# Punjab Vidhan Sabha Debates

24*th August*, 1981

Vol. III No. 1

OFFICIAL REPORT





CONTENTS

*Monday, the 24th August,* 1981



Punjab Vidhan Sabha Secretariat, Chandigarh.

Price: Rs. 42.50 NP.

# PUNJAB VIDHAN SABHA

## Monday, the 24th August, 1981

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 P.M. of the Clock. Mr. Speaker (Shri Brij Bhushan Mehra) in the Chair.*

---

## OBITUARY REFERENCES

**Mr. Speaker** : Obituary references.

**ਮੁੱਖ ਮੰਤਰੀ (ਸਰਦਾਰ ਦਰਬਾਰਾ ਸਿੰਘ)** : ਸਪੀਕਰ ਸਾਹਿਬ, ਬੜੇ ਦੁਖ ਦੀ ਗੱਲ ਹੈ ਕਿ ਸਾਡੀਆਂ ਕਾਫੀ ਮਹਾਨ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ । ਕਾਮਰੇਡ ਅੱਛਰ ਸਿੰਘ ਛੀਨਾ ਦੇ ਅਕਾਲ ਚਲਾਣੇ ਨੇ ਸਾਨੂੰ ਬਹੁਤ ਦੁਖ ਅਤੇ ਸਦਮਾ ਪਹੁੰਚਾਇਆ ਹੈ ਜਿਹੜੇ ਸਵਤੰਤਰਤਾ ਅੰਦੋਲਨ ਦੀ ਸਦਾ ਮੂਹਰਲੀ ਕਤਾਰ ਵਿਚ ਰਹੇ। ਉਹ ਅਜ਼ਾਦੀ ਦੇ ਇਕ ਜੁਸ਼ੀਲੇ ਘੁਲਾਟੀਏ ਅਤੇ ਕ੍ਰਾਂਤੀਕਾਰੀ ਸਨ। ਉਹ 1922 ਵਿਚ ਸੈਨਫਰਾਂਸਿਸਕੋ, ਯੂ. ਐਸ. ਏ. ਵਿਚ ਗਦਰ ਪਾਰਟੀ ਵਿਚ ਸ਼ਾਮਲ ਹੋ ਗਏ ਅਤੇ ਉਨ੍ਹਾਂ ਨੇ ਦੇਸ਼ ਨੂੰ ਬਦੇਸ਼ੀ ਬੰਧਨ ਤੋਂ ਅਜ਼ਾਦ ਕਰਵਾਉਣ ਲਈ ਘਾਲਣਾ ਘਾਲੀ। ਉਹ 1934 ਵਿਚ ਭਾਰਤ ਵਾਪਸ ਆਏ ਅਤੇ ਆਪਣੀਆਂ ਸਰਗਰਮੀਆਂ 1936 ਤਕ, ਜਦੋਂ ਉਹ ਲਾਹੌਰ ਵਿਚ ਕੈਦ ਕਰ ਲਏ ਗਏ, ਗੁਪਤ ਤੌਰ ਤੇ ਜਾਰੀ ਰੱਖੀਆਂ। ਇਸ ਨਾਲ ਉਨ੍ਹਾਂ ਦਾ ਦ੍ਰਿੜ੍ਹ ਇਰਾਦਾ ਅਤੇ ਕ੍ਰਾਂਤੀ-ਕਾਰੀ ਜੋਸ਼ ਮੱਠਾ ਨਹੀਂ ਪਿਆ।

ਉਹ ਪੰਜਾਬ ਕਿਸਾਨ ਸਭਾ ਦੇ 7 ਸਾਲਾਂ ਲਈ ਪ੍ਰਧਾਨ ਰਹੇ। ਜਦੋਂ ਉਹ ਅੰਬਾਲਾ ਕੇਂਦਰੀ ਜੇਲ੍ਹ ਵਿਚ ਸਨ ਤਾਂ ਉਹ 1952 ਵਿਚ ਅਜਨਾਲਾ ਚੋਣ ਹਲਕੇ ਤੋਂ ਪੰਜਾਬ ਵਿਧਾਨ ਸਭਾ ਲਈ ਚੁਣੇ ਗਏ। 1957 ਵਿਚ ਉਹ ਉਸੇ ਚੋਣ ਹਲਕੇ ਤੋਂ ਮੁੜ ਚੁਣੇ ਗਏ। ਵਿਧਾਨ ਮੰਡਲ ਦੇ ਕੰਮ ਅਤੇ ਕਾਰਵਾਈਆਂ ਵਿਚ ਉਨ੍ਹਾਂ ਦੀ ਦੇਣ ਅਹਿਮ ਅਤੇ ਸ਼ਲਾਘਾਯੋਗ ਹੈ ਅਤੇ ਉਨ੍ਹਾਂ ਨੇ ਇਸ ਖੇਤਰ ਵਿਚ ਅਮਿੱਟ ਛਾਪ ਛੱਡੀ ਹੈ।

11 ਮਾਰਚ, 1981 ਨੂੰ ਹੋਈ ਉਨ੍ਹਾਂ ਦੀ ਮਿਰਤੂ ਕਾਰਨ ਦੇਸ਼ ਅਤੇ ਖਾਸ ਕਰਕੇ ਪੰਜਾਬ ਇਕ ਮਹਾਨ ਕਰਾਂਤੀਕਾਰੀ, ਦੇਸ਼ ਭਗਤ ਅਤੇ ਪਾਰਲੀਮੈਂਟੇਰੀਅਨ ਤੋਂ ਵਾਂਝਾ ਹੋ ਗਿਆ ਹੈ ਜਿਨ੍ਹਾਂ ਦੇ ਤਿਆਗ ਸਾਨੂੰ ਸੁਆਰਥਹੀਨ ਸੇਵਾ ਲਈ ਪ੍ਰੇਰਨਾ ਦਿੰਦੇ ਰਹਿਣਗੇ।

ਮਾਨਯੋਗ ਸਪੀਕਰ ਸਾਹਿਬ, ਇਸ ਮਹਾਨ ਸਦਨ ਦੇ ਸਾਬਕਾ ਮੈਂਬਰ ਸਰਦਾਰ ਚਿਤਵੰਤ ਸਿੰਘ ਪ੍ਰਤੀ ਵੀ ਮੈਂ ਡੂੰਘੇ ਸਦਮੇ ਸਹਿਤ ਨਿਮਰ ਸ਼ਰਧਾਂਜਲੀ ਭੇਂਟ ਕਰ ਰਿਹਾ ਹਾਂ। ਉਨ੍ਹਾਂ ਨੇ ਪੁਲਿਸ ਵਿਭਾਗ ਅੰਦਰ ਵੱਖ ਵੱਖ ਹੈਸੀਅਤ ਵਿਚ ਰਾਜ ਦੀ 33 ਸਾਲ ਸ਼ਾਨਦਾਰ ਤੇ ਵਿਲੱਖਣਤਾ ਭਰਪੂਰ ਸੇਵਾ ਕੀਤੀ। ਉਨ੍ਹਾਂ ਨੇ ਸਰਕਾਰੀ ਪ੍ਰਬੰਧ ਅਤੇ ਜੀਵਨ ਵਿਚ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਲਈ ਇਕ ਸੰਘਰਸ਼ ਅਰੰਭਿਆ। ਉਨ੍ਹਾਂ ਦੀਆਂ ਨਿਸ਼ਕਾਮ ਸੇਵਾਵਾਂ ਨੂੰ ਮਾਨਤਾ ਦਿੰਦੇ ਹੋਏ ਉਨ੍ਹਾਂ ਨੂੰ ਰਾਸ਼ਟਰਪਤੀ ਪੁਲਿਸ ਤਗਮੇ ਦੇ ਇਨਾਮ ਨਾਲ ਨਿਵਾਜਿਆ ਗਿਆ ਸੀ। ਉਨ੍ਹਾਂ ਨੇ ਧੂਰੀ, ਸ਼ੇਰਪੁਰ, ਸਰਦੂਲਗੜ੍ਹ ਲਹਿਰਾਗਾਗਾ, ਦਿੜ੍ਹਬਾ ਅਤੇ ਕੌਹਰੀਆਂ ਦੇ ਪੱਛੜੇ ਇਲਾਕਿਆਂ ਵਿਚ ਵਿਦਿਆ ਦੇ ਵਿਸਤਾਰ ਲਈ

[ਮੁੱਖ ਮੰਤਰੀ]

ਨਵੇਂ ਸਕੂਲ ਖੋਲ੍ਹਣ ਅਤੇ ਉਨ੍ਹਾਂ ਦਾ ਦਰਜਾ ਵਧਾਉਣ ਲਈ ਯਤਨ ਕੀਤੇ। ਬਹੁਤ ਥੋੜ੍ਹੇ ਅਰਸੇ ਵਿਚ ਹੀ ਉਨ੍ਹਾਂ ਨੇ ਇਕ ਵਿਧਾਨਕਾਰ ਦੇ ਤੌਰ ਤੇ ਆਪਣੀ ਪ੍ਰਸਿੱਧਤਾ ਕਾਇਮ ਕਰ ਲਈ ਜਿਨ੍ਹਾਂ ਨੇ ਆਪਣੇ ਚੋਣ ਖੇਤਰ ਦੀ ਬਿਹਤਰੀ ਅਤੇ ਆਰਥਕ ਮੁੜ-ਉਸਾਰੀ ਲਈ ਵਡਮੁਲੀ ਸੇਵਾ ਕੀਤੀ।

ਉਹ 1977 ਵਿਚ ਸੰਗਰੂਰ ਜ਼ਿਲ੍ਹੇ ਦੇ ਲਹਿਰਾਗਾਗਾ ਚੋਣ ਹਲਕੇ ਤੋਂ ਪੰਜਾਬ ਵਿਧਾਨ ਸਭਾ ਲਈ ਆਜ਼ਾਦ ਉਮੀਦਵਾਰ ਵਜੋਂ ਚੁਣੇ ਗਏ ਸੀ।

14 ਮਈ, 1981 ਨੂੰ ਪਟਿਆਲੇ ਵਿਚ ਹੋਏ ਉਨ੍ਹਾਂ ਦੇ ਅਕਾਲ ਚਲਾਣੇ ਨਾਲ ਰਾਜ ਤੋਂ ਇਕ ਉਘਾ ਸੇਵਕ, ਇਕ ਸਿਦਕੀ ਵਿਧਾਨਕਾਰ ਅਤੇ ਇਕ ਨਿਸ਼ਕਾਮ ਸਮਾਜ ਸੁਧਾਰਕ ਵਿਛੜ ਗਿਆ ਹੈ।

ਰਾਓ ਗਜਰਾਜ ਸਿੰਘ, ਸਾਡੇ ਪਿਛਲੇ ਸਾਂਝੇ ਪੰਜਾਬ ਵਿਚ ਐਮ. ਐਲ. ਏ. ਰਹੇ ਹਨ । 31 ਮਾਰਚ 1981 ਨੂੰ ਉਨ੍ਹਾਂ ਦੀ ਮਿਰਤੂ ਹੋਈ। ਉਹ ਇਕ ਹੰਢੇ ਹੋਏ ਪਾਰਲੀਮੈਂਟੇਰੀਅਨ ਸਨ ਅਤੇ ਗੁੜ-ਗਾਉਂ ਚੋਣ ਹਲਕੇ ਤੋਂ ਪਹਿਲੀਵਾਰ 1952 ਵਿਚ ਅਤੇ ਮੁੜ 1957 ਵਿਚ ਪੰਜਾਬ ਵਿਧਾਨ ਸਭਾ ਲਈ ਚੁਣੇ ਗਏ ਸਨ। ਉਹ ਅਗਾਂਹ ਵਧੂ ਵਿਚਾਰਾਂ ਵਾਲੇ ਸਨ ਅਤੇ ਸਮਾਜਕ, ਆਰਥਕ ਅਤੇ ਸਿਆਸੀ ਸਮੱਸਿਆਵਾਂ ਤੇ ਆਪਣੀ ਰਾਏ ਪ੍ਰਗਟ ਕਰਨ ਵਿਚ ਦਲੇਰ ਤੇ ਸਪੱਸ਼ਟਵਾਦੀ ਸਨ । ਵਿਧਾਨ ਸਭਾ ਦੇ ਇਕ ਪ੍ਰਭਾਵਸ਼ਾਲੀ ਤੇ ਦੂਰ ਅੰਦੇਸ਼ ਮੈਂਬਰ ਵਜੋਂ ਉਨ੍ਹਾਂ ਨੇ ਆਪਣੇ ਚੋਣ ਹਲਕੇ ਦੀ ਅਤੇ ਖਾਸ ਕਰਕੇ ਪੱਛੜੇ ਇਲਾਕਿਆਂ ਵਿਚ ਰਹਿਣ ਵਾਲੇ ਦਿਹਾਤੀ ਲੋਕਾਂ ਦੀ ਬਿਹਤਰੀ ਦੀ ਹਿਮਾਇਤ ਕੀਤੀ। 23 ਸਾਲਾਂ ਤਕ ਜ਼ਿਲ੍ਹਾ ਬੋਰਡ ਗੁੜਗਾਉਂ ਦੇ ਮੈਂਬਰ ਰਹੇ। ਉਹ ਜ਼ਿਲ੍ਹਾ ਬੋਰਡ ਗੁੜਗਾਉਂ ਦੇ ਪਹਿਲੇ ਗੈਰ ਸਰਕਾਰੀ ਚੇਅਰਮੈਨ ਸਨ । ਅਤੇ 7 ਸਾਲ ਇਸ ਹੈਸੀਅਤ ਵਿਚ ਰਹੇ। ਉਹ ਦਸ ਸਾਲਾਂ ਲਈ ਜ਼ਿਲ੍ਹਾ ਕਾਂਗਰਸ ਕਮੇਟੀ ਦੇ ਪ੍ਰਧਾਨ ਰਹੇ। ਉਹ ਸਰਵ ਭਾਰਤੀ ਸਥਾਨਕ ਸੰਸਥਾਵਾਂ ਦੇ ਕਾਰਜਕਾਰੀ ਮੈਂਬਰ ਅਤੇ ਰਿਜਨਲ ਕਮੇਟੀ ਰਾਜਸਥਾਨ ਦੇ ਮੈਂਬਰ ਰਹੇ ।

ਉਨ੍ਹਾਂ ਦੀ ਮਿਰਤੂ ਕਾਰਨ ਨਾ ਕੇਵਲ ਹਰਿਆਣਾ ਰਾਜ ਬਲਕਿ ਪੰਜਾਬ ਇਕ ਤਜਰਬੇਕਾਰ ਪਾਰਲੀਮੈਂਟੇਰੀਅਨ ਤੋਂ ਸੱਖਣਾ ਹੋ ਗਿਆ ਹੈ ਜਿਨ੍ਹਾਂ ਨੇ ਲੋਕਾਂ ਦੀ ਭਲਾਈ ਲਈ ਆਪਣਾ ਜੀਵਨ ਅਰਪਿਤ ਕਰ ਦਿੱਤਾ ਸੀ ।

ਸਪੀਕਰ ਸਾਹਿਬ, ਰਾਏ ਬਹਾਦਰ ਸੋਹਣ ਲਾਲ ਦੀ 25 ਜੁਲਾਈ, 1981 ਨੂੰ ਹੋਈ ਮਿਰਤੂ ਕਾਰਨ ਰਾਜ ਇਕ ਦੇਸ਼ ਭਗਤ, ਉਸਾਰੂ ਸਮਾਜ ਸੇਵਕ ਇਕ ਸਿਦਕੀ ਪਾਰਲੀਮੈਂਟੇਰੀਅਨ ਅਤੇ ਇਕ ਸੱਚੇ ਲੋਕ ਰਾਜੀਏ ਤੋਂ ਵਾਂਝਾ ਹੋ ਗਿਆ ਹੈ ।

ਉਹ ਵੰਡ ਪੂਰਵ ਪੰਜਾਬ ਦੀ ਸੰਘਵਾਦੀ ਪਾਰਟੀ ਦੇ ਇਕ ਪ੍ਰਸਿੱਧ ਆਗੂ ਸਨ ਅਤੇ ਉਹ 1938 ਤੋਂ 1947 ਤਕ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ । 22 ਸਾਲ ਦੀ ਉਮਰ ਵਿਚ ਹੀ ਪੰਜਾਬ ਦੀ ਸਿਆਸਤ ਵਿਚ ਉਨ੍ਹਾਂ ਦੀ ਵਿਸ਼ੇਸ਼ ਤੇ ਉਘੀ ਹੈਸੀਅਤ ਕਾਰਨ ਉਨ੍ਹਾਂ ਨੂੰ ਰਾਏ ਬਹਾਦਰ ਦਾ ਖਿਤਾਬ ਦਿੱਤਾ ਗਿਆ। ਆਪਣੇ ਆਖੀਰਲੇ ਦਿਨਾਂ ਵਿਚ ਵੀ ਉਨ੍ਹਾਂ ਨੇ ਪੂਰਬੀ ਤੇ ਪੱਛਮੀ ਪੰਜਾਬ ਦੋਹਾਂ ਵਿਚ ਬਹੁਤ ਇੱਜ਼ਤ ਤੇ ਮਾਣ ਹਾਸਲ ਕੀਤਾ ।

ਵੱਖ ਵੱਖ ਬੈਂਕਾਂ ਅਤੇ ਕਪੜਾ ਮਿੱਲਾਂ ਦੇ ਚੇਅਰਮੈਨ ਹੋਣ ਤੋਂ ਇਲਾਵਾ ਉਹ ਪਿਸ਼ਾਵਰ, ਸਿਆਲਕੋਟ ਅਤੇ ਲਾਹੌਰ ਬਿਜਲੀ ਬੋਰਡਾਂ ਦੇ ਚੇਅਰਮੈਨ ਵੀ ਰਹੇ। 1947 ਤੋਂ ਹੀ ਜਦੋਂ ਉਹ ਦਿੱਲੀ ਆ ਗਏ, ਉਹ ਸੰਸਦੀ ਕਾਰਜਾਂ ਵਿਚ ਸਰਗਰਮ ਰਹੇ। ਉਹ ਸੰਸਦੀ ਅਧਿਐਨ ਸੰਸਥਾ ਦੇ ਬਾਨੀ

ਪ੍ਰਧਾਨ ਰਹੇ ਅਤੇ ਉਨ੍ਹਾਂ ਨੇ ਇਕਲੌਕ 'ਰਾਜੀ ਸੰਸਾਰ' ਦੀ ਸਥਾਪਨਾ ਕੀਤੀ। ਉਹ ਸਤਿ ਸਾਂਈ ਬਾਬਾ ਸੰਮਤੀ, ਜਿਸ ਦੇ ਉਹ ਉਤਰੀ ਰਿਜਨ ਦੇ ਪ੍ਰਧਾਨ ਸਨ, ਦੇ ਵੀ ਸਰਗਰਮ ਸੇਵਕ ਸਨ।

ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੀ ਸ਼ਰਧਾਂਜਲੀ ਸਰਦਾਰ ਜਵਾਹਰ ਸਿੰਘ ਢਿੱਲੋਂ ਨੂੰ ਭੇਂਟ ਕਰਦਾ ਹਾਂ। ਉਹ ਦੇਸ਼ ਭਗਤ, ਐਡਵੋਕੇਟ ਇੱਕ ਪ੍ਰਸਿੱਧ ਨਾਗਰਿਕ ਅਤੇ ਮਾਨਵਵਾਦੀ ਰੁਚੀਆਂ ਵਾਲੇ ਵਿਅਕਤੀ ਸਨ।

ਉਹ ਇਕ ਅਨੁਭਵੀ ਪਾਰਲੀਮੈਂਟੇਰੀਅਨ ਸਨ ਅਤੇ ਲਾਹੌਰ ਸਿੱਖ ਦਿਹਾਤੀ ਹਲਕੇ ਤੋਂ 1929 ਵਿਚ ਹੋਈਆਂ ਉਪ ਚੋਣਾਂ ਵਿਚ ਪੰਜਾਬ ਲੈਜਿਸਲੇਟਿਵ ਕੌਂਸਲ, ਲਾਹੌਰ ਦੇ ਮੈਂਬਰ ਚੁਣੇ ਗਏ। ਉਹ ਉਸੇ ਹੀ ਚੋਣ ਹਲਕੇ ਤੋਂ 1930 ਵਿਚ ਹੋਈਆਂ ਆਮ ਚੋਣਾਂ ਵਿਚ ਦੁਬਾਰਾ ਮੈਂਬਰ ਚੁਣੇ ਗਏ ਅਤੇ 1937 ਤੱਕ ਕੌਂਸਲ ਦੇ ਮੈਂਬਰ ਰਹੇ। ਇੱਕ ਵਿਧਾਨਕਾਰ ਦੇ ਰੂਪ ਵਿਚ ਉਨ੍ਹਾਂ ਨੇ ਕਿਰਪਾਨ ਮੋਰਚਾ, ਜਿਹੜਾ ਕਿ ਡੇਹਰਾ ਸਾਹਿਬ ਗੁਰਦੁਆਰਾ, ਲਾਹੌਰ ਵਿਖੇ ਲਗਾਇਆ ਗਿਆ ਸੀ, ਦੇ ਸਮਰਥਨ ਵਿਚ ਪਹਿਲੇ ਜੱਥੇ ਦੀ ਅਗਵਾਈ ਕੀਤੀ। ਉਨ੍ਹਾਂ ਨੇ ਡਸਕਾ ਮੋਰਚਾ "ਸਤਿਆਗ੍ਰਹਿ" ਵਿਚ ਭਾਗ ਲਿਆ।

27 ਜੂਨ, 1981 ਨੂੰ ਹੋਈ ਉਨ੍ਹਾਂ ਦੀ ਮਿਰਤੂ ਨਾਲ ਪੰਜਾਬ ਇਕ ਉਘੇ ਨਿਆਂਕਾਰ, ਦੇਸ਼ ਭਗਤ ਅਤੇ ਸਿਦਕੀ ਵਿਧਾਨਕਾਰ ਤੋਂ ਵਾਂਝਾ ਹੋ ਗਿਆ ਹੈ।

ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ ਇਸ ਸਦਨ ਦੇ ਸਾਰੇ ਮੈਂਬਰ ਉਨ੍ਹਾਂ ਦੀਆਂ ਕੀਤੀਆਂ ਸੇਵਾਵਾਂ ਨੂੰ ਆਪਣੇ ਸਾਹਮਣੇ ਰੱਖਣ।

ਕਾਮਰੇਡ ਭੁਪੇਸ਼ ਗੁਪਤਾ, ਇਕ ਉੱਘੇ ਸਿਆਸਤਦਾਨ ਅਤੇ ਸੀ.ਪੀ.ਆਈ. ਪਾਰਟੀ ਦੇ ਇਕ ਮਹਾਨ ਨੇਤਾ ਸਨ। ਉਨ੍ਹਾਂ ਨੇ ਦੇਸ਼ ਦੀ ਮਹਾਨ ਸੇਵਾ ਕੀਤੀ ਅਤੇ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਖੇਤਰ ਵਿਚ ਮਹੱਤਵ ਪੂਰਨ ਯੋਗਦਾਨ ਪਾਇਆ। ਉਹ ਇਕ ਦ੍ਰਿੜ ਇਰਾਦੇ ਅਤੇ ਠੋਸ ਕੰਮ ਕਰਨ ਵਾਲੇ ਮਹਾਨ ਵਿਅਕਤੀ ਸਨ। ਉਹ ਬੇਧੜਕ ਸ਼ਕਤੀ ਦੇ ਮਾਲਕ ਸਨ ਅਤੇ ਦੇਸ਼ ਦੇ ਸੱਚੇ ਹਿਤੈਸ਼ੀ ਸਨ। ਉਨ੍ਹਾਂ ਨੇ ਆਪਣਾ ਰਾਜਨੀਤਕ ਜੀਵਨ ਬਚਪਨ ਵਿੱਚ ਹੀ ਸ਼ੁਰੂ ਕੀਤਾ ਅਤੇ ਉਹ ਪਹਿਲੀ ਵਾਰ 1930 ਵਿਚ ਅਤੇ ਦੂਜੀ ਵਾਰ 1931 ਵਿਚ ਗ੍ਰਿਫਤਾਰ ਹੋਏ। 16 ਸਾਲ ਦੀ ਛੋਟੀ ਉਮਰ ਵਿਚ ਉਨ੍ਹਾਂ ਨੂੰ ਕ੍ਰਾਂਤੀਕਾਰੀ ਗਤੀਵਿਧੀਆਂ ਦੇ ਦੋਸ਼ ਵਿਚ ਗ੍ਰਿਫਤਾਰ ਕਰ ਲਿਆ ਗਿਆ। ਉਹ ਇਕ ਉਘੇ ਪਾਰਲੀਮੈਂਟੇਰੀਅਨ ਸਨ ਅਤੇ 1952 ਤੋਂ ਲੈ ਕੇ ਰਾਜ ਸਭਾ ਦੇ ਮੈਂਬਰ ਚਲੇ ਆ ਰਹੇ ਸਨ। ਉਨ੍ਹਾਂ ਦਾ ਸੰਸਦੀ ਜੀਵਨ ਇਕ ਮਹਾਨ ਅਤੇ ਆਦਰਸ਼ਨੀਏ ਸੀ। ਉਨ੍ਹਾਂ ਦੀ ਮੌਤ ਨਾਲ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਖੇਤਰ ਵਿਚ ਇਕ ਘਾਪਾ ਪੈ ਗਿਆ ਜਿਹੜਾ ਕਿ ਸਾਡੇ ਲਈ ਪੂਰਾ ਕਰਨਾ ਮੁਸ਼ਕਲ ਹੈ।

ਮਾਨਯੋਗ ਸਪੀਕਰ ਸਾਹਿਬ, ਇਸ ਥੋੜ੍ਹੀ ਜਿਹੀ ਅਵੱਧੀ ਵਿਚ ਹੋਰ ਵੀ ਕਈ ਸੰਸਦ ਦੇ ਮੈਂਬਰਾਂ ਅਤੇ ਮਹਾਨ ਹਸਤੀਆਂ ਦੀ ਮੌਤ ਹੋਈ ਹੈ ਜਿਨ੍ਹਾਂ ਦਾ ਇਸ ਮਹਾਨ ਸਦਨ ਵਿਚ ਉਲੇਖ ਕੀਤੇ ਬਿਨਾਂ ਮੈਂ ਨਹੀਂ ਰਹਿ ਸਕਦਾ। ਉਨ੍ਹਾਂ ਵਿਚੋਂ ਸ਼੍ਰੀ ਕੇਸ਼ਵ ਦੇਵ ਮਾਲਵੀਆ ਅਤੇ ਸ਼੍ਰੀ ਟੀ.ਏ. ਪਾਈ ਕੇਂਦਰ ਦੇ ਮੰਤਰੀ ਰਹੇ ਸਨ ਅਤੇ ਸ਼੍ਰੀ ਸ਼ੇਰਵਾਨੀ ਅਤੇ ਸ਼੍ਰੀ ਮਤੀ ਨਰਗਿਸ ਦਤ ਜਿਹੜੇ ਕਿ ਸੰਸਦ ਦੇ ਮੈਂਬਰ ਰਹੇ ਸਨ, ਦਾ ਵੀ ਸੁਰਗਵਾਸ ਹੋਇਆ ਹੈ। ਇਨ੍ਹਾਂ ਤੋਂ ਇਲਾਵਾ ਡਾਕਟਰ ਵਾਈ. ਐਸ. ਪਰਮਾਰ ਅਤੇ ਸ਼੍ਰੀ ਆਰ. ਕੇ. ਨਹਿਰੂ ਅਤੇ ਸਰਦਾਰ ਨਵਤੇਜ ਸਿੰਘ ਵੀ ਸਾਡੇ ਤੋਂ ਵਿੱਛੜ ਗਏ ਹਨ। ਇਨ੍ਹਾਂ ਵਿਅਕਤੀਆਂ ਨੇ ਦੇਸ਼ ਦੀ ਉਸਾਰੀ ਵਿਚ ਉਚੇਚਾ ਯੋਗਦਾਨ ਦਿੱਤਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਗਿੱਦੜਬਾਹਾ) : ਸਪੀਕਰ ਸਾਹਿਬ, ਅਸੀਂ ਤਕਰੀਬਨ 6 ਮਹੀਨਿਆਂ ਬਾਅਦ ਮਿਲ ਰਹੇ ਹਾਂ ਔਰ ਇਸ ਸਮੇਂ ਵਿਚ ਸਾਡੇ ਦੇਸ਼ ਵਿਚੋਂ ਅਤੇ ਸਾਡੇ ਸੂਬੇ ਵਿਚੋਂ ਕੁਝ ਇਹੋ ਜਿਹੀਆਂ ਮਹਾਨ ਸ਼ਖਸੀਅਤਾਂ ਸਾਡੇ ਤੋਂ ਸਦਾ ਲਈ ਵਿੱਛੜ ਗਈਆਂ ਹਨ ਜਿਨ੍ਹਾਂ ਨਾਲ ਦੇਸ਼ ਨੂੰ ਅਤੇ ਸੂਬੇ ਨੂੰ ਬੇਹੱਦ ਘਾਟਾ ਪਿਆ ਹੈ। ਇਨ੍ਹਾਂ ਸ਼ਖਸੀਅਤਾਂ ਵਿਚੋਂ ਸ੍ਰੀ ਭੁਪੇਸ਼ ਗੁਪਤਾ ਜੀ ਇਕ ਹਨ। ਉਹ ਇਕ ਇੰਡੀਵਿਜੁਅਲ ਨਹੀਂ ਸਨ ਬਲਿਕ ਮੈਂ ਸਮਝਦਾ ਹਾਂ ਕਿ ਇਕ ਇਨਸਟੀਚਿਊਸ਼ਨ ਸਨ। ਉਹ ਸੀ. ਪੀ. ਆਈ. ਦੇ ਵੈਟਰਨ ਲੀਡਰ ਸਨ ਅਤੇ ਬਹੁਤ ਹੀ ਵੱਡੇ ਪਾਰਲੀਮੈਂਟੇਰੀਅਨ ਸਨ। ਸਾਡੇ ਦੇਸ਼ ਦੀ ਪ੍ਰਧਾਨ ਮੰਤਰੀ ਜੀ ਨੇ ਵੀ ਕਿਹਾ ਹੈ ਕਿ ਉਨ੍ਹਾਂ ਤੋਂ ਬਾਅਦ ਇਹ ਪਾਰਲੀਮੈਂਟ ਜੋ ਹੈ ਉਹ ਨਹੀਂ ਹੋਵੇਗੀ ਜਿਹੜੀ ਕਿ ਅੱਗੇ ਸੀ। 67 ਸਾਲ ਦੀ ਉਮਰ ਵਿਚ ਕੈਂਸਰ ਦੀ ਬਿਮਾਰੀ ਲਈ ਰੂਸ ਇਲਾਜ ਕਰਾਉਣ ਵਾਸਤੇ ਗਏ ਸੀ ਲੇਕਿਨ ਉਥੋਂ ਜਿਉਂਦੇ ਵਾਪਸ ਨਹੀਂ ਆਏ। ਜਦੋਂ ਦੀ ਰਾਜ ਸਭਾ ਬਣੀ ਹੈ ਉਦੋਂ ਤੋਂ ਹੀ ਉਹ ਉਸ ਦੇ ਲਗਾਤਾਰ ਮੈਂਬਰ ਰਹੇ। ਜਦੋਂ ਕਦੇ ਵੀ ਕਿਸੇ ਮਸਲੇ ਤੇ ਕਿਸੇ ਇੰਪਾਰਟੈਂਟ ਮਸਲੇ ਤੇ ਬਹਿਸ ਹੋਈ ਉਨ੍ਹਾਂ ਨੇ ਆਪਣਾ ਅਸਰ, ਆਪਣੀ ਛਾਪ ਉਸ ਉਤੇ ਛੱਡੀ। ਉਹ ਹਮੇਸ਼ਾ ਹੀ ਫੀਅਰਲੈਸਲੀ ਗਰੀਬਾਂ ਦਾ ਅਤੇ ਡਾਊਨ ਟਰਾਡਨ ਲੋਕਾਂ ਦਾ ਪੁਰਜ਼ੋਰ ਕੇਸ ਪੇਸ਼ ਕਰਦੇ ਰਹੇ। ਸਿਵਲ ਲਿਬਰਟੀ ਵਾਸਤੇ ਉਹ ਹਮੇਸ਼ਾ ਹੀ ਲੜਾਈ ਕਰਦੇ ਰਹੇ ਹਨ। ਉਹ ਇਕ ਬਹੁਤ ਵੱਡੇ ਰੈਵੋਲਿਊਸ਼ਨਰੀ ਸਨ । ਯੰਗ ਏਜ ਵਿਚ ਹੀ ਉਨ੍ਹਾਂ ਦਾ ਜੋ ਆਪਣਾ ਮਿਸ਼ਨ ਸੀ ਉਸ ਨੂੰ ਅੱਗੇ ਵਧਾਉਣ ਵਾਸਤੇ ਕਈ ਵਾਰ ਜੇਲ੍ਹ ਯਾਤਰਾ ਕੀਤੀ। ਉਹ ਇਕ ਬੈਚੁਲਰ ਸਨ। ਜਿਥੇ ਉਹ ਬਹੁਤ ਵੱਡੇ ਪਾਰਲੀਮੈਂਟੇਰੀਅਨ ਸਨ ਉਥੇ ਉਹ ਇਕ ਉਘੇ ਲਿਖਾਰੀ ਸਨ। ਉਹ ਸਵਾਧੀਨਤਾ ਅਖਬਾਰ ਦੇ ਬੋਰਡ ਦੇ ਚੇਅਰਮੈਨ ਸਨ । ਉਹ ਨਿਊ ਏਜ ਅਖਬਾਰ ਦੇ ਐਡੀਟਰ ਸਨ। ਵਿਦੇਸ਼ਾਂ ਵਿਚ ਜਿੰਨੇ ਵੀ ਡੈਲੀਗੇਸ਼ਨ ਜਾਂਦੇ ਸਨ ਸੀ. ਪੀ. ਆਈ. ਵਲੋਂ ਉਨ੍ਹਾਂ ਵਿਚ ਉਹ ਸ਼ਾਮਲ ਹੁੰਦੇ ਸਨ। ਉਹ ਵਰਲਡ ਪੀਸ ਕੌਂਸਲ ਦੇ ਮੈਂਬਰ ਸਨ। ਉਹ ਆਲ ਇੰਡੀਆ ਪੀਸ ਸਾਲੇਡੈਰਿਟੀ ਆਰਗੇਨਾਜ਼ੇਸ਼ਨ ਦੇ ਮੈਂਬਰ ਸਨ। ਉਨ੍ਹਾਂ ਦੀ ਮੌਤ ਨਾਲ ਦੇਸ਼ ਨੂੰ ਐਡਾ ਵੱਡਾ ਘਾਟਾ ਪਿਆ ਹੈ ਜਿਹੜਾ ਕਿ ਬਰਦਾਸ਼ਤ ਹੋਣਾ ਮੁਸ਼ਕਿਲ ਹੈ ਔਰ ਇਹ ਇਕ ਇਹੋ ਜਿਹਾ ਜ਼ਖਮ ਹੈ ਜਿਸ ਦਾ ਇਲਾਜ ਹੋਣਾ ਮੁਸ਼ਕਿਲ ਹੈ।

ਸਪੀਕਰ ਸਾਹਿਬ, ਕਾਮਰੇਡ ਅੱਛਰ ਸਿੰਘ ਛੀਨਾ ਸਾਡੀ ਪੰਜਾਬ ਅਸੈਂਬਲੀ ਦੇ ਮੈਂਬਰ ਰਹੇ ਹਨ। ਉਹ ਵੀ 2 ਅਕਤੂਬਰ ਨੂੰ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਨੇ ਅੰਮ੍ਰਿਤਸਰ ਵਿਚ ਅਰਲੀ ਐਜੂਕੇਸ਼ਨ ਲਈ ਅਤੇ ਫਿਰ ਅਮਰੀਕਾ ਪੜ੍ਹਾਈ ਵਾਸਤੇ ਚਲੇ ਗਏ। ਉਥੇ ਉਹ ਇੰਜੀਨੀਅਰ ਬਣੇ ਅਤੇ ਇੰਜੀਨੀਅਰ ਬਣਕੇ ਉਨ੍ਹਾਂ ਨੇ ਫੋਰਡ ਕੰਪਨੀ ਵਿਚ ਸਰਵਿਸ ਕੀਤੀ। ਜਦੋਂ ਉਹ ਅਮਰੀਕਾ ਰਹਿੰਦੇ ਸਨ ਤਾਂ ਉਨ੍ਹਾਂ ਨੇ ਉਥੇ ਗਦਰ ਪਾਰਟੀ ਨਾਲ ਕੁਨੈਕਸ਼ਨ ਪੈਦਾ ਕੀਤਾ ਔਰ ਉਸ ਵਿਚ ਬਹੁਤ ਰਿਚ ਕੰਟਰੀਬਿਊਸ਼ਨ ਕੀਤੀ ਅਤੇ ਦੇਸ਼ ਨੂੰ ਆਜ਼ਾਦ ਕਰਾਉਣ ਵਾਸਤੇ ਹਿੱਸਾ ਲਿਆ। 1932 ਵਿਚ ਉਹ ਮਾਸਕੋ ਦੀ ਪੁਲੀਟੀਕਲ ਸਿਚੁਏਸ਼ਨ ਵੇਖਣ ਲਈ ਮਾਸਕੋ ਚਲੇ ਗਏ। ਉਥੋਂ ਆਉਣ ਤੋਂ ਬਾਅਦ ਉਸ ਵੇਲੇ ਦੀ ਸਰਕਾਰ ਨੇ ਉਨ੍ਹਾਂ ਨੂੰ ਲਾਹੌਰ ਕਿਲੇ ਵਿਚ ਬੰਦ ਕਰ ਦਿਤਾ । ਫਿਰ ਉਨ੍ਹਾਂ ਨੂੰ ਆਪਣੇ ਪਿੰਡ ਵਿਚ ਵੀ ਕਾਫੀ ਚਿਰ ਜੇਲ੍ਹ ਵਿਚ ਰਖਿਆ ਗਿਆ। ਉਹ 1952 ਵਿਚ ਜਦੋਂ ਜੇਲ੍ਹ ਵਿਚ ਸਨ ਤਾਂ ਉਦੋਂ ਉਹ ਮੈਂਬਰ ਬਣੇ। ਫਿਰ 1957 ਵਿਚ ਦੁਬਾਰਾ ਐਮ. ਐਲ. ਏ. ਬਣੇ। ਉਨ੍ਹਾਂ ਦੀ ਮੌਤ ਨਾਲ ਸਾਡੇ ਸੂਬੇ ਨੂੰ ਬਹੁਤ ਵਡਾ ਘਾਟਾ ਪਿਆ ਹੈ ।

ਸਰਦਾਰ ਨਵਤੇਜ ਸਿੰਘ ਜੀ, ਜਿਨ੍ਹਾਂ ਨੂੰ ਪੰਜਾਬ ਦਾ ਬੱਚਾ ਬੱਚਾ ਜਾਣਦਾ ਹੈ, ਉਹ ਦੇਸ ਦੇ ਬੜੇ ਐਮੀਨੈਂਟ ਪੰਜਾਬੀ ਰਾਈਟਰ ਸਨ। ਉਹ ਪ੍ਰੀਤਲੜੀ ਦੇ ਐਡੀਟਰ ਸਨ। ਉਹ ਵੀ ਬਦਕਿਸਮਤੀ ਨਾਲ ਬਹੁਤ ਅਰਲੀ ਏਜ ਵਿਚ 12 ਅਗਸਤ ਨੂੰ ਕੈਂਸਰ ਦੀ ਬਿਮਾਰੀ ਦੀ ਵਜ੍ਹਾ ਨਾਲ ਸਾਨੂੰ ਹਮੇਸ਼ਾ

ਲਈ ਛੱਡ ਗਏ। ਉਨ੍ਹਾਂ ਦੇ ਜਾਣ ਨਾਲ ਪੰਜਾਬੀ ਲਿਟਰੇਚਰ ਨੂੰ ਬਹੁਤ ਹੀ ਧੱਕਾ ਲੱਗਾ ਹੈ। ਮੈਂ ਸਮਝਦਾ ਹਾਂ ਕਿ ਪੰਜਾਬੀ ਲਿਟਰੇਚਰ ਦੇ ਵਾਸਤੇ ਉਹ ਇਕ ਥੰਮ੍ਹ ਸਨ। ਉਹ ਵੀ ਇੰਡੋ ਸੋਵੀਅਤ ਪੀਸ ਸੋਸਾਇਟੀ ਅਤੇ ਵਰਲਡ ਪੀਸ ਕੌਂਸਲ ਦੇ ਮੈਂਬਰ ਸਨ। ਉਨ੍ਹਾਂ ਨੂੰ ਪੰਜਾਬ ਸਰਕਾਰ ਨੇ ਸ਼੍ਰੋਮਣੀ ਪੰਜਾਬੀ ਪੱਤਰਕਾਰ ਦਾ ਮਾਣ ਦਿੱਤਾ ਸੀ। ਉਨ੍ਹਾਂ ਦੀਆਂ ਬਹੁਤ ਸਾਰੀਆਂ ਕਿਤਾਬਾਂ ਦੂਸਰੇ ਮੁਲਕਾਂ ਦੀਆਂ ਲੈਂਗੁਏਜਿਜ਼ ਵਿਚ ਟਰਾਂਸਲੇਟ ਹੋਈਆਂ ਹਨ।

ਸਰਦਾਰ ਚਿਤਵੰਤ ਸਿੰਘ ਸਾਨੂੰ ਸਦਾ ਲਈ ਛੱਡ ਗਏ ਹਨ। ਉਹ ਵਿਧਾਨ ਸਭਾ ਦੇ ਮੈਂਬਰ ਸਨ। ਜ਼ਿਲ੍ਹਾ ਸੰਗਰੂਰ ਦੇ ਕੌਹਰੀਆਂ ਪਿੰਡ ਵਿਚ ਉਨ੍ਹਾਂ ਨੇ ਜਨਮ ਲਿਆ ਅਤੇ ਪੁਲਿਸ ਵਿਚ ਉਨ੍ਹਾਂ ਨੇ 32-33 ਸਾਲ ਦੇ ਕਰੀਬ ਸਰਵਿਸ ਕੀਤੀ। ਉਨ੍ਹਾਂ ਨੇ ਐਜ਼ ਏ ਸੁਪਰਡੰਟ ਪੁਲਿਸ ਸੇਵਾ ਕੀਤੀ ਅਤੇ ਇਲੈਕਸ਼ਨ ਲੜੀ। ਉਨ੍ਹਾਂ ਨੇ ਲਹਿਰਾ ਕੰਸਟੀਚੂਐਂਸੀ ਤੋਂ ਇੰਡੀਪੈਂਡੈਂਟ ਜਿਤ ਪ੍ਰਾਪਤ ਕੀਤੀ। ਸਰਵਿਸ ਦੇ ਕਾਰਨ ਉਨ੍ਹਾਂ ਨੂੰ ਪ੍ਰੈਜ਼ੀਡੈਂਟ ਪੁਲਿਸ ਮੈਡਲ ਮਿਲਿਆ। ਉਨ੍ਹਾਂ ਨੇ ਆਪਣੇ ਇਲਾਕੇ ਵਿਚ ਜਿਹੜਾ ਕਿ ਬਹੁਤ ਹੀ ਪਿੱਛੇ ਸੀ, ਉਥੇ ਐਜੂਕੇਸ਼ਨ ਵਿਚ ਕਾਫੀ ਦਿਲਚਸਪੀ ਲਈ। ਮੈਂ ਉਨ੍ਹਾਂ ਨੂੰ ਨੇੜੇ ਹੋ ਕੇ ਦੇਖਿਆ ਹੈ। ਉਨ੍ਹਾਂ ਨੂੰ ਪੇਂਡੂ ਡਿਵੈਲਪਮੈਂਟ ਵਿਚ ਸ਼ੌਕ ਸੀ ਸਿਰਫ ਸ਼ੌਕ ਹੀ ਨਹੀਂ ਸੀ ਬਲਕਿ ਉਨ੍ਹਾਂ ਨੇ ਦਿਲਚਸਪੀ ਲੈ ਕੇ ਪਿੰਡਾਂ ਵਿਚ ਸੜਕਾਂ, ਹਸਪਤਾਲ ਅਤੇ ਪੁਲ ਬਣਵਾਏ। ਉਹ ਖਾਲਸਾ ਕਾਲਜ, ਪਟਿਆਲਾ ਦੀ ਮੈਨੇਜਮੈਂਟ ਕਮੇਟੀ ਦੇ ਬਹੁਤ ਦੇਰ ਤਕ ਮੈਂਬਰ ਰਹੇ।

ਰਾਓ ਗਜਰਾਜ ਸਿੰਘ ਸਾਡੇ ਵਿਧਾਨ ਸਭਾ ਦੇ ਮੈਂਬਰ ਸਨ। ਆਪ ਬੀ. ਏ. (ਆਨਰਜ਼) ਅਤੇ ਬੀ. ਏ., ਐਲ. ਐਲ. ਬੀ. ਸਨ। ਵਿਧਾਨ ਸਭਾ ਦੀਆਂ ਪਰੋਸੀਡਿੰਗਜ਼ ਵਿਚ ਉਨ੍ਹਾਂ ਨੇ ਕਾਫੀ ਦੇਰ ਤਕ ਹਿੱਸਾ ਪਾਇਆ। ਆਪ 25 ਸਾਲ ਤਕ ਡਿਸਟ੍ਰਿਕਟ ਬੋਰਡ ਦੇ ਮੈਂਬਰ ਰਹੇ ਅਤੇ ਨਾਨ ਆਫੀਸ਼ਲ ਚੇਅਰਮੈਨ ਵੀ ਕਾਫੀ ਦੇਰ ਰਹੇ। ਉਨ੍ਹਾਂ ਨੂੰ ਰੂਰਲ ਡਿਵੈਲਪਮੈਂਟ ਨਾਲ ਕਾਫੀ ਦਿਲਚਸਪੀ ਸੀ। ਉਨ੍ਹਾਂ ਦਿਹਾਤੀ ਲੋਕਾਂ ਵਾਸਤੇ ਬਹੁਤ ਵੱਡੇ ਕੰਮ ਕੀਤੇ।

ਸਰਦਾਰ ਜਵਾਹਰ ਸਿੰਘ ਢਿੱਲੋਂ, ਲੈਜਿਸਲੇਟਿਵ ਕੌਂਸਲ ਦੇ ਮੈਂਬਰ ਰਹੇ। ਉਹ 27 ਜੂਨ, 1981 ਨੂੰ ਫਰੀਦਕੋਟ ਵਿਚ 87 ਸਾਲ ਦੀ ਉਮਰ ਵਿਚ ਸਾਨੂੰ ਸਦਾ ਲਈ ਵਿਛੋੜਾ ਦੇ ਗਏ। ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਜਿਸ ਤਰ੍ਹਾਂ ਲੀਡਰ ਆਫ ਦੀ ਹਾਊਸ ਨੇ ਦੱਸਿਆ ਹੈ ਕ੍ਰਿਪਾਨ ਮੋਰਚਾ ਅਤੇ ਡਸਕੇ ਦੇ ਮੋਰਚੇ ਵਿਚ ਹਿੱਸਾ ਲਿਆ ਅਤੇ ਲੋਕ ਭਲਾਈ ਵਿਚ ਬਹੁਤ ਹਿਸਾ ਪਾਇਆ। ਸਰਦਾਰ ਜਸਮਤ ਸਿੰਘ ਢਿੱਲੋਂ ਜਿਹੜੇ ਕਿ ਸਾਡੇ ਸਦਨ ਦੇ ਮੈਂਬਰ ਸਨ ਉਹ ਵੀ ਉਨ੍ਹਾਂ ਦੇ ਸਾਹਿਬਜ਼ਾਦੇ ਸਨ। ਹਾਈਕੋਰਟ ਦੇ ਜਸਟਿਸ ਢਿੱਲੋਂ ਵੀ ਉਨ੍ਹਾਂ ਦੇ ਸਾਹਿਬਜ਼ਾਦੇ ਹਨ।

ਰਾਏ ਬਹਾਦਰ ਸੋਹਨ ਲਾਲ ਅਤੇ ਸ੍ਰੀ ਗਿਆਨ ਚੰਦ ਵੀ ਇਸ ਵਿਧਾਨ ਸਭਾ ਦੇ ਮੈਂਬਰ ਸਨ। ਉਨ੍ਹਾਂ ਨੇ ਵੀ ਆਪਣੇ ਸਮੇਂ ਵਿਚ ਲੋਕ ਭਲਾਈ ਦੇ ਬਹੁਤ ਕੰਮ ਕੀਤੇ। ਇਸ ਤੋਂ ਇਲਾਵਾ ਲੀਡਰ ਆਫ ਦੀ ਹਾਊਸ ਨੇ ਹੋਰ ਜੋ ਰੈਫਰੈਂਸ ਦਿੱਤੇ ਹਨ ਜਿਹੜੀਆਂ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ ਅਤੇ ਜਿਨ੍ਹਾਂ ਨੇ ਦੇਸ਼ ਦੀ ਬਹੁਤ ਸੇਵਾ ਕੀਤੀ, ਉਨ੍ਹਾਂ ਦੇ ਵਿਛੜ ਜਾਣ ਨਾਲ ਬਹੁਤ ਦੁਖਦਾਇਕ ਘਾਟਾ ਪਿਆ ਹੈ। ਮੈਂ ਪ੍ਰਾਰਥਨਾ ਕਰਦਾ ਹਾਂ ਕਿ ਇਹ ਜੋ ਵੀ ਸਾਡੇ ਸੈਂਟੀਮੈਂਟਸ ਹਨ ਇਹ ਉਨ੍ਹਾਂ ਦੇ ਘਰ ਵਾਲਿਆਂ ਨੂੰ ਉਨ੍ਹਾਂ ਦੇ ਨਜ਼ਦੀਕੀਆਂ ਨੂੰ ਭੇਜ ਦਿੱਤੇ ਜਾਣ।

**ਕਾਮਰੇਡ ਰਾਜ ਕੁਮਾਰ** (ਧਾਰੀਵਾਲ) : ਸਪੀਕਰ ਸਾਹਿਬ, ਲੀਡਰ ਆਫ ਦੀ ਹਾਊਸ ਨੇ ਜੋ ਮਤਾ ਸਦਨ ਦੇ ਸਾਹਮਣੇ ਰਖਿਆ ਹੈ ਮੈਂ ਉਸਦੀ ਪ੍ਰੌੜ੍ਹਤਾ ਵਾਸਤੇ ਖੜ੍ਹਾ ਹੋਇਆ ਹਾਂ। ਸ੍ਰੀ ਭੁਪੇਸ਼ ਗੁਪਤਾ ਦਾ ਜ਼ਿਕਰ ਹਿੰਦੁਸਤਾਨ ਦੀ ਜਮਹੂਰੀ ਜ਼ਿੰਦਗੀ ਔਰ ਉਸ ਦੇ ਵਿਚ ਬੜ੍ਹਾਵਾ ਦੇਣ ਵਿਚ

[ਕਾਮਰੇਡ ਰਾਜ ਕੁਮਾਰ]

ਜਿਹੜੇ ਤਾਰੀਖੀ ਤੌਰ ਤੇ ਵਰਨਣਯੋਗ ਵਾਕਿਆਤ ਹੋਏ ਹਨ ਉਨ੍ਹਾਂ ਵਿਚ ਹਮੇਸ਼ਾ ਹੀ ਆਉਂਦਾ ਰਹੇਗਾ ਉਹ ਇਕ ਵਾਹਦ ਪਾਰਲੀਮੈਂਟੇਰੀਅਨ ਸਨ, ਰਾਜ ਸਭਾ ਦੇ ਮੈਂਬਰ ਸਨ ਜਿਸ ਦਿਨ ਤੋਂ ਰਾਜ ਸਭਾ ਸਥਾਪਤ ਹੋਈ ਉਸ ਦਿਨ ਤੋਂ ਲੈ ਕੇ ਆਪਣੇ ਆਖਰੀ ਦਮ ਤਕ ਉਹ ਉਸਦੇ ਮੈਂਬਰ ਰਹੇ। ਰਾਜ ਸਭਾ ਨੇ ਉਨ੍ਹਾਂ ਦਾ ਉਚੇਚਾ ਸਨਮਾਨ ਕਰਨ ਵਾਸਤੇ ਇਕ ਸਮਾਗਮ ਕੀਤਾ ਸੀ ਜਿਸ ਵਿਚ ਪ੍ਰਧਾਨ ਮੰਤਰੀ ਜੀ ਨੇ ਉਹ ਲਫਜ਼ ਕਹੇ ਜਿਨ੍ਹਾਂ ਦਾ ਜ਼ਿਕਰ ਮੇਰੇ ਕਾਬਲ ਦੋਸਤ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਕੀਤਾ ਹੈ। ਸੱਚ ਮੁੱਚ ਸ੍ਰੀ ਭੁਪੇਸ਼ ਗੁਪਤਾ ਜੀ ਦੇ ਚਲੇ ਜਾਣ ਦੇ ਬਾਅਦ ਰਾਜ ਸਭਾ ਹੁਣ ਉਹ ਰਾਜ ਸਭਾ ਨਜ਼ਰ ਨਹੀਂ ਆਵੇਗੀ ਔਰ ਸ਼ਾਇਦ ਇਸ ਘਾਟ ਦਾ ਅਹਿਸਾਸ ਸੀ ਕਿ ਸ੍ਰੀ ਹਦਾਇਤਉਲੈਂ, ਜਿਹੜੇ ਕਿ ਰਾਜ ਸਭਾ ਦੇ ਚੇਅਰਮੈਨ ਹਨ, ਉਨ੍ਹਾਂ ਨੇ ਸਦਨ ਦਾ ਸਮਾਗਮ ਉਚੇਚੇ ਤੌਰ ਤੇ ਉਨ੍ਹਾਂ ਦੀ ਯਾਦ ਵਿਚ ਉਠਾ ਦਿੱਤਾ ਸੀ। ਸਪੀਕਰ ਸਾਹਿਬ, ਸ੍ਰੀ ਭੁਪੇਸ਼ ਗਪਤਾ ਜੀ ਕੇਵਲ ਰਾਜ ਸਭਾ ਦੇ ਮੈਂਬਰ ਹੀ ਨਹੀਂ ਸਨ ਬਲਿਕ ਉਹ ਸਧਾਰਨ ਵਰਕਰ ਵੀ ਸਨ। ਸਾਧਾਰਨ ਵਰਕਰ ਦੀ ਸਮੱਸਿਆ, ਆਵਾਮ ਦੀ ਖਿਦਮਤ ਕਰਨ ਲਗਿਆਂ ਕੀ ਕਰਨਾ ਹੁੰਦਾ ਹੈ ਉਸ ਦਾ ਪ੍ਰਗਟਾਵਾ ਉਨ੍ਹਾਂ ਆਪਣੀ ਲਿਖਤ ਵਿਚ ਹਰ ਹਫਤੇ 'ਨਿਊ ਏਜ' ਅਖਬਾਰ ਵਿਚ ਜਿਹੜਾ ਕਿ ਕਮਿਊਨਿਸਟਸ ਦਾ ਮਾਊਥ ਪੀਸ ਹੈ, ਉਸ ਵਿਚ ਕਰਕੇ ਇਕ ਮਾਰਕੇ ਦੀ ਦੇਣ ਦਿੱਤੀ। ਉਹ ਇਸ ਅਖਬਾਰ ਦੇ ਚੀਫ ਐਡੀਟਰ ਸਨ। ਕੈਂਸਰ ਦੀ ਨਾ ਮੁਰਾਦ ਬੀਮਾਰੀ ਜਿਸ ਤੇ ਇਨਸਾਨ ਦੀ ਬੁੱਧੀ ਨਹੀਂ ਪਹੁੰਚ ਸਕੀ, ਰੂਸ ਅਤੇ ਅਮਰੀਕਾ ਦੇ ਇਨਸਾਨ ਵੀ ਅਜ ਤਕ ਜਿਸ ਨਾਮੁਰਾਦ ਬਿਮਾਰੀ ਤੇ ਕਾਬੂ ਨਹੀਂ ਪਾ ਸਕੇ, ਪੂਰੀ ਕੋਸ਼ਿਸ਼ ਕਰਨ ਦੇ ਬਾਵਜੂਦ, ਉਨ੍ਹਾਂ ਨੂੰ ਅੱਛੀ ਡਾਕਟਰੀ ਏਡ ਦੇ ਕੇ ਵੀ ਨਹੀਂ ਬਚਾ ਸਕੇ ਅਤੇ ਸਾਰੇ ਹਿੰਦੁਸਤਾਨ ਨੂੰ ਉਹ ਸਦੀਵੀ ਵਿਛੋੜਾ ਦੇ ਕੇ ਚਲੇ ਗਏ।

ਸਪੀਕਰ ਸਾਹਿਬ, ਕਾਮ੍ਰੇਡ ਅੱਛਰ ਸਿੰਘ ਛੀਨਾ ਜਿਨ੍ਹਾਂ ਦਾ ਜ਼ਿਕਰ ਬਹੁਤ ਚੰਗੇ ਸ਼ਬਦਾਂ ਵਿਚ ਮਾਨਯੋਗ ਲੀਡਰ ਆਫ ਦੀ ਹਾਊਸ ਔਰ ਮਾਨਯੋਗ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕੀਤਾ ਹੈ। ਕਾਮਰੇਡ ਅੱਛਰ ਸਿੰਘ ਛੀਨਾ ਦੇ ਚਲੇ ਜਾਣ ਨਾਲ ਦੇਸ਼ ਭਗਤ, ਪੋਲੀਟੀਕਲ ਵਰਕਰਾਂ ਦੀ ਉਸ ਪੀੜ੍ਹੀ ਵਿਚ ਕੁਝ ਕੁ ਜੋ ਬਾਕੀ ਰਹਿ ਗਏ ਹਨ, ਘਾਟਾ ਪਿਆ ਹੈ ਜਿਹੜੇ ਮਹਾਤਮਾ ਗਾਂਧੀ ਦੇ ਇਸ ਕਥਨ ਤੇ ਪੂਰੇ ਉਤਰਦੇ ਸਨ:-- Service of self is restricted/limited by that of the country. ਉਨ੍ਹਾਂ ਨੇ ਆਪਣੀ ਖਿਦਮਤ ਬਿਲਕੁਲ ਛੱਡ ਦਿੱਤੀ ਸੀ ਅਤੇ ਆਪਣੇ ਆਪ ਨੂੰ ਮੁਲਕ ਦੀ ਖਿਦਮਤ ਦੇ ਸਾਹਮਣੇ ਰਖਿਆ ਔਰ ਮੁਲਕ ਦੀ ਖਿਦਮਤ ਨੂੰ ਹਮੇਸ਼ਾ ਪਹਿਲ ਦਿੱਤੀ। ਉਨ੍ਹਾਂ ਦੇ ਚਲੇ ਜਾਣ ਨਾਲ ਜੋ ਘਾਟਾ ਪਿਆ ਹੈ, ਸਪੀਕਰ ਸਾਹਿਬ, ਤੁਸੀਂ ਮਹਿਸੂਸ ਕਰੋਗੇ ਕਿ ਇਹ ਕੋਈ ਥੋੜ੍ਹਾ ਘਾਟਾ ਨਹੀਂ ਪਿਆ। ਉਹ ਕਿਸਾਨਾਂ ਦੀਆਂ ਸਮੱਸਿਆਵਾਂ ਨੂੰ ਸਮਝਣ ਵਾਲੇ ਕਿਸਾਨ ਲੀਡਰ ਸਨ। ਕੇਵਲ ਮੇਜ਼ ਤੇ ਬੈਠੇ ਕਿਸਾਨਾਂ ਦੇ ਹਿਤਾਂ ਦੀਆਂ ਗੱਲਾਂ ਨਹੀਂ ਸਨ ਕਰਦੇ ਸਗੋਂ ਸਹੀ ਮਾਅਨਿਆਂ ਵਿਚ ਉਹ ਕਿਸਾਨ ਲੀਡਰ ਸਨ। ਉਨ੍ਹਾਂ ਦੇ ਮੁਤੱਲਕ ਬਹੁਤ ਕੁਝ ਕਿਹਾ ਜਾ ਚੁੱਕਿਆ ਹੈ। ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦੇ ਅੰਦਰ ਜਿਹੜੀ ਕਿਸਾਨ ਮੂਵਮੈਂਟ ਹੈ ਜਿਸ ਦਾ ਮੁੱਦਤ ਤੋਂ ਬਾਅਦ ਰੁੱਖ ਉਠਿਆ ਹੈ ਉਨ੍ਹਾਂ ਦੇ ਚਲੇ ਜਾਣ ਨਾਲ ਉਸ ਨੂੰ ਬਹੁਤ ਘਾਟਾ ਪਿਆ ਹੈ।

ਸਪੀਕਰ ਸਾਹਿਬ, ਪੰਜਾਬ ਦੇ ਪੰਜਾਬੀ ਇਤਹਾਸ ਵਿਚ, ਪੰਜਾਬੀ ਜ਼ਬਾਨ ਵਿਚ ਸਮੁੱਚੇ ਤੌਰ ਤੇ ਲਿਟਰੇਚਰ ਦੇ ਮੈਦਾਨ ਵਿਚ ਸਰਦਾਰ ਨਵਤੇਜ ਸਿੰਘ ਜੀ ਦਾ ਬੜਾ ਹਿੱਸਾ ਸੀ। ਸਰਦਾਰ ਨਵਤੇਜ ਸਿੰਘ ਜੀ ਦੀ ਬੇਵਕਤ ਮੌਤ ਨਾਲ ਇਸ ਨੂੰ ਜੋ ਘਾਟਾ ਪਿਆ ਹੈ ਉਹ ਨਾ ਪੂਰਾ ਹੋਣ ਵਾਲਾ ਘਾਟਾ ਹੈ। ਉਨ੍ਹਾਂ ਦੇ ਬਾਰੇ ਜੋ ਮੇਰੇ ਕਾਬਲ ਦੋਸਤਾਂ ਨੇ ਮੇਰੇ ਤੋਂ ਪਹਿਲਾਂ ਕਿਹਾ ਹੈ ਉਹ ਬਿਲਕੁਲ ਸਹੀ

ਹੈ। ਸਰਦਾਰ ਨਵਤੇਜ ਸਿੰਘ ਜੀ ਨੂੰ ਵੀ ਉਸ ਨਾਮੁਰਾਦ ਬੀਮਾਰੀ ਕੈਂਸਰ ਦਾ ਸ਼ਿਕਾਰ ਹੋਣਾ ਪਿਆ ਜਿਸ ਦੇ ਕਿ ਸ੍ਰੀ ਭੁਪੇਸ਼ ਗੁਪਤਾ ਜੀ ਹੋਏ ਸਨ। ਅੱਜ ਉਹ ਘਰ ਜਿਥੇ ਪੰਜਾਬੀ ਸਭਿਆਚਾਰ ਸਾਰੀ ਦੁਨੀਆਂ ਵਿਚ ਜਿਸ ਨੇ ਪਹੁੰਚਾਇਆ ਸੀ, ਮੇਰੇ ਕਹਿਣ ਤੋਂ ਭਾਵ ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਤੋਂ ਸੀ, ਜਿਨ੍ਹਾਂ ਦੇ ਚਲੇ ਜਾਣ ਤੋਂ ਬਾਅਦ ਅਤੇ ਸਰਦਾਰ ਨਵਤੇਜ ਸਿੰਘ ਦੇ ਚਲੇ ਜਾਣ ਨਾਲ ਸੁੰਨਾ ਹੋਇਆ ਪਿਆ ਹੈ ਅਤੇ ਇਸ ਦੇ ਨਾਲ ਸਾਨੂੰ ਬਹੁਤ ਨੁਕਸਾਨ ਹੋਇਆ ਹੈ।

ਸਰਦਾਰ ਚਿਤਵੰਤ ਸਿੰਘ ਜੀ ਜਿਹੜੇ ਸਾਡੇ ਸਦਨ ਦੇ ਮੈਂਬਰ ਸਨ ਮੈਂ ਉਨ੍ਹਾਂ ਦੇ ਸਬੰਧ ਵਿਚ ਸਿਰਫ ਇਹੀ ਕਹਿ ਸਕਦਾ ਹਾਂ ਕਿ ਉਹ ਭਾਵੇਂ ਐਮ. ਐਲ. ਏ. ਸਨ ਅਤੇ ਭਾਵੇਂ ਐਮ. ਐਲ. ਏ. ਤੋਂ ਬਾਅਦ ਘਰ ਵਿਚ ਰਹੇ ਹਨ ਲੋਕਾਂ ਦੀ ਖਿਦਮਤ ਕਰਨਾ ਉਨ੍ਹਾਂ ਦੀ ਜ਼ਿੰਦਗੀ ਦਾ ਨਿਸ਼ਾਨਾ ਬਣਿਆ ਰਿਹਾ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਸਾਡੇ ਤੋਂ ਵਿੱਛੜ ਜਾਣ ਨਾਲ ਜੋ ਸਾਨੂੰ ਨੁਕਸਾਨ ਹੋਇਆ ਹੈ ਉਹ ਕਾਫੀ ਬਹੁਮੁੱਲਾ ਨੁਕਸਾਨ ਹੈ ।

ਰਾਓ ਗਜਰਾਜ ਸਿੰਘ ਜੀ ਪੂਰਨ ਦੇਸ਼ ਭਗਤਾਂ ਵਿਚੋਂ ਸਨ ਜਿਨ੍ਹਾਂ ਨੇ ਇਸ ਮੁਲਕ ਦੇ ਅੰਦਰ ਜਮਹੂਰੀਅਤ ਵਿਚ ਪਾਰਲੀਮੈਂਟਰੀ ਜ਼ਿੰਦਗੀ ਵਿਚ ਆਪਣੇ ਆਪ ਨੂੰ ਬਾਵਸਤਾ ਕੀਤਾ ਔਰ ਉਨ੍ਹਾਂ ਨੇ ਜਿਹੜਾ ਤਜਰਬਾ ਲੋਕਲ ਬਾਡੀਜ਼ ਵਿਚ ਇਕ ਅੱਛੇ ਵਰਕਰ ਦੇ ਤੌਰ ਤੇ ਹਾਸਲ ਕੀਤਾ ਸੀ ਉਸ ਦਾ ਉਨ੍ਹਾਂ ਨੇ ਸ਼ਾਨਦਾਰ ਇਸਤੇਮਾਲ ਕੀਤਾ ਜਦੋਂ ਉਹ ਵਿਧਾਨ ਸਭਾ ਦੇ ਮੈਂਬਰ ਬਣੇ ਸਨ। ਉਨ੍ਹਾਂ ਦੀ ਕਹਿਣੀ ਔਰ ਕਥਨੀ ਇਕ ਸੀ ਅਤੇ ਉਹ ਇਕ ਐਸਾ ਰਿਕਾਰਡ ਹਿਸਟਰੀ ਵਿਚ ਹੈ ਜਿਸ ਤੋਂ ਆਉਣ ਵਾਲੀ ਪੀੜ੍ਹੀ ਪਾਰਲੀਮੈਂਟੇਰੀਅਨ ਦੀ ਬਹੁਤ ਲਾਭਦਾਇਕ ਗੱਲ ਹਾਸਲ ਕਰ ਸਕਦੀ ਹੈ ।

ਸਪੀਕਰ ਸਾਹਿਬ, ਸਰਦਾਰ ਜਵਾਹਰ ਸਿੰਘ ਜੀ ਦਾ ਨਾਮ ਸਾਡੇ ਸਾਮਣੇ ਆਉਂਦਿਆਂ ਹੀ ਸਾਡੇ ਸਦਨ ਦੇ ਹੋਣਹਾਰ ਸਾਥੀ ਸਰਦਾਰ ਜਸਮਤ ਸਿੰਘ ਜੀ ਢਿੱਲੋਂ ਦਾ ਚੇਤਾ ਜ਼ਰੂਰ ਆ ਜਾਂਦਾ ਹੈ। ਉਨ੍ਹਾਂ ਨੇ ਇਤਨੀ ਅੱਛੀ ਇਖਲਾਕੋਂ ਵਾਲੇ ਬੁੱਧੀ ਵਾਲੇ ਔਰ ਜ਼ਿਮੇਵਾਰੀ ਨਾਲ ਆਪਣੇ ਕੰਮ ਨੂੰ ਨਿਭਾਉਣ ਵਾਲੇ ਬੇਟੇ ਨੂੰ ਜਨਮ ਦਿਤਾ ਹੈ। ਉਹ ਜ਼ਰੂਰ ਖੁਦ ਵੀ ਐਸੀ ਸ਼ਖਸ਼ੀਅਤ ਦੇ ਮਾਲਕ ਹੋਣਗੇ ਜਿਨ੍ਹਾਂ ਦੀ ਯਾਦ ਵਿਚ ਅਸੀਂ ਅਜ ਇਥੇ ਪ੍ਰਸਤਾਵ ਲਿਆਂਦਾ ਹੈ। ਮੈਨੂੰ ਕਿਉਂਕਿ ਜ਼ਾਤੀ ਤੌਰ ਤੇ ਉਨ੍ਹਾਂ ਦੇ ਜੀਵਨ ਬਾਰੇ ਬਹੁਤ ਕੁਝ ਪਤਾ ਨਹੀਂ ਹੈ, ਇਸ ਲਈ ਮੈਂ ਤਾਂ ਇਹੀ ਕਹਿ ਸਕਦਾ ਹਾਂ ਕਿ ਉਨ੍ਹਾਂ ਦੇ ਅਕਾਲ ਚਲਾਣੇ ਨਾਲ ਉਨ੍ਹਾਂ ਦਾ ਸਾਡੇ ਦਰਮਿਆਨ ਨਾ ਰਹਿਣਾ ਬੜਾ ਭਾਰੀ ਨੁਕਸਾਨ ਹੈ ।

ਸਪੀਕਰ ਸਾਹਿਬ, ਸ੍ਰੀ ਕੇ. ਡੀ. ਮਾਲਵੀਆ, ਸ੍ਰੀ ਟੀ. ਏ. ਪਾਈ, ਸ੍ਰੀ ਸ਼ੇਰਵਾਨੀ, ਸ੍ਰੀਮਤੀ ਨਰਗਸ ਦੱਤ, ਡਾਕਟਰ ਵਾਈ ਐਸ. ਪਰਮਾਰ ਅਤੇ ਸ੍ਰੀ ਆਰ. ਕੇ. ਨਹਿਰੂ ਦੇ ਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਸ੍ਰੀ ਕੇ. ਡੀ. ਮਾਲਵੀਆ ਹਿੰਦੁਸਤਾਨ ਵਿਚ ਇਕ ਐਸੀ ਸ਼ਖਸੀਅਤ ਸਨ ਜਿਨ੍ਹਾਂ ਨੇ ਦੁਨੀਆਂ ਵਿਚ ਅਮਨ ਵਾਸਤੇ ਕੌਮਾਂ ਦੇ ਦਰਮਿਆਨ, ਆਪਸੀ ਸਮਝ ਕੌਮਾਂ ਦੇ ਦਰਮਿਆਨ ਮਿਲ ਵਰਤਣ ਲਹਿਰ ਬਣਾਈ ਜਿਸ ਵਿਚ ਉਨ੍ਹਾਂ ਨੇ ਹਿੰਦੁਸਤਾਨ ਦਾ ਨਾਮ ਰੋਸ਼ਨ ਕੀਤਾ ਔਰ ਖੁਦ ਵੀ ਬਹੁਤ ਉਚੇ ਹੋਏ। ਉਹ ਇਕ ਕਿਤੇ ਵੀ ਨਾ ਭੁੱਲੇ ਜਾਣ ਵਾਲੇ ਵਿਅਕਤੀ ਹੋਣਗੇ । ਉਨ੍ਹਾਂ ਨੇ ਸਾਨੂੰ ਤੇਲ ਵਿਚ ਆਤਮ ਨਿਰਭਰ ਕਰਨ ਵਾਸਤੇ ਜੋ ਉਪਰਾਲੇ ਕੀਤੇ ਉਨ੍ਹਾਂ ਦੀ ਇਹ ਆਪਣੀ ਕਿਸਮ ਦੀ ਹੀ ਦੇਣ ਸੀ । ਇਹ ਉਨ੍ਹਾਂ ਦਾ ਹੀ ਇਕ ਵਾਹਦ ਯਕੀਨ ਸੀ ਜਿਹੜੇ ਕਿ ਸਾਡੇ ਮੁਲਕ ਦੇ ਬਹੁਤ ਸਾਰੇ ਆਪਣੇ ਆਪ ਨੂੰ ਦੋਸਤ ਕਹਿਣ ਵਾਲੇ ਹਨ ਉਨ੍ਹਾਂ ਦਾ ਯਕੀਨ ਸੀ ਕਿ ਤੇਲ ਦੇ ਮਾਮਲੇ ਵਿਚ ਇਸ ਮੁਲਕ ਵਿਚ ਅਸੀਂ ਤਰੱਕੀ ਨਹੀਂ ਕਰ ਸਕਦੇ ਸਾਨੂੰ ਡੀਪੈਂਡ ਹੀ ਕਰਨਾ ਪਵੇਗਾ ਲੇਕਿਨ ਉਨ੍ਹਾਂ

[ਕਾਮਰੇਡ ਰਾਜ ਕੁਮਾਰ]

ਦਾ ਵਿਸ਼ਵਾਸ ਐਸਾ ਨਹੀਂ ਸੀ। ਉਨ੍ਹਾਂ ਦਾ ਯਕੀਨ ਆਪਣਾ ਹੀ ਸੀ ਅਤੇ ਉਨ੍ਹਾਂ ਦੇ ਯਕੀਨ ਨਾਲ ਹੀ ਪ੍ਰਾਸਪੈਕਟਿੰਗ ਕਰਕੇ ਇਹ ਦੇਸ਼ ਇਸ ਤੇਲ ਦੇ ਖੇਤਰ ਵਿਚ ਇਕ ਐਸਾ ਅਸਥਾਨ ਪਾਉਣ ਵਿਚ ਕਾਮਯਾਬ ਹੋਇਆ ਹੈ ਜਿਹੜਾ ਕਿ ਮਾਨਯੋਗ ਅਸਥਾਨ ਹੈ। ਉਨ੍ਹਾਂ ਦੇ ਚਲੇ ਜਾਣ ਨਾਲ ਦੁਨੀਆਂ ਵਿਚ ਇਕ ਅਮਨ ਦੀ ਚਾਹਤ ਕਰਨ ਵਾਲਾ ਅਤੇ ਜੱਝਣ ਵਾਲਾ ਘੁਲਾਟੀਆ ਚਲਾ ਗਿਆ ਹੈ। ਸਭ ਤੋਂ ਵੱਡੀ ਗੱਲ ਪੰਡਿਤ ਜਵਾਹਰ ਲਾਲ ਨਹਿਰੂ ਜੀ ਦੇ ਹੁੰਦਿਆਂ ਅਮਨ ਦੀ ਜਿਹੜੀ ਹਿੰਦੁਸਤਾਨ ਔਰ ਰਸ਼ੀਆ ਦੀ ਦੋਸਤੀ ਹੋਈ ਉਹ ਉਸ ਦਾ ਬੜੇ ਦ੍ਰਿੜ ਨਿਸ਼ਚੇ ਵਾਲਾ ਸਮਰਥਕ ਸੀ । ਉਸ ਦੇ ਚਲੇ ਜਾਣ ਨਾਲ ਸਾਡੇ ਦੇਸ਼ ਦਾ ਬਹੁਤ ਵੱਡਾ ਨੁਕਸਾਨ ਹੋਇਆ ਹੈ ।

ਸਪੀਕਰ ਸਾਹਿਬ, ਮੈਂ ਇਨ੍ਹਾਂ ਸ਼ਬਦਾਂ ਨਾਲ ਬਾਕੀ ਹੋਰ ਸਜਨਾਂ, ਜਿਨ੍ਹਾਂ ਦਾ ਜ਼ਿਕਰ ਇਸ ਪ੍ਰਸਤਾਵ ਵਿਚ ਕੀਤਾ ਗਿਆ ਹੈ, ਉਨ੍ਹਾਂ ਦੀਆਂ ਖਿਦਮਾਤ ਨੂੰ ਉਸੇ ਤਰ੍ਹਾਂ ਕਬੂਲਦਾ ਹੋਇਆ ਜੋ ਜਜ਼ਬਾਤ ਉਨ੍ਹਾਂ ਬਾਰੇ ਜ਼ਾਹਰ ਕੀਤੇ ਗਏ ਹਨ ਉਨ੍ਹਾਂ ਨਾਲ ਆਪਣੇ ਆਪ ਨੂੰ ਅਤੇ ਆਪਣੀ ਪਾਰਟੀ ਨੂੰ ਐਸੋਸੀਏਟ ਕਰਦਾ ਹੋਇਆ ਇਹ ਕਹਾਂਗਾ ਕਿ ਉਨ੍ਹਾਂ ਦੇ ਪਰਿਵਾਰਾਂ ਨੂੰ ਸਾਡੇ ਜਜ਼ਬਾਤਾਂ ਤੋਂ ਅਗਾਹ ਕੀਤਾ ਜਾਏ।

**ਪ੍ਰੋਫੈਸਰ ਬਲਵੰਤ ਸਿੰਘ** (ਰਾਜਪੁਰਾ) : ਸਪੀਕਰ ਸਾਹਿਬ, ਲੀਡਰ ਆਫ ਦੀ ਹਾਊਸ ਅਤੇ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਬੜੇ ਅਫਸੋਸ ਨਾਲ, ਗਹਿਰੇ ਦੁੱਖ ਦੇ ਨਾਲ ਜਿਹੜਾ ਪ੍ਰਸਤਾਵ ਪੇਸ਼ ਕੀਤਾ ਹੈ ਉਸ ਵਿਚ ਸ਼ਾਮਲ ਹੋਣ ਲਈ ਸਾਰੇ ਹਾਊਸ ਨੂੰ ਕਿਹਾ ਹੈ, ਉਸ ਵਿਚ ਮੈਂ ਆਪਣੀ ਪਾਰਟੀ ਵੱਲੋਂ ਸ਼ਾਮਲ ਹੁੰਦਾ ਹੋਇਆ ਇਹ ਕਹਾਂਗਾ ਕਿ ਜਿਹੜਾ ਦੁੱਖ ਸਾਨੂੰ ਪਿਛਲੇ 6 ਮਹੀਨਿਆਂ ਵਿਚ ਸਾਰੇ ਪੰਜਾਬੀਆਂ ਨੂੰ ਔਰ ਸਾਰੇ ਹਿੰਦੁਸਤਾਨੀਆਂ ਨੂੰ ਹੋਇਆ. ਉਹ ਭੁਲਾਇਆ ਨਹੀਂ ਜਾ ਸਕਦਾ। ਉਹ ਅਜਿਹੀਆਂ ਸ਼ਖਸੀਅਤਾਂ ਸਨ ਜਿਨ੍ਹਾਂ ਵਿਚ ਕੇਵਲ ਉਘੇ ਪਾਰਲੀਮੈਂਟੇਰੀਅਨ ਹੀ ਨਹੀਂ ਬਲਕਿ ਮਿਹਨਤਕਸ਼ ਜਮਾਤ ਦੇ ਅਜਿਹੇ ਬੁਲਾਰੇ ਵੀ ਸਨ ਜਿਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਸਾਰੇ ਪਲ ਉਨ੍ਹਾਂ ਮਿਹਨਤਕਸ਼ਾਂ ਦੇ ਲਈ ਘਾਲੇ ਔਰ ਆਪਣੇ ਘਰ ਬਾਰ ਬਰਬਾਦ ਕੀਤੇ। ਸਾਥੀ ਭੁਪੇਸ਼ ਗੁਪਤਾ ਜੀ ਸੀ. ਪੀ. ਆਈ. ਵਿਚ ਰਹੇ। ਉਨ੍ਹਾਂ ਆਪਣਾ ਜੀਵਨ ਬਹੁਤ ਪਹਿਲਾਂ ਤੋਂ ਸਾਮਰਾਜ ਦੇ ਖਿਲਾਫ ਲੜਾਈ ਲੜਨ ਲਈ ਲਗਾ ਦਿੱਤਾ। ਉਨ੍ਹਾਂ ਨੇ ਇਸ ਦੇ ਲਈ ਬੜੀਆਂ ਕੁਰਬਾਨੀਆਂ ਕੀਤੀਆਂ। ਇਸ ਤੋਂ ਬਾਦ ਜਦੋਂ ਉਨ੍ਹਾਂ ਨੇ ਵੇਖਿਆ ਕਿ ਆਜ਼ਾਦੀ ਆਵਾਮ ਨੂੰ ਨਹੀਂ ਮਿਲੀ ਤਾਂ ਉਨ੍ਹਾਂ ਨੇ ਮਿਹਨਤਕਸ਼ ਜਮਾਤ ਲਈ ਲੜਾਈ ਸ਼ੁਰੂ ਕੀਤੀ ਔਰ ਆਖਰ ਤਕ ਲੜਦੇ ਰਹੇ। ਉਨ੍ਹਾਂ ਨੇ ਕੇਵਲ ਪਾਰਲੀਮੈਂਟ ਵਿਚ ਹੀ ਨਹੀਂ ਬਲਕਿ ਆਪਣੇ ਪਲ ਅਜਿਹੀਆਂ ਥਾਵਾਂ ਤੇ ਬਿਤਾਏ ਜਿਥੇ ਅਵਾਮ ਦਾ ਸਬੰਧ ਸੀ ਅਤੇ ਉਨ੍ਹਾਂ ਦੀ ਆਵਾਜ਼ ਲੈ ਕੇ ਅੱਗੇ ਪਹੁੰਚਾਈ। ਉਹ ਅਵਾਮ ਦੀ ਅਵਾਜ਼ ਨੂੰ ਅੱਗੇ ਲਿਆਉਣ ਲਈ ਸਾਰੀ ਉਮਰ ਉਪਰਾਲੇ ਕਰਦੇ ਰਹੇ। ਉਹ ਬਹੁਤ ਅੱਛੇ ਲਿਖਾਰੀ ਵੀ ਸਨ ਜ਼ਿਨ੍ਹਾਂ ਦੀਆਂ ਲਿਖਤਾਂ ਤੋਂ ਕਾਫੀ ਪ੍ਰੇਰਨਾ ਮਿਲਦੀ ਸੀ ਉਹ ਦੇਸ਼ ਦੇ ਅਮਨ ਦੇ ਸੁਆਲ ਅਤੇ ਮਿਹਨਤਕਸ਼ਾਂ ਦੇ ਸੁਆਲ ਤੇ ਅੱਗੇ ਵਧਦੇ ਚਲੇ ਗਏ। ਉਨ੍ਹਾਂ ਨੇ ਸਿਵਲ ਲਿਬਰਟੀ ਦੇ ਕੁਐਸ਼ਚਨ ਤੇ ਅਤੇ ਹੋਰ ਅਜਿਹੇ ਮਸਲਿਆਂ ਤੇ ਜਿਹੜੇ ਕਿ ਅੱਜ ਦੇਸ਼ ਦੇ ਸਾਹਮਣੇ ਹਨ, ਪੂਰਾ ਜ਼ੋਰ ਦਿੱਤਾ। ਜਮਹੂਰੀ ਕਦਰਾਂ ਨੂੰ ਬਹਾਲ ਰਖਣ ਲਈ ਉਨ੍ਹਾਂ ਨੇ ਬਹੁਤ ਵੱਡਾ ਹਿੱਸਾ ਪਾਇਆ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਵਿਛੜਨ ਨਾਲ ਸਾਨੂੰ ਬਹੁਤ ਘਾਟਾ ਪਿਆ ਹੈ ।

ਇਸੇ ਤਰ੍ਹਾਂ ਕਾਮਰੇਡ ਅੱਛਰਾ ਸਿੰਘ ਛੀਨਾ, ਜਿਨ੍ਹਾਂ ਨੇ ਆਪਣਾ ਜੀਵਨ ਗਦਰ ਮੂਵਮੈਂਟ ਤੋਂ ਸ਼ੁਰੂ ਕਰਕੇ ਲਗਾਤਾਰ ਅੰਗਰੇਜ਼ ਸਾਮਰਾਜ ਨਾਲ ਟੱਕਰ ਲੈ ਕੇ ਅੰਗਰੇਜ਼ਾਂ ਨੂੰ ਇਸ ਧਰਤੀ ਤੋਂ ਕੱਢਿਆ ਅਤੇ ਉਸ ਤੋਂ ਬਾਅਦ ਵੀ ਉਹ ਟਿਕ ਕੇ ਨਹੀਂ ਬੈਠੇ। ਅੰਗਰੇਜ਼ਾਂ ਦੇ ਚਲੇ ਜਾਣ ਨਾਲ ਲੋਕਾਂ ਦੇ ਮਸਲੇ

ਹੱਲ ਨਹੀਂ ਹੋਏ। ਉਸ ਦੇ ਲਈ ਉਨ੍ਹਾਂ ਨੇ ਆਮ ਲੋਕਾਂ ਦੇ ਮਸਲਿਆਂ ਨੂੰ ਹੱਲ ਕਰਾਉਣ ਲਈ ਲਗਾਤਾਰ ਯਤਨ ਜਾਰੀ ਰੱਖੇ। ਮੈਂ ਇਕ ਮਿਸਾਲ ਦਿੰਦਾ ਹਾਂ ਕਿ ਅੰਗਰੇਜ਼ਾਂ ਦੇ ਖਿਲਾਫ, ਅੰਗਰੇਜ਼ੀ ਸਾਮਰਾਜ ਦੇ ਖਿਲਾਫ ਇਕ ਪਿੰਡ ਵਿਚ ਇਕੱਠ ਹੋਇਆ। ਉਥੇ ਅੰਗਰੇਜ਼ਾਂ ਦੇ ਟਾਊਟਾਂ ਨੇ ਸਾਡੇ ਕਾਂਗਰਸੀਆਂ ਦੀਆਂ ਟੋਪੀਆਂ ਲਾਹ ਲਈਆਂ, ਤਿਰੰਗਾ ਲਾਹ ਲਿਆ ਅਤੇ ਝੰਡਿਆਂ ਨੂੰ ਸਾੜ ਦਿੱਤਾ। ਉਸ ਦੇ ਵਿਰੁੱਧ ਸਰਦਾਰ ਅੱਛਰਾ ਸਿੰਘ ਨੇ ਕਾਨਫਰੰਸ ਕੀਤੀ ਅਤੇ ਉਸ ਦੀ ਪ੍ਰਧਾਨਗੀ ਕੀਤੀ । ਉਨ੍ਹਾਂ ਤੇ ਝੂਠੇ ਕੇਸ ਬਣਾਏ ਗਏ ਜਿਸ ਦੇ ਫਲਸਰੂਪ ਉਹ ਕਿੰਨਾ ਚਿਰ ਅੰਡਰ ਗਰਾਉਂਡ ਰਹੇ। ਉਨ੍ਹਾਂ ਨੇ ਆਪਣਾ ਜੀਵਨ ਅਵਾਮ ਦੀ ਰਾਹਤ ਲਈ ਬਿਤਾ ਦਿੱਤਾ।

ਇਸੇ ਤਰ੍ਹਾਂ ਪਿਛਲੇ ਸਮੇਂ ਦੇ ਦੌਰਾਨ ਮੇਰੇ ਕੋਲ ਬੈਠਦੇ ਹੁੰਦੇ ਸਨ ਸਰਦਾਰ ਜਸਮਤ ਸਿੰਘ ਢਿੱਲੋਂ ਮੈਨੂੰ ਹੁਣ ਤਕ ਉਨ੍ਹਾਂ ਦਾ ਮਿੱਠਾ ਬੋਲਣਾ ਅਤੇ ਜਿਸ ਤਰੀਕੇ ਨਾਲ ਮਧੁਰ ਬਾਣੀ ਨਾਲ ਪੇਸ਼ ਆਉਂਦੇ ਸਨ ਉਹ ਹੁਣ ਤਕ ਕੰਨਾਂ ਵਿਚ ਗੂੰਜਦੀ ਹੈ। ਜਮਹੂਰੀਅਤ ਦੇ ਸਵਾਲ ਤੇ, ਸ਼ਹਿਰੀ ਆਜ਼ਾਦੀ ਦੇ ਸੁਆਲ ਤੇ ਅਜਿਹੇ ਮਨੁੱਖਾਂ ਦੀ ਲੋੜ ਹੈ, ਪਰ ਅਜ ਉਹ ਸਾਡੇ ਤੋਂ ਵਿਛੜ ਗਏ ਹਨ ।

ਇਸ ਤਰ੍ਹਾਂ ਹੋਰ ਬਹੁਤ ਸਾਰੀਆਂ ਸ਼ਖਸੀਅਤਾਂ ਜਿਨ੍ਹਾਂ ਦਾ ਜ਼ਿਕਰ ਇਥੇ ਆਇਆ ਹੈ ਮੈਂ ਉਨ੍ਹਾਂ ਦੇ ਦੁੱਖ ਵਿਚ ਆਪਣੀ ਪਾਰਟੀ ਵੱਲੋਂ ਸ਼ਾਮਲ ਹੁੰਦਾ ਹਾਂ।

ਸਰਦਾਰ ਨਵਤੇਜ ਸਿੰਘ ਇਕ ਉੱਘੇ ਲਿਖਾਰੀ ਸਨ। ਮੈਂ ਉਨ੍ਹਾਂ ਦੀਆਂ ਲਿਖਤਾਂ ਬਚਪਨ ਵਿਚ ਪੜ੍ਹੀਆਂ ਸਨ। ਇਕ ਲਿਖਤ 'ਅਮਨ ਹੰਝੂ ਅਤੇ ਮਨੁੱਖ' ਜਿਸ ਵਿਚ ਮਨੁੱਖਤਾ ਦਾ ਦੁੱਖ ਰੂਪਮਾਨ ਕਰਕੇ ਦੱਸਿਆ ਹੈ ਕਿ ਕਿਵੇਂ ਲੇਬਰ ਕਿਰਤੀਆਂ ਤੇ ਕਾਮਿਆਂ ਦਾ ਜੀਵਨ ਬਤੀਤ ਹੋ ਰਿਹਾ ਹੈ। ਅਮਨ ਵਾਸਤੇ ਜਿਹੜੀ ਆਰਗੇਨਾਈਜ਼ੇਸ਼ਨ ਸੀ ਉਹ ਉਸ ਦੇ ਵਿਚ ਰਹੇ ਅਤੇ ਅਵਾਮ ਦੇ ਲਈ ਲੜਾਈ ਲੜੀ। ਅੱਜ ਜਦੋਂ ਜਮਹੂਰੀਅਤ ਖਤਰੇ ਵਿਚ ਹੋਵੇ ਜਾਂ ਜਦੋਂ ਸ਼ਹਿਰੀ ਆਜ਼ਾਦੀ ਲਈ ਲੜਾਈ ਲੜਨੀ ਹੋਵੇ ਤਾਂ ਅਜਿਹੇ ਮੌਕੇ ਤੇ ਅਜਿਹੇ ਲਿਖਾਰੀਆਂ ਦੀ ਲੋੜ ਹੁੰਦੀ ਹੈ ਕਿਉਂਕਿ ਅਗਰ ਦਰੁਸਤ ਪਾਸੇ ਕਲਮ ਇਹ ਚਲਾਉਂਦੇ ਰਹਿਣ ਤਾਂ ਆਵਾਮ ਦਾ ਸੰਘਰਸ਼ ਸੁਖਾਲਾ ਹੋ ਜਾਂਦਾ ਹੈ। ਸਰਦਾਰ ਨਵਤੇਜ ਸਿੰਘ ਦੀ ਕਲਮ ਇਸ ਪਾਸੇ ਹੀ ਚਲਦੀ ਸੀ।

ਸਪੀਕਰ ਸਾਹਿਬ, ਹੋਰ ਸਾਥੀ ਜਿਹੜੇ ਵਿਛੜੇ ਹਨ, ਜਿਵੇਂ ਮਾਲਵੀਆ ਸਾਹਿਬ, ਉਨ੍ਹਾਂ ਸਾਰਿਆਂ ਦੇ ਚਲਾਣੇ ਤੇ ਦੁਖ ਦਾ ਪ੍ਰਗਟਾਵਾ ਕਰਦਾ ਹੋਇਆ ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੇ ਪਰਿਵਾਰਾਂ ਨੂੰ ਸਾਡੇ ਹਮਦਰਦੀ ਦੇ ਸ਼ਬਦ ਭੇਜੇ ਜਾਣ ਕਿ ਅਸੀਂ ਉਨ੍ਹਾਂ ਦੇ ਦੁਖ ਵਿਚ ਸ਼ਾਮਲ ਹੁੰਦੇ ਹਾਂ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਕੇ ਆਪਣਾ ਸਥਾਨ ਲੈਂਦਾ ਹਾਂ।

**ਡਾਕਟਰ ਭਗਤ ਸਿੰਘ** (ਪੱਕਾ ਕਲਾਂ, ਐਸ. ਸੀ.): ਮਾਨਯੋਗ ਸਪੀਕਰ ਸਾਹਿਬ, ਜਿਹੜਾ ਸ਼ੋਕ ਮਤਾ ਲੀਡਰ ਆਫ ਦੀ ਹਾਊਸ ਨੇ ਕਾਮਰੇਡ ਛੀਨਾ, ਸਰਦਾਰ ਜਸਮਤ ਸਿੰਘ, ਰਾਏ ਬਹਾਦਰ ਸੋਹਨ ਲਾਲ, ਸਰਦਾਰ ਜਵਾਹਰ ਸਿੰਘ ਜੀ, ਵੈਦ ਗਿਆਨ ਚੰਦ, ਕਾਮਰੇਡ ਭੁਪੇਸ਼ ਗੁਪਤਾ ਅਤੇ ਸਰਦਾਰ ਨਵਤੇਜ ਸਿੰਘ ਦੇ ਮੁਤਲਕ ਇਸ ਹਾਊਸ ਵਿਚ ਪੇਸ਼ ਕੀਤਾ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ । ਇਨ੍ਹਾਂ ਵਿਚੋਂ ਕੁਝ ਵਿਅਕਤੀ ਜਿਹੜੇ ਹਨ ਉਨ੍ਹਾਂ ਦੀ ਅੱਜ ਦੇਸ਼ ਨੂੰ ਲੋੜ ਸੀ । ਮੈਂ ਕਾਮਰੇਡ ਭੁਪੇਸ਼ ਗੁਪਤਾ ਦਾ ਨਾਂ ਲਏ ਬਗੈਰ ਨਹੀਂ ਰਹਿ ਸਕਦਾ । ਉਨ੍ਹਾਂ ਦਾ ਜੋ ਰੋਲ ਰਾਜ ਸਭਾ ਵਿਚ ਸੀ ਮੈਨੂੰ ਉਸ ਦੇ ਮੁਕਾਬਲੇ ਦਾ ਰੋਲ ਹੋਰ ਕਿਧਰੇ ਨਹੀਂ ਮਿਲਿਆ । ਜਦ ਕਦੇ ਸਿਵਿਲ ਲਿਬਰਟੀ ਦੀ ਗੱਲ ਆਈ, ਸਰਮਾਏਦਾਰਾਂ ਦੇ ਖਿਲਾਫ ਕੋਈ ਮਸਲਾ ਆਇਆ ਉਨ੍ਹਾਂ ਨੇ ਬਗੈਰ ਕਿਸੇ ਇਮਤਿਆਜ਼ ਦੇ ਕਿ ਕਿਹੜੇ ਸੂਬੇ ਦਾ ਹੈ, ਅਗਵਾਈ ਕੀਤੀ । ਮੈਂ ਕਹਾਂਗਾ ਕਿ ਅੱਜ ਕੱਲ੍ਹ ਦੇ ਜ਼ਮਾਨੇ ਵਿਚ ਜੋ

[ਡਾਕਟਰ ਭਗਤ ਸਿੰਘ]

ਸਰਕਾਰਾਂ ਦਾ ਸਿਸਟਮ ਐਮਰਜੈਂਸੀ ਵੱਲ ਚੱਲ ਰਿਹਾ ਹੈ ਅਜਿਹੇ ਮੌਕੇ ਤੇ ਉਨ੍ਹਾਂ ਦਾ ਅਕਾਲ ਚਲਾਣਾ ਕਰ ਜਾਣਾ ਬਹੁਤ ਘਾਟਾ ਹੈ।

ਸਰਦਾਰ ਅੱਛਰ ਸਿੰਘ ਛੀਨਾ ਦੀ ਹਿਸਟਰੀ ਤੋਂ ਪੰਜਾਬ ਦਾ ਕਿਹੜਾ ਵਿਅਕਤੀ ਹੈ ਜਿਹੜਾ ਵਾਕਫ ਨਹੀਂ। ਇਸ ਸੱਜਣ ਨੇ ਹਿੰਦੁਸਤਾਨ ਦੀ ਆਜ਼ਾਦੀ ਵਾਸਤੇ ਕਸ਼ਟ ਝੱਲੇ। ਆਪਣੇ ਦੇਸ਼ ਤੋਂ ਕਈ ਵਾਰ ਬਾਹਰ ਰਸ਼ੀਆ ਵਿਚ ਗਏ। ਪੈਸੇ ਲਿਆਂਦੇ, ਕਈ ਕਿਸਮ ਦੀਆਂ ਤਜਵੀਜ਼ਾਂ ਲਿਆਂਦੀਆਂ ਤਾਕਿ ਆਪਣਾ ਦੇਸ਼ ਆਜ਼ਾਦ ਹੋ ਜਾਏ। ਉਹ ਜਿਸ ਖੁਆਬ ਨੂੰ ਲੈ ਕੇ ਚਲੇ ਸੀ ਉਹ ਪੂਰਾ ਨਹੀਂ ਹੋਇਆ। ਉਨ੍ਹਾਂ ਨੇ ਕਾਮਿਆਂ ਅਤੇ ਕਿਰਤੀਆਂ ਦੀ ਸਰਕਾਰ ਬਣਾਉਣ ਦਾ ਯਤਨ ਕੀਤਾ ਸੀ, ਪਰ ਅੱਜ ਉਹ ਸਾਡੇ ਵਿਚ ਨਹੀਂ ਹਨ। ਸੋ ਮੈਂ ਇਨ੍ਹਾਂ ਸਾਰੇ ਵੀਰਾਂ ਨੂੰ, ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ "ਘੱਲੇ ਆਏ ਨਾਨਕਾ ਸੱਦੇ ਤੇ ਉਠ ਜਾਏ।" ਸ਼ਰਧਾਂਜਲੀ ਭੇਂਟ ਕਰਦਾ ਹਾਂ ਔਰ ਅਰਦਾਸ ਕਰਦਾ ਹਾਂ ਕਿ ਪਰਮਾਤਮਾ ਉਨ੍ਹਾਂ ਦੀਆਂ ਰੂਹਾਂ ਨੂੰ ਸ਼ਾਂਤੀ ਬਖਸ਼ੇ ਅਤੇ ਉਨ੍ਹਾਂ ਦੇ ਪਰੀਵਾਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ।

ਇਨ੍ਹਾਂ ਸ਼ਬਦਾਂ ਨਾਲ ਮੈਂ ਲੀਡਰ ਆਫ ਦੀ ਹਾਊਸ ਦੇ ਮਤੇ ਦੀ ਪ੍ਰੋੜਤਾ ਕਰਦਾ ਹਾਂ।

**ਸ਼੍ਰੀ ਸਪੀਕਰ :** ਜਿਹੜਾ ਸਦਨ ਵਿਚ ਦੁਖ ਦਾ ਪ੍ਰਗਟਾਵਾ ਹੋਇਆ ਹੈ ਅਤੇ ਉਨ੍ਹਾਂ ਟੱਬਰਾਂ ਨਾਲ ਜਿਹੜਾ ਹਮਦਰਦੀ ਦਾ ਇਜ਼ਹਾਰ ਇਥੇ ਹੋਇਆ ਹੈ, ਜਿਨ੍ਹਾਂ ਦੇ ਇਹੋ ਜਿਹੇ ਹੋਣਹਾਰ ਵਿਅਕਤੀ ਚਲੇ ਗਏ ਹਨ, ਮੈਂ ਉਨ੍ਹਾਂ ਨਾਲ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ। ਜੇ ਸਦਨ ਦੀ ਇਜਾਜ਼ਤ ਹੋਵੇ ਤਾਂ ਤੁਹਾਡੇ ਕੰਡੋਲੈਂਸ ਮੈਸੇਜਿਜ਼ ਇਨ੍ਹਾਂ ਦੁਖੀ ਪਰਿਵਾਰਾਂ ਨੂੰ ਸਦਨ ਵੱਲੋਂ ਭੇਜ ਦਿੱਤੇ ਜਾਣ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ ਇਸ ਸਦਨ ਦੇ ਸਾਰੇ ਮੈਂਬਰ ਸਾਥੋਂ ਵਿਛੜੀਆਂ ਸਾਰੀਆਂ ਮਹਾਨ ਸ਼ਖਸੀਅਤਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਦੋ ਮਿੰਟਾਂ ਦਾ ਮੋਨ ਧਾਰਨ ਕਰਨ ਅਤੇ ਨਾਲ ਹੀ ਇਹ ਬੇਨਤੀ ਕਰਦਾ ਹਾਂ ਕਿ ਇਸ ਸਦਨ ਦੀ ਗਹਿਰੀ ਹਮਦਰਦੀ ਦਾ ਸੰਦੇਸ਼ ਦੁਖੀ ਪਰਿਵਾਰਾਂ ਨੂੰ ਭੇਜ ਦਿੱਤਾ ਜਾਵੇ।

ਸਪੀਕਰ ਸਾਹਿਬ, ਮੈਂ ਇਕ ਮਹਾਨ ਸ਼ਖਸੀਅਤ ਦਾ ਨਾਂ ਮਿਸ ਕਰ ਗਿਆ ਹਾਂ। ਕਾਕਾ ਕਲੇਰਕਰ, ਮਹਾਤਮਾ ਗਾਂਧੀ ਦੇ ਬਹੁਤ ਨਜ਼ਦੀਕੀ ਸਨ। ਉਹ ਵੀ ਸਾਡੇ ਨਾਲੋਂ ਹਮੇਸ਼ਾ ਲਈ ਵਿਛੜ ਗਏ ਹਨ। ਇਸ ਪ੍ਰਸਤਾਵ ਵਿਚ ਉਨ੍ਹਾਂ ਦਾ ਨਾਂ ਵੀ ਸ਼ਾਮਲ ਕੀਤਾ ਜਾਵੇ।

**ਸ਼੍ਰੀ ਸਪੀਕਰ :** ਮੈਂ ਸਾਰਿਆਂ ਮੈਂਬਰਾਂ ਅੱਗੇ ਬੇਨਤੀ ਕਰਦਾ ਹਾਂ ਕਿ ਉਹ ਦੋ ਮਿੰਟਾਂ ਦਾ ਮੋਨ ਧਾਰਨ ਕਰਨ ਲਈ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਜਾਣ।

(ਇਸ ਵੇਲੇ ਸਦਨ ਦੇ ਸਾਰੇ ਮਾਨਯੋਗ ਮੈਂਬਰ ਦੋ ਮਿੰਟਾਂ ਲਈ ਮੋਨ ਧਾਰਨ ਲਈ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਗਏ)।

**Mr. Speaker :** Now we start Questions.

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਕਨਟੀਨ ਦੇ ਨਾਲ ਵਾਲਾ ਗੇਟ ਬੰਦ ਹੈ। ਇਹ ਗੇਟ ਹਮੇਸ਼ਾ ਖੁਲ੍ਹਾ ਰਿਹਾ ਹੈ। ਉਥੇ ਹੁਣ ਸੀ. ਆਈ.ਡੀ. ਦੇ ਆਦਮੀ ਬੈਠੇ ਹਨ। ਦੂਜਾ ਮੈਂਬਰਜ਼ ਲਈ ਜਿਹੜੀ ਲੈਵੇਟਰੀ ਹੈ ਉਹ ਬੜੀ ਖਰਾਬ ਹੈ। ਸਾਨੂੰ ਬੜੀ ਪ੍ਰੇਸ਼ਾਨੀ ਆ ਰਹੀ ਹੈ।

**ਸ੍ਰੀ ਸਪੀਕਰ :** ਹੁਣ ਕੁਐਸ਼ਚਨ ਆਵਰ ਹੈ। ਇਹ ਗੱਲ ਬਾਅਦ ਵਿਚ ਕਰ ਲੈਣਾ।

---

STARRED QUESTIONS AND ANSWERS

## Letter from the Beas Project Ekta Mazdoor Union (Regd.) Talwara Township, regarding torture of a Harijan Girl by Police Officer

***886. Master Chand Singh :** Will the Chief Minister be pleased to state whether he received any letter from the Beas Project Ekta Mazdoor Union (Regd.), Talwara Township, District Hoshiarpur, during the month of November, 1980, alleging torture of a Harijan Girl by a Police Officer ; if so, the details thereof and the action taken thereon ?

**ਸਰਦਾਰ ਦਰਬਾਰਾ ਸਿੰਘ :** (ੳ) ਹਾਂ ਜੀ।

(ਅ) ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ਜੀ।

ਵੇਰਵਾ

ਸੋਮ ਰਾਜ ਹਰੀਜਨ ਨੇ ਆਪਣੀ ਲੜਕੀ ਸ਼ੀਲਾ ਦਾ ਵਿਆਹ ਸ੍ਰੀ ਮਹਿੰਦਰ ਕੁਮਾਰ ਵਾਸੀ ਦਹੋੜ, ਡਾਕ ਖਾਨਾ ਭੇਰਾ, ਤਹਿਸੀਲ ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ ਨਾਲ ਕੀਤਾ। ਪਤੀ ਪਤਨੀ ਦੀ ਆਪਸ ਵਿਚ ਮੁੱਢ ਤੋਂ ਬਣਦੀ ਨਹੀਂ ਸੀ ਫਿਰ ਵੀ ਉਨ੍ਹਾਂ ਦੇ ਦੋ ਬੱਚੇ ਪੈਦਾ ਹੋਏ। ਸ਼ੀਲਾ ਦੇਵੀ ਦੇ ਸਹੁਰੇ ਖਾਸ ਤੌਰ ਤੇ ਉਸ ਦਾ ਪਤੀ ਜੋ ਕਿ ਭੈੜੀ ਆਦਤ ਵਾਲਾ ਸੀ ਉਸ ਨੂੰ ਕਸੂਰਵਾਰ ਨਾਂ ਹੋਣ ਕਰ ਕੇ ਕਿਸੇ ਨਾਂ ਕਿਸੇ ਬਹਾਨੇ ਪ੍ਰਤੀ ਦਿਨ ਕੁੱਟਦਾ ਮਾਰਦਾ ਸੀ। ਆਖਿਰ ਨੂੰ ਸ਼ੀਲਾ ਦੇ ਮਾਪਿਆਂ ਨੇ ਤਲਾਕ ਬਾਰੇ ਕੋਰਟ ਵਿੱਚ ਮੁਕੱਦਮਾਂ ਦਾਇਰ ਕਰ ਦਿੱਤਾ। ਜੱਜ ਸਾਹਿਬ ਨੇ ਦਰਖਾਸਤ ਮਨਜ਼ੂਰ ਕਰ ਲਈ ਅਤੇ ਤਲਾਕ ਦਾ ਹੁਕਮ ਕਰ ਦਿੱਤਾ। ਪ੍ਰੰਤੂ ਭਲੇ ਪੁਰਸ਼ਾਂ ਦੇ ਕਹਿਣ ਤੇ ਮਹਿੰਦਰ ਕੁਮਾਰ ਦੇ ਮਾਪਿਆਂ ਅਤੇ ਮਹਿੰਦਰ ਕੁਮਾਰ ਵੱਲੋਂ ਇਹ ਯਕੀਨ ਦਵਾਉਣ ਤੇ ਕਿ ਉਹ ਸ਼ੀਲਾ ਨੂੰ ਇੱਜ਼ਤ ਨਾਲ ਰੱਖਣਗੇ ਅਤੇ ਅੱਗੇ ਤੋਂ ਇਸ ਤਰ੍ਹਾਂ ਦਾ ਵਤੀਰਾ ਨਹੀਂ ਕਰਨਗੇ, ਪਤੀ ਪਤਨੀ ਨੂੰ ਇਕੱਠਾ ਕਰ ਦਿੱਤਾ ਗਿਆ। ਦਰ ਅਸਲ ਇਹ ਮਹਿੰਦਰ ਕੁਮਾਰ ਦੀ ਆਪਣੀ ਪਤਨੀ ਕੋਲੋਂ ਬਦਲਾ ਲੈਣ ਦੀ ਇਕ ਚਾਲ ਸੀ।

ਪਤੀ ਪਤਨੀ ਸੈਕਟਰ ਨੰ: 4, ਕੁਆਰਟਰ ਨੰ· 1210 ਐਸ-1, ਤਲਵਾੜਾ ਵਿਖੇ ਰਹਿਣ ਲੱਗ ਪਏ, ਇਕ ਦਿਨ ਮਹਿੰਦਰ ਕੁਮਾਰ ਕੁੱਝ ਗੁੰਡਿਆਂ ਨੂੰ ਅਤੇ ਸ਼ਰਾਬ ਘਰ ਲਿਆਇਆ। ਗੁੰਡਿਆਂ ਨੇ ਸ੍ਰੀਮਤੀ ਸ਼ੀਲਾ ਨੂੰ ਜਾਨ ਤੋਂ ਮਾਰਨ ਦੀ ਧਮਕੀ ਦਿੱਤੀ ਅਤੇ ਉਸ ਨੂੰ ਜ਼ਬਰਦਸਤੀ ਸ਼ਰਾਬ ਪੀਣ ਤੇ

[ਮੁੱਖ ਮੰਤਰੀ]

ਮਜਬੂਰ ਕੀਤਾ। ਜਦ ਸ਼ੀਲਾ ਦੇਵੀ ਬੇਹੋਸ਼ ਹੋ ਗਈ ਤੇ ਗੁੰਡਿਆਂ ਨੇ ਉਸ ਨਾਲ ਜ਼ਬਰਦਸਤੀ ਜਬਰ ਜਨਾਹ ਕੀਤਾ। ਅਚਾਨਕ ਸ਼ੀਲਾ ਦਾ ਪਿਤਾ ਉਸ ਨੂੰ ਮਿਲਣ ਲਈ ਆਇਆ ਸੀ। ਗੁੰਡਿਆਂ ਨੇ ਉਸ ਨੂੰ ਵੀ ਮਾਰਨ ਦੀ ਕੋਸ਼ਿਸ਼ ਕੀਤੀ। ਪ੍ਰੰਤੂ ਉਹ ਬਚ ਨਿਕਲਿਆ। ਇਸ ਘਟਨਾ ਬਾਰੇ ਲੋਕਲ ਪੁਲਿਸ ਨੂੰ ਸੂਚਿਤ ਕੀਤਾ ਗਿਆ ਪ੍ਰੰਤੂ ਪੁਲਿਸ ਨੇ ਕੋਈ ਕਾਰਵਾਈ ਨਾ ਕੀਤੀ। ਮਿਤੀ 20 ਸਤੰਬਰ, 1980 ਨੂੰ ਮਹਿੰਦਰ ਕੁਮਾਰ ਸਮੇਤ ਗੁੰਡਿਆਂ ਨੇ ਸ਼ੀਲਾ ਦੇਵੀ ਦੇ ਮਾਪਿਆਂ ਦੇ ਘਰ ਨੂੰ ਅੱਗ ਲਗਾ ਦਿੱਤੀ, ਜਦ ਕਿ ਉਹ ਘਰ ਵਿਚ ਸੁੱਤੇ ਪਏ ਸਨ। ਇਸ ਗੰਭੀਰ ਘਟਨਾ ਬਾਰੇ ਪੁਲਿਸ ਨੂੰ ਦੱਸਿਆ ਗਿਆ ਇਸ ਤੇ ਪੁਲਿਸ ਨੇ ਕੋਈ ਕਾਰਵਾਈ ਨਾ ਕੀਤੀ।

ਉਪਰੋਕਤ ਸ਼ਿਕਾਇਤ ਦੀ ਪੜਤਾਲ ਡੀ. ਐਸ. ਪੀ., ਦਸੂਹਾ ਨੇ ਕੀਤੀ ਤੇ ਪਾਇਆ ਗਿਆ ਹੈ ਕਿ ਗੁੰਡਿਆਂ ਤੇ ਜ਼ਬਰਦਸਤੀ ਜਬਰ ਜਨਾਹ ਕਰਨ ਦਾ ਜੋ ਦੋਸ਼ ਲਾਇਆ ਗਿਆ ਸੀ ਉਹ ਝੂਠਾ ਸੀ ਕਿਉਂਕਿ ਇਸ ਦੀ ਇਤਲਾਹ ਪੁਲਿਸ ਨੂੰ ਇੱਕ ਮਹੀਨੇ ਬਾਅਦ ਦਿੱਤੀ ਗਈ ਸੀ ਅਤੇ ਉਸ ਨੇ ਆਪਣਾ ਕੋਈ ਡਾਕਟਰੀ ਮੁਆਇਨਾ ਵੀ ਨਹੀਂ ਕਰਾਇਆ ਸੀ। ਝੋਂਪੜੀ ਨੂੰ ਅੱਗ ਲੱਗਣ ਦਾ ਸਬੂਤ ਵੀ ਨਹੀਂ ਪਾਇਆ ਗਿਆ। ਪੜੋਸੀਆਂ ਦੇ ਬਿਆਨ ਅਨੁਸਾਰ ਇਹ ਪਤੀ ਪਤਨੀ ਦਾ ਝਗੜਾ ਸੀ ਤੇ ਹੋਰ ਵਾਕਿਆ ਨਹੀਂ ਹੋਇਆ। ਸ਼ੀਲਾ ਦੇਵੀ 19 ਅਗਸਤ, 1980 ਨੂੰ ਬੁਖਾਰ ਹੋਣ ਦੇ ਕਾਰਨ ਹਸਪਤਾਲ ਦਾਖਲ ਹੋਈ ਸੀ ਅਤੇ 23 ਅਗਸਤ, 1980 ਨੂੰ ਡਿਸਚਾਰਜ ਹੋਈ ਸੀ।

**ਮਾਸਟਰ ਚੰਦ ਸਿੰਘ:** ਸਪੀਕਰ ਸਾਹਿਬ, ਜਿਹੜੀ ਉਹ ਹਰੀਜਨ ਲੜਕੀ ਸੀ ਉਸ ਨੂੰ ਪੁਲਿਸ ਦੇ ਅਫਸਰ ਨੇ ਤਸੀਹੇ ਦਿੱਤੇ। ਉਸਦੀ ਸ਼ਿਕਾਇਤ ਵਿੱਚ ਲਿਖਿਆ ਹੈ ਕਿ ਗੁੰਡਿਆਂ ਨੇ ਉਸ ਨੂੰ ਮਾਰਨ ਦੀ ਕੋਸ਼ਿਸ਼ ਕੀਤੀ। ਜਦੋਂ ਪੁਲਿਸ ਨੂੰ ਇਸ ਬਾਰੇ ਸੂਚਿਤ ਕੀਤਾ ਗਿਆ ਤਾਂ ਵੀ ਕੋਈ ਕਾਰਵਾਈ ਪੁਲਿਸ ਨੇ ਨਾ ਕੀਤੀ। ਉਸ ਦੇ ਨਾਲ ਗੁੰਡਿਆਂ ਨੇ ਬਲਾਤਕਾਰ ਕੀਤਾ ਤਾਂ ਵੀ ਕੋਈ ਕਾਰਵਾਈ ਨਾ ਕੀਤੀ ਗਈ। ਪੁਲਿਸ ਕੋਲ ਇਸਦੀ ਰਿਪੋਰਟ ਵੀ ਦਰਜ ਕਰਾਉਣ ਲਈ ਗਏ ਪਰ ਉਸਨੇ ਇਹ ਦਰਜ ਹੀ ਨਹੀਂ ਕੀਤੀ। ਉਸ ਪੁਲਿਸ ਅਫਸਰ ਨੇ ਉਸ ਲੜਕੀ ਦਾ ਕੋਈ ਮੈਡੀਕਲ ਨਹੀਂ ਕਰਵਾਇਆ। ਉਸ ਪੁਲਿਸ ਅਫਸਰ ਦੇ ਖਿਲਾਫ ਕੀ ਕੋਈ ਕਾਰਵਾਈ ਸਰਕਾਰ ਕਰੇਗੀ?

**ਮੁੱਖ ਮੰਤਰੀ :** ਇਸ ਕੇਸ ਦਾ ਵੇਰਵਾ ਇਸ ਤਰ੍ਹਾਂ ਹੈ ਕਿ ਸੋਮਰਾਜ ਨੇ 9.30 ਵਜੇ ਰਾਤ ਨੂੰ ਕਿਹਾ ਕਿ ਇਸ ਘਰ ਨੂੰ ਮਹਿੰਦਰ ਕੁਮਾਰ ਨੇ ਅੱਗ ਲਾਈ ਹੈ; ਜਦੋਂ ਕਿ ਉਹ 9.30 ਵਜੇ ਅਤੇ 10.00 ਵਜੇ ਵੀ ਪੁਲਿਸ ਸਟੇਸ਼ਨ ਵਿੱਚ ਪੁਲਿਸ ਦੀ ਕਸਟਡੀ ਵਿੱਚ ਸੀ। ਕੰਪਲੇਂਟ ਵਿਚ ਇਹ ਵੀ ਕਿਹਾ ਗਿਆ ਹੈ ਕਿ ਮਹਿੰਦਰ ਕੁਮਾਰ ਨੂੰ ਹਨੇਰੇ ਵਿੱਚ ਜੰਗਲ ਵੱਲ ਜਾਂਦੇ ਵੇਖਿਆ ਗਿਆ। ਜਿਸਦੀ ਇਹ ਪਛਾਣ ਕਰਦੇ ਹਨ ਉਹ ਪਹਿਲਾਂ ਹੀ ਪੁਲਿਸ ਕਸਟਡੀ ਵਿਚ ਸੀ। ਮੈਂ ਇਹ ਵੀ ਕਹਾਂਗਾ ਕਿ ਜੇ ਕੱਖਾਂ ਦੀ ਕੁੱਲੀ ਨੂੰ ਅੱਗ ਲੱਗ ਜਾਵੇ ਤਾਂ ਉਸ ਨੂੰ ਬਚਾਉਣ ਦਾ ਚਾਰਾ ਕਾਫੀ ਸਮੇਂ ਬਾਅਦ ਕਿਵੇਂ ਕੀਤਾ ਜਾ ਸਕਦਾ ਹੈ। ਇਹ ਚੀਜ਼ ਨਾ ਮੁਮਕਿਨ ਹੈ। ਜੋ ਸਟੇਟਮੈਂਟ ਉਥੇ ਕੀਤੀ ਗਈ ਉਸਦੇ ਬਿਲਕੁਲ ਉਲਟ ਸਟੇਟਮੈਂਟ ਸੋਮਰਾਜ ਨੇ ਆਪ ਕੀਤੀ ਹੈ। ਕੰਪਲੇਨੈਂਟ ਨੇ ਆਪ ਐਡਮਿਟ ਕੀਤਾ ਹੈ ਕਿ ਘਰ ਵਿਚ ਪਏ ਹੋਏ ਕਿਸੇ ਆਰਟੀਕਲ ਨੂੰ ਅੱਗ ਨਹੀਂ ਲੱਗੀ। ਮਨੋਹਰ ਲਾਲ ਅਤੇ ਚੂੰਨੀ ਲਾਲ ਆਪ ਪੁੱਤਰ ਅਤੇ ਬਾਪ ਹਨ। ਕਿਸ਼ਨ ਲਾਲ ਅਤੇ ਸਗਲੀ ਰਾਮ ਦੋਨੋਂ ਸੱਕੇ ਭਰਾ ਹਨ। ਜਿਵੇਂ ਇਹ ਵਾਕਿਆ ਦੱਸਿਆ ਗਿਆ ਹੈ ਕਿ ਇੱਕ ਕਮਰੇ ਵਿੱਚ ਹੀ ਇਹ ਸਾਰੀ ਦੁਰਘਟਨਾ ਹੋਈ ਹੈ, ਅਗਰ ਇਸਦੇ ਬਾਰੇ ਅੰਦਾਜ਼ਾ ਲਗਾਇਆ ਜਾਵੇ ਤਾਂ ਗੱਲ ਬਿਲਕੁਲ ਠੀਕ ਨਹੀਂ। ਗਵਾਂਢੀਆਂ ਨੇ ਜੋ ਬਿਆਨ ਦਿੱਤੇ ਹਨ ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਹਾਲਤ ਹੋਰ ਸੀ। ਇਸ ਬੀਬੀ ਨੇ ਇੱਕ ਮਹੀਨੇ ਬਾਅਦ ਪੁਲਿਸ

ਦੇ ਨੋਟਿਸ ਵਿੱਚ ਇਹ ਚੀਜ਼ ਲਿਆਂਦੀ ਕਿ ਮੇਰੇ ਨਾਲ ਇਹ ਹੋਇਆ ਹੈ। ਉਸ ਵੇਲੇ ਉਨ੍ਹਾਂ ਨੇ ਅਗਰ ਐਫ. ਆਈ. ਆਰ. ਲਿਖਾਉਣ ਦੀ ਕੋਸ਼ਿਸ਼ ਨਹੀਂ ਕੀਤੀ, ਤਾਂ ਹੋਰ ਗੱਲ ਹੈ। ਅਗਰ ਇਸ ਤੋਂ ਬਾਅਦ ਵੀ ਤੁਸੀਂ ਕਹਿੰਦੇ ਹੋ ਕਿ ਇਨਕੁਆਇਰੀ ਕਰਵਾ ਲਈਏ ਫਿਰ ਇਸਦੀ ਇਨਕੁਆਇਰੀ ਕਰਵਾ ਲੈਂਦੇ ਹਾਂ। ਜੋ ਝੂਠਾ ਹੋਵੇਗਾ, ਉਸ ਨੂੰ ਸਜ਼ਾ ਮਿਲੇਗੀ।

**Mr. Speaker.** Next question by Sardar Birdevinder Singh.

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਪੁੱਛਣੀ ਹੈ।

**ਸ੍ਰੀ ਸਪੀਕਰ**: ਇਸ ਸਵਾਲ ਦਾ ਬੜਾ ਡਿਟੇਲਡ ਜਵਾਬ ਚੀਫ਼ ਮਨਿਸਟਰ ਸਾਹਿਬ ਨੇ ਦੇ ਦਿੱਤਾ ਹੈ। ਜਿਸ ਮੈਂਬਰ ਨੇ ਸਵਾਲ ਕੀਤਾ ਸੀ ਉਹ ਸੰਤੁਸ਼ਟ ਹੋ ਗਏ ਹਨ। ਮੈਂ ਹੁਣ ਅਗਲਾ ਸਵਾਲ ਕਾਲ ਅਪਾਨ ਕਰ ਲਿਆ ਹੈ, ਇਸ ਲਈ ਤੁਸੀਂ ਬੈਠ ਜਾਓ।

**Sardar Ravi Inder Singh** : Sir, I beg your pardon. I want to make a submission. There is no such procedure in the Indian Parliamentary system.

ਜਮਹੂਰੀਅਤ ਵਿੱਚ ਹਰ ਮੈਂਬਰ ਨੂੰ ਹੱਕ ਹੈ ਕਿ ਉਹ ਸਪਲੀਮੈਂਟਰੀ ਪੁੱਛੇ। ਜਿਸ ਮੈਂਬਰ ਨੇ ਸਵਾਲ ਕੀਤਾ ਹੈ, ਇਹ ਜ਼ਰੂਰੀ ਨਹੀਂ ਕਿ ਉਹ ਹੀ ਸਵਾਲ ਪੁੱਛੇ। ਦੂਸਰਾ ਮੈਂਬਰ ਵੀ ਸਵਾਲ ਪੁੱਛ ਸਕਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਤੁਸੀਂ ਨਵੀਂ ਪ੍ਰਥਾ ਨਾ ਪਾਓ।

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਤੁਸੀਂ ਇਸ ਸਵਾਲ ਤੇ ਮੈਂਬਰਜ਼ ਨੂੰ ਸਪਲੀਮੈਂਟਰੀਜ਼ ਕਰਨ ਦਿਓ।

**ਸ੍ਰੀ ਸਪੀਕਰ** : ਸਦਨ ਦੀ ਲਾਸਟ ਮੀਟਿੰਗ ਵਿਚ ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਨੇ ਕਿਹਾ ਸੀ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਕੋਈ ਪਰਚਾ ਦਰਜ ਨਹੀਂ ਹੋਇਆ। ਸ਼ਡਿਊਲਡ ਕਾਸਟ ਲੜਕੀ ਨਾਲ ਜ਼ਿਆਦਤੀ ਹੋਈ ਹੈ। ਇਹ ਬਹੁਤ ਵੱਡਾ ਵਾਕਿਆ ਹੋਇਆ ਹੈ।

**ਸਰਦਾਰ ਬੀਰਦਵਿੰਦਰ ਸਿੰਘ**: ਸਪੀਕਰ ਸਾਹਿਬ, ਤੁਸੀਂ ਅਗਲਾ ਕੁਐਸਚਨ ਕਾਲ ਅਪਾਨ ਕਰ ਲਿਆ ਹੈ। ਮੈਂ ਉਸ ਤੇ ਸਵਾਲ ਪੁੱਛਣਾ ਹੈ।

**ਸ੍ਰੀ ਸਪੀਕਰ** : ਮੈਂ ਆਪੋਜ਼ੀਸ਼ਨ ਦੇ ਆਨਰੇਬਲ ਮੈਂਬਰਾਂ ਨੂੰ ਕਹਾਂਗਾ ਕਿ ਉਹ ਵਕਤ ਜ਼ਾਇਆ ਨਾ ਕਰਨ। ਸੀ. ਐਮ. ਸਾਹਿਬ ਨੇ ਇਸ ਸਵਾਲ ਦੇ ਜਵਾਬ ਵਿੱਚ ਕਹਿ ਦਿੱਤਾ ਹੈ ਕਿ ਇੱਕ ਮਹੀਨੇ ਬਾਅਦ ਉਹ ਰਿਪੋਰਟ ਦਰਜ ਕਰਾਉਣ ਆਏ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਕਾਂਗਰਸੀਆਂ ਨੇ ਉਨ੍ਹਾਂ ਦਾ ਪਰਚਾ ਦਰਜ ਨਹੀਂ ਹੋਣ ਦਿੱਤਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ਸਪੀਕਰ ਸਾਹਿਬ, ਅੱਜ ਸੈਸ਼ਨ ਦਾ ਪਹਿਲਾ ਦਿਨ ਹੈ ਅਤੇ ਪਹਿਲਾ ਹੀ ਸਵਾਲ ਪੁੱਛਿਆ ਗਿਆ ਹੈ। ਸਾਨੂੰ ਚਾਹੀਦਾ ਹੈ ਕਿ ਅੱਛੀਆਂ ਕਨਵੈਨਸ਼ਨਜ਼ ਇਥੇ ਪੈਣ। ਇਹ ਅਜ ਤਕ ਕਦੇ ਨਹੀਂ ਹੋਇਆ ਕਿ ਇੱਕ ਸਵਾਲ ਤੇ ਇੱਕ ਹੀ ਸਪਲੀਮੈਂਟਰੀ ਪੁੱਛੀ ਗਈ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]
ਹੋਵੇ। ਜੇ ਕੋਈ ਹੋਰ ਮੈਂਬਰ ਨਾ ਖੜ੍ਹਾ ਹੋਵੇ, ਫਿਰ ਠੀਕ ਹੈ। ਜੇ ਹੋਰ ਮੈਂਬਰ ਸਪਲੀਮੈਂਟਰੀ ਕਰਨਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਅਲਾਓ ਕਰਨਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਸਰਦਾਰ ਦਲੀਪ ਸਿੰਘ ਪਾਂਧੀ ਜੀ, ਤੁਸੀਂ ਸਪਲੀਮੈਂਟਰੀ ਕਰ ਲਓ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਸ ਸ਼ਡਿਊਲਡ ਕਾਸਟ ਲੜਕੀ ਨੂੰ ਬੜੇ ਤਸੀਹੇ ਦਿੱਤੇ ਗਏ ਅਤੇ ਉਸ ਦਾ ਪਰਚਾ ਦਰਜ ਨਹੀਂ ਹੋਇਆ।ਜਨਰਲੀ ਪੰਜਾਬ ਵਿਚ ਹਰੀਜਨਾਂ ਦੇ ਪਰਚੇ ਥਾਣਿਆਂ ਵਿਚ ਦਰਜ ਨਹੀਂ ਹੁੰਦੇ। ਇਸੇ ਤਰ੍ਹਾਂ ਸੁਰਿੰਦਰ ਕੌਰ ਦਾ ਰੇਪ ਹੋਇਆ।

**ਸ਼੍ਰੀ ਸਪੀਕਰ** : ਇਸ ਦੀ ਕੋਈ ਰੈਲੇਵੈਂਸੀ ਨਹੀਂ ਹੈ। ਰੈਲੇਵੈਂਟ ਸਵਾਲ ਪੁੱਛੋ।

**ਸਰਦਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਕਰਨੈਲ ਕੌਰ ਅਤੇ ਗੁਰਮੇਲ ਕੌਰ ਨੂੰ ਸ਼ਰੇ-ਆਮ ਕੁੱਟਿਆ ਗਿਆ ਅਤੇ ਪਰਚਾ ਦਰਜ ਨਹੀਂ ਹੋਇਆ। ਕੀ ਜਿਸ ਅਫ਼ਸਰ ਨੇ ਪਰਚਾ ਦਰਜ ਨਹੀਂ ਕੀਤਾ ਉਸ ਦੇ ਖਿਲਾਫ ਕੋਈ ਐਕਸ਼ਨ ਲੈਣਗੇ?

**Mr. Speaker.** I dis-allow you.

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੇਰਾ ਸਵਾਲ ਇਸ ਨਾਲ ਰੈਲੇਵੈਂਟ ਹੈ ਜੀ। ਮੈਂ ਪੁੱਛਦਾ ਹਾਂ ਕਿ ਅਇੰਦਾ ਵਾਸਤੇ ਸ਼ਡਿਊਲਡ ਕਾਸਟਸ ਲੜਕੀਆਂ ਨਾਲ ਇਸ ਤਰ੍ਹਾਂ ਨਾ ਹੋਵੇ ਇਸ ਦੇ ਵਾਸਤੇ ਕੀ ਸਰਕਾਰ ਨੇ ਕੋਈ ਪ੍ਰਬੰਧ ਕੀਤਾ ਹੈ ਔਰ ਜਿਨ੍ਹਾਂ ਅਫ਼ਸਰਾਂ ਨੇ ਕਾਰਵਾਈ ਨਹੀਂ ਕੀਤੀ ਕੀ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕੀਤੀ ਜਾਵੇਗੀ ?

**ਸ਼੍ਰੀ ਸਪੀਕਰ** : ਉਸ ਦਾ ਜਵਾਬ ਤਾਂ ਦੇ ਦਿੱਤਾ ਗਿਆ ਹੈ ਕਿ ਮਹੀਨੇ ਬਾਅਦ ਰਿਪੋਰਟ ਦਰਜ ਕਰਵਾਈ ਗਈ ਹੈ ।

**Sardar Dalip Singh Pandhi** : These are wrong facts.

ਕੀ ਇਹ ਦੁਬਾਰਾ ਇਨਕੁਆਇਰੀ ਕਰਵਾਉਣ ਨੂੰ ਤਿਆਰ ਹਨ?

**ਮੁੱਖ ਮੰਤਰੀ**: ਸਪੀਕਰ ਸਾਹਿਬ. ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬਾਰ ਬਾਰ ਇਸ ਤਰ੍ਹਾਂ ਦੇ ਸਵਾਲ ਕਰਨ ਤੇ ਵੀ ਉਹ ਹੀ ਜਵਾਬ ਆਵੇਗਾ ਜੋ ਮੈਂ ਪਹਿਲਾਂ ਦੇ ਚੁੱਕਿਆ ਹਾਂ। ਮੈਂ ਇਹ ਕਿਹਾ ਹੈ ਕਿ ਉਨ੍ਹਾਂ ਨੇ ਰਿਪੋਰਟ ਬਹੁਤ ਦੇਰ ਬਾਅਦ ਦਰਜ ਕਰਵਾਈ ਔਰ ਜੇਕਰ ਉਹ ਹਸਪਤਾਲ ਵਿਚ ਵੀ ਗਏ ਹਨ ਤਾਂ ਉਸ ਬਾਰੇ ਵੀ ਉਨ੍ਹਾਂ ਦੀ ਸਟੇਟਮੈਂਟ ਹੈ ਕਿ ਮੈਨੂੰ ਫੀਵਰ ਸੀ ਇਸ ਕਰਕੇ ਮੈਂ ਉਥੇ ਗਈ ਸੀ। ਮੈਂ ਕਹਿੰਦਾ ਹਾਂ ਕਿ ਬਜਾਏ ਇਸ ਗੱਲ ਦੇ ਕਿ ਕਿਸੇ ਗਰੀਬ ਦਾ ਤਮੱਸਖਰ ਉਡਾਇਆ ਜਾਵੇ ਬਹਰਹਾਲ ਜਵਾਬ ਇਹ ਹੀ ਹੈ ਜੋ ਮੈਂ ਦੇ ਦਿੱਤਾ ਹੈ। ਅਗਰ ਫਿਰ ਵੀ ਇਨ੍ਹਾਂ ਦੀ ਸੈਟਿਸਫੈਕਸ਼ਨ ਨਹੀਂ ਹੈ ਤਾਂ ਮੈਂ ਫਿਰ ਇਨਕੁਆਇਰੀ ਕਰਵਾ ਲੈਂਦਾ ਹਾਂ ਪਰ ਇਹ ਗੱਲ ਫਿਰ ਜ਼ਰੂਰ ਹੋਵੇਗੀ ਕਿ ਜਿਸਦੀ ਗਲਤੀ ਹੋਵੇਗੀ ਉਸ ਨੂੰ ਸਜ਼ਾ ਮਿਲੇਗੀ।

**ਪ੍ਰੋਫੈਸਰ ਬਲਵੰਤ ਸਿੰਘ** : ਸਪੀਕਰ ਸਾਹਿਬ, ਲੜਕੀ ਇਕੱਲੀ ਥਾਣੇ ਗਈ ਸੀ ਤਾਂ ਰਿਪੋਰਟ ਦਰਜ ਨਹੀਂ ਸੀ ਹੋਈ ਜਦੋਂ ਲੋਕ ਉਸ ਦੇ ਨਾਲ ਗਏ ਤਾਂ ਦਰਜ ਹੋਈ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਸ ਮਾਮਲੇ ਦੀ ਮੈਜਿਸਟੀਰੀਅਲ ਇਨਕੁਆਇਰੀ ਕਰਵਾਉਣ ਲਈ ਤਿਆਰ ਹੈ?

**ਸ੍ਰੀ ਸਪੀਕਰ**: ਲੀਡਰ ਆਫ ਦੀ ਹਾਊਸ ਨੇ ਵਿਸ਼ਵਾਸ ਦਿਵਾਇਆ ਹੈ ਕਿ ਅਗਰ ਮੈਂਬਰਜ਼ ਦੀ ਸੰਤੁਸ਼ਟੀ ਉਨ੍ਹਾਂ ਦੇ ਜਵਾਬ ਨਾਲ ਨਹੀਂ ਹੋਈ ਤਾਂ ਉਹ ਦੁਬਾਰਾ ਇਨਕੁਆਇਰੀ ਕਰਵਾ ਲੈਣਗੇ। Next question.

---

## Persons detained under MISA in different Jails of the State

***901. Sardar Birdevinder Singh** : Will the Chief Minister be pleased to state—

(a) the number of persons detained under MISA from January, 1975 to March 1977 in different Jails of the State ;

(b) the dates on which the said persons were released from Jails together with the reasons therefor and their full particulars including names, Jail-wise ?

ਸਰਦਾਰ ਦਰਬਾਰਾ ਸਿੰਘ : (ੳ) ਸੂਚਨਾਂ ਅਨੈਕਸਚਰ 'ਏ' ਤੇ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਇਹ ਸੂਚਨਾ ਦੱਸੀ ਜਾਣੀ ਲੋਕ ਹਿੱਤ ਵਿੱਚ ਨਹੀਂ ਹੈ। ਐਪਰ ਵਿਦੇਸ਼ੀਆਂ ਤੋਂ ਇਲਾਵਾ ਸਾਰੇ ਡਿਟੇਨ ਸ਼ੁਦਾ ਅਫਰਾਦ 17 ਮਈ, 1977 ਤੱਕ ਰਿਹਾ ਕੀਤੇ ਜਾ ਚੁੱਕੇ ਸਨ।

[Chief Minister]

ANNEXURE 'A'

445 persons were detained under various provisions of MISA, 1971 from 1ts January, 1975 to 31st March, 1977 in different Jails as under.—

| Serial No. | Relevant provisions of MISA in which detained | No. of persons ordered to be detained | Actually detained | Particulars of Jails in which detained | | | | | | | | | Remarks |
|---|---|---|---|---|---|---|---|---|---|---|---|---|---|
| | | | | Jail Amritsar | Jail Ptl- | Jail Feroze-pur | Jail Sang-rur | Jail Nabha | Jail Bhatinda | Jail Hoshiar-pur | Jail Kapur-thala | Jail Ludh-iana | |
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| 1 | Detained under section 3(1)(a)(i) & (ii) under ordinary provisions of MISA by furnishing grounds of detention | 11 | 11 | 3 | 3 | 3 | 2 | .. | .. | .. | .. | .. | |
| 2 | Foreigners detained under section 3(1)(b) under ordinary provisions of MISA by furnishing grounds of detention with a view to making arrangements for expulsion from India | | 329 | .. | .. | .. | .. | 329 | .. | .. | .. | .. | |
| 3 | Detained under emergency provision u/s 3(1)(a)(1) read with section 16-A of MISA without furnishing grounds of detention | 16 | 15 | 5 | .. | 8 | 2 | .. | .. | .. | .. | .. | Absconder-1 |

| | | | | | | | | | | | | | |
|---|---|---|---|---|---|---|---|---|---|---|---|---|---|
| 4 | Detained under emergency provision under section 3(1)(a)(ii) read with section 16-A of MISA without furnishing grounds of detention | 84 | 82 | 12 | 29 | 15 | 3 | 3 | 15 .. | 2 | 1 | 2 | Absconder-1 Not arrested 1 |
| 5 | Detained under emergency provision under section 3(1)(a)(ii) & (iii) read with section 16-A of MISA without furnishing grounds of detention | 6 | 6 | .. | 6 | .. | .. | .. | .. | .. | .. | .. | |
| 6 | Detained under emergency provision, under section 3(1)(a) (i) & (ii) read with section 16-A of MISA without furnishing the grounds of detention | 2 | 2 | 1 | .. | .. | .. | .. | 1 | .. | .. | .. | .. |
| | Total .. | 448 | 445 | 21 | 38 | 26 | 7 | 332 | 16 | 2 | 1 | 2 | |

**ਸਰਦਾਰ ਬੀਰਦਵਿੰਦਰ ਸਿੰਘ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਸਵਾਲ ਦੇ ਪਾਰਟ 'ਏ' ਦੇ ਜਵਾਬ ਵਿਚ ਕਿਹਾ ਹੈ ਕਿ ਇਨਫਰਮੇਸ਼ਨ ਦੇਣੀ ਲੋਕ ਹਿੱਤ ਵਿਚ ਨਹੀਂ ਹੈ। ਸਪੀਕਰ ਸਾਹਿਬ, ਜਿਹੜੇ ਸਮੱਗਲਰਜ਼ ਔਰ ਬਲੈਕਮਾਰਕੀਟੀਏ ਡੀਟੇਨ ਕੀਤੇ ਗਏ ਸਨ ਔਰ ਬਾਅਦ ਵਿਚ ਰਿਹਾ ਕੀਤੇ ਗਏ ਸਨ ਕੀ ਉਨ੍ਹਾਂ ਸਮੱਗਲਰਾਂ ਵਾਸਤੇ ਜਾਂ ਬਲੈਕਮਾਰਕੀਟੀਆਂ ਬਾਰੇ ਸੂਚਨਾ ਦੇਣੀ ਵੀ ਲੋਕ ਹਿੱਤ ਦੇ ਵਿਰੁਧ ਹੈ? ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਮਗਲਰਜ਼ ਜਾਂ ਬਲੈਕਮਾਰਕੀਟੀਏ ਡੀਟੇਨ ਕੀਤੇ ਗਏ ਸਨ ਔਰ ਬਾਅਦ ਵਿਚ ਰਿਹਾ ਕਰ ਦਿੱਤੇ ਗਏ ਸਨ ਉਹ ਕਿਨ੍ਹਾਂ ਕਾਰਨਾਂ ਕਰਕੇ ਰਿਹਾ ਕੀਤੇ ਗਏ ਸਨ ਔਰ ਕੀ ਰਿਹਾ ਹੋਣ ਤੋਂ ਬਾਅਦ ਉਨ੍ਹਾਂ ਨੇ ਆਪਣਾ ਸਮਗਲਿੰਗ ਦਾ ਧੰਦਾ ਛੱਡ ਦਿੱਤਾ ਹੈ? ਕਿਹੜੀ ਸਰਕਾਰ ਵੇਲੇ ਉਹ ਫੜੇ ਗਏ ਸਨ ਔਰ ਕਿਹੜੀ ਸਰਕਾਰ ਨੇ ਉਨ੍ਹਾਂ ਨੂੰ ਛੱਡਿਆ ਹੈ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੈਂਬਰਜ਼ ਬਜਾਏ ਇਸ ਪਾਸੇ ਪੈਣ ਦੇ ਜੋ ਮੈਂ ਜਵਾਬ ਦਿੱਤਾ ਹੈ ਉਥੋਂ ਤਕ ਹੀ ਮਹਿਦੂਦ ਰਹਿਣ ਤਾਂ ਚੰਗੀ ਗੱਲ ਹੈ ਨਹੀਂ ਤਾਂ ਜਿਹੜੀ ਡਟੇਲਡ ਇਨਫਰਮੇਸ਼ਨ ਹੈ ਉਸ ਦਾ ਵਖਰਾ ਵੱਖਰਾ ਹਿਸਾਬ ਕਿਤਾਬ ਕਰਨਾ ਪਵੇਗਾ ਜਿਸ ਲਈ ਕਾਫੀ ਸਮਾਂ ਲੱਗੇਗਾ।

**ਸਰਦਾਰ ਬਸੰਤ ਸਿੰਘ ਖਾਲਸਾ** : ਕੀ ਮੁੱਖ ਮੰਤਰੀ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਜਿਸ ਮਾਨਯੋਗ ਮੈਂਬਰ ਨੇ ਇਹ ਸਵਾਲ ਕੀਤਾ ਸੀ ਉਹ ਵੀ ਉਸ ਸਮੇਂ ਦੇ ਵਿਚ ਨਜ਼ਰਬੰਦ ਰਹੇ ਹਨ? ਕੀ ਉਹ ਵੀ ਮੀਸਾ ਦੇ ਅਧੀਨ ਨਜ਼ਰਬੰਦ ਰਹੇ ਹਨ? ਉਨ੍ਹਾਂ ਨੇ ਕਿਹੜੀਆਂ ਖੂਬੀਆਂ ਕੀਤੀਆਂ ਸਨ, ਸਰਕਾਰ ਨੂੰ ਉਨ੍ਹਾਂ ਦੀਆਂ ਕਿਹੜੀਆਂ ਗੱਲਾਂ ਤੇ ਇਤਰਾਜ਼ ਸੀ ਔਰ ਉਹ ਕਿਉਂ ਜੇਲ੍ਹ ਗਏ ਸਨ?

**ਮੁੱਖ ਮੰਤਰੀ** : ਉਨ੍ਹਾਂ ਨੇ ਉਹ ਖੂਬੀਆਂ ਕੀਤੀਆਂ ਸਨ ਜਿਹੜੀਆਂ ਕਿ ਤੁਹਾਨੂੰ ਪਸੰਦ ਨਹੀਂ ਸਨ। (ਹਾਸਾ)

**ਪ੍ਰੋਫੈਸਰ ਦਰਬਾਰੀ ਲਾਲ**: ਸਪੀਕਰ ਸਾਹਿਬ, ਉਸ ਵੇਲੇ ਬਹੁਤ ਸਾਰੇ ਐਂਟੀ ਸੋਸ਼ਲ ਐਲੀਮੈਂਟਸ ਜੇਲ੍ਹ ਵਿਚ ਗਏ ਸਨ ਔਰ ਪਿਛਲੀ ਸਰਕਾਰ ਵੱਲੋਂ ਐਸੇ ਲੋਕਾਂ ਦੇ ਬੱਚਿਆਂ ਨੂੰ ਖਾਸ ਸਹੂਲਤਾਂ ਦਿੱਤੀਆਂ ਸਨ। ਕੀ ਉਹ ਸਹੂਲਤਾਂ ਉਨ੍ਹਾਂ ਦੇ ਬੱਚਿਆਂ ਨੂੰ ਅਜੇ ਵੀ ਹਨ?

**ਮੁੱਖ ਮੰਤਰੀ** : ਇਸ ਵੇਲੇ ਮੇਰੇ ਪਾਸ ਇਨਫਰਮੇਸ਼ਨ ਨਹੀਂ ਹੈ। ਪਰ ਜੇਕਰ ਕੋਈ ਐਸੇ ਬੱਚਿਆਂ ਨੂੰ ਸਹੂਲਤਾਂ ਹੋਣਗੀਆਂ ਜਿਹੜੇ ਕਿ ਸਮੱਗਲਰ ਜਾਂ ਨਟੋਰੀਅਸ ਫੈਮਿਲੀਜ਼ ਨਾਲ ਤੁਅੱਲਕ ਰੱਖਦੇ ਹੋਣਗੇ ਤਾਂ ਉਹ ਸਹੂਲਤਾਂ ਜ਼ਰੂਰ ਵਾਪਿਸ ਲੈ ਲਵਾਂਗੇ।

**ਸਰਦਾਰ ਗੁਰਦੇਵ ਸਿੰਘ 'ਬਾਦਲ'** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਸਮੱਗਲਰਾਂ ਬਾਰੇ ਜਵਾਬ ਦੇ ਦਿੱਤਾ ਹੈ। ਜਿਹੜੇ ਪਹਿਲਾਂ ਸਮੱਗਲਿੰਗ ਕਰਦੇ ਹਨ ਉਨ੍ਹਾਂ ਬਾਰੇ ਜਵਾਬ ਦਿੱਤਾ ਹੈ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਹੁਣ ਸਮੱਗ ਲਿੰਗ ਕਰ ਰਹੇ ਹਨ ਜਾਂ ਜਿਹੜੇ ਲੋਕ ਸਮੱਗਲਿੰਗ ਕਰਵਾ ਰਹੇ ਹਨ ਕੀ ਸਰਕਾਰ ਉਨ੍ਹਾਂ ਨੂੰ ਵੀ ਅੰਦਰ ਕਰਨ ਦਾ ਵਿਚਾਰ ਰੱਖਦੀ ਹੈ?

**ਮੁੱਖ ਮੰਤਰੀ** : ਕੋਈ ਵੀ ਸਮੱਗਲਰ ਹੋਵੇ, 'ਏ' ਹੋਵੇ ਜਾਂ 'ਬੀ' ਹੋਵੇ ਕਾਨੂੰਨ ਸਾਰਿਆਂ ਲਈ ਇਕ ਹੀ ਹੁੰਦਾ ਹੈ।

**ਸ੍ਰੀ ਰਾਮ ਸਵਰੂਪ ਬਾਗੀ** : ਸਪੀਕਰ ਸਾਹਿਬ, ਐਮਰਜੈਂਸੀ ਦੇ ਦੌਰਾਨ ਕੁਝ ਲੀਡਰ ਜੇਲ੍ਹਾਂ ਵਿਚ ਗਏ ਸਨ ਔਰ ਉਨ੍ਹਾਂ ਨੇ 18 ਦਿਨਾਂ ਦੀ ਬਜਾਏ 18 ਘੰਟੇ ਵੀ ਜੇਲ੍ਹ ਵਿਚ ਨਹੀਂ ਸਨ ਕੱਟੇ, ਉਹ ਬਾਹਰ

ਆ ਗਏ ਸਨ ਔਰ ਬਾਹਰ ਆ ਕੇ ਉਹ ਹੀਰੋ ਬਣ ਗਏ ਸਨ। ਜਨਤਾ ਸਰਕਾਰ ਤੋਂ ਉਨ੍ਹਾਂ ਨੇ ਕੁਝ ਰਿਆਇਤਾਂ ਲੈ ਲਈਆਂ ਸਨ, ਕੀ ਸਰਕਾਰ ਉਹ ਰਿਆਇਤਾਂ ਵਾਪਸ ਲੈਣ ਨੂੰ ਤਿਆਰ ਹੈ?

ਮੁੱਖ ਮੰਤਰੀ: ਜੇਕਰ ਕੋਈ ਇਸ ਤਰ੍ਹਾਂ ਦੀ ਚੀਜ਼ ਮੇਰੇ ਨੋਟਿਸ ਵਿਚ ਲਿਆਂਦੀ ਜਾਵੇਗੀ ਤਾਂ ਜ਼ਰੂਰ ਉਸ ਤੇ ਐਕਸ਼ਨ ਹੋਵੇਗਾ। ਮੈਂ ਆਫ ਹੈਂਡ ਕੁਝ ਨਹੀਂ ਕਹਿ ਸਕਦਾ।

## Starred Question No. 899*

**Mr. Speaker :** Extension has been asked for in respect of Starred Question No. 899.

## Staff Nurses of Mental Hospital, Amritsar

***876. (1) Comrade Raj Kumar**
**(2) Comrade Kulwant Singh** } : Will the Minister for Health and Family Welfare be pleased to state—

(a) the names of Staff Nurses of Mental Hospital, Amritsar, who have been posted there, and who have remained there since their appointment together with dates of their appointments ;

(b) whether any of these has got Psychiatry Nursing Training ;

(c) whether the Medical Superintendent of the said Hospital recommended transfer of all or any of them during the years 1977 to 1980 (both inclusive); if so, whose, how many times and on what grounds ?

**Shri Sardari Lal Kapoor:** (a), (b) and (c) A statement giving the requisite information is laid on the Table of the House.

### STATEMENT

(a) Names of the Staff Nurses who have been posted in the Mental Hospital, Amritsar from the dates of their initial appointment with the date of appointment shown against their names :—

S/Smt.—

| | | |
|---|---|---|
| 1. Vishnoo Sharma | .. | 22-8-68 |
| 2. Kamal Atwal | .. | 2-11-68 |
| 3. Paramjit Kaur | .. | 4-5-74 |

*For Starred Question No. 899 and reply thereto please see Punjab Vidhan Sabha Debates dated 1st September, 1981

[Health Minister]

S/Smt.

| | | |
|---|---|---|
| 4. Kuldip Kaur | .. | 23-1-76 |
| 5. Surinderjit Bagga | .. | 31-1-76 |
| 6. Swarn Kaur | .. | 9-6-76 |
| 7. Amarjit Kaur | .. | 24-3-77 |
| 8. Sona Jalal Masih | .. | 8-11-77 |
| 9. Charanjit Cheema | .. | 23-3-79 |
| 10. Malkiat Kaur | .. | 26-5-79 |
| 11. Kulwant Bhinder | .. | 7-12-79 |
| 12. Shanti Orthur Luthra | .. | 4-2-81 |
| 13. Sharanjit Kaur | .. | 11-2-81 |
| 14. Jasbir Sandhu | .. | 19-3-81 |

(b) Names of the Staff Nurses who have got Psychiatry Nursing Training :—

1. Smt. Vishnoo Sharma.
2. Smt. Swaran Kaur

(c) The Medical Superintendent recommended transfers of the following Staff Nurses during 1977 to 1980: —

| | | |
|---|---|---|
| 1. Smt. Kamal Atwal | .. | Twice |
| 2. Smt. Surinder Kaur | .. | Twice |
| 3. Smt. Kamlesh Pathak | .. | Once |
| 4. Smt. Gurmeet Kaur | .. | Once |

These transfers were recommended on the grounds of improper conduct and behaviour and for creating indiscipline among the staff.

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਸਵਾਲ ਦੇ ਜਵਾਬ ਵਿਚ ਇਕ ਲਿਸਟ ਦੇ ਦਿੱਤੀ ਹੈ। ਸਵਾਲ ਸੀ ਕਿ ਜਿਹੜੀਆਂ ਨਰਸਾਂ ਮੈਂਟਲ ਹਸਪਤਾਲ ਦੇ ਵਿਚ ਐਪੁਆਂਇੰਟਿਡ ਹਨ ਉਹ ਉਥੇ ਕਦੋਂ ਕਦੋਂ ਦੀਆਂ ਹਨ। 14 ਨਰਸਾਂ ਦੀ ਡੇਟ ਆਫ ਐਪੁਆਂਇੰਟਮੈਂਟ ਇਨ੍ਹਾਂ ਨੇ ਦਿੱਤੀ ਹੈ। ਜਿਹੜੀ ਨਰਸ 13 ਸਾਲ ਤੋਂ ਉਥੇ ਹੈ ਔਰ ਜਿਸ ਦੇ ਮੁਤੱਲਕ, ਸਪੀਕਰ ਸਾਹਿਬ, ਉਥੋਂ ਦੇ ਮੈਡੀਕਲ ਸੁਪਰਡੰਟ ਨੇ 28 ਜੂਨ, 1977 ਤੋਂ ਲੈ ਕੇ 25 ਅਗਸਤ, 1980 ਤਕ ਕੋਈ ਸੱਤ ਵਾਰੀ ਡੈਮੀ ਆਫੀਸ਼ੀਅਲ ਲੈਟਰਜ਼ ਲਿਖੇ ਹਨ ਔਰ ਇਹ ਕਿਹਾ ਹੈ ਕਿ ਇਹ ਬੀਬੀ ਡਿਸਓਬੀਡੀਐਂਟ ਹੈ, ਇਸ ਦੇ ਕੰਮ ਵਿਚ ਇਨਡੀਸੈਂਟ ਬੀਹੇਵੀਅਰ ਹੈ, ਇਸ ਨੇ ਨਾਰਮਲ ਸਾਈਕੈ ਟ੍ਰਿਕ ਨਰਸਿੰਗ ਦਾ ਕੋਰਸ ਵੀ ਨਹੀਂ ਕੀਤਾ ਹੋਇਆ, ਇਸ ਲਈ ਇਸ ਨੂੰ ਉਥੋਂ ਬਦਲ ਦਿੱਤਾ ਜਾਵੇ, ਇਹ ਇਸ ਹਸਪਤਾਲ ਦੇ ਯੋਗ ਨਹੀਂ ਹੈ, ਪਰ ਉਸ ਨੂੰ ਬਦਲਿਆ ਨਹੀਂ ਗਿਆ। ਮੁੱਖ ਮੰਤਰੀ ਜੀ ਨੇ ਨਕਸ਼ਾ ਦੱਸ ਦਿੱਤਾ ਹੈ ਕਿ ਉਨ੍ਹਾਂ ਨੂੰ ਦੋ ਵਾਰੀ ਸਿਫਾਰਸ਼ ਆਈ ਹੈ ਕਿ ਇਸ ਨੂੰ ਬਦਲ ਦਿੱਤਾ ਜਾਵੇ ਪਰ ਉਨ੍ਹਾਂ ਨੇ ਇਹ ਨਹੀਂ ਦੱਸਿਆ ਕਿ ਜੋ ਕੁਝ ਉਸ ਨਰਸ ਦੇ ਖਿਲਾਫ ਪੰਜ ਸੱਤ ਵਾਰੀ ਲਿਖਿਆ ਗਿਆ ਹੈ ਉਸ ਤੇ ਕੀ ਐਕਸ਼ਨ ਹੋਇਆ ਹੈ, ਕੀ ਉਨ੍ਹਾਂ ਤੇ ਕੋਈ ਪ੍ਰੈਸ਼ਰ ਹੈ ਕਿ ਇਸ ਨੂੰ ਨਾ ਬਦਲਿਆ ਜਾਵੇ ? ਉਸ ਨੂੰ ਕਿਉਂ ਨਹੀਂ ਬਦਲਿਆ ਗਿਆ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਸਵਾਲ ਕਾਮਰੇਡ ਸਾਹਿਬ ਜੀ ਨੇ ਕੀਤਾ ਸੀ ਮੈਂ ਉਸ ਦਾ ਪੂਰਾ ਜਵਾਬ ਦੇ ਦਿੱਤਾ ਹੈ। ਅਗਰ ਇਹ ਹੋਰ ਕੋਈ ਸਵਾਲ ਕਰਨਾ ਚਾਹੁੰਦੇ ਹਨ ਤਾਂ ਉਸ ਦਾ ਵਖਰਾ ਨੋਟਿਸ ਦੇ ਦੇਣ।

**ਕਾਮਰੇਡ ਰਾਜ ਕੁਮਾਰ**: ਮੈਂ ਸਵਾਲ ਜਿਹੜਾ ਕੀਤਾ ਸੀ ਔਰ ਉਸ ਤੇ ਜਿਹੜਾ ਜਵਾਬ ਇਨ੍ਹਾਂ ਦਾ ਆਇਆ ਹੈ ਉਸ ਦੇ ਵਿਚੋਂ ਹੀ ਇਹ ਸਵਾਲ ਉਠਦਾ ਹੈ। ਮੈਂ ਇਨ੍ਹਾਂ ਦਾ ਜਵਾਬ ਪੜ੍ਹ ਦਿੰਦਾ ਹਾਂ :—

"The Medical Superintendent recommended transfers of the following Staff Nurses during 1977 to 1980 :—

1. Smt. Kamal Atwal .. Twice
2. Smt. Surinder Kaur" ,,

ਜਿਸਦਾ ਮੈਂ ਜ਼ਿਕਰ ਕੀਤਾ ਹੈ ਉਹ 13 ਸਾਲ ਤੋਂ ਉਥੇ ਲੱਗੀ ਹੋਈ ਹੈ ਔਰ 1977 ਤੋਂ ਲੈ ਕੇ 1980 ਤਕ 6-7 ਡੀ.ਓ. ਲਗਾਤਾਰ ਉਸ ਦੀ ਡਿਸਕੁਆਲੀਫਿਕੇਸ਼ਨ ਬਾਰੇ ਅਤੇ ਐਲੀਗੇਸ਼ਨ ਲਗਾਕੇ ਇਨ੍ਹਾਂ ਕੋਲ ਆਉਂਦੇ ਰਹੇ ਹਨ ਔਰ ਉਸ ਤੇ ਉਸ ਦੀ ਟਰਾਂਸਫ਼ਰ ਰਿਕਮੈਂਡ ਕੀਤੀ ਜਾਂਦੀ ਰਹੀ ਹੈ। ਉਸ ਦੇ ਬਾਰੇ ਇਨ੍ਹਾਂ ਨੇ ਲਿਖਿਆ ਹੈ :-

"These transfers were recommended on the grounds of improper conduct and behaviour and for creating indiscipline among the staff."

ਹੁਣ ਤੁਸੀਂ ਦੱਸੋ ਮੇਰਾ ਜੋ ਸਵਾਲ ਹੈ ਇਹ ਇਸ ਦੇ ਵਿਚੋਂ ਨਿਕਲਦਾ ਹੈ ਜਾਂ ਨਹੀਂ ? ਮੈਂ ਤਾਂ ਇਹ ਪੁੱਛਦਾ ਹਾਂ ਕਿ ਉਸ ਨਰਸ ਨੂੰ ਉਥੋਂ ਟਰਾਂਸਫ਼ਰ ਕੀਤਾ ਹੈ ਜਾਂ ਨਹੀਂ, ਜੇ ਨਹੀਂ ਕੀਤਾ ਤਾਂ ਕਿਉਂ ਨਹੀਂ ਕੀਤਾ ?

**ਮੰਤਰੀ**: ਜਿਹੜਾ ਸਵਾਲ ਇਨ੍ਹਾਂ ਨੇ ਕੀਤਾ ਸੀ ਉਹ ਇਨ੍ਹਾਂ ਨੇ ਪੜ੍ਹਿਆ ਮਾਲੂਮ ਨਹੀਂ ਹੁੰਦਾ। ਬਾਕੀ ਟਰਾਂਸਫ਼ਰ ਦੇ ਬਾਰੇ ਤਾਂ ਜੇ ਕਿਸੇ ਨੂੰ ਐਡਮਨਿਸਟ੍ਰੇਟਿਵ ਗਰਾਊਂਡ ਤੇ ਬਦਲਣਾ ਹੋਵੇ ਤਾਂ ਉਸ ਨੂੰ ਜ਼ਰੂਰ ਬਦਲਣਾ ਹੈ ਔਰ ਜੇ ਕਿਸੇ ਨੂੰ ਨਹੀਂ ਬਦਲਣਾ ਤਾਂ ਫਿਰ ਚਾਹੇ ਕੋਈ ਰਿਕਮੈਂਡੇਸ਼ਨ ਕਰੇ ਉਸ ਨੂੰ ਨਹੀਂ ਬਦਲਣਾ। (ਤਾੜੀਆਂ)

**ਸ੍ਰੀ ਸੇਵਾ ਰਾਮ**: ਆਨ ਏ ਪੁਆਇੰਟ ਆਫ਼ ਆਰਡਰ, ਸਰ।

**ਸ੍ਰੀ ਸਪੀਕਰ**: ਹਾਂ ਜੀ, ਸੇਵਾ ਰਾਮ ਜੀ।

**ਸ੍ਰੀ ਸੇਵਾ ਰਾਮ**: ਜਨਾਬ, ਜਿਹੜਾ ਆਦਮੀ ਇਥੇ ਹਾਊਸ ਵਿਚ ਹਾਜ਼ਰ ਨਾ ਹੋਵੇ ਉਸ ਨੂੰ ਰੈਫ਼ਰ ਨਹੀਂ ਕੀਤਾ ਜਾ ਸਕਦਾ, ਫਿਰ ਇਹ ਕਿਉਂ ਇੰਡੀਵਿਜੂਅਲ ਨੂੰ ਰੈਫਰ ਕਰ ਰਹੇ ਹਨ?

**ਸ੍ਰੀ ਸਪੀਕਰ**: ਇਹ ਤਾਂ ਜੋ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਉਸ ਵਿਚ ਹੈ।

**ਕਾਮਰੇਡ ਰਾਜ ਕੁਮਾਰ**: ਸਪੀਕਰ ਸਾਹਿਬ, ਤੁਸੀਂ ਮੈਨੂੰ ਪ੍ਰੋਟੈਕਟ ਕਰੋ। ਮੰਤਰੀ ਜੀ ਨੇ ਇਹ ਕਿਹਾ ਹੈ ਕਿ ਐਡਮਨਿਸਟ੍ਰੇਟਿਵ ਗਰਾਊਂਡ ਤੇ ਬਦਲਣਾ ਚਾਹੀਏ ਤਾਂ ਬਦਲ ਦੇਈਏ, ਨਾ ਚਾਹੀਏ ਤਾਂ ਨਾ ਬਦਲੀਏ। ਮੇਰਾ ਸਵਾਲ ਇਹ ਸੀ ਕਿ ਉਸ ਦੀ ਟਰਾਂਸਫਰ ਵਾਸਤੇ 6-7 ਡੀ. ਓ. ਕੰਟਰੋਲਿੰਗ ਅਫ਼ਸਰ ਦੇ ਗੌਰਮਿੰਟ ਕੋਲ ਆਏ ਹਨ।

(ਇਸ ਵੇਲੇ ਸ੍ਰੀ ਸੇਵਾ ਰਾਮ ਜੀ ਬੋਲਣ ਲਈ ਪਰਮਿਸ਼ਨ ਮੰਗ ਰਹੇ ਸਨ।)

ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਆਉਂਦੀ ਕਿ ਸੇਵਾ ਰਾਮ ਜੀ ਇਸ ਕੇਸ ਵਿਚ ਕਿਉਂ ਐਨੇ

[ਕਾਮਰੇਡ ਰਾਜ ਕੁਮਾਰ]

ਇੰਟਰੈਸਟਿਡ ਹਨ। ਮਨਿਸਟਰ ਸਾਹਿਬ ਨੇ ਨਾਰਮਲ ਜਵਾਬ ਦਿੱਤਾ ਹੈ। ਮੈਂ ਸਵਾਲ ਕਰਦਾ ਹਾਂ ਤਾਂ ਇਹ ਇੰਟਰਵੀਨ ਕਿਉਂ ਕਰਦੇ ਹਨ?

**Chief Minister** : Mr. Speaker, Sir, I would like to make a submission.

**ਸਰਦਾਰ ਦਲੀਪ ਸਿੰਘ ਪਾਂਧੀ** : ਇਨ੍ਹਾਂ ਨੂੰ ਕਹੋ ਇਹ ਪੰਜਾਬੀ ਵਿਚ ਬੋਲਣ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਾਂਧੀ ਸਾਹਿਬ ਤਾਂ ਬਿਲਕੁਲ ਅੰਗ੍ਰੇਜ਼ੀ ਨਹੀਂ ਸਮਝਦੇ ਪਰ ਜਿਥੇ ਇਨ੍ਹਾਂ ਨੂੰ ਲੋੜ ਹੁੰਦੀ ਹੈ ਉਥੇ ਇਹ ਸਮਝ ਲੈਂਦੇ ਹਨ। ਲੋੜ ਅਨੁਸਾਰ ਇਹ ਕੰਮ ਕਰਦੇ ਹਨ। ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਇਸ ਮਸਲੇ ਤੇ ਇਥੇ ਹਾਊਸ ਵਿਚ 2 ਬੀਬੀਆਂ ਨੂੰ ਛੱਜ ਵਿਚ ਪਾ ਕੇ ਛਾਣਿਆ ਜਾਵੇ ਅਤੇ ਇਸ ਤੇ ਝਗੜਾ ਕੀਤਾ ਜਾਵੇ, ਇਹ ਚੰਗੀ ਗੱਲ ਹੋਵੇਗੀ ਕਿ ਮੈਂਬਰ ਸਾਹਿਬ ਮਨਿਸਟਰ ਸਾਹਿਬ ਨਾਲ ਗੱਲ ਕਰਕੇ ਸਾਰੀ ਗੱਲ ਦਾ ਪਤਾ ਕਰ ਲੈਣ।

**ਕਾਮਰੇਡ ਰਾਜ ਕੁਮਾਰ** : ਚੀਫ਼ ਮਨਿਸਟਰ ਸਾਹਿਬ ਨੇ ਇੰਟਰਵੀਨ ਕੀਤਾ ਹੈ ਮੈਂ ਵੈਲਕਮ ਕਰਦਾ ਹਾਂ।

(ਇਸ ਵੇਲੇ ਫਿਰ ਸ੍ਰੀ ਸੇਵਾ ਰਾਮ ਜੀ ਬੋਲਣ ਲਈ ਮੰਗ ਕਰ ਰਹੇ ਸਨ।)

ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਆਉਂਦੀ ਕਿ ਕਿਉਂ ਸੇਵਾ ਰਾਮ ਜੀ ਬਾਰ ਬਾਰ ਇਸ ਸਵਾਲ ਤੇ ਉਠਦੇ ਹਨ। ਉਨ੍ਹਾਂ ਦੇ ਕੀ ਸਪੈਸ਼ਲ ਰਿਲੇਸ਼ਨ ਹਨ।

**ਸ੍ਰੀ ਸਪੀਕਰ**: ਸੇਵਾ ਰਾਮ ਜੀ, ਤੁਸੀਂ ਬੈਠ ਜਾਓ।

**ਕਾਮਰੇਡ ਰਾਜ ਕੁਮਾਰ** : ਮੈਂ ਮੰਤਰੀ ਸਾਹਿਬ ਤੋਂ ਇਹ ਵਿਸ਼ਵਾਸ ਚਾਹੁੰਦਾ ਹਾਂ ਕਿ ਇਸ ਬੀਬੀ ਦੇ ਮੁਤੱਲਕ ਜੋ ਐਮ. ਐਸ. ਨੇ 6-7 ਡੀ. ਓ. ਲਿਖ ਕੇ ਭੇਜੇ ਹਨ......

**ਸ੍ਰੀ ਸਪੀਕਰ** : ਇਸ ਦਾ ਜਵਾਬ ਤਾਂ ਮੰਤਰੀ ਸਾਹਿਬ ਨੇ ਦੇ ਦਿੱਤਾ ਹੈ।

**ਕਾਮਰੇਡ ਰਾਜ ਕੁਮਾਰ**: ਸਪੀਕਰ ਸਾਹਿਬ, ਮੇਰੇ ਕੋਲ ਇਨ੍ਹਾਂ ਡੀ. ਓ'ਜ਼. ਲੈਟਰਜ਼ ਦੀਆਂ ਫੋਟੋਸਟੇਟ ਕਾਪੀਆਂ ਪਈਆਂ ਹਨ। ਇਹ ਮੈਨੂੰ ਇਹ ਗੱਲ ਦੱਸ ਦੇਣ ਕਿ ਜਿਹੜੇ ਐਲੀਗੇਸ਼ਨਜ਼ ਲਗੇ ਹਨ ਕਿ ਉਹ ਐਡਮਨਿਸਟ੍ਰੇਟਿਵ ਵਿਊ ਨਾਲ ਇਹ ਉਨ੍ਹਾਂ ਨੂੰ ਗਲਤ ਸਮਝਦੇ ਹਨ ਜਾਂ ਠੀਕ ਸਮਝਦੇ ਹਨ?

**ਸ੍ਰੀ ਸਪੀਕਰ**: ਮੰਤਰੀ ਮਹੋਦਯ ਨੇ ਜਵਾਬ ਦੇ ਦਿੱਤਾ ਹੈ।

**ਮੰਤਰੀ** : ਜੋ ਚੀਫ਼ ਮਨਿਸਟਰ ਸਾਹਿਬ ਨੇ ਜਵਾਬ ਦੇ ਦਿੱਤਾ ਹੈ ਉਸ ਤੋਂ ਬਾਅਦ ਮੇਰਾ ਕੋਈ ਜਵਾਬ ਨਹੀਂ।

**Comrade Raj Kumar** : The whole matter be got investigated by the C.B.I. after taking into account the interest which Mr. Sewa Ram is showing in this case.

## Complaint received against a Doctor of Mental Hospital, Amritsar

***903. Comrade Raj Kumar :** Will the Minister for Health and Family Welfare be pleased to state whether the Government received any complaint on 18th January, 1981 from the Punjab Subordinate Services Federation, Amritsar, against any Doctor of the Mental Hospital, Amritsar alleging misappropriation of Hospital drugs, misbehaviour etc.; if so, the details thereof and the action taken thereon so far ?

**Shri Sardari Lal Kapoor :** No such complaint was received from the Punjab Subordinate Services Federation, Amritsar.

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਮੇਰੇ ਕੋਲ ਫੈਡਰੇਸ਼ਨ ਵਲੋਂ ਕੋਈ ਸ਼ਿਕਾਇਤ ਨਹੀਂ ਪੁੱਜੀ। ਕੀ ਤੁਹਾਡੇ ਕੋਲ ਪੰਜਾਬ ਸੁਬਾਰਡੀਨੇਟ ਸਰਵਿਸਿਜ਼ ਫੈਡਰੇਸ਼ਨ ਵਲੋਂ ਕੋਈ ਮੈਮੋਰੰਡਮ ਮਿਲਿਆ ਸੀ ਔਰ ਉਸ ਵਿਚ ਡਾਕਟਰ ਐਚ. ਐਲ. ਸ਼ਰਮਾ, ਜਿਹੜਾ ਕਿ ਇਸ ਹਸਪਤਾਲ ਦਾ ਇਨਚਾਰਜ ਹੈ ਉਸ ਨੇ ਹਸਪਤਾਲ ਦੀਆਂ ਦਵਾਈਆਂ ਦਾ ਗਬਨ ਕੀਤਾ, ਰੁਪਏ ਦਾ ਗਬਨ ਕੀਤਾ ਅਤੇ ਉਹ ਹਰ ਵਕਤ ਸ਼ਰਾਬੀ ਰਹਿੰਦਾ ਹੈ ਜਦ ਕਿ ਮੈਂਟਲ ਹਸਪਤਾਲ ਵਿਚ ਬੜੇ ਸੀਰੀਅਸ ਕੇਸਿਜ਼ ਆਉਂਦੇ ਹਨ, ਇਹ ਸਾਰਾ ਕੁਝ ਉਸ ਮੈਮੋਰੈਂਡਮ ਵਿਚ ਲਿਖਿਆ ਹੋਇਆ ਸੀ। ਇਸ ਦੀਆਂ ਮੇਰੇ ਕੋਲ ਫੋਟੋਸਟੇਟ ਕਾਪੀਆਂ ਹਨ ਕਿ ਉਸ ਨੇ ਆਪਣੀ ਮਾਤਾ ਦੇ ਨਾਂ ਤੇ ਆਪਣੇ ਇਸਤੇਮਾਲ ਲਈ ਹਸਪਤਾਲ ਵਿਚੋਂ ਦਵਾਈਆਂ ਵੇਚੀਆਂ (ਵਿਘਨ) ਸਪੀਕਰ ਸਾਹਿਬ, ਤੁਸੀਂ ਮੈਨੂੰ ਪਰੋਟੈਕਟ ਕਰੋਗੇ ਤਾਂ ਹੀ ਇਸ ਦਾ ਜਵਾਬ ਆਏਗਾ। ਇਸ ਵੇਲੇ ਅੰਮ੍ਰਿਤਸਰ ਮੈਂਟਲ ਹਸਪਤਾਲ ਅੰਦਰ ਡਿਸਕਸ਼ਨ ਹੈ।

**ਸ਼੍ਰੀ ਜੋਗਿੰਦਰ ਪਾਲ ਪਾਂਡੇ:** ਸਪੀਕਰ ਸਾਹਿਬ, ਜਦ ਇਨ੍ਹਾਂ ਨੇ ਸਪੈਸਿਫਿਕ ਸਵਾਲ ਪੁੱਟ ਕੀਤਾ ਸੀ ਔਰ ਉਸ ਦਾ ਜਵਾਬ ਮਨਿਸਟਰ ਸਾਹਿਬ ਨੇ ਦੇ ਦਿੱਤਾ ਹੈ, ਫੇਰ ਅਜਿਹਾ ਸਵਾਲ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹ ਹਾਊਸ ਦਾ ਟਾਈਮ ਵੇਸਟ ਕਰ ਰਹੇ ਹਨ।

**ਕਾਮਰੇਡ ਰਾਜ ਕੁਮਾਰ:** ਸਪੀਕਰ ਸਾਹਿਬ, ਅਗਰ ਇਸ ਤਰ੍ਹਾਂ ਗੱਲਾਂ ਚੱਲਣਗੀਆਂ, ਫੇਰ ਹਾਊਸ ਨੂੰ ਚਲਾਉਣਾ ਬੜਾ ਮੁਸ਼ਕਲ ਹੋ ਜਾਵੇਗਾ। ਮੈਂ ਸਪੈਸਿਫਿਕ ਸ਼ਿਕਾਇਤਾਂ ਦੱਸ ਦਿੰਦਾ ਹਾਂ ਕਿ ਡਾਕਟਰ ਐਚ. ਐਲ. ਸ਼ਰਮਾ ਨੇ 26 ਅਪਰੈਲ, 1979 ਨੂੰ ਇਕ ਹੋਰ ਆਦਮੀ ਗਿਰਧਾਰੀ ਲਾਲ ਦੇ ਨਾਂ ਤੇ 200 ਟੇਬਲੇਟਸ ਮੈਥੇਡੀਰੀਨ ਲਈਆਂ। 23 ਮਈ, 1979 ਨੂੰ 180 ਗੋਲੀਆਂ ਮੈਥੇਡਰੀਨ ਲਈਆਂ 30 ਮਈ, 1979 ਨੂੰ ਕਿਸੇ ਹੋਰ ਦੇ ਨਾਂ ਤੇ 100 ਗੋਲੀਆਂ ਮੈਥੇਡਰੀਨ ਦੀਆਂ ਲਈਆਂ। ਫੇਰ 180 ਗੋਲੀਆਂ ਲਈਆਂ ਅਤੇ 30 ਅਪਰੈਲ, 1979 ਨੂੰ ਇਹ ਹੀ ਗੋਲੀਆਂ ਫੇਰ ਲਈਆਂ। ਇਹ ਗੋਲੀਆਂ ਜਿਸ ਕੰਮ ਲਈ ਇਸਤੇਮਾਲ ਹੁੰਦੀਆਂ ਹਨ ਉਸ ਬਿਮਾਰੀ ਦਾ ਇਹ ਇਲਾਜ ਵੀ ਨਹੀਂ ਕਰਦਾ। ਇਸ ਡਾਕਟਰ ਨੇ ਕਾਫੀ ਘਪਲੇਬਾਜ਼ੀ ਕੀਤੀ ਹੈ। ਕੀ ਇਸ ਬਾਰੇ ਤੁਹਾਡੇ ਕੋਲ ਸ਼ਿਕਾਇਤ ਆਈ ਹੋਈ ਹੈ ਕਿ ਨਹੀਂ?

ਮੰਤਰੀ: ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਸਵਾਲ ਦਾ ਜਵਾਬ ਦੇ ਦਿੱਤਾ ਹੈ ਔਰ ਹੁਣ ਅਗਰ ਹੋਰ ਕੋਈ ਇਨਫਰਮੇਸ਼ਨ ਇਹ ਲੈਣਾ ਚਾਹੁੰਦੇ ਹਨ ਤਾਂ ਇਹ ਅਲਹਿਦਾ ਸਵਾਲ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ।

---

## Case of Embezzlement of Rs. 15 lakhs in Nazool Branch in Deputy Commissioner's Office, Amritsar

***898. Giani Arjan Singh Litt (Put by Sardar Dalip Singh Pandhi) :** Will the Minister for Revenue be pleased to state :—

(a) whether any case of embezzlement of Rs. 15 lakhs in the Nazool Branch of the Deputy Commissioner, Amritsar's Office was registered on 8th July, 1977 as FIR No. 115 ; if so, the details of the case ;

(b) whether any Government employees were suspended in connection with the said case ; if so, their names and ranks ;

(c) whether the investigation of the case was completed before 30th April, 1981 ; if so, when ; if not, the reasons therefor ;

(d) whether any persons have been arrested in this case and sent up for trial in the Court ; if so, their list with full addresses ;

(e) if the answer to part (d) be in the negative, the present position of the case ?

**Sardar Beant Singh :** (a) A case under Section 409 I.P.C., against Shri Surjit Rai Kapur, the then District Nazir of Deputy Commissioner's Office, Amritsar, was registered *vide* F.I.R. No. 215 (not 115), dated 8th July, 1977 for the alleged embezzlement of Rs. 439,035.06 Paise.

(b) Yes, Shri Surjit Rai Kapur, the then District Nazir, was placed under suspension.

(c) No, S. S. P. has reported to D.C. Amritsar on 11th August, 1981 that the investigation has now been completed and the challans are likely to be put up in the court shortly.

(d) and (e) Yes, Shri Surjit Rai Kapur, the then District Nazir, was arrested and sent up to the Judicial Lock-up. He was, however, released on bail by the competent court.

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਨੂੰ ਅਥਾਰਿਟੀ ਮਿਲੀ ਹੋਈ ਹੈ। ਵਜ਼ੀਰ ਸਾਹਿਬ ਨੇ ਕਿਹਾ ਹੈ ਕਿ......

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ**: ਸਪੀਕਰ ਸਾਹਿਬ, ਪਾਂਧੀ ਸਾਹਿਬ ਐਵੇਂ ਹਾਊਸ ਦਾ ਟਾਈਮ ਜ਼ਾਇਆ ਕਰ ਰਹੇ ਹਨ। ਅਸੀਂ ਵੀ ਸਵਾਲ ਕਰਨੇ ਹਨ। ਜੋ ਵਜ਼ੀਰ ਸਾਹਿਬ ਨੇ ਕਿਹਾ ਹੈ ਉਹ ਸਾਰੇ ਮੈਂਬਰ ਸਾਹਿਬਾਨ ਨੇ ਸੁਣ ਲਿਆ ਹੈ। ਤੁਸੀਂ ਅਗਲੀ ਗੱਲ ਕਰੋ। ਤੁਸੀਂ ਉਸੇ ਗੱਲ ਨੂੰ ਰਪੀਟ ਕਰੀ ਜਾ ਰਹੇ ਹੋ।

**Sardar Dalip Singh Pandhi :** Mr. Speaker, I seek your protection, Sir.

**Shri Gopal Krishan Chatrath :** We want also to be protected.

**Sardar Dalip Singh Pandhi :** He is not in the Chair. He is not the Speaker. You, Mr. Speaker, please protect us.

ਸਪੀਕਰ ਸਾਹਿਬ, ਇਥੇ ਬੜਾ ਘਪਲਾ ਹੋਇਆ ਹੈ ਅਤੇ ਰਿਪੋਰਟ ਦਰਜ ਹੋ ਗਈ ਹੈ ਅਤੇ ਵਜ਼ੀਰ ਸਾਹਿਬ ਨੇ ਦਰੁਸਤੀ ਕਰਵਾ ਦਿੱਤੀ ਹੈ। ਹੁਣ ਇਹ ਕਦੋਂ ਤਕ ਚਲਾਨ ਪੇਸ਼ ਹੋ ਜਾਣਗੇ ? ਇਸ ਤਰ੍ਹਾਂ ਦੇ ਕੇਸਿਜ਼ ਦੀ ਰੋਕਥਾਮ ਲਈ ਸਰਕਾਰ ਕੀ ਉਪਰਾਲੇ/ਸਟੈਪਸ ਲੈ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਾਂਧੀ ਸਾਹਿਬ ਦੀ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਇਸ ਅਫਸਰ ਦੇ ਖਿਲਾਫ ਹੋਰ ਮਾੜੇ ਕਾਰਨਾਮੇ ਸਰਕਾਰ ਦੇ ਸਾਹਮਣੇ ਆਏ ਸਨ ਅਤੇ ਇਸ ਅਫਸਰ ਨੂੰ ਸਰਕਾਰ ਨੇ ਜ਼ਬਰੀ ਰਿਟਾਇਰ ਕਰ ਦਿਤਾ ਹੈ। ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਇਸ ਤਰ੍ਹਾਂ ਦੇ ਅਫਸਰਾਂ ਦੇ ਖਿਲਾਫ ਸਖਤ ਕਦਮ ਚੁੱਕਣ ਦਾ ਫੈਸਲਾ ਕੀਤਾ ਹੋਇਆ ਹੈ ਅਤੇ ਐਕਸ਼ਨ ਲੈ ਰਹੀ ਹੈ।

## Promotion of Head Teachers, Centre Head Teachers, and B.E.Os.

***907. (1) Comrade Kulwant Singh**
**(2) Comrade Sarwan Singh Cheema** } Will the Minister for Education be pleased to state whether the Government have decided to promote Head Teachers, Centre Head Teachers and B.E.Os. from amongst the Primary School Teachers ; if so, the time by which such promotions are likely to be made ?

**Sardar Harcharan Singh Ajnala :** Yes please. J.B.T. teachers are already being promoted as Block Primary

[Education Minister]

Education Officers. Matter regarding promotion of J.B.T. Teachers as Head-Teachers and Centre Head Teachers is under the active consideration of the Government.

**ਕਾਮਰੇਡ ਸਰਵਣ ਸਿੰਘ ਚੀਮਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ। ਕੀ ਇਹ ਕੋਈ ਡੇਟ ਜਾਂ ਮਹੀਨਾ ਦੇਣ ਲਈ ਤਿਆਰ ਹਨ ਕਿ ਉਦੋਂ ਤਕ ਇਨ੍ਹਾਂ ਟੀਚਰਾਂ ਨੂੰ ਤਰੱਕੀ ਦੇ ਦਿੱਤੀ ਜਾਵੇਗੀ ਜਾਂ ਫੇਰ ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੀ ਰਹੇਗਾ ?

**ਮੰਤਰੀ**: ਸਪੀਕਰ ਸਾਹਿਬ, ਇਹ ਮਾਮਲਾ ਬੜਾ ਗੰਭੀਰ ਅਤੇ ਵੱਡਾ ਹੈ ਅਤੇ ਇਸ ਵਿਚ ਫਾਈਨੈਂਸ਼ਲ ਇੰਪਲੀਕੇਸ਼ਨਾਂ ਹਨ। ਅਸੀਂ ਸਾਰੀ ਚੀਜ਼ ਨੂੰ ਚੰਗੀ ਤਰ੍ਹਾਂ ਨਾਲ ਵਿਚਾਰ ਕਰ ਰਹੇ ਹਾਂ। ਮੈਂ ਹਾਊਸ ਵਿਚ ਕੋਈ ਗਲਤ ਬਿਆਨੀ ਨਹੀਂ ਕਰਨਾ ਚਾਹੁੰਦਾ। ਮੈਂ ਮਹੀਨਾ ਇਸ ਕਰਕੇ ਨਹੀਂ ਦੱਸ ਸਕਦਾ ਕਿਉਂਕਿ ਹੋ ਸਕਦਾ ਹੈ ਕਿ ਉਸ ਮਹੀਨੇ ਵਿਚ ਇਹ ਮਾਮਲਾ ਨਾ ਨਿਪਟ ਸਕੇ, ਫੇਰ ਇਹ ਗੱਲ ਆ ਜਾਂਦੀ ਹੈ ਕਿ ਮਨਿਸਟਰ ਸਾਹਿਬ ਨੇ ਜਵਾਬ ਗਲਤ ਦਿਤਾ ਹੈ। ਕਿਉਂਕਿ ਟਾਈਮ ਲਗਾਣ ਵਿਚ 19-21 ਹੋ ਜਾਂਦੀ ਹੈ, ਮੈਂ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਇਹ ਮਾਮਲਾ ਸਰਕਾਰ ਦੇ ਐਕਟਿਵ ਕੰਸਿਡਰੇਸ਼ਨ ਹੈ ਅਤੇ ਬਹੁਤ ਜਲਦੀ ਹੀ ਪ੍ਰਾਇਮਰੀ ਡਾਇਰੈਕਟੋਰੇਟ ਮੁਕੰਮਲ ਕਰ ਦੇਵਾਂਗੇ। ਅਗੇ ਅਸੀਂ ਡੀ.ਪੀ.ਆਈ. (ਪ੍ਰਾਇਮਰੀ) ਦੀ ਪੋਸਟਿੰਗ ਕੀਤੀ ਹੈ। ਬਲਾਕ ਐਜੂਕੇਸ਼ਨ ਅਫਸਰ ਹੁਣ ਐਪੁਆਇੰਟ ਹੋ ਰਹੇ ਹਨ। ਪੋਸਟਿੰਗ ਦਾ ਨੰਬਰ ਬਹੁਤ ਜ਼ਿਆਦਾ ਹੈ ਸੀਨੀਅਰ ਹੈਡ ਟੀਚਰਜ਼ 1500 ਅਤੇ ਹੈਡ ਟੀਚਰਜ਼ 8238 ਹਨ। ਸਪੀਕਰ ਸਾਹਿਬ, ਪ੍ਰਾਇਮਰੀ ਡਾਇਰੈਕਟੋਰੇਟ ਬਣਾਉਣ ਦਾ ਕ੍ਰੈਡਿਟ ਸਰਦਾਰ ਦਰਬਾਰਾ ਸਿੰਘ ਮੁੱਖ ਮੰਤਰੀ ਜੀ ਨੂੰ ਜਾਂਦਾ ਹੈ ਜਿਨ੍ਹਾਂ ਨੇ ਆਪਣੀ ਹੋਂਦ ਵਿਚ ਮੁਕੰਮਲ ਕੀਤਾ।

**ਕਾਮਰੇਡ ਕੁਲਵੰਤ ਸਿੰਘ** : ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੈਡ ਟੀਚਰਜ਼/ਸੈਂਟਰ ਹੈਡ ਟੀਚਰਜ਼ ਦੀ ਬੜੀ ਦੇਰ ਤੋਂ ਮੰਗ ਚਲੀ ਆ ਰਹੀ ਹੈ। ਇਸ ਲਈ ਇਹ ਮੰਗ ਕਦੋਂ ਤਕ ਪੰਜਾਬ ਸਰਕਾਰ ਪੂਰੀ ਕਰ ਦੇਵੇਗੀ? ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਐਕਟਿਵ ਕੰਸੀਡਰੇਸ਼ਨ ਹੈ। ਐਕਟਿਵ ਕੰਸੀਡਰੇਸ਼ਨ ਕਿਤਨੇ ਚਿਰ ਦੀ ਹੁੰਦੀ ਹੈ ?

**ਸ੍ਰੀ ਸਪੀਕਰ** : ਮੰਤਰੀ ਜੀ ਨੇ ਕਿਹਾ ਹੈ ਕਿ ਜਲਦੀ ਕਰਾਂਗੇ।

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਇਹ ਹੈਡ ਟੀਚਰਜ਼/ਸੈਂਟਰ ਹੈਡ ਟੀਚਰਜ਼ ਦਾ ਮਾਮਲਾ ਬੜੀ ਦੇਰ ਤੋਂ ਚਲਦਾ ਆ ਰਿਹਾ ਹੈ। ਤੁਸੀਂ ਇਸ ਬਾਰੇ ਫੈਸਲਾ ਕਰ ਦਿੱਤਾ ਹੈ ਅਤੇ ਇਹ ਚੀਜ਼ ਅਖਬਾਰਾਂ ਵਿਚ ਵੀ ਆਈ ਹੈ ਕਿ ਸੀਨੀਅਰ ਹੈਡ ਟੀਚਰਜ਼ ਅਤੇ ਹੈਡ ਟੀਚਰਜ਼ ਬਣਾ ਦਿੱਤੇ ਹਨ। ਲੋਕ ਆਪਣੇ ਦਫ਼ਤਰਾਂ ਵਿਚ ਤਕਦੇ ਹਨ ਕਿ ਲਿਸਟ ਆਈ, ਅੱਜ ਆਈ, ਕਲ੍ਹ ਆਈ ਪਰ ਮਨਿਸਟਰ ਸਾਹਿਬ ਨੇ ਕਹਿ ਦਿੱਤਾ ਕਿ ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਜਵਾਬ ਡੀਟੇਲ ਵਿਚ ਦਿੱਤਾ ਹੈ ਔਰ ਠੇਠ ਪੰਜਾਬੀ ਵਿਚ ਦਿੱਤਾ ਹੈ ਜਿਸ ਦਾ ਫੈਸਲਾ ਪਿਛਲੀ ਸਰਕਾਰ ਤਿੰਨਾਂ ਸਾਲਾਂ ਵਿਚ ਨਹੀਂ ਕਰ ਸਕੀ। ਉਸ ਦਾ ਫੈਸਲਾ ਅਸੀਂ ਕਰ ਦਿੱਤਾ ਹੈ। ਹੈਡ ਟੀਚਰਜ਼/ਸੈਂਟਰ ਹੈਡ ਟੀਚਰਜ਼ ਦੀਆਂ ਲਿਸਟਾਂ ਬਣ ਰਹੀਆਂ ਹਨ ਅਤੇ ਸ਼ੀਘਰ ਹੀ ਇਨ੍ਹਾਂ ਦੀ ਪੋਸਟਿੰਗ ਹੋ ਜਾਵੇਗੀ।

———

**Enquiry into the functioning of Punjab State Electronics Development and Production Corporation**

***872. Sardar Dalip Singh Pandhi :** Will the Chief Minister be pleased to state whether an inquiry was conducted into the functioning of the Punjab State Electronics Development and Production Corporation ; during the last 5 years; if so, the details of findings of the Inquiry Officer and the action taken thereon ?

**ਸਰਦਾਰ ਦਰਬਾਰਾ ਸਿੰਘ :** ਇਕ ਸਟੇਟਮੈਂਟ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ।

ਸਟੇਟਮੈਂਟ

ਇਸ ਕਾਰਪੋਰੇਸ਼ਨ ਦੇ ਬੋਰਡ ਆਫ ਡਾਇਰੈਕਟਰਜ਼ ਨੇ ਆਪਣੀ ਮਿਤੀ 27 ਮਾਰਚ, 1980 ਨੂੰ ਹੋਈ 18ਵੀਂ ਮੀਟਿੰਗ ਵਿਚ ਕਾਰਪੋਰੇਸ਼ਨ ਦੀ ਪਲੈਨਿੰਗ, ਪਰਫਾਰਮੈਂਸ, ਵਧਣਫੁਲਣ ਅਤੇ ਕੰਮਕਾਰ ਅਤੇ ਹੋਰ ਕਾਰਵਾਈਆਂ ਇਸ ਦੀਆਂ ਸਬਸਿਡੀਅਰੀ ਕੰਪਨੀਆਂ ਸਹਿਤ ਮਿਤੀ 31 ਮਾਰਚ, 1980 ਤਕ ਘੋਖਣ ਲਈ ਇਕ ਕਮੇਟੀ ਨਿਯੁਕਤ ਕੀਤੀ ਸੀ। ਇਸ ਕਮੇਟੀ ਦੀ ਰਿਪੋਰਟ ਨੂੰ ਵਿਚਾਰਣ ਉਪਰੰਤ ਬੋਰਡ ਆਫ ਡਾਇਰੈਕਟਰਜ਼ ਨੇ ਮੈਨੇਜਿੰਗ ਡਾਇਰੈਕਟਰ ਨੂੰ ਕੱਢ ਦਿਤੇ ਜਾਣ, ਕਾਰਪੋਰੇਸ਼ਨ ਦੀ ਇਕ ਸਪੈਸ਼ਲ ਆਡਿਟ ਕਰਵਾਏ ਜਾਣ ਅਤੇ ਕੰਮ ਕਾਰ ਲਈ ਇਕ ਮੈਨੇਜਮੈਂਟ ਕਮੇਟੀ ਬਣਤਰ ਦੀ ਸਿਫਾਰਸ਼ ਕੀਤੀ ਸੀ। ਮੈਨੇਜਿੰਗ ਡਾਇਰੈਕਟਰ ਦੀ ਨਿਯੁਕਤੀ ਦੀਆਂ ਸ਼ਰਤਾਂ ਮੁਤਾਬਿਕ ਉਨ੍ਹਾਂ ਨੂੰ ਸੇਵਾ ਨਵਿਰਤ ਕੀਤੇ ਜਾਣ ਸਬੰਧੀ ਸਰਕਾਰ ਵਲੋਂ 3 ਮਹੀਨੇ ਦਾ ਨੋਟਿਸ ਦਿਤਾ ਗਿਆ ਸੀ। ਪਰੰਤੂ ਉਨ੍ਹਾਂ ਦੀ ਪ੍ਰਤਿਬੇਨਤੀ ਪ੍ਰਾਪਤ ਹੋਣ ਤੇ ਅਤੇ ਉਨ੍ਹਾਂ ਨੂੰ ਸੁਣਵਾਈ ਦਿਤੇ ਜਾਣ ਤੇ ਇਸ ਮਾਮਲੇ ਨੂੰ ਮੁੜ ਵਿਚਾਰਿਆ ਗਿਆ ਸੀ। ਕਿਉਂ ਜੋ ਇਹ ਪਾਇਆ ਗਿਆ ਕਿ ਉਸ ਵਿਰੁਧ ਭ੍ਰਿਸ਼ਟਾਚਾਰ ਜਾਂ ਗਲਤ ਕਾਰਵਾਈਆਂ ਸਬੰਧੀ ਕੋਈ ਦੋਸ਼ ਨਹੀਂ ਹੈ ਅਤੇ ਇਹ ਤੱਥ ਕਿ ਕਾਰਪੋਰੇਸ਼ਨ ਦੀਆਂ ਸਬਸਿਡੀਅਰੀ ਕੰਪਨੀਆਂ ਹਾਲੇ ਬਾਲ ਅਵਸਥਾ ਵਿਚ ਹੀ ਹਨ, ਉਨ੍ਹਾਂ ਨੂੰ ਦਿਤਾ ਗਿਆ ਨੋਟਿਸ ਵਾਪਿਸ ਲੈ ਲਿਆ ਗਿਆ ਸੀ। ਮੈਨੇਜਿੰਗ ਡਾਇਰੈਕਟਰ ਦੀ ਪਰਫਾਰਮੈਂਸ ਬਾਰੇ ਨਵੇਂ ਸਿਰੇ ਤੋਂ ਮੁੜ ਰੀਵਿਊ ਕੀਤਾ ਜਾਣਾ ਹੈ ਜਿਸ ਦੇ ਅਧਾਰ ਤੇ ਅਗਲੇਰੀ ਕਾਰਵਾਈ ਕੀਤੀ ਜਾਣੀ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਇਸ ਵਿਚ ਦੱਸਿਆ ਹੈ ਕਿ ਇੱਕ ਕਾਰਪੋ-ਰੇਸ਼ਨ ਸੀ। 27 ਮਾਰਚ, 1980 ਨੂੰ ਮੀਟਿੰਗ ਹੋਈ ਸੀ। ਇੱਕ ਤਾਂ ਮੈਂ ਮੁਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੈਨੇਜਿੰਗ ਡਾਇਰੈਕਟਰ ਦਾ ਨਾਂ ਕੀ ਸੀ? ਦੂਸਰਾ ਜਿਹੜੇ ਚਾਰਜ ਸਾਬਤ ਨਹੀਂ ਹੋਏ, ਉਸ ਦਾ ਵੇਰਵਾ ਦੱਸਿਆ ਜਾਵੇ ਅਤੇ ਹੁਣ ਫਰਦਰ ਕੀ ਸਟੈਪਸ ਚੁਕੇ ਜਾ ਰਹੇ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਟੇਟਮੈਂਟ ਵਿਚ ਸਾਫ ਤੌਰ ਤੇ ਦੱਸਿਆ ਗਿਆ ਹੈ। ਬਾਕੀ ਐਮ. ਡੀ. ਦਾ ਨਾਂ ਲੈਣਾ ਕੋਈ ਜ਼ਰੂਰੀ ਨਹੀਂ ਹੈ ਸਿਰਫ ਆਫਿਸ ਦਾ ਨਾਂ ਲੈਣਾ ਹੀ ਕਾਫੀ ਹੈ। ਇਸ ਕੇਸ ਤੇ ਵਿਚਾਰ ਕੀਤਾ ਗਿਆ ਸੀ ਅਤੇ ਪਰਸਨਲੀ ਹੀਅਰਿੰਗ ਚੀਫ ਸੈਕਟਰੀ ਸਾਹਿਬ ਨੇ ਦਿੱਤੀ। ਕੋਈ ਖਾਸ ਠੋਸ ਸਬੂਤ ਨਹੀਂ ਨਿਕਲਿਆ ਫਿਰ ਵੀ ਇਹ ਕਿਹਾ ਕਿ ਦੁਬਾਰਾ ਰਿਵਿਊ ਕਰ ਲਵਾਂਗੇ।

**ਸਰਦਾਰ ਦਲੀਪ ਸਿੰਘ ਪਾਂਧੀ :** ਮੁੱਖ ਮੰਤਰੀ ਜੀ ਇਹ ਦੱਸਣ ਕਿ ਕੀ ਕਾਰਪੋਰੇਸ਼ਨ ਦਾ ਕੰਮ ਤਸੱਲੀ-ਬਖਸ਼ ਹੋ ਰਿਹਾ ਹੈ, ਜੇ ਨਹੀਂ, ਤਾਂ ਇਸ ਦੇ ਕੀ ਕਾਰਨ ਹਨ? ਇਸ ਨੂੰ ਬਿਹਤਰ ਬਨਾਉਣ ਲਈ ਕੀ ਸਟੈਪਸ ਚੁਕੇ ਜਾ ਰਹੇ ਹਨ ? ਪਿਛਲੇ ਪੰਜ ਸਾਲਾਂ ਵਿਚ ਕੀ ਪ੍ਰਬੰਧ ਕੀਤੇ ਗਏ ਹਨ?

ਮੁੱਖ ਮੰਤਰੀ : ਸਪੀਕਰ ਸਾਹਿਬ, ਪਿਛਲੇ ਪੰਜ ਸਾਲਾਂ ਵਿਚ ਕੀ ਪ੍ਰਬੰਧ ਕੀਤੇ ਗਏ ਹਨ; ਇਹ ਇਸ ਵੇਲੇ ਨਹੀਂ ਦੱਸਿਆ ਜਾ ਸਕਦਾ। ਅਸੀਂ ਉਥੇ ਇਕ ਐਕਸਪਰਟ ਸੱਜਣ ਲਗਾਕੇ ਊਣਤਾਈਆਂ ਦੂਰ ਕਰਨ ਵਾਸਤੇ ਕੋਸ਼ਿਸ਼ ਕਰ ਰਹੇ ਹਾਂ। ਉਸਦੀ ਬਹੁਤ ਜਲਦੀ ਐਪੁਆਇੰਟਮੈਂਟ ਹੋ ਜਾਵੇਗੀ?

---

## Introduction of System of Pre-paid Octroi before issuing Excise Permit

***878. Shri Gopal Krishan Chatrath :** Will the Chief Minister be pleased to state whether there is any proposal under the consideration of the Government to introduce the system of pre-paid octroi receipt before issuing an excise permit ; if so, the time by which the same is likely to be finalised ?

**Sardar Darbara Singh :** No Sir.

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਕਿਸੇ ਸ਼ਰਾਬ ਦੇ ਠੇਕੇਦਾਰ ਨੂੰ ਕੋਈ ਪਰਮਿਟ ਦਿੱਤਾ ਜਾਂਦਾ ਹੈ ਤਾਂ ਕੀ ਇਹ ਗੌਰਮਿੰਟ ਆਫੀਸਰਜ਼ ਦੀ ਡਿਊਟੀ ਨਹੀਂ ਕਿ ਉਹ ਇਸ ਗੱਲ ਨੂੰ ਅਸਰਟੇਨ ਕਰਨ ਕਿ ਸ਼ਰਾਬ ਜਿਸ ਠੇਕੇ ਵਾਸਤੇ ਦਿੱਤੀ ਗਈ ਹੈ ਕੀ ਉਥੇ ਹੀ ਪਹੁੰਚੀ ਹੈ; ਵਾਕਿਆ ਹੀ ਉਸੇ ਸ਼ਹਿਰ ਵਿਚ ਪਹੁੰਚੀ ਹੈ ਅਤੇ ਮਿਊਂਨਸੀਪਲ ਕਮੇਟੀ ਨੂੰ ਟੈਕਸ ਪੇ ਕੀਤਾ ਹੈ; ਉਹ ਮਿਊਸੀਪਲ ਕਮੇਟੀ ਦੀ ਚੁੰਗੀ ਦੀ ਰਸੀਦ ਵਿਖਾਵੇ ਤਾਂਕਿ ਸਹੀ ਗੱਲ ਦਾ ਪਤਾ ਲਗ ਸਕੇ ਕਿ ਸ਼ਰਾਬ ਜਿਸ ਸ਼ਹਿਰ ਵਾਸਤੇ ਦਿਤੀ ਗਈ ਸੀ, ਉਸ ਸ਼ਹਿਰ ਵਿਚ ਸਰਾਬ ਪਹੁੰਚੀ ਹੈ ਜਾਂ ਨਹੀਂ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਫੈਸਲਾ ਇਹੀ ਹੈ ਕਿ ਐਕਸਾਈਜ਼ ਐਂਡ ਟੈਕਸੇਸ਼ਨ ਵਾਲੇ ਜਦੋਂ ਕਿਸੇ ਸ਼ਹਿਰ ਲਈ ਪਰਮਿਟ ਇਸ਼ੂ ਕਰਦੇ ਹਨ ਤਾਂ ਉਸ ਦੀ ਕਾਪੀ ਮਿਊਂਸੀਪਲ ਕਮੇਟੀ ਨੂੰ ਨਾਲ ਹੀ ਭੇਜ ਦਿੰਦੇ ਹਨ। ਜੇਕਰ ਉਹ ਮਿਊਸੀਪਲ ਕਮੇਟੀ ਨੂੰ ਟੈਕਸ ਪੇ ਨਹੀਂ ਕਰਦਾ ਤਾਂ ਉਸਦੇ ਖਿਲਾਫ ਐਕਸ਼ਨ ਲਿਆ ਜਾ ਸਕਦਾ ਹੈ?

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ:** ਮੈਂ ਸੀ. ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਚ ਹੈ ਕਿ ਅਗਰ ਸਰਵੇ ਕਰਾਇਆ ਜਾਵੇ ਜਿਤਨੇ ਸ਼ਰਾਬ ਦੇ ਪਰਮਿਟ ਇਸ਼ੂ ਹੁੰਦੇ ਹਨ ਉਸ ਦਾ 5 ਤੋਂ ਵਧ ਆਕਟਰਾਏ ਮਿਊਂਸੀਪਲ ਕਮੇਟੀ ਨੂੰ ਪੇ ਨਹੀਂ ਹੁੰਦਾ ? ਕੀ ਇਸ ਗੱਲ ਨੂੰ ਸ਼ਰਟਨ ਬਣਾਉਣ ਲਈ ਕਿ ਮਿਊਂਸੀਪਲ ਕਮੇਟੀ ਨੂੰ ਪੂਰਾ ਆਕਟਰਾਏ ਮਿਲੇ, ਉਸ ਲਈ ਮੁੱਖ ਮੰਤਰੀ ਜੀ ਕੋਈ ਉਪਰਾਲਾ ਕਰਨਗੇ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਵਾਜਹ ਤੌਰ ਤੇ ਅਰਜ਼ ਕੀਤੀ ਹੈ ਕਿ ਜਦੋਂ ਪਰਮਿਟ ਇਸ਼ੂ ਹੁੰਦੇ ਹਨ ਤਾਂ ਉਸਦੀ ਇਕ ਪਰਤ ਮਿਊਂਸੀਪਲ ਕਮੇਟੀ ਜਾਂ ਕਾਰਪੋਰੇਸ਼ਨ ਪਾਸ ਆ ਜਾਵੇਗੀ ਤਾਂਕਿ ਉਹ ਉਸਦਾ ਜਵਾਬ ਦੇ ਸਕਣ। ਜੇਕਰ ਆਕਟਰਾਏ ਨਹੀਂ ਦਿੰਦੇ ਤਾਂ ਉਸ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ।

**ਸ਼੍ਰੀ ਸੇਵਾ ਰਾਮ :** ਸਪੀਕਰ ਸਾਹਿਬ, ਕੀ ਮੁੱਖ ਮੰਤਰੀ ਜੀ ਪਿਛਲੇ ਪੰਜ ਸਾਲਾਂ ਵਿਚ ਜਿਤਨੇ ਪਰਮਿਟ ਕੱਟੇ ਗਏ ਹਨ ਅਤੇ ਚੁੰਗੀ ਟੈਕਸ ਦਿੱਤੇ ਗਏ ਹਨ , ਇਸਦੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ਕਿ ਟੈਕਸ ਦੀ ਈਵੇਜਨ ਤਾਂ ਨਹੀਂ ਹੋਈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨਕੁਆਇਰੀ ਤੋਂ ਪਹਿਲਾਂ ਸਾਰੀ ਚੀਜ਼ ਦੇਖ ਲਈਏ ਕਿ ਕਿਤਨਾ ਟੈਕਸ ਆਇਆ ਹੈ। ਉਸ ਦਾ ਸਾਰਾ ਹਿਸਾਬ ਕਿਤਾਬ ਦੇਖ ਕੇ ਹੀ ਬਾਅਦ ਵਿਚ ਦੇਖਿਆ ਜਾ ਸਕਦਾ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਇਥੇ ਹਾਊਸ ਵਿਚ ਕਿਹਾ ਗਿਆ ਹੈ ਕਿ 5 . ਤੋਂ ਵੱਧ ਆਕਟ ਰਾਏ ਮਿਊਨਿਸਪਲ ਕਮੇਟੀਆਂ ਨੂੰ ਨਹੀਂ ਮਿਲਦਾ। ਸ੍ਰੀ ਸੇਵਾ ਰਾਮ ਨੇ ਵੀ ਕਿਹਾ ਹੈ ਕਿ ਪਿਛਲੇ ਪੰਜ ਸਾਲਾਂ ਤੋਂ ਕਿਤਨੇ ਪਰਮਿਟ ਇਸ਼ੂ ਕੀਤੇ ਗਏ ਹਨ ਅਤੇ ਕਿਤਨੀ ਚੂੰਗੀ ਵਸੂਲ ਹੋਈ ਹੈ। ਜੇਕਰ ਟੈਕਸ ਦੀ ਈਵੇਜ਼ਨ ਕੀਤੀ ਗਈ ਹੈ ਤਾਂ ਉਸ ਨੂੰ ਕੀ ਸਜ਼ਾ ਮੁੱਖ ਮੰਤਰੀ ਜੀ ਦੇਣਗੇ? ਕੀ ਮੁੱਖ ਮੰਤਰੀ ਜੀ ਇਸ ਗੱਲ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਪਿਛਲੇ ਪੰਜ ਸਾਲ ਦੀ ਗੱਲ ਕੀਤੀ ਹੈ ਕਿ ਕਿਤਨੇ ਪਰਮਿਟ ਕੱਟੇ ਗਏ ਹਨ ਅਤੇ ਉਨ੍ਹਾਂ ਦੀ ਚੂੰਗੀ ਲਈ ਗਈ ਹੈ ਜਾਂ ਨਹੀਂ। ਇਸ ਤਰ੍ਹਾਂ ਇਹ ਸਾਰਾ ਲੈਬੋਰੀਅਸ ਕੰਮ ਹੈ। ਜੇ ਤੁਸੀਂ ਮਜ਼ਬੂਰ ਕਰੋਗੇ ਤਾਂ ਦੇਖ ਲੈਂਦੇ ਹਾਂ।

---

## Collection of Entertainment Tax in the Cities of Amritsar, Jullundur and Ludhiana

***879. Shri Gopal Krishan Chatrath :** Will the Chief Minister be pleased to state the amount of entertainment tax collected monthwise from each Cinema House in the cities of Amritsar, Jullundur and Ludhiana during the period from July, 1980 to 31st March, 1981, together with the seating capacity of each cinema ?

**Sardar Darbara Singh :** A statement containing the requisite information is placed on the Table of the House.

**Statement showing collection of Entertainment Tax month-wise from each Cinema House in the Cities of Amritsar, Jullundur and Ludhiana from July, 1980 to 31st March, 1981 together with the seating capacity of each Cinema**

*Amount of Entertainment Tax collected month-wise*

| Serial No. | District | Seating Capacity | July, 1980 | August, 1980 | September, 1980 | October, 1980 | November, 1980 | December, 1980 | January, 1981 | February, 1981 | March, 1981 |
|---|---|---|---|---|---|---|---|---|---|---|---|
| | | | Rs | Rs | Rs | Rs | Rs | Rs | Rs | Rs | Rs |
| | **Amritsar** | | | | | | | | | | |
| 1. | Annam .. | 1,305 | 89,000 | 1,66,750 | 1,41,000 | 1,55,000 | 91,500 | 2,35,000 | 99,000 | 95,000 | 2,35,000 |
| 2. | Adarsh .. | 1,124 | 2,91,600 | 1,11,700 | 5,84,000 | .. | 1,18,000 | 67,100 | 1,54,400 | 69,100 | 42,000 |
| 3. | Ashoka .. | 452 | 18,520 | 29,520 | 33,400 | 34,200 | 23,520 | 44,200 | 24,600 | 30,800 | 21,680 |
| 4. | Amrit .. | 466 | 4,000 | 4,450 | 3,800 | 2,350 | 6,900 | 15,000 | 3,700 | 2,400 | 3,800 |
| 5. | Chandan Palace | 906 | 12,000 | 9,000 | 7,000 | 21,000 | 6,600 | 19,950 | 20,200 | 3,000 | 8,500 |
| 6. | City Light .. | 749 | 14,200 | 14,000 | 21,600 | 48,900 | 20,400 | 16,600 | 21,000 | 29,900 | 41,100 |
| 7. | Chitra .. | 955 | 52,300 | 48,400 | 40,800 | 42,500 | 31,200 | 19,192 | 18,000 | 32,400 | 29,300 |
| 8. | Chanda .. | 778 | 57,600 | 33,000 | 33,500 | 44,500 | 70,000 | 18,000 | 65,800 | 44,000 | 41,800 |
| 9. | Satluj .. | 993 | 86,000 | 58,000 | 46,200 | 31,816 | 1,05,000 | 1,59,500 | 55,000 | 1,84,000 | 1,69,000 |
| 10. | Gagan .. | 999 | 71,300 | 47,000 | 58,500 | 60,000 | 31,500 | 31,600 | 76,050 | 53,600 | 20,600 |
| 11. | Krishna .. | 608 | 27,820 | 23,060 | 27,980 | 22,760 | 24,400 | 23,600 | 21,400 | 19,000 | 28,300 |
| 12. | Nandan .. | 1,540 | 1,02,100 | 44,600 | 74,000 | 57,000 | 1,68,200 | 68,200 | 76,900 | 60,250 | 1,24,200 |
| 13. | Nishat | 553 | 17,860 | 26,260 | 17,200 | 23,000 | 13,420 | 11,360 | 19,500 | 10,240 | 8,940 |
| 14. | Parkash .. | 868 | 25,260 | 65,980 | 38,820 | 1,37,593 | 1,39,712 | 53,164 | 49,461 | 41,560 | 44,600 |
| 15. | Raj .. | 566 | 21,800 | 25,800 | 30,000 | 20,100 | 23,700 | 17,052 | 20,300 | 19,400 | 22,500 |

| | | | | | | | | | | | |
|---|---|---|---|---|---|---|---|---|---|---|---|
| 16. | Regent .. | 755 | 37,200 | 15,000 | 32,200 | 53,500 | 67,700 | 25,000 | 30,000 | 35,100 | 25,100 |
| 17. | Sangam .. | 1,175 | 1,23,700 | 1,16,800 | 1,72,500 | 10,400 | 96,700 | 86,300 | 1,17,200 | 1,51,100 | 1,13,500 |
| 18. | New Rialto .. | 851 | Cinema remained closed during this period | | | | | | | | |
| 19. | Inder Palace .. | 702 | 50,200 | 38,900 | 35,900 | 21,700 | 42,550 | 11,400 | 24,820 | 11,200 | 42,200 |
| 20. | Maya .. | 977 | 8,000 | 6,500 | 8,200 | 18,350 | 20,400 | 8,100 | 8,100 | 30,600 | 38,600 |
| | **Jullundur** | | | | | | | | | | |
| 1. | Cine Payal .. | 910 | 1,07,100 | 1,27,200 | 75,800 | 52,000 | 51,500 | 70,690 | 1,02,000 | 74,000 | 37,000 |
| 2. | Lal Rattan .. | 1,156 | 2,37,000 | 1,23,400 | 59,000 | 1,12,000 | 1,28,000 | 80,100 | 1,41,000 | 96,000 | 2,17,000 |
| 3. | Mini Lal Rattan | 293 | 25,200 | 36,150 | 57,400 | 36,800 | 28,400 | 43,900 | 36,700 | 32,400 | 31,500 |
| 4. | Jyoti .. | 903 | 79,020 | 59 160 | 65,380 | 1,94,840 | 1,86,860 | 1,08,300 | 1,39,920 | 85,400 | 1,32,220 |
| 5. | Naz .. | 1,270 | 6,0090 | 1,07,620 | 77,500 | 1,20,680 | 95,800 | 1,12,850 | 68,700 | 2,20,600 | 3,10,800 |
| 6. | Prince .. | 999 | 1,38,100 | 1,61,700 | 87,200 | 1,26,900 | 97,100 | 1,85,000 | 79,800 | 82,200 | 1,13,800 |
| 7. | Narindera .. | 981 | 1,26,700 | 93,700 | 96,900 | 87,000 | 91,600 | 2,10,000 | 98,700 | 87,000 | 2,52,100 |
| 8. | Sant .. | 904 | 71,500 | 72,500 | 65,000 | 74,400 | 77,340 | 36,500 | 52,500 | 33,200 | 45,400 |
| 9. | Laxmi .. | 726 | 52,220 | 53,600 | 45,620 | 61,800 | 37,640 | 32,260 | 47,960 | 41,860 | 49,640 |
| 10. | Krishna .. | 496 | 13,300 | 17,900 | 13,000 | 14,400 | 8,850 | 8,950 | 6,750 | 11,200 | 1,900 |
| 11. | Hari Palace .. | 518 | 33,000 | 34,200 | 36,800 | 33,600 | 20,700 | 24,500 | 31,200 | 39,500 | 35,300 |
| 12. | Pritam .. | 1,135 | 60,860 | 83,990 | 55,320 | 60,540 | 55,340 | 44,980 | 57,820 | 46,640 | 47,520 |
| 13. | Seema .. | 963 | 46,700 | 49,300 | 36,020 | 45,100 | 34,300 | 54,800 | 32,400 | 35,500 | 63,760 |
| 14. | Satluj .. | 864 | 66,980 | 45,680 | 59,322 | 31,960 | 25,900 | 33,860 | 63,590 | 69,860 | 36,540 |

| Serial No. | District | Seating Capacity | July 1980 | August, 1980 | September, 1980 | October, 1980 | November, 1980 | December, 1980 | January, 1981 | February, 1981 | March, 1981 |
|---|---|---|---|---|---|---|---|---|---|---|---|
| | | | Rs | Rs | Rs | Rs | Rs | Rs | Rs | Rs | Rs |
| | **Ludhiana** | | | | | | | | | | |
| 1. | Raikhi .. | 890 | 90,286·40 | 93,287·35 | 9,082·55 | 66,650·30 | 1,03,137·40 | 83,244·25 | 1,09,987·20 | 88,323·45 | 83,195·55 |
| 2 | Nau Lakha .. | 913 | 67,178·80 | 1,30,745·45 | 1,05,105.15 | 97,749·60 | 58,325·10 | 85753·80 | 81637·80 | 89560·68 | 85,940·40 |
| 3, | Manju .. | 911 | 77,537·60 | 57,830·60 | 6,4042·40 | 71,075·30 | 1,17,168·00 | 86,523·50 | 90,331·20 | 1,01,953·70 | 74,347·90 |
| 4. | Laxmi Palace .. | 1,105 | 1,28,559·00 | 1,37,245·80 | 1,07,771·30 | 1,38,867·45 | 114,221·70 | 2,41,484·50 | 1,23264·95 | 79,364·75 | 1,07,337·55 |
| 5. | Adarash .. | 659 | 6,6292·00 | 81,809·50 | 57,429·25 | 62,406·50 | 57,602·50 | 57,653·25 | 62,039·00 | 66,057·50 | 70,991·25 |
| 6. | Novalty .. | 436 | 30,104·00 | 23,435·00 | 19,615·50 | 25,144·50 | 24,764·50 | 24,668·00 | 32,328·50 | 20,691·50 | 26,598·00 |
| 7. | Sangeet .. | 1,188 | 120,456·05 | 1,35413·85 | 2,84763·00 | 1,63,967·05 | 1,12,586·10 | 1,05,310·60 | 138,531·50 | 2,64,667·50 | 3,44,023·25 |
| 8. | Natraj .. | 840 | 67,163·40 | 69,371·90 | 63,154·40 | 56,341·70 | 74,859·70 | 56,804·30 | 46,170·10 | 41,264·90 | 59,372·40 |
| 9. | Arti .. | 1,224 | 92,000·00 | 71,000·00 | 1,37000·00 | 1,11,000·00 | 87,800·00 | 1,98,000·00 | 71000·00 | 77,000·00 | 1,63,000·00 |
| 10. | Preet .. | 1,179 | 1,65,000·00 | 1,30,000·00 | 1,52,000·00 | 1,34,000·00 | 1,24,000·00 | 1,09,000·00 | 1,23,000·00 | 1,46,000·00 | 3,10,000·00 |
| 11. | Dipak .. | 926 | 1,30,000·00 | 1,76,000·00 | 1,00,000·00 | 1,20,000·00 | 1,60000·00 | 1,01,000·00 | 1,20,000·00 | 1·04,000·00 | ·95,000·00 |
| 12. | Society .. | 854 | 90,600·00 | 7,9700·00 | 1,21,200·00 | 1,33,200·00 | 94,500·00 | 1,23,000·00 | 1,67,000·00 | 84,380·00 | 1,33,200·00 |
| 13. | Minerva .. | 462 | 30,200·00 | 43,400·00 | 35,800·00 | 42,600·00 | 32,900·00 | 35,400·00 | 35,320·00 | 42,400·00 | 42,000·00 |
| 14. | Chand .. | 1,298 | 1,13,400·00 | 1,10,000·00 | 1,10,000·00 | 1,15,000·00 | 80,000·00 | 80,000·00 | 2,26,000·00 | 90,000·00 | 17,300·00 |
| 15. | Mini Chand .. | 328 | 10,000·00 | 30,000·00 | 55,000·00 | 40,000·00 | 35,000·00 | 24,000·00 | 23,000·00 | 25,000·00 | 20,000·00 |
| 16. | Shingar Palace .. | 1,210 | 2,87,852·95 | 1,67,393·70 | 71,642·20 | 2,34,184·50 | 2,02,748·45 | 1·00964·45 | 1,17,595·500 | 1,11,251·50 | 162,794·50 |
| 17. | Mini Shingar | 288 | 31,281·25 | 46,394·25 | 49,075·25 | 36,124·75 | 26,336·90 | 53,035·05 | 36,199·75 | 27,639,40 | 30,019·95 |

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਕ ਸਿਨਮਾ ਜਿਹੜਾ ਨੰਬਰ 8 ਤੇ ਲਿਖਿਆ ਹੈ ਚੰਦਾ ਅਤੇ 9 ਤੇ ਪੜ੍ਹਿਆ ਨਹੀਂ ਜਾਂਦਾ (ਆਵਾਜ਼ਾਂ: ਇਹ ਸੂਰਜ ਹੈ। ) ਫਿਰ ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਚੰਦਾ ਅਤੇ ਸੂਰਜ ਦੇ ਮਾਲਕ ਟਿਕਟਾਂ 2 ਰੁਪਏ ਵਿਚ ਨਹੀਂ ਬਲਕਿ 20 ਰੁਪਏ, 50 ਰੁਪਏ ਅਤੇ 100 ਰੁਪਏ ਬਲੈਕ ਵਿਚ ਵੇਚਦੇ ਹਨ ਅਤੇ ਉਨ੍ਹਾਂ ਤੇ ਕੋਈ ਟੈਕਸ ਨਹੀਂ ਲਗਾਉਂਦੇ। ਕੀ ਮੁੱਖ ਮੰਤਰੀ ਜੀ ਇਸ ਗਲ ਦੀ ਇਨਕੁਆਇਰੀ ਕਰਨ ਲਈ ਤਿਆਰ ਹਨ?

**ਮੁੱਖ ਮੰਤਰੀ**: ਮੇਰੇ ਖਿਆਲ ਵਿਚ ਜੇ ਮੇਰੀ ਵਾਕਫੀਅਤ ਦਰੁੱਸਤ ਹੈ ਤਾਂ ਉਥੇ ਕਾਫੀ ਸਾਰੇ ਰੇਡਜ਼ ਹੋਏ ਹਨ। ਜੇਕਰ ਇਹ ਫਿਰ ਉਥੇ ਇਨਕੁਆਇਰੀ ਕਰਾਉਣਾ ਚਾਹੁੰਦੇ ਹਨ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੈ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਕਸਾਈਜ਼ ਦੀ ਚੋਰੀ ਦਾ ਸਵਾਲ ਆਇਆ ਹੈ। ਕੰਟੀਨਾਂ ਦੇ ਠੇਕਿਆਂ ਵਿਚ ਬੜੀ ਬਲੈਕ ਹੁਦੀ ਹੈ। ਉਥੇ ਅਡੱਲਟ੍ਰੇਟਿਡ ਸੋਡੇ ਵੇਚੇ ਜਾਂਦੇ ਹਨ । ਉਥੇ ਟਿਕਟਾਂ ਦੀ ਬਲੈਕ ਹੁੰਦੀ ਹੈ। ਇਸ ਲਈ ਕੋਈ ਚੈਕਿੰਗ ਨਹੀਂ ਹੁੰਦੀ ਹਾਲਾ ਕਿ ਡਿਸਟ੍ਰਿਕਟ ਐਡਮਨਿਸਟਰੇਸ਼ਨ ਨੂੰ ਕਾਫੀ ਪਾਵਰਜ਼ ਹਨ। ਇਸ ਲਈ ਸਿਨਮਿਆਂ ਵਿਚ ਜਾਣ ਵਾਲਿਆਂ ਨੂੰ ਕਾਫੀ ਦਿਕਤ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਹ ਗਰੀਬਾਂ ਵਾਸਤੇ ਇਕੋ ਹੀ ਐਂਟਰਟੇਨਮੈਂਟ ਦਾ ਸਾਧਨ ਹੈ । ਇਸ ਲਈ ਇੱਕ ਕਮੇਟੀ ਬਣਾਕੇ ਇਨ੍ਹਾਂ ਗਲਾਂ ਦੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ ਤਾਕਿ ਇਨ੍ਹਾਂ ਗਰੀਬ ਲੋਕਾਂ ਵਾਸਤੇ ਕੋਈ ਠੀਕ ਤਰ੍ਹਾਂ ਦਾ ਪ੍ਰਬੰਧ ਹੋ ਸਕੇ ?

**ਮੁੱਖ ਮੰਤਰੀ** : ਪ੍ਰਬੰਧ ਕਿਸ ਗਲ ਦਾ ਕਰਨਾ ਚਾਹੀਦਾ ਹੈ ਇਹ ਦੱਸਣ?

**ਪ੍ਰੋਫੈਸਰ ਦਰਬਾਰੀ ਲਾਲ** : ਅੰਮ੍ਰਿਤਸਰ ਵਿਖੇ ਜਦੋਂ ਮਾੜੀਆਂ ਪਿਕਚਰਾਂ ਦਿਖਾਈਆਂ ਜਾਂਦੀਆਂ ਹਨ ਤਾਂ ਉਨ੍ਹਾਂ ਦਾ ਰੈਵੇਨਿਊ ਜ਼ਿਆਦਾ ਹੁੰਦਾ ਹੈ ਪਰ ਜਦੋਂ ਉਥੇ ਕਈ ਵਾਰੀ ਚੰਗੀਆਂ ਫਿਲਮਾਂ ਦਿਖਾਈਆਂ ਜਾਂਦੀਆਂ ਹਨ ਉਨ੍ਹਾਂ ਦਾ ਰੈਵੇਨਿਊ ਘਟ ਹੁੰਦਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਰੈਵੇਨਿਊ ਨੂੰ ਬਚਾਉਣ ਲਈ ਕੋਈ ਖਾਸ ਕਦਮ ਚੁੱਕੇਗੀ ?

**ਮੁੱਖ ਮੰਤਰੀ** : ਦੇਖ ਰੇਖ ਜ਼ਿਆਦਾ ਤਿੱਖੀ ਕਰ ਦਿੱਤੀ ਜਾਏਗੀ ਤਾਕਿ ਪਤਾ ਲਗ ਸਕੇ ਕਿ ਕਿਥੇ ਖਰਾਬੀ ਹੈ ।

**ਸਰਦਾਰ ਪ੍ਰਿਥੀਪਾਲ ਸਿੰਘ** : ਮੈਂ ਪਿਛਲੀ ਵਾਰੀ ਵੀ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਸੀ । ਹੁਣ ਫਿਗਰਜ਼ ਆਈਆਂ ਹਨ ਜੋ ਕਿ ਜੁਲਾਈ ਤੋਂ 31 ਮਾਰਚ, 1981 ਤੱਕ ਹਨ। ਅੰਮ੍ਰਿਤਸਰ ਦੇ ਸਿਨਮੇ ਦੇਖ ਲੈਣ ਚੰਦਾ ਅਤੇ ਸੂਰਜ ਇਨ੍ਹਾਂ ਸਿਨਮਿਆਂ ਦੀ ਕੁਲੈਕਸ਼ਨ ਆਫ ਐਂਟਰਟੇਨਮੈਂਟ ਟੈਕਸ ਬਹੁਤ ਘੱਟ ਹੈ। ਮੈਂ ਬੇਨਤੀ ਕਰਾਂਗਾ ਕਿ ਇਸ ਬਾਰੇ ਇਨਕੁਆਇਰੀ ਹੋਣੀ ਚਾਹੀਦੀ ਹੈ। ਹੋਰ ਕਈ ਸਿਨਮੇ ਹਨ ਜਿਨਾਂ ਦੀ ਟੈਕਸ ਕੁਲੈਕਸ਼ਨ ਕਾਫੀ ਜ਼ਿਆਦਾ ਹੈ। ਇਨ੍ਹਾਂ ਦੋਨਾਂ ਸਿਨਮਿਆਂ ਬਾਰੇ ਇਨਕੁਆਇਰੀ ਹੋਣੀ ਚਾਹੀਦੀ ਹੈ ।

**ਮੁੱਖ ਮੰਤਰੀ** : ਹੋ ਜਾਏਗੀ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਇਹ ਟੈਕਸ ਦੀ ਚੋਰੀ ਇਕੱਲ ਸਿਨਮਿਆਂ ਵਿਚ ਹੀ ਨਹੀਂ ਬਲਕਿ ਇਹ ਪ੍ਰਾਈਵੇਟ ਟਰਾਂਸਪੋਰਟ ਵਿਚ ਵੀ ਹੁੰਦੀ ਹੈ। ਸਰਕਾਰੀ ਬੱਸਾਂ ਵਿਚ ਕਿਰਾਏ ਨਾਲ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਟੈਕਸ ਲਿਆ ਜਾਂਦਾ ਹੈ ਪਰ ਪ੍ਰਾਈਵੇਟ ਬੱਸਾਂ ਵਿਚ ਇਸ ਬਾਰੇ ਚੋਰੀ ਕੀਤੀ ਜਾਂਦੀ ਹੈ। ਇਸ ਬਾਰੇ ਕੋਈ ਪੱਕਾ ਪ੍ਰਬੰਧ ਕਰਨਾ ਚਾਹੀਦਾ ਹੈ। ਕੀ ਇਸ ਬਾਰੇ ਇਹ ਕੋਈ ਪੱਕਾ ਪ੍ਰਬੰਧ ਕਰਨ ਨੂੰ ਤਿਆਰ ਹਨ ?

**ਮੁੱਖ ਮੰਤਰੀ :** ਤਜਵੀਜ਼ ਮੁਨਾਸਿਬ ਲਗਦੀ ਹੈ, ਜ਼ਰੂਰ ਕਨਸਿਡਰ ਕਰਾਂਗੇ।

---

## Completion of Mehmoodpur Drain upto Rail Majra in the Balachaur Assembly Constituency

***882. Master Dalip Chand :** Will the Chief Minister be pleased to state :—

(a) the time by which the Mehmoodpur drain in Balachaur Assembly Constituency is likely to be completed upto Rail Majra ;

(b) the time by which the portion of the said drain already dug is likely to be desilted ;

(c) whether the Government proposes to construct link drains from villages Barathala and Bachhawan to fall in the drain referred to in part (a) above; if so, when?

**Sardar Darbara Singh :** (a) & (b) By 31st March, 1982, subject to the availability of funds.

(c) Yes Sir, on availability of funds.

**ਮਾਸਟਰ ਦਲੀਪ ਚੰਦ :** ਕੀ ਇਹ ਦੱਸਣਗੇ ਕਿ ਕਦੋਂ ਤੱਕ ਇਹ ਡਰੇਨ ਮੁਕੰਮਲ ਹੋ ਜਾਏਗੀ ?

**ਮੁੱਖ ਮੰਤਰੀ :** ਪੈਸੇ ਮਿਲਣ ਤੇ ਜ਼ਰੂਰ ਪ੍ਰਬੰਧ ਕਰ ਦਿਆਂਗੇ (ਵਿਘਨ) ਮੁਕੰਮਲ ਤਾਂ ਉਦੋਂ ਹੋਏਗੀ ਜਦੋਂ ਸ਼ੁਰੂ ਹੋਏਗੀ।

---

## Construction of a Boat Bridge over Sutlej River

***923. (1) Comrade Kulwant Singh**
**(2) Comrade Sarwan Singh Cheema**
**(3) Jathedar Gurbachan Singh Lakhmirwala** } : Will

the Chief Minister be pleased to state:—

(a) whether there is any proposal under the consideration of the Government to construct a boat

bridge over the Sutlej River in order to connect Mehatpur Sanghowal with Sidhwan Bet Jagraon ;

(b) if the reply to part (a) above in the affirmative, the time by which the construction of the said bridge is likely to be started ?

**Sardar Darbara Singh :** (a) Yes please.

(b) The Boat Bridge is likely to start functioning in October, 1981.

**ਕਾਮਰੇਡ ਕੁਲਵੰਤ ਸਿੰਘ** : ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਪੁਲ ਬਣਾ ਦੇਣਾ ਹੈ। ਅੱਗੇ ਕਿਹਾ ਹੈ ਕਿ "likely to start functioning in October, 1981" ਕੀ ਲਾਈਕਲੀ' ਨੂੰ 'ਡੇਫੀਨਿਟ' ਲਫਜ਼ ਵਿਚ ਤਬਦੀਲ ਕਰਨ ਨੂੰ ਇਹ ਤਿਆਰ ਹਨ ?

**ਮੁੱਖ ਮੰਤਰੀ** : ਲਾਈਕਲੀ ਵਿਚੋਂ ਹੀ ਡੈਫਿਨਿਟ ਨਿਕਲਣਾ ਹੈ।

**ਕਾਮਰੇਡ ਸਰਵਣ ਸਿੰਘ ਚੀਮਾ**: ਇਹ ਕਿਹਾ ਗਿਆ ਹੈ ਕਿ ਇਹ ਕੰਮ ਅਕਤੂਬਰ, 1981 ਵਿਚ ਸ਼ੁਰ ਕਰ ਦਿਤਾ ਜਾਏਗਾ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅਕਤੂਬਰ ਵਿਚ ਇਹ ਕੰਮ ਸਟਾਰਟ ਹੋਣਾ ਹੈ, ਕੀ ਉਥੇ ਉਸ ਲਈ ਸਾਮਾਨ ਪਹੁੰਚ ਗਿਆ ਹੈ ਜਾਂ ਨਹੀਂ ?

**ਮੁੱਖ ਮੰਤਰੀ** : ਆਨਰੇਬਲ ਮੈਂਬਰ ਨੂੰ ਇਸ ਚੀਜ਼ ਦਾ ਪਤਾ ਹੋਣਾ ਚਾਹੀਦਾ ਹੈ ਕਿ ਪੁਲ ਕਦੇ ਵੀ ਰੇਨੀ ਸੀਜ਼ਨ ਵਿਚ ਨਹੀਂ ਬਣਾਇਆ ਜਾਂਦਾ ਕਿਉਂਕਿ ਪਾਣੀ ਕਿਸੇ ਵੇਲੇ ਵੀ ਸਾਰੀ ਚੀਜ਼ ਨੂੰ ਖਰਾਬ ਕਰ ਸਕਦਾ ਹੈ। ਸਾਡੀ ਕੋਸ਼ਿਸ਼ ਹੈ ਕਿ ਜਲਦੀ ਤੋਂ ਜਲਦੀ ਇਹ ਕੰਮ ਚਾਲੂ ਹੋਵੇ। ਸਾਮਾਨ ਨਾਲ ਹੀ ਜਾਣਾ ਹੈ। ਮਸ਼ੀਨਰੀ ਨਹੀਂ ਆਉਣੀ ਅਤੇ ਕਿਸ਼ਤੀਆਂ ਹੀ ਆਉ-ਣੀਆਂ ਹਨ।

---

## Electricity Meters removed from the houses of Rural Domestic Consumers

***925. Sardar Prem Singh Lalpura :** Will the Chief Minister be pleased to state :—

(a) the number of electricity meters removed by the officials of the Punjab State Electricity Board from the premises of domestic consumers in village Margindpura, Tehsil Patti, District Amritsar being unserviceable during the last five years ;

[Sardar Prem Singh Lalpura]

(b) the manner in which the meters referred to in part (a) were disposed of after removal and also the criteria adopted therefor ;

(c) whether any compensation was paid to the aforesaid consumer ; if not, the reasons therefor ?

ਸਰਦਾਰ ਦਰਬਾਰਾ ਸਿੰਘ : (ੳ) ਤੇਰਾਂ ।

(ਅ) ਤੇਰਾਂ ਮੀਟਰਾਂ ਵਿਚੋਂ ਅੱਠ ਜਲੇ ਹੋਏ ਪਾਏ ਗਏ ਜਦ ਕਿ ਬਾਕੀ ਬਚਦੇ ਪੰਜ ਮੀਟਰਾਂ ਦੇ ਕੇਸ ਵਿੱਚ ਮੀਟਰਾਂ ਦੀਆਂ ਸੀਲਾਂ ਟੁੱਟੀਆਂ ਪਾਈਆਂ ਗਈਆਂ। ਜਦ ਕਿ ਸੜੇ ਹੋਏ ਸੱਤ ਮੀਟਰ ਖਪਤਕਾਰਾਂ ਕੋਲੋਂ 525 ਰੁਪਏ ਦੀ ਪੂਰੀ ਰਕਮ ਲੈ ਕੇ ਬਦਲ ਦਿਤੇ ਗਏ, ਇਕ ਸੜਿਆ ਹੋਇਆ ਮੀਟਰ ਕੀਮਤ ਨਾ ਜਮ੍ਹਾਂ ਹੋਣ ਕਾਰਨ ਨਹੀਂ ਬਦਲਿਆ ਗਿਆ। ਬਾਕੀ ਦੇ ਮੀਟਰ ਦੋਬਾਰਾ ਸੀਲ ਕਰ ਦਿਤੇ ਗਏ ਅਤੇ 200 ਦੀ ਰਾਸ਼ੀ ਸੀਲਿੰਗ ਚਾਰਜਿਜ਼ ਵਲੋਂ ਖਪਤਕਾਰਾਂ ਤੋਂ ਵਸੂਲੀ ਗਈ।

(ੲ) ਨਹੀਂ ਜੀ। ਕਿਉਂਕਿ ਮੀਟਰ ਬਿਜਲੀ ਬੋਰਡ ਦੇ ਕਸੂਰ ਕਾਰਨ ਨਹੀਂ ਖਰਾਬ ਹੋਏ ਹਨ, ਖਪਤਕਾਰਾਂ ਨੂੰ ਮੁਆਵਜ਼ਾ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

---

**Tubewell being run with Electricity**

***892. Sardar Prem Singh Lalpura** : Will the Chief Minister be pleased to state :—

(a) the total number of tubewells being run with electricity for agricultural purpose in the State;

(b) the amount of flat rate (Electricity Charges) outstanding against the tubewells mentioned in Part (a) above as on 30th June, 1981;

(c) the criteria for imposing penalty (fine) if any, if the bill is not paid by due date in the case of the tubewell for which flat rate is charged ?

**Sardar Darbara Singh**: (a) Rs 2,85,620 as on 30th June, 1981.

(b) Rs. 83.65 lakhs as on 30th June, 1981.

(c) A surcharge of 10 per cent is levied on unpaid amount of the bill so as to compensate the Punjab State Electricity Board for the loss of interest charges.

**ਸਰਦਾਰ ਪ੍ਰੇਮ ਸਿੰਘ ਲਾਲਪੁਰਾ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਪਾਰਟ 'ਬੀ' ਦੇ ਜਵਾਬ ਵਿਚ ਕਿਹਾ ਹੈ ਕਿ ਟਿਊਬਵੈਲਜ਼ ਦੇ ਮਾਲਕਾਂ ਵੱਲ ਜੋ ਆਊਟਸਟੈਂਡਿੰਗ ਰਕਮ ਹੈ ਉਹ 83.65 ਲੱਖ ਹੈ । ਪਾਰਟ 'ਸੀ' ਦੇ ਜਵਾਬ ਵਿਚ ਕਿਹਾ ਹੈ ਕਿ ਜੋ ਬਕਾਇਆ ਹੈ ਉਸ ਤੇ 10% ਸਰਚਾਰਜ ਲਗਾਇਆ ਜਾ ਰਿਹਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਅੰਦਰ ਜਿਥੇ ਸੇਮ ਆ ਜਾਏ ਔਰ ਫਸਲਾਂ ਬੀਮਾਰੀ ਨਾਲ ਤਬਾਹ ਹੋ ਜਾਣ, ਗੜੇ ਮਾਰ ਨਾਲ ਫਸਲਾਂ ਤਬਾਹ ਹੋ ਜਾਣ ਜਾਂ ਹੋਰ ਕਿਸੇ ਕੁਦਰਤੀ ਆਫਤਾਂ ਕਾਰਨ ਫਸਲਾਂ ਤਬਾਹ ਹੋ ਜਾਣ ਉਥੇ ਸਰਚਾਰਜ ਲਗਾਇਆ ਜਾ ਰਿਹਾ ਹੈ ਕੀ ਇਹ ਠੀਕ ਹੈ ? ਇਹ ਉਥੇ ਨਹੀਂ ਲਗਾਉਣਾ ਚਾਹੀਦਾ।

**ਮੁੱਖ ਮੰਤਰੀ** : ਮੇਰੀ ਅਰਜ਼ ਇਹ ਹੈ ਕਿ ਕਾਇਦਾ ਇਹ ਰਿਹਾ ਹੈ ਕਿ ਜਿਥੇ ਫਲੱਡ ਆ ਜਾਂਦੇ ਹਨ ਉਸ ਦਾ ਮੁਲਤਵੀ ਕੀਤਾ ਜਾਂਦਾ ਹੈ ਅਤੇ ਕੋਈ ਵੀ ਲੋਨ ਉਨ੍ਹਾਂ ਵੱਲ ਹੋਵੇ, ਬਿੱਲਾਂ ਦਾ ਬਕਾਇਆ ਹੋਵੇ ਜਾਂ ਕੋਈ ਹੋਰ ਬਕਾਇਆ ਹੋਵੇ ਉਸ ਵਿਚ ਰੋਕ ਕਰ ਦਿਤੀ ਜਾਂਦੀ ਹੈ ਲੇਕਿਨ ਉਸ ਦੀ ਪੇਮੈਂਟ ਬਾਅਦ ਵਿਚ ਕਰਨੀ ਹੀ ਹੁੰਦੀ ਹੈ। ਉਸ ਹਿੱਸੇ ਦੇ ਸਰਚਾਰਜ ਬਾਰੇ ਸੋਚਿਆ ਜਾ ਸਕਦਾ ਹੈ ਜਿਹੜਾ ਕਿ ਫਲੱਡ ਕਾਰਨ ਹੋਇਆ। ਲੇਕਿਨ ਜਿਹੜਾ ਨਾਰਮਲ ਏਰੀਆ ਹੈ ਅਤੇ ਉਨ੍ਹਾਂ ਦੇ ਖਿਲਾਫ ਸਰਚਾਰਜ ਸਟੈਂਡ ਕਰਦੇ ਹਨ ਤਾਂ ਉਸ ਬਾਰੇ ਨਹੀਂ ਸੋਚਿਆ ਜਾਵੇਗਾ ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ** : ਮੇਰੀ ਬੇਨਤੀ ਹੈ ਕਿ ਟਿਊਬਵੈਲ ਤੇ ਜੋ ਬਿਜਲੀ ਖਰਚ ਹੁੰਦੀ ਹੈ ਉਹ ਪੰਜਾਬ ਸਟੇਟ ਇਲੈਕਟ੍ਰਿਸਿਟੀ ਬੋਰਡ ਦੀ ਫਸਲਾਂ ਵਾਸਤੇ ਹੈ, ਅਗਰ ਫਸਲਾਂ ਤਬਾਹ ਹੋ ਜਾਣ ਤਾਂ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਹਾਊਸ ਨੂੰ ਆਸ਼ਵਾਸਨ ਦੇਣੀ ਚਾਹੀਦੀ ਹੈ ਕਿ ਉਨ੍ਹਾਂ ਦਾ ਜਿਹੜਾ ਸਰਚਾਰਜ ਹੈ ਉਹ ਚਾਰਜ ਨਹੀਂ ਕੀਤਾ ਜਾਵੇਗਾ ?

**ਮੁੱਖ ਮੰਤਰੀ** : ਇਹ ਮੈਂ ਸੋਚਕੇ ਇਸੇ ਸੈਸ਼ਨ ਵਿਚ ਦੱਸਾਂਗਾ ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀਆ** : ਮੈਂ ਕਾਇਦੇ ਦੀ ਗੱਲ ਕਰਦਾ ਹਾਂ। ਬਿਜਲੀ ਦੇ ਪਰ ਯੂਨਿਟ ਦੋ ਰੇਟ ਚਾਰਜ ਕੀਤੇ ਜਾਂਦੇ ਹਨ। ਜਿਹੜਾ ਸਰਕਾਰੀ ਮਹਿਕਮੇ ਦਾ ਪਰ ਯੂਨਿਟ ਰੇਟ ਹੈ ਉਹ 35 ਪੈਸੇ ਹੈ, ਪਰ ਟਿਊਬਵੈਲ ਕਾਰਪੋਰਸ਼ਨ ਦਾ ਰੇਟ 55 ਪੈਸੇ ਪਰ ਯੂਨਿਟ ਹੈ। ਇਕ ਹੀ ਬਿਜਲੀ ਨਾਲ ਮੋਟਰਾਂ ਚਲਦੀਆਂ ਹਨ ਪਰ ਰੇਟ ਵਿਚ ਡਿਫਰੈਂਸ ਹੈ। ਕੀ ਇਸ ਡਿਫਰੈਂਸ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਨਗੇ ?

**ਮੁੱਖ ਮੰਤਰੀ** : ਜਿਹੜਾ ਸਵਾਲ ਸੀ ਉਸ ਦਾ ਮੈਂ ਜਵਾਬ ਦੇ ਦਿਤਾ ਸੀ ਪਰ ਜਿਹੜਾ ਇਸ ਕਿਸਮ ਦਾ ਇਹ ਸਵਾਲ ਪੁੱਛ ਰਹੇ ਹਨ ਕਿ ਰੇਟ ਵਿਚ ਫਰਕ ਹੈ ਇਸ ਬਾਰੇ ਇਹ ਫਿਰ ਕਿਸੇ ਵੇਲੇ ਪੁੱਛ ਲੈਣ। ਇਸ ਬਾਰੇ ਇਹ ਅਲਹਿਦਾ ਪੁੱਛ ਸਕਦੇ ਹਨ।

---

## Regularisation of Services of Class IV work charged Employees working in P.W.D. (B. & R.)

***998. Master Chand Singh** (Put by Professor Balwant Singh) : Will the Chief Minister be pleased to state whether the Government proposes to regularise the services of Class IV Work-charged employees working in the P.W.D. (B.&R.) Branch in the State; if so, the details of the terms and conditions proposed to be laid down for the regularisation and the

[Master Chand Singh]
time by which the instructions to that effect are likely to be issued ?

**Sardar Darbara Singh** : Yes Sir, All work-charged employees who have completed five years service or more and are working against the Government posts of regular nature of maintenance works etc. would be made regular. Regularisation would be done, in accordance with policy decision, after completing necessary formalities, in the shortest possible time.

**ਪ੍ਰੋਫੈਸਰ ਬਲਵੰਤ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੂੰ ਉਜਰਤ ਬਹੁਤ ਘੱਟ ਮਿਲਦੀ ਹੈ। ਪਿੰਡਾਂ ਵਿਚ ਜਿਹੜੀ ਦਿਹਾੜੀਦਾਰਾਂ ਨੂੰ ਉਜਰਤ ਮਿਲਦੀ ਹੈ ਘੱਟੋ ਘੱਟ ਉਨ੍ਹਾਂ ਨੂੰ ਉਹ ਉਜਰਤ ਮਿਲਣੀ ਚਾਹੀਦੀ ਹੈ। ਇਹ ਮਿਨੀਮਮ ਵੇਜ ਵਿਚ ਕਵਰ ਨਹੀਂ ਹੁੰਦੇ। ਇਸ ਲਈ ਕੀ ਉਨ੍ਹਾਂ ਨੂੰ ਠੀਕ ਉਜਰਤ ਦਿਵਾਉਣਗੇ ?

**ਮੁੱਖ ਮੰਤਰੀ** : ਸਵਾਲ ਉਨ੍ਹਾਂ ਦੇ ਰੈਗੂਲਰ ਕਰਨ ਵਾਸਤੇ ਸੀ, ਇਸ ਦੇ ਵਿਚ ਤੁਹਾਡੀ ਸੈਟਿਸਫੈਕਸ਼ਨ ਹੋਣੀ ਚਾਹੀਦੀ ਹੈ ਕਿ ਜੋ ਕੁਝ ਤੁਸੀਂ ਕਿਹਾ ਹੈ ਉਹ ਤੁਹਾਡੀ ਗੱਲ ਮੰਨੀ ਗਈ ਹੈ।

**ਪ੍ਰੋਫੈਸਰ ਬਲਵੰਤ ਸਿੰਘ**: ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੈਂ ਦੁਬਾਰਾ ਸਵਾਲ ਕਰ ਦਿੰਦਾ ਹਾਂ। ਮੇਰਾ ਸਵਾਲ ਇਹ ਹੈ ਕਿ ਪਿੰਡਾਂ ਵਿਚ ਦਿਹਾੜੀਦਾਰਾਂ ਨੂੰ ਜਿੰਨੀ ਉਜਰਤ ਮਿਲਦੀ ਹੈ ਕੀ ਘੱਟੋ ਘੱਟ ਇਤਨੀ ਉਜਰਤ ਉਨ੍ਹਾਂ ਨੂੰ ਦੇਣ ਦੀ ਗਾਰੰਟੀ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸ ਦਿਤਾ ਹੈ ਕਿ ਜਿਨ੍ਹਾਂ ਨੇ ਵਕਤ ਲਾਇਆ ਹੋਵੇ ਉਨ੍ਹਾਂ ਨੂੰ ਰੈਗੂਲਰ ਕੀਤਾ ਜਾਂਦਾ ਹੈ ਅਤੇ ਜਿਹੜੇ ਰੈਗੂਲਰ ਹੋ ਜਾਣਗੇ ਉਨ੍ਹਾਂ ਨੂੰ ਉਸੇ ਪੱਧਰ ਤੇ ਮਿਲੇਗਾ ਜੋ ਦੂਜਿਆਂ ਨੂੰ ਮਿਲਦਾ ਹੈ।

**Mr. Speaker** : Question Hour is over. The remaining questions will be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### Shortage of Bitumen in the State

***871. Sardar Dalip Singh Pandhi**: Will the Chief Minister be pleased to state whether there is acute shortage of bitumen in the State to maintain the present roads; if so, the details thereof alongwith the steps taken or proposed to be taken to meet this shortage ?

ਸਰਦਾਰ ਦਰਬਾਰਾ ਸਿੰਘ : ਇਕ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਸਟੇਟਮੈਂਟ

ਹਾਂ ਜੀ । ਰਾਜ ਵਿਚ ਬਿਟੂਮਨ ਦੀ ਬਹੁਤ ਘਾਟ ਹੈ। ਮਾਲੀ ਸਾਲ 1980-81 ਦੌਰਾਨ 80,000 ਮੀਟਰਕ ਟਨ ਵਿਟੂਮਨ ਦੀ ਲੋੜ ਵਿਰੁੱਧ ਰਾਜ ਨੂੰ, ਭਾਰਤ ਸਰਕਾਰ ਦੁਆਰਾ 6,4000 ਮੀਟਰਕ ਟਨ ਬਿਟੂਮਨ ਐਲੋਕੇਟ ਕੀਤਾ ਗਿਆ ਸੀ ਅਤੇ ਉਸ ਵਿਚੋਂ ਲੋਕ ਨਿਰਮਾਣ (ਭਵਨ ਤੇ ਮਾਰਗ) ਵਿਭਾਗ ਨੂੰ ਅਮਲ ਰੂਪ ਵਿਚ ਸਿਰਫ 45,678 ਮੀਟਰਕ ਟਨ ਬਿਟੂਮਨ ਪ੍ਰਾਪਤ ਹੋਇਆ ਸੀ ਅਤੇ ਉਹ ਵੀ, ਲਗਭਗ ਬਹੁਤਾ ਮਾਲੀ ਸਾਲ 1980-81 ਦੇ ਅਖੀਰ ਵਿਚ । ਇਸੇ ਤਰ੍ਹਾਂ ਮਾਲੀ ਸਾਲ 1981-82 ਦੌਰਾਨ, ਇਕੱਲੇ ਲੋਕ ਨਿਰਮਾਣ (ਭਵਨ ਤੇ ਮਾਰਗ) ਵਿਭਾਗ ਦੀ 68,000 ਮੀਟਰਕ ਟਨ ਵਿਟੂਮਨ ਦੀ ਮੰਗ ਵਿਰੁਧ ਸਾਰੇ ਰਾਜ ਨੂੰ ਭਾਰਤ ਸਰਕਾਰ ਦੁਆਰਾ ਕੇਵਲ 57,000 ਮੀਟਰਕ ਟਨ ਵਿਟੂਮਨ ਦੀ ਐਲੋਕੇਸ਼ਨ ਕੀਤੀ ਗਈ ਹੈ । ਇਸ ਵਿਚੋਂ ਲੋਕ ਨਿਰਮਾਣ (ਭਵਨ ਤੇ ਮਾਰਗ) ਵਿਭਾਗ ਦਾ ਹਿੱਸਾ ਲਗਭਗ 45,000 ਮੀਟਰਕ ਟਨ ਹੋਵੇਗਾ । 30 ਜੂਨ, 1981 ਤੱਕ ਫਰਮਾਂ ਦੁਆਰਾ ਲੋਕ ਨਿਰਮਾਣ (ਭਵਨ ਤੇ ਮਾਰਗ) ਵਿਭਾਗ ਨੂੰ 14,020 ਮੀਟਰਕ ਟਨ ਵਿਟੂਮਨ ਸਪਲਾਈ ਕੀਤਾ ਗਿਆ ਹੈ।

ਇਸ ਸਬੰਧ ਵਿਚ ਪੂਰੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ ਜਿਨ੍ਹਾਂ ਵਿਚ ਵਿਭਾਗ ਦੇ ਅਫ਼ਸਰਾਂ ਦੁਆਰਾ ਪੈਟਰੋਲੀਅਮ ਮੰਤਰਾਲੇ ਅਤੇ ਫਰਮਾਂ ਨੂੰ ਨਿਜੀ ਦੌਰੇ ( visits ) ਸ਼ਾਮਲ ਹਨ ।

## Rural Water Supply Scheme in village Haripur Harna Block Bassi Pathana

***900. Sardar Birdevinder Singh :** Will the Chief Minister be pleased to state whether the Government propose to commission a rural water supply scheme village Haripur Harna, Block Bassi Pathana, District Patiala; if so, the date on which the scheme is likely to be completed and the approximate cost thereof ?

ਸਰਦਾਰ ਦਰਬਾਰਾ ਸਿੰਘ: ਹਾਂ ਜੀ। ਪਿੰਡ ਹਰੀਪੁਰ ਹਰਨਾ ਆਦਿ ਲਈ ਰੁਪਏ 8,76,600 ਦੇ ਤਖਮੀਨੇ ਤਿਆਰ ਕੀਤੇ ਗਏ ਹਨ । ਇਸ ਸਕੀਮ ਨੂੰ ਅਗਲੇ ਸਾਲ ਦੀਆਂ ਤਜਵੀਜ਼ਾਂ ਵਿਚ ਸ਼ਾਮਲ ਕਰਨ ਦੀ ਸੰਭਾਵਨਾ ਹੈ । ਹਾਲ ਦੀ ਘੜੀ ਇਹ ਦੱਸਣਾ ਸੰਭਵ ਨਹੀਂ ਕਿ ਇਸ ਕੰਮ ਨੂੰ ਕਦੋਂ ਮੁਕੰਮਲ ਕੀਤਾ ਜਾਵੇਗਾ ।

---

## Cultural Programme in the State

***891. Sardar Atma Singh :** Will the Chief Minister be pleased to state:—

(a) whether it is a fact that the Department of Cultural Affairs, Punjab decided to give the

[Sardar Atma Singh]

programme of "Long Da Lishkara", Qawalis, Light and Classical Ghazals Odissi and other classical dances and "Kerala Music" at various places in Punjab during the months of February and March, 1981 ; if so, the names and particulars of the artists ;

(b) the amount sanctioned by the Government for programme and the details of the various items of the programme ?

**ਸਰਦਾਰ ਦਰਬਾਰਾ ਸਿੰਘ** : (ੳ) ਹਾਂ ਜੀ । ਵੇਰਵਾ ਸੰਲਗਨ "ੳ" ਤੇ ਸ਼ਾਮਲ ਹੈ । 55,000 ਰੁਪਏ ਸਰਕਾਰ ਵਲੋਂ ਪ੍ਰਵਾਨ ਕੀਤੇ ਗਏ ਸਨ, ਜਿਸ ਵਿੱਚ 37,000 ਰੁਪਏ ਇਸ ਪ੍ਰੋਗਰਾਮ ਅਧੀਨ ਕਲਾਕਾਰਾਂ ਨੂੰ ਦਿੱਤੇ ਗਏ ਸਨ । ਇਸ ਦਾ ਵੇਰਵਾ ਸੰਲਗਨ "ੳ" ਤੇ ਹੈ।

ਸੰਲਗਨ "ੳ"

| ਲੜੀ ਨ: | ਕਲਾਕਾਰ ਦਾ ਨਾਂ ਅਤੇ ਵੇਰਵਾ | ਪ੍ਰੋਗਰਾਮ ਦੀ ਆਈਟਮ ਦਾ ਵੇਰਵਾ | ਸਰਕਾਰ ਵਲੋਂ ਪ੍ਰਵਾਨਤ ਰਕਮ |
|---|---|---|---|
| | | | ਰੁਪਏ |
| 1 | ਹਰਪਾਲ ਟਿਵਾਣਾਂ, ਡਾਇਰੈਕਟਰ, ਪੰਜਾਬ ਕਲਾ ਮੰਚ, ਲੁਧਿਆਣਾ | "ਲੌਂਗ ਦਾ ਲਿਸ਼ਕਾਰਾ" ਪੰਜਾਬੀ ਡਰਾਮਾ | 7,000 |
| 2 | ਅਜ਼ੀਜ਼ ਅਹਿਮਦ ਵਾਰਸੀ (ਪਦਮਸ਼੍ਰੀ) ਹੈਦਰਾਬਾਦ ਦੇ ਉਘੇ ਕਵਾਲ | "ਕਵਾਲੀਆਂ" | 8,000 |
| 3 | ਅੰਜਨੀ ਬੈਨਰ ਜੀ, ਦਿੱਲੀ ਤੋਂ ਉਘੇ ਰੇਡੀਓ ਕਲਾਕਾਰ | "ਲਾਈਟ ਕਲਾਸੀਕਲ ਅਤੇ ਗਜ਼ਲਾਂ | 6,500 |
| 4 | ਮਾਧਵੀ ਮੋਦਗਿੱਲ, ਦਿੱਲੀ ਤੋਂ ਉੜੀਸੀ ਡਾਂਸ ਦੇ ਉਘੇ ਕਲਾਕਾਰ | "ਉੜੀਸੀ ਅਤੇ ਹੋਰ ਕਲਾਸੀਕਲ ਡਾਂਸ" | 7,500 |
| 5 | ਗੰਧਰਵ ਕੁਆਇਰ, ਗੰਧਰਵ ਮਹਾਂ-ਵਿਦਿਆਲਾ, ਵਿਸ਼ਨੂੰ ਦਿਗੰਬਰ ਮਾਰਗ, ਨਵੀਂ ਦਿੱਲੀ। | "ਕੇਰਲ ਸੰਗੀਤ" | 8,000 |

## Payment of Compensation to land owners in Ropar District

***875. Sardar Atma Singh :** Will the Chief Minister be pleased to state:—

(a) the names of villages in which and the names of land owners whose lands in Ropar District have so far been acquired for the Ropar Thermal Plant ; the dates when these were acquired from each of the land owners and the area of land so acquired in each case ;

(b) the details of compensation paid in respect of the acquired lands to the said land owners; if no compensation has so far been paid, the reason therefor and the time by which it is likely to be paid ?

**ਸਰਦਾਰ ਦਰਬਾਰਾ ਸਿੰਘ** : (ੳ) ਅਤੇ (ਅ) : ਦੇ ਸਟੇਟਮੈਂਟਸ ਸਦਨ ਦੀ ਮੇਜ਼ *ਤੇ ਰੱਖੀਆਂ ਜਾਂਦੀਆਂ ਹਨ, ਜਿਨ੍ਹਾਂ ਵਿੱਚ ਪਿੰਡ-ਵਾਰ ਪ੍ਰਾਪਤ ਕੀਤੀ ਭੌਂ ਦਾ ਰਕਬਾ, ਅਦਾ ਕੀਤਾ ਗਿਆ ਮੁਆਵਜ਼ਾ ਅਤੇ ਜਿਨ੍ਹਾਂ ਮਾਲਕਾਂ ਨੂੰ ਮੁਆਵਜ਼ਾ ਅਦਾ ਨਹੀਂ ਕੀਤਾ ਗਿਆ, ਦੇ ਨਾਂ ਅਤੇ ਕਾਰਨ ਦਿੱਤੇ ਗਏ ਹਨ। ਜਿਨ੍ਹਾਂ ਮਾਲਕਾਂ ਦੀ ਜ਼ਮੀਨ ਪ੍ਰਾਪਤ ਕਰਕੇ ਮੁਆਵਜ਼ਾ ਅਦਾ ਕਰ ਦਿੱਤਾ ਗਿਆ ਹੈ ਉਨ੍ਹਾਂ ਦੇ ਨਾਂ ਤੇ ਜ਼ਮੀਨ ਦਾ ਰਕਬਾ ਅਤੇ ਮੁਆਵਜ਼ਾ ਸਬੰਧੀ ਅੰਕੜਿਆਂ ਦੀ ਲਿਸਟ ਇੰਨੀ ਲੰਬੀ ਹੈ ਕਿ ਇਸ ਦੀ ਤਿਆਰੀ ਅਤੇ ਵੰਡਣ ਵਿਚ ਕਾਫੀ ਸਮਾਂ ਅਤੇ ਮਿਹਨਤ ਲੋੜੀਂਦੀ ਹੈ, ਜੋ ਕਿ ਇਸ ਸਵਾਲ ਤੋਂ ਪ੍ਰਾਪਤ ਹੋ ਸਕਣ ਵਾਲੇ ਲਾਭ ਦੇ ਸਹਿਮਾਪ ਤੋਂ ਕਿਤੇ ਵੱਧ ਹੈ।

---

## Link roads to villages Pragpur, Dhabali, Bhaddiana Husanpur and Gurka in the Balachaur Assembly Constituency.

***883. Master Dalip Chand :** Will the Chief Minister be pleased to state whether it is a fact that in the Balachaur Assembly Constituency there are no link roads to villages Pragpur, Dhabwali, Bhaddiana, Hussanpur and Gurka; if so, the time by which link roads to the said villages are likely to be provided ?

**Sardar Darbara Singh :** (i) Yes Sir,

(i) Villages Gurka and Hassanpur are 'Becharage' as per 1971 census and therefore, these will not be connected with link roads as per Government policy.

---

*Placed in the Library.

[Chief Minister]

(ii) As regards village Bhaddiana (Bhedian) land width available is only 11 ft. No earth work has been done by the villagers. However, it can be linked in 1982-83, if full land-width of 40 feet is made available and earth work is done by the villagers.

(iii) As regards villages Pragpur and Dhabali, earth-work has not been done by the villagers and if the earth-work is now done by the villagers, the villages can be linked in 1982-83.

---

## UNSTARRED QUESTIONS AND ANSWERS

### Punjab Export Corporation

**134. Sardar Atma Singh :** Will the Chief Minister be pleased to state :—

(a) the year in which The Punjab Export Corporation was set-up and the year-wise details of Income and Expenditure since its inception ;

(b) the names of foreign countries visited by officers of the said Corporation since its inception together with the amount of expenditure incurred on each tour together with the value of material exported in each case ;

(c) whether the material exported was in accordance with the orders; if not, the reasons thereof?

**ਸਰਦਾਰ ਦਰਬਾਰਾ ਸਿੰਘ :** (ੳ) (I) ਸਥਾਪਨਾ 17 ਜੂਨ, 1963 ਨੂੰ ਹੋਈ।

(II) ਸਾਲ ਵਾਰ ਆਮਦਨੀ/ਖਰਚਾ ਅਤੇ ਲਾਭ/ਘਾਟੇ ਦੀ ਡੀਟੇਲ ਜਦੋਂ ਤੋਂ ਹੋਂਦ ਵਿੱਚ ਆਈ :--

| ਸਾਲ | | ਆਮਦਨ | ਖਰਚਾ | ਲਾਭ/ਘਾਟਾ (+) (—) | |
|---|---|---|---|---|---|
| 1963-64 | ... | 60,728.73 | 1,48,521.82 | (–) | 87,703.09 |
| 1964-65 | ... | 2,11,957.36 | 4,25,420.31 | (–) | 2,13,462.95 |
| 1965-66 | ... | 9,31,170.76 | 8,48,247.35 | (+) | 82,923.43 |
| 1966-67 | ... | 7,41,757.57 | 6,00,380.51 | (+) | 1,41,357.06 |
| 1967-68 | ... | 2,31,593.99 | 8,74,756.23 | (–) | 6,43,162.24 |

| ਸਾਲ | | ਆਮਦਨ | ਖਰਚ | ਲਾਭ/ਘਾਟਾ (+) (—) |
|---|---|---|---|---|
| 1968-69 | ... | 89,163.55 | 2,55,005.55 | (–) 1,65,842.00 |
| 1969-70 | ... | 1,01,592.28 | 2,12,050.00 | (–) 1,10,457.72 |
| 1970-71 | ... | 83,706.65 | 2,08,373.05 | (–) 1,24,666.40 |
| 1971-72 | ... | 58,101.80 | 1,08,507.22 | (–) 50,405.42 |
| 1972-73 | ... | 1,08,348.00 | 94,892.00 | (+) 13,456.00 |
| 1973-74 | ... | 1,09,557.00 | 1,01,328.00 | (+) 8,329.00 |
| 1974-75 | ... | 94,583.42 | 1,50,567.12 | (–) 55,983.70 |
| 1975-76 | ... | 49,372.17 | 1,87,778.29 | (–) 1,38,406.12 |
| 1976-77 | ... | 84,457.33 | 7,22,840.46 | (–) 6,38,383.13 |
| 1977-78 | ... | 49,563.97 | 9,67,012.77 | (–) 9,17,448.80 |
| 1978-79 (ਟੈਨਟੇਟਿਵ) | ... | 23,589.36 | 13,68,152.07 | (–) 13,44,562.71 |
| 1979-80 | ... | 36,252.81 | 6,10,672.99 | (–) 5,74,420.18 |

(ਬੀ) ਅਫ਼ਸਰ ਦਾ ਨਾਂ ਅਤੇ ਅਹੁਦਾ ਜਿਨ੍ਹਾਂ ਨੇ ਵਿਦੇਸ਼ੀ ਮੁਲਕ ਵੇਖੇ, ਉਹਨਾਂ ਦਾ ਟੂਰ 'ਤੇ ਆਇਆ ਖਰਚਾ, ਬੁੱਕ ਕੀਤੇ ਮਾਲ ਦੀ ਕੀਮਤ ਅਤੇ ਭੁਗਤਾਨ ।

[ਮੁੱਖ ਮੰਤਰੀ]

| ਸਾਲ | ਅਫਸਰ ਦਾ ਨਾਂ ਅਤੇ ਅਹੁਦਾ | ਵੇਖੇ ਗਏ ਮੁਲਕ | ਵੇਖਣ ਦਾ ਮੰਤਵ | ਟੂਰ ਤੇ ਖਰਚ ਕੀਤੀ ਰਕਮ | ਬੁੱਕ ਕੀਤੇ ਆਰਡਰਜ਼ | ਭੁਗਤਾਨ ਕੀਤੇ ਆਰਡਰਜ਼ |
|---|---|---|---|---|---|---|
| 1 | 2 | 3 | 4 | 5 | 6 | 7 |
| | | | | ਰੁਪਏ | ਰੁਪਏ | ਰੁਪਏ |
| 1963-64 | (1) ਸ਼੍ਰੀ ਐਲ. ਆਰ. ਮਾਂਗੋ ਮੈਨੇਜਿੰਗ ਡਾਇਰੈਕਟਰ | ਯੂ. ਐਸ. ਐਸ. ਆਰ. | ਇੰਟਰ ਨੈਸ਼ਨਲ ਟ੍ਰੇਡ ਫੇਅਰ ਦੇ ਸਬੰਧ ਵਿਚ ਮਾਸਕੋ ਵੇਖਿਆ | 5,316.50 | ਨਿੱਲ | ਨਿੱਲ |
| 1964-65 | (2) ਸ਼੍ਰੀ ਐਸ. ਸੀ. ਚੋਪੜਾ ਫਾਰਨ ਸੇਲਜ਼ ਅਫਸਰ | ਈਰਾਨ, ਈਰਾਕ ਨਾਜੇਰੀਆ, ਕੁਵੈਤ, ਯੂ. ਕੇ., ਸਦਨ ਅਤੇ ਕੇਨੀਆ | ਵਿਕਰੀ ਨੂੰ ਬੜਾਵਾ ਦੇਣ ਬਾਰੇ ਟੂਰ | 19,090.78 | 63,401.00 | 63,401.00 |
| 1964-65 | (3) ਸ਼੍ਰੀ ਸੁਖਦੇਵ ਪ੍ਰਸ਼ਾਦ ਆਈ. ਏ. ਐਸ., ਡਾਇਰੈਕਟਰ ਇਨਚਾਰਜ | ਯੂ. ਐਸ. ਏ. | ਨਿਊਯਾਰਕ ਵਿਖੇ ਦੋ ਸੀਜ਼ਨਾਂ 1964-65 ਅਤੇ 1965-66 ਵਿਚ ਦੁਨੀਆਂ ਦਾ ਮੇਲਾ ਅਟੈਂਡ ਕੀਤਾ | 22,881.16 | ਵਿਕਰੀ ਸਟਾਫ ਨੇ 10,80,520.14 ਰੁਪਏ ਦੀ ਵਿੱਕਰੀ ਕੀਤੀ | |
| 1964-65 | (4) ਸ਼੍ਰੀ ਬੀ. ਐਮ. ਸਿੰਘ ਫਾਰਨ ਸੇਲਜ਼ ਅਫਸਰ | ਯੂ. ਐਸ. ਏ. | ਉਹੀ | 21,195.80 | | |

| | | | | | | |
|---|---|---|---|---|---|---|
| 1964-65 | (5) ਸ਼੍ਰੀ ਜੇ. ਐਮ. ਖਹਿਰਾ ਫਾਰਨ ਸੇਲਜ਼ ਅਫਸਰ | ਯੂ. ਐਸ. ਏ. | ਉਹੀ | 3,025.25 | | |
| 1964-65 | (6) ਮਿਸ ਅੰਨਜਨਾ ਪੁਰੀ ਸੇਲਜ਼ ਗਰਲ | ਯੂ. ਐਸ. ਏ. | ਉਹੀ | 17,130.38 | | |
| 1964-65 | (7) ਸ਼੍ਰੀ ਬੀ. ਐਮ. ਸਿੰਘ ਫਾਰਨ ਸੇਲਜ਼ ਅਫਸਰ | ਯੂ. ਐਸ. ਏ. | ਉਹੀ | 8,893.75 | | |
| 1965-66 | (8) ਸ਼੍ਰੀ ਐਚ. ਸੀ. ਚੋਪੜਾ ਫਾਰਨ ਸੇਲਜ਼ ਅਫਸਰ | ਕੇਨੀਆ | ਨਰੋਬੀ ਵਿਖੇ ਖੇਤੀ ਬਾੜੀ ਮੇਲਾ ਅਟੈਂਡ ਕੀਤਾ | 14,656.83 | 18,900.00 | ਨਿੱਲ |
| 1965-66 | (9) ਸ਼੍ਰੀ ਆਰ. ਐਸ. ਤਲਵਾਰ ਆਈ. ਏ. ਐਸ. ਚੇਅਰਮੈਨ | ਸਾਊਥ ਈਸਟ ਏਸ਼ੀਆ, ਫਾਰ ਈਸਟ, ਮਾਡਲ ਈਸਟ, ਯੋਰਪ ਅਤੇ ਆਸਟਰੀਆ | ਉਦਯੋਗ ਪਤੀਆਂ ਦੇ ਡੈਲੀਗੇਸ਼ਨ ਨਾਲ | 8,000.00 | ਨਿੱਲ | ਨਿੱਲ |
| 1965-66 | (10) ਸ਼੍ਰੀ ਐਲ. ਆਰ. ਮਾਂਗੋ, ਐਮ. ਡੀ. | ਈਰਾਨ. ਈਰਾਕ, ਕੁਵੈਤ, ਲੇਬਨਾਨ | ਉਹੀ | 10,551.50 (ਉਦਯੋਗ-ਪਤੀਆਂ ਵਲੋਂ ਦਿੱਤਾ ਗਿਆ) | ਨਿੱਲ | ਨਿੱਲ |
| 1966-67 | (11) ਸ਼੍ਰੀ ਐਚ. ਸੀ. ਚੋਪੜਾ ਫਾਰਨ ਸੇਲਜ਼ ਅਫਸਰ | ਨਾਜੇਰੀਆ ਈਰਾਨ ਅਤੇ ਈਰਾਕ | ਵਿਕਰੀ ਨੂੰ ਬੜ੍ਹਾਵਾ ਦੇਣ ਬਾਰੇ | 14,452.29 | 2,53,465.85 | 4,210.00 |
| 1966-67 | (12) ਸ਼੍ਰੀ ਐਮ. ਐਲ. ਮਾਥੁਰ ਫਾਰਨ ਸੇਲਜ਼ | ਮਿਡਲ ਈਸਟ ਅਫਰੀਕਨ | ਵਿਕਰੀ ਨੂੰ ਬੜ੍ਹਾਵਾ ਦੇਣ ਬਾਰੇ | 16,066.49 | ਨਿੱਲ | ਨਿੱਲ |

| 1 | 2 | 3 | 4 | 5 | 6 | 7 |
|---|---|---|---|---|---|---|
| 1967-68 | (13) ਸ੍ਰੀ ਆਈ. ਸੀ. ਪੁਰੀ, ਆਈ. ਏ. ਐਸ., ਚੇਅਰਮੈਨ | ਕੁਵੈਤ ਈਰਾਨ, ਲੈਬਨਾਨ, ਗੰਡਾ, ਕੇਨੀਆ ਅਤੇ ਤੈਨਜਾਨੀਆ | ਵਿਕਰੀ ਅਤੇ ਸ਼ੁਭ ਇਛਾਵਾਂ ਵਾਲੇ ਦੌਰੇ | 9,955.55 | 48,595.37 | 48,595.37 |
| 1968-69 | | | ਕੋਈ ਦੌਰਾ ਨਹੀਂ | | | |
| 1969-70 | | | ਕੋਈ ਦੌਰਾ ਨਹੀਂ | | | |
| 1970-71 | (14) ਸ੍ਰੀ ਆਰ. ਐਮ. ਥਾਪਰ | ਥਾਈਲੈਂਡ, ਹਾਂਗ ਕਾਂਗ, ਜਾਪਾਨ, ਸਿੰਘਾ ਪੁਰ, ਇੰਡੋਨੇਸ਼ੀਆ | ਐਕਸ ਪੋਰਟ ਪਰੋਮੋਸ਼ਨ ਟੂਰ | 15,177.07 | 6,90,575.50 | 90,495.00 |
| 1971-72 | | | ਕੋਈ ਦੌਰਾ ਨਹੀਂ | | | |
| 1972-73 | | | ਕੋਈ ਦੌਰਾ ਨਹੀਂ | | | |
| 1973-74 | | | ਕੋਈ ਦੌਰਾ ਨਹੀਂ | | | |
| 1974-75 | | | ਕੋਈ ਦੌਰਾ ਨਹੀਂ | | | |
| 1975-76 | | | ਕੋਈ ਦੌਰਾ ਨਹੀਂ | | | |
| 1976-77 | (15) ਸ੍ਰੀ ਐਸ. ਸ. ਸਰੋਜ | ਤਨਜ਼ਾਨੀਆ | ਚਬ ਐਸ. ਸਲੀਮ | 21,220.00 | ਨਿੱਲ | ਨਿੱਲ |

| | | | | | | | |
|---|---|---|---|---|---|---|---|
| | ਚੇਅਰਮੈਨ | | ਵਿਖੇ ਸਬਾ ਸਬਾ ਇੰਟਰ ਨੈਸ਼ਨਲ ਮੇਲਾ ਅਟੈਂਡ ਕੀਤਾ | | | | |
| 1976-77 | (16) ਸ੍ਰੀ ਆਰ. ਹਰਿੰਦਰਾ ਸਿੰਘ ਐਮ. ਡੀ. | ਮਲਟਾ, ਵੈਸਟ ਜਰਮਨੀ ਅਤੇ ਇਟਲੀ | ਮਾਲਟਾ ਵਿਖੇ ਖੇਲਾਂ ਦੇ ਸਮਾਨ ਲਈ ਜਾਇੰਟ ਵੈਂਚਰ ਖੋਲ੍ਹਣ ਲਈ। ਵੈਸਟ ਜਰਮਨੀ ਵਿਖੇ ਸਪੋਗਾ ਮੇਲਾ ਅਟੈਂਡ ਕੀਤਾ, ਇਟਲੀ ਵਿਖੇ ਵਿਕਰੀ ਨੂੰ ਬੜ੍ਹਾਵਾ ਦੇਣ ਲਈ ਟੂਰ। | 19,813.70 | 90,225.00 | 2,69,190 | 56 |
| 1977-78 | | | ਕੋਈ ਦੌਰਾ ਨਹੀਂ | | | | |
| 1978-79 | (17) ਸ੍ਰੀ ਆਰ. ਹਰਿੰਦਰਾ ਸਿੰਘ ਮੈਨੇਜਿੰਗ ਡਾਇਰੈਕਟਰ | ਇਰਾਨ | ਛੇਵਾਂ ਤਹਿਰਾਨ ਇੰਟਰ ਨੈਸ਼ਨਲ ਮੇਲਾ ਅਟੈਂਡ ਕੀਤਾ | 21,104.00 | 22,354.00 | 400.00 ਨਿੱਲ | |
| 1978-79 | ਸ੍ਰੀ ਬੀ. ਕੇ. ਗਰਗ ਲਾਈਜ਼ਨ ਅਫਸਰ | ਯੂ. ਐਸ. ਐਸ. ਆਰ. | ਮਾਸਕੋ ਵਿਖੇ ਇੰਡੀਅਨ ਨੈਸ਼ਨਲ ਨੁਮਾਇਸ਼ ਅਟੈਂਡ ਕੀਤਾ। | 26,997.25 | ਨਿੱਲ | ਨਿੱਲ | |
| 1979-80 | | | ਕੋਈ ਦੌਰਾ ਨਹੀਂ | | | | |

(ਸੀ) ਹਾਂ ਜੀ।

**Enquiry into the Appointments made in the Public Relations Department**

135. **Sardar Atma Singh:** Will the Chief Minister be pleased to state:—

(a) whether the Government constituted any Committee of Officers to conduct any inquiry into the appointments of the employees made in the Public Relations Department during the last 10 years if so, the details thereof ?

(b) the terms of reference of the said Committee and the number of meetings held by it so far;

(c) the time by which the said Committee is expected to complete its Job and submit its Report to Government ?

**ਸਰਦਾਰ ਦਰਬਾਰਾ ਸਿੰਘ:** (ੳ) ਹਾਂ ਜੀ। ਲੋਕ ਸੰਪਰਕ ਅਫਸਰਾਂ/ਸੂਚਨਾ ਅਫਸਰਾਂ/ਸਹਾਇਕ ਲੋਕ ਸੰਪਰਕ ਅਫਸਰਾਂ/ ਤਹਿਸੀਲ ਪਬਲਿਸਿਟੀ ਆਰਗੇਨਾਈਜ਼ਰਾਂ ਦੀਆਂ ਨਿਯੁਕਤੀਆਂ ਦੇ ਕੇਸਾਂ ਦੀ ਸਕ-ਰੀਨਿੰਗ ਕਰਨ ਲਈ ਪਹਿਲੀ ਦਫਾ ਕਮੇਟੀ ਸਰਕਾਰ ਦੇ ਅਧਿਸੂਚਨਾ ਪੱਤਰ ਮਿਤੀ 2 ਮਾਰਚ, 1979 ਰਾਹੀਂ ਬਣਾਈ ਗਈ ਸੀ। ਇਸ ਅਧਿਸੂਚਨਾ ਦੀ ਕਾਪੀ ਅਨੁਲਗ 'ੳ' ਨਾਲ ਨੱਥੀ ਹੈ। ਸ਼੍ਰੀ ਤਰਲੋਚਨ ਸਿੰਘ, ਉਸ ਸਮੇਂ ਦੇ ਜਾਇੰਟ ਡਾਇਰੈਕਟਰ, ਲੋਕ ਸੰਪਰਕ ਵਿਭਾਗ ਨੂੰ ਇਸ ਕਮੇਟੀ ਵਿਚ ਸਹਿਯੋਗੀ ਮੈਂਬਰ ਦੇ ਤੌਰ ਤੇ ਮਿਤੀ 1 ਜੂਨ, 1979 ਨੂੰ ਸ਼ਾਮਲ ਕੀਤਾ ਗਿਆ ਸੀ। ਇਸ ਕਮੇਟੀ ਦੀ ਪੰਜਾਬ ਸਰਕਾਰ ਦੀ ਅਧਿਸੂਚਨਾ ਮਿਤੀ 11 ਸਤੰਬਰ, 1979 ਰਾਹੀਂ ਮੁੜ ਬਣਤਰ ਕੀਤੀ ਗਈ, ਜਿਸ ਦੀ ਕਾਪੀ ਅਨੁਲੱਗ 'ਅ' ਨਾਲ ਸ਼ਾਮਲ ਹੈ। ਸ਼੍ਰੀ ਵਾਈ. ਪੀ. ਐਸ. ਆਹਲੂਵਾਲੀਆ, ਜਾਇੰਟ-ਡਾਇਰੈਕਟਰ (ਪ੍ਰਬੰਧ) ਦੀ ਥਾਂ ਤੇ ਸ਼੍ਰੀ ਜੀ. ਡੀ. ਭਸੀਨ, ਉਪ ਸਕੱਤਰ, ਲੋਕ ਸੰਪਰਕ ਵਿਭਾਗ ਨੂੰ ਬਤੌਰ ਕਨਵੀਨਰ ਸ਼ਾਮਲ ਕੀਤਾ ਗਿਆ। ਇਸ ਕਮੇਟੀ ਦੀ ਮੁੜ ਬਣਤਰ ਸਰਕਾਰ ਦੀ ਅਧਿਸੂਚਨਾ ਮਿਤੀ 17 ਅਕਤੂਬਰ, 1980 ਰਾਹੀਂ ਕੀਤੀ ਗਈ ਜਿਸ ਦੀ ਕਾਪੀ ਅਨੁਲੱਗ 'ੲ' ਨਾਲ ਸ਼ਾਮਲ ਹੈ।

(ਅ) ਇਨ੍ਹਾਂ ਸਮੇਂ ਸਮੇਂ ਸਿਰ ਬਣਾਈਆਂ ਗਈਆਂ ਕਮੇਟੀਆਂ ਦੇ ਵਿਚਾਰ ਗੋਚਰੇ ਵਿਸ਼ੇ ਬਾਰੇ ਵੇਰਵਾ ਪਹਿਲਾਂ ਹੀ ਅਨੁਲਗ 'ੳ', 'ਅ' ਅਤੇ 'ੲ' ਜੋ ਉਪਰੋਕਤ (ੳ) ਉਤਰ ਵਿਚ ਦਰਸਾਏ ਗਏ ਹਨ, ਵਿਚ ਦਿਤਾ ਹੋਇਆ ਹੈ। ਹੁਣ ਤੱਕ ਇਹ ਕਮੇਟੀ 4 ਮੀਟਿੰਗਾਂ ਕਰ ਚੁੱਕੀ ਹੈ।

(ੲ) ਕਮੇਟੀ ਇਸ ਕੰਮ ਨੂੰ ਜਲਦੀ ਨਿਪਟਾਉਣ ਦੀ ਆਸ ਰਖਦੀ ਹੈ।

**(ਅਨੁਲੱਗ 'ੳ')**

**ਪੰਜਾਬ ਸਰਕਾਰ**

**ਸੂਚਨਾ ਅਤੇ ਲੋਕ ਸੰਪਰਕ ਵਿਭਾਗ**

**(ਅਧਿਸੂਚਨਾ)**

**ਮਿਤੀ, ਚੰਡੀਗੜ੍ਹ, ਮਾਰਚ 2, 1979।**

1/202/78/1/ਪਬ/150 :—ਪੰਜਾਬ ਦੇ ਰਾਜਪਾਲ ਜੀ ਹੇਠ ਲਿਖੇ ਅਨੁਸਾਰ ਇਕ ਕਮੇਟੀ ਦੀ ਰਚਨਾ ਕਰਦੇ ਹਨ:—

(1) ਸਰਦਾਰ ਜੋਗਿੰਦਰ ਸਿੰਘ, ਸਕੱਤਰ, ਪੰਜਾਬ ਸਰਕਾਰ, ਸਥਾਨਕ ਸਰਕਾਰ ਅਤੇ ਸ਼ਹਿਰੀ ਵਿਕਾਸ (ਚੇਅਰਮੈਨ)

(2) ਸਰਦਾਰ ਅਮਰੀਕ ਸਿੰਘ ਪੂਨੀ, ਸਕੱਤਰ, ਪੰਜਾਬ ਸਰਕਾਰ ਸੂਚਨਾ ਅਤੇ ਲੋਕ ਸੰਪਰਕ ਵਿਭਾਗ (ਮੈਂਬਰ)

(3) ਸਰਦਾਰ ਸੇਵਾ ਸਿੰਘ, ਸਕੱਤਰ, ਰਾਜਪਾਲ, ਪੰਜਾਬ (ਮੈਂਬਰ)

(4) ਸ੍ਰੀ ਐਚ. ਵੀ. ਕ੍ਰਿਸ਼ਨਾ ਮੂਰਤੀ ਡਾਇਰੈਕਟਰ, ਸੂਚਨਾ ਅਤੇ ਲੋਕ ਸੰਪਰਕ ਵਿਭਾਗ, ਪੰਜਾਬ (ਕਨਵੀਨਰ)

2. ਇਹ ਕਮੇਟੀ ਲੋਕ ਸੰਪਰਕ ਅਫਸਰਾਂ, ਸੂਚਨਾ ਅਫਸਰਾਂ, ਸਹਾਇਕ ਲੋਕ ਸੰਪਰਕ ਅਫਸਰਾਂ ਅਤੇ ਤਹਿਸੀਲ ਪਬਲਿਸਿਟੀ ਆਰਗੇਨਾਈਜ਼ਰਾਂ ਦੀਆਂ ਪਿਛਲੀ ਸਰਕਾਰ ਵਲੋਂ ਕੀਤੀਆਂ ਗਈਆਂ ਨਿਯੁਕਤੀਆਂ ਦੇ ਕੇਸਾਂ ਦੀ ਸਕਰੀਨਿੰਗ ਕਰੇਗੀ। ਇਸ ਕਮੇਟੀ ਦੀਆਂ ਟਰਮਜ਼ ਆਫ ਰੈਫਰੈਂਸ (terms of reference) ਹੇਠ ਲਿਖੇ ਪ੍ਰਕਾਰ ਹੋਣਗੀਆਂ :—

(ੳ) ਇਹ ਕਮੇਟੀ ਵੇਖੇਗੀ ਕਿ ਕੀ ਪਿਛਲੀ ਸਰਕਾਰ ਵਲੋਂ ਲੋਕ ਸੰਪਰਕ ਅਫਸਰਾਂ ਸੂਚਨਾਂ ਅਫਸਰਾਂ, ਸਹਾਇਕ ਲੋਕ ਸੰਪਰਕ ਅਫਸਰਾਂ ਅਤੇ ਤਹਿਸੀਲ ਪਬਲਿਸਿਟੀ ਆਰਗੇਨਾਈਜ਼ਰਾਂ ਦੀਆਂ ਆਸਾਮੀਆਂ ਦੀ ਰਚਨਾ ਅਤੇ ਉਨ੍ਹਾਂ ਨੂੰ ਭਰਨ ਲਈ ਅਪ-ਣਾਈ ਗਈ ਕਾਰਜ ਵਿਧੀ ਨਿਯਮਾਂ ਅਨੁਸਾਰ ਅਤੇ ਉਚਿਤ ਸੀ ?

(ਅ) ਕੀ ਇਨ੍ਹਾਂ ਆਸਾਮੀਆਂ ਵਾਸਤੇ ਚੋਣ ਨਿਯਮਾਂ ਅਨੁਸਾਰ ਕੀਤੀ ਗਈ ਸੀ ?

(ੲ) ਕੀ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਇਸ਼ਤਹਾਰ ਦਿਤੇ ਗਏ ਸਨ ਅਤੇ ਕੀ ਇਹ ਇਸ਼ਤਹਾਰ ਰੂਲਾਂ ਅਨੁਸਾਰ ਠੀਕ ਪ੍ਰਕਾਸ਼ਿਤ ਕਰਵਾਏ ਗਏ ਸਨ ?

(ਸ) ਕੀ ਉਮੀਦਵਾਰਾਂ ਨੂੰ ਆਸਾਮੀਆਂ ਤੇ ਨਿਯੁਕਤ ਕਰਨ ਲਈ ਰੂਲਾਂ ਵਿਚ ਜਿੱਥੇ ਕਿਤੇ ਢਿੱਲ ਦਿਤੀ ਗਈ ਸੀ ਤਾਂ ਕੀ ਉਹ ਸਟੈਚੂਟਰੀ ਰੂਲਾਂ ਅਨੁਸਾਰ ਸੀ ਅਤੇ ਕੀ ਜਿਸ ਅਧਿਕਾਰੀ (ਆਂ) ਨੇ ਇਹ ਢਿੱਲ ਦਿਤੀ ਉਹ ਇਸ ਢਿਲ ਦੇਣ ਦਾ ਸਮਰਥ ਅਧਿ-ਕਾਰੀ ਸੀ।

(ਹ) ਕੀ ਚੁਣੇ ਗਏ ਉਮੀਦਵਾਰ ਨਿਯਮਾਂ ਅਨੁਸਾਰ ਲੋੜੀਂਦੀਆਂ ਯੋਗਤਾਵਾਂ ਤਜ਼ੱਰਬਾ ਅਤੇ ਹੋਰ ਦੂਜੀਆਂ ਸ਼ਰਤਾਂ ਭਰਤੀ ਸਮੇਂ ਪੂਰੀਆਂ ਕਰਦੇ ਸਨ ?

(ਕ) ਕੀ ਵਿਭਾਗੀ ਚੋਣ ਕਮੇਟੀ ਦੀ ਬਣਤਰ ਨਿਯਮਾਂ ਅਨੁਸਾਰ ਅਤੇ ਉਚਿਤ ਸੀ ਅਤੇ ਕੀ ਉਮੀਦਵਾਰਾਂ ਦੀ ਚੋਣ ਕਰਨ ਸਮੇਂ ਇਸ ਦੀ ਮੀਟਿੰਗ ਵਿਚ ਵਿਭਾਗ ਦੇ ਮੈਂਬਰਾਂ ਦਾ ਕੋਰਮ ਪੂਰਾ ਸੀ ?

(ਖ) ਕੀ ਕਮੇਟੀ ਦੀਆਂ ਸਫਾਰਸ਼ਾਂ ਨਿਯਮਾਂ ਅਨੁਸਾਰ ਯੋਗਤਾਵਾਂ ਆਦਿ ਦੇ ਅਨੁਸਾਰ ਸਨ ਜਾਂ ਕਿ ਇਨ੍ਹਾਂ ਵਿੱਚ ਯੋਗਤਾਵਾਂ ਆਦਿ ਦਾ ਧਿਆਨ ਨਹੀਂ ਰਖਿਆ ਗਿਆ ਅਤੇ ਕੀ ਉਮੀਦਵਾਰਾਂ ਨੂੰ ਚੁਣਨ ਲਈ ਲੋੜੀਂਦੀਆਂ ਯੋਗਤਾਵਾਂ/ਤਜੱਰਬਾ ਨੂੰ ਭੁਲ ਕੇ ਪੱਖਪਾਤ ਤਾਂ ਨਹੀਂ ਕੀਤਾ ਗਿਆ ?

(ਗ) ਕੀ ਲਿਖਤੀ ਟੈਸਟ (written test) ਦੇ ਪਰਚਿਆਂ ਨੂੰ ਮਾਰਕ ਕਰਨ ਵੇਲੇ ਨੰਬਰ ਦੇਣ ਲਈ ਕੋਈ ਪੱਖਪਾਤ ਤਾਂ ਨਹੀਂ ਕੀਤਾ ਗਿਆ ?

[ਮੁੱਖ ਮੰਤਰੀ]

(ਘ) ਜੇ ਇਹ ਸਿਲਕਸ਼ਨਜ਼ ਠੀਕ ਨਹੀਂ ਸਨ, ਹੁਣ ਕੀ ਕੀਤਾ ਜਾਣਾ ਚਾਹੀਦਾ ਹੈ, ਕੀ ਕੀਤਾ ਜਾ ਸਕਦਾ ਹੈ, ਇਸ ਮੁਆਮਲੇ ਨੂੰ ਕਾਨੂੰਨੀ ਤੇ ਪ੍ਰਸ਼ਾਸਨੀ ਪੱਖੋਂ ਘੋਖਿਆ ਜਾਵੇ ।

(ਵ) ਹੋਰ ਕੋਈ ਸਬੰਧਤ ਮੁਆਮਲੇ ਜਿਸ ਬਾਰੇ ਕਮੇਟੀ ਆਪਣਾ ਵਿਚਾਰ ਜ਼ਾਹਿਰ ਕਰਨਾ ਚਾਹੇਗੀ ?

3. ਇਹ ਕਮੇਟੀ ਆਪਣਾ ਕੰਮ ਤੁਰੰਤ ਆਰੰਭ ਕਰੇਗੀ ਅਤੇ ਛੇਤੀ ਤੋਂ ਛੇਤੀ ਆਪਣੀ ਰਿਪੋਰਟ ਪੇਸ਼ ਕਰੇਗੀ ।

4. ਸੂਚਨਾ ਅਤੇ ਲੋਕ ਸੰਪਰਕ ਵਿਭਾਗ ਦੇ ਅਫ਼ਸਰਾਂ ਅਤੇ ਹੋਰ ਕਰਮਚਾਰੀਆਂ ਦੀਆਂ ਆਸਾਮੀਆਂ ਜੋ ਪਬਲਿਕ ਸਰਵਿਸ ਕਮਿਸ਼ਨ ਦੇ ਦਾਇਰੇ ਤੋਂ ਬਾਹਰ ਹਨ, ਉਨ੍ਹਾਂ ਦੀ ਨਿਯੁਕਤੀ ਵੀ ਇਹੋ ਕਮੇਟੀ ਕਰਿਆ ਕਰੇਗੀ । ਇਹ ਅਧਿਸੂਚਨਾ ਪੰਜਾਬ ਸਰਕਾਰ ਦੇ ਨੋਟੀਫਿਕੇਸ਼ਨ ਨੰਬਰ 296-1 ਪਬ-78/2958, ਮਿਤੀ 3 ਫਰਵਰੀ, 1978 ਦਾ ਅਧਿਲੰਘਣ ਕਰਦੀ ਹੈ ।

(ਸਹੀ/-)

ਸੰਯੁਕਤ ਸਕੱਤਰ,

ਵਾਸਤੇ ਸਕੱਤਰ, ਪੰਜਾਬ ਸਰਕਾਰ,
ਸੂਚਨਾ ਅਤੇ ਲੋਕ ਸੰਪਰਕ ਵਿਭਾਗ ।

---

ਨੰ: 1/202/78-1 ਪਬ/151 ਮਿਤੀ ਚੰਡੀਗੜ੍ਹ, ਮਾਰਚ 2, 1979 ।

ਇਸ ਦਾ ਇਕ ਉਤਾਰਾ ਕਮੇਟੀ ਦੇ ਚੇਅਰਮੈਨ ਅਤੇ ਦੂਜੇ ਮੈਂਬਰਾਂ ਨੂੰ ਸੂਚਨਾ ਅਤੇ ਲੋੜੀਂਦੀ ਕਾਰਵਾਈ ਲਈ ਭੇਜਿਆ ਜਾਂਦਾ ਹੈ:--

(1) ਸਰਦਾਰ ਜੋਗਿੰਦਰ ਸਿੰਘ, ਆਈ. ਏ. ਐਸ.
ਸਕੱਤਰ, ਪੰਜਾਬ ਸਰਕਾਰ, ਸਥਾਨਕ ਸਰਕਾਰ ਅਤੇ ਸ਼ਹਿਰੀ ਵਿਕਾਸ ।

(2) ਸਰਦਾਰ ਅਮਰੀਕ ਸਿੰਘ ਪੂੰਨੀ, ਆਈ. ਏ. ਐਸ.
ਸਕੱਤਰ, ਪੰਜਾਬ ਸਰਕਾਰ, ਸੂਚਨਾ ਅਤੇ ਲੋਕ ਸੰਪਰਕ ਵਿਭਾਗ ।

(3) ਸਰਦਾਰ ਸੇਵਾ ਸਿੰਘ, ਆਈ. ਏ. ਐਸ.
ਸਕੱਤਰ, ਰਾਜਪਾਲ, ਪੰਜਾਬ ।

(4) ਸ੍ਰੀ ਐਚ. ਵੀ. ਕ੍ਰਿਸ਼ਨਾ ਮੂਰਤੀ, ਆਈ. ਏ. ਐਸ.
ਡਾਇਰੈਕਟਰ, ਸੂਚਨਾਂ ਅਤੇ ਲੋਕ ਸੰਪਰਕ ਵਿਭਾਗ, ਪੰਜਾਬ ।

(ਸਹੀ)
ਸੰਯੁਕਤ ਸਕੱਤਰ,
ਵਾਸਤੇ ਸਕੱਤਰ, ਪੰਜਾਬ ਸਰਕਾਰ,
ਸੂਚਨਾ ਅਤੇ ਲੋਕ ਸੰਪਰਕ ਵਿਭਾਗ ।

---

ਨੰ: 1/202/78-1 ਪਬ/152 ਮਿਤੀ ਚੰਡੀਗੜ੍ਹ, ਮਾਰਚ 2, 1979 ।

ਇਸ ਦਾ ਉਤਾਰਾ ਸਕੱਤਰ/ਵਿਕਾਸ ਤੇ ਪੰਚਾਇਤ ਅਤੇ ਲੋਕ ਸੰਪਰਕ ਮੰਤਰੀ ਜੀ ਨੂੰ ਮੰਤਰੀ ਜੀ ਦੀ ਸੂਚਨਾ ਹਿੱਤ ਭੇਜਿਆ ਜਾਂਦਾ ਹੈ।

ਸਹੀ/--
ਸੰਯੁਕਤ ਸਕੱਤਰ,
ਵਾਸਤੇ ਸਕੱਤਰ, ਪੰਜਾਬ ਸਰਕਾਰ,
ਸੂਚਨਾਂ ਅਤੇ ਲੋਕ ਸੰਪਰਕ ਵਿਭਾਗ ।

---

ਨੰ: 1/202/78-1 ਪਬ/153 ਮਿਤੀ ਚੰਡੀਗੜ੍ਹ ਮਾਰਚ 2, 1979 ।

ਇਸ ਦਾ ਇਕ ਉਤਾਰਾ ਕੰਟਰੋਲਰ ਲਿਖਣ ਸਮੱਗਰੀ, ਪੰਜਾਬ, ਚੰਗੀਗੜ੍ਹ ਨੂੰ ਭੇਜ ਕੇ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਅਧਿਸੂਚਨਾ ਨੂੰ ਪੰਜਾਬ ਸਰਕਾਰ ਦੇ ਅਗਲੇ ਛੱਪਣ ਵਾਲੇ ਅਸਾਧਾਰਣ ਗਜ਼ਟ ਪਾਰਟ 1 ਵਿੱਚ ਛਾਪਣ ਦੀ ਖੇਚਲ ਕੀਤੀ ਜਾਵੇ ਅਤੇ ਇਸ ਅਧਿਸੂਚਨਾ ਦੀਆਂ 20 ਕਾਪੀਆਂ ਇਸ ਦਫ਼ਤਰ ਨੂੰ ਭੇਜੀਆਂ ਜਾਣ ।

ਸਹੀ/--
ਸੰਯੁਕਤ ਸਕੱਤਰ,
ਵਾਸਤੇ ਸਕੱਤਰ, ਪੰਜਾਬ ਸਰਕਾਰ,
ਸੂਚਨਾ ਅਤੇ ਲੋਕ ਸੰਪਰਕ ਵਿਭਾਗ ।

---

(ਅਨੁਲਗ 'ਅ')

ਪੰਜਾਬ ਸ਼ਰਕਾਰ

ਸੂਚਨਾ ਅਤੇ ਲੋਕ ਸੰਪਰਕ ਵਿਭਾਗ
(ਪ੍ਰਚਾਰ ਸੈਲ)

ਅਧਿਸੂਚਨਾ

ਮਿਤੀ, ਚੰਡੀਗੜ੍ਹ 11ਸਤੰਬਰ, 1979 ।

ਨੰਬਰ 1/202/78-1 ਪਬ/931 :--ਪੰਜਾਬ ਸਰਕਾਰ ਦੀ ਅਧਿਸੂਚਨਾ ਨੰਬਰ 1/202/78-1 ਪਬ/150, ਮਿਤੀ 2 ਮਾਰਚ, 1979 ਅਤੇ ਉਤਰ ਵਰਤੀ ਅਧਿਸੂਚਨਾ ਨੰਬਰ 1/202/78-1 ਪਬ/ 404, ਮਿਤੀ 1 ਜੂਨ, 1979 ਦੀ ਅੰਸ਼ਕ ਸੋਧ ਕਰਦੇ ਹੋਏ, ਪੰਜਾਬ ਦੇ ਰਾਜ ਪਾਲ ਲੋਕ ਸੰਪਰਕ ਵਿਭਾਗ ਵਿੱਚ

[ਮੁੱਖ ਮੰਤਰੀ]

ਪੰਜਾਬ ਲੋਕ ਸੇਵਾ ਕਮਿਸ਼ਨ ਦੇ ਦਾਇਰੇ ਤੋਂ ਬਾਹਰ ਆਸਾਮੀਆਂ ਦੀ ਨਿਯੁਕਤੀ ਵਾਸਤੇ ਅਤੇ ਪਿਛਲੀ ਸਰਕਾਰ ਵਲੋਂ ਕੀਤੀਆਂ ਲੋਕ ਸੰਪਰਕ ਅਫਸਰਾਂ, ਸੂਚਨਾ ਅਫਸਰਾਂ ਸਹਾਇਕ ਲੋਕ ਸੰਪਰਕ ਅਫਸਰਾਂ, ਅਤੇ ਤਹਿਸੀਲ ਪ੍ਰਚਾਰ ਆਰਗੇਨਾਈਜ਼ਰਾਂ ਦੀਆਂ ਨਿਯੁਕਤੀਆਂ ਦੀ ਸਕਰੀਨਿੰਗ ਲਈ ਬਣਾਈ ਗਈ ਕਮੇਟੀ ਦੀ ਹੇਠ ਲਿਖੇ ਅਨੁਸਾਰ ਤੁਰੰਤ ਮੁੜ-ਬਣਤਰ ਕਰਨ ਦੀ ਘੋਸ਼ਣਾ ਕਰਦੇ ਹਨ। ਇਸ ਕਮੇਟੀ ਨੂੰ ਆਦੇਸ਼ ਦਿਤਾ ਜਾਂਦਾ ਹੈ ਕਿ ਇਹ ਆਪਣਾ ਕੰਮ ਤੁਰੰਤ ਜਾਰੀ ਕਰ ਕੇ ਜਲਦੀ ਤੋਂ ਜਲਦੀ ਮੁਕੰਮਲ ਕਰੇ। ਇਸ ਕਮੇਟੀ ਦੀਆਂ ਟਰਮਜ਼ ਆਫ ਰੈਫਰੈਂਸ (Terms of reference) ਉਹੀ ਹੋਣਗੀਆਂ ਜੋ ਪਹਿਲੀ ਅਧਿਸੂਚਨਾਂ ਜੋ ਮਿਤੀ 2 ਮਾਰਚ, 1979 ਨੂੰ ਜਾਰੀ ਹੋਈ ਸੀ, ਵਿਚ ਅੰਕਤ ਹਨ:—

(1) ਸਰਦਾਰ ਸੁਖਬੀਰ ਸਿੰਘ
ਕਮਿਸ਼ਨਰ ਅਤੇ ਸਕੱਤਰ, ਪੰਜਾਬ ਸਰਕਾਰ
ਸੂਚਨਾ ਅਤੇ ਲੋਕ ਸੰਪਰਕ ਵਿਭਾਗ ... ਚੇਅਰਮੈਨ

(2) ਸਰਦਾਰ ਸੇਵਾ ਸਿੰਘ, ਸਕੱਤਰ ਰਾਜਪਾਲ, ਪੰਜਾਬ ... ਮੈਂਬਰ

(3) ਸਰਦਾਰ ਤਰਲੋਚਨ ਸਿੰਘ, ਸੰਯੁਕਤ ਡਾਇਰੈਕਟਰ ਲੋਕ ਸੰਪਰਕ
ਵਿਭਾਗ, ਪੰਜਾਬ ... ਮੈਂਬਰ

(4) ਸਰਦਾਰ ਵਾਈ. ਪੀ. ਐਸ. ਆਹਲੂਵਾਲੀਆ,
ਸੰਯੁਕਤ ਡਾਇਰੈਕਟਰ (ਪ੍ਰਬੰਧ) ਲੋਕ ਸੰਪਰਕ ਵਿਭਾਗ ... ਕਨਵੀਨਰ

ਸੁਖਬੀਰ ਸਿੰਘ,
ਕਮਿਸ਼ਨਰ ਤੇ ਸਕੱਤਰ
ਪੰਜਾਬ ਸਰਕਾਰ,
ਸੂਚਨਾ ਅਤੇ ਲੋਕ ਸੰਪਰਕ ਵਿਭਾਗ।

———

ਨੰ: 1/202/78-1 ਪ ਬ/932 ਮਿਤੀ ਚੰਡੀਗੜ੍ਹ, 11 ਸਤੰਬਰ, 1979।

ਇਕ ਉਤਾਰਾ ਕਮੇਟੀ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਸੂਚਨਾ ਅਤੇ ਲੋੜੀਂਦੀ ਕਾਰਵਾਈ ਲਈ ਭੇਜਿਆ ਜਾਂਦਾ ਹੈ।

ਸਹੀ--

ਕਮਿਸ਼ਨਰ ਅਤੇ ਸਕੱਤਰ, ਪੰਜਾਬ ਸਰਕਾਰ,
ਸੂਚਨਾ ਅਤੇ ਲੋਕ ਸੰਪਰਕ ਵਿਭਾਗ।

———

ਨੰ: 1/202/78-1 ਪਬ/933 ਮਿਤੀ, ਚੰਡੀਗੜ੍ਹ, 11 ਸਤੰਬਰ, 1979।

ਇਕ ਉਤਾਰਾ ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ, ਪੰਜਾਬ, ਯੂ. ਟੀ. ਚੰਡੀਗੜ੍ਹ ਨੂੰ ਇਸ ਅਧਿਸੂਚਨਾ ਨੂੰ ਪੰਜਾਬ ਸਰਕਾਰ ਦੇ ਅਗਲੇ ਗਜ਼ਟ ਵਿਚ ਛਾਪਣ ਹਿਤ ਭੇਜਿਆ ਜਾਂਦਾ ਹੈ।

ਸਹੀ/-

ਕਮਿਸ਼ਨਰ ਤੇ ਸਕੱਤਰ, ਪੰਜਾਬ ਸਰਕਾਰ,
ਸੂਚਨਾ ਅਤੇ ਲੋਕ ਸੰਪਰਕ ਵਿਭਾਗ।

(ਅਨੁਲਗ 'ੲ')

ਪੰਜਾਬ ਸਰਕਾਰ

ਸੂਚਨਾ ਅਤੇ ਲੋਕ ਸੰਪਰਕ ਵਿਭਾਗ

(ਪ੍ਰਚਾਰ ਸੈਲ)

ਅਧਿਸੂਚਨਾ

ਮਿਤੀ ਚੰਡੀਗੜ੍ਹ, 17 ਅਕਤੂਬਰ, 1980।

ਨੰ: 1/202/78-1 ਪਬ/ :—ਪੰਜਾਬ ਸਰਕਾਰ ਦੀ ਅਧਿਸੂਚਨਾ ਨੰਬਰ 1/202/78-1 ਪਬ/150, ਮਿਤੀ 2 ਮਾਰਚ, 1979 ਅਤੇ ਉਤਰ ਵਰਤੀ ਅਧਿਸੂਚਨਾ ਨੰਬਰ 1/202/78-1 ਪਬ/404, ਮਿਤੀ 1 ਜੂਨ, 1979, ਨੰਬਰ 1/202/78-1ਪਬ/931, ਮਿਤੀ 11 ਸਤੰਬਰ, 1979 ਅਤੇ ਨੰਬਰ 1/202/78-1 ਪਬ/ , ਮਿਤੀ 18 ਫਰਵਰੀ, 1980 ਦੀ ਅੰਸ਼ਕ ਸੋਧ ਕਰਦੇ ਹੋਏ, ਪੰਜਾਬ ਦੇ ਰਾਜਪਾਲ ਸੂਚਨਾ ਅਤੇ ਲੋਕ ਸੰਪਰਕ ਵਿਭਾਗ ਵਿੱਚ ਪੰਜਾਬ ਲੋਕ ਸੇਵਾ ਕਮਿਸ਼ਨ ਦੇ ਦਾਇਰੇ ਤੋਂ ਬਾਹਿਰ ਆਸਾਮੀਆਂ ਦੀ ਨਿਯੁਕਤੀ ਵਾਸਤੇ ਅਤੇ ਪਿਛਲੀ ਸਰਕਾਰ ਵਲੋਂ ਕੀਤੀਆਂ ਲੋਕ ਸੰਪਰਕ ਅਫਸਰਾਂ, ਸੂਚਨਾ ਅਫਸਰਾਂ, ਸਹਾਇਕ ਲੋਕ ਸੰਪਰਕ ਅਫਸਰਾਂ ਅਤੇ ਤਹਿਸੀਲ ਪ੍ਰਚਾਰ ਆਰਗੇਨਾਈਜ਼ਰ ਦੀਆਂ ਨਿਯੁਕਤੀਆਂ ਦੀ ਸਕਰੀਨਿੰਗ ਲਈ ਬਣਾਈ ਗਈ ਕਮੇਟੀ ਦੀ ਹੇਠ ਲਿਖੇ ਅਨੁਸਾਰ ਤੁਰੰਤ ਮੁੜ ਬਣਤਰ ਕਰਨ ਦੀ ਘੋਸ਼ਣਾ ਕਰਦੇ ਹਨ :—

(1) ਪ੍ਰਿੰਸੀਪਲ ਸੈਕਟਰੀ/ਮੁੱਖ ਮੰਤਰੀ, ਪੰਜਾਬ ... ਚੇਅਰਮੈਨ

(2) ਸ੍ਰੀ ਸਦਾ ਨੰਦ, ਸਕੱਤਰ, ਪੰਜਾਬ ਸਰਕਾਰ, ਸਮਾਜ ਭਲਾਈ ਵਿਭਾਗ ... ਮੈਂਬਰ

(3) ਡਾਇਰੈਕਟਰ, ਸੂਚਨਾ ਤੇ ਲੋਕ ਸੰਪਰਕ, ਪੰਜਾਬ। ... ਮੈਂਬਰ

(4) ਜਾਇੰਟ ਡਾਇਰੈਕਟਰ (ਪ੍ਰਬੰਧ) ਸੂਚਨਾਂ ਤੇ ਲੋਕ ਸੰਪਰਕ ਵਿਭਾਗ ... ਕਨਵੀਨਰ

2. ਇਸ ਕਮੇਟੀ ਦੀਆਂ ਟਰਮਜ਼ ਆਫ ਰੈਫਰੈਂਸ ( terms of reference ) ਇਸ ਪ੍ਰਕਾਰ ਹੋਣਗੀਆਂ :—

(ੳ) ਇਹ ਕਮੇਟੀ ਵੇਖੇਗੀ ਕਿ ਕੀ ਪਿਛਲੀ ਸਰਕਾਰ ਵਲੋਂ ਲੋਕ ਸੰਪਰਕ ਅਫਸਰਾਂ, ਸੂਚਨਾ ਅਫਸਰਾਂ, ਸਹਾਇਕ ਲੋਕ ਸੰਪਰਕ ਅਫਸਰਾਂ ਅਤੇ ਤਹਿਸੀਲ ਪਬਲਿਸਿਟੀ ਆਰਗੇਨਾਈਜ਼ਰਾਂ ਦੀਆਂ ਆਸਾਮੀਆਂ ਦੀ ਰਚਨਾਂ ਅਤੇ ਉਨ੍ਹਾਂ ਨੂੰ ਭਰਨ ਲਈ ਅਪਣਾਈ ਗਈ ਕਾਰਜ, ਵਿਧੀ ਨਿਯਮਾਂ ਅਨੁਸਾਰ ਅਤੇ ਉਚਿਤ ਸੀ।

(ਅ) ਕੀ ਇਨ੍ਹਾਂ ਆਸਾਮੀਆਂ ਵਾਸਤੇ ਚੋਣ ਨਿਯਮਾਂ ਅਨੁਸਾਰ ਕੀਤੀ ਗਈ ਸੀ ?

(ੲ) ਕੀ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਇਸ਼ਤਿਹਾਰ ਦਿਤੇ ਗਏ ਸਨ ਅਤੇ ਕੀ ਇਹ ਇਸ਼ਤਿਹਾਰ ਰੂਲਾਂ ਅਨੁਸਾਰ ਠੀਕ ਪ੍ਰਕਾਸ਼ਤ ਕਰਵਾਏ ਗਏ ਸਨ ?

[ਮੁੱਖ ਮੰਤਰੀ]

(ਸ) ਕੀ ਉਮੀਦਵਾਰਾਂ ਨੂੰ ਆਸਾਮੀਆਂ ਤੇ ਨਿਯੁਕਤ ਕਰਨ ਲਈ ਰੂਲਾਂ ਵਿਚ ਜਿਥੇ ਕਿਤੇ ਢਿੱਲ ਦਿਤੀ ਗਈ ਸੀ ਤਾਂ ਕੀ ਉਹ ਸਟੈਚੂਟਰੀ ਰੂਲਾਂ ਅਨੁਸਾਰ ਸੀ ਅਤੇ ਕੀ ਜਿਸ ਅਧਿਕਾਰੀ (ਆਂ) ਨੇ ਇਹ ਢਿੱਲ ਦਿਤੀ ਉਹ ਇਸ ਢਿਲ ਦੇਣ ਦਾ ਸਮਰੱਥ ਅਧਿਕਾਰੀ ਸੀ ?

(ਹ) ਕੀ ਚੁਣੇ ਗਏ ਉਮੀਦਵਾਰ ਨਿਯਮਾਂ ਅਨੁਸਾਰ ਲੋੜੀਂਦੀਆਂ ਯੋਗਤਾਵਾਂ, ਤਜਰਬਾ ਅਤੇ ਹੋਰ ਦੂਜੀਆਂ ਸ਼ਰਤਾਂ ਭਰਤੀ ਸਮੇਂ ਪੂਰੀਆਂ ਕਰਦੇ ਸਨ ?

(ਕ) ਕੀ ਵਿਭਾਗੀ ਚੋਣ ਕਮੇਟੀ ਦੀ ਬਣਤਰ ਨਿਯਮਾਂ ਅਨੁਸਾਰ ਅਤੇ ਉਚਿਤ ਸੀ ਅਤੇ ਕੀ ਉਮੀਦਵਾਰ ਦੀ ਚੋਣ ਕਰਨ ਸਮੇਂ ਇਸ ਦੀ ਮੀਟਿੰਗ ਵਿੱਚ ਮੈਂਬਰਾਂ ਦਾ ਕੋਰਮ ਪੂਰਾ ਸੀ ?

(ਖ) ਕੀ ਕਮੇਟੀ ਦੀਆਂ ਸਿਫਾਰਸ਼ਾਂ ਨਿਯਮਾਂ ਅਨੁਸਾਰ ਯੋਗਤਾਵਾਂ ਆਦਿ ਦੇ ਅਨੁਸਾਰ ਸਨ ਜਾਂ ਕਿ ਇਨ੍ਹਾਂ ਵਿੱਚ ਯੋਗਤਾਵਾਂ ਆਦਿ ਦਾ ਧਿਆਨ ਨਹੀਂ ਰੱਖਿਆ ਗਿਆ ਅਤੇ ਕੀ ਉਮੀਦਵਾਰ ਨੂੰ ਚੁਨਣ ਲਈ ਲੋੜੀਂਦੀਆਂ ਯੋਗਤਾਵਾਂ/ਤਜੱਰਬਾ ਨੂੰ ਭੁਲ ਕੇ ਪੱਖ-ਪਾਤ ਤਾਂ ਨਹੀਂ ਕੀਤਾ ਗਿਆ ?

(ਗ) ਕੀ ਲਿਖਤੀ ਟੈਸਟ ( written test ) ਦੇ ਪਰਚਿਆਂ ਨੂੰ ਮਾਰਕ ਕਰਨ ਵੇਲੇ ਨੰਬਰ ਦੇਣ ਲਈ ਕੋਈ ਪੱਖ-ਪਾਤ ਤਾਂ ਨਹੀਂ ਕੀਤਾ ਗਿਆ ?

(ਘ) ਜੇ ਇਹ ਸਿਲੈਕਸ਼ਨਜ਼ ਠੀਕ ਨਹੀਂ ਸਨ, ਹੁਣ ਕੀ ਕੀਤਾ ਜਾਣਾ ਚਾਹੀਦਾ ਹੈ, ਕੀ ਕੀਤਾ ਜਾ ਸਕਦਾ ਹੈ, ਇਸ ਮੁਆਮਲੇ ਨੂੰ ਕਾਨੂੰਨੀ ਤੇ ਪ੍ਰਸ਼ਾਸਨੀ ਪੱਖੋਂ ਘੋਖਿਆ ਜਾਵੇ ।

(ਵ) ਹੋਰ ਕੋਈ ਸਬੰਧਤ ਮੁਆਮਲੇ ਜਿਸ ਬਾਰੇ ਕਮੇਟੀ ਆਪਣਾ ਵਿਚਾਰ ਜ਼ਾਹਿਰ ਕਰਨਾ ਚਾਹੇਗੀ ?

3. ਇਹ ਕਮੇਟੀ ਆਪਣਾ ਕੰਮ ਤੁਰੰਤ ਆਰੰਭ ਕਰੇਗੀ ਅਤੇ ਛੇਤੀ ਤੋਂ ਛੇਤੀ ਆਪਣੀ ਰਿਪੋਰਟ ਪੇਸ਼ ਕਰੇਗੀ ।

4. ਸੂਚਨਾਂ ਅਤੇ ਲੋਕ ਸੰਪਰਕ ਵਿਭਾਗ ਦੇ ਅਫਸਰਾਂ ਅਤੇ ਹੋਰ ਕਰਮਚਾਰੀਆਂ ਦੀਆਂ ਆਸਾਮੀਆਂ ਜੋ ਪਬਲਿਕ ਸਰਵਿਸ ਕਮਿਸ਼ਨ ਦੇ ਦਾਇਰੇ ਤੋਂ ਬਾਹਰ ਹਨ, ਉਨ੍ਹਾਂ ਦੀ ਚੋਣ ਵੀ ਇਹੋ ਕਮੇਟੀ ਕਰਿਆ ਕਰੇਗੀ ਅਤੇ ਸਿਫਾਰਸ਼ ਲੋਕ ਸੰਪਰਕ ਵਿਭਾਗ ਨੂੰ ਕਰੇਗੀ।

ਆਈ. ਸੀ. ਪੁਰੀ,
ਮੁੱਖ ਸਕੱਤਰ, ਪੰਜਾਬ ਸਰਕਾਰ।

---

ਨੰ: 1/202/78-1 ਪਬ/1239-42 ਮਿਤੀ ਚੰਡੀਗੜ੍ਹ 10 ਨਵੰਬਰ, 1980 ।

ਇਕ ਉਤਾਰਾ ਕਮੇਟੀ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਸੂਚਨਾ ਅਤੇ ਲੋੜੀਂਦੀ ਕਾਰਵਾਈ ਲਈ ਭੇਜਿਆ ਜਾਂਦਾ ਹੈ :--

1. ਪ੍ਰਿੰਸੀਪਲ ਸੈਕਟਰੀ, ਮੁੱਖ ਮੰਤਰੀ, ਪੰਜਾਬ ।

2. ਸ੍ਰੀ ਸਦਾ ਨੰਦ, ਸਕੱਤਰ, ਪੰਜਾਬ ਸਰਕਾਰ, ਸਮਾਜ ਭਲਾਈ ਵਿਭਾਗ।

3. ਡਾਇਰੈਕਟਰ, ਸੂਚਨਾ ਅਤੇ ਲੋਕ ਸੰਪਰਕ ਵਿਭਾਗ, ਪੰਜਾਬ ।

4. ਜਾਇੰਟ ਡਾਇਰੈਕਟਰ (ਪ੍ਰਬੰਧ) ਸੂਚਨਾ ਅਤੇ ਲੋਕ ਸੰਪਰਕ ਵਿਭਾਗ, ਪੰਜਾਬ ।

ਸਹੀ/-

ਸੰਯੁਕਤ ਸਕੱਤਰ, ਪੰਜਾਬ ਸਰਕਾਰ ।

---

ਨੰ: 1/202/78-1 ਪਬ/1243 ਮਿਤੀ ਚੰਡੀਗੜ੍ਹ 10 ਨਵੰਬਰ, 1980 ।

ਇਕ ਉਤਾਰਾ ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ, ਪੰਜਾਬ, ਯੂ. ਟੀ. ਚੰਡੀਗੜ੍ਹ ਨੂੰ ਇਸ ਅਧਿਸੂਚਨਾ ਨੂੰ ਪੰਜਾਬ ਸਰਕਾਰ ਦੇ ਅਗਲੇ ਗਜ਼ਟ ਵਿੱਚ ਛਾਪਣ ਹਿੱਤ ਭੇਜਿਆ ਜਾਂਦਾ ਹੈ । ਇਸ ਅਧਿਸੂਚਨਾ ਦੀਆਂ 20 ਕਾਪੀਆਂ ਇਸ ਦਫਤਰ ਨੂੰ ਭੇਜੀਆਂ ਜਾਣ ।

ਸਹੀ/-

ਸੰਯੁਕਤ ਸਕੱਤਰ, ਪੰਜਾਬ ਸਰਕਾਰ ।

---

ਨੰ: 202/78-1 ਪਬ/1244 ਮਿਤੀ ਚੰਡੀਗੜ੍ਹ 10 ਨਵੰਬਰ, 1980 ।

ਇਸ ਦਾ ਇਕ ਉਤਾਰਾ ਡਾਇਰੈਕਟਰ, ਸੂਚਨਾ ਅਤੇ ਲੋਕ ਸੰਪਰਕ ਵਿਭਾਗ, ਪੰਜਾਬ ਨੂੰ ਸੂਚਨਾ ਅਤੇ ਯੋਗ ਕਾਰਵਾਈ ਲਈ ਭੇਜਿਆ ਜਾਂਦਾ ਹੈ ।

ਸਹੀ/--

ਸੰਯੁਕਤ ਸਕੱਤਰ, ਪੰਜਾਬ ਸਰਕਾਰ ।

---

## Complaint against the Patwaries of Block Sultanpur District Kapurthala

**136. Sardar Atma Singh :** Will the Minister for Revenue be pleased to state:—

(a) whether the Deputy Commissioner, Kapurthala received any complaint dated 26th July, 1980 against some Patwaries of Sultanpur Block district Kapurthala containing allegations of corruption and misbehavour from the Panchayats and a legislator of the Ilaqa; if so, the details of action, if any, taken thereon;

(b) if no action has been taken on the said complaint, the reasons for the same ?

**ਸਰਦਾਰ ਬੇਅੰਤ ਸਿੰਘ :** (ੳ) ਨਹੀਂ ਜੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

## Old Age Pension

**137. Sardar Atma Singh :** Will the Minister for Welfare be pleased to state :—

(a) the names of men and women of block Sultanpur who applied for old age pension during the years 1978-79, 1979-80 and 1980-81 ;

(b) the names of the applicants out of those mentioned in part (a) above whose pensions have been sanctioned and payments made;

(c) the action being taken by the Government to dispose of the pending cases ?

**ਚੌਧਰੀ ਜਗਤ ਰਾਮ :** (ੳ) ਅਤੇ (ਅ) ਲੋੜੀਂਦੀ ਸੂਚਨਾ ਕ੍ਰਮਵਾਰ ਅਨੁਲੱਗ 'ੳ' ਅਤੇ ਅਨੁਲੱਗ 'ਅ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਬਾਕੀ ਦੀਆਂ ਅਰਜ਼ੀਆਂ ਜਾਂ ਤਾਂ ਨਿਯਮਾਂ ਅਧੀਨ ਕਵਰ ਨਾ ਹੋਣ ਕਾਰਣ ਰੱਦ ਕੀਤੀਆਂ ਜਾ ਚੁੱਕੀਆਂ ਹਨ ਜਾਂ ਬਿਨੈਕਾਰਾਂ ਨੂੰ ਪੂਰਤੀ ਹਿੱਤ ਵਾਪਸ ਭੇਜੀਆਂ ਜਾ ਚੁੱਕੀਆਂ ਹਨ।

ਅਨੁਲੱਗ 'ੳ'

ਸੁਲਤਾਨਪੁਰ ਬਲਾਕ ਦੇ ਉਨ੍ਹਾਂ ਆਦਮੀਆਂ ਅਤੇ ਇਸਤਰੀਆਂ ਦੇ ਨਾਂ ਜਿਨ੍ਹਾਂ ਨੇ ਸਾਲ 1978-79, 1979-80 ਅਤੇ 1980-81 ਦੇ ਦੌਰਾਨ ਬੁਢਾਪਾ ਪੈਨਸ਼ਨ ਲਈ ਅਰਜ਼ੀਆਂ ਦਿੱਤੀਆਂ।

| ਲੜੀ ਨੰ : | ਅਰਜੀ ਨੰ : | ਨਾਂ ਅਤੇ ਪੂਰਾ ਪਤਾ |
|---|---|---|
| 1 | 2 | 3 |
| | | ਸਾਲ 1978-79 |
| 1. | 5525 | ਕਰਤਾਰ ਕੌਰ ਪਤਨੀ ਲੱਖਾ ਸਿੰਘ ਪਿੰਡ ਝਲਹੇਲੀ ਕਲਾਂ। |
| 2. | 5526 | ਲੱਖਾ ਸਿੰਘ ਪੁੱਤਰ ਸੁੰਦਰ ਸਿੰਘ, ਪਿੰਡ ਝਲਹੇਲੀ ਕਲਾਂ। |
| 3. | 5527 | ਤੇਜਾ ਸਿੰਘ ਪੁੱਤਰ ਮਾਨਾ ਸਿੰਘ, ਮੁਹੱਲਾ ਸਿੱਖ, ਸੁਲਤਾਨਪੁਰ। |
| 4. | 5529 | ਅਰਜਨ ਸਿੰਘ ਪੁੱਤਰ ਦੇਵੀ ਦਿੱਤਾ, ਪਿੰਡ ਮੋਠਾਂ ਵਾਲਾ, ਤਹਿਸੀਲ ਸੁਲਤਾਨਪੁਰ। |
| 5. | 5547 | ਰਾਜੋ ਪਤਨੀ ਨਾਮੋ, ਪਿੰਡ ਨਸੀਰਪੁਰ। |
| 6. | 5571 | ਕ੍ਰਿਸ਼ਨੀ ਪਤਨੀ ਪੂਰਨ, ਪਿੰਡ ਤੇ ਡਾਕਖਾਨਾ ਮੋਠਾਂਵਾਲਾ। |
| 7. | 5573 | ਮੋਹਨ ਸਿੰਘ ਪੁੱਤਰ ਬੂਟਾ ਸਿੰਘ, ਸੰਜੋਗਾਲੀਆਂ। |

ਨੇ ਕਹਿ ਦਿੱਤਾ ਹੈ। ਕੋਲੇ ਦੇ ਸਬੰਧ ਵਿਚ ਵੀ ਉਨ੍ਹਾਂ ਨੇ ਕਹਿ ਦਿੱਤਾ ਹੈ ਔਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਆਪਣੇ ਤਜਰਬੇ ਦੇ ਆਧਾਰ ਤੇ ਕਿਹਾ ਹੈ ਪਰ ਮੈਂ ਸਮਝਦਾ ਹਾਂ ਕਿ ਬਿਊਰੋਕਰੇਸੀ ਵਾਲੀ ਲਾਈਨ ਐਵੇਂ ਹੀ ਪੜ੍ਹ ਦਿੱਤੀ ਹੈ। ਇਸ ਲਈ ਇਸ ਲਾਈਨ ਨੂੰ ਇਹ ਅਮੈਂਡ ਕਰ ਲੈਣ। ਕੈਰੋਸੀਨ ਆਇਲ ਦੀ ਕਮੀ ਇਨ੍ਹਾਂ ਨੇ ਮੰਨ ਲਈ ਹੈ। ਮੈਂ ਅਰਜ਼ ਕਰਦਾ ਹਾਂ ਕਿ ਮਿੱਟੀ ਦਾ ਤੇਲ ਪਟ-ਰੋਲ ਪੰਪਾਂ ਵਾਲਿਆਂ ਨੂੰ ਵੇਚਿਆ ਜਾਂਦਾ ਹੈ ਔਰ ਪਟਰੋਲ ਪੰਪਾਂ ਵਾਲੇ ਉਸ ਨੂੰ ਡੀਜ਼ਲ ਵਿਚ ਮਿਲਾ ਕੇ ਕਿਸਾਨਾਂ ਨੂੰ ਦਿੰਦੇ ਹਨ ਇਸ ਨਾਲ ਕਿਸਾਨਾਂ ਦੇ ਇੰਜਨਾਂ ਦਾ ਨੁਕਸਾਨ ਹੁੰਦਾ ਹੈ। ਮਿੱਟੀ ਦਾ ਤੇਲ ਲੋਕਾਂ ਨੂੰ ਨਹੀਂ ਮਿਲ ਰਿਹਾ ਔਰ ਚੋਰੀ ਪਟਰੋਲ ਪੰਪਾਂ ਵਾਲਿਆਂ ਕੋਲ ਜਾ ਰਿਹਾ ਹੈ, ਇਸ ਦਾ ਚੀਫ ਮਨਿਸਟਰ ਸਾਹਿਬ ਜਵਾਬ ਦੇਣ ਕਿ ਕੀ ਕਰ ਰਹੇ ਹਨ ?

ਸੀਮਿੰਟ ਦੇ ਬਾਰੇ ਮੈਂ ਦੱਸਦਾ ਹਾਂ ਕਿ ਇਸ ਵੇਲੇ 100 ਰੁਪਏ ਵਿਚ ਸੀਮਿੰਟ ਦਾ ਥੈਲਾ ਵਿਕਦਾ ਹੈ। ਠੀਕ ਹੈ ਕਿਸੇ ਇਕ ਅੱਧੀ ਜਗ੍ਹਾ ਤੇ ਛਾਪਾ ਮਾਰਿਆ ਗਿਆ ਹੈ ਪਰ ਇਸ ਵੇਲੇ ਕੀ ਹੋ ਰਿਹਾ ਹੈ ਕਿ ਟਰੱਕਾਂ ਦੇ ਟਰੱਕ ਕਸਬਿਆਂ ਵਿਚ ਜਾਂ ਪਿੰਡਾਂ ਵਿਚ ਵਿਕ ਰਹੇ ਹਨ। ਲੋਕ ਵੇਖਦੇ ਨਹੀਂ ਹਨ ਕਿ ਕਿਸ ਤਰ੍ਹਾਂ ਦਾ ਇਹ ਸੀਮਿੰਟ ਹੈ, 80/90 ਜਾਂ 100 ਰੁਪਏ ਦਾ ਥੈਲਾ ਲੈ ਜਾਂਦੇ ਹਨ। ਕੋਲੇ ਵਿਚ ਵੀ ਇਸ ਤਰ੍ਹਾਂ ਹੀ ਹੋ ਰਿਹਾ ਹੈ। ਸ਼ਹਿਰਾਂ ਵਿਚ ਬਹੁਤ ਬਲੈਕ ਚਲ ਰਹੀ ਹੈ। ਸੋ, ਇਨ੍ਹਾਂ ਤਿੰਨਾਂ ਚੀਜ਼ਾਂ ਵਿਚ ਹੀ ਬਲੈਕ ਚਲ ਰਹੀ ਹੈ। ਇਸ ਵੇਲੇ ਲੋਕਾਂ ਵਿਚ ਹਾਹਾਕਾਰ ਮਚੀ ਹੋਈ ਹੈ। ਇਸ ਲਈ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਕੀ ਕਦਮ ਚੁੱਕੇ ਹਨ ਜਾਂ ਚੁੱਕ ਰਹੀ ਹੈ ਜਿਸ ਨਾਲ ਕਿ ਲੋਕਾਂ ਨੂੰ ਰਾਹਤ ਮਿਲ ਸਕੇ ਅਤੇ ਉਨ੍ਹਾਂ ਨੂੰ ਇਹ ਚੀਜ਼ਾਂ ਬਲੈਕ ਵਿਚ ਨਾ ਖਰੀਦਣੀਆਂ ਪੈਣ।

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਸਾਰੀ ਮੁਫਸਲ ਅਰਜ਼ ਕਰ ਦਿਤੀ ਹੈ। ਮੈਂ ਕੋਈ ਗਲ ਲਕੋਈ ਨਹੀਂ ਹੈ। ਮੈਂ ਕਿਹਾ ਹੈ ਕਿ ਇਨ੍ਹਾਂ ਚੀਜ਼ਾਂ ਦੀ ਘਾਟ ਸੀ ਔਰ ਮੈਂ ਘਾਟ ਦੇ ਕਾਰਨ ਵੀ ਦੱਸੇ ਹਨ। ਮੈਂ ਇਹ ਵੀ ਦਸਿਆ ਹੈ ਕਿ ਕੋਲੇ ਦੀ ਮੂਵਮੈਂਟ ਥੋੜ੍ਹੀ ਹੋਈ ਹੈ ਜਾਂ ਪੈਦਾ ਘਟ ਹੁੰਦਾ ਹੈ। ਸੀਮਿੰਟ ਔਰ ਮਿਟੀ ਦੇ ਤੇਲ ਬਾਰੇ ਵੀ ਮੈਂ ਦਸਿਆ ਹੈ। ਅੱਗੇ ਨਾਲੋਂ ਮਤਲਬ ਕਿ ਪਿਛਲੇ ਸਾਲ ਦੇ ਇਨ੍ਹਾਂ ਦੇ ਦਿਨਾਂ ਨਾਲੋਂ ਕਾਰਸਪਾਂਡਿੰਗਲੀ 16.7% ਜ਼ਿਆਦਾ ਮਿੱਟੀ ਦਾ ਤੇਲ ਮਿਲਿਆ ਹੈ। ਇਹ ਠੀਕ ਹੈ ਕਿ ਐਸੇ ਕੇਸਿਜ਼ ਵੀ ਹੋਏ ਹਨ ਜਿੱਥੇ ਕਿ ਸਪੂਰੀਅਸ ਚੀਜ਼ਾਂ ਸੀਮਿੰਟ ਵਰਗੀਆਂ ਬਣਦੀਆਂ ਰਹੀਆਂ। ਸ਼ਾਇਦ ਉਹ ਹੀ ਇਹ ਕੰਮ ਕਰਦੇ ਰਹੇ ਹੋਣਗੇ। ਮੈਂ ਆਪ ਛਾਪੇ ਮਾਰ ਕੇ ਉਨ੍ਹਾਂ ਨੂੰ ਫੜਿਆ ਵੀ ਹੈ ਔਰ ਕਾਫੀ ਸ਼ਕੰਜਾ ਕੱਸਿਆ ਵੀ ਹੈ। ਤੁਹਾਨੂੰ ਵੀ ਇਸ ਬਾਰੇ ਪਤਾ ਹੋਵੇਗਾ ਕਿ ਕਿਸ ਤਰ੍ਹਾਂ ਛਾਪੇ ਮਾਰੇ ਗਏ ਹਨ। ਇਹ ਮੈਂ ਮੰਨਦਾ ਹਾਂ ਕਿ ਜਿੱਥੇ ਵੀ ਕਿਸੇ ਚੀਜ਼ ਦੀ ਥੁੜ ਹੁੰਦੀ ਹੈ ਉਥੇ ਲੋਕਾਂ ਨੂੰ ਵੀ ਅਟਰੈਕਸ਼ਨ ਹੁੰਦੀ ਹੈ ਕਿ ਇਹ ਚੀਜ਼ ਲਈ ਜਾਵੇ। ਉਸ ਦੇ ਵਿਚ ਫਿਰ ਮਾਲ-ਐਡਮਨਿਸਟਰੇਸ਼ਨ ਵੀ ਹੁੰਦੀ ਹੋਵੇਗੀ, ਮੈਂ ਇਸ ਗੱਲ ਤੋਂ ਵੀ ਇਨਕਾਰ ਨਹੀਂ ਕਰਦਾ। ਲੇਕਿਨ ਇਹ ਕਹਿਣਾ ਕਿ ਨਿਰਾ ਸੀਮਿੰਟ ਬਲੈਕ ਵਿਚ ਹੀ ਵਿਕਦਾ ਹੈ, ਇਹ ਗਲਤ ਗੱਲ ਹੈ। ਜ਼ਰੂਰ ਕਈ ਆਦਮੀ ਐਸੇ ਹੋਣਗੇ ਜਿਹੜੇ ਸਪੂਰੀਅਸ ਸੀਮਿੰਟ ਬਣਾਉਂਦੇ ਹਨ। ਜਿਹੜੇ ਆਦਮੀ ਅਸੀਂ ਫੜੇ ਹਨ ਜੇਕਰ ਉਸ ਵਿਚ ਕੋਈ ਕਮੀ ਰਹੀ ਹੈ ਤਾਂ ਦੱਸੋ। ਨਿਹਾਇਤ ਇਮਾਨਦਾਰ ਐਸ.ਪੀ. ਉਥੇ ਲਗਾਇਆ ਗਿਆ ਹੈ। ਉਸ ਕੇਸ ਨੂੰ ਸਪੈਸ਼ਲ ਤੌਰ ਤੇ ਵੇਖਕੇ ਦੋਸ਼ੀਆਂ ਨੂੰ ਸਜ਼ਾ ਦਿਆਂਗੇ ਔਰ ਇਹ ਰੇਡਾਂ ਦਾ ਕੰਮ ਜਾਰੀ ਰਹੇਗਾ। ਇਕ ਅੱਧ ਰੇਡ ਨਾਲ ਇਹ ਕੰਮ ਖਤਮ ਨਹੀਂ ਹੋਵੇਗਾ। ਦੋਸ਼ੀਆਂ ਨੂੰ ਜੋ ਵੀ ਕਰੜੀ ਸਜ਼ਾ ਕਾਨੂੰਨ ਦੇ ਮੁਤਾਬਿਕ ਦਿੱਤੀ ਜਾ ਸਕਦੀ ਹੋਵੇਗੀ, ਦਿੱਤੀ ਜਾਵੇਗੀ।

**ਸਰਦਾਰ ਹਰਚੰਦ ਸਿੰਘ ਬਰਾੜ:** ** ** **

**Expunged as ordered by the Chair.

**Mr. Speaker**: I disallow it.

---

## STATEMENT BY THE CHIEF MINISTER *RE.* BUS FARE HIKE IN THE STATE

**ਮੁੱਖ ਮੰਤਰੀ (ਸਰਦਾਰ ਦਰਬਾਰਾ ਸਿੰਘ)**: ਸਪੀਕਰ ਸਾਹਿਬ, ਤੁਹਾਡੀ ਇਜਾਜ਼ਤ ਨਾਲ ਮੈਂ ਅਰਜ਼ ਕਰਨੀ ਚਾਹੁੰਦਾ ਹਾਂ । ਮੈਂ ਸਟੇਟਮੈਂਟ ਦੇਣੀ ਚਾਹੁੰਦਾ ਹਾਂ। ਤੁਹਾਨੂੰ ਯਾਦ ਹੋਵੇਗਾ ਕਿ ਪਿਛਲੀ ਇਸੇ ਹੀ ਵਿਧਾਨ ਸਭਾ ਵਿਚ ਤੁਹਾਡੇ ਜ਼ਿੰਮੇ ਇਕ ਕੰਮ ਲੱਗਿਆ ਸੀ। ਤੁਸੀਂ ਇਹ ਵੇਖਿਆ ਕਿ ਬੱਸ ਫੇਅਰ ਜਿਹੜਾ ਵਧਿਆ ਹੈ ਇਸ ਵਿਚ ਕਿਤਨੀ ਕੁ ਕਮੀ ਕੀਤੀ ਜਾ ਸਕਦੀ ਹੈ। ਤੁਸੀਂ ਆਪਣੀ ਰਿਪੋਰਟ ਸਰਕਾਰ ਨੂੰ ਭੇਜ ਦਿੱਤੀ ਸੀ। ਉਸ ਰਿਪੋਰਟ ਦੀ ਘੋਖ ਤੋਂ ਬਾਅਦ ਜੋ ਹੋਇਆ ਹੈ ਉਸ ਬਾਰੇ ਮੈਂ ਇਕ ਸਟੇਟਮੈਂਟ ਪੜ੍ਹਨ ਲੱਗਾ ਹਾਂ।

Due to increase in the cost of operations, the Government, after hearing all the interested parties, ordered an increase in the bus fares in the State in November, 1980. A Committee was constituted by the Government under the Chairmanship of Shri B.B. Mehra, Hon'ble Speaker of the Punjab Vidhan Sabha, to look into the justification for the hike in the bus fares announed by the Government. The Committee has since submitted its report. While holding the increase in fares to be justified, in view of the sharp rise in the operating costs, the Speaker recommended that some relief should be provided to the small commuter, who travels for a limited distance on the suburban terminus stations. This will be in consonence with the progressive policy of the present Government providing relief to the weaker sections of the society.

This is the operative part of the report given by the Hon. Speaker.

The recommendation has been considered by the Government and accepting the same, it is proposed to give the following concessions to the travelling public :—

(1) The concession will be available only on routes in which at least one of the termini is a Municipal Town and will be available only in respect of a terminus which is a Municipal Town.

(2) The concession will be available only for journeys between fare stages which are not more than sixteen kilometers apart, both termini not being within the same municipal town.

(3) Relief will be given to the extent of 50% of the increase in bus fares announced by the Government November, 1980.

(4) The concession will not be available for the journeys on inter-state routes even if the entire distance covered by a passenger lies in the state of Punjab.

(5) No concession will be available for journeys in respect of intermediate stations, even if they be Municipal Towns.

(6) Monthly pass holders will not be eligible for this concession.

(7) Existing fare concessions to students and blind and physically handicapped persons will not be affected in any way.

(8) This concession will not be available in Deluxe and Air-Conditioned Bus.

In order to implement this concession a draft notification under section 43 of the Motor Vehicles Act, 1939 will be issued inviting objections and representations from the interests affected, that is the general public and the operators including the Punjab Roadways and the Pepsu Road Transport Corporation). After hearing the objections and representationists, if any, the matter will again be considered by the Government and a final decision taken.

Sir, this is my statement about the bus fare hike.

**Sardar Ravi Inder Singh :** What is the concession which you have given ?

**Chief Minister :** It is the distance which has been mentioned here i.e. 16 kilometers.

**Comrade Raj Kumar :** The Chief Minister has made a statement. I want clarification.

**Chief Minister :** I would not give way.

**ਕਾਮਰੇਡ ਰਾਜ ਕੁਮਾਰ**: ਮੈਂ ਤਾਂ ਇਹ ਕਹਿਣਾ ਚਾਹੁੰਦਾ ਸੀ ਕਿ ਇਹ ਰਿਪੋਟ ਦੀ ਕਾਪੀ ਟੇਬਲ ਤੇ ਲੇ ਹੋਣੀ ਚਾਹੀਦੀ ਹੈ।

**ਮੁੱਖ ਮੰਤਰੀ** : ਭੇਜ ਦਿਆਂਗੇ। Another statement which I want to make is ਕਿ, ਸਪੀਕਰ ਸਾਹਿਬ, ਤੁਹਾਡੇ ਜ਼ਿੰਮੇ ਇਹ ਕੰਮ ਸਪੁਰਦ ਕੀਤਾ ਗਿਆ ਸੀ ਕਿ ਤੁਸੀਂ ਦੇਖ ਲਵੋ ਕਿ ਜਿਹੜੇ ਬੰਦੇ ਪਕੜੇ ਹਨ, ਕੈਦ ਕੀਤੇ ਹਨ, ਉਸ ਐਜੀਟੇਸ਼ਨ ਵਿਚ, ਉਨ੍ਹਾਂ ਦਾ ਕੀ ਕਰਨਾ ਹੈ। ਇਸ ਸਬੰਧ ਵਿਚ ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਤੁਹਾਡੇ ਕਹਿਣ ਦੇ ਮੁਤਾਬਿਕ ਫਾਰਗੇਟ ਵਾਲੀ ਗਲ ਦਾ ਫੈਸਲਾ ਕਰ ਲਿਆ ਹੈ ਔਰ ਸਾਰੇ ਕੈਦੀਆਂ ਦੇ ਕੇਸ ਵਾਪਸ ਲਏ ਜਾਣਗੇ।

(ਇਸ ਵੇਲੇ, ਕਈ ਮਾਨਯੋਗ ਮੈਂਬਰ ਬੋਲਣ ਲਈ ਖੜੇ ਸਨ।)

**ਸ੍ਰੀ ਸਪੀਕਰ**: ਇਸ ਤੇ ਹੁਣ ਕੋਈ ਕੁਐਸ਼ਚਨ ਨਹੀਂ ਹੋ ਸਕਦਾ।

**Comrade Raj Kumar** : The Chief Minister is making a statement on a very important subject. I request that if he has already finished his statement on the issue, we should be allowed to raise certain question for elucidation.

**Mr. Speaker** : Please sit down.

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ** ** **

**ਸ੍ਰੀ ਸਪੀਕਰ**: ਇਹ ਕਲੈਰੀਫਿਕੇਸ਼ਨ ਨਹੀਂ ਹੈ।

**Chief Minister** : I have only accepted the recommendations made by the Hon. Speaker. I have not gone against those wishes.

**ਸ੍ਰੀ ਸਪੀਕਰ**: ਬਾਦਲ ਸਾਹਿਬ ਨੇ ਜੋ ਕਿਹਾ ਹੈ ਉਹ ਐਕਸਪੰਜ ਕਰ ਦਿੱਤਾ ਜਾਵੇ।

**Chief Minister** : I have nothing more to say. I have only accepted the recommendations of the Hon. Speaker.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮੈਂ ਤਾਂ ਇਹ ਕਲੈਰੀਫਿਕੇਸ਼ਨ ਲੈਣਾ ਚਾਹੁੰਦਾ ਸੀ ਕਿ ਜਿਹੜੇ 16 ਮੀਲ ਦਾ ਸਫ਼ਰ ਕਰਨਗੇ ਉਨ੍ਹਾਂ ਨੂੰ ਕਨਸੈਸ਼ਨ ਹੋਵੇਗਾ ਅਤੇ ਜੇ ਕੋਈ ਇਸ ਤੋਂ ਵੱਧ 18 ਮੀਲ ਦਾ ਕਰੇਗਾ ਤਾਂ ਉਸਨੂੰ ਕਨਸੈਸ਼ਨ ਨਹੀਂ ਮਿਲੇਗਾ। ਇਹ ਕਲੈਰੀਫਾਈ ਕਰ ਦੇਣ।

**ਸਰਦਾਰ ਦਲੀਪ ਸਿੰਘ ਪਾਂਧੀ** : ਇਸ ਦੇ ਨਾਲ ਫਤਹਿਗੜ੍ਹ ਦਾ ਮਾਮਲਾ ਹੈ ਔਰ ਝਬਾਲ ਦਾ ਵੀ ਮਾਮਲਾ ਹੈ, ਉਸ ਦੇ ਬਾਰੇ ਕੁਝ ਨਹੀਂ ਦਸਿਆ ਗਿਆ।

## WALK-OUT

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: : ਬੱਸ ਫੇਅਰ ਦੇ ਸਿਲਸਿਲੇ ਵਿਚ ਜੋ ਅਸੀਂ ਗਲ ਕੀਤੀ ਹੈ ਉਹ ਤੁਸੀ ਐਕਸਪੰਜ ਕਰਵਾ ਦਿੱਤੀ ਹੈ। ਇਹ ਪੰਜਾਬ ਦੇ ਲੋਕਾਂ ਨਾਲ ਬੇਇਨਸਾਫੀ ਹੈ। ਇਸੇ ਤਰ੍ਹਾਂ

**Expunged as ordered by the Chair.

ਹੀ ਝਬਾਲ ਦਾ ਮਸਲਾ ਹੈ ਉਸ ਬਾਰੇ ਵੀ ਕੁਝ ਨਹੀਂ ਹੋਇਆ। ਇਸ ਦੇ ਪ੍ਰੋਟੈਸਟ ਵਜੋਂ ਅਸੀਂ ਵਾਕ-ਆਊਟ ਕਰਦੇ ਹਾਂ।

(ਇਸ ਵੇਲੇ ਸ਼੍ਰੋਮਣੀ ਅਕਾਲੀ ਦਲ (ਐਲ), ਸੀ. ਪੀ. ਆਈ., ਸੀ.ਪੀ.ਆਈ (ਐਮ) ਅਤੇ ਸ਼੍ਰੋਮਣੀ ਅਕਾਲੀ ਦਲ (ਟੀ) ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਵਾਕ-ਆਊਟ ਕਰ ਗਏ।)

**ਸਰਦਾਰ ਸੁਖਜਿੰਦਰ ਸਿੰਘ ਖੇਰਾ** : ** ** **

Mr Speaker: It is over-ruled.

**ਸਰਦਾਰ ਜਗਦੇਵ ਸਿੰਘ ਜੱਸੋਵਾਲ** : ** ** **

**ਸ੍ਰੀ ਸਪੀਕਰ** : ਮੈਂ ਇਸ ਨੂੰ ਵੀ ਓਵਰ ਰੂਲ ਕਰਦਾ ਹਾਂ।

**ਸਰਦਾਰ ਜਗਦੇਵ ਸਿੰਘ ਜੱਸੋਵਾਲ** : ਮੈਂ ਇਹ ਅਖਬਾਰ ਦੀ ਕਾਪੀ ਮੇਜ਼ ਤੇ ਰੱਖਦਾ ਹਾਂ।

Mr. Speaker : Not permitted.

## NO-CONFIDENCE MOTIONS

**Mr. Speaker** : I have received five notices of No-confidence Motions in the Ministry under rule 58 of the Rules of Procuedure and Conduct of Business in the Punjab Vidhan Sabha (Punjab Legislative Assembly). The first No-confidence Motion is from Sardar Dalip Singh Pandhi and Sardar Gurdev Singh Badal, second from Comrade Raj Kumar, third from Comrade Kulwant Singh, fourth from Comrade Sarwan Singh Cheema and fifth from Master Chand Singh.

The notice of No-Confidence Motion of Sardar Dalip Singh Pandhi stands at Serial No. 1. He may please seek the leave of the House to move the No-confidence Motion.

(The Hon. Member was not present in the House).

**Mr. Speaker** : Now I call upon Comrade Raj Kumar to please seek leave of the House to move the No-confidence Motion.

(The Hon. Member was not present in the House).

**Mr. Speaker** : Now I call upon Comrade Kulwant Singh to seek leave of the House to move the No-Confidence Motion.

(The Hon. Member was not present in the House).

**Expunged as ordered by the Chair.

**Mr. Speaker** : Now I call upon Comrade Sarwan Singh Cheema to seek leave of the House to move the No-confidence Motion.

(The Hon. Member was not present in the House).

**Mr. Speaker** : Now I call upon Master Chand Singh to seek leave of the House to move the No-Confidence Motion.

(The Hon. Member was not present in the House)

**Mr. Speaker** : As none of the Members, who have given notices of No-Confidence Motions, is present in the House, all the No-Confidence Motions stand lapsed.

PAPERS LAID/RE-LAID ON THE TABLE

**Finance Minister** (Dr. Kewal Krishan) : Sir, I beg to lay on the Table —

(i) The Punjab State Legislature (Prevention of Disqualification) Amendment Ordinance, 1981 (Punjab Ordinance No. 2 of 1981) ;

(ii) The Punjab Panchayat Samitis and Zila Parishads (Temporary Supersession) Amendment Ordinance, 1981 (Punjab Ordinance No. 3 of 1981) ;

(iii) The Punjab Backward Classes Land Development and Finance Corporation (Amendment) Ordinance, 1981 (Punjab Ordinance No. 4 of 1981) ;

(iv) The Punjab Agricultural Produce Markets (Amendment) Ordinance, 1981 (Punjab Ordinance No. 5 of 1981) ;

(v) The Punjab Urban Estates (Development and Regulation) Amendment Ordinance, 1981 (Punjab Ordinance No. 6 of 1981).

(vi) The Indian Stamp (Punjab Amendment) Ordinance, 1981 (Punjab Ordinance No. 8 of 1981) ;

(vii) The Punjab Electricity (Duty) Amendment Ordinance, 1981 (Punjab Ordinance No. 9 of 1981) ; and

(viii) The Punjab Khadi and Village Industries Board (Amendment) Ordinance, 1981 (Punjab Ordinance No. 10 of 1981) ;

as required under Article 213(2) (a) of the Constitution of India.

Sir, I also beg to lay on the Table—

(a) Notification No. G.S.R. 14/C.A. 4/39/Ss. 24 and 41/Amd (89/81, dated the 16th February, 1981 ;

(b) Notification No. S.O. 21/C.A. 4/39/S-129-A/81, dated 23rd April, 1981 ; and

(c) Notification No. G.S.R. 41/C.A. 4/39/Ss. 24 and 41/Amd (90/81, dated the 6th May, 1981 ;

as required under section 133(3) of the Motor Vehicles Act, 1939.

Sir, I also re-lay on the Table the Notification No. S.O. 53/P.P.C.G. A.L.R. 79/R. 11/80, dated the 5th September, 1980, as required under section 133(3) of the Motor Vehicles Act, 1939.

Sir, I lay on the Table —

(i) The Annual Statement of Accounts of the Punjab Housing Development Board for the year 1978-79, as required under section 68(3) of the Punjab Housing Development Board Act, 1972 ;

(ii) The Audit Report on the Accounts of the Punjab Financial Corporation for the year 1979-80, as required under section 37(7) of the State Financial Corporation Act, 1951 ;

(iii) The Chapter II of Part I of Annual Administration Report of the Local Audit Department, Punjab, for the year 1977-78 ;

[Finance Minister]

(iv) The Annual Report of the Punjab State Small Industries Corporation Limited for the year 1977-78, as required under section 619-A (3) (b) of the Companies Act, 1956 ;

(v) The 1st, 2nd, 3rd and 4th Annual Reports and Accounts of the Punjab Film and News Corporation Limited for the years 1973-74, 1974-75, 1975-76 and 1976-77, as required under section 619-A (3)(v) of the Companies Act, 1956.

(vi) The 2nd Annual Report of the Punjab State Electronics Development and Production Corporation Limited for the year 1977-78, as required under section 619-A(3)(b) of the Companies Act, 1956.

(vii) The 28th Annual Report of the Punjab Financial Corporation for the year 1980-81, as required under section 38(3) of the Financial Corporations Act, 1951 ;

(viii) The Annual Financial Statement (Budget Estimates) of the Punjab State Electricity Board for the year 1981-82 (Volume II), as required under section 61(3) of the Electricity (Supply) Act, 1948 ;

(ix) The Statement of Accounts of the Punjab State Electricity Board for the year 1979-80, as required under section 69(5) (a) of the Electricity (Supply) Act, 1948 ;

(x) The Administration Report of the Punjab State Electricity Board for the year 1978-79, as required under section 75 of the Electricity (Supply) Act, 1948.

4.40 P.M. (At this stage Mr. Deputy Speaker occupied the Chair).

**Mr. Deputy Speaker** : Now the Finance Minister will present the Supplementary Estimates.

---

## FINANCIAL BUSINESS

### (i) Presentation of Supplementary Estimates (1st instalment) for the year 1981-82

**Finance Minister** (Doctor Kewal Krishan) : Sir, I beg to present the Supplementary Estimates (1st Instalment) for the year 1981-82.

### (ii) Presentation of Report of the Committee on Estimates on the Supplementary Estimates (1st Instalment) for the year 1981-82

**Chairman Estimates Committee** (Sardar Natha Singh Dalam) : Sir, I beg to present the Report of the Committee on Estimates on the Supplementary Estimates (1st Instalment) for the year 1981-82.

---

## LEGISLATIVE BUSINESS

### The Punjab Land Improvement Schemes (Amendment) Bill, 1981

**Agriculture Minister** (Chaudhri Kanshi Ram) : Sir, I beg to move for leave to introduce the Punjab Land Improvement Schemes (Amendment) Bill.

**Mr. Deputy Speaker** : Motion moved—

That leave be granted to introduce the Punjab Land Improvement Schemes (Amendment) Bill.

**Mr. Deputy Speaker** : Question is—

That leave be granted to introduce the Punjab Land Improvement Schemes (Amendment) Bill.

*The motion was carried*

**Agriculture Minister** (Chaudhri Kanshi Ram) : Sir, I beg to introduce the Punjab Land Improvement Schemes (Amendment) Bill.

### The Punjab State Legislature Members (Pension and Medical Facilities Regulation) Amendment Bill, 1981

**Finance Minister** (Doctor Kewal Krishan). Sir, I beg to move for leave to introduce the Punjab State Legislature

[Finance Minister]
Members (Pension and Medical Facilities Regulation) Amendment Bill.

**Mr. Deputy Speaker :** Motion moved—

That leave be granted to introduce the Punjab State Legislature Members (Pension and Medical Facilities Regulation) Amendment Bill.

**Mr. Deputy Speaker :** Question is—

That leave be granted to introduce the Punjab State Legislature Members (Pension and Medical Facilities Regulation) Amendment Bill.

*The motion was carried*

**Finance Minister** (Doctor Kewal Krishan) : Sir, I beg to introduce the Punjab State Legislature Members (Pension and Medical Facilities Regulation) Amendment Bill.

---

## The Punjab Legislative Assembly (Allowances of Members) Amendment Bill, 1981

**Finance Minister** (Doctor Kewal Krishan) : Sir, I beg to move for leave to introduce the Punjab Legislative Assembly (Allowances of Members) Amendment Bill.

**Mr. Deputy Speaker :** Motion moved—

That leave be granted to introduce the Punjab Legislative Assembly (Allowances of Members) Amendment Bill.

**Mr. Deputy Speaker :** Question is—

That leave be granted to introduce the Punjab Legislative Assembly (Allowances of Members) Amendment Bill.

*The motion was carried*

**Finance Minister** (Doctor Kewal Krishan) : Sir, I beg to introduce the Punjab Legislative Assembly (Allowances of Members) Amendment Bill.

---

## Official Resolution under Article 252 of the Constitution

**Agriculture and Forests Minister**( Chaudhri Kanshi Ram) : Sir, I beg to move that—

Whereas this Legislative Assembly considers that it is desirable to have a uniform law throughout India to prevent denudation of the forest wealth of the country by regulating felling of trees in urban and rural areas and for all matters connected therewith or ancillary and incidental thereto ;

And whereas the subject matter of such law is related mainly to matters enumerated in entries 5, 18 and 64 in List II in the Seventh Schedule to the Constitution of India ;

And whereas Parliament has no power to make such a law for the States with respect to the matters enumerated in entries 5, 18 and 64 in List II aforesaid except as provided in articles 249 and 250 of the Constitution of India ;

And whereas it appears to this Legislative Assembly to be desirable that the matter aforesaid should be regulated in the State of Punjab by Parliament by law ;

Now, therefore, in pursuance of the provisions of clause (I) of Article 252 of the Constitution of India, this Legislative Assembly hereby resolves that to prevent denudation of the forest wealth of the Country, felling of trees in urban and rural areas and all matters connected therewith or ancillary and incidental thereto should be regulated in the State of Punjab by Parliament by law.

**Mr. Deputy Speaker :** Motion moved—

Whereas this Legislative Assembly considers that it is desirable to have a uniform law throughout India to prevent denudation of the forest wealth of the country by regulating felling of trees in urban and rural areas and for all matters connected therewith or ancillary and incidental thereto ;

And whereas the subject matter of such law is related mainly to matters enumerated in entries 5, 18 and 64 in List II in the Seventh Schedule to the Constitution of India ;

And whereas parliament has no power to make such a law for the States with respect to the matters enumerated in entries 5, 18 and 64 in List II aforesaid except as provided in Articles 249 and 250 of the Constitution of India ;

And whereas it appears to this Legislative Assembly to be desirable that the matter aforesaid should be regulated in the State of Punjab by Parliament by law ;

Now, therefore, in pursuance of the provisions of clause (I) of article 252 of the Constitution of India, this Legislative Assembly hereby resolves that to prevent denudation of the forest wealth of the Country, felling of trees in urban and rural areas and all matters connected therewith or ancillary and incidental thereto should be regulated in the State of Punjab by Parliament by law.

**Mr. Deputy Speaker :** Question is—

Whereas this Legislative Assembly considers that it is desirable to have a uniform law throught India to prevent denudation of the forest wealth of the country by regulating felling of trees in urban and rural areas and for all matters connected therewith or ancillary and incidental thereto ;

And whereas the subject matter of such law is related mainlyto matters enumerated in entries 5, 18 and 64 in List II in the Seventh Schedule to the Constitution of India.

And whereas Parliament has no power to make such a law for the States with respect to the matters enumerated in entries 5, 18 and 64 in List II aforesaid, except as provided in Articles 249 and 250 of the Constitution of India ;

[Mr. Deputy Speaker]

And whereas it appears to this Legislative Assembly to be desirable that the matter aforesaid should be regulated in the State of Punjab by Parliament by law ;

Now, therefore, in pursuance of the provisions of clause (1) of Article 252 of the Constitution of India, this Legislative Assembly hereby resolves that to prevent denudation of the forest wealth of the Country, felling of trees in urban and rural areas and all matters connected therewith, or ancillary and incidental thereto should be regulated in the State of Punjab by Parliament by law.

*The motion was carried.*

---

## LEGISLATIVE BUSINESS
## (*RESUMPTION*)
## THE PUNJAB REGISTRATION VALIDATING BILL, 1981

**Revenue Minister** (Sardar Beant Singh) : Sir, I beg to introduce the Punjab Registration Validating Bill :

Sir, I also beg to move—

That the Punjab Registration Validating Bill be taken into consideration at once.

**Mr. Deputy Speaker :** Motion moved—

That the Punjab Registration Validating Bill be taken into consideration at once.

**ਸਰਦਾਰ ਦਲੀਪ ਸਿੰਘ ਪਾਂਧੀ :** (ਅਮਲੋਹ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਇਹ ਬਿਲ ਬੜਾ ਜ਼ਰੂਰੀ ਹੈ । ਇਸ ਬਾਰੇ ਮੈ ਅਮੈਂਡਮੈਂਟਾਂ ਵੀ ਦਿੱਤੀਆਂ ਹਨ ਪਰ ਆਈਆਂ ਨਹੀਂ ਹਨ। ਇਹ ਉਸ ਜ਼ਮਾਨੇ ਦਾ ਮਾਮਲਾ ਹੈ ਜਦੋਂ ਐਮਰਜੈਂਸੀ ਦਾ ਸਮਾਂ ਸੀ । ਐਸੇ ਅਧਿਕਾਰ ਦੇ ਦਿੱਤੇ ਗਏ ਜਿਹੜੇ ਜੁਰਿਸਡਿਕਸ਼ਨ ਵਿਚ ਨਹੀਂ ਸੀ। ਉਸ ਵੇਲੇ ਅਫਸਰ ਸਾਹਿਬਾਨ ਦੇ ਤਹਿਤ ਸਾਰੀਆਂ ਰਜਿਸਟ-ਰੀਆਂ ਕਰ ਦਿੱਤੀਆਂ। ਉਹ ਰਜਿਸਟਰੀਆਂ ਗਲਤ ਕਾਨੂੰਨ ਦੇ ਤਹਿਤ ਕੀਤੀਆਂ ਗਈਆਂ ਸਨ। ਲੋਕ ਅਦਾਲਤਾਂ ਵਿਚ ਵੀ ਗਏ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਰਜਿਸਟਰੀਆਂ ਦੇ ਖਿਲਾਫ ਕਾਨੂੰਨੀ ਕਾਰਵਾਈ ਕਰਨੀ ਚਾਹੀਦੀ ਹੈ। ਇਸ ਦੇ ਵਿਚ ਸੈਕਸ਼ਨ 12 ਹੈ। ਰਜਿਸਟਰੀ ਐਕਟ ਦੇ ਤਹਿਤ ਪਾਵਰਾਂ ਨਹੀਂ ਸਨ, ਸਿਰਫ ਗੌਰਮਿੰਟ ਨੂੰ ਪਾਵਰਾਂ ਸਨ। ਉਸ ਤੋਂ ਬਾਅਦ ਨੋਟੀਫਾਈ ਹੁੰਦਾ ਹੈ। ਸਪੀਕਰ ਸਾਹਿਬ, ਇਸ ਮਹਿਕਮੇ ਦੇ ਅਫਸਰਾਂ ਨੇ ਗਲਤ ਕੰਮ ਕੀਤਾ ਹੈ। ਪੰਜਾਬ ਸਰਕਾਰ ਵੈਲੀਡੇਟ ਨਹੀਂ ਕਰਵਾਉਣਾ ਚਾਹੁੰਦੀ। ਬੜੀ ਹੇਰਾ ਫੇਰੀ ਹੋਈ ਹੈ। ਮੈਨੂੰ ਪਟਿਆਲੇ ਦਾ ਵਾਕਿਆ ਯਾਦ ਹੈ ਅਤੇ ਵਜ਼ੀਰ ਸਾਹਿਬ ਨੂੰ ਵੀ ਯਾਦ ਹੋਣਾ ਹੈ, ਲੋਕਾਂ ਵਿਚ, ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਬਹੁਤ ਰਿਜ਼ੈਂਟਮੈਂਟ ਹੈ। ਡੀਲਰ ਬਣੇ ਹੋਏ ਹਨ ਅਤੇ ਹੇਰਾ ਫੇਰੀ ਹੋ ਰਹੀ ਹੈ। ਹੁਣ ਇੱਕ ਆਰਡਰ ਜਾਰੀ ਹੋਏ ਹਨ ਕਿ ਚਾਰ ਪਲਾਟਾਂ ਤੋਂ ਬਾਅਦ ਕੋਈ ਨਹੀਂ ਵੇਚ ਸਕਦਾ। ਹੁਕਮ ਜਾਰੀ ਕਰ ਦਿੱਤਾ। ਡਿਪਟੀ ਸਪੀਕਰ ਸਾਹਿਬ, 10 ਪੈਸੇ ਦੇ ਕਾਗਜ਼ ਤੇ ਜਾਂ ਤਿੰਨ ਰੁਪਏ ਦਾ ਐਫੀਡੇਵਿਟ ਦੇ ਕੇ ਗੈਰ-ਕਾਨੂੰਨੀ ਤੌਰ ਤੇ ਪਲਾਟ ਵਿਕ ਰਹੇ ਹਨ ਅਤੇ ਪੰਜਾਬ ਸਰਕਾਰ ਨੂੰ ਬਹੁਤ ਘਾਟਾ ਪੈ ਰਿਹਾ ਹੈ। ਤਹਿਸੀਲਦਾਰ, ਰਜਿਸਟਰਾਰ, ਸਬ ਰਜਿਸਟਰਾਰ ਅਤੇ ਪਟਵਾਰੀ ਨੂੰ ਪਤਾ ਹੈ ਕਿ ਐਫੀਡੇਵਿਟ ਗਲਤ ਨਹੀਂ ਦਿੱਤਾ ਜਾ ਸਕਦਾ। ਲੈਂਡ ਲਾਰਡ ਸ਼ਹਿਰਾਂ ਦੇ ਨੇੜੇ ਹਨ ਜੋ ਕਿ ਕਾਲੋਨਾਈਜ਼ੇਸ਼ਨ ਐਕਟ ਅਧੀਨ

ਨਾਜਾਇਜ਼ ਫਾਇਦਾ ਉਠਾ ਕੇ ਕਰੋੜਾਂ ਰੁਪਿਆਂ ਦਾ ਲਾਭ ਉਠਾ ਰਹੇ ਹਨ। ਜੇਕਰ ਜ਼ਮੀਨ 30,000 ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਵਿਕਦੀ ਹੈ ਤਾਂ ਉਸ ਦੀ ਰਜਿਸਟਰੀ ਘੱਟ ਦੀ ਕਰਾ ਦਿੱਤੀ ਜਾਂਦੀ ਹੈ। ਮੈਂ ਚੀਫ ਮਨਿਸਟਰ ਸਾਹਿਬ ਦੀ ਖਿਦਮਤ ਵਿਚ 3 ਤਾਰੀਖ ਨੂੰ ਇਕ ਮਾਮਲਾ ਲਿਆਂਦਾ ਸੀ, ਮੈਨੂੰ ਉਮੀਦ ਹੈ ਕਿ ਉਹ ਇਸ ਤੇ ਜ਼ਰੂਰ ਗੌਰ ਕਰਨਗੇ। ਇਹ ਅੰਡਰਹੈਂਡ ਮਈਅਰਜ਼ ਨੂੰ ਖਤਮ ਕਰਨਾ ਚਾਹੀਦਾ ਹੈ। ਜਿਥੇ ਟੈਕਸ ਦੀ ਘਾਟ ਕਰਕੇ ਸਟੇਟ ਦੀ ਆਮਦਨੀ ਵਿਚ ਨੁਕਸਾਨ ਹੁੰਦਾ ਹੈ ਉਨ੍ਹਾਂ ਮਾਮਲਿਆਂ ਵਿਚ ਸਰਕਾਰ ਨੂੰ ਐਕਸ਼ਨ ਲੈਣਾ ਚਾਹੀਦਾ ਹੈ। ਇਸ ਐਕਟ ਤਹਿਤ, ਇਸ ਬਿਲ ਤਹਿਤ ਸਰਕਾਰ ਨੂੰ ਕੀ ਲੋੜ ਪੈ ਗਈ ਹੈ ਕਿ 1972 ਤੋਂ 1977 ਤਕ ਦੀ ਵੈਲੀਡੇਸ਼ਨ ਕਰਨ। ਡਿਪਟੀ ਕਮਿਸ਼ਨਰ ਜਿਸ ਤੇ ਸਾਰੇ ਜ਼ਿਲ੍ਹੇ ਦੀ ਐਡਮਨਿਸਟਰੇਸ਼ਨ ਤੇ ਸਰਕਾਰ ਡਿਪੈਂਡ ਕਰਦੀ ਹੈ, ਇਸ ਨੇ ਐਸੇ ਗ਼ਲਤ ਆਰਡਰ ਕੀਤੇ ਹਨ ਜਿਸ ਨਾਲ ਕਿ ਲੋਕਾਂ ਵਿਚ ਲਿਟੀਗੇਸ਼ਨ ਚਲਦੀ ਹੈ। ਇਸ ਵਿਚ ਕੋਈ ਵੱਡਾ ਆਦਮੀ ਇੰਟ੍ਰੈਸਟਡ ਹੈ ਜੋ ਕਿ ਦਸ ਸਾਲ ਪੁਰਾਣੇ ਕ੍ਰੇਸਿਜ਼ ਨੂੰ ਰਿਟ-ਰਾਸਪੈਕਟਿਵ ਅਫੈਕਟ ਤੋਂ ਕਰਾਉਣਾ ਚਾਹੁੰਦਾ ਹੈ। ਇਹ ਬਿਲ ਪਾਸ ਨਹੀਂ ਹੋਣਾ ਚਾਹੀਦਾ। ਇਹ ਬਿਲ ਵਾਪਸ ਲੈਣਾ ਚਾਹੀਦਾ ਹੈ। ਸਬ ਰਜਿਸਟਰਾਰ, ਜਗਰਾਉਂ, ਜੋ ਕਿ ਹੁਣ ਖਰੜ ਆ ਗਿਆ ਹੈ, ਉਸ ਨੇ ਗੋਬਿੰਦਗੜ੍ਹ ਦੇ ਸਾਬਕਾ ਕੈਸ਼ੀਅਰ ਦੇ ਭਰਾ ਰਾਹੀਂ ਦਸ ਹਜ਼ਾਰ ਰੁਪਏ ਦੇ ਕੇ ਟਰਾਂਸਫਰ ਰੋਕ ਦਿੱਤੀ।

ਪਟਵਾਰੀਆਂ ਦੀ ਭਰਤੀ ਹੋਈ ਹੈ, ਇਸ ਵਿਚ ਵੀ ਕਾਫੀ ਘਪਲੇ ਹੋਏ ਹਨ। ਇਸ ਲਈ ਕੋਈ ਅਸੂਲ ਨਹੀਂ ਹੈ। ਕੋਈ ਕੁਆਲੀਫੀਕੇਸ਼ਨ ਦਾ ਖਿਆਲ ਨਹੀਂ ਹੈ। ਪਟਵਾਰੀ ਦੀ ਭਰਤੀ ਕਰਨ ਵੇਲੇ ਦਸਵੀਂ ਫਸਟ ਕਲਾਸ ਲਈ 5,000 ਰੁਪਏ, ਸੈਕਿੰਡ ਕਲਾਸ ਲਈ 8,000 ਰੁਪਏ ਔਰ ਥਰਡ ਕਲਾਸ ਲਈ 10,000 ਰੁਪਏ ਰੇਟ ਹੈ। ਸਬ ਰਜਿਸਟਰਾਰ ਮਨ ਮਰਜ਼ੀ ਕਰ ਰਹੇ ਹਨ।

ਅਗਰ ਕੋਈ ਜ਼ਮੀਨ 40,000 ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਵਿਕਦੀ ਹੈ ਤਾਂ ਉਹ 10,000 ਰੁਪਏ ਦੀ ਰਜਿਸਟਰੀ ਕਰਵਾ ਲੈਂਦਾ ਹੈ। ਇਸ ਤਰ੍ਹਾਂ ਨਾਲ ਸਟੇਟ ਗੌਰਮਿੰਟ ਨੂੰ ਘਾਟਾ ਪੈ ਰਿਹਾ ਹੈ। ਸਟੇਟ ਗੌਰਮਿੰਟ ਨੂੰ ਵੀ ਇਸ ਗੱਲ ਦਾ ਪਤਾ ਹੈ। ਲੁਧਿਆਣਾ (ਅਰਬਨ) ਵਿਚ ਬਹੁਤ ਸਾਰੇ ਸੱਜਣ ਪੀ.ਸੀ.ਐਸ. ਅਫਸਰ ਸਾਹਿਬਾਨ ਹਨ। ਇਨ੍ਹਾਂ ਨੇ ਕਿਸੇ ਨੇ ਆਰਡਰ ਪੜ੍ਹੇ ਨਹੀਂ ਹਨ। ਫਿਰ ਮੌਜੂਦਾ ਸਰਕਾਰ ਇਨ੍ਹਾਂ ਅਫਸਰਾਂ ਨਾਲ ਕਿਸ ਤਰਾਂ ਨਾਲ ਰਾਜ ਭਾਗ ਚਲਾ ਸਕਦੀ ਹੈ। ਸਰਕਾਰ ਇਨ੍ਹਾਂ ਅਫਸਰਾਂ ਦੇ ਸਹਾਰੇ ਕਿਸ ਤਰ੍ਹਾਂ ਨਾਲ ਆਪਣਾ ਰਾਜ ਭਾਗ ਠੀਕ ਤਰੀਕੇ ਨਾਲ, ਰੂਲ ਆਫ ਲਾਅ ਨਾਲ ਚਲਾ ਸਕਦੀ ਹੈ। ਇਹ ਸੱਜਣ ਇਸ ਦੀ ਠੀਕ ਤਰ੍ਹਾਂ ਨਾਲ ਇੰਟਰਪ੍ਰੈਟੇਸ਼ਨ ਨਹੀਂ ਕਰ ਸਕੇ। ਐਨੇ ਸਾਲਾਂ ਬਾਅਦ ਇਹ ਮਾਮਲਾ ਸਰਕਾਰ ਦੇ ਨੋਟਿਸ ਵਿਚ ਆਇਆ ਹੈ। ਜਿਨ੍ਹਾਂ ਅਫਸਰਾਂ ਦੇ ਖਿਲਾਫ ਇਨਕੁਆਇਰੀਆਂ ਚੱਲ ਰਹੀਆਂ ਸਨ ਉਨ੍ਹਾਂ ਨੂੰ ਇਸ ਤਰ੍ਹਾਂ ਕਰਕੇ ਇਨ੍ਹਾਂ ਨੇ ਸਰਟੀਫੀਕੇਟ ਦੇ ਦਿੱਤਾ ਕਿ ਜੋ ਮਰਜ਼ੀ ਗਲਤੀਆਂ ਕਰੀ ਜਾਓ, ਮੁਆਫ ਕਰ ਦਿੱਤਾ ਜਾਏਗਾ। ਆਉਣ ਵਾਲੇ ਸਮੇਂ ਵਿਚ ਇਨ੍ਹਾਂ ਦੇ ਅਧਿਕਾਰਾਂ ਦੀ ਵਰਤੋਂ ਨੂੰ ਠੀਕ ਕਰ ਦਿੱਤਾ ਜਾਏਗਾ। ਇਹ ਕੁਰੱਪਸ਼ਨ ਦਾ ਰਸਤਾ ਹੈ। ਫਿਰ ਚੀਫ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਸਾਫ ਸੁਥਰਾ ਰਾਜ ਦਿੱਤਾ ਹੈ। ਪਿਛਲੀ ਸਰਕਾਰ ਕਰਕੇ ਚਲੀ ਗਈ, ਠੀਕ ਹੈ। ਬਹੁਤ ਸਾਰੀਆਂ ਅਦਾਲਤਾਂ ਨੇ ਫੈਸਲਾ ਦੇ ਦਿੱਤਾ ਹੈ ਰਜਿਸਟਰਾਰਾਂ ਨੂੰ ਔਰ ਉਹ ਨੱਲ ਐਂਡ ਵਾਇਡ ਹੋਇਆ ਹੈ। ਇਸ ਵਿਚ ਕਰੋੜਾਂ ਰੁਪਏ ਦੀ ਹੇਰਾ ਫੇਰੀ ਹੋਈ ਹੈ। ਮੇਰੀ ਬੇਨਤੀ ਹੈ ਕਿ ਇਸ ਕੰਮ ਲਈ ਇੱਕ ਸਿਲੈਕਟ ਕਮੇਟੀ ਬਣਾ ਦੇਣੀ ਚਾਹੀਦੀ ਹੈ, ਜਿਸ ਵਿਚ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਵੀ ਲੈ ਲੈਣ, ਲਾਇਲਪੁਰੀ ਸਾਹਿਬ ਹਨ, ਇਹ ਪਹਿਲਾਂ ਵਜ਼ੀਰ ਵੀ ਰਹਿ ਚੁੱਕੇ ਹਨ, ਸਰਦਾਰ ਪ੍ਰਿਥੀਪਾਲ ਸਿੰਘ ਹਨ, ਕਾਮਰੇਡ ਰਾਜ ਕੁਮਾਰ ਔਰ ਮਾਸਟਰ ਚੰਦ ਸਿੰਘ ਜੀ ਹਨ, ਇਨ੍ਹਾਂ ਨੂੰ ਸਿਲੈਕਟ ਕਮੇਟੀ ਵਿਚ ਲੈ ਲੈਣਾ ਚਾਹੀਦਾ ਹੈ।

[ਸਰਦਾਰ ਦਲੀਪ ਸਿੰਘ ਪਾਂਧੀ]

ਤੁਸੀਂ ਵੇਖੋਗੇ ਕਿ ਸ੍ਰੀ ਵੀ.ਪੀ. ਦੂਬੇ, ਇਹ ਲੁਧਿਆਣੇ ਅਫਸਰ ਹੈ, ਇਸ ਨੂੰ ਪਤਾ ਨਹੀਂ ਹੈ ਕਿ ਮਕਾਨ ਕਿਸ ਤਰ੍ਹਾਂ ਨਾਲ ਧਾਮ ਕਰਨਾ ਹੈ। ਅਸਰ ਰਸੂਖ ਵਾਲੇ ਬੰਦੇ ਫੈਸਲਾ ਆਪਣੇ ਹੱਕ ਵਿਚ ਕਰਾ ਲੈਂਦੇ ਹਨ। ਇਸ ਅਫਸਰ ਨੇ ਸੈਕਸ਼ਨ–145 ਅਧੀਨ ਗਲਤ ਪਰੋਸੀਡਿੰਗਜ਼ ਕੀਤੀਆਂ ਹਨ। ਸੀ.ਐਮ. ਸਾਹਿਬ ਨੂੰ ਯਾਦ ਹੋਣਾ ਹੈ ਮੈਂ ਇਸ ਬਾਰੇ ਇਨ੍ਹਾਂ ਨੂੰ ਲਿਖ ਕੇ ਵੀ ਦਿੱਤਾ ਹੈ। ਸ਼ਾਹਪੁਰ ਪਿੰਡ ਬਾਰੇ ਇਨ੍ਹਾਂ ਦੀਆਂ ਪਰੋਸੀਡਿੰਗਜ਼ ਸੈਸ਼ਨਜ਼ ਜੱਜ ਨੇ ਕੁਐਸ਼ ਕਰ ਦਿੱਤੀਆਂ ਹਨ। ਇਨ੍ਹਾਂ ਅਫਸਰਾਂ ਨੇ ਜੋ ਗਲਤੀਆਂ ਕੀਤੀਆਂ ਹਨ ਉਨ੍ਹਾਂ ਨੂੰ ਸਰਕਾਰ ਨੇ ਦੇਖਿਆ ਨਹੀਂ ਹੈ। ਪਤਾ ਨਹੀਂ ਉਸ ਵੇਲੇ ਕਿਹੜਾ ਮਾਲ ਮੰਤਰੀ ਸੀ। ਹਜ਼ਾਰਾਂ ਅਰਜ਼ੀਆਂ ਕੰਪਲੇਂਟਾਂ ਦੀ ਸ਼ਕਲ ਵਿਚ ਪੰਜਾਬ ਸਰਕਾਰ ਨੂੰ ਆਈਆਂ ਹਨ ਕਿ ਸਾਡੇ ਨਾਲ ਇਹ ਇਹ ਜ਼ਿਆਦਤੀਆਂ ਹੋਈਆਂ ਹਨ। ਸ੍ਰੀਮਤੀ ਸੁਸ਼ੀਲਾ ਗੁਪਤਾ, ਐਗਜ਼ੈਕਟਿਵ ਮੈਜਿਸਟਰੇਟ, ਪਟਿਆਲਾ (ਅਰਬਨ) 11 ਜੂਨ, 1974 ਤੋਂ 26 ਮਈ, 1975 ਤਕ ਰਹੀ ਹੈ। ਉਸ ਵੇਲੇ ਵੀ ਕਾਫੀ ਜ਼ਿਆਦਤੀਆਂ ਹੋਈਆਂ ਹਨ। ਇਹ ਸਾਰੇ ਪੰਜਾਬ ਦਾ ਮਾਮਲਾ ਹੈ। ਅਗਲੇ ਸ਼ਡਿਊਲ ਵਿਚ ਪਿੰਡ ਦਾ ਨਾਂ ਦਿੱਤਾ ਗਿਆ ਹੈ ਪਰ ਉਸ ਦੇ ਅੱਗੇ ਸੇਲ ਗਲਤ ਦਿਖਾਈ ਗਈ ਹੈ। ਮੈਂ ਤੁਹਾਡਾ ਬਹੁਤਾ ਸਮਾਂ ਨਹੀਂ ਲੈਣਾ। ਇਹ ਬਹੁਤ ਸੀਰੀਅਸ ਮਾਮਲਾ ਹੈ। ਉਸ ਵੇਲੇ ਦੀ ਸਰਕਾਰ ਨਾ-ਅਹਿਲ ਸੀ। ਮੈਂ ਇਕ ਪ੍ਰਸ਼ਨ ਵੀ ਦਿੱਤਾ ਸੀ ਕਿ ਕਿੰਨੇ ਪੀ.ਸੀ.ਐਸ. ਅਫਸਰਾਂ ਦੇ ਖਿਲਾਫ਼ ਇਨਕੁਆਇਰੀਆਂ ਚਲਦੀਆਂ ਹਨ। ਗੁਰਦੇਵ ਸਿੰਘ ਕਮਿਸ਼ਨ ਨੇ ਵੀ ਆਪਣੀ ਰਿਪੋਰਟ ਵਿਚ ਕਾਫੀ ਕੁਝ ਲਿਖਿਆ ਹੈ। ਸੀ.ਐਮ. ਸਾਹਿਬ ਖੰਨਾ ਗਏ ਸੀ, ਪਰ ਉਥੇ ਨਿਕਲਿਆ ਕੁਝ ਵੀ ਨਹੀਂ। ਇਹ ਸਰਹਿੰਦ ਗਏ ਸਨ ਉਥੇ ਥਾਣੇਦਾਰ ਨੇ ਇਕ ਮੁੰਡਾ ਮਾਰ ਮਾਰ ਕੇ ਅਧਮੋਇਆ ਕਰ ਦਿੱਤਾ। ਅਗਰ ਕੋਈ ਕਲਰਕ ਜਾਂ ਹੋਰ ਕੋਈ ਛੋਟਾ ਮੁਲਾਜ਼ਮ ਗਲਤੀ ਕਰੇ ਤਾਂ ਉਸ ਨੂੰ ਫਾਹੇ ਲਗਾ ਦਿੱਤਾ ਜਾਂਦਾ ਹੈ ਪਰ ਜੇਕਰ ਕੋਈ ਬੜਾ ਅਫਸਰ, ਕੋਈ ਪੀ.ਸੀ.ਐਸ. ਅਫਸਰ ਗਲਤੀ ਕਰੇ ਤਾਂ ਉਸ ਨੂੰ ਕੁਝ ਨਹੀਂ ਕਿਹਾ ਜਾਂਦਾ। ਸਰਕਾਰ ਨੂੰ ਕੀ ਲੋੜ ਪਈ ਹੈ ਕਿ ਉਹ ਘੋਖੇ ਕਿ ਸੇਲ ਕਿਸ ਨੇ ਕੀਤੀ ਹੈ। ਇਹ ਪ੍ਰਾਈਵੇਟ ਮਾਮਲਾ ਹੈ। ਅਗਰ ਕੋਈ ਆਪਣੇ ਅਧਿਕਾਰਾਂ ਦੀ ਦੁਰਵਰਤੋਂ ਕਰਦਾ ਹੈ ਤਾਂ ਉਸ ਨੂੰ ਕਚਹਿਰੀ ਵਿਚ ਖੜ੍ਹਾ ਕੀਤਾ ਜਾ ਸਕਦਾ ਹੈ। ਸੈਕਸ਼ਨ–5 ਅਤੇ ਸਬ ਸੈਕਸ਼ਨ–3 ਤਾਂ ਨੋਟੀਫਾਈ ਹੋਣੇ ਸਨ। ਪਰ ਉਸ ਵਿਚ ਬੜਾ ਲਕੂਨਾ ਹੈ। ਇਨ੍ਹਾਂ ਬੜੇ ਅਫਸਰਾਂ ਨੂੰ, ਪੀ.ਸੀ.ਐਸ. ਅਫਸਰਾਂ ਨੂੰ ਜੋ ਨਸ਼ਾ ਹੈ ਕਿ ਜੋ ਕੁਝ ਮਰਜ਼ੀ ਕਰ ਦੇਈਏ ਇਹ ਨਸ਼ਾ ਇਨ੍ਹਾਂ ਦਾ ਲਾਹੁਣਾ ਚਾਹੀਦਾ ਹੈ। ਇਨ੍ਹਾਂ ਨੂੰ ਹਟਾ ਕੇ ਹੋਰ ਪੰਜਾਬ ਵਿਚ ਬਹੁਤ ਲਾਇਕ ਬੰਦੇ ਬੇਰੁਜ਼ਗਾਰ ਫਿਰਦੇ ਹਨ ਉਨ੍ਹਾਂ ਨੂੰ ਲਗਾਉਣਾ ਚਾਹੀਦਾ ਹੈ। ਇਹ ਲੋਕ ਤਾਂ ਕਾਨੂੰਨ ਦੀ ਠੀਕ ਤਰ੍ਹਾਂ ਨਾਲ ਇੰਟਰਪਰੇਟੇਸ਼ਨ ਵੀ ਨਹੀਂ ਕਰ ਸਕਦੇ। ਸੀ.ਪੀ.ਸੀ. ਥੱਲੇ ਪੀ.ਸੀ.ਐਸ. ਅਫਸਰਾਂ ਨੂੰ ਪਾਵਰਜ਼ ਹਨ। ਸੈਕਸ਼ਨ–97 ਥੱਲੇ ਇਹ ਵਾਰੰਟ ਜਾਰੀ ਕਰਦੇ ਹਨ ਜੋ ਕਿ ਪੁਲਿਟੀਕਲ ਅਸਰ ਰਸੂਖ ਅਧੀਨ ਹੁੰਦਾ ਹੈ।

ਕੋਈ ਮੈਜਿਸਟਰੇਟ ਦੇਖ ਨਹੀਂ ਰਿਹਾ। ਕਿਸੇ ਦਾ ਕੋਈ ਕਿਸੇ ਨੂੰ ਡਰ ਨਹੀਂ ਹੈ। ਜੇ ਸੀ.ਐਮ. ਦੇ ਨੋਟਿਸ ਵਿਚ ਲਿਆਈਏ ਤਾਂ ਕੋਈ ਐਕਸ਼ਨ ਨਹੀਂ ਹੁੰਦਾ। ਤੁਸੀਂ ਲੂਲੋਂ ਪਿੰਡ ਦਾ ਮਾਮਲਾ ਦੇਖ ਲਵੋ ਕੀ ਕੀ ਹੋਇਆ। ਜਿਹੜਾ ਐਗਜ਼ੈਕਟਿਵ ਮੈਜਿਸਟਰੇਟ ਸੀ ਉਸ ਉਤੇ ਅਸਰ ਰਸੂਖ ਪਾਇਆ ਗਿਆ। ਇਨ੍ਹਾਂ ਦੇ ਆਪਣੇ ਆਦਮੀ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਇਕ ਰਛਪਾਲ ਸਿੰਘ ਦੇ ਵਾਰੰਟ ਜਾਰੀ ਕੀਤੇ ਗਏ। ਉਸ ਦੇ ਰਿਸ਼ਤੇਦਾਰਾਂ ਨੇ ਰਿੱਟ ਪੈਟੀਸ਼ਨ ਕਰ ਦਿੱਤੀ। ਉਸ ਵਿਚ ਡੀ. ਐਸ.ਪੀ. ਇਨਵਾਲਵਡ ਹੈ। ਪੀ.ਸੀ.ਐਸ. ਅਫਸਰ ਦੀ ਬਦਲੀ ਕਰਵਾ ਦਿੱਤੀ ਗਈ। ਐਸੇ ਜ਼ਿੰਮੇਵਾਰ ਇਨ੍ਹਾਂ ਦੇ ਅਫਸਰ ਹਨ। ਜਾਣ ਬੁੱਝ ਕੇ ਅਫਸਰ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹਨ। (ਵਿਘਨ) ਜੇ ਮੈਂ ਜ਼ਮੀਨ ਵੇਚਦਾ ਹਾਂ ਤਾਂ ਇਸ ਵਿਚ ਸਰਕਾਰ ਨੂੰ ਕੀ ਦਰਦ ਹੈ। ਰੀਸੇਲ ਹੋਵੇਗੀ ਅਤੇ ਇਸ ਤਰ੍ਹਾਂ ਸਰਕਾਰ ਨੂੰ ਆਮਦਨ ਹੋਵੇਗੀ। ਇਸ ਬਾਰੇ ਐਕਟ ਹੈ।

ਇਹ ਜਿਹੜਾ ਬਿੱਲ ਲਿਆਂਦਾ ਹੈ ਇਸ ਦੀ ਹਾਲਾਂ ਕੱਲ੍ਹ ਪਰਸੋਂ ਹੀ ਨੋਟੀਫੀਕੇਸ਼ਨ ਹੋਈ ਹੈ। ਅਸੀਂ ਇਸ ਨੂੰ ਦੇਖ ਨਹੀਂ ਸਕੇ। ਬੜੀ ਛੇਤੀ ਨਾਲ ਅਤੇ ਬੜੇ ਥੋੜ੍ਹੇ ਸਮੇਂ ਇਸ ਨੂੰ ਲਿਆਂਦਾ ਗਿਆ ਹੈ। ਇਸ ਇਸ ਦੀਆਂ ਇੰਪਲੀਕੇਸ਼ਨ ਦੇਖ ਨਹੀਂ ਸਕੇ। (ਵਿਘਨ) ਇਹ ਕਾਂਗਰਸ ਦੇ ਜਿਹੜੇ ਅਸਰ ਰਸੂਖ ਵਾਲੇ ਸੱਜਣ ਹਨ ਉਨ੍ਹਾਂ ਨੇ ਜ਼ਮੀਨ ਖਰੀਦੀ ਹੋਣੀ ਹੈ। ਉਹ ਕੋਰਟਾਂ ਵਿਚ ਹਾਰ ਗਏ ਹੋਣਗੇ। ਉਹ ਚਾਹੁੰਦੇ ਹਨ ਕਿ ਸਾਨੂੰ ਮਿਲ ਜਾਵੇ। ਡਿਪਟੀ ਸਪੀਕਰ ਸਾਹਿਬ, ਇਸ ਦੀ ਇੰਪਾਰਸ਼ਲ ਇਨ-ਕੁਆਇਰੀ ਹੋਣੀ ਚਾਹੀਦੀ ਹੈ। ਇਸ ਦੀ ਜੁਡੀਸ਼ਲ ਅਫਸਰ ਤੋਂ ਇਨਕੁਆਇਰੀ ਹੋਣੀ ਚਾਹੀਦੀ ਹੈ। ਜਿਹੜੇ ਆਈ. ਏ. ਐਸ. ਅਫਸਰ ਹਨ ਅਤੇ ਜਿਨ੍ਹਾਂ ਨੇ ਲਾਅ ਐਂਡ ਆਰਡਰ ਨੂੰ ਮੇਨਟੇਨ ਕਰਨਾ ਹੁੰਦਾ ਹੈ। ਜੇ ਉਹੀ ਇਸ ਕਿਸਮ ਦੇ ਕੰਮ ਕਰਨ ਲੱਗ ਜਾਣ ਤਾਂ ਉਨ੍ਹਾਂ ਤੇ ਲੋਕਾਂ ਦਾ ਕੀ ਵਿਸ਼ਵਾਸ ਰਹੇਗਾ? ਇਹ ਜੋ ਉਨ੍ਹਾਂ ਨੇ ਅੰਕੜੇ ਸਾਹਮਣੇ ਲਿਆਂਦੇ ਹਨ ਇਸ ਤਰ੍ਹਾਂ ਅਫਸਰਾਂ ਤੋਂ ਵਿਸ਼ਵਾਸ ਉਠ ਗਿਆ ਹੈ। ਫਿਰ ਰੂਲ ਆਫ ਲਾਅ ਕਿਸ ਵਾਸਤੇ ਹੈ? ਕੋਰਟਾਂ ਕਿਸ ਵਾਸਤੇ ਬੈਠੀਆਂ ਹਨ? ਕਿਸ ਤਰ੍ਹਾਂ ਪਟਵਾਰੀਆਂ ਦੇ ਖਿਲਾਫ ਫੈਸਲੇ ਕਰਦੇ ਹਨ। ਤੁਸੀਂ ਸਰਹਿੰਦ ਦਾ ਮਸਲਾ ਦੇਖ ਲਵੋ। ਡਿਪਟੀ ਸਪੀਕਰ ਸਾਹਿਬ, ਐਮਰਜੈਂਸੀ ਨਾਲੋਂ ਵੀ ਬੁਰਾ ਹਾਲ ਹੈ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਸਰਕਾਰ ਆਪਣੇ ਅਫਸਰਾਂ ਨੂੰ ਮਜ਼ਬੂਰ ਕਰੇ ਤਾਕਿ ਉਹ ਕਾਇਦੇ-ਕਾਨੂੰਨ ਦੇ ਮੁਤਾਬਿਕ ਚੱਲਣ। ਜਿਹੜੇ ਅਫਸਰ ਗਲਤ ਕੰਮ ਕਰਦੇ ਹਨ ਉਨ੍ਹਾਂ ਨੂੰ ਪਕੜੋ ਅਤੇ ਇਹ ਨਾ ਦੇਖੋ ਕਿ ਉਹ ਕਿਹੜਾ ਅਫਸਰ ਹੈ। ** ** **

**Agriculture Minister :** The hon. Member is speaking much irrelevant. Irrelevant portion should be deleted. This is my suggestion, Sir.

**Mr Deputy Speaker :** Whatever irrelevant the hon. Member has said that is expunged.

**ਸਰਦਾਰ ਦਲੀਪ ਸਿੰਘ ਪਾਂਧੀ :** ਕਣਕ ਦੇ ਮਸਲੇ ਤੇ ਸਾਡੇ ਸੀ. ਐਮ. ਫੇਲ੍ਹ ਹੋਏ ਹਨ। ਪਿਛਲੇ ਸਾਲ ਫਸਲਾਂ ਦਾ ਬਹੁਤ ਨੁਕਸਾਨ ਹੋਇਆ। ਔਲੇ ਪੈ ਗਏ। ਫਸਲਾਂ ਜਮੀਆਂ ਨਹੀਂ। ਉਨ੍ਹਾਂ ਨੂੰ ਕੁਝ ਨਹੀਂ ਦਿੱਤਾ ਗਿਆ। ਮੰਡੀਆਂ ਵਿਚ ਕਿਸਾਨਾਂ ਦੀ ਜਿਣਸ ਰੁਲਦੀ ਰਹੀ। ਕੀ ਸਰਕਾਰ ਨੇ ਇਨ੍ਹਾਂ ਬਾਰੇ ਕੁਝ ਕੀਤਾ ਹੈ? (ਵਿਘਨ) ਇਨ੍ਹਾਂ ਨੇ ਸਪਲੀਮੈਂਟਰੀ ਡਿਮਾਂਡਜ਼ ਜਿਹੜੀਆਂ ਲਿਆਂਦੀਆਂ ਹਨ ਉਹ ਅਸੀਂ ਪਾਸ ਕਰ ਦਿੱਤੀਆਂ ਹਨ। ਨਾਲ ਖੁਡਾ ਪਿੰਡ ਹੈ। ਉਥੇ ਫਸਲਾਂ ਤਬਾਹ ਹੋ ਗਈਆਂ ਪਰ ਸਬ ਰਜਿਸਟਰਾਰ ਨੇ, ਰਜਿਸਟਰਾਰ ਨੇ ਉਨ੍ਹਾਂ ਦੀਆਂ ਗਲਤ ਰਿਪੋਰਟਾਂ ਦਿੱਤੀਆਂ ਹਨ। (ਵਿਘਨ) ਅਫਸਰਾਂ ਨੇ ਰਿਪੋਰਟਾਂ ਠੀਕ ਨਹੀਂ ਦਿਤੀਆਂ। ਪਿੰਡ ਸੈਲੇ ਖੁਰਦ ਬਾਰੇ ਪਿਛਲੇ ਸੈਸ਼ਨ ਵਿਚ ਕਿਹਾ ਗਿਆ ਸੀ ਕਿ ਸਭ ਠੀਕ ਕਰ ਦਿਆਂਗੇ। (ਘੰਟੀ) ਐਫ. ਐਮ. ਨੇ ਕਿਹਾ ਸੀ ਕਿ ਅਸੀਂ ਇਨਕੁਆਇਰੀ ਕਰਾਂਗੇ ਕਿ ਰਿਪੋਰਟ ਗਲਤ ਕਿਉਂ ਦਿੱਤੀ ਹੈ ਪਰ ਹੋਇਆ ਕੁਝ ਨਹੀਂ। ਅਫਸਰ ਗਲਤ ਰਿਪੋਰਟਾਂ ਕਰਦੇ ਹਨ। ਮੈਂ ਇਕ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਸੀ ਪਰ ਉਹ ਤੁਸੀਂ ਰਿਜੈਕਟ ਕਰ ਦਿੱਤੀ ਇਹ ਕਹਿ ਕੇ ਕਿ ਇਹ ਪਿਛਲੇ ਸੈਸ਼ਨ ਵਿਚ ਆ ਗਈ ਸੀ। ਪੰਡਿਤ ਸਰਵਣ ਰਾਮ ਦਾ ਬਿਆਨ ਆਇਆ ਸੀ। ਉਹ ਕਹਿ ਰਿਹਾ ਹੈ ਕਿ ਉਨ੍ਹਾਂ ਦੇ ਇਲਾਕੇ ਵਿਚ ਪਿੰਡ ਸੈਲੇ ਖੁਰਦ ਵਿਚ ਕੁਝ ਨਹੀਂ ਹੋ ਰਿਹਾ। ਉਹ ਪਰੇਸ਼ਾਨ ਹੈ। ਉਸ ਦੀ ਸੁਣਵਾਈ ਨਹੀਂ ਹੋ ਰਹੀ। ਅਫਸਰ ਗਲਤ ਰਿਪੋਰਟਾਂ ਦੇ ਰਹੇ ਹਨ। ਜਿਹੜੇ ਕਾਨੂੰਨ ਲਾਗੂ ਕਰਨ ਵਾਲੇ ਹਨ ਉਹ ਗਲਤ ਰਿਪੋਰਟਾਂ ਦੇ ਰਹੇ ਹਨ।

---

**Expunged as ordered by the Chair.

**ਪੰਡਿਤ ਸਟਵਣ ਰਾਮ** : ਡਿਪਟੀ ਸਪੀਕਰ ਸਾਹਿਬ, ਪਾਂਧੀ ਜੀ ਨੇ ਮੇਰਾ ਨਾਮ ਲਿਆ ਹੈ ਅਤੇ ਮੇਰੇ ਹਲਕੇ ਦੇ ਪਿੰਡ ਸੈਲੇ ਖੁਰਦ ਦੀ ਗੱਲ ਕੀਤੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਇੰਤਜ਼ਾਮ ਹੋ ਰਿਹਾ ਹੈ। ਜ਼ਮੀਨ ਐਕੁਆਇਰ ਹੋ ਰਹੀ ਹੈ। ਇਸ ਕਰਕੇ ਪਾਂਧੀ ਜੀ ਨੇ ਜਿਹੜਾ ਕਿਹਾ ਹੈ ਕਿ ਮੈਂ ਪਰੇਸ਼ਾਨ ਹਾਂ, ਮੈਂ ਸਰਕਾਰ ਦੇ ਕੰਮ ਤੋਂ ਪੂਰੀ ਤਰ੍ਹਾਂ ਮੁਤਮੱਈਅਨ ਹਾਂ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨ ਦਿੱਤੀ, ਉਹ ਰਿਜੈਕਟ ਕਰ ਦਿੱਤੀ ਗਈ ਹੈ। ਤੁਸੀਂ ਇਸ ਦੀ ਇਨਕੁਆਇਰੀ ਕਰਵਾ ਲਵੋ। ਪੰਡਿਤ ਜੀ ਇਥੇ ਕੁਝ ਹੋਰ ਬੋਲਦੇ ਹਨ ਅਤੇ ਬਾਹਰ ਕੁਝ ਹੋਰ ਬੋਲਦੇ ਹਨ। (ਵਿਘਨ) ਇਨ੍ਹਾਂ ਨੇ ਪ੍ਰੈਸ ਨੂੰ ਸਟੇਟਮੈਂਟ ਦਿੱਤੀ। ਤੁਸੀਂ, ਸੀ. ਐਮ. ਸਾਹਿਬ ਇਨਕੁਆਇਰੀ ਕਰਵਾ ਲਵੋ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਬਿੱਲ ਤੇ ਬੋਲੋ।

**ਸਰਦਾਰ ਦਲੀਪ ਸਿੰਘ ਪਾਂਧੀ** : ਰਜਿਸਟਰਾਰ, ਸਬ ਰਜਿਸਟਰਾਰ ਇਨ੍ਹਾਂ ਦੇ ਅਫਸਰ ਹਾਈਲੀ ਐਜੂਕੇਟਡ ਹਨ। ਕੋਈ ਸੜਕ ਦਾ ਕੰਮ ਹੋਵੇ, ਸਕੂਲ ਦਾ ਕੰਮ ਹੋਵੇ, ਪੁਲ ਦਾ ਕੰਮ ਹੋਵੇ ਸਾਨੂੰ ਉਨ੍ਹਾਂ ਕੋਲ ਜਾਣਾ ਪੈਂਦਾ ਹੈ। ਡੀ. ਸੀ. ਨੇ ਅਸ਼ਟਾਮ ਫਰੋਸ਼ਾਂ ਨੂੰ ਕਾਬੂ ਕਰਨਾ ਹੁੰਦਾ ਹੈ ਅਗਰ ਕੋਈ ਹੇਰਾ ਫੇਰੀ ਕਰਦਾ ਹੋਵੇ ਜਾਂ ਉਲੰਘਣਾ ਕਰਦਾ ਹੋਵੇ। ਪਰ ਅੱਜ ਇਥੇ ਕੁਝ ਨਹੀਂ ਹੋ ਰਿਹਾ। ਪਿਛੇ ਡੀ. ਸੀ., ਪਟਿਆਲਾ ਨੇ ਇਕ ਸਟੈਂਪ ਫਰੋਸ਼ ਫੜ ਲਿਆ ਸੀ ਪਰ ਪਤਾ ਨਹੀਂ ਫਿਰ ਕਿਸੇ ਵਜ਼ੀਰ ਸਾਹਿਬ ਦੇ ਕਹਿਣ ਤੇ ਕੇਸ ਰਫਾ ਦਫਾ ਹੋ ਗਿਆ। ਅੱਜ ਮਨ ਮਰਜ਼ੀ ਦੇ ਰੇਟ ਲੱਗਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਰਜਿਸਟਰੇਸ਼ਨ ਐਕਟ ਨੂੰ ਲਾਗੂ ਕਰ ਦਿਓ ਤਾਂ ਤੁਹਾਨੂੰ ਹੋਰ ਟੈਕਸ ਲਾਉਣ ਦੀ ਲੋੜ ਨਹੀਂ ਹੈ।

ਮੈਂ ਗੋਬਿੰਦਗੜ੍ਹ ਦੀ ਗੱਲ ਕਰਦਾ ਹਾਂ। ਬਹੁਤ ਮਹਿੰਗੇ ਭਾਅ ਦੀ ਜ਼ਮੀਨ ਨੂੰ ਸਸਤੇ ਰੇਟ ਤੇ ਵੇਚਿਆ ਗਿਆ ਔਰ ਵੇਚਿਆ ਜਾਂਦਾ ਹੈ। ਸਭ ਮੀਆਂ ਬੀਵੀ ਰਲੇ ਹੋਏ ਹਨ। ਸਭ ਨੂੰ ਪਤਾ ਹੈ ਕਿ ਰੇਟ ਜ਼ਿਆਦਾ ਹਨ ਪਰ ਸਸਤੇ ਰੇਟ ਤੇ ਵਿਕ ਰਹੀਆਂ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਘੱਪਲੇ ਨੂੰ ਰੋਕਣਾ ਚਾਹੀਦਾ ਹੈ। ਜਿਹੜੀ ਜਾਣ ਬੁੱਝ ਕੇ ਗਲਤੀ ਕੀਤੀ ਹੈ ਕਾਨੂੰਨ ਦੇ ਖਿਲਾਫ਼ ਜੋ ਗੱਲ ਹੋਈ ਹੈ, ਐਕਟ ਦੀ ਜੋ ਵਾਇਲੇਸ਼ਨ ਹੋਈ ਹੈ ਉਸ ਵਿੱਚ ਜਿਹੜੇ ਅਫ਼ਸਰ ਇਨਵਾਲਵਡ ਹਨ ਉਨ੍ਹਾਂ ਤੇ ਐਕਸ਼ਨ ਲਓ। ਚਾਰ ਪੰਜ ਅਫ਼ਸਰਾਂ ਨੂੰ ਸਜ਼ਾ ਦਿਓ ਤਾਂ ਕਿ ਲੋਕਾਂ ਨੂੰ ਪਤਾ ਲੱਗ ਸਕੇ। ਇਕ ਡਾਇਰੈਕਟਰ, ਲੋਕਲ ਬਾਡੀਜ਼ ਹੁੰਦਾ ਸੀ, ਉਹ ਰਜਿਸਟਰਾਰ ਵੀ ਰਿਹਾ ਹੈ। ਉਹ ਸੰਗਰੂਰ ਵਿੱਚ ਹੁੰਦਾ ਸੀ, ਉਸ ਨੇ ਬਹੁਤ ਮਾਲ ਬਣਾਇਆ ਹੈ। ਉਨ੍ਹਾਂ ਦੇ ਖਿਲਾਫ ਪਰਚਾ ਵੀ ਦਰਜ ਹੋਇਆ ਪਰ ਪੁਲੀਟੀਕਲ ਤੌਰ ਤੇ ਵਾਪਸ ਲਿਆ ਗਿਆ। ਕਹਿੰਦੇ ਸਨ ਕਿ ਮਹਿਕਮਾਨਾ ਕਾਰਵਾਈ ਕਰਾਂਗੇ ਪਰ ਉਹ ਮਹਿਕਮਾਨਾ ਕਾਰਵਾਈ ਵੀ ਨਹੀਂ ਹੋਈ। ਸਰੀਆ ਸਾਡੀ ਮੰਡੀ ਗੋਬਿੰਦਗੜ੍ਹ ਤੋਂ ਲਿਆ, ਸਾਰੇ ਕੰਮ ਉਥੋਂ ਹੀ ਇਹ ਸ਼ੁਰੂ ਕਰਦੇ ਹਨ, ਲੱਕੜ ਰਾਜਪੁਰੇ ਤੋਂ ਆ ਗਈ ਔਰ ਉਸ ਰਜਿਸਟਰਾਰ ਨੇ ਕੋਠੀ ਬਣਾਈ। ਮੈਂ ਵਜ਼ੀਰ ਸਾਹਿਬ ਨੂੰ ਕਿਹਾ ਕਿ ਉਹ ਕੋਠੀ ਬਣਾ ਰਹੇ ਹਨ। ਇਹ ਤਾਂ ਦੇਖੋ ਕਿ ਮਾਲ ਕਿਥੋਂ ਆ ਰਿਹਾ ਹੈ। ਜਿਹੜੀ ਐਫ. ਆਈ. ਆਰ. ਸੰਗਰੂਰ ਵਿਚ ਦਰਜ ਹੈ, ਉਸ ਦੀ ਇਨਕੁਆਇਰੀ ਹੋਈ ਔਰ ਉਹ ਸਾਬਤ ਹੋ ਗਈ ਲੇਕਿਨ ਕੋਈ ਐਕਸ਼ਨ ਨਹੀਂ ਹੋਇਆ। ਡੀਪਾਰਟਮੈਂਟਲ ਐਕਸ਼ਨ ਦਾ ਕੀ ਮਤਲਬ ਹੈ ? ਇਸੇ ਲਈ, ਡਿਪਟੀ ਸਪੀਕਰ ਸਾਹਿਬ, ਅਸੀਂ ਸਟੇਟਾਂ ਵਾਸਤੇ ਵੱਧ ਅਧਿਕਾਰਾਂ ਦੀ ਮੰਗ ਕਰਦੇ ਹਾਂ। ਇਸ ਵੇਲੇ ਸਾਡੇ ਪਾਸ ਆਈ. ਏ. ਐਸ. ਅਫ਼ਸਰਾਂ ਨੂੰ ਬਦਲਣ ਤੋਂ ਇਲਾਵਾ ਹੋਰ ਕੋਈ ਪਾਵਰ ਨਹੀਂ ਹੈ। ਅਸੀਂ ਉਨ੍ਹਾਂ ਨੂੰ ਕੇਵਲ ਬਦਲ ਹੀ ਸਕਦੇ ਹਾਂ, ਹੋਰ ਕੁਝ ਨਹੀਂ ਕਰ

ਸਕਦੇ। ਇਹ ਸਾਡੇ ਤੇ ਵਾਈਟ ਐਲੀਫੈਂਟ ਥੋਪੇ ਜਾ ਰਹੇ ਹਨ। ਇਨ੍ਹਾਂ ਦੇ ਖਿਲਾਫ਼ ਕੋਈ ਕੇਸ ਵੀ ਦਰਜ ਹੁੰਦਾ ਹੈ ਤਾਂ ਕੁਝ ਨਹੀਂ ਇਨ੍ਹਾਂ ਦਾ ਵਿਗੜਦਾ ਪਰ ਜੇ ਕਿਸੇ ਗਰੀਬ ਦਾ ਕੋਈ ਕੇਸ ਦਰਜ ਹੁੰਦਾ ਹੈ ਤਾਂ ਉਸ ਦੀ ਕੋਈ ਸੁਣਵਾਈ ਨਹੀਂ ਹੁੰਦੀ। ਬਸਵਾੜੇ ਦੀ ਜ਼ਮੀਨ ਹੈ, ਕਲੀ ਰਾਮ ਉਥੇ ਦਾ ਸੀ ਉਸ ਦੀ ਰਜਿਸਟਰੀ ਨਹੀਂ ਹੋਈ। ਉਸ ਤੇ ਕੋਈ ਅਕਸ਼ਨ ਨਹੀਂ। ਇਸੇ ਤਰ੍ਹਾਂ 29 ਜੁਲਾਈ ਨੂੰ ਗੁਰਮੇਲ ਕੌਰ, ਕਰਨੈਲ ਕੌਰ ਨੂੰ ਜ਼ਖਮੀ ਕੀਤਾ ਗਿਆ ਪਰ ਕੋਈ ਐਕਸ਼ਨ ਨਹੀਂ ਹੋਇਆ। ਘਨੌਰ ਦੀ ਇਨ-ਕੁਆਇਰੀ ਹੋਈ ਪਰ ਕੋਈ ਐਕਸ਼ਨ ਨਹੀਂ ਹੋਇਆ। ਸਾਡਾ ਵਿਸ਼ਵਾਸ ਹੈ ਕਿ ਜਿਹੜੇ ਅਫ਼ਸਰ ਜਾਣ ਬੁੱਝ ਕੇ. ਜਿਨ੍ਹਾਂ ਤੋਂ ਅਸੀਂ ਇਨਸਾਫ ਦੀ ਮੰਗ ਕਰਦੇ ਹਾਂ, ਉਹ ਨਹੀਂ ਕਰਦੇ, ਜਿਨ੍ਹਾਂ ਨੂੰ ਕੁਝ ਕਰਨ ਦੀਆਂ ਪਾਵਰਾਂ ਹਨ ਅਤੇ ਜਿਹੜੇ ਐਪੁਆਇੰਟਿੰਗ ਅਥਾਰਟੀਜ਼ ਹਨ, ਜਿਨ੍ਹਾਂ ਕੋਲ ਜ਼ਮੀਨਾਂ ਦੇ ਮਾਮਲੇ ਬਾਰੇ ਫੈਸਲਾ ਕਰਨ ਦੀਆਂ ਪਾਵਰਾਂ ਹਨ, ਜਿਨ੍ਹਾਂ ਕੋਲ ਰਜਿਸਟਰੀਆਂ ਕਰਨ ਦੀਆਂ ਪਾਵਰਾਂ ਹਨ, ਜਿਨ੍ਹਾਂ ਕੋਲ ਹੋਰ ਕਈ ਕਿਸਮ ਦੇ ਫੈਸਲੇ ਕਰਨ ਦੀਆਂ ਪਾਵਰਾਂ ਹਨ ਉਹ ਜਾਣ ਬੁਝ ਕੇ ਅਗਰ ਕਾਨੂੰਨ ਦੇ ਮੁਤਾਬਿਕ ਕੰਮ ਨਹੀਂ ਕਰਦੇ, ਐਕਟ ਦੀ ਉਲੰਘਣਾ ਕਰਦੇ ਹਨ ਤਾਂ ਕਿਉਂ ਨਾ ਉਹ ਫਾਂਸੀ ਚੜ੍ਹਾਏ ਜਾਣ। ਫਿਰ, ਡਿਪਟੀ ਸਪੀਕਰ ਸਾਹਿਬ, ਐਡਮਿਸ਼ਨਾਂ ਦੇ ਮਾਮਲੇ ਵਿਚ ਵੀ ਇਸ ਤਰ੍ਹਾਂ ਕੀਤਾ ਜਾਂਦਾ ਹੈ। ਮੈਂ ਤਿੰਨ ਤਾਰੀਖ ਨੂੰ ਚੀਫ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਂਦਾ ਸੀ। ਇਕ ਪਟਿਆਲੇ ਦਾ ਕੇਸ ਹੈ, ਅਕਾਲੀਆਂ ਦਾ ਮੁੰਡਾ ਖੇਮ ਸਿੰਘ ਪੁੱਤਰ ਸ੍ਰੀ ਤਾਰਾ ਸਿੰਘ, ਐਮ. ਏ. (ਪਾਰਟ 1) ਹਿਸਟਰੀ ਵਿੱਚ, ਸਰਕਾਰ ਦਾ ਕੋਈ ਹੁਕਮ ਚਲਾ ਗਿਆ ਕਿ ਦਾਖਲ ਨਹੀਂ ਕਰਨਾ। ਪੁਲਿਟੀਕਲ ਥਿੰਕਿੰਗ ਨਾਲ ਬੱਚਿਆਂ ਦੀਆਂ ਐਡਮਿਸ਼ਨਾਂ ਕਿਉਂ ਰੋਕਦੇ ਹੋ? ਪੁਲਿਟੀਕਲ ਥਿੰਕਿੰਗ ਅੱਛੀ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਦੀਆਂ ਗਲਾਂ ਨਹੀਂ ਚਲਣੀਆਂ ਚਾਹੀਦੀਆਂ। ਇਨ੍ਹਾਂ ਸ਼ਬਦਾਂ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਅਫ਼ਸਰ ਨੇ ਜਾਣ ਬੁਝ ਕੇ ਗਲਤੀ ਕੀਤੀ ਹੈ ਉਨ੍ਹਾਂ ਨੂੰ ਸਜ਼ਾ ਦੇਣੀ ਚਾਹੀਦੀ ਹੈ।

**ਸ੍ਰੀ ਸੰਤ ਰਾਮ ਸਿੰਗਲਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਹ ਬਿਲਕੁਲ ਰੈਲੇਵੈਂਟ ਨਹੀਂ ਬੋਲੇ। ਜਿਹੜੀਆਂ ਗੱਲਾਂ ਦੀ ਇਸ ਬਿੱਲ ਦੇ ਨਾਲ ਰੈਲੇਵੈਂਸੀ ਨਹੀਂ ਸੀ ਉਹ ਸਾਰੀਆਂ ਐਕਸਪੰਜ ਹੋਣੀਆਂ ਚਾਹੀਦੀਆਂ ਹਨ।

**ਸ੍ਰੀ ਡਿਪਟੀ ਸਪੀਕਰ** : ਮੈਂ ਪਹਿਲਾਂ ਹੀ ਕਹਿ ਚੁੱਕਿਆ ਹਾਂ। ਜੋ ਇਰਰੈਲੇਵੈਂਟ ਸੀ ਉਹ ਸਾਰਾ ਐਕਸਪੰਜ ਕਰਵਾ ਦਿੱਤਾ ਹੈ।

**ਮਾਲ ਮੰਤਰੀ (ਸਰਦਾਰ ਬੇਅੰਤ ਸਿੰਘ)**: ਡਿਪਟੀ ਸਪੀਕਰ ਸਾਹਿਬ, ਅਸਲ ਵਿਚ ਗੱਲ ਇਹ ਹੈ ਕਿ ਧਾਂਧੀ ਸਾਹਿਬ ਨੂੰ ਇਹ ਆਦਤ ਹੈ ਕਿ ਉਹ ਕਿਸੇ ਨਾ ਕਿਸੇ ਗੱਲ ਦੀ ਓਟ ਲੈ ਕੇ ਆਪਣੀਆਂ ਸਾਰੀਆਂ ਗੱਲਾਂ ਕਹਿ ਲੈਂਦੇ ਹਨ। ਇਹ ਠੀਕ ਹੈ ਕਿ ਜਮਹੂਰੀਅਤ ਵਿਚ ਇਨ੍ਹਾਂ ਨੂੰ ਹਰ ਗੱਲ ਕਹਿਣ ਦਾ ਹੱਕ ਹੈ ਪਰ ਜ਼ਰਾ ਸੋਚ ਸਮਝ ਕੇ ਗਲ ਕਰਨੀ ਚਾਹੀਦੀ ਹੈ। ਮੈਂ ਇਹ ਗੱਲ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਰਜਿਸਟਰੀਆਂ ਦਾ ਜ਼ਿਕਰ ਕੀਤਾ ਹੈ ਇਨ੍ਹਾਂ ਨੇ ਸ਼ਾਇਦ ਦੇਖਿਆ ਨਹੀਂ ਕਿ ਇਹ ਰਜਿਸਟਰੀਆਂ 1977 ਵਿਚ ਹੋਈਆਂ ਸਨ ਔਰ 1977 ਤੋਂ 1979 ਤਕ ਦੇ ਪੀਰੀਅਡ ਵਿਚ ਜ਼ਿਆਦਾ ਹੋਈਆਂ ਹਨ ਜਿਹੜਾ ਕਿ ਇਨ੍ਹਾਂ ਦੇ ਰਾਜ ਦਾ ਹੀ ਪੀਰੀਅਡ ਸੀ। ਅਸਲ ਵਿਚ ਗੱਲ ਇਹ ਹੈ, ਡਿਪਟੀ ਸਪੀਕਰ ਸਾਹਿਬ, ਕਿ ਰਜਿਸਟਰੀਆਂ ਦਾ ਕੰਮ ਬਹੁਤ ਜ਼ਿਆਦਾ ਹੋ ਗਿਆ ਔਰ ਜਿਹੜਾ ਡਿਪਟੀ ਕਮਿਸ਼ਨਰ ਹੁੰਦਾ ਹੈ ਉਹ ਰਜਿਸਟਰਾਰ ਵੀ ਹੁੰਦਾ ਹੈ ਅਤੇ ਉਹ ਇਹ ਕੰਮ ਕਰਦਾ ਹੈ। ਇਨ੍ਹਾਂ ਨੇ ਹਰ ਇਕ ਆਈ. ਏ. ਐਸ. ਅਫ਼ਸਰ ਦੇ ਖਿਲਾਫ਼ ਤਵਾ ਲਾ ਦਿੱਤਾ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਲੈਜਿਸਲੇਟਰ ਹੁੰਦੇ ਹੋਏ ਇਨ੍ਹਾਂ ਨੂੰ ਬੜੇ ਅਦਬ ਤੋਂ ਕੰਮ ਲੈਣਾ ਚਾਹੀਦਾ ਹੈ। ਇਹ ਗੁੱਸਾ ਨਾ ਕਰਨ, ਜੇ ਇਨ੍ਹਾਂ ਦੀ

[ਮਾਲ ਮੰਤਰੀ]

ਇਸ ਤਰ੍ਹਾਂ ਦੀ ਆਦਤ ਕਾਇਮ ਰਹੀ ਅਤੇ ਇਸ ਤਰ੍ਹਾਂ ਹਰ ਇਕ ਦੇ ਖਿਲਾਫ ਬੇਬੁਨਿਆਦ ਇਲਜ਼ਾਮ ਲਾਉਂਦੇ ਰਹੇ ਤਾਂ ਪਤਾ ਨਹੀਂ ਫਿਰ ਗੱਡੀ ਕਿਥੇ ਜਾ ਕੇ ਖੜ੍ਹੀ ਹੋਣੀ ਹੈ। ਕਿਸੇ ਅਫਸਰ ਦਾ ਇਥੇ ਨਾਮ ਵੀ ਨਹੀਂ ਲੈਣਾ ਚਾਹੀਦਾ ਕਿਉਂਕਿ ਉਹ ਆਪਣੇ ਆਪ ਨੂੰ ਇਥੇ ਡੀਫੈਂਡ ਨਹੀਂ ਕਰ ਸਕਦਾ। ਇਨ੍ਹਾਂ ਨੇ ਮਿਸਟਰ ਦੂਬੇ ਦਾ ਨਾਮ ਲਿਆ ਹੈ, ਉਹ ਸੀਨੀਅਰ ਪੀ. ਸੀ. ਐਸ. ਅਫਸਰ ਹੈ ਅਤੇ ਐਡੀਸ਼ਨਲ ਡੀ. ਸੀ. ਲੱਗਿਆ ਹੋਇਆ ਹੈ। ਇਸ ਤਰ੍ਹਾਂ ਬਗੈਰ ਕਿਸੇ ਗੱਲ ਨੂੰ ਸਾਬਤ ਕੀਤਿਆਂ ਕਿਸੇ ਦੇ ਖਿਲਾਫ ਇਲ-ਜ਼ਾਮ ਨਹੀਂ ਲਾਉਣੇ ਚਾਹੀਦੇ ਅਤੇ ਕਿਸੇ ਦਾ ਨਾਮ ਵੀ ਨਹੀਂ ਇਥੇ ਮੈਨਸ਼ਨ ਕਰਨਾ ਚਾਹੀਦਾ ਕਿਉਂਕਿ ਉਹ ਆਪਣੇ ਆਪ ਨੂੰ ਇਥੇ ਡੀਫੈਂਡ ਨਹੀਂ ਕਰ ਸਕਦਾ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਛੋਟਾ ਜਿਹਾ ਬਿਲ ਸੀ। ਜੇ ਰਜਿਸਟਰੀਆਂ ਨਾ ਹੁੰਦੀਆਂ ਤਾਂ ਮੈਂ ਸਮਝਦਾ ਹਾਂ ਕਿ ਜ਼ਿਮੀਂਦਾਰ ਦਾ ਕਰੋੜਾਂ ਰੁਪਏ ਨੁਕਸਾਨ ਹੁੰਦਾ। ਉਹ ਲੋਕ ਜਿਹੜੇ ਪੈਸੇ ਲੈਣਾ ਚਾਹੁੰਦੇ ਸੀ ਜੇ ਉਹ ਰਜਿਸਟਰੀਆਂ ਨਾ ਕਰਵਾ ਸਕਦੇ ਤਾਂ ਉਨ੍ਹਾਂ ਨੂੰ ਕੁਝ ਨਹੀਂ ਸੀ ਮਿਲਣਾ। ਜਿਥੇ ਵੀ ਇਹ ਗੱਲ ਕਰਦੇ ਹਨ ਉਥੇ ਡੀ. ਸੀ. ਨੇ ਕਿਹਾ ਕਿ ਸਾਡੇ ਕੋਲ ਤਹਿਸੀਲਦਾਰ ਅਵੇਲੇਬਲ ਨਹੀਂ ਹੈ। ਉਥੇ ਇਸ ਕੰਮ ਵਾਸਤੇ ਉਸ ਨੂੰ ਲਗਾ ਦਿਤਾ ਗਿਆ ਸੀ। ਫਿਰ ਅਸੀਂ ਜੋ ਕੰਮ ਕੀਤਾ ਹੈ ਉਹ ਪਿਛਲੀ ਮਨਿਸਟਰੀ ਵਿਚ ਵੀ ਹੋਇਆ ਹੈ। ਜਦੋਂ ਦੇ ਅਸੀਂ ਆਏ ਹਾਂ ਅਸੀਂ ਸਬ-ਰਜਿਸਟਰਾਰ ਵੀ ਹੋਰ ਲਗਾ ਕੇ ਕੰਮ ਮੁਕਾਇਆ ਹੈ। ਜਿਥੇ ਜਿਥੇ ਰਜਿਸਟਰੀਆਂ ਦਾ ਕੰਮ ਬਹੁਤ ਸੀ ਅਸੀਂ 8 ਸਬ-ਰਜਿਸਟਰਾਰ ਹੋਰ ਲਗਾਏ ਹਨ।

ਫਿਰ, ਡਿਪਟੀ ਸਪੀਕਰ ਸਾਹਿਬ, ਇਹ ਸਟੈਂਪ ਡਿਊਟੀ ਦੀ ਗੱਲ ਕਰਦੇ ਹਨ ਅਤੇ ਕਹਿੰਦੇ ਹਨ ਕਿ ਸਟੈਂਪਸ ਦੀ ਕਮੀ ਹੈ। ਅੱਜ ਮੈਂ ਆਪਣੇ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਕਦੇ ਸਟੈਂਪਸ ਦੀ ਕਮੀ ਨਹੀਂ ਹੋਣ ਦਿੱਤੀ। ਇਕ ਹੋਰ ਵੱਡਾ ਕੰਮ ਜੋ ਅਸੀਂ ਕੀਤਾ ਹੈ ਉਹ ਇਹ ਹੈ ਕਿ ਪਹਿਲਾਂ ਇਕ ਅਰਜ਼ੀ ਨਵੀਸ ਕੋਲ, ਸਟੈਂਪ ਵੈਂਡਰ ਕੋਲ ਸਾਢੇ ਸੱਤ ਹਜ਼ਾਰ ਦੀਆਂ ਸਟੈਂਪਸ ਹੁੰਦੀਆਂ ਸਨ ਜਿਸ ਕਰਕੇ ਬਲੈਕ ਹੁੰਦੀ ਸੀ। ਪਰ ਜੇ ਅੱਜ ਕੋਈ ਇਹ ਗੱਲ ਆ ਕੇ ਦੱਸ ਦੇਵੇ ਕਿ ਸਟੈਂਪਸ ਅਵੇਲੇਬਲ ਨਹੀਂ ਤਾਂ ਮੈਂ ਦੇਣਦਾਰ ਹੋਵਾਂਗਾ ਔਰ ਨਾਲ ਹੀ ਅਸੀਂ ਇਹ ਕੀਤਾ ਹੈ ਕਿ ਇਕ ਸਟੈਂਪ ਵੈਂਡਰ ਜਿੰਨੀਆਂ ਮਰਜ਼ੀ ਸਟੈਂਪਸ ਵਗੈਰਾ ਰਖ ਸਕਦਾ ਹੈ। ਇਕ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਦੇ ਚੀਫ਼ ਮਨਿਸਟਰ ਸਾਹਿਬ ਦੇ ਹੁਕਮ ਨਾਲ ਜਿਸ ਦਿਨ ਰਜਿਸਟਰੀਆਂ ਹੁੰਦੀਆਂ ਹਨ ਉਸੇ ਦਿਨ ਵਾਪਸ ਮਿਲ੍ਹ ਜਾਂਦੀਆਂ ਹਨ ਨਹੀਂ ਤਾਂ ਅਗੇ ਜ਼ਿਮੀਦਾਰ ਨੂੰ ਉਸ ਦੇ ਵਾਸਤੇ ਕਈ ਕਈ ਚੱਕਰ ਮਾਰਨੇ ਪੈਂਦੇ ਸਨ।

**ਸਰਦਾਰ ਬਸੰਤ ਸਿੰਘ ਖਾਲਸਾ :** ਡਿਪਟੀ ਸਪੀਕਰ ਸਾਹਿਬ, ਲੁਧਿਆਣੇ ਵਿੱਚ ਸਟੈਂਪਾਂ ਨਵੀਆਂ ਛੱਪਣ ਲਗ ਗਈਆਂ ਹਨ, ਇਸ ਲਈ ਲੁਧਿਆਣੇ ਮਿਲਦੀਆਂ ਹਨ।

**ਮਾਲ ਮੰਤਰੀ :** ਡਿਪਟੀ ਸਪੀਕਰ ਸਾਹਿਬ, ਜੋ ਰਜਿਸਟਰੀ ਹੁੰਦੀ ਹੈ ਔਰ ਉਸ ਦੀ ਅਗਰ ਕਿਸੇ ਨੂੰ ਨਕਲ ਦੀ ਲੋੜ ਹੈ ਤਾਂ ਉਸ ਦੇ ਵਾਸਤੇ ਫੋਟੋਸਟੇਟ ਮਸ਼ੀਨਾਂ ਜ਼ਿਲ੍ਹਾ ਹੈਡਕੁਆਟਰਜ਼ ਤੇ ਲਾਈਆਂ ਗਈਆਂ ਹਨ। ਅਸੀਂ ਉਹ ਉਹ ਸਕੀਮਾਂ ਬਣਾਈਆਂ ਹਨ ਜੋ ਤੁਹਾਡੀ ਸਰਕਾਰ ਨੇ ਕਦੀ ਸੋਚੀਆਂ ਵੀ ਨਹੀਂ ਸੀ। ਗੱਲ ਸਿਰਫ ਇਤਨੀ ਹੈ ਕਿ ਹੁਣ ਤੁਸੀਂ ਇਨ੍ਹਾਂ ਚੀਜ਼ਾਂ ਨੂੰ ਇਸ ਕਰਕੇ ਮਾੜਾ ਕਹਿੰਦੇ ਹੋ ਕਿਉਂਕਿ ਇਹ ਹੁਣ ਸਾਡੇ ਜ਼ਮਾਨੇ ਵਿਚ ਹੋ ਰਹੀਆਂ ਹਨ ਤੁਸੀਂ ਇਨ੍ਹਾਂ ਨੂੰ ਆਪਣੇ ਜ਼ਮਾਨੇ ਵਿਚ ਨਹੀਂ ਕਰ ਸਕੇ। ਪਾਂਧੀ ਸਾਹਿਬ ਨੇ ਬਹੁਤ ਸਾਰੀਆਂ ਹੋਰ ਗੱਲਾਂ ਕਹੀਆਂ ਹਨ, ਬਾਅਦ ਵਿਚ ਉਨ੍ਹਾਂ ਨਾਲ ਨਜਿੱਠ ਲਵਾਂਗੇ। ਪਟਿਆਲੇ ਜ਼ਿਲ੍ਹੇ ਦਾ ਜੇ ਮੈਂ ਪਰਦਾ ਫਾਸ਼ ਕਰਨ ਲੱਗ ਜਾਵਾਂ ਤਾਂ ਚੰਗੀ ਗਲ ਨਹੀਂ।

**ਸਰਦਾਰ ਦਲੀਪ ਸਿੰਘ ਪਾਂਧੀ:** ਕਰੋ, ਜੇ ਤੁਹਾਡਾ ਮਨ ਕਰਦਾ ਹੈ ਤਾਂ ਜ਼ਰੂਰ ਕਰੋ।

ਮਾਲ ਮੰਤਰੀ : ਡੀਸੈਂਸੀ ਡੀਮਾਂਡ ਕਰਦੀ ਹੈ ਕਿ ਗੱਲ ਉਹ ਕਹੀਏ ਜਿਸ ਦਾ ਕੋਈ ਸਬੂਤ ਹੋਵੇ। ਮੇਰੇ ਮਹਿਕਮੇ ਨਾਲ ਜੋ ਮੁਤੱਲਕ ਗੱਲ ਹੈ ਉਹ ਮੈਂ ਕਰਨਾ ਚਾਹੁੰਦਾ ਹਾਂ। ਹੜ੍ਹਾਂ ਦਾ ਜ਼ਿਕਰ ਇਨ੍ਹਾਂ ਨੇ ਕੀਤਾ ਸੀ। ਪਿਛਲੀ ਵਾਰੀ ਜਦੋਂ ਹੜ੍ਹ ਆਏ ਤਾਂ ਉਸ ਦੇ ਲਈ 10 ਕਰੋੜ ਰੁਪਿਆ ਵੰਡਿਆ ਗਿਆ ਸੀ। ਪਟਿਆਲਾ ਜ਼ਿਲ੍ਹੇ ਵਿਚ ਘੱਗਰ, ਟਾਂਗਰੀ ਅਤੇ ਮਾਰਕੰਡਾ ਤਿੰਨੇ ਦਰਿਆ ਲਗਦੇ ਹਨ। ਸਰਦਾਰ ਲਾਲ ਸਿੰਘ ਜੀ ਜੋ ਸਾਡੇ ਐਮ. ਐਲ. ਏ. ਉਥੇ ਨੂੰ ਰਿਪ੍ਰੈਜ਼ੈਂਟ ਕਰਦੇ ਹਨ ਉਨ੍ਹਾਂ ਦੇ ਨਾਲ ਮੈਂ ਗਿਆ ਹਾਂ। ਉਥੇ ਪੁੱਲ ਬਣਿਆ ਹੈ ਅਤੇ ਪਾਣੀ ਠੀਕ ਲੰਘਦਾ ਹੈ। ਜਿਥੇ ਜਿਥੇ ਲੋੜ ਸੀ ਉਥੇ ਉਥੇ ਸਾਡੀ ਸਰਕਾਰ ਨੇ ਪੈਸੇ ਖਰਚ ਕੀਤੇ ਹਨ, ਸੱਪਰ ਬਣਾ ਕੇ ਦਿੱਤੇ ਹਨ। ਚਰਨ ਗੰਗਾ ਅਨੰਦਪੁਰ ਸਾਹਿਬ ਵਿਚ ਹੈ ਉਥੇ ਦੁਬਾਰਾ ਸੱਪਰ ਬਣਾ ਕੇ ਅਸੀਂ ਇੰਤਜ਼ਾਮ ਕੀਤਾ ਹੈ। ਅੱਜ ਹੜ੍ਹਾਂ ਨਾਲ ਕੋਈ ਨੁਕਸਾਨ ਨਹੀਂ ਹੋਇਆ। ਇਹ ਸਰਕਾਰ ਜਿਹੜੀ 10 ਕਰੋੜ ਰੁਪਿਆ ਹੜ੍ਹਾਂ ਵਾਸਤੇ ਦੇ ਸਕਦੀ ਹੈ ਉਹ ਅੱਜ ਵੀ ਤਿਆਰ ਹੈ ਪਰ ਅੱਜ ਹੜ੍ਹ ਨਹੀਂ ਆਏ ਔਰ ਪ੍ਰਮਾਤਮਾ ਕਰੇ ਆਉਣ ਹੀ ਨਾ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਤੁਸੀਂ ਸਾਡਾ ਛੋਟੀ ਜਿਹੀ ਗੱਲ ਨਾਲ ਮੁਕਾਬਲਾ ਨਾ ਕਰੋ, ਤੁਸੀਂ ਕੋਈ ਵੱਡੀਆਂ ਗੱਲਾਂ ਵਿੱਚ ਅਗੇ ਆਵੋ ਤਾਂਕਿ ਅਸੀਂ ਤੁਹਾਡਾ ਜਵਾਬ ਦੇ ਸਕੀਏ। ਇਹ ਰਜਿਸਟਰੀਆਂ ਤਾਂ ਤੁਹਾਡੇ ਵੇਲੇ ਦੀਆਂ ਹੋਈਆਂ ਹੋਈਆਂ ਹਨ। ਡੀ. ਸੀ. ਸਾਹਿਬਾਨ ਨੇ ਡਿਊਟੀਆਂ ਲਾ ਕੇ ਰਜਿਸਟਰੀਆਂ ਕਰਵਾ ਦਿੱਤੀਆਂ ਸਨ। ਇਹ ਬਹੁਤ ਪੁਰਾਣਾ 1908 ਦਾ ਐਕਟ ਹੈ, ਅਸੀਂ ਤਾਂ ਇਸ ਤੇ ਸਾਡੀ ਸੋਟੀ ਅਮੈਂਡਮੈਂਟ ਲਿਆਂਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਹ ਇਕ ਬੜਾ ਛੋਟਾ ਜਿਹਾ ਬਿਲ ਹੈ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ। ਜੇਕਰ ਕਿਸੇ ਦੀ ਕੋਈ ਗੱਲ ਗਲਤ ਹੋਵੇਗੀ ਤਾਂ ਉਹ ਕੋਰਟ ਵਿਚ ਜਾ ਸਕਦਾ ਹੈ। ਇਹ ਛੋਟੀਆਂ ਛੋਟੀਆਂ ਰਜਿਸਟਰੀਆਂ ਹਨ ਇਸ ਵਿਚ ਕੋਈ ਵੱਡਾ ਲੈਂਡ ਲਾਰਡ ਇਨਵਾਲਵਡ ਨਹੀਂ ਹੈ। ਸਾਡੀ ਸਰਕਾਰ ਲੈਂਡ ਰਿਫਾਰਮਜ਼ ਕਰਨ ਲਈ ਵਚਨਬੱਧ ਹੈ। ਅਸੀਂ ਕੋਈ ਟਮਾਟਰ ਸਿੰਘ ਜਾਂ ਮੱਝ ਕੌਰ ਦੇ ਨਾਂ ਤੇ ਜ਼ਮੀਨਾਂ ਨਹੀਂ ਕਰਾਈਆਂ ਅਤੇ ਨਾ ਹੀ ਕਰਾਉਣਾ ਚਾਹੁੰਦੇ ਹਾਂ।

ਵੈਦ ਕਰਤਾਰ ਸਿੰਘ : ** ** **

ਸ੍ਰੀ ਡਿਪਟੀ ਸਪੀਕਰ : ਜੋ ਕੁਝ ਮੇਰੀ ਪਰਮਿਸ਼ਨ ਤੋਂ ਬਗੈਰ ਕਿਹਾ ਜਾ ਰਿਹਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ।

ਮਾਲ ਮੰਤਰੀ : ਡਿਪਟੀ ਸਪੀਕਰ ਸਾਹਿਬ, ਅਗਰ ਇਸ ਗੱਲ ਤੇ ਕਿਸੇ ਦੀਆਂ ਫੀਲਿੰਗਜ਼ ਇੰਜਰ ਹੁੰਦੀਆਂ ਹਨ ਤਾਂ (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਵਾਈਂਡ ਅੱਪ ਕਰਨ ਤੋਂ ਪਹਿਲਾਂ ਇਹ ਅਰਜ਼ ਕਰਦਾ ਹਾਂ ਕਿ ਅਸੀਂ ਬੜੇ ਤਕੜੇ ਹੋ ਕੇ ਲੈਂਡ ਰਿਫਾਰਮਜ਼ ਕੀਤੇ ਹਨ। ਜੋ ਬੇਨਾਮੀਆਂ ਹਨ ਉਨ੍ਹਾਂ ਬਾਰੇ ਅਸੀਂ ਜ਼ਿਲ੍ਹਿਆਂ ਵਿਚ ਕਮੇਟੀਆਂ ਬਣਾਉਣ ਲੱਗੇ ਹਾਂ। ਉਹ ਕਮੇਟੀਆਂ ਨਿਰਪੱਖ ਬੰਦਿਆਂ ਦੀਆਂ ਹੋਣਗੀਆਂ। ਅਗਰ ਕਿਸੇ ਕੋਲ ਸਰਪਲੱਸ ਜਾਂ ਬੇਨਾਮੀ ਲੈਂਡ ਹੋਵੇਗੀ ਤਾਂ ਜੋ ਲੈਂਡ ਰਿਫਾਰਮਜ਼ ਐਕਟ ਬਣਿਆ ਹੈ ਅਸੀਂ ਉਸ ਨੂੰ ਲੈਟਰ ਐਂਡ ਸਪਿਰਿਟ ਵਿਚ ਲਾਗੂ ਕਰਾਂਗੇ। ਇਕ ਆਦਮੀ ਕਈ ਕਈ ਥਾਵਾਂ ਤੇ ਜ਼ਮੀਨ ਨਹੀਂ ਰੱਖ ਸਕਦਾ। ਕੋਈ ਜ਼ਮੀਨ ਰਾਜਿਸਥਾਨ ਵਿਚ ਹੋਵੇ, ਕੋਈ ਯੂ. ਪੀ. ਵਿਚ ਹੋਵੇ ਇਹ ਗਲ ਨਹੀਂ ਹੋ ਸਕਦੀ।

ਸਰਦਾਰ ਬਲਦੇਵ ਸਿੰਘ ਖਿਆਲਾ : ਜੇਕਰ ਕਿਸੇ ਕੋਲ ਵਾਧੂ ਜ਼ਮੀਨ ਹੈ ਤਾਂ ਸਰਕਾਰ ਦੀ ਜ਼ਿਮੇਵਾਰੀ ਹੈ ਕਿ ਉਹ ਕਢਾਏ।

ਮਾਲ ਮੰਤਰੀ : ਡਿਪਟੀ ਸਪੀਕਰ ਸਾਹਿਬ, ਇਹ ਇਕ ਬੜਾ ਛੋਟਾ ਜਿਹਾ ਬਿਲ ਹੈ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

**Not recorded as ordered by the Chair.

**Mr Deputy Speaker** : Question is—

That the Punjab Registration Validating Bill be taken into consideration at once.

*The Motion was carried.*

**Mr. Deputy Speaker** : Now the House will proceed to consider the Bill Clause by Clause.

**Clause 2.**

**Mr. Deputy Speaker** : Question is—

That clause 2 stand part of the Bill.

*The motion was carried.*

**Schedule I**

**Mr. Deputy Speaker** : Question is—

That Schedule I stand part of the Bill.

*The motion was carried.*

**Schedule II.**

**Mr. Deputy Speaker** : Question is—

That Schedule II stand part of the Bill.

*The motion was carried.*

**Clause I.**

**Mr. Deputy Speaker** : Question is—

That Clause I stand part of the Bill

*The motion was carried.*

*Title.*

**Mr. Deputy Speaker** : Question is—

That Title be the Title of the Bill.

*The motion was carried.*

**Revenue Minister (Sardar Beant Singh)** : Sir, I beg to move—

That the Punjab Registration Validating Bill be passed.

**Mr. Deputy Speaker :** Motion moved—

That the Punjab Registration Validating Bill be passed.

**ਪ੍ਰੋਫੈਸਰ ਬਲਵੰਤ ਸਿੰਘ** (ਰਾਜਪੁਰਾ): ਡਿਪਟੀ ਸਪੀਕਰ ਸਾਹਿਬ, ਪਹਿਲਾਂ ਤਾਂ ਮੇਰਾ ਇਤਰਾਜ਼ ਇਹ ਹੈ ਕਿ ਜਦੋਂ ਮੈਂ ਟਾਈਮ ਮੰਗਿਆਂ ਤਾਂ ਮੈਨੂੰ ਟਾਈਮ ਦਿੱਤਾ ਜਾਣਾ ਚਾਹੀਦਾ ਸੀ ਪਰ ਤੁਸੀਂ ਉਦੋਂ ਨਾ ਦਿੱਤਾ। ਹੁਣ ਤੁਹਾਡੀ ਬੜੀ ਮੇਹਰਬਾਨੀ ਹੈ ਕਿ ਤੁਸੀਂ ਬੋਲਣ ਲਈ ਸਮਾਂ ਦਿੱਤਾ ਹੈ । ਮੈਂ ਇਸ ਸਬੰਧ ਵਿਚ ਦੋ ਚਾਰ ਗੱਲਾਂ ਹੀ ਕਰਨੀਆਂ ਹਨ। ਡਿਪਟੀ ਸਪੀਕਰ ਸਾਹਿਬ, ਆਪਾਂ ਸਾਰੇ ਪੰਜਾਬ ਦੇ ਸਾਰੇ ਹਾਲਾਤ ਤੋਂ ਵਾਕਫ ਹਾਂ ਕਿ ਚਾਰੇ ਪਾਸੇ ਰਾਜ ਪ੍ਰਬੰਧ ਦੀ ਕੀ ਹਾਲਤ ਹੈ, ਰਿਸ਼ਵਤ ਖੋਰੀ ਥਾਂ ਥਾਂ ਤੇ ਵੱਧ ਰਹੀ ਹੈ। ਕੀਮਤਾਂ ਆਪਣੀ ਥਾਂ ਤੇ ਵੱਧ ਰਹੀਆਂ ਹਨ। ਕੁਰੱਪਸ਼ਨ ਇਤਨੀ ਵਧ ਗਈ ਹੈ ਕਿ ਕਿਸੇ ਤਹਿਸੀਲਦਾਰ ਕੋਲ ਚਲੇ ਜਾਵੋ, ਕਿਸੇ ਐਸ. ਡੀ. ਐਮ. ਕੋਲ ਚਲੇ ਜਾਵੋ ਕੋਈ ਕਾਗ਼ਜ਼ ਹੀ ਨਹੀਂ ਹਿਲਦਾ ਜਦ ਤਕ ਰਿਸ਼ਵਤ ਨਾ ਦਿੱਤੀ ਜਾਵੇ।

ਮੰਤਰੀ ਸਾਹਿਬ ਨੇ ਬੇਨਾਮੀਆਂ ਜ਼ਮੀਨਾਂ ਨੂੰ ਰੈਫਰ ਕੀਤਾ ਹੈ। ਇਸ ਦੇ ਵਾਸਤੇ ਪਿਛੇ ਜਿਹੇ ਇਕ ਕਮੇਟੀ ਬਣੀ ਸੀ ਔਰ ਉਸ ਨੇ ਆਪਣੀ ਰਿਪੋਰਟ ਵੀ ਦਿੱਤੀ ਸੀ ਪਰ ਉਸ ਤੇ ਹਾਲੇ ਤਕ ਕੋਈ ਕਾਰਵਾਈ ਨਹੀਂ ਹੋਈ। ਤੁਸੀ ਆਪ ਕਹਿੰਦੇ ਹੋ ਕਿ ਫਲਾਣੇ ਕੋਲ ਮੱਝ ਕੌਰ ਦੇ ਨਾਂ ਤੇ ਜ਼ਮੀਨ ਹੈ, ਫਲਾਣੇ ਕੋਲ ਟੀਂਡਾ ਸਿੰਘ ਦੇ ਨਾਂ ਤੇ ਜ਼ਮੀਨ ਹੈ। ਜਦ ਹਾਲਤ ਇਹ ਹੈ ਤਾਂ ਫਿਰ ਜਿਹੜੀ ਪਿਛਲੀ ਕਮੇਟੀ ਦੀ ਰਿਪੋਰਟ ਪਈ ਹੈ ਉਸ ਤੇ ਅਮਲ ਕਿਉਂ ਨਹੀਂ ਕਰਦੇ? ਜਿਹੜੀ ਕੋਸ਼ਿਸ਼ ਤੁਸੀਂ ਕਰ ਰਹੇ ਹੋ ਇਸ ਦਾ ਰਿਸ਼ਵਤਖੋਰੀ ਅਤੇ ਭ੍ਰਿਸ਼ਟਾਚਾਰ ਤੇ ਕੋਈ ਅਸਰ ਨਹੀਂ ਪੈਣਾ। ਜੇਕਰ ਇਸ ਨੂੰ ਮੁਕਾਉਣਾ ਚਾਹੁੰਦੇ ਹੋ ਤਾਂ ਇਸ ਦੇ ਲਈ ਇਕ ਤਰੀਕਾ ਹੈ ਕਿ ਸਾਰੀਆਂ ਤਾਕਤਾਂ ਸਰਕਾਰ ਨੂੰ ਦਿੱਤੀਆਂ ਜਾਣ, ਉਸ ਸਰਕਾਰ ਨੂੰ ਨਹੀਂ ਜਿਹੜੀ ਖਾਨਾਪੂਰੀ ਦੀ ਸਰਕਾਰ ਕਹਾਉਂਦੀ ਹੈ, ਵਜ਼ੀਰਾਂ ਦੀ ਸਰਕਾਰ ਬਣਾਈ ਜਾਏ ਔਰ ਵਜ਼ੀਰਾਂ ਨੂੰ ਕਾਨਫੀਡੈਂਸ ਵਿੱਚ ਲਿਆ ਜਾਵੇ। ਉਨ੍ਹਾਂ ਨੂੰ ਕਾਨਫੀਡੈਂਸ ਵਿੱਚ ਲੈ ਕੇ ਉਨ੍ਹਾਂ ਨੂੰ ਬਕਾਇਦਾ ਇਸ ਗੱਲ ਦੀ ਪਾਵਰ ਹੋਵੇ ਅਤੇ ਉਹ ਇਸ ਨੂੰ ਇਸਤੇਮਾਲ ਕਰ ਸਕਣ। ਅੱਜ ਕੋਈ ਅਫ਼ਸਰ ਗੱਲ ਸੁਣਨ ਲਈ ਤਿਆਰ ਨਹੀਂ ਹੈ। ਸਾਰੇ ਅਫ਼ਸਰ ਮਨਮਾਨੀਆਂ ਕਰ ਰਹੇ ਹਨ। ਇਸ ਦਾ ਸਿੱਟਾ ਇਹ ਨਿਕਲ ਰਿਹਾ ਹੈ, ਕਿ ਉਹ ਰਿਸ਼ਵਤ ਨੂੰ ਹੱਕ ਕਹਿ ਕੇ ਮੰਗ ਰਹੇ ਹਨ। ਸਾਰੇ ਦੇ ਸਾਰੇ ਅਫ਼ਸਰ ਅੱਜ ਇਹ ਨਹੀਂ ਕਹਿੰਦੇ ਕਿ ਸਾਡੀ ਮੱਦਦ ਕਰੋ ਪਰ ਉਹ ਇਸ ਦੇ ਉਲਟ ਰਿਸ਼ਵਤ ਨੂੰ ਆਪਣਾ ਹੱਕ ਕਹਿ ਕੇ ਲੈ ਰਹੇ ਹਨ। ਇਸ ਪਾਸੇ ਕੋਈ ਕਦਮ ਉਠਾਉਣ ਲਈ ਸਰਕਾਰ ਬਿਲਕੁਲ ਸੰਜੀਦਾ ਨਹੀਂ ਹੈ। ਅਗਰ ਇਸ ਮਾਮਲੇ ਵਿੱਚ ਕੇਅਰਲੈਸਨੈਸ ਵਰਤੀ ਗਈ ਤਾਂ ਪੰਜਾਬ ਦੀ ਹਾਲਤ ਹੋਰ ਬਦਤਰੀਨ ਹੋ ਜਾਵੇਗੀ । ਪਿਛਲੇ ਸਾਲ ਦੀ ਕਾਰਗੁਜ਼ਾਰੀ ਨੂੰ ਜੇ ਵੇਖੀਏ ਤਾਂ ਸਿਵਾਏ ਸਰਵੇ ਕਰਨ ਦੇ ਹੋਰ ਕੁਝ ਨਹੀਂ ਹੋਇਆ। ਜੇਕਰ ਕੋਈ ਅਮਲੀ ਤੌਰ ਤੇ ਕਦਮ ਇਸ ਪਾਸੇ ਪੁੱਟਿਆ ਜਾਂਦਾ ਤਾਂ ਕੁਰੱਪਸ਼ਨ ਨੂੰ ਜ਼ਰੂਰ ਮਾੜੀ ਮੋਟੀ ਠੱਲ੍ਹ ਪੈਂਦੀ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬਿਲ ਤੇ ਬੋਲੋ।

**ਪ੍ਰੋਫੈਸਰ ਬਲਵੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਲੋਕਾਂ ਨਾਲ ਵਚਨ ਕਰਕੇ ਆਏ ਹਨ ਕਿ ਅਸੀਂ ਸਾਫ ਸੁਥਰੀ ਐਡਮਨਿਸਟਰੇਸ਼ਨ ਦੇਵਾਂਗੇ। ਇਸ ਲਈ ਇਨ੍ਹਾਂ ਨੂੰ ਅਜਿਹੇ ਬਿਲ ਲਿਆਉਣੇ ਚਾਹੀਦੇ ਹਨ ਜਿਨ੍ਹਾਂ ਨਾਲ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਤਾਕਤ ਮਿਲੇ। ਅੱਜ ਹਾਲਤ ਇਹ ਹੈ ਕਿ ਇਹ ਲੋਕ ਆਪਣੀਆਂ ਕਾਰਾਂ ਸਾਹਮਣੇ ਝੰਡੀਆਂ ਲਾਉਣ ਅਤੇ ਕਾਰਾਂ ਘੁੰਮਾਉਣ ਤੇ ਹੀ ਰਹਿੰਦੇ ਹਨ। ਸਾਰੀਆਂ ਤਾਕਤਾਂ ਅਫ਼ਸਰਸ਼ਾਹੀ ਕੋਲ ਹਨ। ਇਹ ਅਫ਼ਸਰਸ਼ਾਹੀ ਨੂੰ ਕੰਟਰੋਲ ਕਰਨ ਲਈ ਬਿਲ ਲਿਆਉਣ ਦਾ ਉਪਰਾਲਾ ਕਰਨ। ਅਗਰ ਅਜਿਹੇ ਬਿਲ ਲਿਆਂਦੇ ਜਾਣਗੇ ਤਾਂ ਰਿਸ਼ਵਤਖੋਰੀ ਦਾ ਭੋਗ ਪੈ ਸਕੇਗਾ ਅਤੇ ਲੋਕਾਂ ਦੇ ਕੰਮ ਹੋ ਸਕਣਗੇ। ਦੂਜੇ ਪਾਸੇ ਕੀਮਤਾਂ ਦਾ ਪ੍ਰਸ਼ਨ ਹੈ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਰਜਿਸ਼ਟਰੇਸ਼ਨ ਬਿਲ ਤੇ ਬੋਲੋ।

**ਪ੍ਰੋਫੈਸਰ ਬਲਵੰਤ ਸਿੰਘ** : ਪਰ ਲੋਕਾਂ ਦਾ ਭਲਾ ਕਰਨ ਦੀ ਬਜਾਏ ਇਹ ਅਜਿਹੇ ਬਿਲ ਲਿਆ ਰਹੇ ਹਨ ਜਿਨ੍ਹਾਂ ਦੇ ਨਾਲ ਇਨ੍ਹਾਂ ਦੇ ਆਪਣੇ ਲੋਕ ਖੁਸ਼ ਹੋ ਸਕਣ। ਇਸ ਬਿਲ ਨਾਲ ਆਮ ਜਨਤਾ ਦਾ ਕੋਈ ਭਲਾ ਨਹੀਂ ਹੋ ਸਕਦਾ। ਐਸੇ ਬਿਲ ਲਿਆਉਣੇ ਚਾਹੀਦੇ ਹਨ ਜਿਸ ਨਾਲ ਅਫ਼ਸਰਸ਼ਾਹੀ ਤੇ ਕੰਟਰੋਲ ਹੋਵੇ ਅਤੇ ਰਿਸ਼ਵਤਖੋਰੀ ਦਾ ਭੋਗ ਪਵੇ। ਇਸ ਕਿਸਮ ਦੇ ਸੰਜੀਦਾ ਕਦਮ ਚੁੱਕਣੇ ਚਾਹੀਦੇ ਹਨ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੇ ਵਿਚਾਰ ਪ੍ਰਗਟ ਕਰਕੇ ਬੈਠਦਾ ਹਾਂ।

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ): ਡਿਪਟੀ ਸਪੀਕਰ ਸਾਹਿਬ ਬੜੀ ਖ਼ੁਸ਼ੀ ਦੀ ਗੱਲ ਹੈ ਕਿ ਇਹ ਬਿਲ ਜਿਸ ਤੇ ਅਸੀਂ ਬੋਲ ਰਹੇ ਹਾਂ, ਪਾਸ ਕੀਤਾ ਜਾ ਰਿਹਾ ਹੈ। ਮੈਂ ਇਸ ਬਾਰੇ ਦੋ ਚਾਰ ਗੱਲਾਂ ਦੱਸਣੀਆਂ ਹਨ। ਮਾਲ ਮੰਤਰੀ ਜੀ ਵੀ ਗੱਲ ਸੁਣ ਲੈਣ। ਚੀਫ਼ ਮਨਿਸਟਰ ਸਾਹਿਬ ਵੀ ਆਪਣੇ ** ** ਸੁਣਨ। ਰਜਿਸਟਰਾਰ ਬੜਾ ਘਪਲਾ ਕਰਦੇ ਹਨ।

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਥੋੜ੍ਹੀ ਜਿਹੀ ਮਰਯਾਦਾ ਤਾਂ ਰਖਣੀ ਚਾਹੀਦੀ ਹੈ। ਇਹ ਕਹਿਣਾ ਠੀਕ ਨਹੀਂ ਹੈ ਕਿ ** ** ਗੱਲ ਸੁਣਨ। ਫਿਰ ਕੋਈ ਕਹੇਗਾ ਆਪਣੀ ਦਾੜ੍ਹੀ ਖੋਲ੍ਹ ਕੇ ਗਲ ਕਹਿਣ। ਇਹ ਗੱਲ ਠੀਕ ਨਹੀਂ ਹੈ।

**ਸ੍ਰੀ ਡਿਪਟੀ ਸਪੀਕਰ** : ਇਹ ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਮਾਸ਼ਟਰ ਬਾਬੂ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰੇ ਖੜ੍ਹੇ ਹੋਣ ਨਾਲ ਹੀ ਚੀਫ਼ ਮਨਿਸਟਰ ਸਾਹਿਬ ਪ੍ਰਵੋਕ ਹੋ ਗਏ ਹਨ। ਮੈਂ ਤਾਂ ਅਜੇ ਗੱਲ ਹੀ ਸ਼ੁਰੂ ਨਹੀਂ ਕੀਤੀ। ਰਜਿਸਟਰਾਰ ਬੜੀਆਂ ਹੇਰਾ ਫੇਰੀਆਂ ਕਰਦੇ ਹਨ

**ਸ੍ਰੀ ਡਿਪਟੀ ਸਪੀਕਰ** : ਮਾਸਟਰ ਜੀ ਅਨਪਾਰਲੀਮੈਂਟਰੀ ਲਫਜ਼ਾਂ ਦਾ ਇਸਤੇਮਾਲ ਨਾ ਕਰੋ।

**ਮਾਸਟਰ ਬਾਬੂ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਬਿਲਕੁਲ ਪਾਰਲੀਮੈਂਟਰੀ ਲਫਜ਼ ਵਰਤੇ ਹਨ। ਕੰਨ ਖੋਲ੍ਹ ਕੇ ਗੱਲ ਸੁਣਨਾ ਕੋਈ ਅਨਪਾਰਲੀਮੈਂਟਰੀ ਲਫਜ਼ ਨਹੀਂ ਹੈ। ਮੈਂ ਤਾਂ ਇਹ ਕਿਹਾ ਹੈ ਕਿ ਕਨਸੈਂਟਰੇਟ ਕਰੋ। ਤੁਸੀਂ ਵੀ ਬਠਿੰਡਾ ਦੇ, ਡਿਪਟੀ ਸਪੀਕਰ ਸਾਹਿਬ, ਰਹਿਣ ਵਾਲੇ ਹੋ। ਬੜਾ ਡਿਵੈਲਪਿੰਗ ਸ਼ਹਿਰ ਹੈ।

**ਵਿਕਾਸ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਉਹ ਸ਼ਬਦ ਵਿਦਡਰਾ ਕਰਨ।

**ਸ੍ਰੀ ਡਿਪਟੀ ਸਪੀਕਰ** : ਮੈਂ ਤਾਂ ਉਹ ਸ਼ਬਦ ਪਹਿਲਾਂ ਹੀ ਐਕਸਪੰਜ ਕਰਾ ਦਿੱਤੇ ਹਨ।

**ਮਾਸਟਰ ਬਾਬੂ ਸਿੰਘ**: ਡਿਪਟੀ ਸਪੀਕਰ ਸਾਹਿਬ, ਮੇਰਾ ਕਹਿਣ ਦਾ ਇਹੀ ਮਤਲਬ ਸੀ ਕਿ ਧਿਆਨ ਨਾਲ ਸੁਣਨ।

**ਸ੍ਰੀ ਡਿਪਟੀ ਸਪੀਕਰ**: ਮਾਸਟਰ ਜੀ, ਤੁਸੀਂ ਜੋ ਲਫਜ਼ ਕਹੇ ਹਨ ਉਹ ਵਾਪਸ ਲੈ ਲਓ।

**ਮਾਸਟਰ ਬਾਬੂ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਉਹ ਸ਼ਬਦ ਵਾਪਸ ਲੈਣ ਨੂੰ ਤਿਆਰ ਨਹੀਂ। ਮੈਂ ਤਾਂ ਰਿਸਪੈਕਟਫੁਲੀ ਕਿਹਾ ਹੈ। ਮੈਂ ਕੋਈ ਅਨਪਾਰਲੀ ਮੈਂਟਰੀ ਲਫਜ਼ ਨਹੀਂ ਕਹੇ।

**ਮਾਲ ਮੰਤਰੀ**: ਮੈਂ ਇੱਕ ਬੇਨਤੀ ਕਰਨੀ ਹੈ ਜੀ, ਮੈਨੂੰ ਇਜਾਜ਼ਤ ਦਿਓ।

---

**Expunged as ordered by the Chair.

**ਮਾਸਟਰ ਬਾਬੂ ਸਿੰਘ**: ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸਤਿਕਾਰਯੋਗ ਸੱਜਣਾਂ ਨੂੰ ਚੁੱਪ ਕਰਾਓ । ਮੈਂ ਕੋਈ ਐਸੇ ਲਫਜ਼ ਨਹੀਂ ਕਹੇ। ਮੈਂ ਤਾਂ ਸਿਰਫ ਆਪਣੀ ਗੱਲ ਵੱਲ ਇਨ੍ਹਾਂ ਦਾ ਧਿਆਨ ਮੰਗਿਆ ਹੈ।

**ਸਰਦਾਰ ਬੀਰਦਵਿੰਦਰ ਸਿੰਘ**: ** ** **

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਇਹ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ। ਮਾਸਟਰ ਜੀ,ਤੁਸੀਂ ਉਹ ਸ਼ਬਦ ਵਾਪਸ ਲੈ ਕੇ ਸਪੀਚ ਸ਼ੁਰੂ ਕਰੋ।

**ਮਾਸਟਰ ਬਾਬੂ ਸਿੰਘ**: ਡਿਪਟੀ ਸਪੀਕਰ ਸਾਹਿਬ, ਤੁਸੀਂ ਇਹ ਦੱਸੋ ਕਿ ਮੈਂ ਭੈੜੇ ਲਫਜ਼ ਕਿਹੜੇ ਵਰਤੇ ਹਨ। ਮੈਂ ਕੋਈ ਮਾੜੀ ਗੱਲ ਨਹੀਂ ਕੀਤੀ।

**ਸਰਦਾਰ ਬੀਰਦਵਿੰਦਰ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ**: ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ।

**ਮਾਸਟਰ ਬਾਬੂ ਸਿੰਘ**: ਡਿਪਟੀ ਸਪੀਕਰ ਸਾਹਿਬ, ਮੇਰੀ ਗੱਲ ਨਾਲ ਜੋ ਚੀਫ ਮਨਿਸਟਰ ਸਾਹਿਬ ਨੂੰ ਦੁੱਖ ਹੋਇਆ ਹੈ ਤਾਂ ਮੈਂ ਉਹ ਸ਼ਬਦ ਵਾਪਸ ਲੈ ਲੈਂਦਾ ਹਾਂ।

ਡਿਪਟੀ ਸਪੀਕਰ ਸਾਹਿਬ, ਬਠਿੰਡੇ ਜ਼ਿਲ੍ਹੇ ਵਿਚ ਕੀਮਤਾਂ ਬੜੀਆਂ ਵੱਧ ਰਹੀਆਂ ਹਨ। ਉਥੇ ਰਜਿਸਟਰੀਆਂ ਤਾਂ ਦੋ ਹਜ਼ਾਰ ਦੀਆਂ ਹੁੰਦੀਆਂ ਹਨ ਜਦੋਂ ਕਿ ਉਨ੍ਹਾਂ ਦੀ ਕੀਮਤ ਦੋ ਦੋ ਲੱਖ ਰੁਪਏ ਹੁੰਦੀ ਹੈ। ਮੈਂ ਇੱਕ ਮਿਸਾਲ ਦੇਣਾ ਚਾਹੁੰਦਾ ਹਾਂ। ਰੈਵੇਨਿਊ ਮਨਿਸਟਰ ਸਾਹਿਬ ਜ਼ਰਾ ਧਿਆਨ ਦੇਣ। ਰਾਮਪੁਰਾ ਫੂਲ ਵਿੱਚ ਇੱਕ ਕਾਂਤਾ ਦੇਵੀ ਹੈ, ਜੋ ਕਿ ਗੂੰਗੀ ਹੈ। ਇਕ ਸੱਜਣ, ਜਿਸ ਨੇ ਮੇਰੇ ਖਿਲਾਫ ਇਲੈਕਸ਼ਨ ਲੜੀ ਹੈ, ਮੈਂ ਉਸ ਦਾ ਨਾਂ ਨਹੀਂ ਲੈਣਾ ਚਾਹੁੰਦਾ,** ** ** ਦੂਸਰੀ ਗੱਲ ਇਹ ਹੈ ਕਿ ਮਾਲ ਮੰਤਰੀ ਜੀ ਨੇ ਕਿਹਾ ਹੈ

**ਸ੍ਰੀ ਡਿਪਟੀ ਸਪੀਕਰ**: ਜੋ ਲਫਜ਼ ਐਸ. ਐਸ. ਐਸ. ਬੋਰਡ ਦੇ ਚੇਅਰਮੈਨ ਬਾਰੇ ਕਹੇ ਹਨ, ਉਹ ਐਕਸਪੰਜ ਕਰ ਦਿੱਤੇ ਜਾਣ।

**ਮਾਸਟਰ ਬਾਬੂ ਸਿੰਘ**: ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਵੇਖ ਲਓ। ਬਠਿੰਡੇ ਵਿੱਚ ਬਕਾਇਦਾ ਜ਼ਮੀਨਾਂ ਸਸਤੀਆਂ ਵੇਚੀਆਂ ਜਾ ਰਹੀਆਂ ਹਨ। ਉਥੇ ਰਜਿਸਟਰੀਆਂ ਘੱਟ ਭਾਅ ਦੀਆਂ ਹੋ ਰਹੀਆਂ ਹਨ। ਇਹ ਬਠਿੰਡੇ ਹੈਡਕੁਆਟਰ ਦੀ ਗੱਲ ਹੈ। ਮੈਂ ਮਾਲ ਮੰਤਰੀ ਜੀ ਨੂੰ ਵੀ ਕਿਹਾ ਸੀ ਕਿ ਉਥੇ ਮੱਝ ਸਿੰਘ ਅਤੇ ਬੈਂਗਣ ਸਿੰਘ ਦੇ ਨਾਂ ਤੇ ਜ਼ਮੀਨਾਂ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਇਕ ਲੀਡਰ ਹੋਵੇ, ਬਲਕਿ ਐਮ. ਐਲ. ਏ. ਹੋਵੇ ਉਹ ਜੱਜ ਸਾਹਿਬ ਦੇ ਸਾਹਮਣੇ ਆਪਣਾ ਬਿਆਨ ਦੇਵੇ ਕਿ ਮੇਰਾ ਵਿਆਹ 1950 ਵਿਚ ਹੋਇਆ ਹੈ, ਉਸ ਦੇ ਡੇਢ ਸਾਲ ਬਾਦ ਲੜਕੀ ਹੋਈ ਅਤੇ ਉਸ ਦੇ ਡੇਢ ਸਾਲ ਬਾਅਦ ਲੜਕਾ ਹੋਇਆ ਹੈ, 1953 ਵਿਚ ਹੀ ਜੱਜ ਸਾਹਿਬ ਦੇ ਸਾਹਮਣੇ ਹਾਈ ਕੋਰਟ ਵਿਚ ਇਹ ਉਨ੍ਹਾਂ ਦਾ ਬਿਆਨ ਹੈ ਕਿ ਮੇਰਾ ਪਹਿਲਾ ਲੜਕਾ 1953 ਵਿਚ ਹੁੰਦਾ ਹੈ।

(ਇਸ ਸਮੇਂ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ)।

**ਸ੍ਰੀ ਡਿਪਟੀ ਸਪੀਕਰ**: ਬੈਠ ਜਾਓ, ਬੈਠ ਜਾਓ।

---

*Not recorded as ordered by the Chair.

**ਮਾਸਟਰ ਬਾਬੂ ਸਿੰਘ:** ਉਹ ਜੱਜ ਸਾਹਿਬ ਦੇ ਸਾਹਮਣੇ ਬਿਆਨ ਦਿੰਦਾ ਹੈ ਔਰ ਸਰਪਲੱਸ ਜ਼ਮੀਨ ਨੂੰ ਬਚਾਉਣ ਵਾਸਤੇ ਕਹਿੰਦਾ ਹੈ ਕਿ ਉਸ ਦੇ ਇਕ ਮੁੰਡਾ ਸੰਨ 1949 ਵਿਚ, ਦੂਜਾ ਮੁੰਡਾ ਸੰਨ 1950 ਵਿਚ ਤੇ ਤੀਸਰਾ ਮੁੰਡਾ ਸੰਨ 1952 ਵਿਚ ਹੋਇਆ ਹੈ। ਇਸ ਤਰ੍ਹਾਂ ਉਸ ਨੇ ਆਪਣੀ ਸਰਪਲੱਸ ਜ਼ਮੀਨ ਨੂੰ ਬਚਾਇਆ ਔਰ ਫਿਰ ਮੁੰਡਿਆਂ ਦੇ ਨਾਉਂ ਤੇ ਲਗਾ ਦਿੱਤੀ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਲਿਖ ਕੇ ਅਰਜ਼ੀ ਦਿੱਤੀ ਹੈ। ਮੈਂ ਪ੍ਰਾਈਮ ਮਨਿਸਟਰ ਨੂੰ ਵੀ ਲਿਖਿਆ ਹੈ ਕਿ ਇਸ ਤਰ੍ਹਾਂ ਸਰਪਲੱਸ ਜ਼ਮੀਨਾਂ ਨੂੰ ਖੁਰਦ ਬੁਰਦ ਹੋਣ ਤੋਂ ਬਚਾਓ। ਜੇਕਰ ਕੁਰੱਪਸ਼ਨ ਨੂੰ ਰੋਕਣਾ ਹੈ ਤਾਂ ਇਸ ਤਰ੍ਹਾਂ ਦੇ ਆਦਮੀਆਂ ਨੂੰ ਉਚੀਆਂ ਪੋਸਟਾਂ ਤੇ ਕਿਉਂ ਲਗਾਇਆ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਇਕ ਔਰਤ ਗੂੰਗੀ ਹੈ, ਬੋਲੀ ਹੈ ਔਰ ਤਹਿਸੀਲਦਾਰ ਕਹਿੰਦਾ ਹੈ ਕਿ ਮੈਂ ਇਸ ਦੀ ਰਜਿਸਟਰੀ ਨਹੀਂ ਕਰ ਸਕਦਾ ਕਿਉਂਕਿ ਇਹ ਗੂੰਗੀ ਤੇ ਬੋਲੀ ਹੈ ਲੇਕਿਨ ਕਾਂਗਰਸ ਦੇ ਆਦਮੀਆਂ ਨੇ 22,500 ਰੁਪਏ ਦੀ ਰਜਿਸਟਰੀ ਕਰਵਾ ਲਈ। ਮੇਰੇ ਮਾਨਯੋਗ ਮੈਂਬਰ ਨੇ ਕਿਹਾ ਸੀ ਕਿ ਮੇਰੇ ਪਾਸ ਪੈਸੇ ਕਿੱਥੋ ਆ ਗਏ। ਡਿਪਟੀ ਸਪੀਕਰ ਸਾਹਿਬ, ਮੈਂ ਭਾਵੇਂ ਆਪਣੀ ਗਹਿਣੇ ਵੇਚ ਕੇ ਕਿਉਂ ਨਾ ਖਰੀਦਾਂ, ਮੈਂ ਖਰੀਦ ਸਕਦਾ ਹਾਂ। ਸੋ, ਜੇਕਰ ਚੀਫ਼ ਮਨਿਸਟਰ ਸਾਹਿਬ ਇਨਸਾਫ ਕਰਨਾ ਚਾਹੁੰਦੇ ਹਨ, ਜੇਕਰ ਉਹ ਕੁਰੱਪਸ਼ਨ ਨੂੰ ਦੂਰ ਕਰਨਾ ਚਾਹੁੰਦੇ ਹਨ ਤਾਂ ਇਸ ਮਾਮਲੇ ਵਿਚ ਇਨਕੁਆਇਰੀ ਕਰਾਉਣ। (ਥੰਪਿੰਗ)

**ਮਾਲ ਮੰਤਰੀ:** (ਸਰਦਾਰ ਬੇਅੰਤ ਸਿੰਘ): ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜੋ ਮਾਨਯੋਗ ਮੈਂਬਰ ਨੇ ਕਿਹਾ ਹੈ ਇਸ ਦਾ ਇਸ ਬਿਲ ਨਾਲ ਸਬੰਧ ਨਹੀਂ ਹੈ।

**ਮਾਸਟਰ ਬਾਬੂ ਸਿੰਘ:** ਡਿਪਟੀ ਸਪੀਕਰ ਸਾਹਿਬ, ਜੇਕਰ ਇਨ੍ਹਾਂ ਵਿਚ ਜੁਰਅਤ ਹੈ ਤਾਂ ਇਹ ਇਸ ਮਾਮਲੇ ਦੀ ਇਨਕੁਆਇਰੀ ਕਰਾਉਣ। ਗਲਤ ਹੋਵੇ ਤਾਂ ਮੈਂ ਹਾਊਸ ਵਿਚੋਂ ਅਸਤੀਫਾ ਦੇਣ ਨੂੰ ਤਿਆਰ ਹਾਂ।

**ਮਾਲ ਮੰਤਰੀ:** ਡਿਪਟੀ ਸਪੀਕਰ ਸਾਹਿਬ, ਇਹ ਪੁਰਾਣੀਆਂ ਰਜਿਸਟਰੀਆਂ ਹਨ। ਮੈਂ ਮਾਲ ਮੰਤਰੀ ਦੇ ਤੌਰ ਤੇ ਸਾਰੇ ਪੰਜਾਬ ਵਿਚ ਹੀ ਵੇਖਦਾ ਰਹਿੰਦਾ ਹਾਂ ਕਿ ਕਿਤੇ ਕੋਈ ਗਲਤ ਰਜਿਸਟਰੀਆਂ ਤਾਂ ਨਹੀਂ ਹੋ ਰਹੀਆਂ। ਜਿੱਥੇ ਦੀ ਵੀ ਕੋਈ ਸ਼ਿਕਾਇਤ ਹੋਵੇਗੀ ਉਸ ਨੂੰ ਦਰੁਸਤ ਕਰਨਾ ਸਾਡਾ ਫਰਜ਼ ਹੈ। ਲੇਕਿਨ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਬਿਲ ਦੀ ਸੈਂਸਿਜ਼ ਨੂੰ ਸਮਝਿਆ ਨਹੀਂ ਹੈ। ਇਹ ਪੁਰਾਣੀਆਂ ਗੱਲਾਂ ਹਨ। ਜਿਹੜੀਆਂ ਰਜਿਸਟਰੀਆਂ ਕਿਸੇ ਗਰੀਬ ਆਦਮੀ ਨੇ ਕਰਵਾਈਆਂ ਹਨ ਅਸੀਂ ਉਨ੍ਹਾਂ ਨੂੰ ਰੀਵੈਲੀਡੇਟ ਕੀਤਾ ਹੈ।

**Mr. Deputy Speaker :** Question is—
That the Punjab Registration Validating Bill be passed.

*The Motion was carried.*

---

## Resolution under Article 213(2) (a) of the Constitution of India disapproving the Punjab Backward Classes Land Development and Finance Corporation (Amendment) Ordinance 1981 (Punjab Ordinance No. 4 of 1981)
## And
## The Punjab Backward Classes Land Development and Finance Corporation (Amendment) Bill, 1981

**Mr. Deputy Speaker :** There are notices of resolutions disapproving the Punjab Backward Classes Land Deve-

lopment and Finance Corporation (Amendment) Ordinance, 1981 (Punjab Ordinance No. 4 of 1981) from Comrade Raj Kumar and Sardar Dalip Singh Pandhi. Comrade Raj Kumar to please move his resolution. (The hon. Member was not present.

**Mr. Deputy Speaker :** Sardar Dalip Singh Pandhi to please move his resolution.

(The hon. Member was not present).

**ਸਮਾਜ ਭਲਾਈ ਮੰਤਰੀ (ਚੌਧਰੀ ਜਗਤ ਰਾਮ):** ਸ਼੍ਰੀਮਾਨ ਜੀ, ਮੈਂ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਪੇਸ਼ ਕਰਨ ਦੀ ਆਗਿਆ ਮੰਗਦਾ ਹਾਂ।

**Mr. Deputy Speaker :** Motion moved—

That this House disapproves.................

**ਸ੍ਰੀ ਓਮਪ੍ਰਕਾਸ਼ ਗੁਪਤਾ:** ਇਹ ਰੈਜ਼ੋਲਿਊਸ਼ਨ ਤਾਂ ਮੂਵ ਹੀ ਨਹੀਂ ਹੋਇਆ ਸੀ।

**ਵੈਦ ਕਰਤਾਰ ਸਿੰਘ:** ਇਹ ਬਿਲਵਾਪਸ ਲਓ ਜੀ। (ਵਿਘਨ)

**ਸਰਦਾਰ ਬਲਦੇਵ ਸਿੰਘ ਮਾਨ:** ਡਿਪਟੀ ਸਪੀਕਰ ਸਾਹਿਬ, ਆਰਡੀਨੈਂਸ ਨੂੰ ਡਿਸਅਪਰੂਵ ਕਰਨ ਵਾਸਤੇ ਮੋਸ਼ਨ ਮੂਵ ਕੀਤੀ ਗਈ ਹੈ ਔਰ ਇਹ ਮੂਵ ਵੀ ਹੋ ਚੁੱਕੀ ਹੈ। "ਆਈਜ਼ ਹੈਵ ਇੱਟ" ਦੇ ਨਾਲ ਇਨ੍ਹਾਂ ਨੇ ਇਨਕਾਰ ਕਰ ਦਿੱਤਾ ਹੈ। ਇਸ ਦਾ ਮਤਲਬ ਹੈ ਕਿ ਇਸ ਆਰਡੀਨੈਂਸ ਨੂੰ ਰੀਜੈਕਟ ਕਰ ਦਿਤਾ ਹੈ। ਇਸ ਤਰ੍ਹਾਂ ਹੁਣ ਇਹ ਡਿਸਕਸ਼ਨ ਲਈ ਨਹੀਂ ਆ ਸਕਦਾ। ਇਹ ਲੀਗਲ ਪੁਆਇੰਟ ਹੈ।

**ਸਰਦਾਰ ਨੱਥਾ ਸਿੰਘ ਦਾਲਮ:** ਇਹ ਡਿਸਅਪਰੂਵ ਹੋ ਗਿਆ ਹੈ ਜੀ।

**ਸ੍ਰੀ ਡਿਪਟੀ ਸਪੀਕਰ:** ਡਿਸਅਪਰੂਵਲ ਦੀ ਮੋਸ਼ਨ ਦੇਣ ਵਾਲਾ ਮਾਨਯੋਗ ਮੈਂਬਰ ਇਥੇ ਹਾਜ਼ਰ ਹੀ ਨਹੀਂ ਹੈ ਇਸ ਲਈ ਇਹ ਮੋਸ਼ਨ ਪੇਸ਼ ਹੀ ਨਹੀਂ ਹੋਈ।

**ਸਮਾਜ ਭਲਾਈ ਮੰਤਰੀ :** ਸ਼੍ਰੀਮਾਨ ਜੀ, ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਉਤੇ ਤੁਰੰਤ ਵਿਚਾਰ ਕੀਤਾ ਜਾਵੇ।

**Mr. Deputy Speaker :** Motion moved—

**That the Punjab Backward Classes Land Development and Finance Corporation (Amendment) Bill be taken into consideration at once.**

**ਸਰਦਾਰ ਬਸੰਤ ਸਿੰਘ ਖਾਲਸਾ (ਦਾਖਾ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਕੀ ਤੁਸੀਂ ਇਸ ਮਾਮਲੇ ਤੇ ਆਪਣੀ ਰੂਲਿੰਗ ਦੇ ਦਿੱਤੀ ਹੈ ਜੀ ?

**ਸ੍ਰੀ ਡਿਪਟੀ ਸਪੀਕਰ** : ਉਹ ਮੋਸ਼ਨ ਮੂਵ ਹੀ ਨਹੀਂ ਸੀ ਹੋਈ। ਹੁਣ ਮੋਸ਼ਨ ਮੂਵ ਹੋ ਗਈ ਹੈ, ਹੁਣ ਤੁਸੀਂ ਡਿਸਕਸ਼ਨ ਕਰੋ।

**ਸਰਦਾਰ ਬਸੰਤ ਸਿੰਘ ਖਾਲਸਾ**: ਡਿਪਟੀ ਸਪੀਕਰ ਸਾਹਿਬ, ਅਸੀਂ ਇਸ ਬਿਲ ਤੇ ਇਸ ਕਰਕੇ ਬੋਲਣਾ ਚਾਹੁੰਦੇ ਹਾਂ ਕਿਉਂਕਿ ਇਹ ਸ਼ਡਿਊਲਡ ਕਾਸਟਸ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਹੱਕ ਦੀ ਗੱਲ ਹੈ ਵਰਨਾ ਇਹ ਤੁਹਾਨੂੰ ਬਿਲ ਸਵੀਕਾਰ ਨਹੀਂ ਸੀ ਕਰਨਾ ਚਾਹੀਦਾ। ਸਾਡਾ ਵੈਲਫੇਅਰ ਦਾ ਵਿਚਾਰਾ ਸਾਊ ਵਜ਼ੀਰ ਹੈ ਔਰ ਪਤਾ ਨਹੀਂ ਹੈ ਕਿ ਵਿਧਾਨ ਸਭਾ ਸਾਰੀ ਹੀ ਉਸ ਦੇ ਮਗਰ ਲੱਗ ਗਈ ਹੈ। ਡਿਪਟੀ ਸਪੀਕਰ ਸਾਹਿਬ, ਇਹ ਜੋ ਪੱਛੜੀਆਂ ਸ਼੍ਰੇਣੀਆਂ ਦੀ ਕਾਰਪੋਰੇਸ਼ਨ ਹੈ ਇਸ ਦਾ ਜਿਹੜਾ ਬਿਲ ਹੈ ਇਸ ਦੇ ਸਟੇਟਮੈਂਟ ਆਫ ਓਬਜੈਕਟਸ ਐਂਡ ਰੀਜ਼ਨਜ਼ ਵਿਚ ਇਹ ਲਿਖਿਆ ਹੈ ਕਿ ਕਿਉਂਕਿ ਕੰਮ ਠੀਕ ਨਹੀਂ ਚਲਦਾ ਇਸ ਲਈ ਬੋਰਡ ਆਫ ਡਾਇਰੈਕਟਰਜ਼ ਦੀ ਤਦਾਦ ਵਧਾਈ ਜਾਣੀ ਹੈ। ਮੈਂ ਇਸ ਸਬੰਧ ਵਿਚ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਆਮ ਤੌਰ ਤੇ ਜਿੰਨੇ ਵੀ ਬੋਰਡ ਆਫ਼ ਡਾਇਰੈਕਟਰਜ਼ ਹੁੰਦੇ ਹਨ ਉਨ੍ਹਾਂ ਦੇ ਮੈਂਬਰਜ਼ ਕਮਿਸ਼ਨਰ ਰੈਂਕ ਦੇ ਜਾਂ ਸੈਕਟਰੀ ਰੈਂਕ ਦੇ ਹੁੰਦੇ ਹਨ। ਪਰ ਹੁਣ ਇਸ ਵਿਚ ਇਹ ਲਿਖ ਦਿੱਤਾ ਹੈ ਕਿ ਜਾਂ ਤਾਂ ਸੈਕਟਰੀ ਆਪ ਹੋਵੇਗਾ ਜਾਂ ਆਪਣੇ ਕਿਸੇ ਬੰਦੇ ਨੂੰ ਐਪੁਆਇੰਟ ਕਰੇਗਾ ਜਿਹੜਾ ਕਿ ਡਿਪਟੀ ਸੈਕਟਰੀ ਦੇ ਰੈਂਕ ਤੋਂ ਘੱਟ ਨਹੀਂ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਇਹ ਮੇਰੀ ਅਰਜ਼ ਹੈ ਕਿ ਇਸ ਕਾਰਪੋਰੇਸ਼ਨ ਵਿਚ ਵੀ ਸੈਕਟਰੀ ਜਾਂ ਕਮਿਸ਼ਨਰ ਦੇ ਰੈਂਕ ਤੋਂ ਘੱਟ ਦਾ ਮੈਂਬਰ ਨਹੀਂ ਹੋਣਾ ਚਾਹੀਦਾ। ਇਸ ਤਰ੍ਹਾਂ ਨਾਲ ਇਸ ਕਾਰਪੋਰੇਸ਼ਨ ਨੂੰ ਪੂਰੀ ਮਹੱਤਤਾ ਦੇਣੀ ਚਾਹੀਦੀ ਹੈ।

ਦੂਜੀ ਇਸ ਵਿਚ ਇਹ ਗੱਲ ਰਖੀ ਗਈ ਹੈ ਕਿ ਜਿਹੜੇ ਮੈਂਬਰਜ਼ ਚੰਗਾ ਕੰਮ ਨਾ ਕਰਨ ਜਾਂ ਸਰਕਾਰ ਦੇ ਕਹਿਣ ਤੇ ਨਾ ਲਗਣ ਉਨ੍ਹਾਂ ਨੂੰ ਰੀਮੂਵ ਕੀਤਾ ਜਾ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਸਮਝਦਾ ਹਾਂ ਕਿ ਇਹ ਬੜੀ ਵਡੀ ਤਾਨਾਸ਼ਾਹੀ ਵਾਲੀ ਗੱਲ ਕੀਤੀ ਗਈ ਹੈ। ਐਮਰਜੈਂਸੀ ਦੇ ਸਮੇਂ ਵਿਚ ਇਹੋ ਜਿਹੀਆਂ ਗੱਲਾਂ ਹੁੰਦੀਆਂ ਰਹੀਆਂ ਹਨ। ਸਰਕਾਰ ਕਮਿਸ਼ਨਰ ਰੈਂਕ ਦੇ ਬੰਦਿਆਂ ਨੂੰ ਆਪ ਐਪੁਆਇੰਟ ਕਰਦੀ ਹੈ ਔਰ ਕੁਝ ਸਮੇਂ ਬਾਅਦ ਜਦੋਂ ਕੋਈ ਸਰਕਾਰ ਬਦਲ ਜਾਵੇ ਜਾਂ ਕੋਈ ਮੈਂਬਰ ਇਨ੍ਹਾਂ ਦੇ ਆਖੇ ਨਾ ਲੱਗੇ ਔਰ ਗਲਤ ਕੰਮ ਨਾ ਕਰੇ ਤਾਂ ਉਸ ਨੂੰ ਰੀਮੂਵ ਕਰ ਦੇਣਾ ਠੀਕ ਨਹੀਂ ਲਗਦਾ। ਹਾਂ, ਜੇ ਕਿਸੇ ਨੇ ਕੁਰੱਪਸ਼ਨ ਕੀਤੀ ਹੈ ਜਾਂ ਕੋਈ ਹੋਰ ਵੱਡਾ ਗੁਨਾਹ ਕੀਤਾ ਹੈ ਫਿਰ ਤਾਂ ਰੀਮੂਵ ਕੀਤਾ ਜਾਣਾ ਚਾਹੀਦਾ ਹੈ ਪਰ ਸਿਰਫ਼ ਜਿਹੜਾ ਸਰਕਾਰ ਦੇ ਆਖੇ ਨਾ ਲੱਗੇ ਉਸ ਨੂੰ ਰੀਮੂਵ ਕਰਨਾ ਠੀਕ ਨਹੀਂ ਹੈ। ਪਹਿਲੇ ਇਨ੍ਹਾਂ ਨੂੰ ਰੀਮੂਵ ਕਰਨ ਦਾ ਸਮਾਂ 5 ਸਾਲ ਰਖਿਆ ਹੋਇਆ ਸੀ ਬਾਅਦ ਵਿਚ ਇਹ 3 ਸਾਲ ਕਰ ਦਿੱਤਾ ਔਰ ਹੁਣ ਇਹ ਇਕ ਸਾਲ ਦਾ ਸਮਾਂ ਕਰ ਦਿੱਤਾ ਹੈ। ਇਸ ਦਾ ਮਤਲਬ ਇਹ ਹੈ ਜਿਹੜਾ ਸਰਕਾਰ ਦੇ ਆਖੇ ਨਾ ਲੱਗੇ, ਸਰਕਾਰ ਦੇ ਆਖੇ ਲੱਗ ਕੇ ਗਲਤ ਕੰਮ ਨਾ ਕਰੇ ਉਸ ਨੂੰ ਇਕ ਸਾਲ ਦੇ ਵਿਚ ਰੀਮੂਵ ਕੀਤਾ ਜਾ ਸਕਦਾ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਹ ਜਿਹੜੀਆਂ ਸ਼ਰਤਾਂ ਹਨ ਇਹ ਤਾਨਾਸ਼ਾਹੀ ਵਾਲੀਆਂ ਸ਼ਰਤਾਂ ਹਨ। ਸਰਕਾਰ ਨੂੰ ਇਸ ਪਾਸੇ ਚੰਗੇ ਕਦਮ ਚੁਕਣੇ ਚਾਹੀਦੇ ਹਨ ਔਰ ਤਾਨਾਸ਼ਾਹੀ ਵਾਲੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ।

ਇਕ ਹੋਰ ਅਰਜ਼ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਸਾਡੀਆਂ ਇਹ ਜਿਹੜੀਆਂ 2 ਕਾਰ-ਪੋਰੇਸ਼ਨਾਂ ਬਣੀਆਂ ਸਨ, ਇਕ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਅਤੇ ਇਕ ਪਛੜੀਆਂ ਸ਼੍ਰੇਣੀਆਂ ਦੀ ਕਾਰਪੋਰੇਸ਼ਨ ਇਨ੍ਹਾਂ ਵਿਚੋਂ ਇਕ ਨੂੰ 10 ਕਰੋੜ ਰੁਪਿਆ ਔਰ ਦੂਜੀ ਨੂੰ 5 ਕਰੋੜ ਰੁਪਿਆ ਦੇਣ ਲਈ

ਰਖਿਆ ਸੀ, ਚਾਹੀਦਾ ਤਾਂ ਇਹ ਸੀ ਕਿ ਇਨ੍ਹਾਂ ਲਈ ਜ਼ਿਆਦਾ ਰੁਪਿਆ ਰੱਖਿਆ ਜਾਂਦਾ। ਪਰ ਜਿਹੜਾ ਵੀ ਰੁਪਿਆ ਰਖਿਆ ਹੈ ਉਹ ਕਾਰਪੋਰੇਸ਼ਨ ਨੂੰ ਜਲਦੀ ਦੇਣਾ ਚਾਹੀਦਾ ਹੈ। ਇਸ ਵਾਸਤੇ ਗਰੀਬ ਲੋਕਾਂ ਦੀਆਂ ਅਰਜ਼ੀਆਂ ਆ ਚੁੱਕੀਆਂ ਹਨ ਪਰ ਪੰਜਾਬ ਸਰਕਾਰ ਆਪਣਾ ਸ਼ੇਅਰ ਨਹੀਂ ਦੇ ਰਹੀ। ਇਸ ਵਿੱਚ ਸੈਂਟਰ ਗੌਰਮਿੰਟ ਵੀ ਆਪਣਾ ਸ਼ੇਅਰ ਦਿੰਦੀ ਹੈ। ਇਸ ਲਈ ਪੰਜਾਬ ਸਰਕਾਰ ਨੇ ਜਿਹੜਾ ਰੁਪਿਆ ਮਨਜ਼ੂਰ ਕੀਤਾ ਹੈ ਉਹ ਜਲਦੀ ਦੇਣਾ ਚਾਹੀਦਾ ਹੈ ਤਾਕਿ ਜਿਹੜੇ ਗਰੀਬ ਮੁਲਾਜ਼ਮਾਂ ਦੀਆਂ ਅਰ-ਜ਼ੀਆਂ ਪਈਆਂ ਹਨ ਉਹ ਸਿਰੇ ਲੱਗ ਸਕਣ। ਚਾਹੀਦਾ ਤਾਂ ਇਹ ਸੀ ਕਿ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੂੰ 20 ਕਰੋੜ ਔਰ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਨੂੰ 10 ਕਰੋੜ ਰੁਪਿਆ ਦਿੱਤਾ ਜਾਂਦਾ ਤਾਕਿ ਗਰੀਬ ਲੋਕਾਂ ਦੀ ਕੁਝ ਮੱਦਦ ਹੋ ਸਕਦੀ ਪਰ ਜਿਹੜਾ ਵੀ ਪੈਸਾ ਰੱਖਿਆ ਗਿਆ ਹੈ ਉਹ ਤਾਂ ਜਲਦੀ ਦੇਣਾ ਚਾਹੀਦਾ ਹੈ। ਇਹ ਜਿਹੜਾ ਰੁਪਿਆ ਹੈ ਚਾਹੇ ਇਹ ਥੋੜ੍ਹਾ ਹੈ ਜਾਂ ਬਹੁਤ ਹੈ ਇਹ ਉਨ੍ਹਾਂ ਨੂੰ ਕਾਰਪੋਰੇਸ਼ਨ ਦੇ ਰਾਹੀਂ ਹੀ ਦਿੱਤਾ ਜਾਣਾ ਚਾਹੀਦਾ ਹੈ। ਸਰਕਾਰ ਨੇ ਕਹਿ ਦਿੱਤਾ ਕਿ 30 ਕਰੋੜ ਰੁਪਿਆ ਲੋਨ ਦੇਣ ਵਾਸਤੇ ਰੱਖਿਆ ਹੈ ਪਰ ਉਸ ਦੇ ਨਾਲ ਹੀ ਇਹ ਸਕੀਮ ਚਲਾ ਦਿੱਤੀ ਕਿ ਇਹ ਰੁਪਿਆ ਬੈਂਕਾਂ ਦੇ ਰਾਹੀਂ ਮਿਲਣਾ ਹੈ। ਇਸ ਨਾਲ ਉਨ੍ਹਾਂ ਗਰੀਬਾਂ ਨੂੰ ਹੋਰ ਵੀ ਮੁਸ਼ਕਲ ਆ ਗਈ ਹੈ। ਕਾਰਪੋਰੇਸ਼ਨ ਨੂੰ 5 ਕਰੋੜ ਔਰ 10 ਕਰੋੜ ਰੁਪਿਆ ਨਹੀਂ ਦਿੱਤਾ ਜਾ ਰਿਹਾ ਔਰ ਜਿਹੜਾ 30 ਕਰੋੜ ਰੁਪਿਆ ਹੈ ਉਹ ਬੈਂਕਾਂ ਦੇ ਰਾਹੀਂ ਦੇਣ ਲਈ ਕਹਿ ਦਿੱਤਾ ਹੈ। ਇਸ ਸਬੰਧ ਵਿਚ ਮੈਂ ਕਈ ਵਾਰ ਮੀਟਿੰਗਾਂ ਵਿਚ ਵੀ ਅਤੇ ਆਪ ਵੀ ਇਨ੍ਹਾਂ ਨੂੰ ਕਿਹਾ ਹੈ ਕਿ ਇਹ ਬੈਂਕਾਂ ਵਾਲੇ ਗਰੀਬਾਂ ਨੂੰ ਪੈਸੇ ਨਹੀਂ ਦੇ ਰਹੇ ਬਲਕਿ ਜਿਹੜੇ ਸਰਕਾਰ ਦੇ ਆਪਣੇ ਬੰਦੇ ਹਨ ਉਹ ਇਹ ਲੈ ਰਹੇ ਹਨ। ਚੀਫ਼ ਮਨਿਸਟਰ ਸਾਹਿਬ ਨੇ ਪਿਛੇ ਸਾਡੀ ਇਕ ਮੀਟਿੰਗ ਵਿਚ ਇਹ ਕਹਿ ਤਾਂ ਦਿੱਤਾ ਸੀ ਕਿ 29 ਕਰੋੜ ਰੁਪਿਆ ਵੰਡਿਆ ਜਾ ਚੁੱਕਿਆ ਹੈ। ਪਰ ਮੈਂ ਇਹ ਕਹਿੰਦਾ ਹਾਂ ਕਿ ਜੇ ਇਹ ਇਮਾਨਦਾਰੀ ਨਾਲ ਇਨਕੁਆਇਰੀ ਕਰਾਈ ਜਾਵੇ ਤਾਂ ਸ਼ਾਇਦ ਹਾਲੇ ਤਕ 5 ਕਰੋੜ ਰੁਪਿਆ ਵੀ ਨਹੀਂ ਵੰਡਿਆ ਹੋਵੇਗਾ। ਲੁਧਿਆਣਾ ਵਿਚ ਕੋਈ ਰੁਪਿਆ ਨਹੀਂ ਦਿੱਤਾ ਗਿਆ। ਲੋਕਾਂ ਦਾ ਹਜ਼ਾਰਾਂ ਰੁਪਿਆ ਦਰਖਾਸਤਾਂ ਤੇ ਲੱਗ ਗਿਆ ਹੈ ਪਰ ਬੈਂਕ ਵਾਲੇ ਕਿਸੇ ਨੂੰ ਕੋਆਪਰੇਟ ਹੀ ਨਹੀਂ ਕਰਦੇ। ਚਾਹੇ ਕੋਈ ਕਾਂਗਰਸੀ ਮੈਂਬਰ ਹੋਵੇ ਜਾਂ ਆਪੋਜ਼ੀਸ਼ਨ ਦਾ, ਪਰ ਬੈਂਕਾਂ ਵਾਲੇ ਕਿਸੇ ਨੂੰ ਕੋਆਪਰੇਟ ਹੀ ਨਹੀਂ ਕਰਦੇ। ਇਸ ਲਈ ਸਾਡੀ ਇਹ ਅਰਜ਼ ਹੈ ਕਿ ਇਸ ਸਕੀਮ ਨੂੰ ਚੇਂਜ ਕਰਨਾ ਚਾਹੀਦਾ ਹੈ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਨੂੰ 25% ਰਿਜ਼ਰਵੇਸ਼ਨ ਦਿੱਤੀ ਗਈ ਹੈ ਔਰ ਪਛੜੀਆਂ ਸ਼੍ਰੇਣੀਆਂ ਨੂੰ 5% ਰਿਜ਼ਰਵੇਸ਼ਨ ਦਿੱਤੀ ਹੋਈ ਹੈ। ਅਸੀਂ ਪਿਛਲੀ ਵਾਰ ਵੀ ਇਸ ਹਾਊਸ ਵਿਚ ਇਹ ਕਿਹਾ ਸੀ ਕਿ ਇਨ੍ਹਾਂ ਗਰੀਬਾਂ ਨਾਲ ਇਨਸਾਫ਼ ਨਹੀ ਹੋ ਰਿਹਾ। ਰੋਜ਼ ਇਥੇ ਹਾਈ ਕੋਰਟ ਦੇ ਸਾਹਮਣੇ, ਸਕੱਤਰੇਤ ਦੇ ਸਾਹਮਣੇ ਅਤੇ ਸੈਕਟਰ 17 ਵਿਚ ਮੁਜ਼ਾਹਰੇ ਹੁੰਦੇ ਹਨ। ਇਹ ਜਿਸ ਨੂੰ ਅਸੀਂ ਨੈਸ਼ਨਲ ਇੰਟੈਗ-ਰੇਸ਼ਨ ਕਹਿੰਦੇ ਹਾਂ, ਇਹ ਡਿਸਨੈਸ਼ਨਲ ਇੰਟੈਗਰੇਸ਼ਨ ਵਾਲੀ ਗੱਲ ਕਰਦੇ ਹਨ ਮੁਲਾਜ਼ਮਾਂ ਦੇ ਕੇਸ ਖਰਾਬ ਕੀਤੇ ਜਾ ਰਹੇ ਹਨ। ਉਨ੍ਹਾਂ ਨੂੰ ਪਰਮੋਸ਼ਨ ਨਹੀਂ ਦਿੱਤੀ ਜਾ ਰਹੀ, ਉਨ੍ਹਾਂ ਨਾਲ ਇਨਸਾਫ਼ ਨਹੀਂ ਹੋ ਰਿਹਾ। ਸਾਡੇ ਸ਼ਡਿਊਲਡ ਕਾਸਟਸ ਲੋਕਾਂ ਦੀ ਬੇਇਜ਼ਤੀ ਕੀਤੀ ਜਾਂਦੀ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਸਰਕਾਰ ਨੂੰ ਇਸ ਪਾਸੇ ਜਲਦੀ ਧਿਆਨ ਦੇਣਾ ਚਾਹੀਦਾ ਹੈ।

[ਸਰਦਾਰ ਬਸੰਤ ਸਿੰਘ ਖਾਲਸਾ]

ਜਿਹੜੇ ਪਹਿਲੇ ਬੈਕਵਰਡ ਕਲਾਸਿਜ਼ ਨੂੰ ਵਜ਼ੀਫੇ ਦਿੱਤੇ ਜਾਂਦੇ ਸਨ ਉਹ ਵੀ ਸਰਕਾਰ ਨੇ ਬੰਦ ਕਰ ਦਿੱਤੇ ਹਨ ਕਿਉਂਕਿ ਸਰਕਾਰ ਨੇ ਕਹਿ ਦਿੱਤਾ ਕਿ ਜਿਹੜੇ ਵਜ਼ੀਫੇ ਲੈਂਦੇ ਹਨ ਉਨ੍ਹਾਂ ਦੀ 3600 ਰੁਪਏ ਤੋਂ ਵੱਧ ਇਨਕਮ ਨਹੀਂ ਹੋਣੀ ਚਾਹੀਦੀ। ਇਹ ਜਿਹੜੇ ਪੀਲੇ ਕਾਰਡ ਦੇਣ ਦੀ ਸਕੀਮ ਚਲਾਈ ਸੀ, ਇਸ ਦਾ ਵੀ ਫਾਇਦਾ ਨਹੀਂ ਹੋ ਰਿਹਾ ਕਿਉਂਕਿ ਇਹ ਜਿਹੜੀ 3600 ਰੁਪਏ ਵਾਲੀ ਇਨਕਮ ਦੀ ਹੱਦ ਮੁਕੱਰਰ ਕਰ ਦਿੱਤੀ ਹੈ ਇਸ ਵਿਚ ਉਹ ਲੋਕ ਨਹੀਂ ਆਉਂਦੇ। ਅੱਜ ਜਿਹੜਾ ਮਜ਼ਦੂਰ ਹੈ ਉਸ ਦੀ ਵੀ ਘੱਟੋ ਘੱਟ ਉਜਰਤ 340 ਰੁਪਏ ਮਹੀਨਾ ਹੈ ਔਰ ਜਿਹੜਾ ਚਪੜਾਸੀ ਹੈ ਉਸ ਦੀ ਵੀ ਘੱਟੋ ਘੱਟ 500 ਰੁਪਏ ਮਹੀਨਾ ਇਨਕਮ ਹੈ। ਸੋ, ਇਸ ਤਰੀਕੇ ਨਾਲ ਸਰਕਾਰ ਦਾ ਇਹ ਖਿਆਲ ਹੈ ਕਿ ਕਿਸੇ ਨੂੰ ਕੁਝ ਨਹੀਂ ਦੇਣਾ। ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਇਸ ਪਾਸੇ ਤੁਰਤ ਧਿਆਨ ਦੇਣਾ ਚਾਹੀਦਾ ਹੈ। ਵਜ਼ੀਫੇ ਕਿਸੇ ਨੂੰ ਨਹੀਂ ਦਿੱਤੇ ਜਾ ਰਹੇ। ਤੁਹਾਨੂੰ ਇਨ੍ਹਾਂ ਦੀ ਇਨਕਮ ਦੀ ਲਿਮਿਟ ਵਧਾ ਦੇਣੀ ਚਾਹੀਦੀ ਹੈ। ਪਹਿਲੇ ਇਹ ਵਜ਼ੀਫੇ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਲੋਕਾਂ ਨੂੰ ਮਿਲਦੇ ਸਨ ਪਰ ਹੁਣ ਇਨਕਮ ਦੀ ਕੰਡੀਸ਼ਨ ਰੱਖ ਦਿੱਤੀ ਹੈ। ਇਸ ਨਾਲ ਉਨ੍ਹਾਂ ਲੋਕਾਂ ਨੂੰ ਵਜ਼ੀਫੇ ਜਿਹੜੇ ਪਹਿਲੇ ਮਿਲ ਰਹੇ ਸਨ ਉਸ ਤੋਂ ਡੀਪਰਾਈਵ ਕੀਤਾ ਜਾ ਰਿਹਾ ਹੈ। ਇਕ ਹੁਣ ਇਨ੍ਹਾਂ ਪਨਸਪ ਦੀਆਂ ਦੁਕਾਨਾਂ ਬੰਦ ਕਰ ਦਿੱਤੀਆਂ ਹਨ ਅਤੇ ਨਵੀਂ ਸਕੀਮ ਅਧੀਨ ਪੀਲੇ ਕਾਰਡ ਵਾਲੇ ਲੋਕਾਂ ਨੂੰ ਪਨਸਪ ਦੀਆਂ ਦੁਕਾਨਾਂ ਤੋਂ ਦਾਲਾਂ ਅਤੇ ਖਜੂਰ ਦਾ ਤੇਲ ਮਿਲੇਗਾ। ਇਸ ਨਾਲ ਉਨ੍ਹਾਂ ਨੂੰ ਦਮਾ ਹੋ ਜਾਣਾ ਹੈ। ਤੁਸੀਂ ਇਨ੍ਹਾਂ ਕਾਰਪੋਰੇਸ਼ਨਾਂ ਰਾਹੀਂ ਗਰੀਬਾਂ ਦੀ ਭਲਾਈ ਕਰੋ ਅਤੇ ਇਨ੍ਹਾਂ ਗਰੀਬਾਂ ਨੂੰ ਕਰਜ਼ਾ ਦਿਓ ਤਾਕਿ ਉਹ ਆਪਣੀ ਡਿਵੈਲਪਮੈਂਟ ਕਰ ਸਕਣ। ਸਰਕਾਰ ਨੂੰ ਉਨ੍ਹਾਂ ਲਈ ਪੈਸੇ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

ਕਾਮਰੇਡ ਸਵਰਣ ਸਿੰਘ (ਫਰੀਦਕੋਟ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੇਸ਼ ਹੋਇਆ ਹੈ ਇਸ ਦੀ ਦਫਾ 2 ਦੇ ਤਹਿਤ ਪਹਿਲੇ ਇਸ ਕਾਰਪੋਰੇਸ਼ਨ ਵਿਚ 7 ਮੈਂਬਰ ਹੁੰਦੇ ਸਨ ਪਰ ਮੈਨੂੰ ਸਮਝ ਨਹੀਂ ਆਈ ਹੈ ਕਿ ਸਰਕਾਰ ਨੇ ਇਨ੍ਹਾਂ ਦੀ ਗਿਣਤੀ ਵਧਾ ਕੇ 9 ਕਿਉਂ ਕਰ ਦਿੱਤੀ ਹੈ? ਇਸ ਦੇ 9 ਮੈਂਬਰ ਬਣਾਉਣ ਦੀ ਕੀ ਲੋੜ ਸੀ? ਇਸ ਦੇ ਵਿਚ ਸਰਕਾਰ ਕਹਿੰਦੀ ਹੈ ਕਿ ਪਹਿਲੇ ਡਿਵੈਲਪਮੈਂਟ ਨਹੀਂ ਹੋ ਰਹੀ ਸੀ ਇਸ ਕਰਕੇ ਇਸ ਦੀ ਗਿਣਤੀ ਵਧਾਈ ਜਾ ਰਹੀ ਹੈ। ਇਸ ਵਿਚ 4 ਨਾਨ-ਆਫੀਸ਼ਲ ਮੈਂਬਰ ਹੋਣਗੇ ਅਤੇ 5 ਸਰਕਾਰੀ ਮੈਂਬਰ ਹੋਣਗੇ। ਇਸ ਦੇ ਵਿਚ ਮਜਾਰਿਟੀ ਸਰਕਾਰੀ ਅਫਸਰਾਂ ਦੀ ਹੋਵੇਗੀ ਔਰ ਇਹ ਇਕ ਡੈਮੋਕਰੇਸੀ ਤੋਂ ਹੱਟ ਕੇ ਡਿਕਟੇਟਰਸ਼ਿਪ ਵੱਲ ਜਾਣ ਵਾਲਾ ਕਦਮ ਹੈ। ਜਿਹੜੇ ਨਾਨ-ਆਫੀਸ਼ਲ ਮੈਂਬਰ ਇਸ ਸਰਕਾਰ ਦਾ ਸਾਥ ਨਹੀਂ ਦੇਣਗੇ ਉਸ ਨੂੰ ਸ਼ੱਟ ਆਊਟ ਕਰ ਦੇਣਗੇ। ਇਸ ਦੇ ਚੇਅਰਮੈਨ ਨੂੰ ਵੀ ਸਰਕਾਰ ਨੇ ਨੌਮੀਨੇਟ ਕਰਨਾ ਹੈ ਅਤੇ ਇਸ ਦੀ ਮਿਆਦ ਇਕ ਸਾਲ ਕਰ ਦਿੱਤੀ ਹੈ ਤਾਕਿ ਅਗਰ ਕੋਈ ਇਨ੍ਹਾਂ ਦੀ ਮਰਜ਼ੀ ਦੇ ਮੁਤਾਬਿਕ ਨਾ ਚਲੇ ਤਾਂ ਉਸ ਨੂੰ ਕੱਢ ਸਕਣ ਜਾਂ ਉਸ ਨੂੰ ਇਕ ਸਾਲ ਤੋਂ ਬਾਅਦ ਐਕਸਟੈਨਸ਼ਨ ਨਾ ਦਿੱਤੀ ਜਾਵੇ। ਖਾਲਸਾ ਜੀ ਨੇ ਹੁਣੇ ਦਸਿਆ ਹੀ ਹੈ ਕਿ ਕਿਸ ਤਰੀਕੇ ਨਾਲ ਸਰਕਾਰ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਲੋਕਾਂ ਦੀ ਡਿਵੈਲਪਮੈਂਟ ਕਰ ਰਹੀ ਹੈ। ਸਰਕਾਰ ਕਹਿੰਦੀ ਹੈ ਕਿ ਤੁਸੀਂ ਬੈਂਕਾਂ ਕੋਲੋਂ ਕਰਜ਼ਾ ਲਓ, ਬੈਂਕਾਂ ਵਾਲੇ ਕਰਜ਼ਾ ਦਿੰਦੇ ਨਹੀਂ ਹਨ। ਉਹ ਕਹਿੰਦੇ ਹਨ ਸਰਕਾਰ ਗਰੰਟੀ ਦੇਵੇ ਅਤੇ ਉਹ ਇਹ ਕਹਿ ਕੇ ਸਰਕਾਰ ਦਾ ਮਜ਼ਾਕ ਉਡਾ ਰਹੇ ਹਨ ਕਿ ਸਾਨੂੰ ਸਰਕਾਰ ਦਾ ਕੋਈ ਹੁਕਮ ਨਹੀਂ ਹੈ, ਸਾਨੂੰ ਸਰਕਾਰ ਜ਼ਮਾਨਤ ਦੇਵੇ। ਪਿਛਲੀ ਸਰਕਾਰ ਨੇ ਤਕਰੀਬਨ 10 ਕਰੋੜ ਰੁਪਏ ਦੇ ਕਰੀਬ ਗਰੀਬ ਲੋਕਾਂ ਵਿਚ ਵੰਡੇ ਸੀ ਅਤੇ ਇਸ ਨਾਲ ਲੋਕਾਂ ਦੀ ਡਿਵੈਲਪਮੈਂਟ ਵੀ ਹੋਈ ਸੀ ਪਰ ਇਸ ਸਰਕਾਰ ਨੇ ਸਕੀਮ ਹੀ ਬਦਲ ਦਿੱਤੀ ਹੈ। (ਥੰਪਿੰਗ)

ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਚਾਹੇ ਕੋਈ ਸਰਕਾਰ ਹੋਵੇ ਭਾਵੇਂ ਅਕਾਲੀ ਪਾਰਟੀ ਹੀ ਹੋਵੇ ਅਗਰ ਉਹ ਚੰਗਾ ਕੰਮ ਕਰੇਗੀ ਤਾਂ ਉਸ ਨੂੰ ਅਸੀਂ ਚੰਗਾ ਕਹਾਂਗੇ, ਜੇ ਤੁਹਾਡੀ ਸਰਕਾਰ ਚੰਗਾ ਕਰੇਗਾ ਤਾਂ ਚੰਗਾ ਕਹਾਂਗੇ ਅਗਰ ਮਾੜਾ ਕੰਮ ਕਰੇਗੀ ਤਾਂ ਮਾੜਾ ਹੀ ਕਹਾਂਗੇ।

ਇਕ ਸਾਡੇ ਜ਼ਿਲ੍ਹੇ ਦੀ ਸ਼ਿਕਾਇਤ ਕਮੇਟੀ ਬਣੀ ਹੋਈ ਹੈ, ਉਸ ਵਿਚ ਹਰ ਵਾਰੀ ਬੜਾ ਰੌਲਾ ਪੈਂਦਾ ਹੈ ਕਿਉਂਕਿ ਇਕ ਤਾਂ ਮੇਰਾ ਜ਼ਿਲ੍ਹਾ ਬਾਰਡਰ ਦਾ ਏਰੀਆ ਹੈ ਅਤੇ ਦੂਜਾ ਬੈਕਵਰਡ ਏਰੀਆ ਹੈ ਅਤੇ ਇਸ ਏਰੀਏ ਦੀਆਂ ਕਰਜ਼ੇ ਵਾਸਤੇ ਦਰਖਾਸਤਾਂ ਵੀ ਜ਼ਿਆਦਾ ਹੁੰਦੀਆਂ ਹਨ। ਮੇਰਾ ਜ਼ਿਲ੍ਹਾ ਖਜ਼ਾਨਾ ਮੰਤਰੀ ਜੀ ਦੇ ਕੋਲ ਆਉਂਦਾ ਹੈ, ਜਿਸ ਨੇ ਪੈਸਾ ਦੇਣਾ ਹੈ। ਮੈਂ ਹਰ ਵਾਰੀ ਇਨ੍ਹਾਂ ਦੇ ਅੱਗੇ ਮਸਲਾ ਰੱਖਿਆ ਹੈ ਕਿ ਗਰੀਬਾਂ ਦੀ ਮੱਦਦ ਕਰਨ ਲਈ ਉਨ੍ਹਾਂ ਨੂੰ ਕਰਜ਼ਾ ਦਿਓ। ਇਹ ਕਹਿ ਦੇਣਗੇ ਕਿ ਇਹ ਪਾਲਿਸੀ ਮੈਟਰ ਹੈ ਇਸ ਕਰਕੇ ਚੰਡੀਗੜ੍ਹ ਬੈਠ ਕੇ ਗੱਲ ਕਰਾਂਗੇ ਅਤੇ ਕੋਈ ਫੈਸਲਾ ਨਹੀਂ ਕਰਾਂਗੇ। ਪਹਿਲੇ ਕਾਰਪੋਰੇਸ਼ਨਾਂ ਕਰਜ਼ਾ ਦਿੰਦੀਆਂ ਸਨ, ਹੁਣ ਬੈਂਕਾਂ ਨੂੰ ਕਹਿੰਦੇ ਹਨ ਕਿ ਤੁਸੀਂ ਕਰਜ਼ਾ ਦਿਓ। ਸ਼ਿਕਾਇਤ ਕਮੇਟੀ ਵਿਚ ਵੀ ਮੈਂ ਖਜ਼ਾਨਾ ਮੰਤਰੀ ਜੀ ਨੂੰ ਕਿਹਾ ਸੀ, ਡੀ.ਸੀ. ਸਾਹਿਬ ਵੀ ਮੀਟਿੰਗ ਵਿਚ ਸਨ, ਇਹ ਪੈਸਾ ਦੇਣ ਤਾਂ ਹੀ ਵੰਡਿਆ ਜਾਵੇਗਾ ਪਰ ਇਹ ਡੀ.ਸੀ. ਨੂੰ ਝਾੜ ਕੇ ਆ ਗਏ। ਡੀ.ਸੀ. ਦੇ ਪੱਲੇ ਕੀ ਪਿਆ, ਕੇਵਲ ਝਾੜਾਂ। ਪਿਛਲੀ ਸਰਕਾਰ ਨੇ ਲੋਕਾਂ ਦੀ ਮੱਦਦ ਕਰਨ ਦੀ ਜ਼ਿੰਮੇਵਾਰੀ ਚੁੱਕੀ ਸੀ ਅਤੇ ਪੂਰੀ ਕੀਤੀ ਸੀ। ਕੰਡੀ ਏਰੀਆ ਨੂੰ ਵੀ ਪੈਸਾ ਨਹੀਂ ਮਿਲ ਰਿਹਾ (ਘੰਟੀ) ਡਿਪਟੀ ਸਪੀਕਰ ਸਾਹਿਬ, ਆਫੀਸ਼ਲ ਮੈਂਬਰ 3 ਹੋਣੇ ਚਾਹੀਦੇ ਸਨ ਅਤੇ ਨਾਨ-ਆਫੀਸ਼ਲ ਮੈਂਬਰ 6 ਹੋਣੇ ਚਾਹੀਦੇ ਸਨ ਜਦ ਕਿ ਇਨ੍ਹਾਂ ਨੇ 4 ਨਾਨ-ਆਫੀਸ਼ਲ ਅਤੇ 5 ਆਫੀਸ਼ਲ ਮੈਂਬਰ ਕਰ ਦਿੱਤੇ ਹਨ। ਜਮਹੂਰੀਅਤ ਨੂੰ ਖ਼ਤਮ ਕੀਤਾ ਜਾ ਰਿਹਾ ਹੈ ਅਤੇ ਅਫਸਰਸ਼ਾਹੀ ਨੂੰ ਵਧਾਇਆ ਜਾ ਰਿਹਾ ਹੈ।

ਇਕ ਨਵੀਂ ਸਕੀਮ ਅਧੀਨ ਯੈਲੋ ਕਾਰਡ ਬਣਾਏ ਗਏ ਹਨ। ਹੁਣ ਜਿਸ ਕੋਲ ਯੈਲੋ ਕਾਰਡ ਹੋਵੇਗਾ ਉਸ ਨੂੰ ਕਰਜ਼ਾ ਮਿਲੇਗਾ ਨਹੀਂ ਤਾਂ ਨਹੀਂ ਮਿਲੇਗਾ। ਬਹੁਤ ਸਾਰੇ ਲੋਕਾਂ ਨੂੰ ਇਹ ਕਾਰਡ ਨਹੀਂ ਮਿਲੇ। ਮੇਰੇ ਪਿੰਡ ਵਿਚ ਯੈਲੋ ਕਾਰਡ 69 ਮਿਲੇ ਹਨ ਜਿਨ੍ਹਾਂ ਵਿਚੋਂ ਇਕ ਸ਼ਡਿਊਲਡ ਕਾਸਟ ਦੇ ਆਦਮੀ ਨੂੰ ਅਤੇ ਇਕ ਬੈਕਵਰਡ ਕਲਾਸ ਦੇ ਆਦਮੀ ਨੂੰ ਕਾਰਡ ਮਿਲਿਆ ਹੈ ਬਾਕੀ ਦੇ ਕਾਰਡ ਟਰੈਕਟਰਾਂ ਵਾਲਿਆਂ ਨੂੰ ਮਿਲੇ ਹਨ। ਯਾਣੀ ਜਿਨ੍ਹਾਂ ਲੋਕਾਂ ਨੂੰ ਯੈਲੋ ਕਾਰਡ ਮਿਲਣੇ ਚਾਹੀਦੇ ਸਨ ਉਨ੍ਹਾਂ ਨੂੰ ਮਿਲੇ ਹੀ ਨਹੀਂ ਹਨ ਅਤੇ ਇਸ ਦਾ ਦੂਜੇ ਅਮੀਰ ਲੋਕ ਫਾਇਦਾ ਉਠਾ ਰਹੇ ਹਨ। ਇਸ ਤਰੀਕੇ ਨਾਲ ਗਰੀਬਾਂ ਦੀ ਤਰੱਕੀ ਨਹੀਂ ਹੋ ਸਕਦੀ। (ਘੰਟੀ) ਇਹ ਕਾਰਪੋਰੇਸ਼ਨ ਗਰੀਬਾਂ ਦੀ ਬਣੀ ਹੋਈ ਹੈ ਤਾਕਿ ਗਰੀਬਾਂ ਦੀ ਭਲਾਈ ਹੋ ਸਕੇ। ਸਰਕਾਰ ਦੁਬਾਰਾ ਸਰਵੇ ਕਰਵਾ ਕੇ ਜ਼ਰੂਰਤਮੰਦ ਲੋਕਾਂ ਨੂੰ ਯੈਲੋ ਕਾਰਡ ਬਣਾ ਕੇ ਦੇਵੇ।

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਸਰਕਾਰ ਨੇ ਪੇਸ਼ ਕੀਤਾ ਹੈ ਮੈਂ ਇਸ ਦੀ ਹਮਾਇਤ ਕਰਦਾ ਹਾਂ ਅਤੇ ਮੈਂ ਸਮਝਦਾ ਹਾਂ ਕਿ ਜਿਹੜੀ ਸਰਕਾਰ ਨੇ ਮੈਂਬਰਾਂ ਦੀ ਮਿਆਦ ਇਕ ਸਾਲ ਰੱਖੀ ਹੈ ਇਹ ਇਕ ਚੰਗਾ ਕਦਮ ਹੈ। ਇਕ

[ਚੌਧਰੀ ਜਗਜੀਤ ਸਿੰਘ]
ਸਾਲ ਰੱਖਣ ਦੇ ਨਾਲ ਇਹ ਇਕ ਰੁਝਾਨ ਪੈਦਾ ਹੋਵੇਗਾ ਕਿ ਵੱਧ ਤੋਂ ਵੱਧ ਤਰੱਕੀ ਕਰ ਸਕੀਏ ਅਤੇ ਕੰਮ ਕਰੀਏ ਤਾਕਿ ਇਕ ਸਾਲ ਤੋਂ ਬਾਅਦ ਐਕਸਟੈਨਸ਼ਨ ਮਿਲ ਸਕੇ ਅਤੇ ਉਨ੍ਹਾਂ ਵਿਚ ਕੰਮ ਕਰਨ ਵਿਚ ਐਫੀਸ਼ੈਂਸੀ ਆਵੇਗੀ। ਇਸ ਤਰ੍ਹਾਂ ਡਾਇਰੈਕਟਰ ਅਤੇ ਮੈਂਬਰਾਂ ਦੇ ਮਨਾਂ ਵਿਚ ਇਹ ਰਹੇਗਾ ਕਿ ਉਹ ਆਪਣੀ ਕਾਰਗੁਜ਼ਾਰੀ ਚੰਗੀ ਤੋਂ ਚੰਗੀ ਵਿਖਾਉਣ ਅਤੇ ਇਸ ਤਰ੍ਹਾਂ ਉਹ ਕਾਰਪੋਰੇਸ਼ਨ ਨੂੰ ਅੱਗੇ ਲੈ ਜਾ ਸਕਣਗੇ ਅਤੇ ਜਿਹੜੇ ਆਫੀਸ਼ਲ ਮੈਂਬਰ ਸਾਹਿਬਾਨ ਇਸ ਵਿਚ ਹੋਣਗੇ ਉਹ ਵੀ ਆਪਣੀਆਂ ਅੱਛੀਆਂ ਅੱਛੀਆਂ ਸੁਜੈਸ਼ਨਾਂ ਦੇਣਗੇ। ਇਹ ਇਕ ਚੰਗੀ ਗੱਲ ਹੋਈ ਹੈ। ਇਹ 4 ਡਾਇ-ਰੈਕਟਰਜ਼ ਬੈਕਵਰਡ ਕਲਾਸ ਨਾਲ ਸਬੰਧ ਰੱਖਦੇ ਹੋਣਗੇ ਤਾਕਿ ਉਹ ਬੈਕਵਰਡ ਕਲਾਸ ਦੇ ਲੋਕਾਂ ਦੀ ਮੱਦਦ ਵੱਧ ਤੋਂ ਵੱਧ ਕਰ ਸਕਣ ਅਤੇ ਉਨ੍ਹਾਂ ਦੇ ਹਿੱਤਾਂ ਦੀ ਰਾਖੀ ਕਰ ਸਕਣਗੇ। ਇਸ ਤਰ੍ਹਾਂ ਕਰਕੇ ਉਹ ਕਾਰਪੋਰੇਸ਼ਨ ਨੂੰ ਅੱਗੇ ਲੈ ਜਾਣ ਵਿਚ ਸਹਾਈ ਹੋਣਗੇ। ਮੈਂ ਉਮੀਦ ਕਰਦਾ ਹਾਂ ਕਿ ਇਹ ਕਾਰਪੋਰੇਸ਼ਨ ਕਾਫੀ ਅੱਗੇ ਵਧੇਗੀ ਅਤੇ ਫੁੱਲੇਗੀ।

ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਅਕਾਲੀ ਵੀਰਾਂ ਦੀ ਸਰਕਾਰ ਸੀ ਉਦੋਂ ਵੀ ਇਹ ਕਾਰਪੋਰੇਸ਼ਨ ਲੋਨ ਦਿੰਦੀ ਸੀ ਪਰ ਤੁਸੀਂ ਸੁਣਕੇ ਹੈਰਾਨ ਹੋਵੋਗੇ ਕਿ 4622 ਬੈਨੀ-ਫਿਸ਼ਰੀਜ਼ ਨੂੰ 1,90,16,000 ਰੁਪਿਆ ਇਸ ਕਾਰਪੋਰੇਸ਼ਨ ਵੱਲੋਂ ਵੰਡਿਆ ਗਿਆ। ਜਦੋਂ ਦੀ ਸਰਦਾਰ ਦਰਬਾਰਾ ਸਿੰਘ ਮੁੱਖ ਮੰਤਰੀ ਦੀ ਸਰਕਾਰ ਆਈ ਹੈ, ਇਸ ਤਰ੍ਹਾਂ ਕਰਕੇ ਪੰਜਾਬ ਵਿਚ ਗਰੀਬਾਂ ਨੂੰ, ਹਰੀਜਨਾਂ ਨੂੰ ਅਤੇ ਬੈਕਵਰਡ ਕਲਾਸਿਜ਼ ਦੇ ਬੰਦਿਆਂ ਨੂੰ ਉਪਰ ਚੁੱਕਿਆ ਹੈ। ਸਾਰਿਆਂ ਨੂੰ ਪੂਰੀਆਂ ਫੈਸਿਲਿਟੀਜ਼ ਦਿੱਤੀਆਂ ਗਈਆਂ ਹਨ ਤਾਕਿ ਗਰੀਬ ਲੋਕਾਂ ਦਾ ਭਲਾ ਹੋ ਸਕੇ ਅਤੇ ਉਨ੍ਹਾਂ ਦੀ ਆਰਥਕ ਹਾਲਤ ਮਜ਼ਬੂਤ ਹੋ ਸਕੇ। ਡਿਪਟੀ ਸਪੀਕਰ ਸਾਹਿਬ, ਇਸ ਦੀ ਮੈਂ ਮਿਸਾਲ ਦੱਸਦਾ ਹਾਂ ਕਿ 1980-81 ਵਿਚ 9045 ਹਰੀਜਨਾਂ ਨੂੰ ਜਿਹੜਾ ਲੋਨ ਦਿੱਤਾ ਗਿਆ, ਉਸ ਦੀ ਰਕਮ 3,30,45,000 ਰੁਪਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਮੁੱਖ ਮੰਤਰੀ ਜੀ ਦੀ ਰਹਿਨੁਮਾਈ ਥੱਲੇ ਇਸ ਕਾਰਪੋਰੇਸ਼ਨ ਨੇ ਚੰਗਾ ਕੰਮ ਕੀਤਾ ਹੈ।

**ਸ੍ਰੀ ਡਿਪਟੀ ਸਪੀਕਰ**: ਵਾਈਂਡ ਅੱਪ ਕਰੋ ਜੀ।

**ਚੌਧਰੀ ਜਗਜੀਤ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਵੈਲਫੇਅਰ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਇਹ ਪੰਜਾਬ ਬੈਕਵਰਡ ਕਲਾਸਿਜ਼ ਲੈਂਡ ਡਿਵੈਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ (ਅਮੈਂਡਮੈਂਟ) ਬਿਲ, 1981 ਲਿਆਂਦਾ ਹੈ। ਇਸ ਨੂੰ ਪਾਸ ਕਰਨਾ ਚਾਹੀਦਾ ਹੈ। ਪਿਛਲੇ ਸਾਲ ਸਕੂਲਾਂ ਦੇ ਬੱਚਿਆਂ ਨੂੰ ਵਜ਼ੀਫੇ ਮਿਲੇ ਹਨ। ਸਰਕਾਰ ਨੇ ਹਰੀਜਨਾਂ ਦੇ ਬੱਚਿਆਂ ਨੂੰ ਜੋ ਕਿ ਛੇਵੀਂ, ਸਤਵੀਂ, ਅੱਠਵੀਂ ਵਿਚ ਪੜ੍ਹਦੇ ਹਨ ਉਨ੍ਹਾਂ ਨੂੰ ਕਾਫੀ ਸਹੂਲਤਾਂ ਦਿੱਤੀਆਂ ਹਨ। ਇਨ੍ਹਾਂ ਸ਼ਬਦਾਂ ਨਾਲ ਮੈਂ, ਡਿਪਟੀ ਸਪੀਕਰ ਸਾਹਿਬ, ਬੇਨਤੀ ਕਰਦਾ ਹਾਂ ਕਿ ਇਸ ਬਿਲ ਨੂੰ ਪਾਸ ਕਰ ਦਿਤਾ ਜਾਵੇ।

**Mr. Deputy Speaker :** Question is—

That the Punjab Backward Classes Land Development and Finance Corporation (Amendment) Bill be taken into consideration at once.

*The motion was carried.*

**Mr. Deputy Speaker :** Now the House will proceed to consider the Bill clause by clause.

## Sub-Clause (2) of Clause 1

**Mr. Deputy Speaker :** Question is—

That Sub-Clause (2) of Clause 1 stand part of the Bill.

*The motion was carried.*

## Clause 2.

**Mr. Deputy Speaker :** Sardar Dalip Singh Pandhi has given notices of four amendments to this clause. He may please move his amendments.

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਮੂਵ ਕਰਦਾ ਹਾਂ :

(i) ਕਿ ਪ੍ਰਸਤਾਵਤ ਉਪ ਧਾਰਾ (1) (ਹ) ਵਿਚ, ਸਤਰ 1 ਵਿਚ "ਚਾਰ" ਦੀ ਥਾਂ "ਪੰਜ" ਰੱਖ ਦਿੱਤਾ ਜਾਵੇ।

(ii) ਕਿ ਪ੍ਰਸਤਾਵਤ ਉਪ ਧਾਰਾ (1) (ਹ) ਵਿਚ ਸਤਰ 1 ਵਿਚ "ਰਾਜ ਸਰਕਾਰ" ਦੀ ਥਾਂ "ਰਾਜਪਾਲ" ਰੱਖ ਦਿੱਤਾ ਜਾਵੇ ;

(iii) ਕਿ ਪ੍ਰਸਤਾਵਤ ਉਪ-ਧਾਰਾ (1) (ਹ) ਵਿਚ ਸਤਰ 4 ਵਿਚ "ਵਿਸ਼ੇਸ਼" ਲੋਪ ਕਰ ਦਿੱਤਾ ਜਾਵੇ :

(iv) ਕਿ ਪ੍ਰਸਤਾਵਤ ਉਪ-ਧਾਰਾ (1) (ਹ) ਵਿਚ, ਸਤਰ 3 ਵਿਚ "ਖੇਤੀਬਾੜੀ" ਅਤੇ "ਖੇਤੀਬਾੜੀ ਉਦਯੋਗ" ਦੇ ਵਿਚਕਾਰ "ਸਮਾਜ ਸੇਵਾ" ਜੋੜ ਦਿੱਤਾ ਜਾਵੇ।

**ਸਮਾਜ ਭਲਾਈ ਮੰਤਰੀ (ਚੌਧਰੀ ਜਗਤ ਰਾਮ) :** ਸ਼ਡਿਊਲਡ ਕਾਸਟਸ ਬਿਲ ਵਿਚ, ਡਿਪਟੀ ਸਪੀਕਰ ਸਾਹਿਬ, ਇਹ ਦੇਖ ਲੈਣ ਪਿੱਛੋਂ ਕੋਈ ਚੇਂਜ ਨਹੀਂ ਆਈ।

**Mr. Deputy Speaker :** Motion moved—

(i) That in the proposed sub-section (1) (e) line 1 for "Four" substitute "Five".

(ii) That in the proposed sub-section (1) (e), line 2, for "State Government" substitute "Governor".

(iii) That in the proposed sub-section (1) (e), line 3, delete "special".

(iv) That in the proposed sub-section (1) (e) line 4, between "agriculture" and "agro-industries insert "social service".

**Mr. Deputy Speaker :** Question is—

That in the proposed sub-section (1) (e), line 1, for "Four" substitute "Five".

*The motion was lost.*

**Mr. Deputy Speaker :** Question is—

That in the proposed sub-section (1) (e), line 2, for "State Government" substitute "Governor".

*The motion was lost.*

**Mr. Deputy Speaker :** Question is—

That in the proposed sub-section (1) (e), line 3, delete "Special".

*The motion was lost.*

**Mr. Deputy Speaker :** Question is—

That in the proposed sub-section (1) (e), line 4, between "agriculture" and "agro-industries" insert "social service".

*The motion was lost.*

**Mr. Deputy Speaker :** Question is—

That Clause 2 stand part of the Bill.

*The motion was carried.*

**Clause 3.**

**Mr. Deputy Speaker :** Question is—

That Clause 3 stand part of the Bill.

*The motion was carried.*

---

EXTENSION OF TIME OF THE SITTING

**Mr. Deputy Speaker :** Is it the pleasure of the House that the time of the sitting may be extended by 10 minutes. ?

Voices : Yes, Yes.

**Mr. Deputy Speaker :** The time of the sitting of the House is extendecd by 10 minutes i.e. upto 6.40 P.M.

---

# THE PUNJAB BACKWARD CLASSES LAND DEVELOPMENT AND FINANCE CORPORATON (AMENDMENT) BILL, 1981

*(Resumption of Consideration)*

## Clause 4

**Mr. Deputy Speaker**: There is an amendment given notice of by Sardar Dalip Singh Pandhi this to clause.

ਪਾਂਧੀ ਸਾਹਿਬ, ਤੁਸੀਂ ਕਲਾਜ਼-4 ਦੀ ਅਮੈਂਡਮੈਂਟ ਮੂਵ ਕਰੋ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਮੂਵ ਕਰਦਾ ਹਾਂ :

ਕਿ ਪ੍ਰਸਤਾਵਤ ਉਪ-ਧਾਰਾ (1–ੳ) ਵਿਚ ਸ਼ਬਦਾਂ "ਰਾਜ ਸਰਕਾਰ" ਜਿਥੇ ਕਿਤੇ ਵੀ ਆਉਣ, ਸ਼ਬਦ "ਰਾਜਪਾਲ" ਰੱਖ ਦਿੱਤਾ ਜਾਵੇ।

ਮੈਂ 5 ਡਾਇਰੈਕਟਰ ਪਾਏ ਸਨ, ਇਨ੍ਹਾਂ ਨੇ 4 ਪਾਏ ਹਨ। ਇਨ੍ਹਾਂ ਨੂੰ ਮੇਰੀ ਗਲ ਮੰਨ ਲੈਣੀ ਚਾਹੀਦੀ ਹੈ। ਸਰਕਾਰ ਨੂੰ ਪ੍ਰੈਸਟਿਜ ਦਾ ਸਵਾਲ ਨਹੀਂ ਬਣਾਉਣਾ ਚਾਹੀਦਾ ਅਤੇ ਇਹ ਅਮੈਂਡਮੈਂਟ ਜੋ ਕਿ ਠੀਕ ਹੈ, ਮੰਨ ਲੈਣੀ ਚਾਹੀਦੀ ਹੈ। ਸਾਨੂੰ ਵਜ਼ੀਰ ਵੀ ਇਸ ਕਿਸਮ ਦਾ ਮਿਲਿਆ ਹੈ ਕਿ ਇਨ੍ਹਾਂ ਨੂੰ ਪਤਾ ਕੁਝ ਨਹੀਂ ਹੈ। ਥਰਡ ਪਾਰਟੀ ਪੇਮੈਂਟ ਨਾ ਕੀਤੀ ਜਾਏ।

**Mr. Deputy Speaker :** Motion moved—

That for the words "State Government" wherever occurring in the proposed section (1-A), the word "Governor" be substituted.

**Mr. Deputy Speaker :** Question is—

That for the words "State Government" wherever occurring in the proposed section (1-A), the word "Governor" be substituted.

*The motion was lost.*

**Mr. Deputy Speaker :** Question is—

That Clause 4 stand part of the Bill.

*The motion was carried.*

## Clause 5.

**Mr. Deputy Speaker :** Question is—

That Clause 5 stand part of the Bill.

*The motion was carried.*

[Mr. Deputy Speaker]

**Clause 6.**

**Mr. Deputy Speaker :** Question is—

That Clause 6 stand part of the Bill.

*The motion was carried.*

**Clause 7.**

**Mr. Deputy Speaker :** Question is—

That Clause 7 stand part of the Bill.

*The motion was carried.*

**Clause 8.**

**Mr. Deputy Speaker :** Question is—

That Clause 8 stand part of the Bill.

*The motion was carried.*

**Sub-Clause 1 of Clause 1.**

**Mr. Deputy Speaker :** Question is—

That Sub-Clause 1 of Clause 1 stand part of the Bill.

*The motion was carried.*

**Title.**

**Mr. Deputy Speaker :** Question is—

That Title be the title of the Bill.

*The motion was carried.*

ਸਮਾਜ ਭਲਾਈ ਮੰਤਰੀ (ਚੌਧਰੀ ਜਗਤ ਰਾਮ) : ਮੈਂ ਮੂਵ ਕਰਦਾ ਹਾਂ ਕਿ—

ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਪਾਸ ਕੀਤਾ ਜਾਵੇ :

**Mr. Deputy Speaker :** Motion moved—

That the Punjab Backward Classes Land Development and Finance Corporation (Amendment) Bill be passed.

**Mr. Deputy Speaker :** Question is—

That the Punjab Backward Classes Land Development and Finance Corporation (Amendment) Bill be passed.

*The motion was carried.*

**Mr. Deputy Speaker** : The House stands adjourned till 9.00 A.M. on Tuesday, the 25th August, 1981.

6.33 P.M.

*(The Sabha then adjourned till* 9.00 *A.M. on Tuesday, the 25th August,* 1981).

2254/PVS—Govt. Press, Chd.

# Punjab Vidhan Sabha Debates

*25th August, 1981*

Vol. III--No. 2

# OFFICIAL REPORT



CONTENTS

**Tuesday, the 25th August, 1981**




**Punjab Vidhan Sabha Secretariat, Chandigarh.**

Price : Rs **31.50 NP.**

# PUNJAB VIDHAN SABHA

**Tuesday, the 25th August, 1981**

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Shri Brij Bhushan Mehra) in the Chair.*

## STARRED QUESTIONS AND ANSWERS

**Starred Question No. 933**

**ਸਰਦਾਰ ਦਲੀਪ ਸਿੰਘ ਪਾਂਧੀ :** ਸਵਾਲ ਨੰ: 933 ਜੀ।

**ਸ੍ਰੀ ਸਪੀਕਰ :** ਕੀ ਤੁਹਾਡੇ ਕੋਲ ਇਸ ਦੀ ਅਥਾਰਿਟੀ ਹੈ ?

**ਸਰਦਾਰ ਦਲੀਪ ਸਿੰਘ ਪਾਂਧੀ :** ਨਹੀਂ ਜੀ। ਤੁਹਾਡੇ ਕੋਲ ਪਾਵਰ ਹੈ ਕਿ ਤੁਸੀਂ ਅਲਾਓ ਕਰ ਸਕਦੇ ਹੋ।

**Mr. Speaker** : I don't allow you.

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਇਹ ਬੜਾ ਜ਼ਰੂਰੀ ਸਵਾਲ ਹੈ। ਇਸ ਨੂੰ ਜ਼ਰੂਰ ਲੈ ਲੈਣਾ ਚਾਹੀਦਾ ਹੈ।

**Mr. Speaker** : Next question.

**ਨਿਸ਼ਾਨ ਵਾਲਾ ਪ੍ਰਸ਼ਨ ਨੰ: 947**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

**ਨਿਸ਼ਾਨ ਵਾਲਾ ਪ੍ਰਸ਼ਨ ਨੰ: 955***

**ਸ੍ਰੀ ਸਪੀਕਰ :** ਇਸ ਸਵਾਲ ਵਿਚ ਐਕਸਟੈਨਸ਼ਨ ਮੰਗੀ ਗਈ ਹੈ।

### Harijan Basti Sudhar Schemes

***941. Comrade Sarwan Singh Dharamkot :** Will the Minister for Welfare be pleased to state the amount earmarked under the "Harijan Basti Sudhar Scheme" during the year 1980-81 block-wise and district-wise ?

**ਚੌਧਰੀ ਜਗਤ ਰਾਮ :** ਹਰੀਜਨ ਬਸਤੀ ਸੁਧਾਰ ਸਕੀਮ ਤਹਿਤ ਸਾਲ 1980-81 ਵਿਚ ਪਰਵਾਣਿਤ ਉਪਬੰਧ ਦਾ ਵੇਰਵਾ (ਜ਼ਿਲ੍ਹੇਵਾਰ) ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ। ਬਲਾਕਵਾਰ ਇਸ ਸਕੀਮ ਤਹਿਤ ਕੋਈ ਅਲਾਟਮੈਂਟ ਨਹੀਂ ਕੀਤੀ ਜਾਂਦੀ।

*For Starred Question No. 955 and reply thereto please see P.V.S. Debates dated 1-9-1981.

**Statement showing the amount sanctioned district-wise under the "Harijan Basti Sudhar Scheme" during the year 1980-81.**

| Name of the District | | Amount sanctioned |
|---|---|---|
| | | Rs |
| Amritsar | .. | 3,40,019 |
| Bhatinda | .. | 4,40,798 |
| Faridkot | .. | 2,15,454 |
| Ferozepur | .. | 1,35,338 |
| Gurdaspur | | 2,28,848 |
| Hoshiarpur | .. | 7,63,536 |
| Jullundur | .. | 28,82,783 |
| Kapurthala | .. | 1,14,579 |
| Ludhiana | .. | 7,56,996 |
| Patiala | .. | 3,46,649 |
| Ropar | .. | 63,422 |
| Sangrur | .. | 1,61,578 |
| Total | .. | 64,50,000 |

**ਕਾਮਰੇਡ ਸਰਵਣ ਸਿੰਘ ਧਰਮਕੋਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਜ਼ਿਲ੍ਹੇਵਾਰ ਲਿਸਟ ਦੇ ਦਿੱਤੀ ਹੈ ਅਤੇ ਦੱਸਿਆ ਹੈ ਕਿ ਅੰਮ੍ਰਿਤਸਰ ਲਈ ਐਨੀ ਰਕਮ ਹੈ ਅਤੇ ਫਿਰੋਜ਼ਪੁਰ ਲਈ ਐਨੀ ਰਕਮ ਹੈ। ਪਰ ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੇਰਾ ਸਵਾਲ ਸੀ ਕਿ ਬਲਾਕਵਾਈਜ਼ ਕਿਹੜੇ ਕਿਹੜੇ ਪਿੰਡਾਂ ਲਈ ਕਿੰਨੇ ਕਿੰਨੇ ਪੈਸੇ ਮਨਜ਼ੂਰ ਹੋਏ। ਬਲਾਕਵਾਈਜ਼ ਜਿਹੜੇ ਪਿੰਡਾਂ ਵਿਚ ਪੈਸੇ ਦਿੱਤੇ ਗਏ, ਉਨ੍ਹਾਂ ਬਾਰੇ ਇਹ ਦੱਸਣ ?

**ਮੰਤਰੀ** : ਸਕੀਮ ਜ਼ਿਲ੍ਹੇਵਾਰ ਹੈ ਅਤੇ ਬਲਾਕਵਾਰ ਨਹੀਂ ਹੈ, ਇਸ ਕਰਕੇ ਮੈਂ ਜ਼ਿਲ੍ਹੇਵਾਰ ਸਾਰੀਆਂ ਫਿੱਗਰਜ਼ ਦੇ ਦਿੱਤੀਆਂ ਹਨ ।

**ਕਾਮਰੇਡ ਸਰਵਣ ਸਿੰਘ ਧਰਮਕੋਟ** : ਸਪੀਕਰ ਸਾਹਿਬ, ਜ਼ਿਲ੍ਹੇਵਾਰ ਕੋਟਾ ਇਨ੍ਹਾਂ ਨੇ ਮੁਕੱਰਰ ਕੀਤਾ ਹੈ ਪਰ ਮੇਰਾ ਸਵਾਲ ਇਹ ਹੈ ਕਿ ਕਈ ਸੱਜਣ ਰੂਲਿੰਗ ਪਾਰਟੀ ਦੇ ਹਨ ਜਾਂ ਮਨਿਸਟਰ ਹਨ, ਉਹ ਆਪਣੀ ਕੰਸਟੀਚੁਐਂਸੀ ਵਿਚ ਪੈਸੇ ਖਰਚ ਕਰ ਦਿੰਦੇ ਹਨ ਅਤੇ ਬਾਕੀ ਐਮ. ਐਲ. ਏਜ਼. ਦੇ ਹਲਕੇ ਚਾਹੇ ਉਹ ਸਰਕਾਰੀ ਪਾਰਟੀ ਦੇ ਹਨ ਜਾਂ ਆਪੋਜ਼ੀਸ਼ਨ ਦੇ ਹਨ, ਉਹ ਇਸ ਗਰਾਂਟ ਤੋਂ ਵਾਂਝੇ ਰਹਿ ਜਾਂਦੇ ਹਨ। ਇਸ ਲਈ ਕੀ ਵਜ਼ੀਰ ਸਾਹਿਬ ਦੱਸਣਗੇ ਕਿ ਬਲਾਕਵਾਰ ਕਿੰਨੀ ਰਕਮ ਵੰਡੀ ਗਈ ?

**ਮੰਤਰੀ :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਬੜੇ ਸਿਆਣੇ ਅਤੇ ਸੁਲਝੇ ਹੋਏ ਹਨ। ਇਕ ਗੱਲ ਉਨ੍ਹਾਂ ਨੇ ਦੇਖੀ ਹੋਣੀ ਹੈ ਕਿ ਜ਼ਿਲ੍ਹੇਵਾਰ ਉਸੇ ਢੰਗ ਨਾਲ ਪੈਸੇ ਵੰਡੇ ਗਏ ਹਨ। ਇਹ ਬਲਾਕਵਾਰ ਸਕੀਮ ਨਹੀਂ ਹੈ, ਇਸ ਕਰਕੇ ਮੈਂ ਜ਼ਿਲ੍ਹੇਵਾਰ ਦੱਸਿਆ ਹੈ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੰਸਟੀਚਿਊਐਂਸੀ ਦੇ ਐਮ. ਐਲ. ਏ. ਦੀ ਸਿਫਾਰਸ਼, ਭਾਵੇਂ ਉਹ ਟਰੇਜ਼ਰੀ ਬੈਂਚਿਜ਼ ਦਾ ਹੋਵੇ ਅਤੇ ਭਾਵੇਂ ਆਪੋਜ਼ੀਸ਼ਨ ਦਾ ਹੋਵੇ, ਮੰਨੀ ਜਾਂਦੀ ਹੈ ਜਾਂ ਕਿ ਟਰੇਜ਼ਰੀ ਬੈਂਚਿਜ਼ ਦੀ ਸਿਫਾਰਸ਼ ਨੂੰ ਹੀ ਐਕਸੈਪਟ ਕੀਤਾ ਜਾਂਦਾ ਹੈ ?

**ਮੰਤਰੀ :** ਇਹ ਬਿਲਕੁਲ ਠੀਕ ਹੈ ਕਿ ਉਨ੍ਹਾਂ ਦੀ ਸਿਫਾਰਸ਼ ਨੂੰ ਧਿਆਨ ਵਿਚ ਰੱਖਿਆ ਜਾਂਦਾ ਹੈ। ਮੈਂ ਪਿਛਲੀ ਵਾਰੀ ਸਾਰੇ ਐਮ. ਐਲ. ਏਜ਼ ਨੂੰ ਲੈਟਰ ਲਿਖਿਆ ਸੀ ਕਿ ਜਿਹੜੇ ਪਿੰਡ ਟਾਪ ਤੇ ਹਨ ਉਨ੍ਹਾਂ ਦੀ ਲਿਸਟ ਦੇ ਦਿਤੀ ਜਾਵੇ, ਅਸੀਂ ਦੇਖ ਲਵਾਂਗੇ। ਜਿਹੜੇ ਆਏ ਉਹ ਅਸੀਂ ਦੇਖ ਲਏ ਅਤੇ ਉਨ੍ਹਾਂ ਤੇ ਗੌਰ ਕੀਤਾ। ਪਰ ਇਨ੍ਹਾਂ ਨੇ ਦੇਣ ਦੀ ਕੋਸ਼ਿਸ਼ ਨਹੀਂ ਕੀਤੀ। ਜਿਹੜੇ ਮਹਿਕਮੇ ਦੇ ਰਾਹੀਂ ਆਏ ਉਹ ਵੀ ਦੇਖ ਲਏ ਗਏ।

**ਸਰਦਾਰ ਬਸੰਤ ਸਿੰਘ ਖਾਲਸਾ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਰੂਲਿੰਗ ਪਾਰਟੀ ਦੇ ਐਮ. ਐਲ. ਏਜ਼ ਹਨ, ਕੀ ਉਨ੍ਹਾਂ ਦੇ ਹੀ ਆਖੇ ਹੋਏ ਲੈਣੇ ਹਨ ਜਾਂ ਕਿ ਸਾਡੇ ਵੀ ਲੈਣੇ ਹਨ ?

**ਮੰਤਰੀ :** ਜਿਸ ਵੇਲੇ ਤੁਸੀਂ ਇਸ ਪਾਸੇ ਹੁੰਦੇ ਸੀ ਤਾਂ ਸ਼ਾਇਦ ਆਪੋਜ਼ੀਸ਼ਨ ਦੇ ਆਖੇ ਹੋਏ ਨਾ ਮੰਨਦੇ ਹੋਵੋ ਪਰ ਮੈਂ ਮੰਨਣ ਨੂੰ ਤਿਆਰ ਹਾਂ, ਸਾਡੀ ਸਰਕਾਰ ਮੰਨਦੀ ਹੈ।

**ਸਰਦਾਰ ਦਿਲਬਾਗ ਸਿੰਘ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਮੈਂਬਰ ਸਾਹਿਬ ਬੜੇ ਸਿਆਣੇ ਹਨ, ਮਨਿਸਟਰ ਸਾਹਿਬ ਵੀ ਬੜੇ ਸਿਆਣੇ ਹਨ, ਇਸ ਵਿਚ ਕੋਈ ਸ਼ੱਕ ਨਹੀਂ ਹੈ। ਪਰ ਸਵਾਲ ਇਹ ਹੈ ਕਿ ਜਿਹੜੀ ਇਨਫਰਮੇਸ਼ਨ ਮੰਗੀ ਗਈ ਹੈ ਉਹ ਬਲਾਕਵਾਰ ਮੰਗੀ ਗਈ ਹੈ ਪਰ ਮਨਿਸਟਰ ਸਾਹਿਬ ਜ਼ਿਲ੍ਹੇਵਾਰ ਇਨਫਰਮੇਸ਼ਨ ਦੇ ਰਹੇ ਹਨ। ਇਸ ਲਈ ਤੁਸੀਂ ਦੇਖ ਲਵੋ ਕਿ ਕਿਹੜਾ ਸਿਆਣਾ ਹੈ ? ਹਾਊਸ ਬਲਾਕਵਾਰ ਇਨਫਰਮੇਸ਼ਨ ਮੰਗਦਾ ਹੈ ਇਸ ਲਈ ਬਲਾਕਵਾਰ ਇਨਫਰਮੇਸ਼ਨ ਦੇਣੀ ਚਾਹੀਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਮਾਨਯੋਗ ਮੈਂਬਰ ਬੜੀ ਦੇਰ ਤੋਂ ਚਲੇ ਆ ਰਹੇ ਹਨ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਐਡਮਨਿਸਟਰੇਟਿਵ ਤੌਰ ਤੇ ਵੀ ਦੇਖਣਾ ਹੁੰਦਾ ਹੈ। ਇਸ ਲਈ ਜ਼ਿਲ੍ਹੇਵਾਰ ਇਨਫਰਮੇਸ਼ਨ ਦਿਤੀ ਗਈ ਹੈ।

**ਸ੍ਰੀ ਸਪੀਕਰ :** ਮਨਿਸਟਰ ਸਾਹਿਬ ਨੇ ਜ਼ਿਲ੍ਹੇਵਾਰ ਇਨਫਰਮੇਸ਼ਨ ਦਿਤੀ ਹੈ। ਉਨ੍ਹਾਂ ਪਾਸ ਸਫੀਸ਼ੈਂਟ ਐਡਵਾਂਸ ਨੋਟਿਸ ਸੀ, ਇਹ ਇਸ ਲਈ ਉਹ ਬਲਾਕਵਾਰ ਇਨਫਰਮੇਸ਼ਨ ਦੇ ਸਕਦੇ ਸੀ ਕਿਉਂਕਿ ਮੈਂਬਰ ਨੇ ਸਪੈਸੇਫਿਕ ਸਵਾਲ ਇਹ ਪੁੱਛਿਆ ਸੀ।

**ਸਰਦਾਰ ਬਸੰਤ ਸਿੰਘ ਖਾਲਸਾ :** ਇਹ ਜਿਹੜੀ ਬਸਤੀ ਸੁਧਾਰ ਸਕੀਮ ਚਾਲੂ ਹੈ ਇਸ ਨਾਲ ਜ਼ਿਲ੍ਹਿਆਂ ਵਿਚ ਬੜੀ ਮੁਸ਼ਕਿਲ ਪੇਸ਼ ਆ ਰਹੀ ਹੈ। ਕਮੇਟੀਆਂ ਵਿਚ ਹਰ ਜ਼ਿਲ੍ਹੇ ਵਿਚ ਇਸ ਬਾਰੇ ਗੱਲ ਆਉਂਦੀ ਹੈ। ਤੁਸੀਂ ਸਕੀਮ ਚਲਾ ਰਹੇ ਹੋ, ਪੈਸੇ ਲੱਗੇ ਹਨ ਪਰ ਇੱਟਾਂ ਲੱਗ ਨਹੀਂ ਰਹੀਆਂ,

ਸੀਮਿੰਟ ਨਹੀਂ ਮਿਲਦਾ, ਇੱਟਾਂ ਨਹੀਂ ਮਿਲਦੀਆਂ। ਕੀ ਇਹ ਇਸ ਬਸਤੀ ਸੁਧਾਰ ਸਕੀਮ ਵਾਸਤੇ ਸਪੈਸ਼ਲ ਕੋਟਾ ਦੇਣਗੇ ?

**ਮੰਤਰੀ**: ਇਹ ਜਿਹੜੀ ਹਰੀਜਨ ਬਸਤੀ ਸੁਧਾਰ ਸਕੀਮ ਲਈ ਸਪੈਸ਼ਲ ਕੋਟੇ ਦੀ ਗੱਲ ਕੀਤੀ ਗਈ ਹੈ ਇਸ ਬਾਰੇ ਸਰਕਾਰ ਨੇ ਹਦਾਇਤ ਕਰ ਦਿਤੀ ਹੈ ਕਿ ਪਹਿਲ ਇਨ੍ਹਾਂ ਨੂੰ ਦਿਤੀ ਜਾਵੇ। ਯੂਨਿਟ ਜ਼ਿਲ੍ਹੇਵਾਰ ਹੈ ਅਤੇ ਬਲਾਕਵਾਰ ਨਹੀਂ ਹੈ।

**ਸ਼੍ਰੀ ਗੁਰਦਿਆਲ ਸੈਣੀ** : ਇਹ ਜਿਹੜੀ ਬਸਤੀ ਸੁਧਾਰ ਸਕੀਮ ਹੈ ਇਹ ਪਿੰਡਾਂ ਵਾਸਤੇ ਬਹੁਤ ਅੱਛੀ ਹੈ। ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਹਰੀਜਨ ਬਸਤੀ ਸੁਧਾਰ ਸਕੀਮ ਇਕੱਲੀ ਪਿੰਡਾਂ ਵਿਚ ਹੀ ਕਿਉਂ ਲਾਗੂ ਕੀਤੀ ਗਈ ਹੈ ਅਤੇ ਸ਼ਹਿਰਾਂ ਵਿਚ ਇਹ ਸਕੀਮ ਕਿਉਂ ਨਹੀਂ ਲਾਗੂ ਕੀਤੀ ਗਈ।

**ਮੰਤਰੀ**: ਸ਼ਹਿਰਾਂ ਵਿਚ ਕਾਰਪੋਰੇਸ਼ਨ ਹੈ, ਮਿਉਂਸਪਲ ਕਮੇਟੀ ਹੈ, ਉਨ੍ਹਾਂ ਦੇ ਥਰੂ ਬਹੁਤ ਪੈਸਾ ਖਰਚ ਹੁੰਦਾ ਹੈ।

**ਪ੍ਰੋਫੈਸਰ ਦਰਬਾਰੀ ਲਾਲ**: ਸੈਣੀ ਜੀ ਨੇ ਵਾਕਿਆ ਹੀ ਠੀਕ ਕਿਹਾ ਹੈ ਕਿ ਸ਼ਹਿਰਾਂ ਵਿਚ ਕਾਰਪੋਰੇਸ਼ਨ ਅਤੇ ਮਿਉਂਸਪਲ ਕਮੇਟੀਆਂ ਪੈਸਾ ਖਰਚ ਨਹੀਂ ਕਰਦੀਆਂ। ਮੇਰੇ ਆਪਣੇ ਹਲਕੇ ਵਿਚ ਜਿਥੇ ਹਰੀਜਨ ਡਾਮੀਨੇਟਿਡ ਹਨ, ਉਨ੍ਹਾਂ ਵਾਸਤੇ ਕੋਈ ਜਗ੍ਹਾ ਨਹੀਂ ਬਣੀ। ਅਸੀਂ ਪੈਸਾ ਇਕੱਠਾ ਕਰਕੇ ਬਣਾ ਦੇਈਏ ਤਾਂ ਭਾਵੇਂ ਬਣਾ ਦੇਈਏ। ਕੀ ਸਰਕਾਰ ਇਸ ਵਾਸਤੇ ਕੋਈ ਪੈਸਾ ਖਰਚ ਕਰਨ ਵਾਸਤੇ ਤਿਆਰ ਹੈ ਕਿਉਂਕਿ ਇਹ ਸਕੀਮ ਅੱਛੀ ਹੈ ?

**ਮੰਤਰੀ**: ਇਸਦਾ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਜਿਹੜੀ ਬਸਤੀ ਸੁਧਾਰ ਸਕੀਮ ਦੇ ਤਹਿਤ ਗਰਾਂਟ ਦਿਤੀ ਗਈ ਹੈ ਉਸ ਬਾਰੇ ਵਜ਼ੀਰ ਸਾਹਿਬ ਨੇ ਜ਼ਿਲ੍ਹੇਵਾਰ ਦੱਸਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਨਾਲ ਕਿੰਨੀਆਂ ਬਸਤੀਆਂ ਦਾ ਸੁਧਾਰ ਹੋਇਆ ਹੈ, ਬਾਕੀ ਕਿੰਨੀਆਂ ਬਸਤੀਆਂ ਦਾ ਸੁਧਾਰ ਕਰਨਾ ਹੈ ਅਤੇ ਇਹ ਕਿੰਨੀ ਦੇਰ ਵਿਚ ਕਰ ਦੇਣਗੇ ?

**ਮੰਤਰੀ**: ਇਸ ਬਾਰੇ ਇਹ ਅਲਹਿਦਾ ਨੋਟਿਸ ਦੇ ਦੇਣ। ਲੇਕਿਨ ਜਿਸ ਢੰਗ ਨਾਲ ਇਹ ਗੱਲਾਂ ਕਰਦੇ ਹਨ ਅਤੇ ਇਹ ਹਰੀਜਨਾਂ ਲਈ ਉਤਾਵਲੇ ਹਨ, ਜੇ ਇਹ ਉਤਨੇ ਸਿਨਸੀਅਰ ਹੋਣ ਤਾਂ ਸਾਰਾ ਕੰਮ ਠੀਕ ਹੋ ਸਕਦਾ ਹੈ।

**Mr. Speaker** : Next question.

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਜਲੰਧਰ ਵਿੱਚ 28,82,783 ਰੁਪਏ ਦਿੱਤੇ ਹਨ, ਇਸੇ ਤਰ੍ਹਾਂ ਪਟਿਆਲੇ ਵਿਚ 3,46,649 ਰੁਪਏ ਦਿੱਤੇ ਹਨ। ਐਲ. ਓ. ਸੀ. ਨਹੀਂ ਆਇਆ। ਸਾਰਾ ਕੰਮ ਠੱਪ ਪਿਆ ਹੈ। ਸਾਰੇ ਪੰਜਾਬ ਵਿਚ ਨਾ ਸੀਮਿੰਟ ਮਿਲਦਾ ਹੈ ਅਤੇ ਨਾ ਇੱਟਾਂ ਮਿਲਦੀਆਂ ਹਨ।

**ਸ਼੍ਰੀ ਸਪੀਕਰ**: ਮੈਂ ਮੈਂਬਰ ਸਾਹਿਬ ਨੂੰ ਅਪੀਲ ਕਰਾਂਗਾ ਕਿ ਕੁਐਸਚਨ ਆਵਰ ਦਾ ਬੜਾ ਕੀਮਤੀ ਵਕਤ ਹੁੰਦਾ ਹੈ। ਤੁਸੀਂ ਇਸ ਤਰ੍ਹਾਂ ਦੀਆਂ ਆਪਸ ਵਿਚ ਗੱਲਾਂ ਕਰਕੇ ਹਾਊਸ ਦਾ ਵਕਤ ਜ਼ਾਇਆ ਕਰ ਰਹੇ ਹੋ।

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**ਸ੍ਰੀ ਸਪੀਕਰ** : ਮੈਂ ਇਸ ਸਵਾਲ ਤੇ ਬਹੁਤ ਸਾਰੇ ਸਪਲੀਮੈਂਟਰੀਜ਼ ਅਲਾਓ ਕਰ ਚੁੱਕਾ ਹਾਂ। ਮੈਂ ਹੁਣ ਨੈਕਸਟ ਕੁਐਸਚਨ ਕਾਲ ਅਪੌਨ ਕਰ ਚੁੱਕਾ ਹਾਂ। ਇਨ੍ਹਾਂ ਨੇ, ਜੋ ਬਗੈਰ ਪਰਮਿਸ਼ਨ ਕਿਹਾ ਹੈ that stands expunged.

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਹ ਸਾਡੇ ਪ੍ਰਿਵਿਲੇਜ ਦਾ ਕੁਐਸਚਨ ਹੈ। ਸਵਾਲ ਬੜਾ ਕਲੀਅਰ ਪੁੱਛਿਆ ਗਿਆ ਸੀ ਪਰ ਜਵਾਬ ਠੀਕ ਨਹੀਂ ਦਿਤਾ ਗਿਆ, ਗਲਤ ਜਵਾਬ ਦਿਤਾ ਗਿਆ ਹੈ। ਬਲਾਕਵਾਈਜ਼ ਇਨਫਰਮੇਸ਼ਨ ਮੰਗੀ ਗਈ ਸੀ, ਪਰ ਇਥੇ ਜ਼ਿਲ੍ਹਾ ਵਾਈਜ਼-ਇਨਫਰਮੇਸ਼ਨ ਦਿੱਤੀ ਗਈ ਹੈ। ਇਹ ਪੰਜਾਬ ਦੇ ਲੋਕਾਂ ਨਾਲ ਧੱਕਾ ਹੈ। ਤਸੱਲੀਬਖਸ਼ ਜਵਾਬ ਨਹੀਂ ਦਿਤਾ ਗਿਆ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੱਲ੍ਹ ਤੇ ਇਹ ਸਵਾਲ ਰੱਖ ਲਓ ਔਰ ਤੁਸੀਂ ਵਜ਼ੀਰ ਸਾਹਿਬ ਨੂੰ ਹਦਾਇਤ ਕਰੋ ਕਿ ਉਸ ਸਵਾਲ ਦੇ ਮੁਤਾਬਿਕ ਇਨਫਰਮੇਸ਼ਨ ਹਾਊਸ ਨੂੰ ਦਿੱਤੀ ਜਾਵੇ।

**ਸ੍ਰੀ ਸਪੀਕਰ** : ਇਕ ਘੰਟਾ ਜੋ ਕੁਐਸਚਨ ਆਵਰ ਦਾ ਹੁੰਦਾ ਹੈ ਇਹ ਬੜਾ ਕੀਮਤੀ ਵਕਤ ਹੁੰਦਾ ਹੈ।

Sardar Dalip Singh Pandhi : Please get a reply from the Government.

**Mr. Speaker** : Please sit down. ਇਕ ਘੰਟਾ ਕੁਐਸਚਨ ਆਵਰ ਦਾ ਹੁੰਦਾ ਹੈ, ਜਿਹੜਾ ਬਹੁਤ ਜ਼ਰੂਰੀ ਹੁੰਦਾ ਹੈ। ਜਿੰਨੀ ਵੀ ਤੁਸੀਂ ਗੌਰਮਿੰਟ ਤੋਂ ਇਨਫਰਮੇਸ਼ਨ ਲੈ ਸਕਦੇ ਹੋ, ਇਸ ਦੌਰਾਨ ਤੁਸੀਂ ਲੈ ਸਕਦੇ ਹੋ। ਗੌਰਮਿੰਟ ਨੂੰ ਕ੍ਰਿਟਿਸਾਈਜ਼ ਕਰ ਸਕਦੇ ਹੋ ਪਰ ਠੀਕ ਢੰਗ ਨਾਲ। ਜੋ ਇਸ ਤਰ੍ਹਾਂ ਤੁਸੀਂ 5-7 ਮਿੰਟ ਜ਼ਾਇਆ ਕਰ ਦਿੱਤੇ ਹਨ, ਇਹ ਤੁਸੀਂ ਆਪਣਾ ਵਕਤ ਜ਼ਾਇਆ ਕੀਤਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਰ, ਕੱਲ੍ਹ ਤੇ ਇਹ ਸਵਾਲ ਰੱਖ ਲਓ। ਬਲਾਕਵਾਈਜ਼ ਇਨਫਰਮੇਸ਼ਨ ਜੋ ਮੰਗੀ ਗਈ ਸੀ, ਉਹ ਇਨਫਰਮੇਸ਼ਨ ਲੈਣਾ ਸਾਡਾ ਹੱਕ ਹੈ। ਇਹ ਸਾਡਾ ਪ੍ਰਿਵਿਲੇਜ ਹੈ। ਤੁਸੀਂ ਅਸ਼ੋਅਰ ਕਰਵਾ ਦਿਓ ਕਿ ਵਜ਼ੀਰ ਸਾਹਿਬ ਕੱਲ ਇਸ ਦਾ ਜਵਾਬ ਦੇ ਦੇਣਗੇ। ਚੇਅਰ ਵੀ ਇਸ ਜਵਾਬ ਤੋਂ ਸੈਟਿਸਫਾਈ ਨਹੀਂ ਔਰ ਚੇਅਰ ਨੇ ਵਜ਼ੀਰ ਸਾਹਿਬ ਨੂੰ ਹੁਕਮ ਕੀਤਾ ਹੈ ਕਿ ਬਲਾਕ-ਵਾਈਜ਼ ਇਨਫਰਮੇਸ਼ਨ ਮੰਗੀ ਗਈ ਸੀ।

**ਸ੍ਰੀ ਸਪੀਕਰ** : ਮੈਂ ਨੈਕਸਟ ਕੁਐਸਚਨ ਕਾਲ ਅਪੌਨ ਕਰ ਚੁੱਕਾ ਹਾਂ, ਹੁਣ ਤੁਸੀਂ ਬੈਠੋ।

**ਸਿਖਿਆ ਮੰਤਰੀ** (ਸਰਦਾਰ ਹਰਚਰਨ ਸਿੰਘ ਅਜਨਾਲਾ) : ਸਪੀਕਰ ਸਾਹਿਬ, ਮੈਂ ਪਹਿਲਾਂ ਗੁਸਤਾਖੀ ਦੀ ਮੁਆਫੀ ਵੀ ਚਾਹਾਂਗਾ ਕਿ ਤੁਸੀਂ ਮੈਨੂੰ ਜਵਾਬ ਦੇਣ ਲਈ ਕਿਹਾ ਸੀ, ਪਰ ਮੈਂ 2-3 ਮਿੰਟ ਬਾਅਦ ਦੇਣ ਲੱਗਾ ਹਾਂ ਕਿਉਂਕਿ ਕੁਝ ਸਾਥੀ ** ਲਗ ਪਏ ਸਨ। ਮੈਂ ਸੋਚਿਆ ਕਿ ਪਹਿਲਾਂ ਉਹ **।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਕੀ ਅਸੀਂ ਇਥੇ ** ਆਏ ਹਾਂ? ਇਹ ਹਾਊਸ ਨੂੰ ** ਕਹਿੰਦੇ ਹਨ? ਇਹ ਲਫਜ਼ ਇਨ੍ਹਾਂ ਨੂੰ ਵਾਪਸ ਲੈਣੇ ਚਾਹੀਦੇ ਹਨ।

**ਸ੍ਰੀ ਸਪੀਕਰ** : ** ਦਾ ਲਫਜ਼ ਐਕਸਪੰਜ ਕੀਤਾ ਜਾਂਦਾ ਹੈ।

**ਵੈਦ ਕਰਤਾਰ ਸਿੰਘ** : ਅਸੀਂ ਇਹ ਨਹੀਂ ਬਰਦਾਸ਼ਤ ਕਰ ਸਕਦੇ। ਇਹ ਹਾਊਸ ਦੀ ਤੌਹੀਨ ਹੈ। ਇਹ ਲਫਜ਼ ਇਨ੍ਹਾਂ ਨੂੰ ਵਾਪਸ ਲੈਣੇ ਚਾਹੀਦੇ ਹਨ।

---

**Expunged as ordered by the Chair.

**ਸ੍ਰੀ ਸਪੀਕਰ :** ਮੈਂ ਇਹ ਲਫਜ਼ ਐਕਸਪੰਜ ਕਰ ਦਿੱਤੇ ਹਨ ।

**ਸਰਦਾਰ ਗੁਰਦੇਵ ਸਿੰਘ ਬਾਦਲ :** ਇਹ ਸਰੀਆ ਵੇਚਦੇ ਹਨ। ਸਾਨੂੰ ਇਹ ** ਦੱਸਦੇ ਹਨ। ਇਹ ਲਫਜ਼ ਇਨ੍ਹਾਂ ਨੂੰ ਵਾਪਸ ਲੈਣੇ ਚਾਹੀਦੇ ਹਨ।

**ਪ੍ਰੋਫੈਸਰ ਬਲਵੰਤ ਸਿੰਘ :** ਇਹ ** ਨਹੀਂ ਆਪ ** ਹਨ ।

**ਸ੍ਰੀ ਸਪੀਕਰ :** ਮੈਂ ਇਹ ਲਫਜ਼ ** ਐਕਸਪੰਜ ਕਰ ਦਿੱਤਾ ਹੈ। Please resume your seat now. ** ਦਾ ਲਫਜ਼ ਵੀ ਜੋ ਕਿਹਾ ਹੈ that stands expunged.

**ਪੰਡਤ ਸਰਵਣ ਰਾਮ :** ** ** **

**ਸ੍ਰੀ ਸਪੀਕਰ :** ਜੋ ਕੁਝ ਮੇਰੀ ਪਰਮਿਸ਼ਨ ਤੋਂ ਬਗੈਰ ਕਿਹਾ ਗਿਆ ਹੈ that stands expunged.

**ਸਿਖਿਆ ਮੰਤਰੀ :** ਸਰ, ਗੱਲ ਇਹ ਹੈ ਕਿ ਜਿਹੜੀ ਜ਼ਬਾਨਦਾਨੀ ਹੁੰਦੀ ਹੈ ਉਹ ਇਸ਼ਾਰਤਨ ਹਮੇਸ਼ਾ ਹੁੰਦੀ ਹੈ। ਜਿਹੜੀਆਂ ਚੀਜ਼ਾਂ ਇਸ਼ਾਰਤਨ ਕਹੀਆਂ ਜਾਂਦੀਆਂ ਹਨ..............

**ਸ੍ਰੀ ਸਪੀਕਰ :** ਮਨਿਸਟਰ ਸਾਹਿਬ, ਤੁਸੀਂ ਕੁਐਸਚਨ ਦਾ ਜਵਾਬ ਦਿਓ।

**ਸਿਖਿਆ ਮੰਤਰੀ :** ਸਰ, ਮੈਂ ਜਵਾਬ ਹੀ ਦੇਣ ਲੱਗਾ ਹਾਂ।

**ਸਰਦਾਰ ਸੰਤ ਸਿੰਘ :** ਇਹੀ ** ਅੰਗਰੇਜ਼ੀ ਵਿੱਚ ਕਹਿ ਦਿੰਦੇ ਹਨ। ਪੰਜਾਬੀ ਵਿਚ ** ਕਹਿ ਦਿੱਤਾ ਹੈ ।

**ਸ੍ਰੀ ਸਪੀਕਰ :** ਇਹ ਸ਼ਬਦ ਐਕਸਪੰਜ ਕੀਤੇ ਜਾਂਦੇ ਹਨ।

**ਸਿਖਿਆ ਮੰਤਰੀ :** ਆਨ ਏ ਪੁਆਇੰਟ ਆਫ ਪਰਸਨਲ ਐਕਸਪਲਾਨੇਸ਼ਨ, ਸਰ । ਸਪੀਕਰ ਸਾਹਿਬ, ਹਾਊਸ ਦੇ ਮੈਂਬਰ ਬੜੇ ਸਤਿਕਾਰਯੋਗ ਹਨ। ਮੈਂ ਉਨ੍ਹਾਂ ਦਾ ਬੜਾ ਸਤਿਕਾਰ ਕਰਦਾ ਹਾਂ ਭਾਵੇਂ ਉਹ ਇਸ ਪਾਸੇ ਬੈਠੇ ਹਨ, ਭਾਵੇਂ ਉਸ ਪਾਸੇ । ਸਪੀਕਰ ਸਾਹਿਬ, ਤੁਸੀਂ ਮੇਰੇ ਲਫਜ਼ ਐਕਸਪੰਜ ਕਰਾ ਦਿਤੇ ਹਨ। ਮੈਂ ਸਿਰਫ਼ ਇਹ ਗਲ ਕਰਨੀ ਚਾਹੁੰਦਾ ਹਾਂ । (ਵਿਘਨ)

**ਸ੍ਰੀ ਸਪੀਕਰ :** ਮੰਤਰੀ ਸਾਹਿਬ, ਤੁਸੀਂ ਇਸ ਗਲ ਨੂੰ ਇਥੇ ਛੱਡ ਕੇ ਸੁਆਲ ਦਾ ਜਵਾਬ ਪੜ੍ਹ ਦਿਓ ।

---

## Upgradation of Schools in the State

***903. Comrade Baldev Singh Loomba :** Will the Minister for Education be pleased to state whether any schools were upgraded from Primary to Middle and from Middle to High Standards in the State during the period from 1st July, 1980 to 31st July, 1981; if so, a district-wise and block-wise list of such schools be laid on the Table of the House ?

**ਸਰਦਾਰ ਹਰਚਰਨ ਸਿੰਘ ਅਜਨਾਲਾ :** ਜੀ ਹਾਂ, ਅਪਗ੍ਰੇਡ ਕੀਤੇ ਸਕੂਲਾਂ ਦੀਆਂ ਜ਼ਿਲ੍ਹਾ-ਵਾਰ ਸੂਚੀਆਂ ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ। ਅਪਗ੍ਰੇਡ ਕੀਤੇ ਸਕੂਲਾਂ ਦੀਆਂ ਬਲਾਕਵਾਰ ਸੂਚੀਆਂ ਨਹੀਂ ਬਣਾਈਆਂ ਜਾਂਦੀਆਂ ।

---

**Expunged as ordered by the Chair.

**List of Government Primary Schools upgraded to Middle Standard during the Period form 1st July, 1980 to 31st July 1981.**

PRIMARY TO MIDDLE

| Serial No. | Name of School | Serial No. | Name of School |
|---|---|---|---|
| | DISTRICT AMRITSAR<br>Government Primary School | | DISTRICT BHATINDA |
| 1. | Kot Baba Deep Singh, Sultan Wind Gate, Amritsar. | 1. | Lehra Saunda |
| 2. | Mohan Bhandari | 2. | Burj Rathi |
| 3. | Lakhuwal | 3. | Gill Patti |
| 4. | Dujjowal | 4. | Gatewali |
| 5. | Dhaul Kalan | 5. | Jiwan Singh Wala |
| 6. | Dial Rajputan | 6. | Bhadran |
| 7. | Manawala | 7. | Bhagwanpur, Hingran |
| 8. | Tungbala. Majitha Road, Amritsar | 8. | Natt |
| 9. | Maqbulpur, Amritsar | 9. | Raya |
| 10. | Sharifpura | 10. | Malkana |
| 11. | Mahal | 11. | Paras Ram Nagar |
| 12. | Dhote | | |
| 13. | Dal | | DISTRICT FARIDKOT |
| 14. | Lakhana | 1. | Dod |
| 15. | Abdal | 2. | Virk Khera |
| 16. | Brar | 3. | Dhagana |
| 17. | Sultan Wind | 4. | Wara Kishanpura |
| 18. | Rajdhan | 5. | Khirkian Wala |
| 19. | Khapper Kheri | 6. | Sakkan Wali |
| 20. | Gali Mochian, Amritsar | 7. | Kussa |
| 21. | Banian | 8. | Ajit Gill |
| 22. | Kot Mohamad Khan | 9. | Surga Puri |
| 23. | Gopalpura | 10. | Maur Nau Abad |
| 24. | Chainpur Ballaggan | 11. | Khote |

[Education Minister]

| Serial No. | Name of School | Serial No. | Name of School |
|---|---|---|---|
| | DISTRICT FEROZEPUR | 5. | Phalahi |
| 1. | Khippanwali | 6. | Nawan Pind Teprian |
| 2. | Asafwala | 7. | Dhut Khurd |
| 3. | Arniwala Sherikh Subha | 8. | Bora |
| 4. | Mana Singh Wala | 9. | Matton |
| 5. | Lakha Haji | 10. | Ghorewaha |
| 6. | Kabian Kalan | 11. | Chabbewal |
| 7. | Buh | 12. | Ajowal |
| 8. | Karmowala | 13. | Bahera |
| 9. | Hastan Kalan | 14. | Kukkar Suha |
| 10. | Rana | 15. | Bhol |
| | DISTRICT GURDASPUR | 16. | Mehtian |
| 1. | Sharafkot | 17. | Budha Bar |
| 2. | Malakwal | 18. | Vichhoi |
| 3. | Lala Sohian | | DISTRICT JULLUNDUR |
| 4. | Basrup | 1. | Pandori Masharkti |
| 5. | Bariar | 2. | Jandiala |
| 6. | Maur | 3. | Khotran |
| 7. | G.S.T. Centre, Batala | 4. | Paras Rampur |
| 8. | Bhopar | 5. | Bhanowali |
| 9. | Godharpur | 6. | Thamanewal |
| 10. | Ferozepur Kalan | 7. | Thandian |
| 11. | Narot Mehra | 8. | Wariana |
| 12. | Saidowal Kalan | 9. | Tehli |
| 13. | Pubba Rali | 10. | Bir Pind |
| 14. | Khawaja Vardag | 11. | Dhando |
| 15. | Bhatoa | 12. | Nazari |
| | DISTRICT HOSHIARPUR | 13. | Kangraur |
| 1. | Chingrma | 14. | Garhi Fateh Chak |
| 2. | Mukerian | 15. | Talwandi Butian |
| 3. | Kolian | | DISTRICT KAPURTHALA |
| 4. | Daffar | 1. | Awan |

| Serial No. | Name of School | Serial No. | Name of School |
|---|---|---|---|
| 2. | Ahli Kalan | 3. | Raipur |
| 3. | Pandori | 4. | Fatehpur Rajputan |
| 4. | Khera | 5. | Rangheri Kalan |
| | DISTRICT LUDHIANA | 6. | Savisingh Wala |
| 1. | Bibipur | 7. | Badli Maiki |
| 2. | Jandiali | 8. | Haryan Khurd |
| 3. | Basti Jodewal. | | DISTRICT ROPAR |
| 4. | Gaggra | 1. | Lohgarh Fidda |
| 5. | Hedo | 2. | Bhaowal |
| 6. | Dholowal | 3. | Kalwan |
| 7. | Bhaini Sahib | 4. | Jundbari |
| 8. | Dangian | 5. | Nangran |
| 9. | Lalheri | 6. | Kumbra |
| 10. | Salaudi | | DISTRICT SANGRUR |
| 11. | Baramalipur | 1. | Nangla |
| 12. | Sehjo Majra | 2, | Diwana |
| 13. | Sibian | 3. | Taho |
| 14. | Madhopuri | 4. | Uppli |
| | | 5. | Pakhoke |
| | DISTRICT PATIALA | 6. | Badra |
| 1. | Surta Kalan | 7. | Palassur |
| 2. | Kheri Musalmanone | 8. | Rurke-Khurd |

**List of Government Middle Schools upgraded to High Standard during the period from 1st July, 1980 to 31st July, 1981.**

| Serial No. | Name of School | Serial No. | Name of School |
|---|---|---|---|
| | DISTRICT AMRITSAR | 3. | Ratauli. |
| | **Middle to High** | 4. | Jagdev Khurd |
| 1. | Khanpur Sheron | 5. | Bagga Kalan |
| 2. | Muchhal | 6. | Mallan Kurriwala |

[Education Minister]

| Serial No. | Name of School | Serial No. | Name of School |
|---|---|---|---|
| 7. | Chamba Kalan | 8. | Kotra Kaura |
| 8. | Shahoora | 9. | Jagga Ram Tirath |
| 9. | Bhakna Khurd | | DISTRICT FARIDKOT |
| 10. | Narli | 1. | Minian |
| 11. | Golbagh | 2. | Behbal Khurd |
| 12. | Dhapai | 3. | Bhulerian |
| 13. | Nag Kalan | 4. | Kothi Malian Wala |
| 14. | Chak Sikandar | 5. | Badni Kalan |
| 15. | Naurangabad | 6. | Sadiq (Girls) |
| 16. | Sur Singh (Girls) | 7. | Jalliana |
| 17. | Wadala Johal | 8. | Samalsar (Girls) |
| 18. | Wantara Singh | 9. | Ramgarh Chunga |
| 19. | Manochahl | 10. | Hari Ram Malout Mandi (Girls) |
| 20. | Ranike | 11. | Chand Baja |
| 21. | Sarli Kalan | 12. | Kalian Wala |
| 22. | Talwandi Nahar | 13. | Malout Pind |
| 23. | Harike | 14. | Koharwala |
| 24. | Sarai Amanat Khan | 15. | Chaina |
| 25. | Kamalpura | 16. | Butter |
| 26. | Jastarwal | 17. | Bhai Ka Khera |
| 27. | Cheema Bath | | DISTRICT FEROZEPUR |
| 28. | Chander | 1. | Danger Khera |
| 29. | Karampura | 2. | Ghallu |
| | DISTRICT BHATINDA | 3. | Sappanwali |
| 1. | Poohli | 4. | Kallar Khera |
| 2. | Gidder | 5. | Kandhwala Amarkot |
| 3. | Alike | 6. | Budduwal |
| 4. | Gulabgarh | 7. | Mehrana |
| 5. | Jandu Kalan | 8. | Chak Saido Ke |
| 6. | Mutiwal Kalan | 9. | Rampur Narainpura |
| 7. | Rama Mandi (Girls) | 10. | Behak Bodla |

| Serial No. | Name of School | Serial No. | Name of School |
|---|---|---|---|
| | DISTRICT FEROZEPUR—*concld.* | | DISTRICT GURDASPUR—*concld.* |
| 11. | Chugatewala. | 14. | Babehali (Girls). |
| 12. | Lallowali. | 15. | Qadian |
| 13. | Wara Bhai. | 16. | Chhohan |
| 14. | Swahwali. | 17. | Bhambri |
| 15. | Mahmu Joya. | 18. | Nangal Bhur |
| 16. | Thatha Kishan Singh. | 19. | Begowal Taragarh. |
| 17. | Mudki. | 20. | K.F.C. Pathankot. |
| 18. | Jandwala Mira Sargla. | 21. | Durang Khud. |
| 19. | Pondori Khatrian. | 22. | Chashma. |
| 20. | Guddan Dhob. | 23. | Kotli Surat Mali. |
| 21. | Bakainwala. | 24. | Villa Teia. |
| 22. | Kamalwala. | 25. | Bharath Kazi Chak. |
| 23. | Mansoordeva. | | DISTRICT HOSHIARPUR |
| 24. | Jhoke Hari Har. | 1. | Sango Katrala. |
| 25. | Sohan Garh. | 2. | Hajjipur (Girls). |
| 26. | Bhemanwal. | 3. | Bassi Wazid. |
| 27. | Pajama. | 4. | Mehandwani. |
| | DISTRICT GURDASPUR | 5. | Haibowal. |
| 1. | Thetherke. | 6. | Bari. |
| 2. | Bholke. | 7. | Kamahi Devi. |
| 3. | Sirha. | 8. | Chhal. |
| 4. | Laharoon. | 9. | Bahadurpur Behian. |
| 5. | Mamoon. | 10. | Hardo Khanpur. |
| 6. | Talwandi Lal Singh. | 11. | Takarala. |
| 7. | Dhupsari. | 12. | Dhada Fateh Singh. |
| 8. | Tango Shah. | 13. | Jaura. |
| 9. | Parmanand. | 14. | Bassi Ghulam Hussain. |
| 10. | Sahowal. | 15. | Nathupur. |
| 11. | Hardo Channi. | 16. | Patti. |
| 12. | Malakpur. | 17. | Garlon Bet. |
| 13. | Kalerkalon | 18. | Harta. |

[Education Minister]

| Serial No. | Name of School | Serial No. | Name of School |
|---|---|---|---|
| | DISTRICT HOSHIARPUR—*concld.* | | DISTRICT JULLUNDUR—*concld.* |
| 19. | Dhadder. | 27. | Gohawar. |
| 20. | Handwal. | 28. | Soondh. |
| 21. | Singhwal. | 29. | Ala Chaur. |
| 22. | Patial. | 30. | Gandhi Camp. |
| | DISTRICT JULLUNDUR | | DISTRICT KAPURTHALA |
| 1. | Pandori Khas. | 1. | Khajurla. |
| 2. | Chak Kalan. | 2. | Basowal. |
| 3. | Chanian. | 3. | Baleher Khanpur. |
| 4. | Goraya (Girls). | 4. | Ghazi Gadan. |
| 5. | Mehli (Girls). | 5. | Butala. |
| 6. | Chak Ramu. | 6. | Bhularai. |
| 7. | Kapoor Pind. | | DISTRICT LUDHIANA |
| 8. | Lamba Pind. | 1. | Kaddon. |
| 9. | Rainik Bazar. | 2. | Lehal. |
| 10. | Urapur. | 3. | Dehrka. |
| 11. | Jamsher (Girls). | 4. | Mandiani. |
| 12. | Partappura. | 5. | Sanghol. |
| 13. | Surapur. | 6. | Jaspal Banger. |
| 14. | Hayala. | 7. | Libbra. |
| 15. | Lidhran. | 8. | Pakhowal (Girls). |
| 16. | Karari. | 9. | Chajjawal. |
| 17. | Punian. | 10. | Habowal Khurd. |
| 18. | Loharan Manak Rai. | 11. | Chowki Mann. |
| 19. | Boparai Kalan. | 12. | Umaidpur Tibba. |
| 20. | Kandole. | 13. | Manak Majra. |
| 21. | Mahem. | 14. | Birmi. |
| 22. | Rahimpur. | 15. | Kamran Road, Ludhiana. |
| 23. | Nawan Pind Khalewal. | 16. | Bahaini Beringan. |
| 24. | Bajwa Kalan. | 17. | Dolon Kalan. |
| 25. | Mahsumpur. | 18. | Raipur Majri. |
| 26. | Sunner Kalan. | 19. | Nurpura. |

| Serial No. | Name of School | Serial No. | Name of School |
|---|---|---|---|
| | DISTRICT LUDHIANA—*concld.* | | |
| 20. | Manki. | | DISTRICT ROPAR |
| 21. | Mundian. | 1. | Gardley. |
| 22. | Sidhwan Bet (Girls). | 2. | Brahmna Di Bassian. |
| 23. | Leelan. | 3. | Kurari. |
| 24. | Ranguwal. | 4. | Khanpurkhuhi. |
| 25. | Ladhowal. | 5. | Jhallian Kalan. |
| 26. | Jargari. | 6. | Dubheta. |
| 27. | Babarpur. | 7. | Barsalpur. |
| 28. | Chaunta Mandh. | 8. | Dugri. |
| | DISTRICT PATIALA | | DISTRICT SANGRUR. |
| 1. | Gangrowlla. | 1. | Hathoa. |
| 2. | Bibipur. | 2. | Sadatpur. |
| 3. | Handesra. | 3. | Rurka. |
| 4. | Hhulka. | 4. | Nainewala. |
| 5. | Dhangera. | 5. | Kular Khurd. |
| 6. | Banera Khurd | 6. | Bhutal Khurd. |
| 7. | Mustfabad. | 7. | Chural Kalan. |
| 8. | Medhopur | 8. | Mohali Kalan. |
| 9. | Kalwanu. | 9. | Dhurkot. |
| 10. | Patiala Cantt. | 10. | Rampur Ghanouta. |
| 11. | Dittu Pur. | 11. | Chhiniwal Khurd. |
| 12. | Kul burchha. | 12. | Manki. |
| 13. | Babberpur. | 13. | Bakhshiwala. |
| 14. | Thuha. | 14. | Kalsian Bal Ahmedgarh. |
| 15. | Devigarh. | 15. | Jhaloor. |
| 16. | Randhawa. | | |

**ਕਾਮਰੇਡ ਬਲਦੇਵ ਸਿੰਘ ਲੂੰਬਾ:** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਹਾਊਸ ਵਿਚ ਕਈ ਵਾਰੀ ਸੁਆਲਾਂ ਦੇ ਜਵਾਬ ਵਿਚ ਵੱਖਰੇ ਵੱਖਰੇ ਮਨਿਸਟਰ ਸਾਹਿਬ ਨੇ ਕਿਹਾ ਕਿ ਇਲਾਕਾਵਾਰ ਸੂਚੀਆਂ ਨਹੀਂ ਦਿਤੀਆਂ ਜਾ ਸਕਦੀਆਂ ਬਲਾਕ-ਵਾਈਜ਼ ਜਾਂ ਜ਼ਿਲ੍ਹਾਵਾਰ ਦਿਤੀਆਂ ਜਾ ਸਕਦੀਆਂ ਹਨ। ਪਰ ਅੱਜ ਜਵਾਬ ਵਿਚ ਇਹ ਕਹਿ ਦਿੱਤਾ ਕਿ ਸੂਚਨਾ ਬਲਾਕ-ਵਾਈਜ਼

[ਕਾਮਰੇਡ ਬਲਦੇਵ ਸਿੰਘ ਲੂੰਬਾ]

ਨਹੀਂ ਦਿੱਤੀ ਜਾ ਸਕਦੀ। ਇਹ ਬੜੀ ਸਟਰੇਂਜ ਗੱਲ ਹੈ। ਇਸ ਦਾ ਮਤਲਬ ਹੈ ਕਿ ਕਈ ਬਲਾਕਾਂ ਨਾਲ ਧੱਕਾ ਕੀਤਾ ਗਿਆ ਹੈ ਔਰ ਸਪੈਸ਼ਲੀ ਉਨ੍ਹਾਂ ਬਲਾਕਾਂ ਵਿਚ ਜਿਥੇ ਆਪੋਜ਼ੀਸ਼ਨ ਦੇ ਮੈਂਬਰ ਹਨ। ਮੇਰਾ ਆਪਣਾ ਬਲਾਕ ਸਮਾਣਾ ਜਿਹੜਾ ਪੱਛੜਿਆ ਏਰੀਆ ਹੈ, ਉਸ ਵਿਚ ਇਕ ਸਕੂਲ ਵੀ ਅਪ-ਗਰੇਡ ਨਹੀਂ ਕੀਤਾ ਗਿਆ। ਦੂਜੇ ਪਾਸੇ ਜਿਹੜੇ ਐਡਵਾਂਸ ਜ਼ਿਲ੍ਹੇ ਹਨ, ਉਨ੍ਹਾਂ ਵਿਚ 30, 30 ਸਕੂਲ ਅਪਗਰੇਡ ਕੀਤੇ ਗਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਲਾਕਵਾਈਜ਼ ਲਿਸਟ ਕਿਉਂ ਨਹੀਂ ਦਿਤੀ ਜਾ ਸਕਦੀ ?

**ਮੰਤਰੀ** : ਸਪੀਕਰ ਸਾਹਿਬ, ਐਡਮਨਿਸਟਰੇਟਿਵ ਤੌਰ ਤੇ ਜਿਥੋਂ ਤੱਕ ਐਜੂਕੇਸ਼ਨ ਦਾ ਸਬੰਧ ਹੈ, ਜ਼ਿਲ੍ਹੇ ਨੂੰ ਹੀ ਇਕਾਈ ਤਸੱਵਰ ਕੀਤਾ ਜਾਂਦਾ ਹੈ। ਇਸ ਖੇਤਰ ਵਿਚ ਸਾਰੀਆਂ ਸੂਚੀਆਂ ਜ਼ਿਲ੍ਹਾਵਾਰ ਹੀ ਤਿਆਰ ਕੀਤੀਆਂ ਜਾਂਦੀਆਂ ਹਨ। ਮੈਂ ਪਿਛਲੇ ਸੈਸ਼ਨ ਵਿਚ ਵੀ ਇਸ ਤਰ੍ਹਾਂ ਦੇ ਸੁਆਲ ਵਿਚ ਜ਼ਿਲ੍ਹੇਵਾਰ ਇਨਫਰਮੇਸ਼ਨ ਦਿਤੀ ਸੀ। ਅੱਜ ਵੀ ਮਜ਼ਮੂਨ ਉਹੀ ਹੈ ਪਰ ਲਿਫਾਫਾ ਬਦਲ ਗਿਆ ਹੈ। ਅਸੀਂ ਜ਼ਿਲ੍ਹੇਵਾਰ ਸੂਚੀਆਂ ਤਿਆਰ ਕਰਦੇ ਹਾਂ, ਇਸ ਲਈ ਜ਼ਿਲ੍ਹੇਵਾਰ ਸਾਰੀ ਇਨਫਰਮੇਸ਼ਨ ਹਾਊਸ ਦੀ ਮੇਜ਼ ਤੇ ਰੱਖੀ ਹੈ। ਹਾਊਸ ਇਹ ਗੱਲ ਸੁਣ ਕੇ ਖੁਸ਼ ਹੋਵੇਗਾ ਕਿ ਪਿਛਲੇ 13 ਮਹੀਨਿਆਂ ਵਿਚ 1 ਜੁਲਾਈ, 1980 ਤੋਂ 31 ਜੁਲਾਈ, 1981 ਤੱਕ 375 ਜਾਂ 377 ਸਕੂਲ ਅਪਗਰੇਡ ਕੀਤੇ ਹਨ ਔਰ ਉਹ ਵੀ ਐਨੇ ਛੋਟੇ ਜਿਹੇ ਅਰਸੇ ਵਿਚ। ਇਹ ਆਪਣਾ ਸਮਾਂ ਵੀ ਵੇਖ ਲੈਣ ਕਿ ਇਨ੍ਹਾਂ ਨੇ ਕਿੰਨੇ ਅਪਗਰੇਡ ਕੀਤੇ ਸਨ। ਇਹ ਤਾਂ ਦਾੜ੍ਹੀ ਵਿਚ ਤਿਨਕੇ ਵਾਲੀ ਗਲ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਪਰਮਪਰਾਵਾਂ ਸ਼ੁਰੂ ਕੀਤੀਆਂ ਸਨ ਕਿ ਆਪੋਜ਼ੀਸ਼ਨ ਦੇ ਇਲਾਕਿਆਂ ਨੂੰ ਕੋਈ ਸਕੂਲ ਨਹੀਂ ਦੇਣਾ। ਪਰ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਇਹ ਕੀਤਾ ਹੈ ਕਿ ਜਿਹੜੇ ਵੀ ਕੰਮ ਤਰੱਕੀ ਦੇ ਹੋਣ, ਉਨ੍ਹਾਂ ਲਈ ਹਲਕਿਆਂ ਦੀ ਕੋਈ ਤਮੀਜ਼ ਨਾ ਰੱਖੀ ਜਾਏ। ਇਸ ਹਾਊਸ ਵਿਚ ਸਾਰੇ ਆਪੋਜ਼ੀਸ਼ਨ ਦੇ ਮੈਂਬਰ ਬੈਠੇ ਹਨ, ਜਿਨ੍ਹਾਂ ਦੇ ਕਹਿਣ ਤੇ ਮੈਂ ਸਾਰੇ ਹਲਕਿਆਂ ਵਿਚ ਸਕੂਲ ਖੋਹਲੇ ਹਨ। ਇਹ ਸਾਬਕਾ ਵਿਦਿਆ ਮੰਤਰੀ ਬੈਠੇ ਹਨ ਇਹ ਆਪਣੇ ਸਮੇਂ ਦੀ ਪਰਫਾਰਮੈਂਸ ਦਸ ਦੇਣ। ਮੈਂ ਜ਼ਿਲ੍ਹੇਵਾਰ ਇਨਫ਼ਰਮੇਸ਼ਨ ਦੇ ਦਿਤੀ ਹੈ। ਮੈਂ ਐਗਜ਼ੈਂਪਲਜ਼ ਦੇ ਸਕਦਾ ਹਾਂ। ਮੇਰੇ ਦੋਸਤ ਇਥੇ ਬੈਠੇ ਹਨ, ਜਿਨ੍ਹਾਂ ਦੇ ਕਹਿਣ ਤੇ ਸਰਦਾਰ ਦਰਬਾਰਾ ਸਿੰਘ ਦੇ ਹੁਕਮ ਨਾਲ, ਅਸੀਂ ਸਕੂਲ ਇਨ੍ਹਾਂ ਦੇ ਹਲਕਿਆਂ ਵਿਚ ਦਿਤੇ ਹਨ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੇਰੇ ਸੁਆਲ ਦਾ ਜਵਾਬ ਇਨ੍ਹਾਂ ਨੇ ਪ੍ਰਬੰਧਕੀ ਢਾਂਚੇ ਦੀ ਆੜ ਵਿਚ ਟਾਲ ਦਿੱਤਾ ਹੈ। ਮੈਂ ਇਹ ਕਿਹਾ ਸੀ ਕਿ ਬਲਾਕ-ਵਾਈਜ਼ ਇਨਫ਼ਰਮੇਸ਼ਨ ਦਿੱਤੀ ਜਾਏ। ਇਹ ਕਹਿੰਦੇ ਹਨ ਕਿ ਕਾਫ਼ੀ ਸਕੂਲ ਖੋਹਲੇ ਹਨ। ਮੈਂ ਇਨ੍ਹਾਂ ਦੀ ਗਲ ਨੂੰ ਚੈਲੰਜ ਨਹੀਂ ਕੀਤਾ, ਜਿਸ ਦਾ ਇਹ ਜਵਾਬ ਦਿੰਦੇ ਚਲੇ ਗਏ। ਇਹ ਕਹਿੰਦੇ ਹਨ ਕਿ ਇਨ੍ਹਾਂ ਨੇ ਸਕੂਲ ਬਹੁਤ ਖੋਲ੍ਹੇ, ਪਰ ਮੈਂ ਕਹਿੰਦਾ ਹਾਂ ਕਿ ਇਸ ਵਿਚ ਇਨ੍ਹਾਂ ਨੇ ਆਪੋਜ਼ੀਸ਼ਨ ਦੇ ਹਲਕਿਆਂ ਨੂੰ ਇਗਨੋਰ ਕਰ ਦਿੱਤਾ। ਮੈਂ ਲਿਸਟ ਵਿਚੋਂ ਦਸਦਾ ਹਾਂ ਕਿ ਅੰਮ੍ਰਿਤਸਰ ਜ਼ਿਲ੍ਹੇ ਵਿਚ ਜੋ ਸਕੂਲ ਮਿਡਲ ਤੋਂ ਹਾਈ ਕੀਤੇ ਗਏ ਉਹ 29 ਹਨ ਅਤੇ ਜੋ ਪ੍ਰਾਇਮਰੀ ਤੋਂ ਮਿਡਲ ਕੀਤੇ ਗਏ ਉਹ 24 ਹਨ। ਇਸੇ ਤਰ੍ਹਾਂ ਲੁਧਿਆਣਾ ਜ਼ਿਲ੍ਹੇ ਵਿਚ ਮਿਡਲ ਤੋਂ ਹਾਈ ਸਕੂਲਾਂ ਦੀ ਗਿਣਤੀ 28 ਹੈ ਅਤੇ ਪ੍ਰਾਇਮਰੀ ਤੋਂ ਮਿਡਲ ਸਕੂਲਾਂ ਦੀ ਗਿਣਤੀ 11 ਹੈ। ਫਿਰੋਜ਼ਪੁਰ ਜ਼ਿਲ੍ਹੇ ਵਿਚ 27 ਅਤੇ 10 ਹੈ। ਜਲੰਧਰ ਵਿਚ 30 ਅਤੇ 15 ਅਤੇ ਪਟਿਆਲਾ ਜ਼ਿਲ੍ਹਾ ਵਿਚ 16 ਅਤੇ 8 ਹੈ ਜਦ ਕਿ ਸਿਰਫ ਅੰਮ੍ਰਿਤਸਰ ਨੂੰ ਛੱਡ ਕੇ ਬਾਕੀ ਦੇ ਲਗ

ਭਗ ਬਰਾਬਰ ਦੇ ਜ਼ਿਲ੍ਹੇ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਐਨਾ ਵੱਡਾ ਵਿਤਕਰਾ ਬਾਰਡਰ ਏਰੀਆ ਦੇ ਡਿਸਟਰਿਕਟ ਨਾਲ ਖਾਸ ਕਰ ਕੇ ਬੈਕਵਰਡ ਡਿਸਟਰਿਕਟ ਨਾਲ ਕਿਉਂ ਕੀਤਾ ਗਿਆ ?

**ਮੰਤਰੀ :** ਸਪੀਕਰ ਸਾਹਿਬ, ਕਿਸੇ ਕਿਸਮ ਦਾ ਕੋਈ ਵਿਤਕਰਾ ਨਹੀਂ ਕੀਤਾ ਗਿਆ ਖਾਸ ਕਰ ਕੇ ਸਰਦਾਰ ਦਰਬਾਰਾ ਸਿੰਘ ਦੇ ਅਹਿਦ ਵਿਚ ਔਰ ਨਾ ਹੀ ਕਿਸੇ ਕਿਸਮ ਦੇ ਵਿਤਕਰੇ ਦੀ ਕੋਈ ਮਨਸ਼ਾ ਹੈ। ਅਸੀਂ ਹਰ ਇਕ ਆਪੋਜ਼ੀਸ਼ਨ ਦੇ ਮੈਂਬਰ ਦੇ ਕਹਿਣ ਤੇ ਸਕੂਲ ਖੋਹਲੇ ਹਨ ਔਰ ਸਰਦਾਰ ਦਰਬਾਰਾ ਸਿੰਘ ਦੀ ਪਰਮਿਸ਼ਨ ਨਾਲ ਖੋਹਲੇ ਹਨ। ਸਪੀਕਰ ਸਾਹਿਬ, ਅਗਰ ਮੈਂ ਡਿਟੇਲ ਵਿਚ ਜਾਣ ਲਗਾਂ ਤਾਂ ਇਨ੍ਹਾਂ ਨੂੰ ਜਾਨ ਬਚਾਉਣੀ ਔਖੀ ਹੋ ਜਾਏਗੀ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਇਨ੍ਹਾਂ ਨੇ ਚੈਲੰਜ ਕੀਤਾ ਹੈ ਕਿ ਮੈਨੂੰ ਜਾਨ ਬਚਾਉਣੀ ਔਖੀ ਹੋ ਜਾਏਗੀ। ਇਹ ਕਲੀਅਰ ਕਰਨ ਕਿ ਉਹ ਕਿਹੜੀ ਗੱਲ ਹੈ ? ਮੈਂ ਹਰ ਗਲ ਫੇਸ ਕਰਨ ਨੂੰ ਤਿਆਰ ਹਾਂ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਇਤਨਾ ਕਹਿਣਾ ਚਾਹੁੰਦਾ ਹਾਂ ਕਿ—

"ਯੇਹ ਰਾਜ਼ ਰਾਜ਼ ਰਹੇਂ,

ਯੇਹ ਰਾਜ਼ ਰਾਜ਼ ਰਹੇ"

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਇਹ ਆਪਣੇ ਲਫਜ਼ ਵਾਪਸ ਲੈਣ। ਸਪੀਕਰ ਸਾਹਿਬ, ਇਨ੍ਹਾਂ ਨੇ ਇਥ ਗੰਭੀਰ ਚੈਲੰਜ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਜਾਂ ਤਾਂ ਉਹ ਆਪਣੇ ਸ਼ਬਦ ਵਾਪਸ ਲੈਣ ਜਾਂ ਫਿਰ ਗਲ ਕਲੀਅਰ ਕਰਨ। ਇਹ ਦਸਣ ਉਹ ਕਿਹੜੀ ਗਲ ਹੈ, ਜਿਹੜੀ ਮੈਂ ਇਨ੍ਹਾਂ ਨੂੰ ਕੀਤੀ ਹੈ ਅਤੇ ਜਿਸ ਕਰ ਕੇ ਇਨ੍ਹਾਂ ਨੇ ਇਹ ਕਿਹਾ ਹੈ।

**ਸ੍ਰੀ ਸਪੀਕਰ :** ਲੂੰਬਾ ਸਾਹਿਬ, ਤਸ਼ਰੀਫ ਰਖੋ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਮੈਂ ਬੈਠਣ ਨੂੰ ਤਿਆਰ ਹਾਂ, ਪਰ ਮੇਰੇ ਸਵਾਲ ਦਾ ਜਵਾਬ ਦਿਵਾਓ।

**ਸ੍ਰੀ ਸਪੀਕਰ :** ਮੈਂ ਮੰਤਰੀ ਮਹੋਦਯ ਨੂੰ ਬੇਨਤੀ ਕਰਦਾ ਹਾਂ ਕਿ ਉਹ ਰਾਜ਼ ਨੂੰ ਰਾਜ਼ ਨਾ ਰਹਿਣ ਦੇਣ। ਆਨਰੇਬਲ ਮੈਂਬਰ ਇਸ ਰਾਜ਼ ਨੂੰ ਰਾਜ਼ ਨਹੀਂ ਰਖਣਾ ਚਾਹੁੰਦੇ, ਇਸ ਲਈ ਤੁਸੀਂ ਕਲੀਅਰ ਗੱਲ ਦਸ ਦਿਓ।

**ਮੰਤਰੀ :** ਸਰ, ਜਿਹੜੀ ਗਲ ਮੈਂ ਕਹੀ ਹੈ ਅਗਰ ਉਸ ਦੇ ਨਾਲ ਕਿਸੇ ਕਿਸਮ ਦੇ ਇਨ੍ਹਾਂ ਦੇ ਜਜ਼ਬਾਤ ਇੰਜਰ ਹੋਏ ਹਨ, ਤਾਂ ਮੈਨੂੰ ਅਫਸੋਸ ਹੈ। ਮੈਂ ਤਾਂ ਉਰਦੂ ਦਾ ਇਕ ਸ਼ੇਅਰ ਬੋਲਿਆ ਸੀ। ਮੇਰਾ ਖਿਆਲ ਹੈ ਕਿ ਉਹ ਉਸ ਨੂੰ ਪੂਰੀ ਤਰ੍ਹਾਂ ਸਮਝ ਨਹੀਂ ਸਕੇ।

**ਵੈਦ ਕਰਤਾਰ ਸਿੰਘ :** ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫਤ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਲਾਕਵਾਈਜ਼ ਇਨਫਰਮੇਸ਼ਨ ਮੰਗੀ ਗਈ ਸੀ ਪਰ ਇਨ੍ਹਾਂ ਨੇ ਕਿਹਾ ਹੈ ਕਿ ਇਹ ਇਨਫਰਮੇਸ਼ਨ ਜ਼ਿਲ੍ਹਾਵਾਰ ਦਿਤੀ ਜਾ ਸਕਦੀ ਹੈ, ਬਲਾਕਵਾਈਜ਼ ਨਹੀਂ ਦਿਤੀ ਜਾ ਸਕਦੀ। ਮੈਂ

[ਵੈਦ ਕਰਤਾਰ ਸਿੰਘ]

ਇਨ੍ਹਾਂ ਨੂੰ ਪੁੱਛਦਾ ਹਾਂ ਕਿ ਇਨ੍ਹਾਂ ਦੇ ਬੀ. ਈ. ਓਜ਼ ਕਿਸ ਵਾਸਤੇ ਹਨ ? ਸਾਰਾ ਐਜੂਕੇਸ਼ਨ ਦਾ ਢਾਂਚਾ ਬਲਾਕ-ਵਾਈਜ਼ ਚਲਦਾ ਹੈ। ਫਿਰ ਇਹ ਕਿਉਂ ਨਹੀਂ ਬਲਾਕ-ਵਾਈਜ਼ ਇਨਫਰਮੇਸ਼ਨ ਦੇ ਸਕਦੇ ?

**ਮੰਤਰੀ**: ਸਪੀਕਰ ਸਾਹਿਬ, ਵੈਦ ਕਰਤਾਰ ਸਿੰਘ ਜੀ ਬੜੇ ਪੁਰਾਣੇ ਅਤੇ ਸੀਨੀਅਰ ਸਾਥੀ ਹਨ। ਜਿਹੜੀ ਇਨ੍ਹਾਂ ਨੇ ਗਲ ਕੀਤੀ ਹੈ, ਉਹ ਸੁਣ ਕੇ ਮੈਨੂੰ ਅਫਸੋਸ ਵੀ ਹੋਇਆ ਹੈ, ਹੈਰਾਨੀ ਵੀ ਹੋਈ ਹੈ। ਮੈਂ ਇਨ੍ਹਾਂ ਦੀ ਇਨਫਰਮੇਸ਼ਨ ਵਾਸਤੇ ਦਸਣਾ ਚਾਹੁੰਦਾ ਹਾਂ ਕਿ ਬਲਾਕ ਦੋ ਤਰ੍ਹਾਂ ਦੇ ਹੁੰਦੇ ਹਨ। ਇਕ ਤਾਂ ਡਿਵੈਲਪਮੈਂਟ ਬਲਾਕ ਹਨ। ਇਹ ਜਿਹੜੇ ਬਲਾਕ ਦਾ ਜ਼ਿਕਰ ਕਰਦੇ ਹਨ, ਉਹ ਮੇਰੀ ਸਮਝ ਤੋਂ ਬਾਹਰ ਹੈ। ਜਿਹੜਾ ਐਜੂਕੇਸ਼ਨ ਦਾ ਬਲਾਕ ਹੁੰਦਾ ਹੈ, ਉਸ ਵਿੱਚ ਬਲਾਕ ਐਜੂਕੇਸ਼ਨ ਅਫਸਰ ਸਿਰਫ ਪ੍ਰਾਇਮਰੀ ਐਜੂਕੇਸ਼ਨ ਨਾਲ ਡੀਲ ਕਰਦਾ ਹੈ, ਉਹ ਸਕੂਲਾਂ ਦੀ ਅਪ-ਗ੍ਰੇਡੇਸ਼ਨ ਨਾਲ ਡੀਲ ਨਹੀਂ ਕਰਦਾ।

**ਵੈਦ ਕਰਤਾਰ ਸਿੰਘ**: ਸਪੀਕਰ ਸਾਹਿਬ, ਇਹ ਜ਼ਿਲ੍ਹਾ ਪ੍ਰੀਸ਼ਦਾਂ ਦੀ ਗਲ ਕਰਦੇ ਹਨ। ਮੈਂ ਤਾਂ ਵਿਧਾਨ ਸਭਾ ਦੀ ਗਲ ਕਰਦਾ ਹਾਂ। ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੰਦਾ ਹਾਂ ਕਿ ਕੀ ਪ੍ਰਾਇਮਰੀ ਸਕੂਲਾਂ ਨੂੰ ਅਪਗ੍ਰੇਡ ਕਰ ਕੇ ਮਿਡਲ ਨਹੀਂ ਬਣਾਇਆ ਜਾਂਦਾ ਹੈ ਅਤੇ ਮਿਡਲ ਸਕੂਲਾਂ ਨੂੰ ਅਪਗ੍ਰੇਡ ਕਰਕੇ ਹਾਈ ਨਹੀਂ ਬਣਾਇਆ ਜਾਂਦਾ। ਇਸ ਵਾਸਤੇ ਇਹ ਦਸਣ ਕਿ ਕਿਹੜੇ ਸਕੂਲ ਪ੍ਰਾਇਮਰੀ ਤੋਂ ਅਪਗ੍ਰੇਡ ਕਰ ਕੇ ਮਿਡਲ ਬਣਾਏ ਗਏ ਹਨ ? ਇਹ ਟਾਲ ਮਟੋਲ ਕਰੀ ਜਾਂਦੇ ਹਨ। ਇਹ ਹਾਊਸ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕਰਦੇ ਹਨ।

**ਸਰਦਾਰ ਸ਼ਮਸ਼ੇਰ ਸਿੰਘ**: ਸਪੀਕਰ ਸਾਹਿਬ, ਇਹ ਅਕਾਲੀ ਵੀਰ ਪੜ੍ਹੇ ਹੀ ਪ੍ਰਾਇਮਰੀ ਤੱਕ ਹਨ, ਇਸ ਲਈ ਇਹ ਪ੍ਰਾਇਮਰੀ ਦੀਆਂ ਗੱਲਾਂ ਹੀ ਕਰਦੇ ਹਨ।

ਸਪੀਕਰ ਸਾਹਿਬ, ਮੈਂ ਅਤੇ ਸਾਰਾ ਪੰਜਾਬ ਵਜ਼ੀਰ ਸਾਹਿਬ ਦਾ ਸ਼ੁਕਰੀਆ ਅਦਾ ਕਰਦਾ ਹੈ ਕਿ ਇਨ੍ਹਾਂ ਨੇ 375 ਜਾਂ 376 ਸਕੂਲ ਪੰਜਾਬ ਵਿੱਚ ਇਸ ਸਾਲ ਅਪਗਰੇਡ ਕੀਤੇ ਹਨ। ਪਰ ਉਨ੍ਹਾਂ ਸਕੂਲਾਂ ਵਿੱਚ ਸਟਾਫ ਦੀ ਬੜੀ ਘਾਟ ਹੈ। ਜੇ ਕਿਤੇ ਸਾਇੰਸ ਮਾਸਟਰ ਹੈ ਤਾਂ ਮੈਥੇਮੈਟਿਕਸ ਦਾ ਮਾਸਟਰ ਨਹੀਂ ਹੈ। ਮੈਂ ਵਜ਼ੀਰ ਸਾਹਿਬ ਤੋਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਘਾਟ ਕਦੋਂ ਤੱਕ ਪੂਰੀ ਕਰ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਬੜਾ ਸੋਹਣਾ ਸਵਾਲ ਪੁੱਛਿਆ ਹੈ। ਜਿਹੜੇ ਸਕੂਲ ਅਪ-ਗਰੇਡ ਕੀਤੇ ਗਏ ਹਨ, ਉਨ੍ਹਾਂ ਵਿੱਚ ਸਟਾਫ ਦੀ ਐਡੀਕੁਐਸੀ ਹੋਣੀ ਬੜੀ ਲਾਜ਼ਮੀ ਚੀਜ਼ ਹੈ। ਮੈਂ ਹਾਊਸ ਨੂੰ ਇਹ ਖੁਸ਼ੀ ਦੀ ਖਬਰ ਦਸਣਾ ਚਾਹਾਂਗਾ ਕਿ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਐਸ. ਐਸ. ਬੋਰਡ ਸਥਾਪਤ ਕਰ ਦਿੱਤਾ ਹੈ ਔਰ ਪਰਮਾਨੈਂਟ ਵੇਕੈਂਸੀਆਂ ਦੀ ਰਿਕੁਈਜ਼ੀਸ਼ਨ ਉਨ੍ਹਾਂ ਕੋਲ ਜਾ ਚੁਕੀ ਹੈ। ਉਹ ਪਰਮਾਨੈਂਟ ਬੇਸਿਜ਼ ਤੇ ਟੀਚਰਜ਼ ਭਰਤੀ ਕਰਨ ਲਈ ਸਿਲੈਕਸ਼ਨ ਕਰ ਲੈਣਗੇ। ਇਸ ਤੋਂ ਇਲਾਵਾ ਜ਼ਰੂਰਤ ਨੂੰ ਮਹਿਸੂਸ ਕਰਦੇ ਹੋਏ, ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਸ਼ਾਰਟ ਟਰਮ ਅਪਵਾਇੰਟਮੈਂਟਸ ਕਰ ਕੇ ਬਹੁਤ ਜਲਦੀ ਇਨ੍ਹਾਂ ਅਪਗ੍ਰੇਡ ਹੋਏ ਸਕੂਲਾਂ ਦੀ ਸ਼ਾਰਟੇਜ ਸਟਾਫ ਦੀ ਪੂਰੀ ਕਰ ਦਿਤੀ ਜਾਵੇਗੀ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਸਿਖਿਆ ਮੰਤਰੀ ਸਾਹਿਬ ਨੇ ਪਹਿਲਾਂ ਕਿਹਾ ਸੀ ਕਿ ਪਿਛਲੀ ਸਰਕਾਰ ਦੇ ਵਿਦਿਆ ਮੰਤਰੀ ਬੈਠੇ ਹਨ, ਇਨ੍ਹਾਂ ਨੇ ਆਪੋਜ਼ੀਸ਼ਨ ਦੇ ਮੈਂਬਰ ਨੂੰ

ਉਦੋਂ ਕੋਈ ਸਕੂਲ ਨਹੀਂ ਸੀ ਦਿਤਾ । ਮੈਂ ਇਨ੍ਹਾਂ ਨੂੰ ਨਾਂ ਲੈ ਕੇ ਵੀ ਦਸ ਸਕਦਾ ਹਾਂ ਕਿ ਕਿਹੜੇ ਐਮ. ਐਲ. ਏ. ਦੇ ਕਹਿਣ ਤੇ ਮੈਂ ਸਕੂਲ ਅਪਗਰੇਡ ਕੀਤੇ ਸਨ। ਇਨ੍ਹਾਂ ਦੀ ਉਦੋਂ ਹਾਊਸ ਵਿੱਚ ਗਿਣਤੀ ਹੀ 16 ਸੀ, ਇਸ ਲਈ ਉਸ ਪ੍ਰੋਪੋਰਸ਼ਨ ਨਾਲ ਹੀ ਇਹ ਇਨ੍ਹਾਂ ਨੂੰ ਮਿਲਣੇ ਸਨ । ਹੁਣ ਇਨ੍ਹਾਂ ਨੇ ਕਿਹਾ ਹੈ ਕਿ ਮੈਂ ਆਪੋਜ਼ੀਸ਼ਨ ਦੇ ਐਮ ਐਲ. ਏਜ਼.ਦੇ. ਸਕੂਲ ਖੋਲ੍ਹੇ ਹਨ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਸਾਥੀਆਂ ਅਤੇ ਕਾਮਰੇਡਾਂ ਤੋਂ ਪੁੱਛ ਲੈਣ ਕਿ ਕਿਤਨੇ ਸਕੂਲ ਇਨ੍ਹਾਂ ਦੇ ਕਹਿਣ ਤੇ ਖੋਲ੍ਹੇ ਗਏ ਹਨ। ਸਾਡੇ ਸਾਰੇ ਐਮ ਐਲ ਏਜ਼ ਕਹਿੰਦੇ ਹਨ ਕਿ ਸਕੂਲ ਨਹੀਂ ਦਿਤੇ। ਇਹ ਦਸ ਦੇਣ ਕਿ ਆਪੋਜ਼ੀਸ਼ਨ ਦੇ ਐਮ. ਐਲ. ਏਜ਼. ਦੇ ਕਹਿਣ ਤੇ ਕਿਤਨੇ ਸਕੂਲ ਇਨ੍ਹਾਂ ਨੇ ਖੋਲ੍ਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਢੀਂਡਸਾ ਸਾਹਿਬ ਐਜੂਕੇਸ਼ਨ ਦੇ ਮਨਿਸਟਰ ਰਹੇ ਹਨ। ਇਹ ਬੜੇ ਕਾਬਲ ਅਤੇ ਲਾਇਕ ਹਨ। ਬੜਾ ਸੋਹਣਾ ਕੰਮ ਇਹ ਮਹਿਕਮੇਂ ਦਾ ਚਲਾਉਂਦੇ ਰਹੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਦੋ ਤਿੰਨ ਐਮ.ਐਲ.ਏਜ਼. ਦੇ ਸਿਵਾ ਕਿਸੇ ਦੇ ਕਹਿਣ ਤੇ ਸਕੂਲ ਨਹੀਂ ਦਿੱਤੇ । ਇਹ ਸਟੇਟਮੈਂਟ ਇਨ੍ਹਾਂ ਨੇ ਹਾਊਸ ਵਿੱਚ ਦਿੱਤੀ ਹੈ । ਇਨ੍ਹਾਂ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਬੈਠੇ ਹਨ, ਜਿਨ੍ਹਾਂ ਦਾ ਮੈਂ ਬਹੁਤ ਸਤਿਕਾਰ ਕਰਦਾ ਹਾਂ । ਖਿੜਕੀਆਂ ਵਾਲਾ ਸਕੂਲ ਮੈਂ ਉਨ੍ਹਾਂ ਦੇ ਕਹਿਣ ਤੇ ਦਿੱਤਾ ਹੈ। ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਬੈਠੇ ਹਨ .......................

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਸਪੀਕਰ ਸਾਹਿਬ, ਇਨ੍ਹਾਂ ਨੇ ਮੇਰੇ ਹਲਕੇ ਵਿੱਚ ਮੇਰੇ ਆਖੇ ਕੋਈ ਸਕੂਲ ਨਹੀਂ ਦਿੱਤਾ । ਜਿਹੜੇ ਸਕੂਲ ਮੈਂ ਆਖੇ ਸਨ, ਉਹ ਇਨ੍ਹਾਂ ਨੇ ਕੱਟ ਦਿੱਤੇ । ਇਨ੍ਹਾਂ ਨੇ ਆਪਣੀ ਮਰਜ਼ੀ ਨਾਲ ਲਿਸਟ ਬਣਾ ਲਈ। ਮੇਰੇ ਕਹਿਣ ਦੇ ਮੁਤਾਬਿਕ ਇਕ ਸਕੂਲ ਵੀ ਮੇਰੇ ਹਲਕੇ ਵਿੱਚ ਇਨ੍ਹਾਂ ਨੇ ਨਹੀਂ ਦਿੱਤਾ ।

**ਮੰਤਰੀ** : ਸਪੀਕਰ ਸਾਹਿਬ, ਇਹ ਅਜਿਹੀ ਗਲ ਹਾਊਸ ਵਿਚ ਕਰ ਸਕਦੇ ਹਨ। ਜੇ ਇਹ ਬਾਹਰ ਅਜਿਹੀ ਗਲ ਕਰਨਗੇ ਤਾਂ ਲੋਕ ਇਨ੍ਹਾਂ ਨੂੰ ਦਸ ਦੇਣਗੇ । ਇਹ ਆਪਣੇ ਹਲਕੇ ਵਿੱਚ ਜਾ ਕੇ ਕਹਿਣ ਕਿ ਸਕੂਲ ਨਹੀਂ ਦਿਤੇ, ਫਿਰ ਮੈਂ ਮੰਨਾਂਗਾ । ਇਸ ਤੋਂ ਇਲਾਵਾ ਪਾਂਧੀ ਸਾਹਿਬ ਦੇ ਕਹਿਣ ਤੇ ਮੈਂ ਸਕੂਲ ਦਿਤਾ । ਇਹ ਸਕੂਲ ਰੰਗਵੀ ਕਲਾਂ ਹੈ।

**ਸ਼੍ਰੀ ਚਮਨ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ ਇੱਕ ਗਰੋਟਾ ਸਕੂਲ ਹੈ ਜਿਸ ਦਾ ਰਿਜ਼ਲਟ 3% ਨਿਕਲਿਆ ਹੈ। ਮੈਂ, ਵਜ਼ੀਰ ਸਾਹਿਬ ਨੂੰ ਬੇਨਤੀ ਵੀ ਕੀਤੀ ਸੀ ਕਿ ਉਥੇ ਦਾ ਹੈਡਮਾਸਟਰ ਸਕੂਲ ਦਾ ਸਾਰਾ ਪੈਸਾ ਲੁੱਟ ਕੇ ਖਾ ਰਿਹਾ ਹੈ । ਜਿਤਨਾ ਸਕੂਲ ਦਾ ਰੁਪਿਆ ਸੀ, ਉਸ ਨੇ ਉਹ ਕਢਾ ਲਿਆ ਹੈ। ਉਥੋਂ ਦੇ ਸਟਾਫ਼ ਨੂੰ ਬਦਲਿਆ ਜਾਵੇ। ਉਸ ਬਾਰੇ ਇਨਕੁਆਇਰੀ ਵੀ ਕਰਵਾ ਲਈ ਜਾਵੇ ਅਤੇ ਰਿਜ਼ਲਟ ਵੀ ਮੰਗਵਾ ਕੇ ਵੇਖ ਲਿਆ ਜਾਵੇ ।

ਦੂਜੀ ਗਲ, ਮੈਂ ਇਹ ਅਰਜ਼ ਕਰਾਂਗਾ ਕਿ ਜਿਹੜੇ ਸਕੂਲ ਇਸ ਵਾਰੀ ਇਨ੍ਹਾਂ ਨੇ ਅਪਗਰੇਡ ਕੀਤੇ ਹਨ, ਮੈਂ ਉਸ ਲਈ ਵਜ਼ੀਰ ਸਾਹਿਬ ਦਾ ਮਸ਼ਕੂਰ ਹਾਂ। (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ) ਮੈਂ ਇਨ੍ਹਾਂ ਦੀ ਜਾਨ ਨੂੰ ਤਿੰਨ ਸਾਲ ਰੋਂਦਾ ਰਿਹਾ, ਪਰ ਇਨ੍ਹਾਂ ਨੇ ਮੇਰੇ ਹਲਕੇ ਵਿੱਚ ਇਕ ਵੀ ਸਕੂਲ ਨਹੀਂ ਦਿੱਤਾ ।

**ਸ਼੍ਰੀ ਸਪੀਕਰ** : ਚਮਨ ਲਾਲ ਜੀ, ਤੁਸੀਂ ਸਪੀਚ ਨਾ ਕਰੋ। Please sit down. ਇਹ ਕੁਐਸਚਨ ਆਵਰ ਹੈ। ਇਹ ਸਪੀਚ ਕਰਨ ਦਾ ਮੌਕਾ ਨਹੀਂ ਹੈ। Please sit down.

**ਸ਼੍ਰੀ ਚਮਨ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਦੇ ਧਿਆਨ ਵਿੱਚ ਇਹ ਗਲ ਲਿਆਉਣੀ ਚਾਹੁੰਦਾ ਹਾਂ ਕਿ ਜਿਨ੍ਹਾਂ ਸਕੂਲਾਂ ਵਿਚ 100-100 ਦੀ ਤਾਦਾਦ ਹੈ, ਉਥੇ ਵੀ ਇਕ ਹੀ ਮਾਸਟਰ ਹੈ।

**ਸ਼੍ਰੀ ਸਪੀਕਰ** : ਤੁਸੀਂ ਇੱਕ ਸਪਲੀਮੈਂਟਰੀ ਨੂੰ ਪੁੱਛਣ ਲਈ ਤਿੰਨ ਚਾਰ ਮਿੰਟ ਲਾ ਦਿੱਤੇ ਹਨ। ਤੁਸੀਂ ਸਵਾਲ ਪੁੱਛੋ, ਸਪੀਚ ਨਾ ਕਰੋ।

(ਇਸ ਸਮੇਂ ਕਈ ਮਾਨਯੋਗ ਮੈਂਬਰ ਖੜ੍ਹੇ ਸਨ) (ਵਿਘਨ)

ਮੈਨੂੰ ਅਫਸੋਸ ਹੈ ਕਿ ਕੁਐਸਚਨ ਆਵਰ ਵੇਸਟ ਕੀਤਾ ਜਾ ਰਿਹਾ ਹੈ। ਤੁਸੀਂ ਸਪਲੀਮੈਂਟਰੀ ਕਰੋ।

**ਸਰਦਾਰ ਦਲੀਪ ਸਿੰਘ ਪਾਂਧੀ** : ** ** *

**Mr. Speaker**: I do not allow. We move on to the next question.

---

**Water in the outlets of Narwana Branch and Bhakra Main Line in District Patiala**

*934. **Prof. Balwant Singh** Will the Chief Minister be pleased to state whether it is a fact that water in the outlets of Narwana Branch and Bhakra Main Line in district Patiala is discharged at the rate of 2.04 cusecs while in the outlets flowing in Sangrur, Ferozepur and Amritsar water is discharged at the rate of 3.05 and 4.00 cusecs; if so, the reasons therefor ?

**Doctor Kewal Krishan** (Finance Minister) : Yes sir. Under the Bhakra Nangal Project a lower water allowance for certain areas including Patiala District was fixed keeping in view the better availability of ground water and higher rainfall in this area as well as the need to avoid danger of waterlogging and to conserve water for other areas needing irrigation.

**ਪ੍ਰੋਫੈਸਰ ਬਲਵੰਤ ਸਿੰਘ** : ਸਪੀਕਰ ਸਾਹਿਬ, ਜ਼ਿਲ੍ਹਾ ਪਟਿਆਲਾ ਪੈਡੀ ਦੀ ਪੈਦਾਵਾਰ ਵਿਚ ਸਾਰੇ ਪੰਜਾਬ ਨਾਲੋਂ ਅਗੇ ਹੈ। ਪਿਛਲੇ ਸਾਲ ਪੈਡੀ ਪੈਦਾ ਕਰਨ ਵਿਚ ਇਸ ਜ਼ਿਲ੍ਹੇ ਦਾ ਰਿਕਾਰਡ ਸੀ। ਕੀ ਉਥੇ ਦੇ ਪਾਣੀ ਦਾ ਅਲਾਊਂਸ 2.04 ਕਿਊਸਿਕਸ ਤੋਂ ਵਧਾ ਕੇ ਬਾਕੀ ਪੰਜਾਬ ਦੇ ਜ਼ਿਲ੍ਹਿਆਂ ਦੇ ਮੁਕਾਬਲੇ 4.00 ਕਿਊਸਿਕਸ ਕਰਨ ਦਾ ਸਰਕਾਰ ਪ੍ਰਬੰਧ ਕਰੇਗੀ ?

**ਮੰਤਰੀ** : ਪਟਿਆਲੇ ਏਰੀਏ ਵਿਚ ਭਾਖੜਾ ਨੰਗਲ ਡੈਮ ਬਣਨ ਤੋਂ ਬਾਅਦ ਉਥੋਂ ਦਾ ਪਾਣੀ ਇਰੀਗੇਸ਼ਨ ਵਾਸਤੇ ਆਉਣਾ ਸ਼ੁਰੂ ਹੋਇਆ ਹੈ। ਇਹ ਪਾਣੀ ਦਾ ਅਲਾਊਂਸ ਫਿਰੋਜ਼ਪੁਰ, ਸੰਗਰੂਰ ਔਰ ਅੰਮ੍ਰਿਤਸਰ ਨਾਲੋਂ ਘੱਟ ਹੈ। ਸੰਗਰੂਰ ਔਰ ਫਿਰੋਜ਼ਪੁਰ ਦੇ ਜ਼ਿਲ੍ਹਿਆਂ ਵਿਚ ਸਲਾਈਨ ਵਾਟਰ ਹੈ ਔਰ

---

**Expunged as ordered by the Chair.

ਅੰਮ੍ਰਿਤਸਰ ਵਿਚ ਬਹੁਤ ਦੇਰ ਤੋਂ ਪਾਣੀ ਮਿਲਦਾ ਹੈ। ਇਸ ਏਰੀਏ ਵਿਚ ਟਿਊਬਵੈੱਲਾਂ ਦੀ ਤਾਦਾਦ ਕੋਈ 50,000 ਦੇ ਕਰੀਬ ਹੈ। ਇਸ ਪਾਣੀ ਦੇ ਨਾਲ ਪਹਿਲਾਂ ਠੀਕ ਇਰੀਗੇਸ਼ਨ ਹੁੰਦੀ ਸੀ, ਪਰ ਹੁਣ ਲੋਕਾਂ ਨੇ ਪੈਦਾਵਾਰ ਦਾ ਪੈਟਰਨ ਚੇਂਜ ਕਰ ਲਿਆ ਹੈ ਔਰ ਪੈਡੀ ਦੀ ਪੈਦਾਵਾਰ ਕਰਨੀ ਸ਼ੁਰੂ ਕਰ ਦਿੱਤੀ ਹੈ। ਇਸ ਵੇਲੇ ਪਾਣੀ ਦੀ ਅਵੇਲੇਬਿਲਿਟੀ ਦੇ ਮੁਤਾਬਿਕ ਇਸ ਦੇ ਅਲਾਊਂਸ ਨੂੰ ਪਟਿਆਲੇ ਜ਼ਿਲ੍ਹੇ ਲਈ ਵਧਾਇਆ ਨਹੀਂ ਜਾ ਸਕਦਾ।

**ਪ੍ਰੋਫੈਸਰ ਬਲਵੰਤ ਸਿੰਘ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿਚ ਦੱਸਿਆ ਹੈ ਕਿ ਵਾਟਰ ਲਾਗਿੰਗ ਦੇ ਡਰ ਕਰਕੇ ਔਰ ਪਾਣੀ ਦੀ ਅਵੇਲੇਬਿਲਿਟੀ ਨੂੰ ਵੇਖਦੇ ਹੋਏ ਪਟਿਆਲੇ ਜ਼ਿਲ੍ਹੇ ਲਈ ਪਾਣੀ ਦਾ ਅਲਾਊਂਸ ਘੱਟ ਰੱਖਿਆ ਹੈ। ਸਪੀਕਰ ਸਾਹਿਬ, ਬਹੁਤ ਸਾਰੇ ਪਿੰਡਾਂ ਵਿਚ ਲੋਕ ਪੀਣ ਦੇ ਪਾਣੀ ਲਈ ਵੀ ਬਹੁਤ ਆਤਰ ਹਨ, ਪੀਣ ਲਈ ਪਾਣੀ ਨਹੀਂ ਮਿਲਦਾ। ਇਸ ਗੱਲ ਨੂੰ ਮੁੱਖ ਰੱਖਦੇ ਹੋਏ ਔਰ ਇਸ ਗੱਲ ਨੂੰ ਵੀ ਮੁੱਖ ਰੱਖਦੇ ਹੋਏ ਕਿ ਲੋਕਾਂ ਨੇ ਪੈਦਾਵਾਰ ਦਾ ਪੈਟਰਨ ਚੇਂਜ ਕਰ ਲਿਆ ਹੈ, ਕੀ ਸਰਕਾਰ ਇਸ ਜ਼ਿਲ੍ਹੇ ਲਈ ਪਾਣੀ ਦਾ ਅਲਾਊਂਸ ਵਧਾਉਣ ਲਈ ਤਿਆਰ ਹੈ ?

**ਮੰਤਰੀ:** ਸਪੀਕਰ ਸਾਹਿਬ, ਮੈਂ ਅਰਜ਼ ਕਰ ਦਿੱਤੀ ਹੈ ਕਿ ਟੂ ਅਵਾਇਡ ਦੀ ਡੇਂਜਰ ਆਫ਼ ਵਾਟਰ ਲਾਗਿੰਗ ਇਹ ਅਲਾਊਂਸ ਨਹੀਂ ਵਧਾਇਆ ਜਾ ਸਕਦਾ। ਮੁਕਤਸਰ ਔਰ ਫਰੀਦਕੋਟ ਦੇ ਏਰੀਏ ਬਾਰੇ ਤੁਹਾਨੂੰ ਵੀ ਪਤਾ ਹੈ ਕਿ ਉਥੇ ਬਹੁਤ ਜ਼ਿਆਦਾ ਵਾਟਰ ਲਾਗਿੰਗ ਹੋ ਗਈ ਹੈ। ਮੁਕਤਸਰ ਤਾਂ ਚਾਰ ਪੰਜ ਫੁਟ ਹੀ ਪਾਣੀ ਜ਼ਮੀਨ ਦੇ ਥੱਲੇ ਹੈ। ਇਸ ਕਰ ਕੇ ਇਸ ਚੀਜ਼ ਨੂੰ ਅਵਾਇਡ ਕਰਨ ਲਈ ਇਸ ਤਰ੍ਹਾਂ ਕੀਤਾ ਗਿਆ ਹੈ। ਟਿਊਬਵੈੱਲਾਂ ਦਾ ਉਥੇ ਠੀਕ ਪਾਣੀ ਇਸਤੇਮਾਲ ਹੁੰਦਾ ਹੈ। ਇਸ ਕਰਕੇ ਵੀ ਪਾਣੀ ਦਾ ਅਲਾਊਂਸ ਘੱਟ ਰੱਖਿਆ ਗਿਆ ਹੈ। ਪਹਿਲਾਂ ਜੋ ਕਰਾਪ ਦਾ ਪੈਟਰਨ ਸੀ ਉਹ ਲੋਕਾਂ ਵੱਲੋਂ ਬਦਲਿਆ ਗਿਆ ਹੈ। ਲੋਕ ਹੁਣ ਪੈਡੀ ਦੀ ਪੈਦਾਵਾਰ ਕਰਨ ਲੱਗ ਪਏ ਹਨ। ਪਾਣੀ ਦੀ ਅਵੇਲੇਬਿਲਿਟੀ ਤੇ ਵੀ ਪਾਣੀ ਦਾ ਅਲਾਊਂਸ ਡਿਪੈਂਡ ਕਰਦਾ ਹੈ। ਉਥੇ ਹੋਰ ਟਿਊਬਵੈੱਲ ਲਗਾ ਕੇ ਲੋਕ ਪਾਣੀ ਲੈ ਸਕਦੇ ਹਨ। ਇਸ ਕਰ ਕੇ ਇਸ ਅਲਾਊਂਸ ਨੂੰ ਵਧਾਉਣ ਦਾ ਕੋਈ ਵਿਚਾਰ ਨਹੀਂ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਪਾਣੀ ਘੱਟ ਦੇਣ ਦੇ ਦੋ ਰੀਜ਼ਨਜ਼ ਦਿੱਤੇ ਹਨ। ਇਕ ਤਾਂ ਵਾਟਰ ਲਾਗਿੰਗ ਔਰ ਦੂਸਰਾ ਪਾਣੀ ਦੀ ਅਵੇਲੇਬਿਲਿਟੀ ਦਾ ਰੀਜ਼ਨ ਦਿਤਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਠਿੰਡਾ ਜਿੱਥੇ ਕਿ ਵਾਟਰ ਲਾਗਿੰਗ ਦਾ ਡਰ ਨਹੀਂ ਹੈ, ਕੀ ਉਥੇ ਪਾਣੀ ਦਾ ਅਲਾਊਂਸ 2.04 ਕਿਊਸਿਕਸ ਤੋਂ ਵਧਾ ਕੇ 3.05 ਕਿਊਸਿਕਸ ਕਰਨ ਨੂੰ ਸਰਕਾਰ ਤਿਆਰ ਹੈ ?

**ਮੰਤਰੀ:** ਸਪੀਕਰ ਸਾਹਿਬ, ਮਾਨਯੋਗ ਮੈਂਬਰ ਮਨਿਸਟਰ ਵੀ ਰਹੇ ਹਨ। ਇਹ ਵੀ ਜਾਣਦੇ ਹਨ ਕਿ ਇਸ ਸਵਾਲ ਵਿਚ ਬਠਿੰਡੇ ਦਾ ਜ਼ਿਕਰ ਨਹੀਂ ਹੈ। ਇਹ ਉਸ ਜ਼ਿਲ੍ਹੇ ਦੇ ਹੋਣ ਕਰਕੇ ਐਂਕਸ਼ੀਅਸ ਹਨ। ਇਹ ਸਪੈਸੇਫਿਕ ਸਵਾਲ ਦੇ ਦੇਣ ਤਾਂ ਜਵਾਬ ਦਿੱਤਾ ਜਾ ਸਕਦਾ ਹੈ।

**ਮਾਸਟਰ ਬਾਬੂ ਸਿੰਘ:** ਸਪੀਕਰ ਸਾਹਿਬ, ਮੰਤਰੀ ਜੀ ਨੇ ਇਸ ਸਵਾਲ ਦੇ ਜਵਾਬ ਵਿਚ ਕਿਹਾ ਹੈ ਕਿ ਫਰੀਦਕੋਟ ਔਰ ਮੁਕਤਸਰ ਵਿਚ ਸਿਲ੍ਹਾਬ ਹੁੰਦੀ ਔਰ ਉਥੇ ਦਾ ਇਲਾਕਾ ਸਿਲ੍ਹਾਬ ਕਰਕੇ ਪਾਣੀ ਨਾਲ ਰੁਕਿਆ ਪਿਆ ਹੈ। ਇਸ ਤਰ੍ਹਾਂ ਦੀ ਹਾਲਤ ਨੂੰ ਮੁੱਖ ਰਖਦੇ ਹੋਏ ਕੀ ਵਜ਼ੀਰ ਸਾਹਿਬ ਉਸ ਇਲਾਕੇ ਵਿਚ ਪੱਕੀ ਨਹਿਰ ਤੇ ਪੱਕੇ ਖਾਲਾਂ ਨੂੰ ਪ੍ਰਾਇਰਟੀ ਦੇਣਗੇ ਤਾਂ ਕਿ ਲੋਕਾਂ ਦੀਆਂ ਕੀਮਤੀ ਜ਼ਮੀਨਾਂ ਨੂੰ ਬਚਾਇਆ ਜਾ ਸਕੇ ?

[ਮਾਸਟਰ ਬਾਬੂ ਸਿੰਘ]

ਦੂਸਰੀ ਗੱਲ ਇਹ ਹੈ ਕਿ ਸੰਗਰੂਰ ਏਰੀਏ ਵਿਚ ਪਾਣੀ ਦਾ ਅਲਾਊਂਸ ਜ਼ਿਆਦਾ ਹੈ ਪਰ ਉਸ ਤਰ੍ਹਾਂ ਦਾ ਹੀ ਏਰੀਆ ਬਠਿੰਡੇ ਦਾ ਹੈ ਜਿਥੇ ਕਿ ਅਲਾਊਂਸ 2.04 ਕਿਊਸਿਕਸ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਬਠਿੰਡੇ ਵਾਸਤੇ ਵੀ 3.05 ਕਿਊਸਿਕਸ ਅਲਾਊਂਸ ਕਰ ਦਿੱਤਾ ਜਾਵੇ ਤਾਂ ਇਸ ਦੇ ਨਾਲ ਉਥੇ ਦੀ ਪੈਦਾਵਾਰ ਵਧੇਗੀ, ਉਸ ਇਲਾਕੇ ਦਾ ਹਿੰਦੋਸਤਾਨ ਵਿਚ ਨਾਂ ਉਚਾ ਹੋਵੇਗਾ।

**ਮੰਤਰੀ ;** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸਿਆ ਹੈ। ਮੈਂ ਜ਼ਿਕਰ ਕਰ ਰਿਹਾ ਸੀ ਕਿ ਪੰਜਾਬ ਸਰਕਾਰ ਫਰੀਦਕੋਟ ਔਰ ਮੁਕਤਸਰ ਦੇ ਏਰੀਏ ਲਈ ਕਰੋੜਾਂ ਰੁਪਏ ਖਰਚ ਕਰ ਰਹੀ ਹੈ ਤਾਂ ਕਿ ਉਥੇ ਦਾ ਵਾਟਰ ਲੈਵਲ ਲੋਅਰ ਕੀਤਾ ਜਾ ਸਕੇ । ਸਪਲੀਮੈਂਟਰੀ ਡਿਮਾਂਡਜ਼ ਵਿਚ ਵੀ ਅਸੀਂ ਡਿਮਾਂਡ ਰੱਖੀ ਹੈ ਔਰ, ਸਪੀਕਰ ਸਾਹਿਬ, ਇਹ ਗੱਲ ਹਾਊਸ ਸੁਣ ਕੇ ਖੁਸ਼ ਹੋਵੇਗਾ ਕਿ ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਉਹ ਏਰੀਆ ਫਲੱਡਿਡ ਨਾ ਹੋਵੇ ਔਰ ਉਥੇ ਦਾ ਵਾਟਰ ਲੈਵਲ ਉਚਾ ਨਾ ਹੋਵੇ, ਉਸ ਏਰੀਆ ਨੂੰ ਵਾਟਰ ਲਾਗਿੰਗ ਤੋਂ ਬਚਾਇਆ ਜਾ ਸਕੇ । ਬਾਕੀ ਬਠਿੰਡੇ ਬਾਰੇ ਜੋ ਸੁਝਾਓ ਦਿੱਤਾ ਹੈ, ਜੋ ਦਿਲਚਸਪੀ ਜ਼ਾਹਿਰ ਕੀਤੀ ਗਈ ਹੈ, ਉਸ ਤੇ ਜ਼ਰੂਰ ਵਿਚਾਰ ਕਰਾਂਗੇ ।

**ਸਰਦਾਰ ਬੀਰਦਵਿੰਦਰ ਸਿੰਘ** : ਸਪੀਕਰ ਸਾਹਿਬ, ਇਰੀਗੇਸ਼ਨ ਡਿਪਾਰਟਮੈਂਟ ਵੱਲੋਂ ਜਿਤਨੀਆਂ ਵੀ ਸਕੀਮਾਂ ਹੁਣ ਤਕ ਲਾਗੂ ਕੀਤੀਆਂ ਗਈਆਂ ਹਨ, ਮੈਂ ਮਹਿਸੂਸ ਕਰਦਾ ਹਾਂ ਕਿ ਉਨ੍ਹਾਂ ਵਿਚ ਪਟਿਆਲੇ ਜ਼ਿਲ੍ਹੇ ਨਾਲ ਧੱਕਾ ਹੋਇਆ ਹੈ । ਪਾਣੀ ਦੇ ਅਲਾਊਂਸ ਬਾਰੇ ਵਜ਼ੀਰ ਸਾਹਿਬ ਨੇ ਵੀ ਮੰਨਿਆ ਹੈ ਕਿ ਉਥੇ ਘੱਟ ਹੈ। ਉਨ੍ਹਾਂ ਨੇ ਕਿਹਾ ਹੈ ਕਿ ਵਾਟਰ ਲਾਗਿੰਗ ਦੇ ਡਰ ਤੋਂ ਬਚਣ ਲਈ ਇਹ ਘੱਟ ਰੱਖਿਆ ਗਿਆ ਹੈ।

ਦੂਜਾ, ਬ੍ਰਿਕਲਾਈਨਿੰਗ ਦੇ ਕੰਮ ਬਾਰੇ ਹੈ । ਸੱਭ ਤੋਂ ਜ਼ਿਆਦਾ ਰੁਪਿਆ ਬਾਦਲ ਸਾਹਿਬ ਨੇ ਇਸ ਕੰਮ ਵਾਸਤੇ ਫਰੀਦਕੋਟ ਦੇ ਜ਼ਿਲ੍ਹੇ ਵਿਚ ਖਰਚ ਕੀਤਾ ਹੈ ਔਰ ਇਸ ਜ਼ਿਲ੍ਹੇ ਨਾਲ ਵਿਤਕਰਾ ਹੁੰਦਾ ਰਿਹਾ ਹੈ । ਕੀ ਵਜ਼ੀਰ ਸਾਹਿਬ, ਇਸ ਜ਼ਿਲ੍ਹੇ ਨਾਲ ਹੋਏ ਵਿਤਕਰੇ ਨੂੰ ਦੂਰ ਕਰਨ ਵਾਸਤੇ ਕੋਈ ਉਪਰਾਲੇ ਕਰਨ ਦਾ ਭਰੋਸਾ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਪਟਿਆਲੇ ਜ਼ਿਲ੍ਹੇ ਨਾਲ ਧੱਕੇ ਦਾ ਸਵਾਲ ਹੈ, ਮੈਂ ਦਸਣਾ ਚਾਹੁੰਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਧੱਕਿਆਂ ਦੀ ਸਰਕਾਰ ਨਹੀਂ ਹੈ, ਇਹ ਕੰਮ ਕਰਨ ਵਾਲੀ ਸਰਕਾਰ ਹੈ। ਕੋਈ ਵਿਤਕਰਾ ਕਿਸੇ ਇਲਾਕੇ ਨਾਲ ਹੋਵੇ, ਇਹ ਕਦੇ ਬਰਦਾਸ਼ਤ ਨਹੀਂ ਕਰੇਗੀ । ਅਗਰ ਇਸ ਜ਼ਿਲ੍ਹੇ ਨਾਲ ਕੋਈ ਧੱਕਾ ਹੁੰਦਾ ਰਿਹਾ ਹੈ ਤਾਂ ਪੰਜਾਬ ਸਰਕਾਰ ਉਸ ਬਾਰੇ ਵਿਚਾਰ ਕਰਕੇ ਉਸ ਨੂੰ ਦੂਰ ਕਰੇਗੀ ਔਰ ਪਟਿਆਲੇ ਦਾ ਇਲਾਕਾ ਜਿਹੜਾ ਪਾਣੀ ਦੀ ਅਵੇਲੇਬਿਲਿਟੀ ਕਰਕੇ ਇਰੀਗੇਟ ਨਹੀਂ ਹੁੰਦਾ ਉਸ ਨੂੰ ਜ਼ਰੂਰ ਇਰੀਗੇਟ ਕਰੇਗੀ ।

---

## Superintending/Executive Engineers Working on the Anandpur Sahib Hydel Project

*943. **Shri Balmukand Sharma :** Will the Chief Minister be pleased to state :—

(a) the number of Superintending Engineers and Executive Engineers working at present on the Anandpur Sahib Hydel Project ;

(b) the details of Sub-Divisions with each Executive Engineer ?

**Doctor Kewal Krishan** (Finance Minister) : (a) Four (4) Superintending Engineers and Twenty (20) Executive Engineers (including one (1) Senior Design Engineer) are working at present on the Andandpur Sahib Hydel Project under the control of the Government of Punjab and the Punjab State Electricity Board.

(b) A statement containing the requisite information is laid on the Table of the House.

STATEMENT

Details of Sub-Divisions with each Division at Anandpur Sahib Hydel Project under the Administrative Control of —

A—Government of Punjab

| Serial No | Division | No. of Sub-Divisions | Additional No. of Sub-Divisional Officers |
|---|---|---|---|
| 1 | 2 | 3 | 4 |
| 1. | Hydel Construction Division No 1, Nangal Township .. | 5 | 1 |
| 2. | H ydel Construction Division No. 2, Ganguwal .. | 2 | 2 |
| 3. | Hydel Construction Division No. 3, Kotla .. | 3 | 3 |
| 4. | Hydel Construction Division No. 4, Nangal Township .. | 5 | .. |
| 5. | Hydel Power House Construction Divisicn Kotla .. | 4 | 2 |
| 6. | Hydel Field Mechanical Division, Nangal Township .. | 6 | 2 |
| 7. | Hydel Mechanical Division No. 2, Nangal .. | 4 | .. |
| 8. | Hydel Mechanical Division No 3, Kotla .. | 4 | .. |
| 9. | Hydel Quality Control Division No. 1, Nangal .. | 4 | .. |
| 10. | Hydel Quality Contro' Division No 2, Anandpur Sahib .. | 4 | .. |
| 11. | Hydel Colonies Constructicn Divisicn, Nangal Township .. | 4 | .. |
| 12. | Hydel Construction Planning Cell, Chandigarh .. | 2 | .. |
| | B—Punjab State Electricity Board .. | | |
| 13. | Resident Engineer, Anandpur Sahib .. | 4 | .. |
| 14. | Ganguwal Hydel Power House Division, Ganguwal .. | 3 | .. |
| 15. | Kotla Hydel Power House Divison, Kotla .. | 3 | .. |
| 16. | Hydel Project Mechanical Division, Kotla .. | 4 | .. |
| 17. | Turbine Construction Division Ganguwal .. | .. | .. |
| 18. | Generator Construction Divison, Ganguwal .. | .. | .. |
| 19. | Switch Gear Division, Ganguwal .. | .. | .. |
| 20, | Field Design Division, Mohali .. | .. | .. |

**ਸ਼੍ਰੀ ਬਾਲ ਮੁਕੰਦ ਸ਼ਰਮਾ** : ਸਪੀਕਰ ਸਾਹਿਬ, ਮੇਰੇ ਸਵਾਲ ਦਾ 'ਬੀ' ਪਾਰਟ ਇਹ ਸੀ ਕਿ "The details of Sub-Divisions with each Executive Engineer." ਇਸ ਵਿਚ ਮੈਂ ਇਹ ਪੁੱਛਣਾ ਚਾਹਵਾਂਗਾ ਕਿ ਇਕ ਇਕ ਐਗਜ਼ੈਕਟਿਵ ਇੰਜੀਨੀਅਰ ਕੋਲ ਕਿੰਨੇ ਸਬ-ਡਵੀਜ਼ਨਜ਼ ਹਨ ?

**ਮੰਤਰੀ**: ਇਹ ਐਡਮਨਿਸਟ੍ਰੇਟਿਵ ਮਾਮਲਾ ਹੈ । ਇਸ ਦਾ ਨਾਰਮ ਕੋਈ 5-7 ਦਾ ਜਾਂ ਕਿਤੇ ਕਿਤੇ 4-5 ਦਾ ਹੈ । ਇਸ ਦੇ ਮੁਤਾਬਿਕ ਹੀ ਵਰਕਲੋਡ ਵੇਖ ਕੇ ਸਬ-ਡਵੀਜ਼ਨ ਜੋੜੇ ਜਾਂਦੇ ਹਨ। ਜੇ ਕਿਤੇ ਵਰਕ ਲੋਡ ਜ਼ਿਆਦਾ ਹੋਵੇ ਤਾਂ ਉਥੇ 2-3 ਸਬ-ਡਵੀਜ਼ਨ ਵੀ ਹੋ ਸਕਦੇ ਹਨ । ਇਹ ਐਡਮਨਿਸਟ੍ਰੇਟਿਵ ਐਡ੍ਜਸਟਮੈਂਟ ਹੈ । ਉਸ ਦੇ ਆਧਾਰ ਤੇ ਹੀ ਜਵਾਬ ਦਿੱਤਾ ਗਿਆ ਹੈ।

**ਸ਼੍ਰੀ ਬਾਲ ਮੁਕੰਦ ਸ਼ਰਮਾ** : ਸਪੀਕਰ ਸਾਹਿਬ, ਇਹ ਜਿਹੜੀ ਡਿਟੇਲ ਦਿੱਤੀ ਗਈ ਹੈ ਇਹ ਗਲਤ ਹੈ । ਇਕ ਐਕਸ. ਈ. ਐਨ. ਕੋਲ 14 ਸਬ-ਡਵੀਜ਼ਨਜ਼ ਹਨ । ਉਸ ਦਾ ਨਾਂ ਇਥੇ ਛੁਪਾਇਆ ਗਿਆ ਹੈ । ਮੈਂ ਇਹ ਪੁੱਛਣਾ ਚਾਹਵਾਂਗਾ ਕਿ ਉਸ ਦਾ ਨਾਂ ਕਿਉਂ ਛੁਪਾਇਆ ਗਿਆ ਹੈ ?

**ਸ਼੍ਰੀ ਸਪੀਕਰ** : ਕੀ ਤੁਸੀਂ ਉਸ ਦਾ ਨਾਂ ਨਹੀਂ ਦਸ ਸਕਦੇ ਤਾਂਕਿ ਮਨਿਸਟਰ ਸਾਹਿਬ ਨੂੰ ਪਤਾ ਲਗ ਜਾਵੇ ?

**ਮੰਤਰੀ** : ਅਗਰ ਇਹ ਗਲ ਇਹ ਮੇਰੇ ਨੋਟਿਸ ਵਿਚ ਲਿਆਉਣਗੇ ਤਾਂ ਪੰਜਾਬ ਸਰਕਾਰ ਇਸ ਦੀ ਪੂਰੀ ਪੜਤਾਲ ਕਰੇਗੀ । ਲੇਕਿਨ ਮੈਂ ਸਮਝਦਾ ਹਾਂ ਕਿ 14 ਸਬ-ਡਵੀਜ਼ਨਜ਼ ਕਿਸੇ ਕੋਲ ਨਹੀਂ ਹੋਣਗੇ ।

**ਸ਼੍ਰੀ ਬਾਲ ਮੁਕੰਦ ਸ਼ਰਮਾ** : ਸਪੀਕਰ ਸਾਹਿਬ, ਇਹ ਜਿਹੜਾ ਐਗਜ਼ੈਕਟਿਵ ਇੰਜੀਨੀਅਰ ਦਾ ਨਾਂ ਛੁਪਾਇਆ ਜਾ ਰਿਹਾ ਹੈ, ਇਹ ਫਿਰੋਜ਼ਪੁਰ ਵਿਚ 6 ਸਾਲ ਤੱਕ ਕੰਮ ਕਰਦਾ ਰਿਹਾ ਹੈ ਔਰ ਫਿਰ ਵਿਜੀਲੈਂਸ ਨੇ ਇਸ ਤੇ ਰੇਡ ਕਰਕੇ ਪ੍ਰਾਇਮਾਫੇਸਾਈ ਕੇਸ ਬਣਾ ਕੇ ਡਾਇਰੈਕਟਰ ਵਿਜੀਲੈਂਸ ਨੂੰ ਭੇਜਿਆ ਗਿਆ ਸੀ ਲੇਕਿਨ ਬਾਅਦ ਵਿਚ ਉਸ ਕੇਸ ਨੂੰ ਦਬਾਇਆ ਗਿਆ । ਇਸ ਲਈ ਮੈਂ ਇਹ ਪੁੱਛਣਾ ਚਾਹਵਾਂਗਾ ਕਿ ਇਹੋ ਜਿਹਾ ਆਦਮੀ ਜਿਹੜੇ ਐਨੇ ਕੁਰੱਪਸ਼ਨ ਕਰਦੇ ਹਨ ਉਸ ਦਾ ਨਾਂ ਕਿਉਂ ਛੁਪਾਇਆ ਜਾਂਦਾ ਹੈ ? ਉਸ ਨੇ ਇਕ ਪੁਰਜ਼ਾ ਕਰੈਕ ਜਿਹੜਾ ਕਿ ਸਾਰੇ ਹਿੰਦੁਸਤਾਨ ਵਿਚ ਨਹੀਂ ਮਿਲਦਾ, ਉਸ ਦਾ ਬਿਲ ਲੁਧਿਆਣਾ ਦੇ ਆਪਣੇ ਕਿਸੇ ਰਿਸ਼ਤੇਦਾਰ ਦੀ ਦੁਕਾਨ ਤੋਂ ਬਣਵਾਇਆ । ਪਰ ਫਿਰ ਵੀ ਅੱਜ ਉਸ ਦਾ ਕੇਸ ਦਬਾਇਆ ਜਾ ਰਿਹਾ ਹੈ । ਮਨਿਸਟਰ ਸਾਹਿਬ ਇਸ ਦੀ ਇਨਕੁਆਇਰੀ ਕਰਵਾ ਲੈਣ ।

**ਮੰਤਰੀ** : ਸਪੀਕਰ ਸਾਹਿਬ, ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਕੁਰੱਪਸ਼ਨ ਦੇ ਬਿਲਕੁਲ ਖਿਲਾਫ ਹੈ । ਇਸ ਸਰਕਾਰ ਨੇ ਹੀ ਪਿਛੇ ਸੀਮਿੰਟ ਦਾ ਸਕੈਂਡਲ ਪਕੜਿਆ ਸੀ ਔਰ ਬੰਦੇ ਗ੍ਰਿਫਤਾਰ ਕੀਤੇ ਸਨ । ਇਸ ਲਈ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਹ ਲਿਖ ਕੇ ਸਾਰੀ ਗਲ ਮੇਰੇ ਨੋਟਿਸ ਵਿਚ ਲੈ ਆਉਣ, ਸਰਕਾਰ ਨਾ ਸਿਰਫ ਇਨਕੁਆਇਰੀ ਹੀ ਕਰਵਾਏਗੀ ਬਲਕਿ ਕੁਰੱਪਟ ਅਫਸਰਾਂ ਨੂੰ ਸਸਪੈਂਡ ਔਰ ਡਿਸਮਿਸ ਕਰਨ ਤਕ ਵੀ ਕੋਈ ਕਸਰ ਨਹੀਂ ਛਡੇਗੀ ।

**ਸ਼੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹਵਾਂਗਾ ਕਿ ਹਾਈਡਲ ਪਰਾਜੈਕਟ ਅਨੰਦਪੁਰ ਤੇ ਇਕ ਐਕਸ. ਈ. ਐਨ. ਐਸਾ ਲਗਾਇਆ ਗਿਆ ਹੈ, ਜਿਹੜਾ

ਕਿ ਸਿਵਲ ਦਾ ਹੈ ਔਰ ਉਸ ਨੂੰ ਮਕੈਨੀਕਲ ਤੇ ਲਾਇਆ ਹੋਇਆ ਹੈ । ਉਸ ਦੀ 6 ਮਹੀਨੇ ਵਿਚ 4 ਵਾਰ ਬਦਲੀ ਵੀ ਹੋਈ ਹੈ । ਉਸ ਦੇ ਖਿਲਾਫ ਕਈ ਚਾਰਜਿਜ਼ ਹਨ । ਕੀ ਸਰਕਾਰ ਉਸ ਦੇ ਖਿਲਾਫ ਇਨਕੁਆਇਰੀ ਕਰਵਾਏਗੀ ?

**ਮੰਤਰੀ :** ਇਸ ਸਵਾਲ ਦਾ ਇਸ ਨਾਲ ਕੋਈ ਸਬੰਧ ਤਾਂ ਨਹੀਂ ਹੈ । ਪਰ ਫਿਰ ਵੀ ਜੇ ਇਹ ਮਾਮਲਾ ਸਾਨੂੰ ਲਿਖ ਕੇ ਦੇਣਗੇ ਤਾਂ ਇਨਕੁਆਇਰੀ ਕਰਵਾ ਲਵਾਂਗੇ ।

**ਸਰਦਾਰ ਬਲਦੇਵ ਸਿੰਘ ਮਾਨ :** ਸਪੀਕਰ ਸਾਹਿਬ, ਵਿੱਤ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਸਰਕਾਰ ਕੁਰੱਪਸ਼ਨ ਦੇ ਬਹੁਤ ਖ਼ਿਲਾਫ਼ ਹੈ ਔਰ ਸੀਮਿੰਟ ਦੇ ਕੇਸ ਫੜੇ ਹਨ । ਮੈਂ ਇਹ ਪੁੱਛਦਾ ਹਾਂ ਕਿ ਉਨ੍ਹਾਂ ਨੂੰ ਤਾਂ ਸਰਕਾਰ ਛਡ ਰਹੀ ਹੈ ਅਤੇ ਕੇਸ ਵਾਪਸ ਲੈ ਰਹੀ ਹੈ। ਇਸੇ ਤਰ੍ਹਾਂ ਹੀ ਪਿਛੇ ਕਾਂਗਰਸ ਦੇ ਜਨਰਲ ਸਕੱਤਰ ਤੇ ਕੋਈ 9.68 ਹਜ਼ਾਰ ਰੁਪਏ ਦਾ ਕੇਸ ਬਣਿਆ ਸੀ ਔਰ ਰਿਕਵਰ ਵੀ ਹੋਏ ਪਰ ਅੱਜ ਇਹ ਸਰਕਾਰ ਉਸ ਨੂੰ ਵੀ ਵਿਦਡ੍ਰਾਅ ਕਰ ਰਹੀ ਹੈ ।

**ਸ੍ਰੀ ਸਪੀਕਰ :** ਤੁਸੀਂ ਕੁਐਸਚਨ ਕਰੋ ।

**ਸਰਦਾਰ ਬਲਦੇਵ ਸਿੰਘ ਮਾਨ :** ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ 14 ਸਬ-ਡਵੀਜ਼ਨਜ਼ ਹਨ, ਇਨ੍ਹਾਂ ਵਿਚ ਇਕ ਇਕ ਐਕਸ. ਈ. ਐਨ ਨੂੰ ਕਿੰਨੇ ਕਿੰਨੇ ਸਬ-ਡਵੀਜ਼ਨ ਅਲਾਟ ਕੀਤੇ ਹੋਏ ਹਨ ?

**ਸ੍ਰੀ ਸਪੀਕਰ :** ਇਸ ਦਾ ਜਵਾਬ ਤਾਂ ਦੇ ਦਿਤਾ ਗਿਆ ਹੈ।

**ਸਰਦਾਰ ਹਰਚੰਦ ਸਿੰਘ ਬਰਾੜ :** ** ** **

**ਸ੍ਰੀ ਸਪੀਕਰ :** ਇਹ ਐਕਸਪੰਜ ਕਰ ਦੱਤਾ ਜਾਵੇ।

**ਸਰਦਾਰ ਹਰਚੰਦ ਸਿੰਘ ਬਰਾੜ :** ** ** **

**ਸ੍ਰੀ ਸਪੀਕਰ :** ਇਹ ਜੋ ਕੁਝ ਕਿਹਾ ਜਾ ਰਿਹਾ ਹੈ ਇਹ ਐਕਸਪੰਜ ਕਰ ਦਿੱਤਾ ਜਾਵੇ । Please sit down. Next question.

---

**Priority in Giving Tubewell/Industrial Connections to the Members of the Defence Forces**

*949 **Sardar Major Singh Ubboke:** Will the Chief Minister be pleased to state :—

(a) whether the Punjab State Electricity Board gives any priority in giving tubewell or industrial connections to the Members of Defence forces ;

(b) whether such Priority is also given for the rehabilitation of ex-servicemen ?

**Doctor Kewal Krishan** (Finance Minister) : (a) and (b) A statement is laid on the Table of the House.

---

**Expunged as ordered by the Chair.

[Finance Minister]

STATEMENT APPENDED TO STARRED ASSEMBLY QUESTION NO. 949

**Part (a)**

Tubewell connections are released on priority basis to the members of the Defence forces who are winners of the gallantary awards of the following order :—

(i) Param Vir Chakra (Victoria Cross)

(ii) Mahavir Chakra .. (Distinguished Serivce Order)

(iii) Vir Chakra .. (Military Cross)

(iv) Ashok Chakra

(v) Kiriti Chakra

(vi) Shaurya Chakra

In case of posthumous award, the connection of priority basis is given to the next of the kin of the award winner :

The above priority is regulated as under :—

(i) There is no embargo on issue of demand notice in this case.

(ii) The priority is admissible upto the stage of issue of demand notice.

(iii) The applicant claiming priority under the above category is required to furnish a certificate from the Commanding Officer or an affidavit on stamp paper to the effect that he happen to be gallantary award winner duly attested by the Deputy Commissioner concerned.

(iv) The applicant is required to submit a copy of the fard of the land where the tubewell is to be installed authenticating his ownership of the land.

(v) The applicant is required to submit an undertaking that he will not transfer the connection by sale or otherwise for a minimum period of five years otherwise his tubewell connection shall be liable for disconnection.

(vi) The applicant is entitled for one tubewell connecton in his life.

(vii) Priority is allowed by the XEN concerned after satisfying himself about stipulations/provisions.

**Part (b)**

The Punjab State Electricity Board allows priority for release of tubewell connections for the rehabilitation of the ex-service men. The priority in this case is regulated as under :—

(i) There is no embargo on issue of demand notice.

(ii) The priority is admissible upto the stage of demand notice and to those only who own the land.

(iii) The priority is allowed on the production of a copy of the discharge certificate duly attested by the concerned SDO/XEN PSEB or the Tehsildar/Magistrate of its area.

(iv) the applicant is entitled to only one tubewell connection on priority basis once in his life.

(v) The applicant is required to submit an undertaking that he will not transfer his connection by sale or otherwise for a minimum period of five years otherwise his connection is liable to be disconnected.

(vi) The priority is allowed by the XEN concerned after satisfying himself about the above stipulations/provisions as applicable to the relevant case.

The disabled ex-servicemen and the dependants of those killed in action are allowed priority on the release of tubewell connections upto the state of issue of connection. The dependants of those killed in action will have to apply within seven years of death of the defence personnel alongwith a certficate from the District Soldiers Board or Deputy Commissioner concerned to the effect that the defence personnel whose dependants/Legal heirs are claiming priority was killed in action.

2. Industrial connections are released on priorty basis to defence services personnel disabled in action/depenants of those killed in action or in any conflict or missing in action grant of priority is regulated as under :—

(i) Thers is no embargo on the issue of demand notice for release of Industrial connections to these categories.

(ii) Priority is allowed up to the stage of release of connection.

(iii) The claimant will have to furnish undertaking on the application and Agreement Form that in case of misuse of priorty by sale, lease, transfer of connection or change of name etc. within a period of five years, the release of connection, his connection will be liable for disconnection.

**Mr. Speaker :** Question hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

---

### Unserviceable Equipment Sold by Punjab State Electricity Board

***942. Shri Balmukand Sharma :** Will the Chief Minister be pleased to state:—

(a) the total value of unserviceable equipment sold by the P.S.E.B. division-wise during the year, 1979-80 and 1980-81 ;

(b) the value of the new equipment installed in place of the equipment referred to in part (a) above ?

**ਸਰਦਾਰ ਦਰਬਾਰਾ ਸਿਘ :** (ੳ) ਇਕ ਵੇਰਵਾ ਪੱਤਰ ਜਿਸ ਵਿਚ ਮੰਗੀ ਗਈ ਸੂਚਨਾ ਦਰਜ ਹੈ, ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਨਵਾਂ ਸਾਜ਼ੋ-ਸਮਾਨ ਸਮਰੱਥਾ ਵਧਾਉਣ, ਵਿਸਤਾਰ ਕਰਨ ਅਤੇ ਬਦਲਣ ਲਈ ਵੀ ਲਗਾਇਆ ਜਾਂਦਾ ਹੈ। ਕੇਵਲ ਤਬਦੀਲੀ ਲਈ ਹੀ ਲਗਾਏ ਗਏ ਨਵੇਂ ਸਾਜ਼ੋ-ਸਾਮਾਨ ਸਬੰਧੀ ਕੋਈ ਅਲੱਗ ਰਿਕਾਰਡ ਇਸ ਵੇਲੇ ਉਪਲਬਧ ਨਹੀਂ।

[ਮੁੱਖ ਮੰਤਰੀ]

**Statement showing value of unserviceable equipment sold by the Punjab State Electricity Board during the years, 1979-80 & 1980-81**

| Serial No. | Name of the Division/Stores | | 1979-80 (in rupees) | 1980-81 (in rupees) |
|---|---|---|---|---|
| 1. | Central Stores, Jullundur | .. | 1,33,245·00 | 3,39,358·24 |
| 2. | Central Stores, Ludhiana | .. | 27,723·00 | 2,37,515·24 |
| 3. | Central Stores, Patiala | .. | 43,302·20 | 1,48,841·50 |
| 4. | T.R.W. Stores, Verka | .. | 4,22,626.00 | 7,98,242·11 |
| 5. | T.R.W. Stores, Patiala | .. | 1,21,825.00 | 2,24,875.00 |
| 6. | RE/UBDC, Pathankot | .. | 4,600·00 | 2,80,110·00 |
| 7. | Suburban Division, Patiala | .. | 2,71,786·00 | .. |
| 8. | Suburban Division, Pathankot | .. | .. | 1,85,100·00 |
| 9. | East Division, Amritsar | .. | .. | 33,000·00 |
| 10. | Anandpur Sahib Division | .. | .. | 57,10,000·00 |
| 11. | Central Stores, Bhatinda | .. | .. | 77,084·50 |
| 12. | G.N.D.T.P., Bhatinda | .. | .. | 18,000.00 |
| 13. | Sunam Division | .. | .. | 1,15,000·00 |
| 14. | Gurdaspur Division | .. | .. | 10,150·00 |
| 15. | Head Office, Patiala | .. | 19,696·00 | .. |
| 16. | Nabha Division | .. | 6,726.00 | .. |
| 17. | Ferozepur Division | .. | 18,426·64 | .. |
| 18. | M.E Division, Patiala | .. | 44,397·00 | .. |
| | Total | .. | 11,14,352·84 | 81,77,276·59 |

## Issuance of checking slips under the Truck Checking System

***931. Sardar Dilbagh Singh :** Will the Chief Minister be pleased to state whether the Government proposes to introduce system of issuing "checking slips" under the truck checking system in the State as has been introduced in the other States ; if so, the time by which that is likely to be done ?

**ਸਰਦਾਰ ਦਰਬਾਰਾ ਸਿੰਘ :** ਪੱਛਮੀ ਬੰਗਾਲ ਜਿਥੇ ਕਿ "ਚੈਕਿੰਗ ਸਲਿਪਸ" ਦੀ ਪ੍ਰਣਾਲੀ ਲਾਗੂ ਕੀਤੀ ਹੋਈ ਦੱਸੀ ਜਾਂਦੀ ਹੈ, ਦੀ ਸਰਕਾਰ ਨੂੰ ਬੇਨਤੀ ਕੀਤੀ ਗਈ ਹੈ ਕਿ ਸਕੀਮ ਦਾ ਵੇਰਵਾ ਘੱਲੇ। ਪੱਛਮੀ ਬੰਗਾਲ ਸਰਕਾਰ ਕੋਲੋਂ ਉਕਤ ਵੇਰਵਾ ਪ੍ਰਾਪਤ ਹੋਣ ਉਪਰੰਤ ਇਸ ਸਕੀਮ ਨੂੰ ਪੰਜਾਬ ਵਿਚ ਲਾਗੂ ਕਰਨ ਦੀ ਸੰਭਾਵਨਾ ਤੇ ਵਿਚਾਰ ਕੀਤਾ ਜਾਵੇਗਾ।

**Deposit of Taxes and Fee in the Office at one Place**

*932. **Sardar Dilbagh Singh :** Will the Chief Minister be pleased to state :—

(a) whether the Government is aware of the fact that the motor vehicles operators are facing a great hardship on account of depositing different taxes and fees in respect of vehicles in different offices at different places ;

(b) if the reply to part (a) above be in the affirmative whether the Government proposes to introduce a scheme for collecting all the taxes and fees in respect of the motor vehicles in one office at one place ; if so, the time by which that is likely to be done ?

**ਸਰਦਾਰ ਦਰਬਾਰਾ ਸਿੰਘ** (ੳ) ਸਮੇਂ ਸਮੇਂ ਮੋਟਰ ਵਹੀਕਲ ਉਪਰੇਟਰਜ਼ ਗੱਡੀਆਂ ਸਬੰਧੀ ਟੈਕਸ ਅਤੇ ਫੀਸ ਵੱਖ ਵੱਖ ਦਫਤਰਾਂ ਦੀ ਬਜਾਏ ਇਕ ਹੀ ਦਫਤਰ ਵਿਚ ਜਮ੍ਹਾਂ ਕਰਾਉਣ ਦੀ ਸਰਕਾਰ ਨੂੰ ਮੰਗ ਕਰਦੇ ਰਹੇ ਹਨ ।

(ਅ) ਪ੍ਰਸ਼ਾਸਕੀ ਔਕੜਾਂ ਨੂੰ ਮੁੱਖ ਰਖਦਿਆਂ ਹੋਇਆਂ ਇਸ ਸੁਝਾਉ ਨੂੰ ਮੰਨਿਆ ਜਾਣਾ ਸੰਭਵ ਨਹੀਂ ਹੈ ।

---

**Completion of missing Link between the Roads connecting villages**

*916. (1) **Seth Bhagwan Dass**
(2) **Sardar Gurnaib Singh Brar**
(3) **Sardar Harcharan Singh Hero** : Will the Chief Minister be pleased to state whether the Government have decided to complete the missing links between the roads connecting villages; if so, the details thereof ?

**ਸਰਦਾਰ ਦਰਬਾਰਾ ਸਿੰਘ :** ਨਹੀਂ, ਜੀ ।

---

**Repair of Link Roads**

*917. (1) **Seth Bhagwan Dass,**
(2) **Sardar Gurnaib Singh Brar,**
(3) **Sardar Harcharan Singh Hero,** : Will the Chief Minister be pleased to state :—

(a) the amount allocated for the repair of link roads during the year, 1980-81 and 1981-82.

(b) the amount out of that referred to in part (a) above, spent in 1980-81 and 1981-82 (to-date) ?

**Sardar Darbara Singh :** (a) No separate funds are allocated for the repair of link roads. The funds are allocated for repair of all State Roads

[Chief Minister]

including link roads; funds allotted for repair of State Roads including link roads for 1980-81 and 1981-82 are given as under :—

| | |
|---|---|
| 1980-81 | .. Rs 11.70 crores. |
| 1981-82 | .. Rs 12.00 crores. |

(b) The amount spent on repair of link roads out of the budget provision is as under :—

| | |
|---|---|
| 1980-81 | .. App. Rs 7.18 crores. |
| 1981-82 | .. App. Rs 2.85 crores. (Up to July, 1981) |

**Bus accidents in the State**

*909. **Comrade Baldev Singh Loomba** : Will the Chief Minister be pleased to state :—

(a) the number of accidents of Punjab Roadways, Pepsu Road Transport Corporation and Private Buses during the year 1978-79, 1979-80 and 1980-81 ;

(b) loss of property and persons killed in above referred accidents and the main cause of the accidents ?

**ਸਰਦਾਰ ਦਰਬਾਰਾ ਸਿੰਘ** : (ੳ) ਪੰਜਾਬ ਰਾਜ ਵਿਚ ਪੰਜਾਬ ਰੋਡਵੇਜ਼ ਦੀਆਂ ਬੱਸਾਂ ਨਾਲ ਹੋਏ ਹਾਦਸਿਆਂ ਦੀ ਗਿਣਤੀ ਸਾਲ 1978-79, 1979-80 ਅਤੇ 1980-81 ਵਿਚ ਕਰਮਵਾਰ 113, 118, ਅਤੇ 106 ਹੈ। ਪੰਜਾਬ ਰਾਜ ਵਿਚ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਨਾਲ ਹੋਏ ਹਾਦਸਿਆਂ ਦੀ ਗਿਣਤੀ ਸਾਲ 1978-79, 1979-80 ਅਤੇ 1980-81 ਵਿਚ ਕਰਮਵਾਰ 52, 42 ਅਤੇ 29 ਹੈ। ਪੰਜਾਬ ਰਾਜ ਵਿਚ ਪ੍ਰਾਈਵੇਟ ਬੱਸਾਂ ਨਾਲ ਹੋਏ ਹਾਦਸਿਆਂ ਦੀ ਗਿਣਤੀ ਸਾਲ 1978-79, 1979-80 ਅਤੇ 1980-81 ਵਿਚ ਕਰਮਵਾਰ 58, 54 ਅਤੇ 57 ਹੈ।

(ਅ) ਦੁਰਘਟਨਾਵਾਂ ਵਿਚ ਮਾਲੀ ਨੁਕਸਾਨ ਬਾਰੇ ਅੰਕੜੇ ਇਕੱਠੇ ਕਰਨ ਵਿਚ ਹੋਣ ਵਾਲੀ ਮਿਹਨਤ ਇਸ ਜਵਾਬ ਤੋਂ ਹੋਣ ਵਾਲੇ ਲਾਭ ਨਾਲ ਮੇਲ ਨਹੀਂ ਖਾਵੇਗੀ। ਪੰਜਾਬ ਰਾਜ ਵਿਚ ਉਪਰੋਕਤ ਹਾਦਸਿਆਂ ਵਿਚ ਸਾਲ 1978-79, 1979-80 ਅਤੇ 1980-81 ਵਿਚ ਮਰਨ ਵਾਲੇ ਬੰਦਿਆਂ ਦੀ ਗਿਣਤੀ ਕਰਮਵਾਰ 128, 267 ਅਤੇ 134 ਹੈ। ਉਪਰੋਕਤ ਹਾਦਸਿਆਂ ਦਾ ਮੁੱਖ ਕਾਰਨ ਡਰਾਈਵਰਾਂ ਦੀ ਤੇਜ਼ ਰਫਤਾਰੀ ਅਤੇ ਲਾਪਰਵਾਹੀ ਨਾਲ ਬੱਸਾਂ ਚਲਾਉਣਾ ਹੈ।

**Steel stolen from a Store of Anandpur Sahib Hydel Project**

*948. **Sardar Major Singh Ubboke** : Will the Chief Minister be pleased to state:—

(a) whether it is a fact that about 13 tones of steel was stolen from a store of Anandpur Sahib Hydel Project in July, 1981 ;

(b) whether any report was lodged with the police in this regard ;

(c) whether any action has been taken against the guilty Officer/ Officials ?

**ਸਰਦਾਰ ਦਰਬਾਰਾ ਸਿੰਘ**: (ੳ) ਹਾਂ, ਜੀ ।

(ਅ) ਹਾਂ, ਜੀ ।

(ੲ) ਕੇਸ ਹਾਲੇ ਜ਼ੇਰੇ ਤਫਤੀਸ਼ ਹੈ ।

## Issue of Permits under the National Permit Scheme

***940. Comrade Sarwan Singh Dharamkot :** Will the Chief Minister be pleased to state whether any applications were invited by the Government from the Truck operators for the issue of permits under the National Permit Scheme during the year 1980 ; if so, the decision so far taken thereon ; if no decision has been taken, the reasons therefor and the time by which it is likely to be taken ?

**ਸਰਦਾਰ ਦਰਬਾਰਾ ਸਿੰਘ** : ਹਾਂ; ਜੀ ।

ਸਾਰੇ ਉਪਲਬੰਧ ਕੋਟੇ ਵਿਚੋਂ 405 ਨੈਸ਼ਨਲ ਪਰਮਿਟ ਜੂਨ-ਜੁਲਾਈ, 1981 ਵਿਚ ਅਲਾਟ ਕੀਤੇ ਗਏ ਹਨ ।

## Missing Link Roads

***944. Pandit Sarwan Ram :** Will the Chief Minister be pleased to state whether the Government is considering the construction of Missing Link roads namely (i) Garhshankar to Mahandawali and (ii) Balachaur-Garhshankar to Chakhula; if so, the time by which that is likely to be done ?

ਸਰਦਾਰ ਦਰਬਾਰਾ ਸਿੰਘ: ਜੀ; ਨਹੀਂ:

## Repair of Link Road

***945. Pandit Sarwan Ram:** Will the Chief Minister be pleased to state whether the Government is considering any proposal for the repair of link road namely the Garhshankar-Nangal Road from Dellowal to Hebowal; if so, the time which that is likely to be done ?

**Sardar Darbara Singh** : Yes, Sir. Necessary patch-work repairs to the link-road shall be done after Monsoons.

## Construction of Boat Bridge on Jagraon-Nakodar Road on the Sutlej River

***954. Sardar Jagroop Singh Gill :** Will the Chief Minister be pleased to state whether there is any proposal under the consideration of the Government to construct a boat bridge on Jagraon-Nakodar road on the Sutlej River; if so, the time by which it is likely to be taken in hand ?

ਸਰਦਾਰ ਦਰਬਾਰਾ ਸਿੰਘ: ਜੀ, ਹਾਂ।

ਕਿਸ਼ਤੀਆਂ ਦੇ ਪੁਲ ਦੀ ਅਕਤੂਬਰ 1981 ਵਿਚ ਚਾਲੂ ਹੋਣ ਦੀ ਆਸ ਹੈ।

**Amount sanctioned for repair of P.W.D. Roads in the State**

***960. Sardar Jagat Singh** : Will the Chief Minister be pleased to state :—

(a) the total amount sanctioned for the repair of P.W.D. Roads during the financial year 1978-79, 1979-80, 1980-81 and 1981-82 (to date) separately in the State, and;

(b) the total amount out of that referred to in part (a) above spent for the purpose in the Kharar Assembly Constituency, year-wise ?

**ਸਰਦਾਰ ਦਰਬਾਰਾ ਸਿੰਘ**: (ੳ) ਵਿੱਤੀ ਸਾਲ 1978-79 ਤੋਂ ਸਾਲ 1981-82 ਦੌਰਾਨ ਲੋਕ ਨਿਰਮਾਣ ਵਿਭਾਗ ਦੀਆਂ ਸੜਕਾਂ ਦੀ ਮੁਰੰਮਤ ਲਈ ਮਨਜ਼ੂਰ ਕੀਤੀ ਰਕਮ ਦਾ ਵੇਰਵਾ ਇਸ ਪ੍ਰਕਾਰ ਹੈ:—

| | |
|---|---|
| 1978-79 | .. 7.00 ਕਰੋੜ ਰੁਪਏ |
| 1979-80 | .. 9.00 ਕਰੋੜ ਰੁਪਏ |
| 1980-81 | .. 11.70 ਕਰੋੜ ਰੁਪਏ |
| 1981-82 | .. 12.00 ਕਰੋੜ ਰੁਪਏ |

(ਅ) ਖਰੜ ਵਿਧਾਨ ਸਭਾ ਹਲਕੇ ਦੀਆਂ ਸੜਕਾਂ ਦੀ ਮੁਰੰਮਤ ਤੇ ਸਾਲਵਾਰ ਜਿੰਨੀ ਧਨ ਰਾਸ਼ੀ ਖਰਚ ਹੋਈ ਹੈ, ਉਸ ਦਾ ਵੇਰਵਾ ਦੇਣਾ ਸੰਭਵ ਨਹੀਂ ਕਿਉਂਕਿ ਅਕਾਊਂਟ ਵਿਧਾਨ ਸਭਾ ਹਲਕੇਵਾਰ ਨਹੀਂ ਰੱਖਆ ਜਾਂਦਾ।

## UNSTARRED QUESTIONS AND ANSWERS

**Offices Housed in Private/Government Buildings in Mandi Ahmadgarh, District Ludhiana**

**138. Sardar Atma Singh** : Will the Minister for Revenue be pleased to state :—

(a) the details of offices of different Government Departments at Mandi Ahmadgarh, district Ludhiana togetherwith the details of those which are housed in private buildings and of those which are housed in Government buildings ;

(b) the details of monthly rent being paid by each office housed in a private building ;

(c) whether there is any scheme under the consideration of the Government to construct its own buildings for its offices at Mandi Ahmedgarh ?

**ਸਰਦਾਰ ਬੇਅੰਤ ਸਿੰਘ**: (ੳ) ਮੰਡੀ ਅਹਿਮਦਗੜ੍ਹ, ਜ਼ਿਲ੍ਹਾ ਸੰਗਰੂਰ ਵਿੱਚ ਸਥਿਤ ਹੈ ਨਾ ਕਿ ਜ਼ਿਲ੍ਹਾ ਲੁਧਿਆਣਾ ਵਿਚ ਹੈ। ਮੰਡੀ ਅਹਿਮਦਗੜ੍ਹ ਵਿਖੇ ਖੁਰਾਕ ਅਤੇ ਸਪਲਾਈ ਅਫਸਰ; ਬਲਾਕ ਪ੍ਰਾਇਮਰੀ ਸਿਖਿਆ ਅਫਸਰ; ਸਬ-ਤਹਿਸੀਲ ਅਤੇ ਉਪ-ਖਜ਼ਾਨਾ ਦੇ ਸਰਕਾਰੀ ਦਫਤਰ ਸਥਿਤ ਹਨ। ਇਨ੍ਹਾਂ ਵਿਚੋਂ ਕੇਵਲ ਖੁਰਾਕ ਅਤੇ ਸਪਲਾਈ ਅਫਸਰ ਦਾ ਦਫਤਰ ਸਰਕਾਰੀ ਇਮਾਰਤ ਵਿਚ ਹੈ ਅਤੇ ਬਾਕੀ ਦੇ ਤਿੰਨ ਦਫਤਰ ਪ੍ਰਾਈਵੇਟ ਇਮਾਰਤਾਂ ਵਿੱਚ ਸਥਿਤ ਹਨ।

(ਅ) ਪ੍ਰਾਈਵੇਟ ਇਮਾਰਤ ਵਿਚ ਸਥਿਤ ਹਰ ਇਕ ਦਫਤਰ ਦੁਆਰਾ ਦਿੱਤੇ ਜਾਂਦੇ ਮਾਸਕ ਕਿਰਾਏ ਦਾ ਵੇਰਵਾ ਇਸ ਪ੍ਰਕਾਰ ਹੈ :—

| | | |
|---|---|---|
| (1) | ਬਲਾਕ ਪ੍ਰਾਇਮਰੀ ਸਿਖਿਆ ਦਫਤਰ .. | 239 ਰੁਪਏ ਪ੍ਰਤੀ ਮਾਹ |
| (2) | ਸਬ-ਤਹਿਸੀਲ ਦਫਤਰ | ਲੋਕ ਨਿਰਮਾਣ ਵਿਭਾਗ ਅਧਿਕਾਰੀਆਂ ਨੇ ਅਜੇ ਕਿਰਾਏ ਦੀ ਅਸੈਸਮੈਂਟ ਨਹੀਂ ਕੀਤੀ। |
| (3) | ਉਪ-ਖਜ਼ਾਨਾ ਦਫਤਰ | |

(ੲ) ਨਹੀਂ, ਜੀ।

## Absence of Duty of Mukh Sevikas of various Blocks

**141. Sardar Atma Singh**: Will the Minister for Development be pleased to state :—

(a) whether it is a fact that some Mukh Sevikas of various Blocks remained absent from duty without getting leave during 1979; if so, their names;

(b) if the reply to part (a) above be in the affirmative, the action taken or proposed to be taken against the officials referred to in part (a) above ?

**ਸਰਦਾਰ ਸੰਤੋਖ ਸਿੰਘ ਰੰਧਾਵਾ**: (ੳ) ਹਾਂ, ਜੀ। ਜਿਨ੍ਹਾਂ ਮੁੱਖ ਸੇਵਿਕਾਵਾਂ ਨੂੰ ਸਾਲ 1979 ਵਿਚ ਡਿਊਟੀ ਤੋਂ ਗੈਰਹਾਜ਼ਰ ਪਾਇਆ ਗਿਆ ਸੀ, ਉਨ੍ਹਾਂ ਦੇ ਨਾਂ ਨਿਮਨ ਲਿਖਤ ਅਨੁਸਾਰ ਹਨ:—

(1) ਸ਼੍ਰੀਮਤੀ ਨਿਰਮਲ ਬਾਵਾ
(2) ਸ਼੍ਰੀਮਤੀ ਜਾਗੀਰ ਕੌਰ
(3) ਸ਼੍ਰੀਮਤੀ ਅੰਮ੍ਰਿਤ ਕੌਰ
(4) ਸ਼੍ਰੀਮਤੀ ਗੁਰਬਚਨ ਕੌਰ
(5) ਸ਼੍ਰੀਮਤੀ ਸੰਤੋਸ਼ ਕੋਛੜ
(6) ਸ਼੍ਰੀਮਤੀ ਨਿਰੰਕਾਰ ਕੌਰ

(ਅ) ਇਨ੍ਹਾਂ 6 ਸਬੰਧਤ ਕਰਮਚਾਰੀਆਂ ਨੂੰ ਆਪਣਾ ਪੱਖ ਸਪੱਸ਼ਟ ਕਰਨ ਲਈ ਕਿਹਾ ਗਿਆ ਅਤੇ ਸ਼੍ਰੀਮਤੀ ਨਿਰਮਲ ਬਾਵਾ, ਸ਼੍ਰੀਮਤੀ ਅੰਮ੍ਰਿਤ ਕੌਰ ਅਤੇ ਸ਼੍ਰੀਮਤੀ ਗੁਰਬਚਨ ਕੌਰ ਨੂੰ ਚਾਰਜਸ਼ੀਟ ਵੀ ਕੀਤਾ ਗਿਆ। ਸ਼੍ਰੀਮਤੀ ਨਿਰਮਲ ਬਾਵਾ, ਸ਼੍ਰੀਮਤੀ ਜਾਗੀਰ ਕੌਰ, ਸ਼੍ਰੀਮਤੀ ਅੰਮ੍ਰਿਤ ਕੌਰ, ਸ਼੍ਰੀਮਤੀ ਗੁਰਬਚਨ ਕੌਰ ਅਤੇ ਸ਼੍ਰੀਮਤੀ ਸੰਤੋਸ਼ ਕੋਛੜ ਵਲੋਂ ਦਿੱਤੇ ਉੱਤਰਾਂ ਨੂੰ ਵਿਚਾਰਿਆ ਗਿਆ ਅਤੇ

[ਵਿਕਾਸ ਮੰਤਰੀ]

ਤਸੱਲੀਬਖਸ਼ ਪਾਇਆ ਗਿਆ। ਸ੍ਰੀਮਤੀ ਨਿਰੰਕਾਰ ਕੌਰ, ਮੁੱਖ ਸੇਵਿਕਾ ਦਾ ਉਤਰ ਨਾ ਤਸੱਲੀਬਖਸ਼ ਪਾਇਆ ਗਿਆ। ਉਸਦੀ ਗੈਰ ਹਾਜ਼ਰੀ ਦਾ ਸਮਾਂ ਮਿਤੀ 3 ਅਕਤੂਬਰ, 1979 ਤੋਂ ਮਿਤੀ 9 ਅਕਤੂਬਰ, 1979 ਨੂੰ ਬਿਨਾਂ ਤਨਖਾਹ ਛੁੱਟੀ ਗਿਣਿਆ ਗਿਆ। ਉਸਨੂੰ ਸਖਤ ਤਾੜਨਾ ਵੀ ਕੀਤੀ ਗਈ, ਜਿਸਦੀ ਇਕ ਕਾਪੀ ਉਸਦੀ ਆਚਰਨ ਪੱਤਰੀ ਤੇ ਰੱਖੀ ਗਈ।

---

**Consolidation operations in certain Villages in the Sultanpur Block**

**142. Sardar Atma Singh :** Will the Minister for Revenue be pleased to state whether the consolidation operations of the land holdings have been completed in villages Baoopur Jadid, Bacopur Kadim, Bhaini Kadar Bahadur, Rampur Gaura, Jhugian Banduwala, Kishanpur Gharka and Mand Gujarpur etc. of Block Sultanpur; if not, the action taken by the Government in this respect so far ?

**ਸਰਦਾਰ ਬੇਅੰਤ ਸਿੰਘ :** ਸੁਲਤਾਨਪੁਰ ਬਲਾਕ ਦੇ ਕੁੱਲ 215 ਪਿੰਡਾਂ ਵਿਚੋਂ 154 ਪਿੰਡਾਂ ਸਮੇਤ ਬਾਉਪੁਰ ਕਾਦਿਮ ਭੈਣੀ ਕਾਦਰ, ਭੈਣੀ ਭਾਦਰ, ਰਾਮਪੁਰ ਗੌੜਾ, ਝੁੱਗੀਆਂ ਬੰਧੂ, ਕਿਸ਼ਨ ਪੁਰ ਗੱੜਕਾ ਅਤੇ ਮੰਡ ਗੁਜਰ ਪੁਰ ਦੀ ਚੱਕਬੰਦੀ ਹੋ ਚੁੱਕੀ ਹੈ, 8 ਪਿੰਡਾਂ ਭਾਵ ਬਾਉਪੁਰ ਜਦੀਦ, ਮੰਡੀ ਗੋਬਿੰਦਵਾਲ, ਝੁਗੀਆਂ ਅਰਾਈ, ਝੁੱਗੀਆਂ ਡੋਗਰਾਂ, ਮਿਆਨੀ ਮਾਲਕਾਨ, ਫਤਿਹ ਅਲੀ ਖਾਨ ਵਾਲਾ, ਮਈਵਾਲ ਅਤੇ ਚੌਧਰੀ ਵਾਲਾ ਵਿਚ ਕੰਮ ਚਕਬੰਦੀ ਚਾਲੂ ਹੈ। ਬਾਕੀ ਦੇ 53 ਪਿੰਡ ਅਜੇ ਚੱਕਬੰਦੀ ਕਰਨ ਲਈ ਨਹੀਂ ਲਏ ਗਏ ਹਨ ਜਿਨ੍ਹਾਂ ਵਿਚ ਚੱਕਬੰਦੀ ਸਮੇਂ ਅਨੁਸਾਰ ਕਰ ਦਿੱਤੀ ਜਾਵੇਗੀ।

---

**Tours undertaken by Chief Secretary and Administrative Secretaries**

**143. Sardar Atma Singh :** Will the Chief Minister be pleased to state the number of days in each month during the period from 1-6-80 to 31-5-81 on which the Chief Secretary and Secretaries to Government of Punjab remained on tour to Delhi ; the total expenditure incurred on the petrol used by them in the Government Staff cars during the said tours and the amount claimed as T.A. by each of them for those tours alongwith the details of the journeys, if any, performed by each by air during the said period ?

**ਸਰਦਾਰ ਦਰਬਾਰਾ ਸਿੰਘ :** ਲੋੜੀਂਦੀ ਸੂਚਨਾ ਨਾਲ ਨੱਥੀ ਸੂਚੀ* ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਅਫਸਰਾਂ ਨੇ ਜਿਹੜਾ ਸਫਰ ਭੱਤਾ ਪ੍ਰਾਪਤ ਕੀਤਾ ਉਸ ਵਿਚ ਉਸ ਹਵਾਈ ਜਹਾਜ਼/ਰੇਲ ਟਿਕਟ ਦਾ ਖਰਚਾ ਭੀ ਸ਼ਾਮਲ ਹੈ, ਜਿਹੜੇ ਕਿ ਉਸ ਨੇ ਕੀਤੇ, ਸਰਕਾਰੀ ਸਫਰ ਸਬੰਧੀ ਖਰੀਦੇ ਸਨ।

---

**Procurement of wheat in the State**

150. 1. **Comrade Saghar Singh**
2. **Comrade Amar Singh**
: Will the Chief Minister be please to state :—

(a) the total quantity of wheat procured by Government agencies in the State Since April, 1981 districtwise;

---

*Placed in the Library.

(b) the quantity of wheat procured in the State during the corresponding period of 1980 districtwise;

(c) the reasons for the shortfall, if any, in the procurement in 1981 districtwise ?

**ਸਰਦਾਰ ਦਰਬਾਰਾ ਸਿੰਘ :**

| ਜ਼ਿਲ੍ਹਾ | | ੳ | ਅ | ੲ |
|---|---|---|---|---|
| | | 1-4-81 ਤੋਂ 29-7-81 | 1-4-80 ਤੋਂ 29-7-80 | ਸਾਲ 1981-82 ਵਿਚ ਖਰੀਦ ਵਿਚ ਘਾਟਾ/ਵਾਧਾ |
| 1 | | 2 | 3 | 0 |
| | | ਰੁਪਏ | ਰੁਪਏ | ਰੁਪਏ |
| ਅੰਮ੍ਰਿਤਸਰ | ... | 4,42,850 | 4,60,949 | — 3.9% |
| ਬਠਿੰਡਾ | ... | 2,74,024 | 2,30,995 | + 18.6% |
| ਫਰੀਦਕੋਟ | ... | 5,55,414 | 5,27,341 | + 5.3% |
| ਫਿਰੋਜ਼ਪੁਰ | ... | 5,59,281 | 4,97,780 | + 12.3% |
| ਗੁਰਦਾਸਪੁਰ | ... | 1,54,185 | 2,23,982 | — 31.1% |
| ਹੁਸ਼ਿਆਰਪੁਰ | ... | 79,356 | 1,26,730 | — 37.3% |
| ਜਲੰਧਰ | ... | 2,53,695 | 3,40,937 | — 25.5% |
| ਕਪੂਰਥਲਾ | ... | 1,31,321 | 1,57,781 | — 16.7% |
| ਲੁਧਿਆਣਾ | ... | 4,00,540 | 5,68,777 | — 29.5% |
| ਪਟਿਆਲਾ | ... | 3,03,670 | 4,84,163 | — 37.2% |
| ਰੋਪੜ | ... | 30,601 | 52,374 | — 41.5% |
| ਸੰਗਰੂਰ | ... | 5,25,575 | 5,78,691 | 9.1% |
| ਕੁੱਲ ਜੋੜ | ... | 37,10,512 | 42,50,500 | — 12.7% |

[ਮੁੱਖ ਮੰਤਰੀ]

ਜਿਨ੍ਹਾਂ ਜ਼ਿਲ੍ਹਿਆਂ ਵਿਚ ਖਰੀਦ ਇਸ ਵਾਰ ਘੱਟ ਹੋਈ ਹੈ, ਉਸ ਦੇ ਕਾਰਣ ਮੰਡੀਆਂ ਵਿੱਚ ਕਣਕ ਦੀ ਆਮਦ ਘਟ ਹੋਣ ਕਰਕੇ ਹੈ । ਕਿਉਂ ਕਿ ਇਸ ਸਾਲ ਮਾਰਚ ਦੇ ਮਹੀਨੇ ਵਿੱਚ ਜਦੋਂ ਕਣਕ ਦੀ ਫਸਲ ਪੱਕਣ ਤੇ ਆਈ ਹੋਈ ਸੀ ਤਾਂ ਉਸ ਵੇਲੇ ਰਾਜ ਵਿੱਚ ਭਾਰੀ ਵਰਖਾ ਅਤੇ ਗੜ੍ਹੇ ਪੈਣ ਅਤੇ ਤੇਜ਼ ਹਵਾ ਚਲਣ ਕਾਰਣ ਕਣਕ ਦੇ ਪੌਦਿਆਂ ਦੀਆਂ ਜੜ੍ਹਾਂ ਖੋਖਲੀਆਂ ਹੋ ਗਈਆਂ ਜਿਸ ਦੇ ਫਲਸਰੂਪ ਕਣਕ ਦੇ ਦਾਣੇ ਪੂਰੀ ਤਰ੍ਹਾਂ ਪੱਕੇ ਨਹੀਂ ਅਤੇ ਇਮਮਿਚਿਓਰ ਰਹਿ ਗਏ ਜਿਸ ਦੇ ਕਾਰਣ ਕਣਕ ਦੀ ਪੈਦਾਵਾਰ ਘੱਟ ਹੋਈ ਹੈ । ਕਣਕ ਦੀ ਪੈਦਾਵਾਰ ਘਟ ਹੋਣ ਕਾਰਣ ਮੰਡੀਆਂ ਵਿਚ ਪਿਛਲੇ ਸਾਲ ਨਾਲੋਂ ਘੱਟ ਆਮਦ ਹੋਈ ਹੈ ਅਤੇ ਖਰੀਦ ਵੀ ਘੱਟ ਹੋਈ ਹੈ। ਖੇਤੀਬਾੜੀ ਵਿਭਾਗ ਅਨੁਸਾਰ ਇਸ ਸਾਲ ਕਣਕ ਦੀ ਪੈਦਾਵਾਰ 77 ਲੱਖ ਟਨ ਹੋਈ ਹੈ ਜੋ ਕਿ ਪਿਛਲੇ ਸਾਲ ਨਾਲੋਂ 2 ਲੱਖ ਟਨ ਘਟ ਹੈ।

---

**Revised Rates of Minimum Wages for Agricultural Workers**

**151. 1. Comrade Saghar Singh**
**2. Comrade Amar Singh** } : Will the Minister for Welfare be pleased to state the latest rates of minimum wages of agricultural workers linked to the cost of living index in the State ?

**ਚੌਧਰੀ ਜਗਤ ਰਾਮ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਖੇਤ ਮਜ਼ਦੂਰਾਂ ਦੀਆਂ ਮਿਤੀ 1 ਜੁਲਾਈ, 1981 ਤੋਂ ਘਟੋ ਘੱਟ ਉਜਰਤਾਂ**

ਘਟੋ ਘੱਟ ਉਜਰਤਾਂ ਜੋ ਕਿ ਮਿਤੀ 1 ਜੁਲਾਈ, 1981 ਤੋਂ ਖੇਤ ਮਜ਼ਦੂਰਾਂ ਨੂੰ ਮਿਲ ਰਹੀਆਂ ਹਨ, ਨਿਮਨ ਅਨੁਸਾਰ ਹਨ:—

**(1) ਸਾਲਾਨਾ ਉਜਰਤਾਂ**

| | ਰੁਪਏ | |
|---|---|---|
| (ੳ) ਅਟੈਚਡ ਲੇਬਰ ਕੰਡੀ ਏਰੀਆ | 1,85 | ਰੋਟੀ ਸਹਿਤ ਜਾਂ ਇਸ ਦੇ ਬਰਾਬਰ ਅਨਾਜ। |
| (ਅ) ਦੂਜੇ ਹਲਕੇ | 2,154 | ਉਹੀ |

**(2) ਰੋਜ਼ਾਨਾ ਰੇਟ**

ਹੱਲ ਚਲਾਉਣ ਵਾਲਾ, ਕਿਨਾਰੇ ਬਨਾਉਣ ਵਾਲਾ,
ਬੀਜ ਬੀਜਣ ਵਾਲਾ ਅਤੇ ਖਾਦ ਪਾਉਣ ਵਾਲਾ,

| | |
|---|---|
| (ੳ) ਕੰਡੀ ਏਰੀਆ | 11.38 ਰੋਟੀ ਤੋਂ ਬਿਨਾਂ<br>9.38 ਰੋਟੀ ਸਹਿਤ |
| (ਅ) ਦੂਜੇ ਹਲਕੇ | 12.38 ਰੋਟੀ ਤੋਂ ਬਿਨਾਂ<br>10.38 ਰੋਟੀ ਸਹਿਤ |

| | |
|---|---|
| **(3) ਜੀਰੀ ਦੀ ਰੋਪਾਈ** | |
| (ੳ) ਜਪਾਨੀ ਢੰਗ ਨਾਲ ਕੰਮ ਕਰਨ ਵਾਲਾ | 10.38 ਇਕ ਕਨਾਲ ਰੋਟੀ ਸਹਿਤ |
| (ਅ) ਰਵਾਇਤੀ ਢੰਗ ਨਾਲ ਕੰਮ ਕਰਨ ਵਾਲਾ | 7.88 ਇਕ ਕਨਾਲ ਰੋਟੀ ਸਹਿਤ |
| **(4) ਗੋਡਾਈ ਕਰਨੀ** | 11·38 ਰੋਟੀ ਤੋਂ ਬਿਨਾ |
| (ੳ) ਕੰਡੀ ਏਰੀਆ | 9.38 ਰੋਟੀ ਸਹਿਤ |
| (ਅ) ਦੂਜੇ ਹਲਕੇ | 12.38 ਰੋਟੀ ਤੋਂ ਬਿਨਾਂ<br>10.38 ਰੋਟੀ ਸਹਿਤ |
| **(5) ਸਿੰਚਾਈ ਕਰਨਾ** | 12·38 ਰੋਟੀ ਤੋਂ ਬਿਨਾ<br>10.38 ਰੋਟੀ ਸਹਿਤ |
| (6) ਕਣਕ ਦੀ ਗਹਾਈ ਕਰਨਾ | 13.68 ਰੋਟੀ ਤੋਂ ਬਿਨਾਂ<br>11.68 ਰੋਟੀ ਸਹਿਤ |
| (7) ਲੁਹਾਰ ਤਰਖਾਣ ਜੋ ਕਦੇ ਕਦਾਈ ਲੋੜ ਪੈਣ ਤੇ ਖੇਤੀ ਦੇ ਕੰਮ ਲਈ ਕੰਮ ਕਰਦਾ ਹੈ | 16.68 ਰੋਟੀ ਸਹਿਤ |
| **(8) ਟਰੈਕਟਰ ਡਰਾਈਵਰ** | 356 ਰੁ: ਪ੍ਰਤੀ ਮਹੀਨਾ |
| (9) ਮੂੰਗਫਲੀ ਅਤੇ ਹੋਰ ਫਸਲਾਂ ਦੀ ਪੁਟਾਈ ਅਤੇ ਕਟਾਈ ਆਦਿ ਕਣਕ ਦੀ ਕਟਾਈ ਤੋਂ ਇਲਾਵਾ | 12.38 ਰੋਟੀ ਤੋਂ ਬਿਨਾਂ<br>10.38 ਰੋਟੀ ਸਹਿਤ |
| (10) ਹਾਰਵੈਸਟਿੰਗ ਕੰਬਾਈਨ ਦੇ ਡਰਾਈਵਰ | |
| ਸੈਲਫ ਪਰੋਪੈਲਡ | 417 ਰੁ: ਪ੍ਰਤੀ ਮਹੀਨਾ |
| ਟਰੈਕਟਰ ਨਾਲ ਚੱਲਣ ਵਾਲੀ | 407 ਰੁ: ਪ੍ਰਤੀ ਮਹੀਨਾ |
| **(11) ਮਾਲੀ** | 331 ਰੁ: ਪ੍ਰਤੀ ਮਹੀਨਾ |
| **(12) ਅਦਰ ਆਪਰੇਸ਼ਨਜ਼** | |
| (ੳ) ਕੰਡੀ ਏਰੀਆ | 11.38 ਰੁ: ਰੋਟੀ ਤੋਂ ਬਿਨਾਂ<br>9.38 ਰੁ: ਰੋਟੀ ਸਹਿਤ |
| (ਅ) ਦੂਜੇ ਹਲਕੇ | 12.38 ਰੁ: ਰੋਟੀ ਤੋਂ ਬਿਨਾਂ<br>10.38 ਰੁ: ਰੋਟੀ ਸਹਿਤ |

## SURPLUS LAND UNDER THE PUNJAB LAND REFORMS ACT 1972

159. (1) Comrade Saghar Singh
(2) Comrade Amar Singh } : Will the Minister for Revenue be pleased to state :—

(a) the area of land actually declared surplus till 31st March, 1981 under the Punjab Land Reforms Act, 1972 ;

(b) the area of such surplus land actually distributed with possession to the beneficiaries and the area that has gone under litigation ?

**ਮਾਲ ਅਤੇ ਪੁਨਰਵਾਸ ਮੰਤਰੀ:** (ੳ) ਪੰਜਾਬ ਭੌਂ ਸੁਧਾਰ ਐਕਟ, 1972 ਅਧੀਨ 49398 ਸਾਧਾਰਨ ਏਕੜ ਰਕਬਾ ਵਾਧੂ ਕਰਾਰ ਦਿਤਾ ਗਿਆ।

(ਅ) (i) 9151 ਸਾਧਾਰਨ ਏਕੜ ਰਕਬਾ ਵੰਡ ਕੇ ਕਬਜ਼ਾ ਦਿਤਾ ਗਿਆ।
(ii) 38360 ਸਾਧਾਰਨ ਏਕੜ ਰਕਬਾ ਮੁਕੱਦਮੇਬਾਜ਼ੀ ਅਧੀਨ ਸੀ ।

---

**ਪ੍ਰੋਫੈਸਰ ਬਲਵੰਤ ਸਿੰਘ :** ** ** **

**ਸ਼੍ਰੀ ਸਪੀਕਰ :** ਇਹ ਰਿਮਾਰਕਸ ਐਕਸਪੰਜ ਕਰ ਦਿਤੇ ਜਾਣ ਤੇ ਰਿਕਾਰਡ ਨਾ ਕੀਤਾ ਜਾਵੇ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ** ** **

**ਸ਼੍ਰੀ ਚਮਨ ਲਾਲ :** ** ** **

**ਸ਼੍ਰੀ ਸਪੀਕਰ :** ਜੋ ਕੁਝ ਸ਼੍ਰੀ ਚਮਨ ਲਾਲ ਜੀ ਮੇਰੀ ਇਜਾਜ਼ਤ ਤੋਂ ਬਗੈਰ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ ਅਤੇ ਲੂੰਬਾ ਸਾਹਿਬ ਦੇ ਰਿਮਾਰਕਸ ਐਕਸਪੰਜ ਕਰ ਦਿੱਤੇ ਜਾਣ।

**ਪ੍ਰੋਫੈਸਰ ਦਰਬਾਰੀ ਲਾਲ :** ** ** **

**ਸ਼੍ਰੀ ਸਪੀਕਰ :** ਇਹ ਐਕਸਪੰਜ ਕਰ ਦਿੱਤਾ ਜਾਵੇ।

## NO-CONFIDENCE MOTION

**Mr. Speaker :** I have received a notice of No -Confidence Motion under Rule 58 of the Rules of Procedure and Conduct of Business in the Punjab Vidhan Sabha (Punjab Legislative Assembly) from Sardar Parkash Singh Badal, Comrade Raj Kumar and Comrade Sarwan Singh Cheema. Sardar Parkash Singh Badal will seek leave of the House to move his motion.

---

**Expunged/Not recorded as ordered by the Chair.

**Sardar Parkash Singh Badal :** Sir, I beg to ask for leave of the House to move the following motion :—

> This House expresses its want of confidence in the Council of Ministers headed by Sardar Darbara Singh.

**Mr. Speaker :** The motion is in order. It reads :—

> This House expresses its want of confidence in the Council of Ministers headed by Sardar Darbara Singh.

Those who are in favour of the leave being granted may please rise in their seats.

**Mr. Speaker :** 36 hon'ble members have risen in their seats. Since the number is more than the number required, the leave is granted.

**Shri Gopal Krishan Chatrath :** Sir, I want to move an amendment to the motion which has just been accepted.

**Mr. Speaker :** You cannot move any amendment at this stage.

## FIRST REPORT OF THE BUSINESS ADVISORY COMMITTEE

**Mr. Speaker :** I have to present to the House the first report of the Business Advisory Committee. It reads :—

After some discussion, it was decided that the following business be transacted at the sittings of the Vidhan Sabha from 25th August, 1981 to 2nd September, 1981 :—

| | |
|---|---|
| Tuesday, the 25th August (9.00 A.M.) | (i) Motion of No-Confidence.<br>(ii) Legislative Business, if Motion of No-Confidence is not taken up. |
| Wednesday, the 26th August (2.00 P.M.) | Discussion and voting of Demands for Grants in respect of Supplementary Estimates (1st Instalment) for the year 1981-82. |
| Thursday, the 27th August (9.00 A.M.) | Non-official Business. |
| Friday, the 28th August (9.00 A.M.) | Appropriation Bill in respect of Supplementary. Estimates (1st Instalment) for the year 1981-82 |
| Saturday, the 29th August .. | Off day. |
| Sunday, the 30th August .. | Holiday. |
| Monday, the 31st August (2.00 P.M.) | Legislative Business. |
| Tuesday, the 1st September (9.00 A.M.) | Legislative Business. |
| Wednesday, the 2nd September (9.00 A.M.) | Legislative Business |

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that rule/those rules will stand suspended to that extent.

**Finance Minister (Doctor Kewal Krishan) :** Sir, I beg to move—

That this House agrees with the recommendations contained in the First Report of the Business Advisory Committee.

**Mr. Speaker :** Motion moved—

That this House agrees with the recommendations contained in the First Report of the Business Advisory Committee.

**Mr. Speaker :** Question is—

That this House agrees with the recommendations contained in the First Report of the Business Advisory Committee.

*The motion was carried.*

**ਸਰਦਾਰ ਹਰਚੰਦ ਸਿੰਘ ਬਰਾੜ :** ਸਪੀਕਰ ਸਾਹਿਬ ਪੰਜਾਬੀ ਵਿਚ ਪੜ੍ਹੋ।

**ਸ੍ਰੀ ਸਪੀਕਰ:** : ਇਹ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਹੈ ਅਤੇ ਉਸਨੂੰ ਪ੍ਰਵਾਨਗੀ ਦਿੱਤੀ ਹੈ।

NO-CONFIDENCE MOTION (RESUMPTION)

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ) : ਸਪੀਕਰ ਸਾਹਿਬ, ਇਹ ਜਿਹੜੀ ਨੋ ਕਾਨਫੀਡੈਂਸ ਮੋਸ਼ਨ ਆਈ ਹੈ ਅਤੇ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਪੇਸ਼ ਕੀਤਾ ਸੀ, ਉਸ ਤੇ ਫੌਰੀ ਤੌਰ ਤੇ ਹੁਣੇ ਹੀ ਡਿਸਕਸ਼ਨ ਸ਼ੁਰੂ ਹੋ ਜਾਏ।

**ਸ੍ਰੀ ਸਪੀਕਰ:** ਇਹ ਫੈਸਲਾ ਪਹਿਲਾਂ ਹੀ ਹੋ ਚੁਕਾ ਹੈ। ਬਾਦਲ ਸਾਹਿਬ ਤੁਸੀਂ ਸ਼ੁਰੂ ਕਰੋ।

**Sardar Parkash Singh Badal (Giddarbaha) :** Sir, I beg to move:—

This house expresses its want of confidence in the council of Ministers headed by Sardar Darbara Singh.

ਸਪੀਕਰ ਸਾਹਿਬ, ਆਪੋਜ਼ੀਸ਼ਨ ਵਲੋਂ ਸਰਕਾਰ ਦੇ ਖਿਲਾਫ ਬੇ-ਪ੍ਰਤੀਤੀ ਦਾ ਮਤਾ ਪੇਸ਼ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਹ ਬੇ-ਪ੍ਰਤੀਤੀ ਦਾ ਮਤਾ ਸਿਰਫ ਇਥੇ ਬੈਠੇ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਵਲੋਂ ਹੀ ਨਹੀਂ ਪੇਸ਼ ਕੀਤਾ ਗਿਆ ਹੈ ਬਲਕਿ ਇਹ ਸਾਰੇ ਪੰਜਾਬ ਦੇ ਲੋਕਾਂ ਦੀ ਤਰਜਮਾਨੀ ਕਰਦਾ ਹੈ। (ਵਿਘਨ)

**Mr. Speaker :** No interruption please ਇਹ ਹਾਊਸ ਦੀ ਪ੍ਰਥਾ ਹੈ ਕਿ ਜਿਸ ਵੇਲੇ ਹਾਊਸ ਵਿਚ ਲੀਡਰ ਆਫ ਦੀ ਆਪੋਜ਼ੀਸ਼ਨ ਬੋਲਦੇ ਹੋਣ ਤਾਂ ਰੂਲਿੰਗ ਪਾਰਟੀ ਦੇ ਮੈਂਬਰ ਉਸ ਨੂੰ ਇੰਟਰੱਪਟ ਨਾ ਕਰਨ। ਜਦੋਂ ਲੀਡਰ ਆਫ ਦੀ ਹਾਊਸ ਬੋਲਦੇ ਹੋਣ ਤਾਂ ਆਪੋਜ਼ੀਸ਼ਨ ਦੇ ਮੈਂਬਰ ਉਸ ਨੂੰ ਇੰਟਰੱਪਟ ਨਾ ਕਰਨ। ਇਸ ਲਈ ਕੋਈ ਵੀ ਮੈਂਬਰ ਸਾਹਿਬਾਨ ਇੰਟਰੱਪਟ ਨਾ ਕਰੇ ਕਿਉਂਕਿ ਉਨ੍ਹਾਂ ਨੂੰ ਵੀ ਬੋਲਣ ਦਾ ਮੌਕਾ ਮਿਲਣਾ ਹੈ। ਜੋ ਗਲਾਂ ਇਹ ਕਹਿਣਗੇ ਉਨ੍ਹਾਂ ਦਾ ਜਵਾਬ ਤੁਸੀਂ ਦੇ ਸਕਦੇ ਹੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਆਪਣੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਤੁਹਾਡੇ ਰਾਹੀਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਸੀਂ ਪਹਿਲਾਂ ਵੀ ਫੈਸਲਾ ਕੀਤਾ ਸੀ ਕਿ ਅਗਰ ਕਿਸੇ ਨੂੰ ਕੋਈ ਗੱਲ ਚੰਗੀ ਨਾ ਲਗੇ ਤਾਂ ਉਹ ਰੌਲਾ ਪਾਉਣ ਲਗ ਜਾਣ, ਇਹ ਠੀਕ ਨਹੀਂ ਹੈ। ਮੈਂ ਟਰੇਜ਼ਰੀ ਬੈਂਚਿਜ਼ ਤੇ ਬੈਠੇ

ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਮੈਨੂੰ ਸੱਚੀਆਂ ਗਲਾਂ ਕਹਿਣ ਤੋਂ ਰੋਕੋ ਨਾ। ਸੱਚੀ ਗੱਲ ਇਨ੍ਹਾਂ ਦੇ ਹਿਰਦੇ ਤੇ ਲਗਦੀ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਨੋ ਕਾਨੀਫੀ-ਡੇਂਸ ਮੋਸ਼ਨ ਇਥੇ ਹਾਊਸ ਵਿਚ ਲਿਆ ਕੇ ਲੋਕਾਂ ਦੀ ਤਰਜਮਾਨੀ ਕੀਤੀ ਗਈ ਹੈ। ਮੈਂ ਤਾਂ, ਸਪੀਕਰ ਸਾਹਿਬ, ਇਥੋਂ ਤਕ ਕਹਾਂਗਾ ਕਿ ਸਾਹਮਣੇ ਬੈਠੇ ਭਰਾਵਾਂ ਵਿਚੋਂ ਕਈ ਮੈਂਬਰ ਸਾਹਿਬਾਨ ਦੀ ਵੀ ਇਹੀ ਮਨਸ਼ਾ ਹੈ। ਸਪੀਕਰ ਸਾਹਿਬ, ਤੁਸੀਂ ਮੇਰੀਆਂ ਸਾਰੀਆਂ ਗਲਾਂ ਸੁਣ ਲਓ। ਜਿਨ੍ਹਾਂ ਦੀ ਇਸ ਵੇਲੇ ਸਰਕਾਰ ਹੈ। ਇਨ੍ਹਾਂ ਦੀ ਪਾਰਟੀ ਦੇ ਬੰਦਿਆਂ ਨੇ ਹੀ ਇਹ ਗੱਲ ਕਹੀ ਹੈ ਕਿ ਅਸੀਂ ਦੁੱਖੀ ਹਾਂ। ਪੰਜਾਬ ਦੇ ਹਿੱਤਾਂ ਦੀ, ਸਪੀਕਰ ਸਾਹਿਬ, ਇਸ ਸਰਕਾਰ ਨੇ ਕੋਈ ਪ੍ਰਵਾਹ ਨਹੀਂ ਕੀਤੀ। ਆਪਣੇ ਫਾਈਨਾਂਸ ਮਨਿਸਟਰ ਸਾਹਿਬ ਨੇ ਪਹਿਲੇ ਭਾਸ਼ਨ ਵਿਚ ਪਹਿਲੇ ਸਫੇ ਤੇ ਕਿਹਾ ਸੀ ਕਿ ਅਸੀਂ ਪੰਜਾਬ ਦਾ ਜਿਹੜਾ ਪਰਾਈਡ ਹੈ, ਉਹ ਵਾਪਿਸ ਲਿਆਉਣਾ ਹੈ। ਮੈਂ ਖੁਸ਼ ਹੋਇਆ ਪਰ ਸੋਚਿਆ ਕਿ ਪੰਜਾਬ ਦਾ ਪਰਾਈਡ ਇਹ ਕਿਸ ਤਰ੍ਹਾਂ ਵਾਪਿਸ ਲਿਆਉਣਗੇ? ਸਪੀਕਰ ਸਾਹਿਬ, ਸਭ ਤੋਂ ਵਡਾ ਪੰਜਾਬ ਦਾ ਪਰਾਈਡ ਕੀ ਹੈ? ਇਥੋਂ ਦੀ ਜਿਹੜੀ ਐਗਰੀਕਲਚਰ ਹੈ, ਉਸ ਦੀ ਮਿਹਨਤ ਦੇ ਸਦਕੇ ਦੇਸ਼ ਵਿਚ ਹੀ ਨਹੀਂ ਬਲਕਿ ਸਾਰੀ ਦੁਨੀਆ ਵਿਚ ਪੰਜਾਬ ਦੇ ਕਿਸਾਨ ਨੇ ਪਿਛਲੇ ਸਾਲਾਂ ਵਿਚ ਰਿਕਾਰਡ ਕਾਇਮ ਕੀਤੇ ਹਨ। ਸਪੀਕਰ ਸਾਹਿਬ, ਪਿਛਲੇ ਸਾਲ ਦੀ ਜੇਕਰ ਪ੍ਰੋਡੱਕਸ਼ਨ ਦੇਖੀ ਜਾਵੇ ਤਾਂ ਪੰਜਾਬ ਦੀ ਸਰਕਾਰ ਨੂੰ ਤਰੱਕੀ ਦੀ ਬਜਾਏ ਕਲਗੀ ਲਾਈ ਸੀ। ਉਹ ਕਲਗੀ ਕਿਸ ਤਰ੍ਹਾਂ ਲਗਾਈ ਗਈ ਕਿ ਪੰਜਾਬ ਦੀ ਪ੍ਰੋਡੱਕਸ਼ਨ ਘੱਟ ਗਈ। ਤੁਸੀਂ ਰਿਕਾਰਡ ਦੇਖ ਲਓ ਅਕਾਲੀ ਜਨਤਾ ਸਰਕਾਰ ਵੇਲੇ ਹਰ ਸਾਲ ਐਗਰੀਕਲਚਰ ਪਰੋਡੱਕਸ਼ਨ ਵਧਦੀ ਸੀ ਪਰ ਸਪੀਕਰ ਸਾਹਿਬ, ਹੁਣ ਵੱਧਣੀ ਤਾਂ ਕੀ ਸੀ, ਬਰਾਬਰ ਵੀ ਕੀ ਹੋਣੀ ਸੀ ਬਲਕਿ ਅੱਗੇ ਨਾਲੋਂ ਵੀ ਇਹ ਘੱਟ ਗਈ। ਇਸ ਸਰਕਾਰ ਦੀ ਇਨਐਫੀਸ਼ਿਐਂਸੀ ਕਰਕੇ ਅੱਜ ਪੰਜਾਬ ਦਾ ਕਿਸਾਨ ਦੁੱਖੀ ਹੈ। ਅੱਜ ਸਾਰੇ ਦੇਸ਼ ਨੂੰ ਮੁਸੀਬਤਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਅਸੀਂ ਵਿਦੇਸ਼ਾਂ ਤੋਂ ਅਨਾਜ ਮੰਗਾ ਰਹੇ ਹਾਂ। ਇਹ ਸੂਬਾ ਖੇਤੀਬਾੜੀ ਪ੍ਰਧਾਨ ਸੂਬਾ ਸੀ। ਸੈਂਟ੍ਰਲ ਪੂਲ ਵਿਚ ਅਨਾਜ ਬਾਰੇ 52% ਇਸ ਸੂਬੇ ਵਿਚੋਂ ਕੰਟ੍ਰੀਬਿਊਸ਼ਨ ਹੁੰਦੀ ਸੀ। ਸੂਬੇ ਦਾ ਕਰੈਕਟਰ, ਸੂਬੇ ਦਾ ਰਹਿਣ ਸਹਿਣ ਉਚਾ ਕਰਨਾ ਬਹੁਤ ਜ਼ਰੂਰੀ ਹੈ ਲੇਕਿਨ ਸਪੀਕਰ ਸਾਹਿਬ, ਸਾਡੇ ਸੂਬੇ ਤੇ ਸੈਂਟਰਲ ਸਰਕਾਰ ਨੇ ਦੋਹਰਾ ਹਮਲਾ ਕੀਤਾ ਫਰਟੇਲਾਈਜ਼ਰ, ਡੀਜ਼ਲ, ਮਹਿੰਗਾ ਕਰਕੇ ਕਿਸਾਨਾਂ ਤੇ 125 ਕਰੋੜ ਰੁਪਏ ਦਾ ਭਾਰ ਪਾਇਆ ਗਿਆ। ਪਾਣੀ ਦਾ ਨਾ ਮਿਲਣਾ, ਬਿਜਲੀ ਦਾ ਨਾ ਮਿਲਣਾ ਇਨ੍ਹਾਂ ਸਾਰੇ ਕਾਰਨਾਂ ਕਰਕੇ ਜੋ ਪੰਜਾਬ ਦਾ ਸਪੀਕਰ ਸਾਹਿਬ, ਟਾਰਗੇਟ ਸੀ, ਉਹ ਅਚੀਵ ਨਹੀਂ ਹੋਇਆ। 85 ਲਖ ਟਨ ਅਨਾਜ ਦੀ ਪ੍ਰੋਕਿਊਰਮੈਂਟ ਦਾ ਟਾਰਗੇਟ ਸੀ ਜਦਕਿ 77 ਲਖ ਟਨ ਅਚੀਵ ਹੋਇਆ। ਪਿਛਲੇ ਸਾਲ 2 ਲੱਖ ਟਨ, ਸਪੀਕਰ ਸਾਹਿਬ ਵੀਟ ਪ੍ਰੋਡਕਸ਼ਨ ਘਟ ਹੋਈ। ਯੀਲਡ 28 ਕੁਇੰਟਲ ਪਰ ਏਕੜ ਦੀ ਬਜਾਏ 27 ਕੁਇੰਟਲ ਪਰ ਏਕੜ ਰਹਿ ਗਈ। ਪਰ ਏਕੜ ਯੀਲਡ ਵ੍ਹੀਟ ਦੀ ਘੱਟ ਗਈ ਹੈ। ਸਪੀਕਰ ਸਾਹਿਬ, ਝੋਨੇ ਵਿਚ ਵੀ ਮਾਰ ਖਾ ਗਏ। ਝੋਨੇ ਦੀ ਪਰੋਡੱਕਸ਼ਨ ਘੱਟ ਜਾਏ ਤਾਂ ਕਿਸਾਨ ਦਾ ਨੁਕਸਾਨ ਹੁੰਦਾ ਹੈ।

ਇਸ ਸਾਲ ਦੀ ਪੈਡੀ ਦੀ ਉਪਜ ਦਾ ਟਾਰਗੇਟ 51 ਲੱਖ ਟਨ ਦਾ ਹੈ। ਮੈਂ ਕਹਿ ਸਕਦਾ ਹਾਂ ਕਿ ਕਿਤੇ ਪਾਣੀ ਨਹੀਂ ਹੈ ਅਤੇ ਪੈਡੀ ਦੇ ਬੂਟੇ ਸੁਕ ਰਹੇ ਹਨ। ਖਾਦ ਮਹਿੰਗੀ ਹੈ ਔਰ ਟਿਊਬਵੈਲ ਚਲਦੇ ਨਹੀਂ ਹਨ। ਇਸ ਕਾਰਣ ਵਜੋਂ 35 ਲੱਖ ਟਨ ਤੋਂ ਵੱਧ ਪੈਡੀ ਇਸ ਸਾਲ ਨਹੀਂ ਹੋਣੀ ਹੈ। ਸੈਂਟ੍ਰਲ ਗੌਰਮਿੰਟ ਔਰ ਸੂਬੇ ਦੀਆਂ ਸਰਕਾਰਾਂ ਪਹਿਲਾਂ ਹੀ ਟਾਰਗੇਟਸ ਦਾ ਇਲਾਨ ਕਰ ਦਿੰਦੀਆਂ ਹਨ, ਪਰ ਆਖੀਰ ਵਿਚ ਉਹ ਟੀਚੇ ਕਾਫੀ ਘਟ ਰਹਿ ਜਾਂਦੇ ਹਨ। ਸਪੀਕਰ ਸਾਹਿਬ, ਸਭ ਤੋਂ ਵੱਡਾ ਬੇਪ੍ਰਤੀਤੀ ਦਾ ਮਤਾ ਲਿਆਉਣ ਦਾ ਇਹੀ ਕਾਰਣ ਹੈ ਕਿ ਪੰਜਾਬ ਦੀ ਰੀੜ ਦੀ ਹੱਡੀ ਕਿਸਾਨ ਨੂੰ ਇਸ ਸਰਕਾਰ ਨੇ ਭੰਨ ਤੋੜ ਦਿੱਤਾ ਹੈ। ਬੜੀ ਖੁਸ਼ੀ ਹੁੰਦੀ ਜੇਕਰ ਫਸਲਾਂ ਦੇ ਸਿਲਸਿਲੇ ਵਿਚ ਕਿਸਾਨਾਂ ਨੂੰ ਰਿਮੂਨਰੇਟਿਵ ਪਰਾਈਸਿਜ਼ ਮਿਲ ਜਾਂਦੀਆਂ। ਇਹ ਰਿਮੂਨਰੇਟਿਵ ਪਰਾਈਸਿਜ਼ ਨਾ ਮਿਲਣ ਕਾਰਣ ਕਿਸਾਨ ਦੇ ਦਿਲ ਹੋ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਗਿਆ ਹੈ। ਅੰਦਾਜ਼ਾ ਲਗਾ ਲਓ ਕਿ ਦੇਸ਼ ਦੇ ਸਾਹਮਣੇ ਕਿੰਨੀ ਵੱਡੀ ਸਮੱਸਿਆ ਖੜ੍ਹੀ ਹੋਈ ਹੈ। ਫੂਡ ਦੇ ਮਸਲੇ ਬਾਰੇ ਜਾਂ ਹੋਰ ਮਸਲੇ ਬਾਰੇ ਦੇਸ਼ ਦੇ ਪਰਧਾਨ ਮੰਤਰੀ ਸੂਬਿਆਂ ਵਿਚ ਆਏ। ਉਨ੍ਹਾਂ ਦੀ ਚਿੰਤਾ ਸਿਰਫ ਇਸ ਕਰਕੇ ਹੋਈ ਕਿ ਖੁਰਾਕ ਦਾ ਮਸਲਾ ਗੰਭੀਰ ਹੈ। ਜੇਕਰ ਪੈਡੀ ਦੀ ਫਸਲ ਵੀ ਘਟ ਗਈ ਤਾਂ ਖੁਰਾਕ ਦਾ ਬੜਾ ਗੰਭੀਰ ਮਸਲਾ ਸਾਹਮਣੇ ਆ ਜਾਏਗਾ। ਕਿੰਨੇ ਅਫਸੋਸ ਦੀ ਗਲ ਹੈ ਕਿ ਕਿੰਨੇ ਸਾਲਾਂ ਤੋਂ ਬਾਅਦ ਸੈਲਫ ਸਫੀਸ਼ਿਐਂਸੀ ਖਤਮ ਹੋ ਗਈ ਹੈ, ਜਿਸ ਕਾਰਣ ਡੇਢ ਮਿਲੀਅਨ ਟਨ ਕਣਕ ਬਦੇਸ਼ਾਂ ਤੋਂ ਮੰਗਾਉਣੀ ਪਈ ਹੈ। ਦੁੱਖ ਦੀ ਗਲ ਇਹ ਹੈ ਕਿ ਅਮਰੀਕਾ ਦੇ ਕਿਸਾਨ ਨੂੰ 196.40 ਰੁਪਏ ਕੁਇੰਟਲ ਦੇ ਹਿਸਾਬ ਨਾਲ ਅਸੀਂ ਪੈਸੇ ਦਿੱਤੇ ਹਨ, ਜਦ ਕਿ ਪੰਜਾਬ ਦੇ ਕਿਸਾਨ ਨੂੰ ਇਸ ਜਿਨਸ ਦੇ ਕਿੰਨੇ ਘਟ ਪੈਸੇ ਮਿਲੇ ਹਨ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜੇਕਰ ਪੰਜਾਬ ਦੇ ਕਿਸਾਨ ਨੂੰ 150 ਰੁਪਏ ਕੁਇੰਟਲ ਦੇ ਹਿਸਾਬ ਨਾਲ ਪੈਸੇ ਦੇ ਦਿੰਦੇ ਤਾਂ ਇਨ੍ਹਾਂ ਦੀ ਪਰੋਕਿਊਰਮੈਂਟ ਵੀ ਪੂਰੀ ਹੋ ਜਾਣੀ ਸੀ ਔਰ ਜੋ ਪੰਜਾਬ ਦੇ ਮੱਥੇ ਤੇ ਕਲੰਕ ਲਗਾ ਹੈ, ਉਹ ਵੀ ਨਾ ਲਗਦਾ। (ਵਿਘਨ) ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਢਾਈ ਸਾਲ ਵਿਚ ਕੀ ਕਰਦੇ ਰਹੇ? ਮੈਂ ਇਨ੍ਹਾਂ ਦੇ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਢਾਈ ਸਾਲਾਂ ਵਿਚ ਜੋ ਇਨ੍ਹਾਂ ਦੇ ਕਰਜ਼ੇ ਸਨ, ਉਹ ਉਤਰ ਗਏ। (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਕੋਈ ਇੰਟਰੱਪਸ਼ਨ ਨਹੀਂ ਹੋਣੀ ਚਾਹੀਦੀ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਜੋ ਬਾਹਰਲੇ ਦੇਸ਼ਾਂ ਵਿਚ ਰਹਿੰਦੇ ਪੰਜਾਬੀਆਂ ਨੇ 293 ਮਿਲੀਅਨ ਡਾਲਰਜ਼ ਫਾਰਨ ਐਕਸਚੇਂਜ ਇਥੇ ਭੇਜੀ ਸੀ, ਉਹ ਇਨ੍ਹਾਂ ਨੇ ਫ਼ੁਗਲ ਵਿਚ ਹੀ ਖਰਚ ਕਰ ਦਿੱਤੀ ਅਤੇ ਨਤੀਜੇ ਵਜੋਂ ਫਾਰਨ ਐਕਸਚੇਂਜ ਵਿਚ ਸਾਡਾ ਕੰਟਰੀ ਪੂਅਰ ਹੋ ਗਿਆ। ਇਸ ਵੇਲੇ ਇੰਪੋਰਟਸ ਬੜੀਆਂ ਪਾਪੂਲਰ ਹੋਈਆਂ ਹਨ। ਖੰਡ, ਆਇਲਸੀਡ ਔਰ ਚੌਲ, ਆਦਿ ਚੀਜ਼ਾ ਬਾਹਰੋਂ ਮੰਗਵਾਈਆਂ ਜਾ ਰਹੀਆਂ ਹਨ। ਅਖਬਾਰਾਂ ਵਿਚ ਆਇਆ ਹੈ ਕਿ ਫਾਰਨ ਇੰਪੋਰਟਸ ਵਿਚ ਬੜੀਆਂ ਕਮਿਸ਼ਨਾਂ ਮਿਲਦੀਆਂ ਹਨ। ਇਨ੍ਹਾਂ ਵਿਚ 5% ਤੋਂ 10% ਤਕ ਕਮਿਸ਼ਨ ਮਿਲਦੀ ਹੈ। ਜਿੰਨਾ ਚਿਰ ਕਿਸਾਨ ਨੂੰ ਉਸਦੇ ਜਿਨਸ ਦੀਆਂ ਰਿਮ੍ਯੂਨਰੇਟਿਵ ਪਰਾਈਸਿਜ਼ ਨਹੀਂ ਦਿੱਤੀਆਂ ਜਾਣਗੀਆਂ ਉਨੇ ਚਿਰ ਤਕ ਭਾਵੇਂ ਸੈਂਟ੍ਰਲ ਗੌਰਮਿੰਟ ਹੋਵੇ ਜਾਂ ਸਟੇਟ ਗੌਰਮਿੰਟ ਹੋਵੇ ਇਹ ਜ਼ੋਰ ਲਗਾ ਲੈਣ ਇਹ ਮਸਲਾ ਗੰਭੀਰ ਹੋਣ ਦਾ ਖਤਰਾ ਹੈ। ਇਨ੍ਹਾਂ ਨੇ ਕੀ ਕੀਤਾ ਇਨ੍ਹਾਂ ਨੇ ਰਿਸਟ੍ਰਿਕਸ਼ਨਜ਼ ਲਗਾ ਦਿੱਤੀਆਂ ਕਿ ਕਣਕ ਦੀ ਮੂਵਮੈਂਟ ਨਹੀਂ ਹੋਏਗੀ। ਸਾਰੀ ਪੁਲਿਸ ਲਾਅ ਐਂਡ ਆਰਡਰ ਪਾਸੇ ਤੋਂ ਹਟਾ ਕੇ ਇਥੇ ਮੋਰਚਿਆਂ ਤੇ ਲਗਾ ਦਿੱਤੀ। ਇਸ ਦਾ ਨਤੀਜਾ ਇਹ ਹੋਇਆ ਕਿ ਨਾ ਕਿਸਾਨ ਨੂੰ ਫਾਇਦਾ ਹੋਇਆ ਔਰ ਨਾ ਹੀ ਸਰਕਾਰ ਨੂੰ ਫਾਇਦਾ ਹੋਇਆ। ਜੇਕਰ ਮੂਵਮੈਂਟ ਖੁਲ੍ਹੀ ਹੁੰਦੀ ਤਾਂ ਪੰਜਾਬ ਦੇ ਕਿਸਾਨ ਨੂੰ 10 ਪੈਸੇ ਮੁਲ ਵਧ ਮਿਲ ਸਕਦਾ ਸੀ। ਇਸ ਦਾ ਨਤੀਜਾ ਇਹ ਹੋਇਆ ਕਿ ਮਹਾਰਾਸ਼ਟਰਾ ਵਿਚ ਬੰਬੇ ਵਿਚ ਅਤੇ ਹੋਰ ਬਾਹਰਲਿਆਂ ਸੂਬਿਆਂ ਵਿਚ ਕਣਕ ਦੇ ਭਾਅ ਢਾਈ ਸੌ ਔਰ ਤਿੰਨ ਸੌ ਰੁਪਏ ਕੁਇੰਟਲ ਹੋ ਗਏ। ਇਸ ਲਈ ਪੰਜਾਬ ਦਾ ਕਿਸਾਨ ਵੀ ਦੁਖੀ ਹੈ ਔਰ ਇਥੇ ਦਾ ਕਨਜ਼ਿਊਮਰ ਵੀ ਦੁਖੀ ਹੈ। ਇਹ ਜੋ ਕਣਕ ਦੀ ਮੂਵਮੈਂਟ ਤੇ ਰਿਸਟ੍ਰਿਕਸ਼ਨ ਲਗਾਈ, ਇਸ ਨਾਲ ਇਥੇ ਦੇ ਕਿਸਾਨਾਂ ਨੂੰ ਮੁਲ ਘਟ ਮਿਲਿਆ ਔਰ ਪੰਜਾਬ ਦੇ ਕਿਸਾਨਾਂ ਦੇ ਹਿੱਤਾਂ ਨੂੰ ਇਸ ਸਰਕਾਰ ਨੇ ਨਹੀਂ ਅਪਨਾਇਆ। ਜਦੋਂ ਸੈਂਟਰ ਵਿਚ ਜਨਤਾ ਦੀ ਸਰਕਾਰ ਸੀ ਉਸ ਵੇਲੇ ਇਹ ਮੂਵਮੈਂਟਸ ਔਰ ਬੈਰੀਅਰਜ਼ ਹਟਾ ਦਿੱਤੇ ਸਨ। ਇਸ ਤਰ੍ਹਾਂ ਕਰਨ ਨਾਲ ਇਹ ਮਸਲਾ ਠੀਕ ਹੋਇਆ ਸੀ।

ਪ੍ਰੋਕਿਉਰਮੈਂਟ ਦੇ ਸਿਲਸਿਲੇ ਵਿਚ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਪ੍ਰੋਕਿਉਰਮੈਂਟ ਹੋ ਸਕਦੀ ਸੀ। ਬੜੇ ਬੜੇ ਐਕਸਪਰਟਸ ਦੀ ਰਾਏ ਹੈ ਕਿ ਇਹ ਟਾਈਮਲੀ ਮੰਡੀਆਂ ਵਿਚ ਨਹੀਂ ਗਏ।

ਜੇਕਰ ਟਾਈਮਲੀ ਇਹ ਮੰਡੀਆਂ ਵਿਚ ਚਲੇ ਜਾਂਦੇ ਤਾਂ ਪ੍ਰੋਕਿਉਰਮੈਂਟ ਹੋ ਜਾਣੀ ਸੀ ਅਤੇ ਕਣਕ ਖਰੀਦਣ ਲਈ ਬਦੇਸ਼ਾਂ ਵਿਚ ਜਾਣ ਦੀ ਲੋੜ ਨਹੀਂ ਪੈਣੀ ਸੀ। ਇਨ੍ਹਾਂ ਦੇ ਇੱਕ ਐਕਸਪਰਟ ਐਗਰੀਕਲਚਰਲ ਇਕਾਨੋਮਿਕ, ਦਿੱਲੀ ਯੂਨੀਵਰਸਿਟੀ, ਦੇ ਹਨ। ਜਦੋਂ ਪਰਧਾਨ ਮੰਤਰੀ ਇਥੇ ਆਏ, ਇਨ੍ਹਾਂ ਦੇ ਆਉਣ ਤੋਂ ਬਾਅਦ, ਇਹ ਐਕਸਪਰਟ ਸਾਹਿਬ ਨੇ ਸਾਰੀ ਸਿਚੂਏਸ਼ਨ ਸਟੱਡੀ ਕੀਤੀ ਕਿ ਪੰਜਾਬ ਵਿਚ ਪ੍ਰੋਕਿਉਰਮੈਂਟ ਕਿਉਂ ਘਟ ਹੈ? ਉਸਦੇ ਵਰਡਜ਼ ਮੈਂ ਕੋਟ ਕਰਦਾ ਹਾਂ :-

The study by Dr. Laxminarayan, Director of the Centre, said contrary to official claims of a record wheat crop this year.

> "The production was certainly lower than the estimated and that traders made the best of the situation by buying and exporting considerable quantities to deficit States before movement restrictions were clamped.".

ਅਸਲੀ ਰੀਜ਼ਨ ਇਹੀ ਹੈ ਕਿ ਇਸ ਸਰਕਾਰ ਦੀ ਇਨਐਫੀਐਂਸੀ ਹੈ। ਜੇਕਰ ਇਹ ਮਮੈਂਸਿਟ ਮਾਰਕਿਟ ਵਿਚ ਐਂਟਰ ਹੋ ਜਾਂਦੇ ਤਾਂ ਪਰੋਕਿਉਰਮੈਂਟ ਐਨੀਂ ਨਹੀਂ ਘਟਣੀ ਸੀ। ਅੱਜ ਵੀ, ਸਪੀਕਰ ਸਾਹਿਬ, ਮੈਂ ਬੜੀ ਜ਼ਿਮੇਂ-ਵਾਰੀ ਨਾਲ ਕਹਿ ਸਕਦਾ ਹਾਂ ਕਿ ਡੈਫੀਸ਼ਿਟ ਸਟੇਟਸ ਵਿਚ ਇਸ ਬਾਰੇ ਬਲੈਕ ਹੋ ਰਹੀ ਹੈ। ਇਥੋਂ ਬਾਹਰਲਿਆਂ ਸੂਬਿਆਂ ਨੂੰ ਬੜੇ ਬੜੇ ਆਦਮੀਆਂ ਨਾਲ ਮਿਲ ਮਿਲਾ ਕੇ ਇਹ ਐਕਸਪੋਰਟ ਹੋ ਰਹੀ ਹੈ। ਪੰਜਾਬ ਦੇ ਕਿਸਾਨਾਂ ਦੇ ਹਿੱਤਾਂ ਨੂੰ ਸੇਫਗਾਰਡ ਕਰਨ ਵਾਸਤੇ ਅਸੀਂ ਇਸ ਪੁਆਇੰਟ ਤੇ ਵੀ ਇਹ ਬੇਪ੍ਰਤੀਤੀ ਦਾ ਮਤਾ ਲਿਆਂਦਾ ਹੈ।

ਇੰਡਸਟਰੀਜ਼ ਦੇ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼ੁਰੂ ਤੋਂ ਹੀ ਇਸ ਸਬੰਧ ਵਿਚ ਸਾਡੇ ਨਾਲ ਵਿਤਕਰਾ ਚਲ ਰਿਹਾ ਹੈ। ਸਾਰੇ ਹਿੰਦੁਸਤਾਨ ਵਿਚ ਸੈਂਟ੍ਰਲ ਗੌਰਮਿੰਟ ਨੇ ਇਸ ਸਿਲਸਿਲੇ ਵਿਚ 18,000 ਕਰੋੜ ਰੁਪਏ ਦੀ ਇਨਵੈਸਟਮੈਂਟ ਕੀਤੀ ਹੈ, ਜਦ ਕਿ ਪੰਜਾਬ ਦੇ ਸੂਬੇ ਵਿਚ ਸਿਰਫ ਢਾਈ ਕਰੋੜ ਰੁਪਏ ਦੀ ਇਨਵੈਸਟਮੈਂਟ ਹੈ। ਇਹ ਕਿੰਨੇ ਵੱਡੇ ਦੁਖ ਦੀ ਗਲ ਹੈ ਕਿ ਇਥੇ ਕਿੰਨੀ ਥੋੜ੍ਹੀ ਇਨਵੈਸਟਮੈਂਟ ਕੀਤੀ ਗਈ ਹੈ। ਇਥੇ ਦੋ ਪਰਾਜੈਕਟਸ ਲਗਾਏ ਹਨ; ਇੱਕ ਨੰਗਲ ਫਰਟੇਲਾਈਜ਼ਰ ਅਤੇ ਦੂਜਾ ਬਠਿੰਡਾ ਫਰਟੇਲਾਈਜ਼ਰ। ਬਿਜਲੀ ਇਥੇ ਜ਼ਿਆਦਾ ਕਨਜ਼ਿਊਮ ਹੁੰਦੀ ਹੈ, ਜਦ ਕਿ ਖਾਦ ਇਥੋਂ ਬਾਹਰ ਚਲੀ ਜਾਂਦੀ ਹੈ। ਇਨ੍ਹਾਂ ਪਰਾਜੈਕਟਾਂ ਨਾਲ ਇਸ ਸੂਬੇ ਨੂੰ ਬਹੁਤ ਜ਼ਿਆਦਾ ਫਾਇਦਾ ਨਹੀਂ ਪਹੁੰਚ ਸਕਿਆ। ਸਪੀਕਰ ਸਾਹਿਬ, ਅਸੀਂ ਬੜਾ ਚਰਚਾ ਅਖਬਾਰਾਂ ਵਿਚ ਪੜ੍ਹਦੇ ਸੀ ਕਿ ਅਗਰ ਕਿਸੇ ਇਥੋਂ ਦੇ ਮਨਿਸਟਰ ਦੀ ਸੈਂਟਰ ਦੇ ਮਨਿਸਟਰ ਨਾਲ ਕੋਈ ਵਾਕਫੀਅਤ ਹੋਏਗੀ ਤਾਂ ਉਸ ਦਾ ਫਾਇਦਾ ਸੂਬੇ ਨੂੰ ਹੋਏਗਾ। ਸੈਂਟਰ ਵਿਚ ਜੋ ਇਸ ਚੀਜ਼ ਨਾਲ ਡੀਲ ਕਰਦੇ ਹਨ ਉਨ੍ਹਾਂ ਦੀ ਸਾਡੇ ਚੀਫ ਮਨਿਸਟਰ ਸਾਹਿਬ ਨਾਲ ਕਾਫੀ ਫਰੈਂਡਸ਼ਿਪ ਹੈ। ਇਸ ਨਾਲ ਅਸੀਂ ਖੁਸ਼ ਹੋਏ ਕਿ ਕੁਝ ਵੱਧ ਚੀਜ਼ ਪੰਜਾਬ ਵਿਚ ਆਏਗੀ। ਜਿਸ ਤਰੀਕੇ ਨਾਲ ਵੀ ਚੀਫ ਮਨਿਸਟਰ ਸਾਹਿਬ ਕੁਝ ਇਥੇ ਲਿਆ ਸਕਣ, ਉਸ ਦਾ ਸਾਨੂੰ ਲਾਭ ਹੈ। ਸਾਰੇ ਸਾਲ ਦੀ ਬੈਲੈਂਸ ਸ਼ੀਟ ਦੇਖ ਲਓ। ਸਹੀ ਮਾਅਨਿਆਂ ਵਿਚ ਕਿੰਨੇ ਪਰਾਜੈਕਟ ਹਨ ਜੋ ਕਿ ਇਸ ਸਾਲ ਵਿਚ ਇਥੇ ਸ਼ੁਰੂ ਹੋਏ ਹਨ। ਅਸੀਂ ਇਥੇ ਦੋ ਪਰਾਜੈਕਟ ਹੀ ਲਿਆਉਣ ਵਿਚ ਕਾਮਯਾਬ ਹੋਏ ਹਾਂ। ਇੱਕ ਕਾਸਟਕ ਸੋਡਾ ਔਰ ਦੂਜਾ ਕਾਸਟਕ ਪੋਟਾਸ਼, ਇਹ ਨੰਗਲ ਲਗ ਰਹੇ ਹਨ। ਇਨ੍ਹਾਂ ਪਰਾਜੈਕਟਾਂ ਤੇ ਬੇਤਹਾਸ਼ਾ ਪੈਸਾ ਲਗਣਾ ਹੈ ਔਰ ਬਿਜਲੀ ਵੀ ਉਥੇ ਕਾਫੀ ਲਗਣੀ ਹੈ। ਬਿਜਲੀ ਦਾ ਇਥੇ ਅੱਗੇ ਹੀ ਕਾਫੀ ਰੋਣਾ ਹੈ। ਇਹ ਪਰਾਜੈਕਟਾਂ ਵਿਚ ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਸਿਰਫ 200 ਬੰਦੇ ਇਨ੍ਹਾਂ ਪਰਾਜੈਕਟਾਂ ਤੇ ਲਗਣੇ ਹਨ।

ਇਕ ਪ੍ਰਾਜੈਕਟ ਤੇ 45 ਕਰੋੜ ਰੁਪਿਆ ਖਰਚ ਹੋਣਾ ਹੈ ਅਤੇ ਦੂਜੇ ਪ੍ਰਾਜੈਕਟ ਤੇ 25 ਕਰੋੜ ਰੁਪਿਆ ਖਰਚ ਹੋਣਾ ਹੈ। ਇਸ ਤਰ੍ਹਾਂ ਦੋਨਾਂ ਪ੍ਰਾਜੈਕਟਾਂ ਤੇ 70 ਕਰੋੜ ਰੁਪਿਆ ਖਰਚ ਹੋਣਾ ਹੈ। ਇਕ ਪ੍ਰਾਜੈਕਟ ਉਤੇ 29 ਮੈਗਾਵਾਟ ਬਿਜਲੀ ਖਰਚ ਹੋਣੀ ਹੈ ਅਤੇ ਦੂਜੇ ਤੇ 6 ਮੈਗਾਵਾਟ ਬਿਜਲੀ ਖ਼ਰਚ ਹੋਣੀ ਹੈ। ਇਸ ਤਰ੍ਹਾਂ ਬਿਜਲੀ ਦੋਨਾਂ ਪ੍ਰਾਜੈਕਟਾਂ ਨੇ 35 ਮੈਗਾਵਾਟ ਖਾ ਜਾਣੀ ਹੈ, ਪਰ ਇੰਪਲਾਇਮੈਂਟ 200 ਬੰਦਿਆਂ ਨੂੰ ਮਿਲਣੀ ਹੈ।

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਇਸ ਬਾਰੇ ਜੋ ਰਿਪੋਰਟ ਭੇਜੀ ਗਈ ਉਹ ਇਹ ਸੀ ਕਿ ਬਿਜਲੀ 15 ਪੈਸੇ ਪਰ ਯੂਨਿਟ ਦਿੱਤੀ ਜਾਵੇਗੀ, ਪਰ ਹੁਣ ਪ੍ਰਾਈਸ ਹਾਈਕ ਹੋ ਗਈ ਅਤੇ ਇਹ 35 ਪੈਸੇ ਪਰ ਯੂਨਿਟ ਦੇ ਕਰੀਬ ਹੋ ਗਈ ਹੈ। ਇਨ੍ਹਾਂ ਦੇ ਫਾਈਨੈਂਸ਼ਲ ਇਂਸਟੀਚਿਊਸ਼ਨਜ਼ ਨੇ ਕਹਿ ਦਿਤਾ ਹੈ ਕਿ ਜੇ ਉਹ 35 ਪੈਸੇ ਪਰ ਯੂਨਿਟ ਰੇਟ ਕਰਦੇ ਹਨ ਤਾਂ 40 ਲੱਖ ਰੁਪਏ ਦਾ ਇਕ ਪ੍ਰਾਜੈਕਟ ਵਿਚੋਂ ਘਾਟਾ ਪੈਂਦਾ ਹੈ ਪਰ ਜੇ ਉਹ ਨਹੀਂ ਕਰਦੇ ਤਾਂ ਪੈਸਾ ਨਹੀਂ ਮਿਲਦਾ। ਇਹ ਤਾਂ ਇਨ੍ਹਾਂ ਨੇ ਸ਼ੇਰ ਦੇ ਕੰਨ ਨੂੰ ਹੱਥ ਪਾ ਲਿਆ ਹੈ। ਜੇ ਛੱਡਦੇ ਹਨ ਤਾਂ ਮਰਦੇ ਹਨ ਪਰ ਜੇ ਨਹੀਂ ਛੱਡਦੇ ਤਾਂ ਵੀ ਮਰਦੇ ਹਨ। ਇਹ ਰਿਕਾਰਡ ਤੇ ਆ ਗਿਆ ਕਿ ਦੋ ਪ੍ਰਾਜੈਕਟਸ ਸ਼ੁਰੂ ਕੀਤੇ ਹਨ। ਇਕ ਰਣਜੀਤ ਗੜ੍ਹ ਸ਼ੁਰੂ ਕੀਤਾ। ਇਹ ਬੜੀ ਅੱਛੀ ਗੱਲ ਸੀ ਕਿ ਜੇ ਇਹ ਮਹਾਰਾਜਾ ਰਣਜੀਤ ਸਿੰਘ ਦੇ ਨਾਮ ਤੇ ਕੁਝ ਕਰ ਦਿੰਦੇ। ਪਰ ਇਹ ਪੇਪਰ ਸਕੀਮ ਹੈ। ਉਥੇ ਕੋਈ ਜ਼ਮੀਨ ਐਕੁਆਇਰ ਨਹੀਂ ਹੋਈ, ਕੋਈ ਪਲਾਨ ਨਹੀਂ ਹੈ। ਫਿਰ ਦੂਸਰਾ ਗੋਇੰਦਵਾਲ ਸਾਹਿਬ ਦਾ ਪ੍ਰਾਜੈਕਟ ਹੈ। ਉਸ ਉਤੇ ਕਹਿੰਦੇ ਹਨ ਕਿ ਕੰਮ ਸ਼ੁਰੂ ਕਰਨ ਲੱਗੇ ਹਨ। ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਲੈਂਡ ਦਾ ਪੁਜ਼ੇਸ਼ਨ ਵੀ ਨਹੀਂ ਲਿਆ। ਉਥੇ ਕੋਈ ਜਾਣ ਨੂੰ ਤਿਆਰ ਨਹੀਂ ਹੈ। ਜੇ ਮਹਿਕਮੇ ਵਾਲੇ ਕਹਿੰਦੇ ਹਨ ਕਿ ਕੁਲੈਬੋਰੇਸ਼ਨ ਕਰ ਲਈਏ ਤਾਂ ਉਹ ਤਿਆਰ ਨਹੀਂ ਹੁੰਦੇ। ਮੇਰਾ ਖਿਆਲ ਹੈ ਕਿ ਇਹ ਇਨ੍ਹਾਂ ਦੀ ਪੇਪਰ ਸਕੀਮ ਹੈ। ਮੈਨੂੰ ਇਸ ਗੱਲ ਦਾ ਦੁਖ ਹੈ ਕਿ ਸੈਂਟਰ ਸਾਡੇ ਨਾਲ ਹਮੇਸ਼ਾਂ ਵਿਤਕਰਾ ਕਰਦਾ ਰਿਹਾ ਹੈ। ਪਰ ਇਹ ਜਿਹੜੇ ਦੋ ਪ੍ਰਾਜੈਕਟਸ ਦਾ ਜ਼ਿਕਰ ਕੀਤਾ ਹੈ, ਇਹ ਸੂਬੇ ਦੀ ਸਰਕਾਰ ਦੀ ਪਾਲਿਸੀ ਹੈ ਪਰ ਇਹ ਇਸ ਵਿਚ ਵੀ ਫੇਲ੍ਹ ਹੋਏ ਹਨ। ਇਹ ਦੋ ਤਿੰਨ ਗੱਲਾਂ ਇਸ ਕਿਸਮ ਦੀਆਂ ਹਨ, ਜਿਨ੍ਹਾਂ ਵਿਚ ਇਸ ਸੂਬੇ ਦੀ ਸਰਕਾਰ ਫੇਲ੍ਹ ਹੋਈ ਹੈ ਅਤੇ ਇਨ੍ਹਾਂ ਲਈ ਸੂਬੇ ਦੇ ਲੋਕ ਇਨ੍ਹਾਂ ਨੂੰ ਬਖਸ਼ ਨਹੀਂ ਸਕਦੇ। ਸਪੀਕਰ ਸਾਹਿਬ, ਤੁਸੀਂ ਆਪ ਵੇਖ ਲਵੋ, ਤੁਸੀਂ ਵੀ ਇੰਡਸਟਰੀਅਲਿਸਟ ਹੋ। ਗੈਸ ਬੇਸਡ ਫਰਟੇਲਾਈਜ਼ਰ ਪਲਾਂਟ ਲੱਗਣਾ ਸੀ, ਉਸ ਬਾਰੇ ਕਹਿ ਦਿਤਾ ਕਿ ਇਹ ਪਲਾਂਟ ਅਸੀਂ ਲਗਾਉਣਾ ਹੈ। ਅਸੀਂ ਵੀ ਖੁਸ਼ ਸੀ ਕਿ ਸਾਨੂੰ ਗੈਸ ਬੇਸਡ ਫਰਟੇਲਾਈਜ਼ਰ ਪਲਾਂਟ ਮਿਲਣਾ ਹੈ। ਸਾਰੇ ਦੇਸ਼ ਵਿਚ ਇਹ ਪਲਾਂਟ 6 ਦਿਤੇ ਗਏ ਹਨ। 4 ਯੂ. ਪੀ. ਨੂੰ ਦਿਤੇ ਗਏ, ਇਕ ਰਾਜਿਸਥਾਨ ਨੂੰ ਦਿਤਾ ਗਿਆ ਅਤੇ ਇਕ ਹੋਰ ਜਗ੍ਹਾ ਦਿਤਾ ਗਿਆ ਹੈ, ਪਰ ਸਾਨੂੰ ਕੋਈ ਵੀ ਨਹੀਂ ਦਿਤਾ। ਗੈਸ ਬੰਬੇ ਹਾਈ ਤੋਂ ਆਉਣੀ ਸੀ। ਉਸ ਦੀ ਪਾਈਪ ਲਾਈਨ ਰਾਜਿਸਥਾਨ ਤੱਕ ਪਹੁੰਚ ਗਈ, ਪਰ ਉਥੋਂ ਸਾਡਾ ਪੰਜਾਬ 140 ਕਿਲੋਮੀਟਰ ਰਹਿ ਜਾਂਦਾ ਹੈ ਪਰ ਸਾਡੇ ਨਹੀਂ ਪਹੁੰਚੀ। ਇਸ ਵਿਚ ਵੀ ਮੌਜੂਦਾ ਪੰਜਾਬ ਦੀ ਸਰਕਾਰ ਬਿਲਕੁਲ ਫੇਲ੍ਹ ਹੋਈ ਹੈ। ਇਹ ਜ਼ੋਰ ਨਾਲ ਸੈਂਟਰ ਨੂੰ ਕਹਿਕੇ ਕਰਵਾ ਨਹੀਂ ਸਕੇ ਕਿ ਸਾਡਾ ਹਿੱਸਾ ਵੀ ਮਿਲਣਾ ਚਾਹੀਦਾ ਹੈ। ਫਿਰ ਰਿਫਾਇਨਰੀਜ਼ ਦੀ ਗੱਲ ਹੈ। ਮਿਲਣ ਤੋਂ ਪਹਿਲਾਂ ਹੀ ਸਟੇਟਮੈਂਟਸ ਆ ਜਾਂਦੀਆਂ ਹਨ ਕਿ ਇਹ ਚੀਜ਼ ਸਾਨੂੰ ਮਿਲ ਰਹੀ ਹੈ ਤਾਂਕਿ ਲੋਕ ਖੁਸ਼ ਹੋ ਜਾਣ। ਇਸ ਬਾਰੇ ਬੜਾ ਚਰਚਾ ਚੱਲਿਆ ਪਰ ਹੋਇਆ ਕੀ? ਇਹ ਰਿਫਾਇਨਰੀ ਹਰਿਆਣਾ ਨੂੰ ਮਿਲ ਗਈ, ਇਕ ਯੂ. ਪੀ. ਨੂੰ ਮਿਲ ਗਈ ਪਰ ਪੰਜਾਬ ਨੂੰ ਨਹੀਂ ਮਿਲੀ। ਇਸ ਤੇ ਵੀ ਸਾਡਾ ਹੱਕ ਸੀ ਅਤੇ ਇਸ ਦੇ ਨਾਲ ਅਸੀਂ ਖਾਦ ਬਣਾ ਸਕਦੇ ਸੀ। 6 ਮਹੀਨੇ ਚਰਚਾ ਰਿਹਾ ਕਿ ਇਥੇ ਵੱਡੀਆਂ ਮੋਟਰਾਂ ਲਗਾਉਣ ਦਾ ਕਾਰਖਾਨਾ ਲੱਗ ਰਿਹਾ ਹੈ। ਇਸ ਬਾਰੇ ਬੜੀ ਚਰਚਾ ਸੀ। ਇਸ ਤਰ੍ਹਾਂ ਇਸ ਸਰਕਾਰ ਨੂੰ ਕਰੈਡਿਟ ਜਾਣਾ ਸੀ ਪਰ ਹੁਣ ਮੈਨੂੰ ਪਤਾ ਲੱਗਾ ਹੈ ਕਿ ਲਾਰਜ ਕਮਰਸ਼ੀਅਲ ਵੈਹੀਕਲ ਦਾ ਜਿਹੜਾ ਪ੍ਰਾਜੈਕਟ ਸੀ, ਉਹ ਰਿਜੈਕਟ ਹੋ ਗਿਆ ਹੈ। ਅਸੀਂ ਕੋਸ਼ਿਸ਼ ਕੀਤੀ ਸੀ ਕਿ ਡੀਜ਼ਲ ਇੰਜਨ ਦਾ ਇਥੇ ਕਾਰਖਾਨਾ ਲਾਇਆ ਜਾਵੇ। ਉਹ ਗੱਲ ਕੁਝ ਸਿਰੇ ਚੜ੍ਹੀ ਸੀ। ਹੁਣ ਸਾਨੂੰ ਪਤਾ ਲੱਗਾ ਹੈ ਕਿ ਉਸ ਵਿਚ ਜਾਨ ਪੈ ਗਈ ਹੈ। ਇਸ ਬਾਰੇ ਚੀਫ ਮਨਿਸਟਰ ਦੱਸ ਦੇਣਗੇ। ਸਪੀਕਰ ਸਾਹਿਬ, ਸਾਡੇ ਨਾਲ ਬਹੁਤ ਬੇਇਨਸਾਫੀ ਹੁੰਦੀ ਹੈ, ਇਹ ਸਾਡੇ ਲਈ ਕੁਝ ਨਹੀਂ ਕਰਵਾ ਸਕੇ। ਇਨ੍ਹਾਂ ਕੋਲ ਅਖਤਿਆਰ ਨਹੀਂ ਹਨ।

ਫਿਰ ਗੰਨੇ ਦੀਆਂ ਮਿੱਲਾਂ ਦੀ ਗੱਲ ਹੈ। ਸਾਡੇ ਗੰਨੇ ਦੀ ਕਰੱਸ਼ਿੰਗ ਕਪੈਸਿਟੀ 19% ਹੈ। ਬਾਕੀ ਸਾਰਾ ਗੁੜ ਬਣਦਾ ਹੈ। ਸਾਰੇ ਦੇਸ਼ ਦੀ ਇਹ ਐਵਰੇਜ 35% ਹੈ। ਮਹਾਰਾਸ਼ਟਰ ਦੀ 80% ਤੋਂ 90% ਹੈ।

ਬਿਹਾਰ ਦੀ 70%ਹੈ। ਪੰਜਾਬ ਦੀ ਕਰੱਸ਼ਿੰਗ ਕਪੈਸਿਟੀ ਸਭ ਨਾਲੋਂ ਘੱਟ ਹੈ। 22 ਨਵੀਆਂ ਸ਼ੂਗਰ ਮਿੱਲਾਂ ਦਿਤੀਆਂ ਹਨ ਇਸ ਸਾਲ, ਪਰ ਉਨ੍ਹਾਂ ਵਿਚੋਂ ਪੰਜਾਬ ਨੂੰ ਇਕ ਦੀ ਵੀ ਕਲੀਅਰੈਂਸ ਨਹੀਂ ਮਿਲੀ। ਸਾਡਾ ਸਭ ਨਾਲੋਂ ਜ਼ਿਆਦਾ ਹੱਕ ਬਣਦਾ ਸੀ, ਪਰ ਸਾਨੂੰ ਕੁਝ ਨਹੀਂ ਮਿਲਿਆ। ਅਜਿਹੀਆਂ ਗੱਲਾਂ ਦੇਖ ਕੇ ਜੇ ਅਸੀਂ ਇਸ ਸਰਕਾਰ ਦੇ ਖਿਲਾਫ ਬੇਪ੍ਰਤੀਤੀ ਦਾ ਮਤਾ ਨਾ ਲਿਆਈਏ ਤਾਂ ਕੀ ਕਰੀਏ।

ਫਿਰ ਸਪਿੱਨਿੰਗ ਮਿੱਲਜ਼ ਦੀ ਗੱਲ ਹੈ। ਇਸ ਬਾਰੇ ਇਨ੍ਹਾਂ ਨੇ ਕੁਝ ਨਹੀਂ ਕੀਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ 3 ਸਾਲ ਰਹੇ। ਅਸੀਂ ਯਤਨ ਕੀਤਾ, ਉਤੇ ਸਾਰਿਆਂ ਨੇ ਕੋਸ਼ਿਸ਼ ਕੀਤੀ ਤਾਂ ਉਸ ਦਾ ਨਤੀਜਾ ਨਿਕਲਿਆ ਕਿ ਐਗਰੋ ਬੇਸਡ ਇੰਡਸਟਰੀ ਅਸੀਂ ਲਿਆਂਦੀਆਂ। ਦੋ ਸ਼ੂਗਰ ਮਿੱਲਾਂ ਅਸੀਂ ਲਿਆਂਦੀਆਂ। 3 ਸਪਿੱਨਿੰਗ ਮਿੱਲਾਂ ਅਸੀਂ ਲਿਆਂਦੀਆਂ। ਸਟਾਰਚ, ਗੁਲੂਕੋਜ਼, ਕਾਟਨ ਸੀਡ ਆਇਲ, ਪੇਪਰ ਮਿੱਲ ਮੁਕੇਰੀਆਂ ਆਦਿ ਵਿਚ ਪ੍ਰਾਜੈਕਟਸ ਲੱਗੇ ਹਨ। ਜੇ ਸੂਬੇ ਨੇ ਤਰੱਕੀ ਕਰਨੀ ਹੈ ਤਾਂ ਉਹ ਇਕ ਤਰੀਕੇ ਨਾਲ ਹੋ ਸਕਦੀ ਹੈ। ਕਿ ਐਗਰੋ ਬੇਸਡ ਇੰਡਸਟਰੀਜ਼ ਲਾਈਆਂ ਜਾਣ। ਪਰ ਇਸ ਮਾਮਲੇ ਵਿਚ ਇਹ ਸਰਕਾਰ ਫੇਲ੍ਹ ਹੋਈ ਹੈ।

ਫਿਰ ਸਮਾਲ ਸਕੇਲ ਇੰਡਸਟਰੀ ਦੀ ਗੱਲ ਆਉਂਦੀ ਹੈ। ਸਮਾਲ ਸਕੇਲ ਇੰਡਸਟਰੀ ਵਿਚ ਅਸੀਂ ਸਭ ਤੋਂ ਪਹਿਲੇ ਨੰਬਰ ਤੇ ਸੀ, ਪਰ ਅੱਜ ਅਸੀਂ ਪਹਿਲੇ ਨੰਬਰ ਤੇ ਨਹੀਂ ਰਹੇ ਅਤੇ ਅੱਜ ਅਸੀਂ ਸਤਵੇਂ ਅਠਵੇਂ ਨੰਬਰ ਤੇ ਹਾਂ। ਸਾਡੀ ਸਮਾਲ ਸਕੇਲ ਇੰਡਸਟਰੀ ਸਿੱਕ ਹੋ ਰਹੀ ਹੈ। ਜਿੰਨੀਆਂ ਇਸ ਨੂੰ ਇਨਪੁੱਟਸ ਚਾਹੀਦੀਆਂ ਹਨ, ਉਹ ਮਹਿੰਗੀਆਂ ਹੋ ਗਈਆਂ ਹਨ। ਬਿਜਲੀ ਮਹਿੰਗੀ ਹੋ ਗਈ ਹੈ। ਬਿਜਲੀ ਦੀ ਕੁਆਲਿਟੀ ਪੂਅਰ ਹੈ ਅਤੇ ਬਿਜਲੀ ਪੂਰੀ ਨਹੀਂ ਮਿਲਦੀ। ਬਿਜਲੀ ਦੇ ਆਵਰਜ਼ ਦੀ ਅਨਸਰਟੇਨਟੀ ਹੈ ਅਤੇ ਪਤਾ ਨਹੀਂ ਕਿੰਨੇ ਘੰਟੇ ਮਿਲਣੀ ਹੈ। ਸ਼ਾਰਟ ਸਪਲਾਈ ਆਫ ਪਾਵਰ ਹੈ ਅਤੇ ਪਤਾ ਨਹੀਂ ਕਿਸ ਵੇਲੇ ਬੰਦ ਹੋ ਜਾਣੀ ਹੈ। ਇਸ ਤਰ੍ਹਾਂ ਇੰਡਸਟਰੀ ਨਹੀਂ ਚੱਲ ਸਕਦੀ। ਇੰਡਸਟਰੀ ਤਾਂ ਚਲ ਸਕਦੀ ਹੈ ਜੇ ਉਨ੍ਹਾਂ ਨੂੰ ਰੈਗੂਲਰ ਸਪਲਾਈ ਮਿਲੇ। ਰੈਗੂਲਰ ਸਪਲਾਈ ਨਾ ਮਿਲਣ ਦਾ ਨਤੀਜਾ ਇਹ ਹੈ ਕਿ ਸਾਡੀ ਇੰਡਸਟਰੀ ਸਿੱਕ ਹੋ ਗਈ ਹੈ। ਫਿਰ ਇਨਪੁੱਟਸ ਦੇ ਭਾਅ ਵੱਧ ਗਏ ਹਨ। ਬਿਜਲੀ 40% ਤੋਂ 90% ਮਹਿੰਗੀ ਹੋ ਗਈ ਹੈ। ਆਇਰਨ 50% ਤੋਂ 70% ਮਹਿੰਗਾ ਹੋ ਗਿਆ ਹੈ ਅਤੇ ਕੋਲ 50% ਵਧ ਗਿਆ ਹੈ। ਕਿਥੇ ਤਾਂ ਅਸੀਂ ਪੰਜਾਬ ਤੋਂ ਜਿਹੜੇ ਬਾਹਿਰ ਇੰਡਸਟਰੀਅਲਿਸਟਸ ਹਨ ਉਨ੍ਹਾਂ ਨੂੰ ਕਹਿੰਦੇ ਸੀ ਕਿ ਇਥੇ ਪੰਜਾਬ ਵਿਚ ਆਓ ਅਤੇ ਇਥੇ ਇੰਡਸਟਰੀ ਲਾਓ, ਪਰ ਮੇਰਾ ਖਿਆਲ ਹੈ ਕਿ ਜੇ ਇਹੋ ਜਿਹੀ ਹਾਲਤ ਰਹੀ ਤਾਂ ਇਥੇ ਤਾਂ ਕਿਸੇ ਨੇ ਕੀ ਆਉਣਾ ਹੈ ਸਗੋਂ ਇਥੋਂ ਵਾਲੇ ਵੀ ਬਾਹਿਰ ਚਲੇ ਜਾਣਗੇ ਅਤੇ ਸਾਨੂੰ ਇਸ ਕੰਮ ਵਿਚ ਬਹੁਤ ਵੱਡਾ ਘਾਟਾ ਪਵੇਗਾ। ਮੈਂ ਬੇਨਤੀ ਕਰਾਂਗਾ ਕਿ ਸਾਨੂੰ ਵੋਟ ਆਫ ਨੋ ਕਾਨਫੀਡੈਂਸ ਇਸ ਕਰਕੇ ਲਿਆਉਣੀ ਪਈ ਕਿ ਇਨ੍ਹਾਂ ਨੇ ਸਮਾਲ ਸਕੇਲ ਇੰਡਸਟਰੀ ਕਮਜ਼ੋਰ ਕਰ ਦਿਤੀ ਹੈ ਅਤੇ ਵੱਡੀ ਇੰਡਸਟਰੀ ਇਹ ਲਿਆ ਨਹੀਂ ਸਕੇ।

ਮੈਂ ਹੁਣ ਤੁਹਾਡਾ ਧਿਆਨ ਸੂਬੇ ਦੇ ਬਹੁਤ ਵੱਡੇ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਉਸ ਵਿਚ ਕਿੰਨੀ ਚਿੰਤਾ ਹੈ। ਮੇਰਾ ਖਿਆਲ ਹੈ ਕਿ ਸਾਰੇ ਹਾਊਸ ਨੂੰ ਅੱਜ ਸੋਚਣਾ ਪਵੇਗਾ ਕਿ ਜੇ ਇਹੋ ਜਿਹੀ ਹਾਲਤ ਰਹੀ ਤਾਂ ਫਿਰ ਅਗਲੇ 4.5 ਸਾਲਾਂ ਨੂੰ ਸੂਬੇ ਦਾ ਕੀ ਹਾਲ ਹੋਵੇਗਾ ? ਜੇ ਬਿਜਲੀ ਘੱਟ ਹੋਵੇ ਤਾਂ ਸੂਬੇ ਦੀ ਸਰਕਾਰ ਬਰਦਾਸ਼ਤ ਕਰ ਲੈਂਦੀ ਹੈ, ਪਰ ਜੇ ਉਨ੍ਹਾਂ ਦੇ ਸੂਬੇ ਦੀ ਬਿਜਲੀ ਕੋਈ ਹੋਰ ਲੈ ਜਾਵੇ, ਉਨ੍ਹਾਂ ਦਾ ਹੱਕ ਕੋਈ ਹੋਰ ਲੈ ਜਾਵੇ ਤਾਂ ਫਿਰ ਬਰਦਾਸ਼ਤ ਨਹੀਂ ਹੁੰਦਾ। ਅਸੀਂ ਜੱਟ ਹਾਂ, ਸਾਡਾ ਜੇ ਕੋਈ ਥੋੜਾ ਜਿਹਾ ਵੱਟ ਵੀ ਲਾਹ ਜਾਏ ਤਾਂ ਅਸੀਂ ਤਹਾਨੂੰ ਪਤਾ ਹੈ ਕਿ ਕੀ ਕਰ ਦਿੰਦੇ ਹਾਂ? ਲੇਕਿਨ ਸਾਡੀ ਖੁਸ਼ਹਾਲੀ ਸਾਰੀ ਦਿੱਲੀ ਲੁੱਟ ਕੇ ਲਿਜਾਈ ਜਾ ਰਿਹਾ ਹੈ ਲੇਕਿਨ ਇਥੇ ਇਹ ਚੁੱਪ ਕਰਕੇ ਬੈਠੇ ਹਨ। ਬੀ. ਐਮ. ਬੀ. ਤੋਂ ਬਿਜਲੀ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਦਿੱਲੀ ਵਾਲੇ ਲੈ ਜਾ ਰਹੇ ਹਨ। ਬੀ. ਐਮ. ਬੀ. ਨਾਲ ਸਾਡਾ ਐਗਰੀਮੈਂਟ ਸੀ ਕਿ ਉਹ 75 ਤੋਂ ਬਾਅਦ ਕੋਈ ਬਿਜਲੀ ਦਿੱਲੀ ਨੂੰ ਨਹੀਂ ਜਾਵੇਗੀ। ਕਹਿਣ ਨੂੰ ਜੋ ਮਰਜ਼ੀ ਇਹ ਕਹਿ ਦੇਣ ਪਰ ਸਾਡੀ ਸਰਕਾਰ ਵੇਲੇ ਜਦੋਂ ਸਾਡੀ ਇਥੇ ਸਰਕਾਰ ਸੀ ਅਤੇ ਉਪਰ ਵੀ ਸਾਡੀ ਸਰਕਾਰ ਸੀ, ਅਸੀਂ ਦਿੱਲੀ ਨੂੰ ਬਿਜਲੀ ਦੇਣੀ ਬੰਦ ਕਰ ਦਿੱਤੀ ਸੀ। ਸਾਨੂੰ ਕਿਸੇ ਦਾ ਕੋਈ ਡਰ ਨਹੀਂ ਸੀ, ਕਿਸੇ ਦਾ ਖੌਫ ਨਹੀਂ ਸੀ। ਹੁਣ ਵਰਗਾ ਸਾਡਾ ਹਾਲ ਨਹੀਂ ਸੀ। ਅਸੀਂ ਜਾ ਕੇ ਡੱਟ ਕੇ ਕਿਹਾ ਸੀ ਕਿ ਅਸੀਂ ਪੰਜਾਬ ਦੀ ਬਿਜਲੀ ਨਹੀਂ ਜਾਣ ਦੇਣੀ ਭਾਵੇਂ ਤੁਸੀਂ ਕੁਝ ਵੀ ਕਰ ਲਵੋ। (ਥੰਪਿੰਗ) ਅੱਜ, ਸਪੀਕਰ ਸਾਹਿਬ, ਪੰਜਾਬ ਦੀ ਬਿਜਲੀ ਦਿੱਲੀ ਨੂੰ ਜਾ ਰਹੀ ਹੈ ਔਰ ਇਹ ਤਕਰੀਬਨ 20,000 ਯੂਨਿਟ ਜਾਂਦੀ ਹੈ। ਅੱਧਾ ਹਿੱਸਾ ਪੰਜਾਬ ਦਾ ਚਲਾ ਜਾਂਦਾ ਹੈ। ਇਹ ਠੀਕ ਹੈ ਕਿ ਕਦੇ ਅਸੀਂ ਕਹਿ ਦਿੰਦੇ ਹਾਂ ਕਿ ਸ਼ਾਨਨ ਪ੍ਰਾਜੈਕਟ ਨਾਲ ਸਾਨੂੰ 50 ਮੈਗਾਵਾਟ ਬਿਜਲੀ ਮਿਲੇਗੀ ਅਤੇ ਕਦੇ ਅਸੀਂ ਕਹਿ ਦਿੰਦੇ ਹਾਂ ਕਿ ਫਲਾਣੇ ਪ੍ਰਾਜੈਕਟ ਨਾਲ ਸਾਨੂੰ ਇਤਨੀ ਬਿਜਲੀ ਮਿਲੇਗੀ। ਸਪੀਕਰ ਸਾਹਿਬ, ਇਸ ਵੇਲੇ ਪੰਜਾਬ ਦੀ ਬਿਜਲੀ 50 ਮੈਗਾਵਾਟ ਦਿੱਲੀ ਨੂੰ ਜਾ ਰਹੀ ਹੈ। ਜੇ ਸ਼ਾਨਨ ਪ੍ਰਾਜੈਕਟ ਤੋਂ 50 ਮੈਗਾਵਾਟ ਬਿਜਲੀ ਅਸੀਂ ਪੈਦਾ ਵੀ ਕਰ ਲਵਾਂਗੇ ਤਾਂ 50 ਮੈਗਾਵਾਟ ਬਿਜਲੀ ਤਾਂ ਪੰਜਾਬ ਦੀ ਸਾਡੀ ਅੱਗੇ ਹੀ ਦਿੱਲੀ ਨੂੰ ਜਾ ਰਹੀ ਹੈ। ਇਸ ਲਈ ਸ਼ਾਨਨ ਪ੍ਰਾਜੈਕਟ ਤਾਂ ਤੁਹਾਡਾ ਇਸ ਤਰ੍ਹਾਂ ਚਲਾ ਜਾਣਾ ਹੈ ਜਿਸ ਤਰ੍ਹਾਂ ਚਾਹ ਦੀ ਪਿਆਲੀ ਪੀ ਲਈ, ਇਸ ਤਰ੍ਹਾਂ ਤੁਹਾਡੇ ਸ਼ਾਨਨ ਪ੍ਰਾਜੈਕਟ ਦੀ ਬਿਜਲੀ ਚਲੀ ਜਾਣੀ ਹੈ। ਸਪੀਕਰ ਸਾਹਿਬ, ਜੇ ਪੰਜਾਬ ਦੀ ਬਿਜਲੀ 50 ਮੈਗਾਵਾਟ ਦਿੱਲੀ ਨੂੰ ਚਲੀ ਜਾਵੇ ਤਾਂ ਤੁਸੀਂ ਹਿਸਾਬ ਆਪ ਹੀ ਲਗਾ ਲਵੋਂ ਕਿ ਪੰਜਾਬ ਦਾ ਕੀ ਰਹਿ ਸਕਦਾ ਹੈ। ਬਿਜਲੀ ਦੀ ਹਾਲਤ ਬਾਰੇ ਮੈਂ ਕੁਝ ਫਿਗਰਜ਼ ਹਾਊਸ ਨੂੰ ਦੇਣਾ ਚਾਹੁੰਦਾ ਹਾਂ ਤਾਂ ਕਿ ਸਾਡੇ ਹਾਊਸ ਦੇ ਐਮ. ਐਲ. ਏ. ਸਾਹਿਬਾਨ ਬੜੀ ਗੰਭੀਰਤਾ ਨਾਲ ਇਸ ਤੇ ਵਿਚਾਰ ਕਰ ਲੈਣ। ਅੱਜ ਜੋ, ਸਪੀਕਰ ਸਾਹਿਬ, ਬਿਜਲੀ ਦੀ ਹਾਲਤ ਹੈ, ਇਸ ਤੋਂ ਅਸੀਂ ਸਾਰੇ ਸੈਟਸਫਾਈਡ ਨਹੀਂ ਹਾਂ। ਤੁਸੀਂ ਇੰਡਸਟਰੀ ਦਲਾਉਂਦੇ ਹੋ ਔਰ ਤੁਸੀਂ ਆਪ ਹੀ ਮਹਿਸੂਸ ਕਰਦੇ ਹੋ ਕਿ ਅੱਜ ਕਿੰਨੀ ਔਖੀ ਗੱਲ ਹੈ ਔਰ ਤਿੰਨ ਚਾਰ ਸਾਲਾਂ ਨੂੰ ਜੇ ਇਹੀ ਹਾਲਾਤ ਹੋਏ ਤਾਂ ਇਸ ਤੋਂ ਦੁੱਗਣੇ ਔਖੇ ਹੋ ਜਾਵੋਗੇ ਤਾਂ ਫਿਰ ਤੁਸੀਂ ਕੀ ਮਹਿਸੂਸ ਕਰੋਗੇ? ਜੇ ਬਿਜਲੀ ਦੀ ਘਾਟ ਵੱਧਦੀ ਗਈ ਤਾਂ ਫਿਰ ਇੰਡਸਟਰੀ ਕਿਸ ਤਰ੍ਹਾਂ ਇਥੇ ਚਲੇਗੀ? ਅੱਜ ਜੋ ਘਾਟ ਹੈ ਉਹ ਮੈਂ ਆਪ ਨੂੰ ਦੱਸਣਾ ਚਾਹੁੰਦਾ ਹਾਂ। ਸਾਲ 1981-82 ਵਿੱਚ ਜੋ ਬਿਜਲੀ ਸਾਨੂੰ ਅਵੇਲੇਬਲ ਹੈ ਉਹ ਹੈ 6,328 ਮੈਗਾਵਾਟ ਔਰ ਜੋ ਸਾਡੀ ਰਿਕੁਆਇਰਮੈਂਟ ਹੈ ਉਹ ਹੈ 8066 ਮੈਗਾਵਾਟ ਮਤਲਬ ਇਹ ਕਿ 1738 ਮੈਗਾਵਾਟ ਦੀ ਸਾਡੀ ਬਿਜਲੀ ਦੀ ਘਾਟ ਹੈ। ਔਰ ਇਤਨੀ ਘਾਟ ਨਾਲ ਹੁਣ ਤੁਸੀਂ ਆਪ ਹੀ ਅੰਦਾਜ਼ਾ ਲਗਾ ਲਓ ਕਿ ਸਾਡਾ ਕਿਤਨਾ ਨੁਕਸਾਨ ਹੋ ਰਿਹਾ ਹੈ। ਅਗਲੇ ਸਾਲ ਯਾਨੀ 1982-83 ਵਿੱਚ ਇਹ ਜੋ 1738 ਮੈਗਾਵਾਟ ਦੀ ਘਾਟ ਹੈ, ਇਹ ਵੱਧ ਕੇ 2400 ਮੈਗਾਵਾਟ ਤਕ ਹੋ ਜਾਣੀ ਹੈ। ਇਸੇ ਤਰ੍ਹਾਂ 1983-84 ਵਿੱਚ ਇਹ ਸਾਰਾ ਕੁਝ ਪਾ ਕੇ ਜੋ ਇਹ ਕਹਿੰਦੇ ਹਨ ਕਿ ਅਸੀਂ ਸ਼ਾਨਨ ਪ੍ਰਾਜੈਕਟ ਲਾਉਣਾ ਹੈ, ਭਾਵੇਂ ਸ਼ਾਨਨ ਪ੍ਰਾਜੈਕਟ ਹੋਵੇ ਤੇ ਭਾਵੇਂ ਅਨੰਦਪੁਰ ਸਾਹਿਬ ਦਾ ਹੋਵੇ ਤੇ ਭਾਵੇਂ ਮੁਕੇਰੀਆਂ ਦਾ ਹੋਵੇ ਇਨ੍ਹਾਂ ਸਾਰਿਆਂ ਦੀ ਬਿਜਲੀ ਪਾ ਕੇ ਜੇ ਹਿਸਾਬ ਲਗਾਈਏ ਤਾਂ, ਇਹ ਘਾਟ 3090 ਮੈਗਾਵਾਟ ਤਕ ਚਲੀ ਜਾਣੀ ਹੈ ਔਰ ਇਸੇ ਤਰ੍ਹਾਂ 1984-85 ਵਿੱਚ ਇਹ 3507 ਮੈਗਾਵਾਟ ਘੱਟ ਜਾਂਦੀ ਹੈ। ਯਾਨੀ 1981-82 ਵਿੱਚ 1738 ਮੈਗਾਵਾਟ ਅਤੇ 1984-85 ਵਿੱਚ 3507 ਮੈਗਾਵਾਟ ਤਾਂ ਇਸ ਦਾ ਮਤਲਬ ਇਹ ਹੋਇਆ ਕਿ ਢਾਈ ਗੁਣਾ ਸਾਡੀ ਬਿਜਲੀ ਘੱਟ ਜਾਣੀ ਹੈ। ਇਸ ਦੇ ਵਿੱਚ ਕੁਝ ਨਾ ਕੁਝ ਹੋਰ ਵੀ ਡਿਵੈਲਪਮੈਂਟ ਦੇ ਕੰਮ ਹੋ ਸਕਦੇ ਹਨ ਉਸ ਦੇ ਵਾਸਤੇ ਵੀ ਬਿਜਲੀ ਚਾਹੀਦੀ ਹੋਵੇਗੀ ਪਰ ਜੇ ਇਹ ਢਾਈ ਗੁਣਾ ਵੀ ਮੰਨ ਲਈਏ ਤਾਂ ਮੈਂ ਸਮਝਦਾ ਹਾਂ ਕਿ ਫਿਰ ਤਾਂ ਸਾਡੇ ਟਿਊਬਵੈਲ ਨਮੂਨੇ ਦੇ ਟਿਊਬਵੈਲ ਰਹਿ ਜਾਣਗੇ ਅਤੇ ਮੁੰਡੇ ਕਿਹਾ ਕਰਨਗੇ ਕਿ 2 ਢਾਈ ਘੰਟੇ ਟਿਊਬਵੈਲ ਚਲਾ ਕੇ ਚਲੋ ਨਹਾ ਲਿਆ ਕਰਾਂਗੇ।

ਪਾਵਰ ਜੈਨਰੇਸ਼ਨ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕੋਈ ਪਾਵਰ ਜੈਨਰੇਸ਼ਨ ਐਡ ਨਹੀਂ ਕਰ ਸਕੇ ਪੰਜਾਬ ਵਿੱਚ। ਇਸ ਲਈ ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਸਾਰੇ ਹਾਊਸ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਪਾਸੇ ਧਿਆਨ ਦਿੱਤਾ ਜਾਵੇ ਅਤੇ ਸਾਡੀਆਂ ਜੋ ਲੋ ਪ੍ਰਾਇਰਿਟੀ ਵਾਲੀਆਂ ਸਕੀਮਾਂ ਹਨ, ਉਹ ਵੀ ਕੰਪਲੀਟ ਕਰਨ ਵਾਲੇ ਪਾਸੇ ਜ਼ੋਰ ਲਾਉਣਾ ਚਾਹੀਦਾ ਹੈ। ਮੈਨੂੰ, ਸਪੀਕਰ ਸਾਹਿਬ, ਬਦੇਸ਼ਾਂ ਵਿੱਚ ਵੀ ਜਾਣ ਦਾ ਮੌਕਾ ਮਿਲਿਆ ਹੈ। ਮੈਂ ਇਕ ਕੰਟਰੀ ਵਿੱਚ ਗਿਆ ਸੀ ਅਤੇ ਉਥੇ ਜਾ ਕੇ ਦੇਖਿਆ ਕਿ ਉਨ੍ਹਾਂ ਨੇ ਕਈ ਪਲਾਨਜ਼ ਬਣਾਏ ਹੋਏ ਸਨ ਅਤੇ ਤਿੰਨ ਪਲਾਨਜ਼ ਸਿਰਫ ਉਨ੍ਹਾਂ ਨੇ ਐਨਰਜੀ ਤੇ ਲਾ ਦਿੱਤੇ ਹਨ। ਜੇ ਅਸੀਂ ਐਨਰਜੀ ਪੈਦਾ ਕਰ ਲਈ ਤਾਂ ਸਾਡੇ ਬਾਕੀ ਦੇ ਕੰਮ ਵੀ ਹੋ ਜਾਣਗੇ ਪਰ ਜੇ ਐਨਰਜੀ ਨਾ ਰਹੀ ਤਾਂ ਸਾਡੀਆਂ ਲੋ ਪ੍ਰਾਇਰਿਟੀ ਦੀਆਂ ਵੀ ਜੋ ਸਕੀਮਾਂ ਹਨ, ਉਹ ਵੀ ਨਹੀਂ ਚਲਣਗੀਆਂ।

ਦੂਸਰਾ, ਸਪੀਕਰ ਸਾਹਿਬ, ਮੈਂ ਇਹ ਵੀ ਕਹਾਂਗਾ ਕਿ ਇਲੈਕਟ੍ਰਿਸਿਟੀ•ਬੋਰਡ ਵਿੱਚ, ਇਹ ਨਹੀਂ ਮੈਨੂੰ ਕਿਸੇ ਅਫ਼ਸਰ ਦਾ ਘੱਟ ਸਤਿਕਾਰ ਹੈ, ਮੇਰੇ ਵਾਸਤੇ ਸਾਰੇ ਅਫ਼ਸਰ ਇਕੋ ਜਿਹੇ ਹਨ ਭਾਵੇਂ ਕੋਈ ਆਈ. ਏ. ਐਸ ਅਫਸਰ ਹੈ ਅਤੇ ਭਾਵੇਂ ਕੋਈ ਇੰਜੀਨੀਅਰ ਹੈ, ਮੈਨੂੰ ਕਿਸੇ ਦਾ ਕੋਈ ਘੱਟ ਸਤਿਕਾਰ ਨਹੀਂ ਹੈ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਥੋੜਾ ਜਿਹਾ ਇਸ ਚੀਜ਼ ਨੂੰ ਧਿਆਨ ਵਿੱਚ ਰਖ ਕੇ ਕੰਮ ਕਰ ਲਿਆ ਜਾਵੇ ਕਿ ਜਿਹੜਾ ਜਿਥੇ ਫਿਟ ਹੋਵੇ ਉਸ ਨੂੰ ਜ਼ਿਆਦਾ ਲਗਾਇਆ ਜਾਵੇ ਤਾਂ ਚੰਗਾ ਰਹਿੰਦਾ ਹੈ। ਇਸ ਵੇਲੇ ਇਲੈਕਟ੍ਰਿਸਿਟੀ ਬੋਰਡ ਵਿੱਚ 7 ਡਾਇਰੈਕਟਰਜ਼ ਹਨ। ਉਨ੍ਹਾਂ ਵਿਚੋਂ ਸਿਰਫ 2 ਇੰਜੀਨੀਅਰਜ਼ ਹਨ ਅਤੇ ਬਾਕੀ ਦੇ 5 ਨਾਨ ਇੰਜੀਨੀਅਰਜ਼ ਹਨ। ਇਤਨਾ ਵੱਡਾ ਇੰਜੀਨੀਅਰਿੰਗ ਦਾ ਅਦਾਰਾ ਹੋਵੇ ਔਰ ਉਸ ਦੇ ਵਿੱਚ ਸਿਰਫ 2 ਇੰਜੀਨੀਅਰਜ਼ ਹੋਣ, ਇਹ ਠੀਕ ਹੈ ਕਿ ਉਥੇ ਐਡਮਨਿਸਟਰੇਟਿਵ ਅਫਸਰ ਵੀ ਚਾਹੀਦੇ ਹਨ ਐਡਮਨਿਸਟਰੇਟਿਵ ਕੰਟਰੋਲ ਵੀ ਚਾਹੀਦਾ ਹੈ ਪਰ ਇਹ ਦੋ ਤਿੰਨ ਅਫ਼ਸਰ ਹੋ ਜਾਣ ਅਤੇ ਬਾਕੀ ਦੇ ਇੰਜੀਨੀਅਰਜ਼ ਹੋ ਜਾਣ। ਜਿਥੇ ਇਹੋ ਜਿਹੇ ਐਨਵਾਇ-ਰਨਮੇਂਟਸ ਹੋਣ ਤਾਂ ਉਥੇ ਕੰਮ ਨਹੀਂ ਚਲ ਸਕਦਾ। ਇਸ ਲਈ, ਸਪੀਕਰ ਸਾਹਿਬ, ਮੈਂ ਜ਼ੋਰਦਾਰ ਸ਼ਬਦਾਂ ਵਿੱਚ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਇਸੇ ਕਰਕੇ ਨੋ ਕਾਨਫੀਡੈਂਸ ਦਾ ਮਤਾ ਪੇਸ਼ ਕੀਤਾ ਹੈ ਕਿ ਇਸ ਬਿਜਲੀ ਦੇ ਮਾਮਲੇ ਵਿੱਚ ਇਹ ਸਾਡੀ ਸਰਕਾਰ ਸਾਡੀ ਕੋਈ ਮੱਦਦ ਨਹੀਂ ਕਰ ਸਕੀ ਔਰ ਜਿਹੜੀ ਸਾਡੀ ਪੰਜਾਬ ਦੀ ਬਿਜਲੀ ਹੈ, ਉਹ ਦਿੱਲੀ ਨੂੰ ਜਾ ਰਹੀ ਹੈ ਔਰ ਇਥੇ ਕੁਝ ਨਹੀਂ ਹੋ ਰਿਹਾ, ਪੰਜਾਬ ਦੀ ਤਬਾਹੀ ਸਾਨੂੰ ਸਾਹਮਣੇ ਨਜ਼ਰ ਆ ਰਹੀ ਹੈ। ਜੇ ਇਹ ਸਰਕਾਰ ਅੱਜ ਹੀ ਟੁੱਟ ਜਾਵੇ ਤਾਂ ਚੰਗੀ ਗਲ ਹੈ। ਇਹ ਸਰਕਾਰ ਪੰਜਾਬ ਦੀ ਤਰੱਕੀ ਦੇ ਕੋਈ ਕੰਮ ਨਹੀਂ ਕਰ ਸਕੀ। ਸਪੀਕਰ ਸਾਹਿਬ, ਰਾਵੀ ਬਿਆਸ ਵਾਟਰ ਦਾ ਜੋ ਮਸਲਾ ਹੈ ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਕਦੇ ਕੋਈ ਹਿਸਟੋਰੀਅਨ ਹਿਸਟਰੀ ਪੰਜਾਬ ਦੀ ਲਿਖੇਗਾ ਅਤੇ ਜਦੋਂ ਉਹ ਵਿੱਤਕਰੇ ਬਾਰੇ ਕੁਝ ਲਿਖੇਗਾ ਤਾਂ ਉਹ ਲਿਖੇਗਾ ਕਿ ਇਤਨੇ ਵਡੇ ਵਿੱਤਕਰੇ ਜੋ ਪੰਜਾਬ ਨਾਲ ਹੋਏ ਹਨ ਇਸ ਤੋਂ ਵਡੇ ਵਿੱਤਕਰੇ ਹੋਰ ਕਿਸੇ ਨਾਲ ਨਹੀਂ ਹੋ ਸਕਦੇ। ਰਾਵੀ ਬਿਆਸ ਵਾਟਰ ਜੋ ਹੈ, ਉਸ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ 15.85 ਐਮ. ਏ. ਐਫ ਪਾਣੀ ਸੀ ਜਿਹੜਾ ਪਾਕਿਸਤਾਨ ਬਣਨ ਤੋਂ ਪਹਿਲਾਂ ਨਹਿਰਾਂ ਵਿੱਚ ਜਾਂਦਾ ਸੀ, ਵੇਸਟ ਹੋ ਜਾਂਦਾ ਸੀ ਅਤੇ ਇਹ ਸਰਪਲੱਸ ਵਾਟਰ ਹਿੰਦੁਸਤਾਨ ਵਿੱਚ ਯੂਜ਼ ਨਹੀਂ ਸੀ ਹੁੰਦਾ। ਜਦੋਂ ਪਾਰਟੀਸ਼ਨ ਹੋਈ ਤਾਂ ਇਹ ਜੋ ਸਰਪਲੱਸ ਪਾਣੀ ਸੀ ਇਸ ਦੇ ਪੈਸੇ ਹਿੰਦੁਸਤਾਨ ਨੇ ਦੇ ਦਿੱਤੇ। ਸਭ ਤੋਂ ਪਹਿਲਾਂ, ਸਪੀਕਰ ਸਾਹਿਬ, ਉਸ ਵੇਲੇ ਸਾਡੇ ਨਾਲ ਧੱਕਾ ਹੋਇਆ ਜਦੋਂ ਇਸ ਦੇ ਵਿੱਚੋਂ ਅੱਧੇ ਤੋਂ ਜ਼ਿਆਦਾ ਯਾਨੀ 8 ਐਮ. ਏ. ਐਫ ਪਾਣੀ ਰਾਜਿਸਥਾਨ ਨੂੰ ਦੇ ਦਿੱਤਾ। ਉਹ ਸਾਡੇ ਦੋਸਤ ਹਨ, ਸਾਡੀ ਸਾਥੀ ਸਟੇਟ ਹੈ ਲੇਕਿਨ ਇਹਦੇ ਵਿੱਚ ਉਸ ਦਾ ਹੱਕ ਹੀ ਨਹੀਂ ਬਣਦਾ ਲੇਕਿਨ ਅੱਧ ਤੋਂ ਜ਼ਿਆਦਾ ਦੇ ਦਿੱਤਾ। ਇਹ ਕਿੰਨੀ ਵੱਡੀ ਬੇਇਨਸਾਫੀ ਸਾਡੇ ਪੰਜਾਬ ਨਾਲ ਹੋਈ ਹੈ ਕਿ ਜਦੋਂ ਜੁਆਇੰਟ ਪੰਜਾਬ ਸੀ ਉਸ ਨੂੰ 7 ਪੁਆਇੰਟ ਦਿੱਤਾ ਗਿਆ ਅਤੇ ਬਾਅਦ ਵਿਚ ਉਨ੍ਹਾਂ ਨੂੰ 8 ਪੁਆਇੰਟ ਦਿੱਤਾ ਗਿਆ। ਖੈਰ ਇਹ ਪੁਰਾਣੀ ਗਲ ਹੋਈ ਹੈ ਪਰ ਹੁਣ ਜਦੋਂ ਹਰਿਆਣੇ ਪੰਜਾਬ ਦੀ ਵੰਡ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਹੋਈ ਤਾਂ ਉਸ ਦੇ ਵਿੱਚ ਵੀ ਸਾਡੇ ਨਾਲ ਵਿੱਤਕਰਾ ਹੋਇਆ। 1976 ਵਿੱਚ ਗੌਰਮਿੰਟ ਆਫ਼ ਇੰਡੀਆ ਨੇ ਇਕ ਅਵਾਰਡ ਦਿੱਤਾ ਔਰ ਜਦੋਂ ਕੈਬਨਿਟ ਦੀ ਮੀਟਿੰਗ ਹੋਈ ਤਾਂ ਸਾਡੀ ਇਹ ਬਦਕਿਸਮਤੀ ਹੈ, ਇਹ ਭਾਵੇਂ ਮੈਂ ਨਹੀਂ ਸੀ ਕਹਿਣਾ ਚਾਹੁੰਦਾ ਕਿ ਕੈਬਨਿਟ ਦੇ ਵਿੱਚ ਸਾਡਾ ਕੇਸ ਪੇਸ਼ ਨਹੀਂ ਹੋਇਆ। ਇਕ ਸਪੀਕਰ ਸਾਹਿਬ, ਇਹ ਵੈਸੇ ਹੀ ਆਮ ਇਮਪਰੈਸ਼ਨ ਹੈ ਕਿ ਪੰਜਾਬ ਵਾਲੇ ਬਹੁਤ ਮਾਲਦਾਰ ਹਨ ਇਨ੍ਹਾਂ ਨੂੰ ਕੋਈ ਫਰਕ ਨਹੀਂ ਪੈਂਦਾ। ਜਦੋਂ ਇਸ ਦਾ ਫੈਸਲਾ ਹੋਇਆ ਤਾਂ ਅੱਧਾ ਸਾਨੂੰ ਦੇ ਦਿੱਤਾ ਅਤੇ ਅਧਾ ਹਰਿਆਣੇ ਨੂੰ ਦੇ ਦਿੱਤਾ ਅਤੇ ਕੁਝ ਹਿੱਸਾ ਦਿੱਲੀ ਵਾਲੇ ਲੈ ਗਏ, ਜਿਹੜੀ ਕਿ ਮੈਂ ਸਮਝਦਾ ਹਾਂ ਕਿ ਬੜੀ ਬੇਇਨਸਾਫੀ ਵਾਲੀ ਗਲ ਹੈ। ਅਸੀਂ, ਸਪੀਕਰ ਸਾਹਿਬ, ਜੇ ਇਸ ਦੇ ਵਿੱਚ ਮੈਰਿਟ ਦੇਖੀਏ ਤਾਂ ਮੈਰਿਟ ਦੇ ਹਿਸਾਬ ਨਾਲ ਹਰਿਆਣੇ ਦਾ ਰਾਈਟ ਬਹੁਤ ਘੱਟ ਬਣਦਾ ਹੈ। ਸਭ ਤੋਂ ਪਹਿਲੀ ਗਲ ਤਾਂ ਇਹ ਹੈ, ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ, ਕਿ ਪੰਜਾਬ ਜਿਹੜਾ ਪ੍ਰੈਜ਼ੈਂਟ ਪੰਜਾਬ ਹੈ ਇਸ ਨੇ 6.1 ਐਮ. ਏ. ਐਫ. ਪਾਣੀ ਯੂਜ਼ ਕਰ ਲਿਆ ਔਰ ਜੇ ਇਸ ਨੂੰ ਘਟਾ ਕੇ 3.5 ਐਮ. ਏ. ਐਫ. ਕਰ ਦਿੱਤਾ ਜਾਵੇ ਤਾਂ ਸਾਡੀ ਲੱਖਾਂ ਏਕੜ ਜ਼ਮੀਨ ਬਰਬਾਦ ਹੋ ਜਾਵੇਗੀ। ਇਸ ਸਰਕਾਰ ਦਾ ਆਪਣਾ ਇਹ ਐਸਟੀਮੇਟ ਹੈ ਕਿ ਇਸ ਨਾਲ 9 ਲੱਖ ਏਕੜ ਜਿਥੇ ਨਰਮਾ ਪੈਦਾ ਹੁੰਦਾ ਹੈ, ਜਿਥੇ ਰੂੰਨਾ ਪੈਦਾ ਹੁੰਦਾ ਹੈ, ਉਹ ਪਾਣੀ ਤੋਂ ਬਿਨਾ ਵੈਰਾਨੀ ਹੋ ਜਾਵੇਗੀ। ਜਦੋਂ, ਸਪੀਕਰ ਸਾਹਿਬ, ਜੁਆਇੰਟ ਪੰਜਾਬ ਸੀ ਤਾਂ ਇਸ ਪਾਣੀ ਦੀ ਵੰਡ ਹੋ ਚੁੱਕੀ ਸੀ, ਰਾਵੀ ਬਿਆਸ ਵਾਟਰ ਦੀ ਵੰਡ ਹੋ ਚੁੱਕੀ ਸੀ ਔਰ ਕਿਉਂਕਿ ਪੰਜਾਬ ਜਿਹੜਾ ਸੀ ਉਹ ਇਕੱਠਾ ਸੀ ਉਸ ਦੀਆਂ ਸਕੀਮਾਂ ਕੁਝ ਬਣੀਆਂ ਸਨ।

10.50 ਪੂਰਵ ਦੁਪਿਹਰ

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਪੰਜਾਬ ਅਤੇ ਹਰਿਆਣਾ ਦਾ ਜੋ ਏਰੀਆ ਸੀ ਉਸ ਦਾ ਹਿਸਾਬ ਲਾ ਕੇ ਦੇਖੀਏ ਤਾਂ ਪਤਾ ਲਗਦਾ ਹੈ ਕਿ ਪੰਜਾਬ ਕੋਲ ਜਿਹੜਾ ਏਰੀਆ ਸੀ ਉਸ ਦੀਆਂ ਸਕੀਮਾਂ 5/2 ਐਮ. ਏ. ਐਫ ਦੀਆਂ ਸਨ ਔਰ ਹਰਿਆਣਾ ਦੀਆਂ 1/9 ਐਮ. ਏ. ਐਫ ਦੀਆਂ ਸਨ। ਇਸ ਹਿਸਾਬ ਨਾਲ ਹਰਿਆਣੇ ਦਾ ਹਿੱਸਾ ਬਹੁਤ ਘੱਟ ਬਣਦਾ ਹੈ। ਚਲੋ ਅਸੀਂ ਵਡੇ ਭਰਾ ਹਾਂ ਅਸੀਂ ਇਸ ਤਰ੍ਹਾਂ ਕਰ ਲੈਂਦੇ ਹਾਂ ਕਿ ਜਿਹੜੇ ਪਾਰਟੀਸ਼ਨ ਤੋਂ ਪਹਿਲਾਂ ਜਿੰਨਾਂ ਪਾਣੀ ਯੂਜ਼ ਕਰਦੇ ਸੀ ਉਹ ਤਾਂ ਯੂਜ਼ ਕਰੇਗਾ ਹੀ ਬਾਕੀ ਜਿਹੜੀਆਂ ਸਟੇਟਾਂ ਨੂੰ ਕਮਿੱਟਮੈਂਟ ਹੋਈ ਹੈ ਉਹ ਵੀ ਕਰੀ ਚਲੋ, ਪਰ ਬਾਕੀ ਜਿਹੜਾ ਪਾਣੀ ਭਾਵੇਂ ਜਮਨਾ ਦਾ ਹੈ, ਭਾਵੇਂ ਸਤਲੁਜ ਜਾਂ ਬਿਆਸ ਦਾ ਹੈ ਉਸ ਦੀ ਜੇਕਰ 60:40 ਦੀ ਰੇਸ਼ੋ ਕਰੀਏ ਤਾਂ ਹਰਿਆਣਾ ਅਗੇ ਹੀ 6.6 ਐਮ. ਏ. ਐਫ. ਪਾਣੀ ਵਰਤਦਾ ਹੈ ਔਰ ਅਗਰ 50:50 ਦੀ ਰੇਸ਼ੋ ਵੀ ਕਰੀਏ ਤਾਂ ਵੀ ਇਤਨਾ ਹੀ ਉਸ ਦੇ ਹਿਸੇ ਬੈਠਦਾ ਹੈ। ਸਾਨੂੰ ਇਸ ਦੇ ਲਈ ਕੋਈ ਨਾ ਕੋਈ ਤਰੀਕਾ ਕਢਣਾ ਚਾਹੀਦਾ ਹੈ। ਜੇਕਰ ਏਰੀਆ ਦੇ ਹਿਸਾਬ ਨਾਲ ਵੰਡ ਲਈਏ ਤਾਂ ਉਨ੍ਹਾਂ ਦੇ ਹਿੱਸੇ ਵਿਚ ਬਹੁਤ ਘੱਟ ਪਾਣੀ ਆਉਂਦਾ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਸਾਡੇ ਨਾਲ ਬਹੁਤ ਧੱਕਾ ਹੋਇਆ ਹੈ। ਅਵਾਰਡ ਹੋ ਚੁੱਕਾ ਸੀ ਔਰ ਦੇਸ਼ ਦੇ ਪ੍ਰਧਾਨ ਮੰਤਰੀ ਨੇ ਅਵਾਰਡ ਦਿਤਾ ਸੀ। ਪਰ ਜਦੋਂ ਮੁਰਾਰ ਜੀ ਡਿਸਾਈ ਪ੍ਰਧਾਨ ਮੰਤਰੀ ਬਣੇ ਤਾਂ ਅਸੀਂ ਉਨ੍ਹਾਂ ਦੇ ਸਾਹਮਣੇ ਆਪਣਾ ਕੇਸ ਰਖਿਆ ਕਿ ਸਾਡੇ ਨਾਲ ਧੱਕਾ ਹੋਇਆ ਹੈ ਤਾਂ ਅਵਾਰਡ ਦੋਬਾਰਾ ਖੋਹਲਿਆ ਗਿਆ ਔਰ ਉਨ੍ਹਾਂ ਨੇ ਆਪ ਕਿਹਾ ਕਿ ਮੈਂ ਇਸ ਨੂੰ ਓਪਨ ਕਰਦਾ ਹਾਂ। ਇਸ ਬਾਰੇ ਕਈ ਮੀਟਿੰਗਾਂ ਹੋਈਆਂ। ਅਸੀਂ ਉਨ੍ਹਾਂ ਮੀਟਿੰਗਾਂ ਵਿਚ ਡਰੇ ਨਹੀਂ ਕਿ ਕੋਈ ਗੁੱਸੇ ਹੋ ਜਾਏਗਾ। ਅਸੀਂ ਪੰਜਾਬ ਦੀ ਸੇਵਾ ਕੀਤੀ ਹੈ। ਜਿੰਨੇ ਚਿਰ ਬਾਅਦ ਦਾਵਾ ਕਰ ਸਕਦੇ ਸੀ ਅਗਰ ਉਸ ਮਿਆਦ ਦੇ ਦੌਰਾਨ ਦਾਵਾ ਨਾ ਕੀਤਾ ਜਾਂਦਾ ਤਾਂ ਅਸੀਂ ਲੀਗਲੀ ਫਾਈਟ ਨਹੀਂ ਸੀ ਕਰ ਸਕਦੇ। ਅਸੀਂ ਸੁਪਰੀਮ ਕੋਰਟ ਵਿਚ ਦਾਵਾ ਕਰ ਦਿਤਾ। ਡਿਪਟੀ ਸਪੀਕਰ ਸਾਹਿਬ, ਜਿਹੜਾ ਪਹਿਲਾ ਅਵਾਰਡ ਹੈ ਉਹ ਉਸੇ ਮਹਾਨ ਸ਼ਖਸੀਅਤ ਦਾ ਸੀ ਜਿਹੜੇ ਹੁਣ ਵੀ ਇਨ ਪਾਵਰ ਹਨ। ਮੈਂ ਕਹਿੰਦਾ ਹਾਂ ਕਿ ਇਹ ਕੇਸ ਸੁਪਰੀਮ ਕੋਰਟ ਵਿਚ ਲੜਨਾ ਚਾਹੀਦਾ ਸੀ ਔਰ ਇਹ ਲੜਨ ਨਾਲ ਸਾਨੂੰ ਫਾਇਦਾ ਹੋਣਾ ਸੀ। ਜਿਸ ਤਰ੍ਹਾਂ ਇਹ ਸਾਡੀ ਇੰਡਸਟਰੀ ਅਤੇ ਐਗਰੀਕਲਚਰ ਦੀ ਸੇਫਗਾਰਡ ਨਹੀਂ ਕਰ ਸਕੇ ਇਸੇ ਤਰ੍ਹਾਂ ਇਹ ਬਿਜਲੀ ਪਾਣੀ ਵਿਚ ਸਾਨੂੰ ਲੁਟ ਰਹੇ ਹਨ ਔਰ ਸਾਡੇ ਪੰਜਾਬ ਦੇ ਇੰਟਰੈਸਟਸ ਸੇਫ ਨਹੀਂ ਕਰ ਰਹੇ।

ਡਿਪਟੀ ਸਪੀਕਰ ਸਾਹਿਬ, ਇਥੇ ਕਲੀਨ ਐਡਮਨਿਸਟਰੇਸ਼ਨ ਦੀ ਗਲ ਆਉਂਦੀ ਹੈ। ਕਿਹਾ ਜਾਂਦਾ ਹੈ ਕਿ ਉਸ ਵਿਚ ਰੂਹ ਰਿਆਇਤ ਨਹੀਂ ਕੀਤੀ ਜਾਂਦੀ ਅਤੇ ਇਨਸਾਫ ਦਿਤਾ ਜਾਂਦਾ ਹੈ। ਇਸ ਬਾਰੇ ਮੈਂ ਦੋ ਤਿੰਨ ਗਲਾਂ ਕਰਨੀਆਂ ਹਨ। ਡਿਪਟੀ ਸਪੀਕਰ ਸਾਹਿਬ, ਜਿੰਨੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਸੱਜਨ ਹਨ, ਉਹ ਸਭ ਜਾਣਦੇ ਹਨ ਕਿ ਅਸੀਂ ਢੋਲਬਾਹਾ ਪ੍ਰੋਜੈਕਟ ਮਨਜ਼ੂਰ ਕਰਵਾਇਆ ਸੀ। ਇਹ ਵਰਲਡ ਬੈਂਕ ਦਾ ਪ੍ਰੋਜੈਕਟ ਹੈ। ਇਸ ਦਾ 3.89 ਕਰੋੜ ਰੁਪਏ ਦਾ ਕੰਟਰੈਕਟ ਦੇਣਾ ਸੀ। ਇਹ ਜਿਹੜੇ ਐਡੇ ਵੱਡੇ ਪ੍ਰੋਜੈਕਟ ਹੁੰਦੇ ਹਨ ਇਹ ਫਾਰਨ ਕੋਲੇਬੋਰੇਸ਼ਨ ਨਾਲ ਬਣਦੇ ਹਨ। ਵਰਲਡ ਬੈਂਕ ਵਾਲੇ ਇਸ ਦੇ ਨਿਗਾਹਬਾਨ ਹੁੰਦੇ ਹਨ ਤਾਂਕਿ ਹਰ ਗਲ ਸਹੀ ਹੋਵੇ ਅਤੇ ਜਿਥੇ ਕੋਈ ਗਲਤੀ ਹੋਵੇ ਉਹ ਰੋਕ ਸਕਣ। ਉਨ੍ਹਾਂ ਦਾ ਸਿਸਟਮ ਹੈ ਕਿ ਟੈਂਡਰ ਦੇਣ ਤੋਂ ਪਹਿਲਾਂ ਉਹ ਕੰਪਨੀਆਂ ਤੋਂ ਪਹਿਲਾਂ ਇਨਫਰਮੇਸ਼ਨ ਲੈਂਦੇ ਹਨ ਕਿ ਉਨ੍ਹਾਂ ਦੀ ਕਿੰਨੀ ਕੈਪੇਬਿਲਿਟੀ ਹੈ, ਕਿੰਨੀ ਟੈਕਨੀਕਲ ਨੋ ਹਾਉ ਹੈ, ਕਿੰਨੇ ਫਿਨਾਂਸਿਜ਼ ਹਨ ਕਿੰਨੇ ਹੋਰ ਰਿਸੋਰਸਿਜ਼ ਹਨ। ਉਸ ਦੇ ਬਾਅਦ ਫਿਰ ਟੈਂਡਰ ਨਾਲ ਲਏ ਜਾਂਦੇ ਹਨ। ਡਿਪਟੀ ਸਪੀਕਰ ਸਾਹਿਬ, ਇਸ ਦੇ ਲਈ 6 ਕੰਪਨੀਆਂ ਤੋਂ ਟੈਂਡਰ ਨਾਲ ਲਏ ਗਏ। (1) ਉੱਤਮ ਸਿੰਘ ਦੁਗਲ ਕੰਨਸਟਰਕਸ਼ਨ ਕੰਪਨੀ (2) ਕਾਂਟੀਨੈਂਟਲ ਕੰਨਸਟਰਕਸ਼ਨ ਕੰਪਨੀ (3) ਮਹਿੰਦਰ ਸਿੰਘ ਕੰਨਸਟਰਕਸ਼ਨ ਕੰਪਨੀ, (4) ਸਿਕੰਧ ਕੰਨਸਟਰਕਸ਼ਨ ਕੰਪਨੀ (5) ਮੈਂ ਨੈਸ਼ਨਲ ਪ੍ਰੋਜੈਟ ਕੰਨਸਟਰਕਸ਼ਨ ਕੰਪਨੀ ਅਤੇ (6) ਗਲੋਬ ਕੰਨਸਟਰਕਸ਼ਨ ਕੰਪਨੀ ਜਲੰਧਰ। ਜਦੋਂ ਛੇਹਾਂ ਕੋਲ ਟੈਂਡਰ ਮੰਗੇ ਗਏ ਤਾਂ ਡਿਪਾਰਟਮੈਂਟ ਨੇ ਲਿਖਿਆ ਕਿ ਇਨ੍ਹਾਂ ਛੇਹਾਂ ਵਿਚੋਂ ਤਿੰਨ ਕੰਪਨੀਆਂ ਹੀ ਕੈਪੇਬਲ ਹਨ (1) ਉੱਤਮ ਕੰਨਸਟਰਕਸ਼ਨ ਕੰਪਨੀ (2) ਕੰਟੀਨੈਂਟਲ ਕੰਨਸਟਰਕਸ਼ਨ ਕੰਪਨੀ (3) ਮੋਹਿੰਦਰ ਸਿੰਘ ਕੰਨਸਟਰਕਸ਼ਨ ਕੰਪਨੀ ਅਤੇ ਦੂਜੀਆਂ ਕੰਪਨੀਆਂ ਛੱਡ ਦਿਤੀਆਂ। ਨਾਲ ਗਲੋਬ ਕੰਨਸਟਰਕਸ਼ਨ ਕੰਪਨੀ ਅੱਨਫਿਟ ਕਰਾਰ ਦੇ ਦਿਤੀ। ਡਿਪਟੀ ਸਪੀਕਰ ਸਾਹਿਬ, ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਸਰਕਾਰ ਇਸ ਫ਼ਰਮ ਦੀ ਮੱਦਦ ਕਰਨਾ ਚਾਹੁੰਦੀ ਸੀ ਔਰ ਸਰਕਾਰ ਦੇ ਉਸ ਨਾਲ ਲਿੰਕਸ ਸਨ। ਜਾਂ ਤਾਂ ਅਫ਼ਸਰਾਂ ਨੂੰ ਕਹਿ ਕੇ ਕਰਾ ਲੈਂਦੇ, ਪਰ ਕਈ ਅਫਸਰ ਬੜੇ ਇਮਾਨਦਾਰ ਹੁੰਦੇ ਹਨ ਉਹ ਗਲਤ ਕੰਮ ਲਈ ਆਖੇ ਨਹੀਂ ਲਗਦੇ। ਉਸ ਫ਼ਰਮ ਦੀ ਮੱਦਦ ਕਰਨੀ ਸੀ ਇਸ ਲਈ ਇਕ ਚੋਹਲ ਐਂਡ ਕੰਪਨੀ ਸੀ ਉਹ ਬੜੀ ਅੱਛੀ ਕੰਪਨੀ ਹੈ ਇਨ੍ਹਾਂ ਨੇ ਉਸ ਤੋਂ ਕਹਾ ਲਿਆ ਕਿ ਅਸੀਂ ਉਨ੍ਹਾਂ ਨਾਲ ਕੋਲੇਬੋਰੇਸ਼ਨ ਕਰ ਲੈਂਦੇ ਹਾਂ ਇਸ ਦੇ ਬਾਦ ਗੌਰਮੈਂਟ ਨੇ ਕਹਿ ਦਿਤਾ ਕਿ ਕੋਲੇਬੋਰੇਸ਼ਨ ਹੋ ਗਈ ਔਰ ਇਨ੍ਹਾਂ ਨੇ ਵੀ ਟੈਂਡਰਜ਼ ਦੇ ਦਿਤੇ ਔਰ ਗਲੋਬ ਕੰਨਸਟਰਕਸ਼ਨ ਕੰਪਨੀ ਦੇ ਟੈਂਡਰਜ਼ ਸਭ ਤੋਂ ਘੱਟ ਸੀ। 30 ਅਗਸਤ, 1980 ਨੂੰ ਚੋਹਲ ਐਂਡ ਕੰਪਨੀ ਨੇ ਦੇਖਿਆ ਕਿ ਗਲੋਬ ਕੰਨਸਟਰਕਸ਼ਨ ਕੰਪਨੀ ਨੇ ਕੁਝ ਨਹੀਂ ਕਰ ਸਕਣਾ ਉਨ੍ਹਾਂ ਨੇ ਕੋਲੇਬੋਰੇਸ਼ਨ ਵਿਦਡਰਾਅ ਕਰ ਲਈ। ਮੈਂ ਸਮਝਦਾ ਹਾਂ ਕਿ ਜੋ ਐਗਰੀਮੈਂਟ ਸੀ ਉਸਦੇ ਮੁਤਾਬਕ ਜਿਹੜਾ ਟੈਂਡਰ ਮਨਜ਼ੂਰ ਹੋਇਆ ਸੀ ਉਹ ਖ਼ਤਮ ਕਰ ਦੇਣਾ ਚਾਹੀਦਾ ਸੀ, ਪਰ ਉਹ ਨਹੀਂ ਹੋਇਆ। 2 ਦਸੰਬਰ, 1980 ਨੂੰ ਜੁਆਇੰਟ ਸੈਕਟਰੀ ਇਰੀਗੇਸ਼ਨ ਨੇ ਸੀ. ਐਮ. ਸਾਹਿਬ ਨਾਲ ਇਹ ਕੇਸ ਡਿਸਕਸ ਕੀਤਾ ਪਰ ਫਿਰ ਵੀ ਇੰਡੀਪੈਂਡੈਂਟ ਤੌਰ ਤੇ ਗਲੋਬ ਕੰਨਸਟਕਸ਼ਨ ਕੰਪਨੀ ਨੂੰ ਕਾਂਟਰੈਕਟ ਦੇ ਦਿਤਾ। ਮੈਂ ਅਰਜ਼ ਕਰਦਾ ਹਾਂ ਕਿ ਜਿਹੜੀਆਂ ਵਰਲਡ ਬੈਂਕ ਦੀਆਂ ਔਬਜ਼ਰਵੇਸ਼ਨਜ਼ ਹੁੰਦੀਆਂ ਹਨ, ਉਹ ਮਾਇਨੇਖੇਜ਼ ਹੁੰਦੀਆਂ ਹਨ। ਉਨ੍ਹਾਂ ਨੇ ਤਾਂ ਮੈਰਿਟ ਤੇ ਜਾਣਾ ਹੁੰਦਾ ਹੈ, ਉਨ੍ਹਾਂ ਨੇ ਲਿਖ ਦਿਤਾ।

World Bank raised certain objections regarding the capacity of the firm to execute the work without the assistance of Chahal Engg. & Construction Company. The observations of the World Bank were :—

> "We are concerned about manner Globe Construction qualified themselves for construction of Dholbaha Dam and are surprised they were able to strengthen staff and equipment inventory so quickly. ".

ਡਿਪਟੀ ਸਪੀਕਰ ਸਾਹਿਬ, ਫ਼ੇਵਰੇਟਿਜ਼ਮ ਦਾ ਇਹ ਇਕ ਫੂਲਪਰੂਫ ਕੇਸ ਹੈ। ਇਸ ਕੇਸ ਦੇ ਬਾਅਦ ਸਰਕਾਰ ਨਹੀਂ ਕਹਿ ਸਕਦੀ ਕਿ ਅਸੀਂ ਫੇਵਰੇਟਿਜ਼ਮ ਨਹੀਂ ਕੀਤੀ ਜਾਂ ਅਸੀਂ ਕੋਈ ਗਲਤ ਗਲ ਨਹੀਂ ਕੀਤੀ। ਇਸ ਬਾਰੇ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਵਰਲਡ ਬੈਂਕ ਨੇ ਵੀ ਆਪਣੀ ਔਬਜ਼ਰਵੇਸ਼ਨ ਦਿਤੀ ਹੈ। ਮੈਂ ਨਹੀਂ ਸਮਝਦਾ ਕਿ ਇਸ ਦੇ ਵਿਚ ਕੋਈ ਰੂਹ ਰਿਆਇਤ ਨਹੀਂ ਹੋਈ। ਇਹ ਬੜਾ ਗੰਭੀਰ ਮਸਲਾ ਹੈ। ਥੋਲਬਾਹਾ ਡੈਮ ਬਣਨਾ ਹੈ ਅਗਰ ਇਸ ਤਰ੍ਹਾਂ ਹੁੰਦਾ ਰਿਹਾ ਤਾਂ ਫਿਰ ਨਾ ਤਾਂ ਵੱਲ ਵਜਣਾ ਹੈ ਅਤੇ ਨਾ ਹੀ ਥੋਲਬਾਹਾ ਡੈਮ ਕੰਪਲੀਟ ਹੋਣਾ ਹੈ।

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਲੀਕੁਅਰ ਆਕਸ਼ਨ ਹੋਈ। ਉਸ ਵਿਚ ਕਿਹਾ ਗਿਆ ਕਿ 21 ਰੁਪਏ ਬੋਤਲ ਵੇਚੀ ਜਾਏਗੀ। ਇਸ ਹਿਸਾਬ ਨਾਲ ਬੋਲੀ ਦਿਤੀ ਜਾਏ। ਲੋਕਾਂ ਨੇ ਬੋਲੀਆਂ ਦੇ ਦਿਤੀਆਂ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਅਖਬਾਰਾਂ ਵਿਚ ਪੜ੍ਹਿਆ ਹੋਣਾ ਹੈ ਅਤੇ ਅਸੀਂ ਵੀ ਭਾਲਦੇ ਰਹਿੰਦੇ ਹਾਂ। ਰੈਲੀਆਂ ਤੇ ਪਾਰਟੀਆਂ ਨੂੰ ਪੈਸੇ ਦੀ ਲੋੜ ਪੈਂਦੀ ਹੈ। ਪਾਰਟੀ ਨੂੰ ਲੋੜ ਪੈ ਗਈ, ਉਨ੍ਹਾਂ ਲੋਕਾਂ ਨੇ ਪੈਸਾ ਦਿਤਾ, ਨਤੀਜਾ ਇਹ ਨਿਕਲਿਆ ਕਿ ਪਾਰਟੀਆਂ ਨੇ ਕਿਹਾ ਕਿ ਤੁਸੀਂ ਤਾਂ ਪੈਸੇ ਲੈ ਲਏ ਪਰ ਸਾਨੂੰ ਵੀ ਕੋਈ ਰਿਆਇਤ ਦਿਓ। ਜਾਂ ਤਾਂ 5 ਰੁਪਏ ਬੋਤਲ ਦੀ ਕੀਮਤ ਵਧਾ ਦਿਓ ਨਹੀਂ ਤਾਂ ਸਾਨੂੰ ਕੁਝ ਨਾ ਕਹੋ ਅਸੀਂ ਇਨ੍ਹਾਂ ਆਰਡਰ ਦੇ 5 ਰੁਪਏ ਬੋਤਲ ਵੱਧਾ ਕੇ ਵੇਚੀ ਜਾਵਾਂਗੇ। ਉਨ੍ਹਾਂ ਨੇ ਆਪਣੇ ਆਪ 5 ਰੁਪਏ ਫ਼ੀ ਬੋਤਲ ਕੀਮਤ ਵਧਾ ਲਈ। ਜਿਹੜੇ ਅਫ਼ਸਰ ਸੀ ਫਾਈਨਾਂਸ਼ਲ ਕਮਿਸ਼ਨਰ ਅਤੇ ਐਕਸਾਈਜ਼ ਐਂਡ ਟੈਕਸੇਸ਼ਨ ਕਮਿਸ਼ਨਰ, ਉਨ੍ਹਾਂ ਨੇ ਇਸ ਗਲ ਦਾ ਨੋਟਿਸ ਲਿਆ ਅਤੇ ਜਿਹੜੇ 21 ਰੁਪਏ ਬੋਤਲ ਤੋਂ ਵੱਧ ਵੇਚਦੇ ਸਨ ਉਨ੍ਹਾਂ ਦੇ ਚਲਾਨ ਵੀ ਹੋਏ। ਆਖਰ ਵਿਚ ਉਨ੍ਹਾਂ ਲੋਕਾਂ ਨੇ ਇਕ ਰਿਪ੍ਰੈਜ਼ੈਂਟੇਸ਼ਨ ਕੀਤੀ ਕਿ ਇਹ ਬੋਤਲ ਨੈਕਸ ਦੂਰ ਕਰੋ। ਚਲਾਨ ਕਰਨ ਵਾਲੇ ਜਿਹੜੇ ਅਫ਼ਸਰ ਸਨ ਉਹ ਰਿਮੂਵ ਕਰ ਦਿਤੇ ਸਿਰਫ਼ ਬੋਤਲ ਵਾਸਤੇ। ਫਾਈਨਾਂਸ਼ਲ ਕਮਿਸ਼ਨਰ ਔਰ ਐਕਸਾਈਜ਼ ਐਂਡ ਟੈਕਸੇਸ਼ਨ ਕਮਿਸ਼ਨਰ ਨੂੰ ਵੀ ਬਦਲ ਦਿਤਾ। ਅੱਜ ਉਹੀ ਕੰਮ ਚਲ ਰਿਹਾ ਹੈ, 26, 27 ਰੁਪਏ ਬੋਤਲਾਂ ਵਿਕਦੀਆਂ ਪਈਆਂ ਹਨ। ਇਹ ਠੱਗੀ ਉਸੀ ਤਰ੍ਹਾਂ ਚਲ ਰਹੀ ਹੈ। ਅਸੀਂ ਆਪ ਰਿਕੁਮੈਂਡ ਕੀਤਾ ਸੀ ਕਿ ਠੇਕੇਦਾਰਾਂ ਦੀ ਮਨਾਪਲੀ ਨੂੰ ਜ਼ਰੂਰ ਤੋੜਨਾ ਚਾਹੀਦਾ ਹੈ। ਗਵਰਨਰੀ ਰੂਲ ਵਿੱਚ ਵੀ ਇਸ ਤਰ੍ਹਾਂ ਦਾ ਡਿਸੀਜ਼ਨ ਹੋ ਗਿਆ ਸੀ। ਲੇਕਿਨ ਉਸ ਲਾਬੀ ਦਾ ਪ੍ਰੈਸ਼ਰ ਪਿਆ। ਮੈਨੂੰ ਠੀਕ ਯਾਦ ਨਹੀਂ। ਸ਼ਾਇਦ ਮੈਂ ਗਲਤ ਹੋਵਾਂ। ਉਸ ਵੇਲੇ ਇਹ ਚੀਫ ਮਨਿਸਟਰ ਨਹੀਂ ਬਣੇ ਸਨ। ਉਦੋਂ ਅਖਬਾਰਾਂ ਵਿੱਚ ਮੈਂ ਪੜ੍ਹਿਆ ਸੀ। ਮੇਰੇ ਕੋਲ ਉਸਦੀ ਕਟਿੰਗ ਵੀ ਹੈ। ਇਨ੍ਹਾਂ ਨੇ ਕਿਹਾ ਸੀ ਕਿ ਨਵਾਂ ਸਿਸਟਮ ਜਿਹੜਾ ਠੇਕਿਆਂ ਦੀ ਅਲਾਟਮੈਂਟ ਦਾ ਹੈ, ਇਹ ਅੱਛਾ ਹੈ। ਆਕਸ਼ਨ ਮਾੜੀ ਹੈ। ਪਰ ਜਦੋਂ ਇਹ ਆਪ ਚੀਫ ਮਨਿਸਟਰ ਬਣੇ ਅਤੇ ਕਲਮਦਾਨ ਸੰਭਾਲਿਆ ਤਾਂ ਆਕਸ਼ਨ ਵਾਲਾ ਸਿਸਟਮ ਫਿਰ ਇਨ੍ਹਾਂ ਨੂੰ ਕਰਨਾ ਪਿਆ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਗਲ ਕਹਿਣਾ ਚਾਹੁੰਦਾ ਹਾਂ। ਕਣਕ ਦਾ ਮਸਲਾ ਹੈ। ਇਸ ਦੇ ਬਾਰੇ ਉੱਤੋਂ ਪੁਜ਼ੀਸ਼ਨ ਹੋਰ ਹੈ ਅਤੇ ਵਿੱਚੋਂ ਹੋਰ ਹੈ। ਇਹ ਵਾਕਫੀਅਤ ਲੈ ਕੇ ਮੈਨੂੰ ਦੁੱਖ ਹੋਇਆ ਕਿ ਜਿਹੜੀ ਕਣਕ ਅਸੀਂ ਆਮ ਗਰੀਬ ਕਿਸਾਨਾਂ ਕੋਲੋਂ ਪ੍ਰੋਕਿਉਰ ਕਰਦੇ ਹਾਂ, ਲੋਕਾਂ ਦਾ ਤਾਂ ਇਹ ਅੰਦਾਜ਼ਾ ਹੈ ਕਿ ਉਹ ਸੈਂਟਰਲ ਪੂਲ ਵਿੱਚ ਜਾਂਦੀ ਹੈ ਅਤੇ ਪ੍ਰਾਈਵੇਟ ਵਪਾਰੀ ਇਹ ਨਹੀਂ ਲੈ ਸਕਦੇ। ਪਰ ਤੁਸੀਂ ਇਹ ਸੁਣ ਕੇ ਹੈਰਾਨ ਹੋਵੋਗੇ ਕਿ ਇੱਕ ਨੌਨ ਸੱਜਣ ਹਨ ਜਿਹੜੇ ਕਿ ਪਹਿਲਾਂ ਵੀ ਵੀਟ ਸਕੈਂਡਲ ਵਿੱਚ ਇਨਵਾਲਵ ਰਹੇ ਹਨ, ਮੈਂ ਉਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੁੰਦਾ, ਇਹ ਮੇਰੀ ਆਦਤ ਨਹੀਂ ਹੈ, ਉਸ ਨੂੰ ਕੁਆਪ੍ਰੇਟਿਵ ਅਦਾਰਿਆ ਨੇ ਪ੍ਰੋਕਿਉਰਡ ਕਣਕ ਦੇ ਦਿੱਤੀ ਅਤੇ ਉਸ ਨੇ ਉਹ ਇਸੇ ਸਾਲ ਬੰਬਈ ਜਾਂ ਹੋਰ ਥਾਵਾਂ ਤੇ ਮਹਿੰਗੇ ਭਾਅ ਵੇਚ ਦਿੱਤੇ। ਐਡਾ ਵੱਡਾ ਘਪਲਾ ਹੋਇਆ ਹੈ ਜਿਸਦਾ ਕੋਈ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ। ਹੋ ਸਕਦਾ ਹੈ ਕਿ ਮੇਰੀ ਇਸ ਗਲ ਦਾ ਇਹ ਮੋੜ ਤੋੜ ਕੇ ਜਵਾਬ ਵੀ ਦੇਣ। ਪਰ ਇਸ ਸਬੰਧ ਵਿੱਚ ਜੋ ਸਟੇਟਮੈਂਟ ਇੱਕ ਸਵਾਲ ਦੇ ਜਵਾਬ ਵਿੱਚ ਗੌਰਮਿੰਟ ਆਫ ਇੰਡੀਆ ਦੇ ਐਗਰੀਕਲਚਰ ਮਨਿਸਟਰ ਨੇ 20 ਅਗੱਸਤ ਨੂੰ ਦਿੱਤੀ ਹੈ, ਉਹ ਮੈਂ ਆਪ ਨੂੰ ਸੁਣਾਉਂਦਾ ਹਾਂ

On August 20, the Agriculture Minister, Government of India on being asked, admitted in Parliament that certain Co-operative Agencies have supplied the procured wheat to some private traders. The Central Government has objected such deals, said the Minister.

ਐਗਰੀਕਲਚਰ ਮਨਿਸਟਰ ਦੀ ਇਹ ਗਲ ਸੁਣ ਕੇ ਮੈਨੂੰ ਬੜਾ ਦੁੱਖ ਲੱਗਾ ਹੈ। ਅਸੀਂ ਕਿਸਾਨ ਤੋਂ ਸਸਤੇ ਭਾਅ ਤੇ ਕਣਕ ਪ੍ਰੋਕਿਉਰ ਕਰ ਲੈਂਦੇ ਹਾਂ ਅਤੇ ਇਹ ਵਪਾਰੀਆਂ ਨੂੰ ਬਾਅਦ ਵਿੱਚ ਦੇ ਦਿੰਦੇ ਹਾਂ। ਇਹ ਬੜੀ ਮਾੜੀ ਗੱਲ ਹੈ। ਮੈਂ ਸਮਝਦਾ ਹਾਂ ਕਿ ਇਹ ਕਿਸਾਨ ਮਾਰੂ ਨੀਤੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਰੈਵੇਨਿਊ ਮਨਿਸਟਰ ਸਾਹਿਬ ਦਾ ਧਿਆਨ ਇੱਕ ਗਲ ਵੱਲ ਦਿਵਾਉਣਾ ਚਾਹੁੰਦਾ ਹਾਂ। ਉਹ ਇਸ ਗਲ ਦੀ ਜ਼ਰੂਰ ਇਨਕੁਆਇਰੀ ਕਰਨ। ਇਨ੍ਹਾਂ ਗਲਾਂ ਦਾ ਫੀਲਡ ਵਿੱਚ ਐਮ. ਐਲ. ਏ. ਸਾਹਿਬਾਨ ਨੂੰ ਪਤਾ ਲੱਗ ਜਾਂਦਾ ਹੈ, ਬੰਦੇ ਹਰੇਕ ਨੂੰ ਮਿਲਦੇ ਹਨ। ਮੈਂ ਰੈਵੇਨਿਊ ਮਨਿਸਟਰ ਸਾਹਿਬ ਤੇ ਕੋਈ ਆਬਜੈਕਸ਼ਨ ਨਹੀਂ ਕਰ ਰਿਹਾ। ਪਰ ਜਿਹੜੇ ਪਟਵਾਰੀ ਰੱਖੇ ਗਏ ਉਨ੍ਹਾਂ ਦੀ ਅਪਵਾਇੰਟਮੈਂਟ ਵਿੱਚ, ਜਿਹੜਾ ਸਟਾਫ ਉਥੇ ਇੰਟਰਵਿਊ ਕਰਨ ਗਿਆ, ਉਸ ਨੇ 10, 15 ਹਜ਼ਾਰ ਰੁਪਿਆ ਫੀ ਕੈਂਡੀਡੇਟ ਲਿਆ। ਇਹ ਮੈਨੂੰ ਪਤਾ ਲੱਗਾ ਹੈ। (ਸ਼ੇਮ ,ਸ਼ੇਮ ਦੀਆਂ ਆਪੋਜ਼ੀਸ਼ਨ ਵੱਲੋਂ ਆਵਾਜ਼ਾਂ) ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਸੀ ਕਿ ਬਤੌਰ ਲੀਡਰ ਆਫ ਦੀ ਆਪੋਜ਼ੀਸ਼ਨ ਦੇ ਮੇਰੀ ਡਿਊਟੀ ਅਜਿਹੀ ਹੈ ਕਿ ਕਈ ਗਲਾਂ ਮੈਨੂੰ ਕਰਨੀਆਂ ਪੈਂਦੀਆਂ ਹਨ। ਅਗਰ ਕਿਸੇ ਨੂੰ ਮੇਰੀ ਗਲ ਮਹਿਸੂਸ ਹੋਵੇ ਤਾਂ ਮੈਂ ਦੁਬਾਰਾ ਮੁਆਫੀ ਮੰਗ ਲੈਂਦਾ ਹਾਂ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਗੱਲਾਂ ਤੋਂ ਇਲਾਵਾ ਮੈਂ ਇਸ ਗੌਰਮਿੰਟ ਦੇ ਸੇਲੀਐਂਟ ਫੀਚਰਜ਼ ਦਸਣਾ ਚਾਹੁੰਦਾ ਹਾਂ। ਇਹ ਆਮ ਪ੍ਰਚਲਤ ਗਲ ਹੈ ਕਿ ਇੱਕ ਹੱਥ ਵਿੱਚ ਕਨਸੈਂਟ੍ਰੇਸ਼ਨ ਆਫ ਪਾਵਰ ਨਹੀਂ ਹੋਣੀ ਚਾਹੀਦੀ। ਜਿਥੇ ਕਨਸੈਂਟ੍ਰੇਸ਼ਨ ਆਫ ਪਾਵਰ ਹੋਵੇਗੀ ਉਥੇ ਸੂਬੇ ਦੇ ਭਲੇ ਦੀ ਗੱਲ ਨਹੀਂ ਹੋਵੇਗੀ। ਸੂਬੇ ਦੀ ਭਲਾਈ ਤਾਂ ਹੋ ਸਕਦੀ ਹੈ ਅਗਰ ਪਾਵਰ ਦੀ ਕਨਸੈਂਟਰੇਸ਼ਨ ਨਾ ਹੋਵੇ। ਇੱਕ ਆਦਮੀ ਭਾਵੇਂ ਕਿਤਨਾ ਹੀ ਐਫੀਸ਼ੈਂਟ ਕਿਉਂ ਨਾ ਹੋਵੇ, ਕਿਤਨਾ ਹੀ ਕਾਬਲ ਕਿਉਂ ਨਾ ਹੋਵੇ ਉਹ ਜ਼ਿਆਦਾ ਡਿਊਟੀਆਂ ਨਹੀਂ ਦੇ ਸਕਦਾ। ਜੇ ਜ਼ਿਆਦਾ ਡਿਊਟੀਆਂ ਦੇਵੇਗਾ ਤਾਂ ਕੰਮ ਠੀਕ ਨਹੀਂ ਹੋਵੇਗਾ। ਇਕ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸੱਸਪੀਸ਼ੀਅਸ ਨੇਚਰ ਨਹੀਂ ਹੋਣੀ ਚਾਹੀਦੀ। ਹੋਰਾਂ ਤੇ ਬੇਸ਼ਕ ਇਤਬਾਰ ਨਾ ਕਰੋ, ਪਰ ਆਪਣਿਆਂ ਤੇ ਤਾਂ ਕਰੋ। (ਹਾਸਾ) ਬਾਕੀ ਇਸ ਸਰਕਾਰ ਦੀ ਨਾਨ ਪਰਫਾਰਮੈਂਸ ਦੀ ਗਲ ਲੈ ਲਓ। ਅੱਜ ਇਹ ਗਲ ਆਮ ਪਰਚਲਤ ਹੈ ਕਿ ਸਾਲ ਸਵਾ ਸਾਲ ਹੋ ਗਿਆ ਹੈ ਮਨਿਸਟਰੀ ਦੀਆਂ ਐਕਸਪੈਨਸ਼ਨ ਦੀਆਂ ਗਲਾਂ ਚਲ ਰਹੀਆਂ ਹਨ, ਪਰ ਇਹ ਹੋਣੀ ਕੋਈ ਨਹੀਂ। ਮੇਰਾ ਖਿਆਲ ਹੈ ਕਿ ਜਿਨ੍ਹਾਂ ਨੇ ਅਚਕਨਾਂ ਸਿਵਾਈਆਂ ਸਨ ਉਹ ਵੀ ਮੈਲੀਆਂ ਹੋ ਗਈਆਂ ਹਨ। ਮੇਰੇ ਦੋਸਤ ਸਰਹਿੰਦ ਦੇ ਐਮ. ਐਲ. ਏ. ਹਨ। ਅਸੀਂ ਇਕੱਠੇ ਰਸ਼ੀਆ ਕੋਈ 10, 15 ਦਿਨ ਟੂਰ ਤੇ ਗਏ ਸੀ। ਜਦੋਂ ਚਾਰ ਦਿਨ ਹੋ ਗਏ ਤਾਂ ਉਹ ਕਹਿਣ ਲਗੇ ਕਿ ਬਾਦਲ ਮੈਂ ਤਾਂ ਮੁੜ ਜਾਂਦਾ ਹਾਂ ਮਗਰੋਂ ਕਿਧਰੇ ਹੋਰ ਕੰਮ ਨਾ ਹੋ ਜਾਵੇ। ਮੈਂ ਉਸਨੂੰ ਕਿਹਾ ਕਿ ਤੂੰ ਤਸੱਲੀ ਨਾਲ ਰਹਿ, ਕੁਝ ਨਹੀਂ ਹੋਣਾ, । ਆਰਾਮ ਨਾਲ ਸੈਰ ਕਰ, ਇਹੋ ਜਿਹੇ ਲਾਰੇ ਲੱਪੇ ਤਾਂ ਲਗਦੇ ਹੀ ਰਹਿੰਦੇ ਹਨ।

ਡਿਪਟੀ ਸਪੀਕਰ ਸਾਹਿਬ, ਇਹ ਵੀ ਕੋਈ ਗਲ ਹੈ ਕਿ ਐਗਰੀਕਲਚਰ ਯੂਨੀਵਰਸਿਟੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਕੋਈ ਵਾਈਸ ਚਾਂਸਲਰ ਹੀ ਨਾ ਲਾਇਆ ਜਾਵੇ। ਕਿਸੇ ਕਾਰ-ਪੋਰੇਸ਼ਨ ਦਾ ਚੇਅਰਮੈਨ ਹੀ ਨਾ ਲਾਇਆ ਜਾਵੇ। ਅਸੈਂਬਲੀ ਲੱਗਣ ਕਾਰਣ ਐਸ. ਐਸ. ਐਸ. ਬੋਰਡ ਤਾਂ ਇਨ੍ਹਾਂ ਨੇ ਬਣਾ ਦਿਤਾ ਹੈ। ਇਹ ਗਲ ਆਮ ਪ੍ਰਚਲਤ ਹੈ ਕਿ ਇਹ ਸਰਕਾਰ ਸਿਰਫ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਮੀਟਿੰਗਾਂ ਦੀ ਸਰਕਾਰ ਹੈ, ਰਿਜ਼ਲਟ ਕੁਝ ਨਹੀਂ ਨਿਕਲਣਾ । 8,9 ਘੰਟੇ ਮੀਟਿੰਗ ਚਲਦੀ ਰਹਿੰਦੀ ਹੈ। ਪੰਕਚੂਇਲਟੀ ਨਾਂ ਦੀ ਕੋਈ ਚੀਜ਼ ਨਹੀਂ ਰਹੀ। ਇਸ ਨਾਲ ਸਰਕਾਰ ਦਾ ਇਮੇਜ ਬਣਦਾ ਹੈ। ਦੋ ਦਿਨ ਗਵਰਨਰ ਸਾਹਿਬ ਦਾ ਡਿਨਰ ਸੀ। ਇਕ ਦਿਨ ਚੀਫ ਜਸਟਿਸ ਸਾਹਿਬ ਨੇ ਦਿੱਤਾ ਸੀ ਅਤੇ ਇਕ ਦਿਨ ਕਿਸੇ ਹੋਰ ਨੇ ਦਿੱਤਾ ਸੀ। ਉਸ ਡਿਨਰ ਤੇ ਦੋਵੇਂ ਸਟੇਟਾਂ ਦੇ ਚੀਫ ਮਨਿਸਟਰ ਅਤੇ ਜੱਜ ਅਤੇ ਹੋਰ ਹਾਈ ਜੈਂਟਰੀ ਦੇ ਲੋਕ ਇਨਵਾਈਟ ਕੀਤੇ ਗਏ ਸਨ। ਅੱਠ ਵਜੇ ਦਾ ਟਾਈਮ ਸੀ। ਸਾਢੇ ਨੌਂ ਵਜੇ ਤਕ ਚੀਫ ਮਨਿਸਟਰ ਸਾਹਿਬ ਸਾਡੇ ਉਥੇ ਨਹੀਂ ਸਨ ਆਏ। ਮੈਂ ਇਨ੍ਹਾਂ ਨੂੰ ਕੁਝ ਨਹੀਂ ਕਹਿੰਦਾ। ਕਈ ਮਜ਼ਬੂਰੀਆਂ ਹੋ ਸਕਦੀਆਂ ਹਨ। ਪਰ ਮੈਂ ਇਹ ਜ਼ਰੂਰ ਕਹਾਂਗਾ ਕਿ ਜਿਸ ਸਟਾਫ ਨੇ ਇਨ੍ਹਾਂ ਨੂੰ ਇਤਲਾਹ ਨਹੀਂ ਦਿੱਤੀ, ਉਨ੍ਹਾਂ ਨੂੰ ਜ਼ਰੂਰ ਸੱਸਪੈਂਡ ਕੀਤਾ ਜਾਵੇ। ਡੇਢ ਘੰਟਾ ਉਹ ਉਡੀਕਦੇ ਰਹੇ ਹਨ। ਪੰਕਚੂਐਲਟੀ ਦਾ ਬੜਾ ਅਸਰ ਪੈਂਦਾ ਹੈ। ਇਹ ਗਲ ਅੱਜ ਸ਼ਹਿਰ ਵਿਚ ਬੜੀ ਚਰਚਾ ਦਾ ਮੌਜੂੰ ਬਣ ਗਈ ਹੈ। ਇਸ ਸਰਕਾਰ ਦੀ ਕੋਈ ਡਾਇਰੈਕਸ਼ਨ ਨਹੀਂ, ਕੋਈ ਪਾਲਿਸੀ ਨਹੀਂ। ਇਸ ਸਾਲ ਪਬਲਿਕ ਨੂੰ ਕੋਈ ਰੀਲੀਫ ਨਹੀਂ ਦਿੱਤਾ ਗਿਆ। ਇਸਦਾ ਇਕ ਕਾਰਣ ਇਹ ਹੈ ਕਿ ਇਹ ਦਿੱਲੀ ਦੇ ਦਰਬਾਰ ਵਿਚ ਬੈਠੇ ਰਹਿੰਦੇ ਹਨ। ਇਕ ਅਖਬਾਰ ਨੇ ਦਿੱਲੀ ਦੇ ਦਰਬਾਰ ਦੀ ਇਕ ਫੋਟੋ ਲਾਕੇ ਦਸੀ ਹੈ। ਉਸ ਅਖਬਾਰ ਵਿਚ ਕਿਹਾ ਗਿਆ ਹੈ ਕਿ ਸਾਰੇ ਚੀਫ ਮਨਿਸਟਰ ਅਤੇ ਮਨਿਸਟਰ ਦਿੱਲੀ ਦੇ ਦਰਬਾਰ ਵਿੱਚ ਬੈਠੇ ਰਹਿੰਦੇ ਹਨ। ਨਾ ਬੀਬੀ ਇਨ੍ਹਾਂ ਨੂੰ ਮਿਲਦੀ ਹੈ ਅਤੇ ਨਾ ਹੀ ਦੂਜੇ ਪਾਸੇ ਸਟੇਟ ਦੇ ਕੰਮ ਹੁੰਦੇ ਹਨ।

ਡਿਪਟੀ ਸਪੀਕਰ ਸਾਹਿਬ, ਸਭ ਤੋਂ ਜ਼ਿਆਦਾ ਵੇਖਣ ਵਾਲੀ ਚੀਜ਼ ਇਹ ਹੁੰਦੀ ਹੈ ਕਿ ਸੂਬੇ ਵਿਚ ਲਾਅ ਐਂਡ ਆਰਡਰ ਦੀ ਕੀ ਹਾਲਤ ਹੈ? ਮੈਂ ਤਹਾਨੂੰ ਇਸ ਸਬੰਧ ਵਿਚ ਦੋ ਚਾਰ ਮਿਸਾਲਾਂ ਦਿੰਦਾ ਹਾਂ। ਅੱਜ ਇਥੇ ਪੁਲਿਸ ਦਾ ਰੂਲ ਹੋ ਗਿਆ ਹੈ। ਇਹ ਸਟੇਟ ਵੈਲਫੇਅਰ ਸਟੇਟ ਨਹੀਂ ਰਹੀ। ਇਹ ਤਾਂ ਪੁਲਿਸ ਸਟੇਟ ਬਣ ਗਈ ਹੈ। ਡਿਸਟ੍ਰਿਕਟ ਅੰਮ੍ਰਿਤਸਰ ਵਿਚ ਇੱਕ ਪਿੰਡ ਸੁੱਘਾ ਹੈ। ਉਥੇ ਦਾ ਇਕ ਗੁਰਦੀਪ ਸਿੰਘ ਹੈ। ਭਿਖੀਵਿੰਡ ਥਾਣੇ ਦੀ ਪੁਲਿਸ ਉਸਦੇ ਘਰ ਗਈ। ਉਹ ਘਰ ਬੈਠਾ ਸੀ। ਉਸਤੇ ਛਾਪਾ ਮਾਰਨ ਲੱਗੇ। ਮੈਂ ਉਸਨੂੰ ਨਹੀਂ ਜਾਣਦਾ। ਹੋ ਸਕਦਾ ਹੈ ਉਹ ਥੋੜਾ ਬਹੁਤ ਬੈਡ ਕਰੈਕਟਰ ਦਾ ਵੀ ਹੋਵੇ। ਪਰ ਇਸਦਾ ਮਤਲਬ ਇਹ ਨਹੀਂ ਕਿ ਉਸਦਾ ਘਰ ਅਤੇ ਬੱਚੇ ਹੀ ਤਬਾਹ ਕਰ ਦਿੱਤੇ ਜਾਣ। ਉਸ ਨੇ ਪੁਲਿਸ ਵਾਲਿਆਂ ਨੂੰ ਕਿਹਾ ਕਿ ਤੁਸੀਂ ਸਰਪੰਚ ਜਾਂ ਪੰਚ ਨੂੰ ਲੈ ਆਓ। ਮੇਰੇ ਕੋਲ ਕੁਝ ਨਹੀਂ ਹੈ ਤੁਸੀਂ ਐਵੇਂ ਹੀ ਕੋਈ ਚੀਜ਼ ਮੇਰੇ ਗਲ ਪਾ ਦਿਉਗੇ। ਉਨ੍ਹਾਂ ਨੂੰ ਬੁਲਾ ਲਓ, ਫਿਰ ਮੇਰੀ ਤਲਾਸ਼ੀ ਲੈ ਲਓ। ਇਤਨੀ ਗਲ ਕਹਿਣ ਤੇ ਹੀ ਪੁਲਿਸ ਨੇ ਉਸਦੇ ਇਕ ਮੁੰਡੇ ਨੂੰ ਅਤੇ ਇਕ ਹੋਰ ਮਾਈਨਰ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ। ਬੜੀ ਬੇਰਹਮੀ ਨਾਲ ਉਨ੍ਹਾਂ ਨੂੰ ਮਾਰਿਆ ਗਿਆ। ਘਰ ਦੇ ਸਾਰਿਆਂ ਭਾਂਡਿਆਂ ਵਿਚ ਮੋਰੀਆਂ ਕਢ ਦਿਤੀਆਂ। ਉਸਦਾ ਟਿਊਬਵੈਲ ਖਤਮ ਕਰ ਦਿਤਾ ਉਸਦੇ ਸਾਰੇ ਕਪੜੇ ਪਾੜ ਦਿੱਤੇ। ਬੜੀ ਵਿੰਡਿਕਟਿਵ ਨੇਚਰ ਨਾਲ ਉਸਤੇ ਜੁਲਮ ਕੀਤਾ ਗਿਆ। ਅਜਨਾਲਾ ਸਾਹਿਬ ਉਸੇ ਇਲਾਕੇ ਦੇ ਹਨ। ਇਹ ਬੇਸ਼ਕ ਉਸਦਾ ਪਤਾ ਲੈ ਲੈਣ। ਉਸਦੀ ਕਣਕ ਮਿੱਟੀ ਵਿਚ ਮਿਲਾ ਦਿਤੀ ਤਾਂ ਕਿ ਉਸਦੀ ਜ਼ਿੰਦਗੀ ਦਰਹਮ ਬਰਹਮ ਕਰ ਦਿੱਤੀ ਜਾਵੇ।

**ਡਾਕਟਰ ਭਗਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਪਾਸੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹਾਊਸ ਡੇਢ ਵਜੇ ਖਤਮ ਕਰਨਾ ਹੈ। ਇਸ ਲਈ ਸਾਨੂੰ ਅਪਣਾ ਆਪਣਾ ਟਾਈਮ ਦੱਸ ਦਿਤਾ ਜਾਵੇ ਅਤੇ ਕਿਸੇ ਨੂੰ ਅਨਲਿਮਿਟਿਡ ਟਾਈਮ ਨਾ ਦਿੱਤਾ ਜਾਵੇ।

**ਸ੍ਰੀ ਡਿਪਟੀ ਸਪੀਕਰ :** ਟਾਈਮ ਅਲਾਟ ਕੀਤਾ ਹੋਇਆ ਹੈ, ਜੀ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ਡਿਪਟੀ ਸਪੀਕਰ ਸਾਹਿਬ, ਮੈਂ ਦੱਸ ਰਿਹਾ ਸੀ ਕਿ ਉਹ ਜਿਹੜਾ ਆਦਮੀ ਸੀ, ਉਸ ਦਾ ਪੁਲਿਸ ਨੇ ਕੀ ਹਾਲ ਕੀਤਾ। ਜਦੋਂ ਪਬਲਿਕ ਵਲੋਂ ਪੁਲਿਸ ਤੇ ਪ੍ਰੈਸ਼ਰ ਪਿਆ ਤਾਂ ਉਸ ਨੂੰ ਅਤੇ ਉਸ ਦੇ ਆਦਮੀਆਂ ਨੂੰ ਅੱਡ ਅੱਡ ਥਾਣਿਆਂ ਵਿਚ ਲੈ ਗਏ । ਕੋਰਟ ਨੇ ਵੀ ਕਿਹਾ ਹੈ ਕਿ ਉਸ ਨੂੰ ਗਰੀਵੀਅਸ ਇੰਜਰੀਜ਼ ਹੋਈਆਂ ਹਨ, ਇਸ ਲਈ ਉਸ ਦਾ ਮੈਡੀਕਲ ਹੋਣਾ ਚਾਹੀਦਾ ਹੈ। ਇਹ ਹਾਲ ਹੈ ਪੁਲਿਸ ਦਾ, ਉਸ ਨੇ ਉਸ ਆਦਮੀ ਤੇ ਪੁਲਿਸ ਮੁਕਾਬਲੇ ਦਾ ਕੇਸ ਬਣਾ ਦਿਤਾ ਹੈ ।

ਡਿਪਟੀ ਸਪੀਕਰ ਸਾਹਿਬ, ਰਘਬੀਰ ਸਿੰਘ ਵਿਰਕ ਦਾ ਕੇਸ ਤੁਸੀਂ ਵੀ ਅਖਬਾਰਾਂ ਵਿਚ ਪੜ੍ਹਦੇ ਹੋਵੋਗੇ, ਉਸ ਤੇ ਕਿਤਨਾ ਤਸ਼ੱਦਦ ਹੋਇਆ ਹੈ। ਅਖਬਾਰਾਂ ਵਾਲੇ ਆਪ ਵੇਖ ਕੇ ਆਏ ਹਨ । ਭਾਵੇਂ ਐਸ. ਐਚ. ਓ. ਨੂੰ ਸਸਪੈਂਡ ਕਰ ਦਿਤਾ ਗਿਆ ਹੈ ਪਰ ਇਤਨੇ ਨਾਲ ਕੋਈ ਪੁਲਿਸ ਵਿਚ ਸੁਧਾਰ ਨਹੀਂ ਹੋਇਆ। ਇਹ ਰਾਜ ਪੁਲਿਸ ਰਾਜ ਬਣ ਕੇ ਰਹਿ ਗਿਆ ਹੈ । ਕਿਸੇ ਆਦਮੀ ਨੂੰ ਇਤਨਾ ਕੁੱਟਿਆ ਜਾਵੇ ਮੈਂ ਸਮਝਦਾ ਹਾਂ ਕਿ ਇਹ ਕੋਈ ਤਰੀਕਾ ਨਹੀਂ ਹੈ। ਅਗਰ ਕੋਈ ਗਲਤੀ ਵੀ ਕਰਦਾ ਹੈ ਤਾਂ ਉਸਨੂੰ ਇਸ ਤਰ੍ਹਾਂ ਨਾਲ ਟਾਰਚਰ ਨਹੀਂ ਕਰਨਾ ਚਾਹੀਦਾ।

ਇਕ ਹੋਰ ਕੇਸ ਹੈ। ਜਲੰਧਰ ਦੀ ਇਕ ਹਰਬੰਸ ਕੌਰ ਹੈ । ਭਾਵੇਂ ਐਸ. ਐਚ. ਓ. ਤੇ ਐਕਸ਼ਨ ਲਿਆ ਗਿਆ ਹੈ ਪਰ ਉਸ ਵਿਚਾਰੀ ਨਾਲ ਬਹੁਤ ਵਧੀਕੀ ਹੋਈ ਹੈ । ਜੇਕਰ ਸ਼ਹਿਰ ਦਾ ਕੋਈ ਕੇਸ ਹੋਵੇ ਤਾਂ ਲੋਕ ਰੌਲਾ ਪਾ ਦਿੰਦੇ ਹਨ ਪਰ ਪਿੰਡਾਂ ਵਾਲਿਆਂ ਨੂੰ ਤਾਂ ਭਾਵੇਂ ਕੁੱਟ ਕੁੱਟ ਕੇ ਤੂੜੀ ਬਣਾ ਦੇਣ, ਉਹ ਰੌਲਾ ਨਹੀਂ ਪਾਉਂਦੇ। ਇਸ ਦਾ ਮਤਲਬ ਇਹ ਨਹੀਂ ਹੈ ਕਿ ਐਸ. ਐਚ. ਓ. ਨੂੰ ਸੱਸਪੈਂਡ ਕਰਨ ਨਾਲ ਹੀ ਸਾਰੀ ਪੁਲਿਸ ਸੁਧਰ ਗਈ ਹੈ। ਜਲੰਧਰ ਡਿਵੀਜ਼ਨ ਨੰ: 4 ਦੇ ਐਸ. ਐਚ. ਓ. ਨੇ ਉਸ ਨਰਸ ਨੂੰ ਹਸਪਤਾਲ ਵਿਚੋਂ ਅਰੈਸਟ ਕਰਕੇ ਉਸ ਨੂੰ ਟਾਰਚਰ ਕੀਤਾ।

ਸੰਗਰੂਰ ਵਿਚ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਜੀ. ਐਮ. ਦੀ ਵਾਈਫ ਤੇ ਕਿੱਡਾ ਵੱਡਾ ਹਮਲਾ ਹੋਇਆ ਹੈ। ਉਸ ਨੂੰ ਜ਼ਖਮੀ ਕਰ ਦਿਤਾ ਹੈ। ਗੁਰਦਿਆਲ ਸਿੰਘ ਬਾਰੇ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ। ਉਸਨੇ ਅਕਾਲੀ ਵਰਕਰ ਦਿਆ ਸਿੰਘ ਨੂੰ ਮੀਟਿੰਗ ਵਿਚ ਮਾਰ ਦਿੱਤਾ ਸੀ। ਉਥੇ ਤੁਸ ਸਾਹਿਬ ਵੀ ਗਏ ਸਨ। ਉਸ ਆਦਮੀ ਦੇ ਖਿਲਾਫ ਕੇਸ ਦਰਜ ਹੋਇਆ ਹੋਇਆ ਹੈ ਪਰ ਉਸਨੂੰ ਕਿਸੇ ਨੇ ਅਰੈਸਟ ਨਹੀਂ ਕੀਤਾ। ਹੁਣ ਸੈਸ਼ਨਜ਼ ਜੱਜ ਨੇ ਉਸਨੂੰ ਐਬਸਕਾਂਡਿੰਗ ਕਰਾਰ ਦੇ ਦਿਤਾ ਹੈ। ਠੀਕ ਹੈ ਜੱਜ ਵਿਚਾਰਾ ਕੀ ਕਰ ਸਕਦਾ ਹੈ, ਉਸਨੂੰ ਫੜਨਾ ਤਾਂ ਪੁਲਿਸ ਨੇ ਹੀ ਹੈ। ਇਸ ਤਰ੍ਹਾਂ ਹੀ ਡਿਪਟੀ ਸਪੀਕਰ ਸਾਹਿਬ, ਇਕ ਮੁਸ਼ਤਾਕਅਲੀ ਨਾਮ ਦਾ ਵੱਡਾ ਸਮੱਗਲਰ ਸੀ। ਉਸ ਆਦਮੀ ਕੋਲੋਂ ਕੋਈ ਅਫੀਮ ਵਗੈਰਾ ਫੜੀ ਗਈ। ਉਸ ਨੂੰ ਇੰਟੈਰੋਗੇਸ਼ਨ ਸੈਂਟਰ ਵਿਚ ਭੇਜ ਦਿੱਤਾ। ਫਿਰ ਉਹ ਪਾਕਿਸਤਾਨ ਵਿਚ ਚਲਾ ਗਿਆ । ਇਨ੍ਹਾਂ ਨੇ ਇਕ ਹੋਰ ਆਦਮੀ ਗੋਪਾਲ ਸ਼ਰਮਾ ਨੂੰ ਰੇਲਵੇ ਸਟੇਸ਼ਨ ਅੰਮ੍ਰਿਤਸਰ ਤੋਂ ਫੜ ਲਿਆ। ਉਸ ਨੂੰ ਕਿਹਾ ਕਿ ਤੈਨੂੰ ਅਸੀਂ ਤਨਖਾਹ ਦੇਵਾਂਗੇ, ਤੂੰ ਪਾਕਿਸਤਾਨ ਵਿਚ ਜਾਕੇ ਜਾਸੂਸੀ ਕਰ । ਉਹ ਵਿਚਾਰਾ ਲਾਲਚ ਵਿਚ ਆ ਗਿਆ। ਉਸ ਨੂੰ ਕਿਹਾ ਗਿਆ ਕਿ ਜੇਕਰ ਤੈਨੂੰ ਕੋਈ ਪੁੱਛੇ ਤਾਂ ਤੂੰ ਕਹਿ ਦੇਣਾ ਕਿ ਮੈਂ ਮੁਸ਼ਤਾਕ ਅਲੀ ਹਾਂ।

**ਸ਼੍ਰੀ ਡਿਪਟੀ ਸਪੀਕਰ**: ਬਾਦਲ ਸਾਹਿਬ ਤੁਸੀਂ ਕਿਤਨਾ ਟਾਈਮ ਲਵੋਂਗੇ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ਹੋਰ ਇਕ ਘੰਟੇ ਤੋਂ ਜ਼ਿਆਦਾ ਨਹੀਂ ਲਵਾਂਗਾ ਜੀ ।

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ):** ਇਨ੍ਹਾਂ ਨੇ ਇਕ ਘੰਟਾ ਲੈ ਲਿਆ ਹੈ । ਇਸ ਲਈ ਇਨ੍ਹਾਂ ਨੂੰ 15 ਮਿੰਟ ਹੋਰ ਦੇ ਦੇਣੇ ਚਾਹੀਦੇ ਹਨ ਕਿਉਂਕਿ ਡੇਢ ਵੱਜੇ ਤਾਂ ਹਾਉਸ ਖਤਮ ਕਰਨਾ ਹੈ ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਛੇਤੀ ਖਤਮ ਕਰ ਦੇਣਾ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਡਿਪਟੀ ਸਪੀਕਰ ਸਾਹਿਬ, ਮੈਂ ਨਹੀਂ ਕਹਿੰਦਾ, ਐਸ. ਐਸ. ਪੀ., ਗੁਰਦਾਸਪੁਰ ਨੇ ਸਟੇਟਮੈਂਟ ਦਿੱਤੀ ਹੈ ਕਿ ਇਸ ਦੇ ਵਿਚ ਬਹੁਤ ਸਾਰੇ ਪੁਲਿਸ ਦੇ ਕਰਮ-ਚਾਰੀਆਂ ਦਾ ਹੱਥ ਹੈ। ਡਿਪਟੀ ਸਪੀਕਰ ਸਾਹਿਬ, ਜਗਰਾਓਂ ਦੇ ਵਿਚ ਇਕ ਲਾਂਬਾ ਵਿਲੇਜ ਹੈ । ਉਥੇ ਤਿੰਨ ਗਰੀਬ ਟੇਨੈਂਟਸ ਨੂੰ ਮਾਰ ਦਿਤਾ ਔਰ ਪੁਲਿਸ ਕਿਸੇ ਨੂੰ ਫੜਦੀ ਨਹੀਂ ਹੈ । ਇਤਨੀ ਲਾਅ ਲੈਸਨੈਸ ਹੋਈ ਹੋਈ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਕਦੇ ਇਸ ਤਰ੍ਹਾਂ ਦਾ ਨਾਉਂ ਵੀ ਨਹੀਂ ਸੀ ਸੁਣਿਆ ਇਕ ਸੰਗਰੂਰ ਵਿਚ ਮਹਿੰਦਰ ਬਣ ਦੇ ਮਹੰਤ ਚਾਜਲੀ ਨੂੰ 20 ਸਾਲ ਦੀ ਸਜ਼ਾ ਹੋਈ ਹੈ । ਸੁਪਰੀਮ ਕੋਰਟ ਨੇ ਫੈਸਲਾ ਦਿਤਾ ਹੈ। ਹੁਣ ਇਹ ਚਰਚਾ ਹੈ ਕਿ ਉਸ ਨੂੰ ਛੱਡਿਆ ਜਾ ਰਿਹਾ ਹੈ। ਚੀਫ ਮਨਿਸਟਰ ਸਾਹਿਬ ਨੂੰ ਮੈਂ ਕਹਾਂਗਾ ਕਿ ਉਸ ਨੂੰ ਛੇ ਮਹੀਨੇ ਸਜ਼ਾ ਹੋਈ ਨੂੰ ਹੋ ਗਏ ਹਨ ਔਰ ਅਗਰ ਉਸ ਨੂੰ ਛੱਡਣ ਵਾਸਤੇ ਕੋਈ ਅਜਿਹੀ ਮੂਵ ਹੈ ਤਾਂ ਇਹ ਠੀਕ ਨਹੀਂ ਹੋਵੇਗਾ। ਇਸ ਨਾਲ ਕੋਈ ਸਰਕਾਰ ਦਾ ਚੰਗਾ ਇੰਪ੍ਰੈਸ਼ਨ ਨਹੀਂ ਪਵੇਗਾ।

ਇਕ ਕੇਸ ਬਰਾਡ ਡੇਅ ਲਾਈਟ ਵਿਚ ਆਨੰਦਪੁਰ ਸਾਹਿਬ ਵਿਚ ਹੋਇਆ ਹੈ । ਉਥੇ ਬਰਾਡ ਡੇ ਲਾਈਟ ਵਿਚ ਕਤਲ ਹੋਇਆ ਹੈ ਉਸ ਦਾ ਕੁਝ ਨਹੀਂ ਬਣਿਆ ਲੇਕਿਨ ਬਿਨਾ ਵਜਾਹ ਅਕਾਲੀ ਵਰਕਰਜ਼ ਨੂੰ ਗਰਿਫਤਾਰ ਕੀਤਾ ਜਾ ਰਿਹਾ ਹੈ। ਸਰਕਲ ਦੇ ਜਥੇਦਾਰ ਨੂੰ ਫੜ ਲਿਆ ਹੈ। ਉਸ ਦਾ ਕੋਈ ਗੁਨਾਹ ਨਹੀਂ ਹੈ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਆਪਣੀ ਪਰਸਨਲ ਸੈਟਿਸਫੈਕਸ਼ਨ ਕਰ ਲੈਣ ਕਿਉਂਕਿ ਪੁਲਿਸ ਦਾ ਕੰਮ ਹੁੰਦਾ ਹੈ ਕਿ ਜੇਕਰ ਉਸ ਤੋਂ ਮੁਲਜ਼ਮ ਨਾ ਫੜੇ ਜਾਣ ਤਾਂ ਜਿਹੜਾ ਵੀ ਕੋਈ ਅੱਗੇ ਆ ਗਿਆ ਉਸ ਨੂੰ ਫੜ ਲੈਂਦੇ ਹਨ । ਉਹ ਸੋਚਦੇ ਹਨ ਕਿ ਕਿਹੜਾ ਪੰਗਾ ਕਰੇ।

ਸਰਕਾਰ ਨੇ ਇੰਪਲਾਈਜ਼ ਤੇ ਆਰਡੀਨੈਂਸ ਕਰਕੇ ਐਮਰਜੈਂਸੀ ਲਗਾ ਦਿਤੀ ਹੈ । ਹਜ਼ਾਰਾਂ ਟੀਚਰਜ਼ ਜਿਨ੍ਹਾਂ ਵਿਚ ਕੋਈ ਕਪਲਕੇਸ ਸੀ, ਕੋਈ ਟੀ. ਬੀ. ਦਾ ਪੇਸ਼ੈਂਟ ਸੀ ਪਰ ਪੁਲੀਟੀਕਲ ਕਨ-ਸਿਡਰੇਸ਼ਨਜ਼ ਤੇ ਉਨ੍ਹਾਂ ਨੂੰ ਬਦਲਿਆ ਜਾ ਰਿਹਾ ਹੈ। ਫਿਰ ਮੁਲਾਜ਼ਮਾਂ ਦੇ ਪੇਅ ਸਕੇਲਜ਼ ਦੀਆਂ ਅਨਾਮਲੀਜ਼ ਸਨ ਉਨ੍ਹਾਂ ਵੱਲ ਧਿਆਨ ਨਹੀਂ ਕੀਤਾ ਜਾ ਰਿਹਾ। ਕੋਆਪਰੇਸ਼ਨ ਮਹਿਕਮੇ ਦੇ ਸੈਕਟਰੀਜ਼ ਦਾ ਕੇਸ ਹੈ। ਕੋਈ ਡੇਢ ਹਜ਼ਾਰ ਤਾਂ ਜੇਲ੍ਹਾਂ ਵਿਚ ਪਿਆ ਹੈ। ਉਨ੍ਹਾਂ ਦੀ ਗਲ ਸਰਕਾਰ ਸੁਣਨ ਨੂੰ ਤਿਆਰ ਨਹੀਂ ਹੈ। ਇਸ ਤਰ੍ਹਾਂ ਹੀ ਟਰਾਂਸਪੋਰਟ ਦੇ ਮੁਲਾਜ਼ਮਾਂ ਦੇ ਕੇਸ ਰਜਿਸਟਰ ਹੋਏ ਹੋਏ ਹਨ। ਮੇਰੇ ਕਹਿਣ ਦਾ ਮਤਲਬ ਹੈ ਕਿ ਅੱਜ ਮੁਲਾਜ਼ਮਾਂ ਵਿਚ ਦਹਿਸ਼ਤ ਤੇ ਰੀਪਰੇਸ਼ਨ ਦਾ ਇੰਪ੍ਰੈਸ਼ਨ ਬਣਾ ਦਿਤਾ ਹੈ। ਡਿਪਟੀ ਸਪੀਕਰ ਸਾਹਿਬ, ਮੁਲਾਜ਼ਮ ਤਾਂ ਸਰਕਾਰ ਦੀ ਰੀੜ੍ਹ ਦੀ ਹੱਡੀ ਹਨ, ਇਸ ਲਈ ਉਨ੍ਹਾਂ ਨਾਲ ਚੀਫ ਮਨਿਸਟਰ ਸਾਹਿਬ ਨੂੰ ਗੱਲ ਕਰਨੀ ਚਾਹੀਦੀ ਹੈ। ਸਟੂਡੈਂਟਸ ਦੀ ਗਲ ਹੈ। ਇਹ ਵੀ ਪੁਲੀਟੀਕਲ ਮਸਲਾ ਬਣਾ ਲਿਆ ਗਿਆ ਹੈ। ਇਹ ਪਹਿਲੀ ਵਾਰੀ ਹੈ ਕਿ ਸਟੂਡੈਂਟਸ ਨੂੰ ਸੀ. ਆਈ. ਡੀ. ਦੀ ਰਿਪੋਰਟ ਤੇ ਦਾਖਲਾ ਦਿੱਤਾ ਗਿਆ ਹੈ। ਮੈਡੀਕਲ ਕਾਲਜ ਦੇ ਸਟੂਡੈਂਟਸ ਮੈਨੂੰ ਮਿਲੇ ਵੀ ਹਨ। ਉਨ੍ਹਾਂ ਤੋਂ ਪਤਾ ਲਗਿਆ ਹੈ ਕਿ 21 ਸਟੂਡੈਂਟਸ

ਸੱਸਪੈਂਡ ਕਰ ਦਿੱਤੇ ਗਏ ਹਨ, 14 ਨਰਸਿੰਗ ਸਟੂਡੈਂਟਸ ਨੂੰ ਸਸਪੈਂਡ ਕਰ ਦਿਤਾ ਗਿਆ ਹੈ। ਇਸ ਤਰ੍ਹਾਂ ਨਾਲ ਪਟਿਆਲੇ ਦੇ ਮੈਡੀਕਲ ਕਾਲਜ ਦੇ ਹਾਲਾਤ ਤਰਸਯੋਗ ਹੋ ਗਏ ਹਨ।

ਫਿਰ ਡਰੇਨੇਜ਼ ਦਾ ਮਸਲਾ ਹੈ। ਅਸੀਂ ਡਰੇਗ ਲਾਈਨਾਂ ਤੇ ਦਸ ਦਸ ਕਰੋੜ ਰੁਪਿਆ ਖਰਚ ਕਰਦੇ ਰਹੇ ਹਾਂ। ਅਸੀਂ ਮੁਕਤਸਰ ਅੌਰ ਫਰੀਦਕੋਟ ਨੂੰ ਸੇਮ ਤੋਂ ਬਚਾਇਆ ਸੀ ਲੇਕਿਨ ਅੱਜ ਫਿਰ ਉਥੇ ਪਾਣੀ ਉਪਰ ਮੁਰਗਾਬੀਆਂ ਉੜ ਰਹੀਆਂ ਹਨ। ਇਹ ਠੀਕ ਹੈ ਕਿ ਸਪਲੀਮੈਂਟਰੀ ਡਿਮਾਡਜ਼ ਵਿਚ ਕੁਝ ਇਹ ਰੁਪਿਆ ਮੰਗ ਰਹੇ ਹਨ ਪਰ, ਡਿਪਟੀ ਸਪੀਕਰ ਸਾਹਿਬ, 3 1/2 ਕਰੋੜ ਰੁਪਏ ਨਾਲ ਕੀ ਬਣਦਾ ਹੈ। ਇਸ ਲਈ ਜ਼ਿਆਦਾ ਪੈਸਾ ਹੋਣਾ ਚਾਹੀਦਾ ਹੈ। ਫਿਰ• ਇਨ੍ਹਾਂ ਨੇ ਇਕ ਪਾਲਿਸੀ ਬਣਾਈ ਸੀ ਕਿ ਇੰਜੀਨੀਅਰਾਂ ਨੂੰ ਆਪਣੇ ਆਪਣੇ ਜ਼ਿਲ੍ਹਿਆਂ ਵਿਚ ਨਹੀਂ ਲਗਾਉਣਾ ਲੇਕਿਨ ਅੱਜ ਵੀ ਲੁਧਿਆਣੇ ਵਿਚ ਇਕ ਇੰਜੀਨੀਅਰ ਡਰੇਨੇਜ ਡਿਪਾਰਟਮੈਂਟ ਵਿਚ ਉਸ ਜ਼ਿਲ੍ਹੇ ਦਾ ਬੈਠਾ ਹੈ। ਇਸ ਲਈ ਇਸ ਪਾਸੇ ਵੀ ਚੀਫ ਮਨਿਸਟਰ ਸਾਹਿਬ ਨੂੰ ਖੁਦ ਧਿਆਨ ਦੇਣ ਦੀ ਲੋੜ ਹੈ।

ਡਿਪਟੀ ਸਪੀਕਰ ਸਾਹਿਬ, ਇਕ ਹੋਰ ਬਹੁਤ ਹੀ ਗੰਭੀਰ ਮਸਲਾ ਹੈ ਤੁਹਾਡੇ ਰਾਹੀਂ ਹਾਊਸ ਵਿਚ ਰੱਖਣਾ ਚਾਹੁੰਦਾ ਹਾਂ। ਅੱਜ ਜਦੋਂ ਪਾਕਿਸਤਾਨ ਵਲੋਂ ਭਿਆਨਕ ਤੋਂ ਭਿਆਨਕ ਜੰਗੀ ਹਥਿਆਰ ਇਕੱਠੇ ਕੀਤੇ ਜਾ ਰਹੇ ਹਨ ਜਿਨ੍ਹਾਂ ਨਾਲ ਭਾਰਤਵਰਸ਼ ਦੀ ਆਜ਼ਾਦੀ ਅਤੇ ਸੁਰੱਖਿਆ ਲਈ ਨਵੇਂ ਖਤਰੇ ਪੈਦਾ ਹੋ ਰਹੇ ਹਨ, ਉਥੇ ਦੂਜੇ ਪਾਸੇ ਕੇਂਦਰ ਅਤੇ ਪੰਜਾਬ ਦੀਆਂ ਕਾਂਗਰਸੀ ਸਰਕਾਰਾਂ ਨੇ ਕੁਝ ਅਜਿਹੀਆਂ ਨੀਤੀਆਂ ਅਪਣਾ ਰੱਖੀਆਂ ਹਨ ਜਿਨ੍ਹਾਂ ਦੇ ਫਲਸਰੂਪ ਪੰਜਾਬ ਵਿਚ ਹਿੰਦੂ ਸਿੱਖ ਏਕਤਾ ਭੰਗ ਹੋਣ ਦਾ ਡਰ ਹੈ। ਇਹ ਏਕਤਾ ਅਕਾਲੀ-ਜਨਤਾ ਸਰਕਾਰ ਪਾਰਟੀ ਦੀ ਨੇ ਇਸ ਸੂਬੇ ਵਿਚ ਬਣਾਈ ਸੀ। ਪੰਜਾਬ ਦੀ ਰਾਜਨੀਤੀ ਦਾ ਸਭ ਤੋਂ ਵੱਧ ਦੁੱਖਦਾਈ ਪਹਿਲੂ ਇਹ ਹੈ ਕਿ ਕਾਂਗਰਸ ਪਾਰਟੀ ਦਾ ਸ਼ੁਰੂ ਤੋਂ ਹੀ ਇਹ ਯਤਨ ਰਿਹਾ ਹੈ ਕਿ ਹਿੰਦੂਆਂ ਅਤੇ ਸਿੱਖਾਂ ਨੂੰ ਆਪਸ ਵਿਚ ਲੜਾ ਕੇ ਰਖਿਆ ਜਾਵੇ। ਜੇ ਹਿੰਦੂਆਂ ਅਤੇ ਸਿੱਖਾਂ ਦੀ ਏਕਤਾ ਹੋ ਜਾਵੇ ਤਾਂ ਪੰਜਾਬ ਵਿਚੋਂ ਕਾਂਗਰਸ ਦਾ ਸਫਾਇਆ ਹੋ ਜਾਂਦਾ ਹੈ। (ਵਿਘਨ) ਤੁਸੀਂ ਜੋ ਮਰਜ਼ੀ ਹੈ ਕਹੀ ਜਾਣਾ। ਡਿਪਟੀ ਸਪੀਕਰ ਸਾਹਿਬ, ਕਾਂਗਰਸ ਸਰਕਾਰ ਹਿੰਦੂ--ਸਿੱਖ ਏਕਤਾ ਨੂੰ ਭੰਗ ਕਰਨ ਵਾਸਤੇ ਸ਼ੁਰੂ ਤੋਂ ਹੀ ਯਤਨ ਕਰਦੀ ਆਈ ਹੈ। ਪਹਿਲਾਂ ਇਨ੍ਹਾਂ ਨੇ ਯਤਨ ਇਹ ਕੀਤਾ ਕਿ ਮਰਦਮਸ਼ੁਮਾਰੀ ਵੇਲੇ ਪੰਜਾਬ ਦੇ ਲੋਕਾਂ ਨੂੰ ਗਲਤ ਰਾਹ ਤੇ ਲਾਇਆ। ਕੁਝ ਬੰਦੇ ਜਿਹੜੇ ਇਨ੍ਹਾਂ ਦੀ ਹੈਲਪ ਕਰਨ ਵਾਸਤੇ ਸਨ, ਨੇ ਬੋਲੀ ਦੇ ਅਧਾਰ ਤੇ ਧਰਮ ਦੇ ਮਾਮਲੇ ਵਿਚ ਫਿਰਕੂ ਭੜਕਾਹਟ ਪੈਦਾ ਕਰਨ ਦੀ ਕੋਸ਼ਿਸ਼ ਕੀਤੀ। ਇਹ ਅਖ-ਬਾਰਾਂ ਉਹੀ ਸਨ ਜਿਹੜੀ ਸਿਆਸੀ ਤੌਰ ਤੇ ਕਾਂਗਰਸ ਪਾਰਟੀ ਦੀ ਹਮਾਇਤ ਕਰ ਰਹੀਆਂ ਸਨ ਅਤੇ ਜਿਨ੍ਹਾਂ ਨੂੰ ਸਰਕਾਰ ਵਲੋਂ ਇਸ਼ਤਿਹਾਰਾਂ ਦੇ ਖੁਲ੍ਹੇ ਗਫੇ ਮਿਲਦੇ ਹਨ, ਉਨ੍ਹਾਂ ਨੇ ਸਰਕਾਰ ਦੀ ਮੱਦਦ ਕੀਤੀ। ਪਰ ਮੈਂ ਪੰਜਾਬ ਦੇ ਲੋਕਾਂ ਦਾ ਧੰਨਵਾਦੀ ਹਾਂ ਕਿ ਉਹ ਇਨ੍ਹਾਂ ਦੀ ਇਸ ਚਾਲ ਵਿਚ ਨਹੀਂ ਆਏ। ਉਸ ਵੇਲੇ ਪੰਜਾਬ ਦੀਆਂ ਸਾਰੀਆਂ ਆਪੋਜੀਸ਼ਨ ਪਾਰਟੀਆਂ ਨੇ ਜਿਨ੍ਹਾਂ ਵਿਚ ਸ਼੍ਰੋਮਣੀ ਅਕਾਲੀ ਦਲ, ਕਮਿਊਨਿਸਟ ਪਾਰਟੀ, ਅਤੇ ਭਾਰਤੀ ਜਨਤਾ ਪਾਰਟੀ ਤੇ ਜਨਤਾ ਪਾਰਟੀ ਵੀ ਸ਼ਾਮਲ ਹਨ, ਨੇ ਅਸਲੀ ਸਟੈਂਡ ਲਿਆ ਕਿ ਪੰਜਾਬ ਦੇ ਜੰਮੇ ਪਲੇ ਸਾਰੇ ਲੋਕਾਂ ਦੀ ਜ਼ਬਾਨ ਪੰਜਾਬੀ ਹੈ ਅਤੇ ਲੋਕਾਂ ਨੂੰ ਅਪੀਲ ਕੀਤੀ ਕਿ ਇਸ ਤੇ ਕੋਈ ਵਿਵਾਦ ਖੜ੍ਹਾ ਨਾ ਕੀਤਾ ਜਾਵੇ। ਇਹ ਇਨ੍ਹਾਂ ਨੇ ਸਭ ਤੋਂ ਪਹਿਲਾਂ ਖਤਰਨਾਕ ਸਾਜਸ਼ ਤਿਆਰ ਕੀਤੀ ਸੀ ਜਿਹੜੀ ਕਿ ਫੇਲ੍ਹ ਹੋਈ। ਇਸ ਤੋਂ ਬਾਅਦ ਇਨ੍ਹਾਂ ਨੇ ਫਿਰ ਫਿਰਕੂ ਝਗੜੇ ਸ਼ੁਰੂ ਕਰਨ ਵਾਸਤੇ ਹੋਰ ਗਲ ਕੀਤੀ, ਜਿਹੜੀ ਕਿ ਹੁਣ ਲੋਕਾਂ ਦੇ ਸਾਹਮਣੇ ਖੁਲ੍ਹ ਕੇ ਆ ਚੁੱਕੀ ਹੈ ਕਿ ਅੰਮ੍ਰਿਤਸਰ ਸ਼ਹਿਰ ਦੀ ਪਵਿਤਰਤਾ ਨੂੰ ਮੁੱਖ ਰੱਖਦੇ ਹੋਏ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਸਿਗਰਟ ਨੋਸ਼ੀ ਬੰਦ ਕਰਾਉਣ ਦੇ ਸਵਾਲ ਤੇ ਜਲੂਸ ਨਿਕਲੇ ਅਤੇ ਇਨ੍ਹਾਂ ਦੋਹਾਂ ਜਲੂਸਾਂ ਵਿਚ ਕਾਂਗਰਸ ਵਲੋਂ ਧਨ ਅਤੇ ਹੋਰ ਸਹਾਇਤਾ ਤੇ ਕਾਫੀ ਤਾਦਾਦ ਵਿਚ ਆਦਮੀ ਸ਼ਾਮਲ ਕਰਾਏ ਗਏ ਜਿਨ੍ਹਾਂ ਦਾ ਨਿਸ਼ਾਨਾ ਇਹੋ ਸੀ ਕਿ ਹਿੰਦੂ-ਸਿੱਖ ਫਸਾਦ ਹੋਏ। ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਸ਼ਹਿਰ ਦੀ ਪਵਿੱਤਰਤਾ ਸਾਰੇ ਮੰਨਦੇ ਹਨ ਚਾਹੇ ਉਹ ਹਿੰਦੂ ਹਨ ਜਾਂ ਸਿੱਖ ਹਨ। ਗਲ ਸਿਰਫ ਇਹ ਸੀ ਕਿ ਉਥੇ ਸਿਗਰਟ ਆਦਿ ਬੰਦ ਕਰ ਦਿਤੀ ਜਾਵੇ ਲੇਕਿਨ ਕਾਂਗਰਸ ਸਰਕਾਰ ਨੇ ਇਹ ਹਿੰਦੂ ਸਿੱਖਾਂ ਵਿਚ ਫਸਾਦ ਕਰਾਉਣ ਦਾ ਮੌਕਾ ਵੇਖਿਆ ਅਤੇ ਫਸਾਦ ਕਰਾਉਣ ਦੀ ਕੋਸ਼ਿਸ਼ ਕੀਤੀ। ਪਰ ਮੈਂ ਅੰਮ੍ਰਿਤਸਰ ਸ਼ਹਿਰ ਦੇ ਨਿਵਾਸੀਆਂ ਦਾ ਧੰਨਵਾਦੀ ਹਾਂ ਜਿਹੜੇ ਇਨ੍ਹਾਂ ਦੀ ਇਸ ਸਾਜ਼ਸ਼ ਵਿਚ ਨਾ ਆਏ। (ਥੰਪਿੰਗ) ਪਰ ਕਾਂਗਰਸ ਪਾਰਟੀ ਨੇ ਆਪਣੇ ਬੰਦੇ ਭੇਜ ਕੇ ਕੋਈ ਕਸਰ ਨਾ ਰੱਖੀ। ਇਨ੍ਹਾਂ ਨੇ ਲੋਕਾਂ ਨੂੰ ਪਰਵੋਕ ਕਰਨ ਦੀ ਪੂਰੀ ਕੋਸ਼ਿਸ਼ ਕੀਤੀ। ਜਦੋਂ ਇਹ ਵੀ ਇਨ੍ਹਾਂ ਦੀ ਸਾਜਸ਼ ਫੇਲ੍ਹ ਹੋਈ ਤਾਂ ਇਨ੍ਹਾਂ ਨੇ ਹਿੰਦੂ-ਸਿੱਖ ਦੇ ਫਸਾਦ ਕਰਾਉਣ ਵਾਸਤੇ ਇਕ ਹੋਰ ਵਾਰ ਕੀਤਾ ਜਿਹੜਾ ਕਿ ਮੈਂ ਸਮਝਦਾ ਹਾਂ ਕਿ ਇਹ ਵਾਰ ਨਾ ਸਿਰਫ ਪੰਜਾਬ ਤੇ ਹੈ ਔਰ ਨਾ ਸਿਰਫ ਇਨ੍ਹਾਂ ਦੀਆਂ ਚੰਦ ਵੋਟਾਂ ਵਾਸਤੇ ਹੈ ਬਲਕਿ ਇਸ ਵਾਰ ਇਨ੍ਹਾਂ ਨੇ ਦੇਸ਼ ਤੇ ਕੀਤਾ ਹੈ। ਇਨ੍ਹਾਂ ਨੇ ਇਹ ਇਕ ਬਹੁਤ ਵੱਡਾ ਖਾਲਿਸਤਾਨ ਦਾ ਈਸ਼ੂ ਖੜ੍ਹਾ ਕਰਕੇ ਸ਼੍ਰੋਮਣੀ ਅਕਾਲੀ ਦਲ ਦੀ ਲੀਡਰਸ਼ਿਪ ਨੂੰ ਭੰਡਣਾ ਸ਼ੁਰੂ ਕਰ ਦਿਤਾ ਜਿਹੜੀ ਅਕਾਲੀ ਦਲ ਨੇ ਇਸ ਦੇਸ਼ ਦੇ ਵਾਸਤੇ ਕੁਰਬਾਨੀਆਂ ਕੀਤੀਆਂ ਔਰ ਅਜ਼ਾਦੀ ਹਾਸਲ ਕੀਤੀ ਔਰ ਹੁਣ ਵੀ ਜੇ ਕੋਈ ਮੌਕਾ ਪਿਆ ਤਾਂ ਅਕਾਲੀ ਪਾਰਟੀ ਕੁਰਬਾਨੀਆਂ ਕਰਨ ਤੋਂ ਭਜਣ ਵਾਲੀ ਨਹੀਂ। (ਥੰਪਿੰਗ) ਉਸ ਤੇ ਇਨ੍ਹਾਂ ਨੇ ਇਹ ਦੂਸ਼ਣ ਲਾਏ।

ਮੈਨੂੰ ਇਹ ਗਲ ਕਹਿਣ ਦਾ ਮਾਣ ਹਾਸਲ ਹੈ ਕਿ ਸ਼੍ਰੋਮਣੀ ਅਕਾਲੀ ਦਲ ਭਾਰਤ ਦੀ ਅਖੰਡਤਾ ਅਤੇ ਏਕਤਾ ਦਾ ਸਦਾ ਹਾਮੀ ਰਿਹਾ ਹੈ। ਭਾਰਤ ਦੀ ਆਜ਼ਾਦੀ ਅਤੇ ਸੁਰੱਖਿਆ ਲਈ ਸਿੱਖ ਜਨਤਾ ਨੇ ਸ਼੍ਰੋਮਣੀ ਅਕਾਲੀ ਦਲ ਦੀ ਅਗਵਾਈ ਹੇਠ ਅਜਿਹੀਆਂ ਸ਼ਾਨਦਾਰ ਕੁਰਬਾਨੀਆਂ ਦਿਤੀਆਂ ਹਨ ਜਿਨ੍ਹਾਂ ਦੀ ਮਿਸਾਲ ਹੋਰ ਕਿਤੇ ਨਹੀਂ ਮਿਲਦੀ। ਅਜਿਹੀ ਪਾਰਟੀ ਉਤੇ ਦੇਸ਼ ਤੋਂ ਅੱਡ ਹੋਣ ਦਾ ਦੂਸ਼ਣ ਲਾਉਣਾ ਸਭ ਤੋਂ ਵੱਡਾ ਦੇਸ਼ ਧਰੋਹ ਹੈ। ਆਪਣੀ ਨਿੱਜੀ ਖੁਦਗਰਜੀ ਲਈ ਸਾਰੀ ਸਿੱਖ ਕੌਮ ਦੀ ਵਫਾਦਾਰੀ ਸਬੰਧੀ ਸ਼ੱਕ ਪੈਦਾ ਕਰਨਾ ਦੇਸ਼ ਦੇ ਹਿਤਾਂ ਵਿਰੁੱਧ ਹੈ, ਸਭ ਤੋਂ ਵੱਡੀ ਗਦਾਰੀ ਹੈ। ਸਰਦਾਰ ਦਰਬਾਰਾ ਸਿੰਘ ਨੇ ਅਨੇਕਾਂ ਵਾਰ ਇਹ ਦਾਅਵਾ ਕੀਤਾ ਹੈ ਕਿ ਉਹ ਖਾਲਿਸਤਾਨ ਦੀ ਲਹਿਰ ਨੂੰ ਕੁਚਲ ਕੇ ਰੱਖ ਦੇਣਗੇ। ਮੇਰੇ ਖਿਆਲ ਵਿਚ ਅਜੇ ਸ਼ਾਇਦ ਉਹ ਖਾਲਿਸਤਾਨ ਲਹਿਰ ਉਭਾਰਨ ਦੇ ਕਾਰਜ ਵਿਚ ਰੁੱਝੇ ਹੋਏ ਹਨ। ਅੱਜ ਪੰਜਾਬ ਵਿਚ ਸਭ ਤੋਂ ਵਡੀ ਲੋੜ ਹਿੰਦੂ-ਸਿੱਖ ਏਕਤਾ ਪੈਦਾ ਕਰਨ ਦੀ ਹੈ।

**ਸਰਦਾਰ ਬੀਰਦਵਿੰਦਰ ਸਿੰਘ**: ਇਹ ਗਲ ਤੁਸੀਂ ਪੜ੍ਹ ਕੇ ਕਿਉਂ ਕਹਿ ਰਹੇ ਹੋ। ਇਹ ਗੱਲਾਂ ਜ਼ਬਾਨੀ ਵੀ ਕਹੀਆਂ ਜਾ ਸਕਦੀਆਂ ਹਨ।

**Mr. Speaker** : Please sit down.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਮੈਂ ਇਥੇ ਇਹ ਗਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜੇ ਸੈਂਟਰ ਦੀ ਸਰਕਾਰ ਇਸ ਗਲ ਦੀ ਇਨਕੁਆਇਰੀ ਕਰਾਉਂਦੀ ਜਿਹੜੀ ਕਿ ਉਨ੍ਹਾਂ ਨੇ ਇਨਕੁਆਇਰੀ ਕਰਾਉਣੀ ਨਹੀਂ, ਪਰ ਹੁਣ ਤਾਂ ਸੈਂਟਰਲ ਸਰਕਾਰ ਨੂੰ ਇਸ ਗਲ ਦਾ ਭੇਦ ਖੁਲ੍ਹ ਗਿਆ ਹੈ ਕਿ ਇਸ ਸਾਰੇ ਈਸ਼ੂ ਦੇ ਪਿਛੇ ਪੰਜਾਬ ਸਰਕਾਰ ਦਾ ਹੱਥ ਹੈ। ਇਨ੍ਹਾਂ ਨੇ ਸੈਂਟਰ ਦੀ ਸਰਕਾਰ ਤੋਂ ਥੋੜੀ ਜਿਹੀ ਮੱਦਦ ਲੈਣ ਵਾਸਤੇ ਇਹ ਗੱਲਾਂ ਸ਼ੁਰੂ ਕੀਤੀਆਂ ਹਨ।

**ਮੁੱਖ ਮੰਤਰੀ :** ਹੁਣ ਤਾਂ ਤੁਸੀਂ ਸੈਂਟਰ ਦੀ ਸਰਕਾਰ ਦੇ ਨੇੜੇ ਹੋ ਰਹੇ ਹੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਡਿਪਟੀ ਸਪੀਕਰ ਸਾਹਿਬ, ਮੈਂ ਫਿਰ ਕਹਿੰਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਨੂੰ ਐਲੀਗੇਸ਼ਨ ਲਾਉਣ ਦੀ ਆਦਤ ਹੈ। ਮੈਂ ਚੈਲੰਜ ਕਰਦਾ ਹਾਂ। ਇਹ ਅੱਜ ਹੀ ਮੇਰੇ ਨਾਲ ਚਲ ਕੇ ਗੁਰਦੁਆਰੇ ਵਿਚ ਕਸਮ ਖਾ ਲੈਣ। ਜੇ ਮੈਂ ਕਿਸੇ ਸੈਂਟਰ ਦੇ ਵਜ਼ੀਰ ਨੂੰ ਇਸ ਕੰਮ ਲਈ ਮਿਲਿਆ ਹੋਵਾਂ ਤਾਂ ਮੈਂ ਅਸਤੀਫਾ ਦੇਣ ਨੂੰ ਤਿਆਰ ਹਾਂ। ਇਹ ਮੇਰੇ ਨਾਲ ਅੱਜ ਹੀ ਚੱਲਣ। ਹਿੰਦ ਸਮਾਚਾਰ ਨੇ ਇਹ ਖਬਰ ਕੱਢ ਦਿਤੀ ਕਿ ਕੁਲੀਸ਼ਨ ਬਣ ਰਹੀ ਹੈ ਤਾਂ ਇਨ੍ਹਾਂ ਨੇ ਇਹ ਐਲੀਗੇਸ਼ਨ ਲਾ ਦਿੱਤਾ ਹੈ। ਮੈਂ ਚੈਲੰਜ ਕਰਦਾ ਹਾਂ। ਇਹ ਪਰੂਵ ਕਰਨ। ਮੈਂ ਅਸਤੀਫਾ ਦੇ ਦੇਵਾਂਗਾ।

**ਸ੍ਰੀ ਡਿਪਟੀ ਸਪੀਕਰ:** 5 ਮਿੰਟਾਂ ਵਿਚ ਵਾਈਂਡ ਅਪ ਕਰ ਦਿਓ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਇਸ ਲਈ ਮੈਂ ਤੁਹਾਡੇ ਰਾਹੀਂ ਸਾਰੇ ਹਾਊਸ ਦੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਇਹ ਸਰਕਾਰ ਪੰਜਾਬ ਦੇ ਹਿਤਾਂ ਦਾ ਖਿਆਲ ਨਹੀਂ ਕਰ ਸਕੀ ਅਤੇ ਹਰ ਪਾਸੋਂ ਇਸ ਨੇ ਪੰਜਾਬ ਨੂੰ ਕਮਜ਼ੋਰ ਕੀਤਾ ਹੈ। ਪੰਜਾਬ ਦੇ ਵਿਚ ਕਮਿਊਨਲ ਹਾਰਮਨੀ ਪੈਦਾ ਕੀਤੀ ਹੈ। ਇਸ ਸਰਕਾਰ ਤੋਂ ਮੁਲਾਜ਼ਮ ਦੁਖੀ ਹਨ, ਕਿਸਾਨ ਦੁਖੀ ਹਨ ਅਤੇ ਸਟੂਡੈਂਟਸ ਦੁਖੀ ਹਨ। ਕੋਈ ਵੀ ਤਬਕਾ ਇਸ ਸਰਕਾਰ ਤੋਂ ਖੁਸ਼ ਨਹੀਂ ਹੈ। ਇਸ ਲਈ ਸਾਰੇ ਮਾਨਯੋਗ ਮੈਂਬਰਾਂ ਨੂੰ ਮਿਲ ਕੇ ਇਸ ਸਰਕਾਰ ਨੂੰ ਥੱਲੇ ਲਾਉਣਾ ਚਾਹੀਦਾ ਹੈ ਤਾਂਕਿ ਨਵੀਂ ਸਰਕਾਰ ਆਵੇ ਔਰ ਲੋਕਾਂ ਦੇ ਮਸਲੇ ਹਲ ਕਰੇ।

**Mr. Deputy Speaker :** Motion moved—

This House expresses its want of confidence in the Council of Ministers headed by Sardar Darbara Singh.

**Sardar Birdevinder Singh :** Sir, I beg to move—

That the speech made by Sardar Parkash Singh Badal should not form part of the No-Confidence Motion.

**ਸ੍ਰੀ ਡਿਪਟੀ ਸਪੀਕਰ :** ਟਾਈਮ ਦੀ ਅਲਾਟਮੈਂਟ ਸੁਣ ਲਓ :

| | |
|---|---|
| ਕਾਂਗਰਸ ਪਾਰਟੀ | ... ਇਕ ਘੰਟਾ 42 ਮਿੰਟ |
| ਸ਼੍ਰੋਮਣੀ ਅਕਾਲੀ ਦਲ (ਐਲ) | ... 50 ਮਿੰਟ |
| ਸੀ. ਪੀ. ਆਈ. | ... 12 ਮਿੰਟ |
| ਸੀ. ਪੀ. ਐਮ. | ... 6 ਮਿੰਟ |
| ਸ਼੍ਰੋਮਣੀ ਅਕਾਲੀ ਦਲ (ਟੀ) | ... 2 ਮਿੰਟ |
| ਬੀ. ਜੇ. ਪੀ. | ... 2 ਮਿੰਟ |
| ਆਲ ਇੰਡੀਆ ਕਮਿਊਨਿਸਟ ਪਾਰਟੀ | ... 2 ਮਿੰਟ |
| ਇੰਡੀਪੈਂਡੈਂਟਸ | ... 2 ਮਿੰਟ |

ਹਾਂ ਜੀ ਹੁਣ ਕਾਮਰੇਡ ਰਾਜ ਕੁਮਾਰ ਜੀ ਬੋਲਣਗੇ ।

**ਗੋਪਾਲ ਕ੍ਰਿਸ਼ਨ ਚੱਤਰਥ :** ਡਿਪਟੀ ਸਪੀਕਰ ਸਾਹਿਬ, ਮੋਸ਼ਨ ਤਾਂ ਇਕ ਮੂਵਰ ਨੇ ਮੂਵ ਕਰ ਦਿਤੀ ਹੈ। ਹੁਣ ਪਾਰਟੀ ਦੀ ਸਟਰੈਂਥ ਦੇ ਮੁਤਾਬਿਕ ਸਾਡੀ 2/3 ਮੈਜਾਰਿਟੀ ਹੈ, ਇਸ ਲਈ ਸਾਨੂੰ ਪਹਿਲੇ ਬੋਲਣ ਦਾ ਮੌਕਾ ਦੇਣਾ ਚਾਹੀਦਾ ਹੈ ਤਾਂਕਿ ਇਨ੍ਹਾਂ ਦੇ ਮੁਕਾਬਲੇ ਤੇ ਸਾਡਾ ਆਦਮੀ ਬੋਲੇ।

**ਸ੍ਰੀ ਡਿਪਟੀ ਸਪੀਕਰ :** ਇਹ ਮੋਸ਼ਨ ਦੇ ਸਿਗਨੇਟਰੀਜ਼ ਹਨ

**ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ :** ਰੂਲਜ਼ ਦੇ ਮੁਤਾਬਿਕ ਤਾਂ ਇਕ ਮੋਸ਼ਨ ਨੂੰ ਇਕ ਆਦਮੀ ਮੂਵ ਕਰਦਾ ਹੈ ।

**Sardar Birdevinder Singh :** Mr. Deputy Speaker, I want clear ruling whether the speech made by Sardar Parkash Singh Badal forms part of the No-Confidence Motion.

**ਸ੍ਰੀ ਗੁਰਦਿਆਲ ਸੈਣੀ :** ਮੈਂ ਸੈਕੰਡ ਕਰਦਾ ਹਾਂ ਜੀ।

**ਕਾਮਰੇਡ ਰਾਜ ਕੁਮਾਰ :** ਸਭ ਤੋਂ ਪਹਿਲੇ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ 12 ਮਿੰਟ ਸਾਨੂੰ ਦਿਤੇ ਹਨ ਇਹ ਕਿਸ ਹਿਸਾਬ ਨਾਲ ਦਿੱਤੇ ਗਏ ਹਨ ?

**ਸ੍ਰੀ ਡਿਪਟੀ ਸਪੀਕਰ::** ਇਹ ਅਲਾਟਮੈਂਟ ਅਕਾਰਡਿੰਗ ਟੂ ਸਟਰੈਂਥ ਆਫ ਦੀ ਪਾਰਟੀ ਕੀਤੀ ਜਾਂਦੀ ਹੈ ।

**ਕਾਮਰੇਡ ਰਾਜ ਕੁਮਾਰ::** ਉਸ ਹਿਸਾਬ ਨਾਲ ਤਾਂ ਸਾਡੇ 40 ਮਿੰਟ ਬਣਦੇ ਹਨ।

**ਸ੍ਰੀ ਡਿਪਟੀ ਸਪੀਕਰ :** ਡੇਢ ਵਜੇ ਹਾਊਸ ਖਤਮ ਹੋ ਜਾਣਾ ਹੈ। ਸਾਰੀ ਡਿਸਕਸ਼ਨ ਲਈ 2 ਘੰਟੇ ਹਨ।

**ਕਾਮਰੇਡ ਰਾਜ ਕੁਮਾਰ::** ਡਿਪਟੀ ਸਪੀਕਰ ਸਾਹਿਬ, ਜਿਹੜੇ ਤੁਸੀਂ ਮੇਰੀ ਪਾਰਟੀ ਨੂੰ 12 ਮਿੰਟ ਅਲਾਟ ਕੀਤੇ ਹਨ ਇਹ ਕਿਸ ਹਿਸਾਬ ਨਾਲ ਕੀਤੇ ਹਨ ?

**ਸ੍ਰੀ ਡਿਪਟੀ ਸਪੀਕਰ :** 3 ਘੰਟੇ ਸਾਡੇ ਕੋਲ ਡਿਸਕਸ਼ਨ ਵਾਸਤੇ ਹਨ ਅਤੇ ਇਸ ਹਿਸਾਬ ਨਾਲ ਹਨ ਇਕ ਮੈਂਬਰ ਲਈ ਡੇਢ ਮਿੰਟ ਬਣਦਾ ਹੈ ਔਰ ਤੁਹਾਡੀ ਪਾਰਟੀ ਦੀ ਸਟ੍ਰੈਂਥ ਨੂੰ ਸਾਹਮਣੇ ਰੱਖ ਕੇ 12 ਮਿੰਟ ਅਲਾਟ ਕੀਤੇ ਹਨ।

**ਕਾਮਰੇਡ ਰਾਜ ਕੁਮਾਰ (ਧਾਰੀਵਾਲ) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਤਵੱਜੋ ਇਸ ਗੱਲ ਵਲ ਦਿਵਾਉਣੀ ਚਾਹੁੰਦਾ ਹਾਂ ਕਿ ਇਹ ਜਿਹੜੀ ਮੋਸ਼ਨ ਹਾਊਸ ਦੇ ਵਿਚ ਆਈ ਹੈ ਅਤੇ ਇਸ ਮੋਸ਼ਨ ਦੇ ਉਤੇ ਕੁਝ ਇਤਰਾਜ਼ਾਤ ਉਠਾਏ ਗਏ ਹਨ । ਜੋ ਕੁਝ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਆਪਣੀ ਤਕਰੀਰ ਸਮੇਂ ਕਿਹਾ ਸੀ ਕਿ ਇਸ ਕਾਂਗਰਸ ਸਰਕਾਰ ਦੇ ਖਿਲਾਫ ਸਾਡਾ ਜਿਹੜਾ ਮਤਾ ਹੈ ਇਸ ਮਤੇ ਨੂੰ ਪੇਸ਼ ਕਰਕੇ ਅਸੀਂ ਪੰਜਾਬ ਦੇ ਲੋਕਾਂ ਦੀ ਸਹੀ ਤਰਜਮਾਨੀ ਕਰ ਰਹੇ ਹਾਂ। (ਵਿਘਨ)

**Sardar Birdevinder Singh :** Mr. Deputy Speaker, it has been mentioned at page 539 of the book entitled "Practice and Procedure of Parliament" by Kaul and Shakdher in reagrd to Motion of No-Confidence which reads as under:—

"A no-confidence motion in the council of minister is distinct from a censure motion. Whereas, a censure motion must set out the grounds or charges on which it is based and is moved for the specific purpose of censuring the government for certain policies and actions, a motion of no-confidence need not set out any grounds on which it is based. Even when grounds are mentioned in the notice and read out in the House, they do not form part of the no-confidence motion".

Mr. Deputy Speaker, I want a clear ruling on this. Whatever Sardar Parkash Singh Badal has said that should be deleted.

**Shri Gopal Krishan Chatrath** : Whatever Sardar Parkash Singh Badal has said that does not form part of the No-Confidence Motion. It is a legal matter. Please give your ruling on this matter.

**Comrade Raj Kumar** : Whatever has been said that is before the House. That has become part of the proceedings of the House. You are now too late and have missed the bus. The Motion has already been admitted. Now I will speak on the Motion of No-Confidence.

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕੌਲ ਐਂਡ ਸ਼ਕਧਰ ਨੂੰ ਕੋਟ ਕੀਤਾ ਹੈ ਪਰ ਇਨ੍ਹਾਂ ਨੂੰ ਸਮਝਣ ਵਿਚ ਗਲਤੀ ਲਗੀ ਹੈ। ਮੈਂ ਇਹ ਮਹਿਸੂਸ ਕਰਦਾ ਹਾਂ ਕਿ ਜਿਹੜੇ 16 ਪੁਆਇੰਟਸ ਬਾਦਲ ਸਾਹਿਬ ਨੇ ਇਸ ਹਾਊਸ ਵਿਚ ਉਠਾਏ ਹਨ ਅਗਰ ਇਹ ਪੰਜਾਬ ਦੇ ਲੋਕਾਂ ਵਿਚ ਰੈਫਰ ਕਰ ਦਿੱਤੇ ਜਾਣ ਔਰ ਇਨ੍ਹਾਂ 16 ਪੁਆਇੰਟਾਂ ਤੇ ਰੈਫਰੰਡਮ ਕਰਵਾ ਲਿਆ ਜਾਵੇ ਤਾਂ ਪੰਜਾਬ ਦੇ ਲੋਕ ਇਨ੍ਹਾਂ ਦੀ ਕਾਂਗਰਸ ਸਰਕਾਰ ਨੂੰ ਰਿਜੈਕਟ ਕਰ ਦੇਣਗੇ। ਇਥੇ ਸ਼ਾਇਦ ਇਹ ਮੈਜਾਰਿਟੀ ਦੇ ਬਲਬੂਤੇ ਤੇ ਇਸ ਮੋਸ਼ਨ ਨੂੰ ਕਾਮਯਾਬ ਨਾ ਹੋਣ ਦੇਣ। ਕਿਹਾ ਇਹ ਜਾਂਦਾ ਹੈ ਕਿ ਸਰਕਾਰ ਦੇ ਮੂੰਹ ਵਿਚੋਂ ਨਿਕਲਿਆ ਹੋਇਆ ਲਫਜ਼ ਕਮਿੰਟਮੈਂਟ ਹੁੰਦੀ ਹੈ ਪਰ ਇਹ ਕਹਿ ਕੇ ਮੁੱਕਰ ਜਾਂਦੇ ਹਨ। (ਵਿਘਨ)

**ਸਰਦਾਰ ਸੁਖਜਿੰਦਰ ਸਿੰਘ ਖੈਰਾ** : ਡਿਪਟੀ ਸਪੀਕਰ ਸਾਹਿਬ, ਕਾਮਰੇਡ ਸਾਹਿਬ, 16 ਪੁਆਇੰਟਾਂ ਤੇ ਪੰਜਾਬ ਦੇ ਲੋਕਾਂ ਕੋਲੋਂ ਰੈਫਰੰਡਮ ਕਰਵਾਉਣਾ ਚਾਹੁੰਦੇ ਹਨ। ਤੁਸੀਂ ਅਗਰ ਮੇਰੇ ਇਕ ਪੁਆਇੰਟ ਤੇ ਰੈਫਰੰਡਮ ਕਰਵਾ ਲਵੋ ਤਾਂ ਵੀ ਪੰਜਾਬ ਦੇ ਲੋਕ ਇਸ ਸਰਕਾਰ ਨੂੰ ਰਿਜੈਕਟ ਕਰ ਦੇਣਗੇ।

**ਕਾਮਰੇਡ ਰਾਜ ਕੁਮਾਰ** : ਡਿਪਟੀ ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਸਾਰੇ ਗਰੁੱਪਾਂ ਨੇ ਇਕ ਬੜੀ ਜ਼ਬਰਦਸਤ ਐਜੀਟੇਸ਼ਨ ਚਲਾਈ ਔਰ ਉਸ ਐਜੀਟੇਸ਼ਨ ਨੂੰ ਸਸਪੈਂਡ ਕਰਵਾਉਣ ਲਈ ਆਪੋਜ਼ੀਸ਼ਨ ਨੂੰ ਇਹ ਆਸ਼ਵਾਸਨ ਦਿੱਤਾ ਗਿਆ ਸੀ ਕਿ ਅਸੀਂ ਇਨਕੁਆਇਰੀ ਕਰਾਵਾਂਗੇ ਅਤੇ ਫਰਦਰ ਸਟੈਪਸ ਲਏ ਜਾਣਗੇ। ਅਸੀਂ ਇਨ੍ਹਾਂ ਦੀ ਅਸ਼ਿਊਰੈਂਸ ਤੇ ਐਜੀਟੇਸ਼ਨ ਨੂੰ ਸਸਪੈਂਡ ਕੀਤਾ ਸੀ। ਸਵਾਲ ਇਹ ਹੈ ਕਿ ਸਰਕਾਰ ਨੇ ਖੁਦ ਸਾਡੇ ਨਾਲ ਵਾਅਦਾ ਕੀਤਾ ਅਤੇ ਫੈਸਲਾ ਕਰ ਲਿਆ। ਇਸ ਦੇ ਵਿਚ 4-5 ਮੋਟੀਆਂ ਗੱਲਾਂ ਸਨ। ਕੱਲ ਇਥੇ ਹਾਊਸ ਵਿਚ ਸੀ. ਐਮ. ਸਾਹਿਬ ਨੇ ਡਰਾਮੈਟੀਕਲੀ ਢੰਗ ਨਾਲ 2 ਪੁਆਇੰਟਸ ਦਾ ਜਵਾਬ ਦਿੱਤਾ ਸੀ। ਉਨ੍ਹਾਂ ਨੇ ਕਿਹਾ ਸੀ ਕਿ ਦਸੂਹਾ, ਝਬਾਲ ਅਤੇ ਫਤਹਿਗੜ੍ਹ ਆਦਿ ਦੀ ਇਨਕੁਆਇਰੀ ਸਪੀਕਰ ਸਾਹਿਬ ਕਰਨਗੇ। ਕੱਲ ਇਥੇ ਸੀ. ਐਮ. ਸਾਹਿਬ ਨੇ ਕਿਹਾ ਕਿ ਬੇਸ਼ਕ ਸਪੀਕਰ ਸਾਹਿਬ ਤੁਸੀਂ ਇਸ ਦੀ ਇਨਕੁਆਇਰੀ ਕਰ ਲਵੋ। ਇਸ ਦਾ ਮਤਲਬ ਹੈ ਕਿ ਜਿਹੜੀ ਹਾਲੇ ਤੱਕ ਇਸ ਦੀ ਇਨਕੁਆਇਰੀ ਨਹੀਂ ਹੋ ਸਕੀ, ਇਸ ਦੇ ਵਿਚ ਸਰਕਾਰ ਨੇ ਦਬਾਅ ਪਾ ਕੇ ਸਪੀਕਰ ਸਾਹਿਬ, ਨੂੰ ਇਨਕੁਆਇਰੀ ਕਰਨ ਨਹੀਂ ਦਿੱਤੀ ਔਰ ਹੁਣ ਕਹਿ ਦਿੱਤਾ ਹੈ ਕਿ ਕਰ ਲਵੋ। ਸਰਕਾਰ ਆਪਣੇ ਲਫਜ਼ ਨੂੰ ਕਹਿ ਕੇ ਕਿ ਸਪੀਕਰ ਸਾਹਿਬ ਤੁਸੀਂ ਇਸ

[ਕਾਮਰੇਡ ਰਾਜ ਕੁਮਾਰ]

ਦੀ ਇਨਕੁਆਇਰੀ ਕਰਨੀ ਹੈ ਪਰ ਫਿਰ ਉਨ੍ਹਾਂ ਨੂੰ ਰੋਕੀ ਰਖੇ ਕਿ ਇਸ ਦੀ ਇਨਕੁਆਇਰੀ ਨਾ ਕਰੋ। ਇਹ ਠੀਕ ਨਹੀਂ ਹੈ। ਪਰ ਜਦੋਂ ਕਲ ਇਥੇ ਹਾਊਸ ਵਿਚ ਨੋ ਕਨਫੀਡੈਂਸ ਦੀ ਮੋਸ਼ਨ ਆਈ ਤੇ ਫਿਰ ਇਨ੍ਹਾਂ ਨੇ ਕਹਿ ਦਿੱਤਾ ਕਿ ਇਨਕੁਆਇਰੀ ਕਰ ਲਵੋ। (ਵਿਘਨ)

**Shri Gopal Krishan Chatrath** : Comrade Raj Kumar is mentioning something which cast aspersion on the personality and status of the Hon. Speaker.

**Comrade Raj Kumar** : I do not mean this .

**Shri Gopal Krishan Chatrath** : We cannot expect this thing from him. The Hon. Speaker acted under the guidance and authority of the Government. A power was delegated to him to make an enquiry and report.

**Comrade Raj Kumar** : Let the Chief Minister make a statement.

**Shri Gopal Krishan Chatrath** : You cannot mention the Hon'ble Speaker wrongly.

**ਕਾਮਰੇਡ ਰਾਜ ਕੁਮਾਰ** : ਡਿਪਟੀ ਸਪੀਕਰ ਸਾਹਿਬ, ਹੁਣ ਸਰਕਾਰ ਨੇ ਸਪੀਕਰ ਸਾਹਿਬ ਨੂੰ ਆਗਿਆ ਦੇ ਦਿੱਤੀ ਹੈ ਕਿ ਇਨਕੁਆਇਰੀ ਕਰ ਲਵੋ। ਹੁਣ ਜਦੋਂ ਵੋਟ ਆਫ ਕਨਫੀਡੈਂਸ ਦਾ ਮੌਕਾ ਆਇਆ ਤਾਂ ਸੀ. ਐਮ. ਸਾਹਿਬ ਨੇ ਲੋਕਾਂ ਨੂੰ ਭੁਲੇਖੇ ਵਿਚ ਪਾਉਣ ਲਈ ਕਲ ਇਥੇ ਸਟੇਟਮੈਂਟ ਦੇ ਦਿੱਤੀ ਹੈ, ਜਿਸ ਦਾ ਕੋਈ ਮਤਲਬ ਨਹੀਂ ਹੈ। ਕੀ ਇਹ 16 ਕਿਲੋਮੀਟਰ ਤੱਕ ਛੋਟ ਦਿੱਤੀ ਜਾਂ ਹਾਲੇ ਸਰਕਾਰ ਨੇ ਲੋਕਾਂ ਕੋਲੋਂ ਇਤਰਾਜ਼ ਮੰਗੇ ਹਨ ? ਸਟੇਟਮੈਂਟ ਤੋਂ ਇਹ ਪਤਾ ਲਗਦਾ ਸੀ ਕਿ 16 ਕਿਲੋਮੀਟਰ ਤੱਕ ਜਿਹੜਾ ਇਨ੍ਹਾਂ ਨੇ 43% ਕਿਰਾਇਆ ਵਧਾਇਆ ਸੀ, ਉਸ ਦਾ 50% ਮੁਆਫ ਸਰਕਾਰ ਨੇ ਕਰ ਦਿੱਤਾ ਹੈ। ਸਰਕਾਰ ਨੇ ਇਸ ਮਾਮਲੇ ਤੇ ਬਰੀਚ ਆਫ ਫੇਥ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਤੀਸਰੀ ਚੀਜ਼ ਕਿ ਇੰਡਸਟਰੀਅਲ ਵਰਕਰਜ਼ ਦੀ ਘਟੋ ਘਟ ਤਨਖਾਹ 500 ਰੁਪਏ ਮਹੀਨਾ ਹੋਵੇ। ਛੋਟੇ ਮਜ਼ਦੂਰਾਂ ਦੇ ਮਿਨੀਮਮ ਵੇਜਿਜ਼ ਫਿਕਸ ਕਰਨੇ ਸੀ। ਦੂਸਰੀਆਂ ਸਟੇਟਾਂ ਵਿਚ ਜਿਵੇਂ ਕਿ ਜੰਮੂ-ਕਸ਼ਮੀਰ ਸਟੇਟ ਆਦਿ ਵਿਚ ਮਿਨੀਮਮ ਵੇਜਿਜ਼ ਫਿਕਸ ਕਰ ਦਿੱਤੇ ਗਏ ਹਨ, ਪਰ ਪੰਜਾਬ ਵਿਚ ਅਜ ਤੱਕ ਮਿਨੀਮਮ ਵੇਜਿਜ਼ ਫਿਕਸ ਕਰਨ ਬਾਰੇ ਫੈਸਲਾ ਨਹੀਂ ਕਰ ਸਕੇ। ਇਸ ਲਈ ਅਸੀਂ ਜਸਟੀਫਾਈਡ ਹਾਂ ਕਿ ਪੰਜਾਬ ਸਰਕਾਰ ਦੇ ਵਿਰੁੱਧ ਨੋ-ਕਾਨਫੀਡੈਂਸ ਮੋਸ਼ਨ ਲਿਆਏ ਹਾਂ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰੱਥ** : ਡਿਪਟੀ ਸਪੀਕਰ ਸਾਹਿਬ, 19 ਜੂਨ, 1981 ਨੂੰ ਗਜ਼ਟ ਨੋਟੀਫਿਕੇਸ਼ਨ ਹੋ ਚੁੱਕਾ ਹੈ।

**Comrade Raj Kumar** : It is absolutely incorrect.

**Shri Gopal Krishan Chatrath** : Why he is misleading the House ?

**Comrade Raj Kumar** : You have yet to know the Labour Laws.

ਡਿਪਟੀ ਸਪੀਕਰ ਸਾਹਿਬ, ਇਸ ਤੋਂ ਇਲਾਵਾ ਇਨ੍ਹਾਂ ਨੇ ਵਾਅਦਾ ਕੀਤਾ ਸੀ ਕਿ ਪੰਜਾਬ ਦੇ ਅੰਦਰ ਗਰੀਬ ਲੋਕਾਂ ਨੂੰ ਘੱਟ ਆਮਦਨ ਵਾਲੇ ਲੋਕਾਂ ਨੂੰ ਸਬਸੀਡਾਈਜ਼ਡ ਰੇਟ ਤੇ ਜ਼ਰੂਰੀ ਚੀਜ਼ਾਂ ਦੀ

ਅਸ਼ੋਅਰਡ ਸਪਲਾਈ ਕਰਾਂਗੇ। ਜ਼ਰੂਰੀ ਵਸਤਾਂ ਦੀ ਡਿਸਟ੍ਰੀਬਿਊਸ਼ਨ ਨੂੰ ਸਟਰੀਮ ਲਾਈਨ ਕਰਾਂਗੇ ਪਰ, ਡਿਪਟੀ ਸਪੀਕਰ, ਪੰਜਾਬ ਵਿੱਚ ਕੀ ਹੋਇਆ ਹੈ ਕਿ ਇਥੇ ਪਨਸਪ ਦੀਆਂ ਦੁਕਾਨਾਂ ਸਰਕਾਰ ਨੇ ਬੰਦ ਕਰ ਦਿਤੀਆਂ। ਪਬਲਿਕ ਸੈਕਟਰ ਨੂੰ ਇਹ ਚੀਜ਼ ਜਾਰੀ ਕਰਨ ਦੀ ਬਜਾਏ ਪ੍ਰਾਈਵੇਟ ਸੈਕਟਰ ਨੂੰ ਦੇ ਦਿਤੀਆਂ ਹਾਲਾਂਕਿ ਬਕਾਇਦਾ ਤੌਰ ਤੇ ਹੇਠਾਂ ਲਿਖਿਆ ਗਿਆ ਸੀ ਕਿ ਇਹ ਦੁਕਾਨਾਂ ਪ੍ਰਾਈਵੇਟ ਹੱਥਾਂ ਵਿਚ ਨਾ ਦਿਤੀਆਂ ਜਾਣ ਪਰ ਉਸ ਨੂੰ ਵਾਇਉਲੇਟ ਕਰਕੇ ਰੱਖ ਦਿਤਾ ਗਿਆ। ਫਿਰ ਵੀ ਜੇਕਰ ਅਸੀਂ ਨੋ-ਕਾਨਫੀਡੈਂਸ ਦਾ ਮਤਾ ਇਥੇ ਹਾਊਸ ਵਿਚ ਨਾ ਲਿਆਂਦੇ ਤਾਂ ਅਸੀਂ ਲੋਕਾਂ ਦੇ ਗੁਨਹਾਗਾਰ ਹੋਣਾ ਸੀ।

ਡਿਪਟੀ ਸਪੀਕਰ ਸਾਹਿਬ, ਪਿਛੇ ਜਦੋਂ ਅਸੀਂ ਹਾਊਸ ਵਿਚ ਭੁੰਜੇ ਬੈਠ ਗਏ ਸੀ ਤਾਂ ਉਸ ਵੇਲੇ ਪੰਜਾਬ ਸਰਕਾਰ ਨੇ ਸਾਨੂੰ ਕਿਹਾ ਕਿ ਅਸੀਂ ਟ੍ਰਾਂਸਪੋਰਟ ਦੀ ਨੈਸ਼ਨੇਲਾਈਜ਼ੇਸ਼ਨ ਕਰ ਰਹੇ ਹਾਂ ਪਰ ਤੁਸੀਂ ਇਥੇ ਫਰਸ਼ ਤੇ ਭੁੰਜੇ ਬੈਠੇ ਹੋ। ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਮਨਿਸਟਰ ਸਾਹਿਬ ਦੀ 37 ਵਾਰ ਅਖਬਾਰ ਵਿਚ ਸਟੇਟਮੈਂਟ ਪੜ੍ਹ ਚੁੱਕਾਂ ਹਾਂ ਕਿ ਐਜੂਕੇਸ਼ਨ ਕਮਿਸ਼ਨ ਪੰਜਾਬ ਵਿਚ ਬਣਾ ਰਹੇ ਹਾਂ। ਐਜੂਕੇਸ਼ਨ ਨੂੰ ਰੀਫਾਰਮ ਕਰਨ ਵਾਸਤੇ ਸੀਨੀਅਰ ਹੈਡ ਟੀਚਰਜ਼ ਅਪੁਆਇੰਟ ਕਰ ਰਹੇ ਹਾਂ ਕੱਲ੍ਹ 38 ਵੀਂ ਸਟੇਟਮੈਂਟ ਮੈਂ ਨੋਟ ਕਰ ਲਈ ਹੈ। ਡਿਪਟੀ ਸਪੀਕਰ ਸਾਹਿਬ, ਅਜੇ ਤੱਕ ਕੋਈ ਪ੍ਰੈਕਟੀਕਲ ਕੰਮ ਨਹੀਂ ਹੋਇਆ ਹੈ। ਮਨਿਸਟਰ ਸਾਹਿਬ ਕਹਿੰਦੇ ਸਨ ਕਿ ਗਰਾਸਰੂਟ ਤੋਂ ਕੰਮ ਸ਼ੁਰੂ ਕਰਾਂਗੇ। ਤੁਸੀਂ ਅੱਜ ਦੀ ਟ੍ਰਿਬਿਊਨ ਦੇ ਪਹਿਲੇ ਸਫੇ ਤੇ ਵੇਖ ਲਵੋ ਅਤੇ ਉਥੇ ਮੂੰਹ ਬੋਲਦੀ ਤਸਵੀਰ ਤੁਹਾਡੇ ਸਾਹਮਣੇ ਹੈ। ਅਸੀਂ ਲੈਕ ਆਫ ਫੇਥ, ਬ੍ਰੀਚ ਆਫ ਫੇਥ ਅਤੇ ਬ੍ਰੀਚ ਆਫ ਕੰਟ੍ਰੈਕਟ ਕਰਦੇ ਹਾਂ। ਪਿਛਲਾ ਸਾਰਾ ਰਿਕਾਰਡ ਮਾਤ ਕਰ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਥੀਨ ਡੈਮ ਦਾ ਮਸਲਾ ਵੀ ਅਜੇ ਤੱਕ ਵਿਚੇ ਹੀ ਲਟਕ ਰਿਹਾ ਹੈ। ਸਾਡੀ ਪੰਜਾਬ ਸਰਕਾਰ ਸੈਂਟਰ ਦੇ ਐਨਰਜੀ ਮਨਿਸਟਰ ਸਾਹਿਬ ਦੇ ਪ੍ਰੈਸ਼ਰ ਥੱਲੇ ਹੈ। ਸੈਂਟਰ ਦੇ ਐਨਰਜੀ ਮਨਿਸਟਰ ਸਾਹਿਬ ਪੰਜਾਬ ਸਰਕਾਰ ਨੂੰ ਇਨਸਿਸਟ ਕਰ ਰਹੇ ਹਨ ਕਿ ਵੱਡੇ ਵੱਡੇ ਕੰਮ ਡਿਪਾਰਟਮੈਂਟ ਨੂੰ ਨਾ ਦਿੱਤੇ ਜਾਣ ਬਲਕਿ ਵੱਡੇ ਵੱਡੇ ਠੇਕੇਦਾਰਾਂ ਨੂੰ ਦਿੱਤੇ ਜਾਣ। ਦਿੱਲੀ ਜਾ ਕੇ ਵਾਪਿਸ ਮੁੜ ਆਉਂਦੇ ਹਨ ਅਤੇ ਇਨ੍ਹਾਂ ਦੀ ਹਿੰਮਤ ਨਹੀਂ ਹੈ ਕਿ ਇਹ ਥੀਨ ਡੈਮ ਦੀ ਕਲੀਅਰੈਂਸ ਲੈ ਸਕਣ। ਡਿਪਟੀ ਸਪੀਕਰ ਸਾਹਿਬ, ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਥੀਨ ਡੈਮ ਇਨ੍ਹਾਂ ਦੀ ਗੌਰਮਿੰਟ ਵੇਲੇ ਨਹੀਂ ਬਣਨਾ ਅਤੇ ਨਾ ਹੀ ਇਸ ਸਰਕਾਰ ਨੇ ਪੰਜਾਬ ਦੇ ਹਿਤਾਂ ਦੀ ਰਾਖੀ ਕਰਨੀ ਹੈ। ਜਿਹੜੀ ਸਰਕਾਰ ਸੈਂਟਰ ਦੀ ਪਾਰਟੀ ਦੀ ਲੀਡਰਸ਼ਿਪ ਥਲੇ ਕੰਮ ਕਰਦੀ ਹੈ ਉਨ੍ਹਾਂ ਲਈ ਥੀਨ ਡੈਮ ਲੈਣਾ ਬਹੁਤ ਮੁਸ਼ਕਲ ਹੈ। ਡਿਪਟੀ ਸਪੀਕਰ ਸਾਹਿਬ, ਪਾਣੀ ਦਾ ਝਗੜਾ ਹੈ ਸਾਡੇ ਦੂਜੇ ਬਰਦਰਲੀ ਸਟੇਟਾਂ ਨਾਲ ਝਗੜਾ ਹੈ। ਇਨ੍ਹਾਂ ਝਗੜਿਆਂ ਵਿਚੋਂ ਕੀ ਨਿਕਲਿਆ? ਡਿਪਟੀ ਸਪੀਕਰ ਸਾਹਿਬ, ਪਿਛਲੇ 37 ਸਾਲਾਂ ਦੀ ਪ੍ਰੈਕਟਿਸ ਹੈ। ਉਸ ਪ੍ਰੈਕਟਿਸ ਵਿਚ ਕੀ ਨਿਕਲਿਆ? ਜੇਕਰ ਇਹ ਮੰਨ ਲਈਏ ਕਿ ਇਹ ਦਰਿਆ ਉਨ੍ਹਾਂ ਦੇ ਹਵਾਲੇ ਕਰ ਦਿਤੇ ਜਾਣ ਤਾਂ ਪੰਜਾਬ ਦਾ ਜੋ ਹੱਕ ਸੀ ਤਾਂ ਇਹ ਸਰਕਾਰ ਉਸ ਦੀ ਰਾਖੀ ਨਹੀਂ ਕਰ ਸਕੀ। ਡਿਪਟੀ ਸਪੀਕਰ ਸਾਹਿਬ, ਸਾਨੂੰ ਖਤਰਾ ਨਜ਼ਰ ਆ ਰਿਹਾ ਹੈ। 27 ਜੂਨ, 1981 ਨੂੰ ਸ੍ਰੀ ਭਜਨ ਲਾਲ, ਮੁੱਖ ਮੰਤਰੀ, ਹਰਿਆਣੇ ਦਾ ਬਿਆਨ ਆਇਆ ਕਿ ਰਾਵੀ-ਬਿਆਸ ਦੇ ਪਾਣੀ ਵਿਚ ਹਰਿਆਣੇ ਦਾ ਹੱਕ ਹਰਿਆਣੇ ਨੂੰ ਦਿਵਾਵਾਂਗੇ। ਦੂਸਰੇ ਪਾਸੇ ਦਿੱਲੀ ਤੋਂ ਸਰਦਾਰ ਦਰਬਾਰਾ ਸਿੰਘ ਦਾ ਬਿਆਨ ਰਾਵੀ-ਬਿਆਸ ਦੇ ਪਾਣੀ ਬਾਰੇ ਆ ਗਿਆ ਹੈ। ਦੋਨੋਂ ਇਕ ਪਾਰਟੀ ਦੇ ਹੀ ਲੀਡਰ ਹਨ। ਡਿਪਟੀ ਸਪੀਕਰ ਸਾਹਿਬ, ਮੈਨੂੰ ਕੋਈ ਉਮੀਦ ਨਹੀਂ ਕਿ ਰਾਵੀ-ਬਿਆਸ ਦੇ ਪਾਣੀ ਦਾ ਫੈਸਲਾ ਪੰਜਾਬ ਦੇ ਹੱਕ ਵਿਚ ਹੋ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਪੰਜਾਬ ਨੂੰ ਪਾਣੀ ਦਾ ਆਪਣਾ ਹੱਕ ਰਾਵੀ-ਬਿਆਸ ਵਿਚੋਂ ਨਹੀਂ ਮਿਲੇਗਾ। (ਘੰਟੀ)

Mr. Speaker : Please wind up.

**ਕਾਮਰੇਡ ਰਾਜ ਕੁਮਾਰ** : ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਬੜਾ ਵਾਅਦਾ ਕੀਤਾ ਸੀ ਕਿ ਪ੍ਰਾਈਸਿਜ਼ ਨੂੰ ਕੰਟ੍ਰੋਲ ਵਿਚ ਰਖਾਂਗੇ, ਬੜੇ ਮੁਜ਼ਾਹਰੇ ਉਠਾ ਰਹੇ ਹਾਂ ਲੇਕਿਨ ਜੂਨ, 1980 ਵਿਚ ਪ੍ਰਾਈਸ ਇੰਡੈਕਸ 386 ਪੁਆਇੰਟਸ ਸੀ ਅਤੇ ਮਈ, 1981 ਵਿਚ ਪ੍ਰਾਈਸ ਇੰਡੈਕਸ 433 ਪੁਆਇੰਟਸ ਹੋ ਗਿਆ ਹੈ। ਹੁਣ ਕੁਝ ਮਹੀਨੇ ਬੀਤ ਚੁੱਕੇ ਹਨ ਪਰ ਪ੍ਰਾਈਸ ਇੰਡੈਕਸ ਇਸ ਤੋਂ ਵੀ ਉਪਰ ਚਲਿਆ ਗਿਆ ਹੈ ਔਰ ਪ੍ਰਾਈਸ ਇੰਡੈਕਸ ਥਲੇ ਨਹੀਂ ਹੋਣ ਲਗਾ। ਇਹ ਕਹਿੰਦੇ ਹਨ ਕਿ ਕਿਸਾਨਾਂ ਦੀ ਬਿਹਤਰੀ ਦੀ ਗਲ ਹੋ ਰਹੀ ਹੈ। ਮੈਂ ਕਹਿੰਦਾ ਹਾਂ ਕਿ ਐਗਰੀਕਲਚਰਲ ਪ੍ਰਾਈਸ ਕਮਿਸ਼ਨ ਨੇ ਇਕ ਕੀਮਤ ਝੋਨੇ ਵਾਸਤੇ ਦਿੱਤੀ ਹੈ ਜੋ ਕਿ ਪੰਜਾਬ ਸਰਕਾਰ ਦੇ ਸਾਹਮਣੇ ਹੈ। ਪੰਜਾਬ ਸਰਕਾਰ ਦਾ ਅਪਣਾ ਹੁਣ ਕੀ ਵਿਊ ਹੈ, ਉਹ ਦੱਸੇ। ਦੂਸਰੀਆਂ ਸਟੇਟਾਂ ਨੇ ਆਪਣਾ ਵਿਊ ਦੱਸ ਦਿੱਤਾ ਹੈ, ਪਰ ਪੰਜਾਬ ਸਰਕਾਰ ਚੁੱਪ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਕਿਸ ਤਰ੍ਹਾਂ ਕੀਮਤਾਂ ਵੱਧ ਗਈਆਂ ਹਨ। ਖਾਦ ਦੀ ਕੀਮਤ 17 ਰੁਪਏ ਪਰ ਬੋਰੀ ਵਧੀ। ਸੁਪਰਫਾਸਫੇਟ 12.50 ਰੁਪਏ ਪ੍ਰਤੀ ਬੋਰੀ ਵਧੀ। ਡੀਜ਼ਲ ਇੱਕ ਲੀਟਰ ਮਗਰ 3.33 ਰੁਪਏ ਵਧਿਆ। ਇਨਸੈਕਟੇਸਾਈਡਜ਼ ਅਤੇ ਹਰਬੀਸਾਈਡਜ਼ ਦੀਆਂ ਕੀਮਤਾਂ ਵੱਧੀਆਂ।

**ਸ੍ਰੀ ਡਿਪਟੀ ਸਪੀਕਰ** : ਕਾਮਰੇਡ ਰਾਜ ਕੁਮਾਰ ਜੀ, ਤੁਹਾਨੂੰ ਬੋਲਦੇ ਨੂੰ 20 ਮਿੰਟ ਹੋ ਗਏ ਹਨ, ਹੁਣ ਤੁਸੀਂ ਵਾਈਂਡ ਅੱਪ ਕਰੋ।

**ਕਾਮਰੇਡ ਰਾਜ ਕੁਮਾਰ** : ਡਿਪਟੀ ਸਪੀਕਰ ਸਾਹਿਬ, ਇਹ ਪ੍ਰਾਈਸਜ਼ ਨੂੰ ਕੰਟ੍ਰੋਲ ਨਹੀਂ ਕਰ ਸਕੇ। ਫਰਟੇਲਾਈਜ਼ਰ ਅਤੇ ਡੀਜ਼ਲ ਮਹਿੰਗਾ ਹੋ ਗਿਆ ਹੈ। ਟਰੈਕਟਰ ਜਿਹੜਾ ਕਿ 1976 ਵਿਚ 44,000 ਰੁਪਏ ਦਾ ਮਿਲਦਾ ਸੀ, ਉਹ ਹੁਣ 56,000 ਰੁਪਏ ਦਾ ਹੋ ਗਿਆ ਹੈ।

**ਸ੍ਰੀ ਡਿਪਟੀ ਸਪੀਕਰ** : ਇੱਕ ਮਿੰਟ ਦੇ ਅੰਦਰ ਅੰਦਰ ਵਾਈਂਡ ਅੱਪ ਕਰੋ।

**ਕਾਮਰੇਡ ਰਾਜ ਕੁਮਾਰ** : ਮੈਂ ਪੰਜ ਛੇ ਮਿੰਟ ਹੀ ਲਵਾਂਗਾ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਉਨ੍ਹਾਂ ਦੀ ਜਿਨਸਾਂ ਦਾ ਰੈਮੂਨਰੇਟਿਵ ਮੁੱਲ ਮਿਲਣਾ ਚਾਹੀਦਾ ਹੈ। ਇੰਟ੍ਰੈਸਟਿਡ ਪਾਰਟੀਆਂ ਨੂੰ ਕਾਨਫੀਡੈਂਸ ਵਿਚ ਲੈ ਕੇ ਇਹ ਕੰਮ ਕਰਨਾ ਚਾਹੀਦਾ ਹੈ। ਡੰਗਰਾਂ ਨੂੰ ਤੇ ਫਸਲਾਂ ਨੂੰ ਜੋ ਬੀਮਾਰੀ ਪਈ ਹੋਈ ਹੈ, ਇਸ ਵਲ ਵੀ ਧਿਆਨ ਦੇਣਾ ਚਾਹੀਦਾ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਟਾਈਮ ਬਹੁਤ ਘੱਟ ਹੈ, ਹੁਣ ਤੁਸੀਂ ਬੰਦ ਕਰੋ।

**ਕਾਮਰੇਡ ਰਾਜ ਕੁਮਾਰ** : ਮੈਨੂੰ ਦੋ ਪੁਆਇੰਟਸ ਕਹਿ ਲੈਣ ਦਿਓ (ਵਿਘਨ)।

**ਸ੍ਰੀ ਡਿਪਟੀ ਸਪੀਕਰ** : ਮਿਸ ਸਰਲਾ ਪ੍ਰਾਸ਼ਰ ਜੀ, ਤੁਸੀਂ ਬੋਲੋ।

**ਕੁਮਾਰੀ ਸਰਲਾ ਪ੍ਰਾਸ਼ਰ (ਨੰਗਲ)** : ਇਹ ਜੋ ਬੇ ਪ੍ਰਤੀਤੀ ਦਾ ਮਤਾ ਆਪੋਜ਼ੀਸ਼ਨ ਪਾਰਟੀਆਂ ਵਲੋਂ ਲਿਆਂਦਾ ਗਿਆ ਹੈ, ਇਨ੍ਹਾਂ ਦੀਆਂ ਸਪੀਚਾਂ ਸੁਣਨ ਤੋਂ ਬਾਅਦ ਇਸ ਤਰ੍ਹਾਂ ਲਗਦਾ ਹੈ ਕਿ ਇਹ ਕੋਈ ਰਸਮ ਨਿਭਾਉਣ ਵਾਸਤੇ ਹੀ ਰਖਿਆ ਗਿਆ ਹੈ (ਥੰਪਿੰਗ)। ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਦੀ ਅਜ਼ਾਦੀ ਦੇ 35 ਸਾਲਾਂ ਦੇ ਇਤਿਹਾਸ ਵਿਚ ਇਨ੍ਹਾਂ ਦਾ ਅਗਰ ਢਾਈ ਸਾਲਾਂ ਦਾ ਟਾਈਮ ਦੇਖਿਆ ਜਾਏ ਤਾਂ ਪਤਾ ਲਗਦਾ ਹੈ ਕਿ ਇਨ੍ਹਾਂ ਦੇ ਇਹ ਥੋੜੇ ਜਿਹੇ ਅਰਸੇ ਵਿਚ ਦੇਸ਼ ਦੀ

ਜੋ ਹਾਲਤ ਹੋਈ ਹੈ, ਉਹ ਇਹ ਹੈ ਕਿ ਇਥੇ ਦੀ ਇਕਾਨੋਮੀ ਸ਼ੈਟਰ ਹੋ ਗਈ ਹੈ ਔਰ ਹਿੰਦੁਸਤਾਨ ਦਾ ਇੱਮੇਜ ਬਾਹਰਲੇ ਦੇਸ਼ਾਂ ਵਿਚ ਗਿਰਿਆ ਹੈ। ਹਰ ਫੀਲਡ ਵਿਚ ਹਿੰਦੁਸਤਾਨ ਨੂੰ ਇਨ੍ਹਾਂ ਦੇ ਇਸ ਸਮੇਂ ਵਿਚ ਲਾਸ ਹੋਇਆ ਹੈ। ਇਹ ਢਾਈ ਸਾਲਾਂ ਦੇ ਇਨ੍ਹਾਂ ਦੇ ਸਮੇਂ ਵਿਚ ਜੋ ਹਿੰਦੁਸਤਾਨ ਨੂੰ ਲਾਸ ਹੋਇਆ ਹੈ, ਇਹ ਆਉਣ ਵਾਲੇ ਕੋਈ ਦਸ ਸਾਲਾਂ ਵਿਚ ਇਹ ਲਾਸ ਪੂਰਾ ਹੋ ਸਕੇਗਾ (ਥੰਪਿੰਗ) ਫਿਰ ਵੀ, ਬਾਦਲ ਸਾਹਿਬ ਨੇ ਜੋ ਜ਼ਿਕਰ ਕੀਤਾ ਹੈ, ਉਸ ਵਿਚ ਕੋਈ ਠੋਸ ਗਲ ਨਜ਼ਰ ਨਹੀਂ ਆਈ ਹੈ, ਜਿਸ ਦਾ ਕਿ ਜਵਾਬ ਦਿੱਤਾ ਜਾਏ।

ਸਭ ਤੋਂ ਪਹਿਲਾਂ ਉਨ੍ਹਾਂ ਨੇ ਐਗਰੀਕਲਚਰ ਦੀ ਗਲ ਕੀਤੀ। ਜਨਾਬ, ਡਿਪਟੀ ਸਪੀਕਰ ਸਾਹਿਬ, ਕਾਂਗਰਸ ਸਰਕਾਰ ਦੀ ਨਿਗਾਹ ਉਨ੍ਹਾਂ ਡਾਊਨ-ਟਰਾਡਨ ਵਲ ਹੈ, ਉਨ੍ਹਾਂ ਗਰੀਬਾਂ ਵਲ ਹੈ ਜਿਨ੍ਹਾਂ ਦੀ ਮੁਕਤੀ ਬਗੈਰ ਤਰੱਕੀ ਕੀਤੇ ਔਰ ਉਨ੍ਹਾਂ ਨੂੰ ਖੁਸ਼ਹਾਲ ਕੀਤੇ ਨਹੀਂ ਹੋ ਸਕਦੀ (ਥੰਪਿੰਗ) ਐਗਰੀਕਲਚਰ ਦੇ ਸਬੰਧ ਵਿਚ ਜੋ ਪੁਆਇੰਟ ਬਾਦਲ ਸਾਹਿਬ ਨੇ ਦਿੱਤਾ ਹੈ, ਉਸ ਨਾਲ ਲੈਂਡ ਲਾਰਡਜ਼ ਨੂੰ ਜ਼ਿਆਦਾ ਫਾਇਦਾ ਹੁੰਦਾ ਹੈ ਔਰ ਗਰੀਬ ਕਿਸਾਨਾਂ ਨੂੰ ਕੋਈ ਫਾਇਦਾ ਨਹੀਂ ਹੁੰਦਾ ਹੈ (ਥੰਪਿੰਗ) ਇਨ੍ਹਾਂ ਗਰੀਬ ਕਿਸਾਨਾਂ ਦੇ ਫਾਇਦੇ ਦੀ ਗੱਲ ਅਗਰ ਕਿਸੇ ਨੇ ਕੀਤੀ ਹੈ ਤਾਂ ਉਹ ਕਾਂਗ-ਰਸ ਸਰਕਾਰ ਨੇ ਕੀਤੀ ਹੈ। ਮੈਂ ਪਿਛਲੀ ਸਪੀਚ ਵਿਚ ਕਿਹਾ ਸੀ ਔਰ ਮੈਂ ਫਿਰ ਚੈਲੰਜ ਕਰਦੀ ਹਾਂ ਕਿ ਕੀ ਇਹ ਖੁਲ੍ਹੇ ਆਮ ਕਹਿ ਸਕਦੇ ਹਨ ਕਿ ਇਨ੍ਹਾਂ ਦੀ ਹਜ਼ਾਰਾਂ ਏਕੜ ਜ਼ਮੀਨ ਤੇ ਜਿੰਨੇ ਵੀ ਮੁਜ਼ਾਰੇ ਕੰਮ ਕਰਦੇ ਹਨ, ਉਨ੍ਹਾਂ ਵਾਸਤੇ ਕੀ ਇਹ ਆਪਣੀ ਜ਼ਮੀਨ ਤੇ ਕੋਈ ਛੋਟ ਦੇਣ ਨੂੰ ਤਿਆਰ ਹਨ ? ਜਿਹੜੀ ਗਲ ਇਨ੍ਹਾਂ ਨੇ ਕੀਤੀ ਹੈ, ਮੈਂ ਜ਼ਿਆਦਾ ਨਾ ਕਹਿੰਦੀ ਹੋਈ ਸਿਰਫ ਇਹੀ ਹੀ ਐਸਟੈਬਲਿਸ਼ ਕਰਨਾ ਚਾਹੁੰਦੀ ਹਾਂ ਕਿ ਚਾਹੇ ਕੋਈ ਵੀ ਫੀਲਡ ਹੋਵੇ, ਐਗਰੀਕਲਚਰ ਫੀਲਡ ਹੋਵੇ ਜਾਂ ਇੰਡਸਟਰੀਜ਼ ਦਾ ਫੀਲਡ ਹੋਵੇ, ਹਰ ਥਾਂ ਤੇ ਕਾਂਗਰਸ ਸਰਕਾਰ ਨੇ ਆਪਣੀ ਨਿਗਾਹ ਗਰੀਬਾਂ ਵਲ ਹੀ ਕੀਤੀ ਹੈ। ਇਸ ਬਾਰੇ ਇੱਕੋ ਹੀ ਮਿਸਾਲ ਦਿੰਦੀ ਹਾਂ ਕਿ ਪੰਜਾਬ ਸਾਰੇ ਸੂਬਿਆਂ ਨਾਲੋਂ ਵੱਧ ਖੁਸ਼ਹਾਲ ਹੈ। ਸਾਨੂੰ ਫਖਰ ਹੈ ਕਿ ਪੰਜਾਬੀਆਂ ਦੀ ਮਿਹਨਤ ਦੇ ਸਦਕੇ ਜਾਂ ਜਿਹੜੀ ਇਨ੍ਹਾਂ ਦੀ ਕੰਮ ਕਰਨ ਦੀ ਸ਼ਕਤੀ ਹੈ, ਇਸੇ ਕਾਰਣ ਹੀ ਪੰਜਾਬ ਹਿੰਦੁਸਤਾਨ ਦਾ ਖੁਸ਼ਹਾਲ ਸੂਬਾ ਹੈ। ਇਸ ਵਿਚ ਕੋਈ ਡਿਨਾਈ ਨਹੀਂ ਕਰ ਸਕਦਾ ਲੇਕਿਨ ਪੰਜਾਬ ਵਿਚ ਕੁਝ ਇਲਾਕੇ ਅਜਿਹੇ ਹਨ ਜਿਨ੍ਹਾਂ ਨੂੰ ਪਰਾਇਰਟੀ ਨੰ: 1 ਦੇਣ ਦੀ ਲੋੜ ਹੈ। ਜਦੋਂ ਬਾਦਲ ਸਾਹਿਬ ਚੀਫ ਮਨਿਸਟਰ ਸਨ, ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਉਸ ਵੇਲੇ ਜਿਹੜਾ ਸਬ-ਮਾਊਂਟੇਨੀਅਸ ਏਰੀਆ ਸੀ, ਕੰਡੀ ਦਾ ਏਰੀਆ ਸੀ ਜਾਂ ਦੂਸਰੇ ਪਛੜੇ ਹੋਏ ਏਰੀਆਜ਼ ਸਨ ਜਿਥੇ ਗਰੀਬ ਲੋਕ ਵਸਦੇ ਸਨ, ਜਿਨ੍ਹਾਂ ਕੋਲ ਜ਼ਮੀਨ ਨਹੀਂ, ਇਨ੍ਹਾਂ ਵਾਸਤੇ ਇਨ੍ਹਾਂ ਨੇ ਕੀ ਕੀਤਾ ? ਮੈਂ ਦਸਦੀ ਹਾਂ ਕਿ ਇਨ੍ਹਾਂ ਨੇ ਕੀ ਕੀਤਾ ? ਇਨ੍ਹਾਂ ਨੇ ਇੱਕ ਡਿਵੈਲਪਮੈਂਟ ਬੋਰਡ ਫਾਰ ਕੰਡੀ ਏਰੀਆ, ਬੈਕਵਰਡ ਏਰੀਆ ਵਾਸਤੇ ਜੋ ਕਿ ਗਿਆਨੀ ਜ਼ੈਲ ਸਿੰਘ ਨੇ ਬਣਾਇਆ ਸੀ, ਉਸ ਬੋਰਡ ਨੂੰ ਇਨ੍ਹਾਂ ਨੇ ਤੋੜ ਦਿੱਤਾ। ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਦੇ ਟਾਈਮ ਵਿਚ ਉਹ ਬੋਰਡ ਜੋ ਕਿ ਪਛੜੇ ਇਲਾਕੇ ਦੇ ਗਰੀਬ ਲੋਕਾਂ ਦੀ ਬੇਹਤਰੀ ਵਾਸਤੇ ਬਣਾਇਆ ਗਿਆ ਸੀ ਉਸ ਨੂੰ ਇਨ੍ਹਾਂ ਨੇ ਤੋੜ ਦਿੱਤਾ। (ਸ਼ੇਮ, ਸ਼ੇਮ) ਇਸ ਚੀਜ਼ ਦਾ ਕਰੈਡਿਟ ਜਾਂਦਾ ਹੈ ਸਰਦਾਰ ਦਰਬਾਰਾ ਸਿੰਘ ਨੂੰ ਜਿਨ੍ਹਾਂ ਨੇ ਉਸ ਬੋਰਡ ਨੂੰ ਦੁਬਾਰਾ ਸ਼ੁਰੂ ਕੀਤਾ। ਇਨ੍ਹਾਂ ਨੇ ਆਕੇ ਨਾ ਸਿਰਫ ਉਸ ਬੋਰਡ ਨੂੰ ਰਿਵਾਈਵ ਕੀਤਾ ਬਲਕਿ ਕਿੰਨੀਆਂ ਮੀਟਿੰਗਾਂ ਵੀ ਕੀਤੀਆਂ। ਇਨ੍ਹਾਂ ਮੀਟਿੰਗਾਂ ਵਿਚ ਲੋਕਾਂ ਦੇ ਰਿਪਰਜ਼ੈਂਟੇਟਿਵਜ਼ ਐਮ. ਐਲ. ਏਜ਼., ਅਫਸਰ ਸਾਹਿਬਾਨ ਔਰ ਮਨਿਸ-ਟਰਜ਼ ਵੀ ਮੌਜੂਦ ਸਨ। ਇਸ ਤਰ੍ਹਾਂ ਕਰਕੇ ਉਨ੍ਹਾਂ ਮੀਟਿੰਗਾਂ ਵਿਚ ਲੋਕਾਂ ਦੀ ਡਾਇਰੈਕਟ ਇਨਵਾਲਵ-ਮੈਂਟ ਕੀਤੀ ਹੈ through their representatives (ਥੰਪਿੰਗ)। ਇਨ੍ਹਾਂ ਸਕੀਮਾਂ

[ਕੁਮਾਰੀ ਸਰਲਾ ਪ੍ਰਾਸ਼ਰ]

ਰਾਹੀਂ ਜਿਥੇ ਕਿ 95% ਗਰੀਬ ਲੋਕ ਰਹਿੰਦੇ ਹਨ, ਜਿਨ੍ਹਾਂ ਨੂੰ ਕਿ ਇਨ੍ਹਾਂ ਦੇ ਵੇਲੇ ਇਗਨੋਰ ਕੀਤਾ ਗਿਆ, ਸਰਦਾਰ ਦਰਬਾਰਾ ਸਿੰਘ ਨੇ ਇਹ ਬੋਰਡ ਰਿਵਾਈਵ ਕਰਕੇ ਇਨ੍ਹਾਂ ਗਰੀਬ ਲੋਕਾਂ ਨੂੰ ਉਪਰ ਚੁੱਕਣ ਦਾ ਯਤਨ ਕਿਤਾ ਹੈ। ਇਸ ਦੀ ਸ਼ਲਾਘਾ ਖੁਦ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਉਨ੍ਹਾਂ ਮੀਟਿੰਗ ਵਿਚ ਕੀਤੀ ਹੈ। ਇਨ੍ਹਾਂ ਮੀਟਿੰਗਾਂ ਵਿਚ ਜੋ ਗਰੀਬ ਲੋਕਾਂ ਦੇ ਮਸਲੇ ਹਨ, ਉਨ੍ਹਾਂ ਨੂੰ ਟਾਈਮ ਬਾਊਂਡ ਕੀਤਾ ਜਾਂਦਾ ਹੈ ਤਾਕਿ ਗਰੀਬ ਲੋਕਾਂ ਨੂੰ ਫਾਇਦਾ ਜਲਦੀ ਪਹੁੰਚ ਸਕੇ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਹੋਰ ਮਿਸਾਲ ਦੇਣੀ ਚਾਹੁੰਦੀ ਹਾਂ ਕਿ ਰਾਜ ਕੁਮਾਰ ਜੀ, ਤੁਹਾਡੇ ਕੋਲੋਂ ਤਵੱਕੋ ਨਹੀਂ ਕੀਤੀ ਜਾ ਸਕਦੀ ਕਿ ਜਿਹੜੇ ਲੋਕਾਂ ਨੇ ਹਮੇਸ਼ਾਂ ਗਰੀਬ ਲੋਕਾਂ ਦੇ ਹਿੱਤਾਂ ਦੇ ਖਿਲਾਫ ਕੰਮ ਕਰਨਾ ਹੈ ਤੁਸੀਂ ਉਸ ਵੈਸਟਿਡ ਇੰਟ੍ਰਸਟ ਦੀ ਹਿਮਾਇਤ ਕਰਦੇ ਹੋ। ਉਨ੍ਹਾਂ ਦੀ ਇਹ ਹਿਮਾਇਤ ਕਰਨ ਇਹ ਇਨ੍ਹਾਂ ਨੂੰ ਸ਼ੋਭਾ ਨਹੀਂ ਦਿੰਦਾ ਹੈ।

ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਅਕਾਲੀ ਸਰਕਾਰ ਵੇਲੇ ਚੰਦ ਲੋਕਾਂ ਅਤੇ ਏਰੀਆ ਨੂੰ ਫਾਇਦਾ ਪਹੁੰਚਾਨ ਵਾਸਤੇ ਆਦਰਸ਼ ਸਕੂਲ ਦੀ ਸਕੀਮ ਸ਼ੁਰੂ ਕੀਤੀ ਗਈ ਸੀ, ਜਿਸ ਲਈ 1.25 ਕਰੋੜ ਰੁਪਏ ਖਰਚੇ ਗਏ, ਪਰ ਸਿਰਫ ਪੰਜ ਸਕੂਲ ਖੋਲ੍ਹੇ ਗਏ। ਲੇਕਿਨ ਇਸ ਗਲ ਤੇ ਇਹ ਲੋਕ ਸ਼ਰਮਿੰਦਾ ਨਹੀਂ ਹਨ। ਜੇਕਰ ਸ਼ਰਮਿੰਦਾ ਹੁੰਦੇ ਤਾਂ ਫਿਰ ਇਹ ਬੇ-ਪ੍ਰਤੀਤੀ ਦਾ ਮਤਾ ਨਾ ਲਿਆਂਦੇ। (ਥੰਪਿੰਗ) ਅੱਜ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਵੇਲੇ ਇਹ ਆਦਰਸ਼ ਸਕੂਲ ਜਿਨ੍ਹਾਂ ਵਿਚ ਚੰਦ ਲੋਕਾਂ ਨੂੰ ਫਾਇਦਾ ਹੁੰਦਾ ਹੈ, ਇਨ੍ਹਾਂ ਦੀ ਬਜਾਏ ਪਿੰਡਾਂ ਵਿਚ ਪਛੜੇ ਇਲਾਕੇ ਵਿਚ ਪ੍ਰਾਇਮਰੀ ਸਕੂਲਾਂ ਦੀ ਹਾਲਤ ਸੁਧਾਰਣ ਦਾ ਫੈਸਲਾ ਕੀਤਾ ਹੈ।

ਪ੍ਰਾਇਮਰੀ ਸਕੂਲਾਂ ਦੇ ਬੱਚੇ, ਡਿਪਟੀ ਸਪੀਕਰ ਸਾਹਿਬ, ਜਿਹੜੇ ਬਿਨਾਂ ਛੱਤ ਤੋਂ ਪੜ੍ਹਦੇ ਹਨ, ਜਿਹੜੇ ਦਰੱਖਤਾਂ ਥੱਲੇ ਪੜ੍ਹਦੇ ਹਨ, ਸਰਦੀਆਂ ਅਤੇ ਗਰਮੀਆਂ ਵਿਚ ਬਾਹਿਰ ਬੈਠ ਕੇ ਪੜ੍ਹਦੇ ਹਨ, ਉਨ੍ਹਾਂ ਵਲ ਧਿਆਨ ਦਿਤਾ ਹੈ, ਉਨ੍ਹਾਂ ਸਕੂਲਾਂ ਵਲ ਧਿਆਨ ਦਿੱਤਾ ਹੈ। ਮੈਂ ਅਜਨਾਲਾ ਸਾਹਿਬ ਨੂੰ ਮੁਬਾਰਕਬਾਦ ਦਿੰਦੀ ਹਾਂ, ਜਿਨ੍ਹਾਂ ਨੇ ਇਸ ਵੱਲ ਧਿਆਨ ਦਿੱਤਾ ਹੈ। ਪਿੱਛੇ 400 ਸਕੂਲ ਲਏ ਗਏ ਸੀ ਜਿਥੇ ਛੋਟੇ ਛੋਟੇ ਬੱਚੇ ਪੜ੍ਹਦੇ ਹਨ ਅਤੇ ਉਥੇ ਉਨ੍ਹਾਂ ਦੇ ਬੈਠਣ ਲਈ ਜਗ੍ਹਾ ਨਹੀਂ ਸੀ। ਉਥੇ ਉਨ੍ਹਾਂ ਲਈ ਬਿਲਡਿੰਗਾਂ ਬਣ ਜਾਣਗੀਆਂ। 40 ਸਕੂਲਾਂ ਦੀਆਂ ਬਿਲਡਿੰਗਾਂ ਤਿਆਰ ਹੋ ਗਈਆਂ ਹਨ, 151 ਬਿਲਡਿੰਗਾਂ ਅੰਡਰ ਕੰਸਟਰੱਕਸ਼ਨ ਹਨ। ਅਗਲੇ ਇਸ ਸਾਲ ਵਿਚ 500 ਸਕੂਲ ਹੋਰ ਲਏ ਜਾਣਗੇ। ਇਨ੍ਹਾਂ ਸਕੂਲਾਂ ਵਿਚ ਛੋਟੇ ਛੋਟੇ ਬੱਚੇ ਬੈਠਕੇ ਪੜ੍ਹਨਗੇ। ਹੋਰ ਵੀ ਸਾਥੀਆਂ ਨੇ ਬੋਲਣਾ ਹੈ, ਲੀਡਰ ਆਫ ਦੀ ਹਾਊਸ ਨੇ ਵੀ ਬੋਲਣਾ ਹੈ, ਇਸ ਲਈ ਮੈਂ ਜ਼ਿਆਦਾ ਸਮਾਂ ਨਾ ਲੈਂਦੀ ਹੋਈ ਇਕ ਹੋਰ ਪੁਆਇੰਟ ਤੁਹਾਡੇ ਸਾਹਮਣੇ ਰੱਖਣਾ ਚਾਹੁੰਦੀ ਹਾਂ।

ਇੱਥੇ ਇਹ ਕਿਹਾ ਗਿਆ ਕਿ ਸ਼ਾਇਦ ਇਹ ਹਾਲਤ ਆ ਜਾਵੇ ਕਿ ਪਾਣੀ ਸਿਰਫ ਨਹਾਉਣ ਵਾਸਤੇ ਹੀ ਮਿਲੇਗਾ ਹੋਰ ਕੰਮ ਲਈ ਨਹੀਂ ਮਿਲਣਾ। ਲੇਕਿਨ ਮੈਂ ਕਹਿਣਾ ਚਾਹੁੰਦੀ ਹਾਂ ਕਿ ਫੈਕਟਸ ਨੂੰ, ਅਸਲੀਅਤ ਨੂੰ ਇਸ ਤਰੀਕੇ ਨਾਲ ਬਨਾਵਟੀ ਕਹਾਣੀਆਂ ਜੋੜਕੇ ਛੁਪਾਇਆ ਨਹੀਂ ਜਾ ਸਕਦਾ। (ਥੰਪਿੰਗ) ਤੁਹਾਨੂੰ ਉਹ ਟਾਈਮ ਯਾਦ ਹੋਵੇਗਾ ਜਦੋਂ ਗਿਆਨੀ ਜ਼ੈਲ ਸਿੰਘ, ਚੀਫ ਮਨਿ-ਮਨਿਸਟਰ ਸਨ ਅਤੇ ਉਨ੍ਹਾਂ ਦੇ ਵੇਲੇ ਸ਼ਾਹ ਨਹਿਰ ਹੈਡ ਵਰਕਸ ਦਾ ਨੀਂਹ ਪੱਥਰ ਰੱਖਿਆ ਗਿਆ। ਮੁਕੇਰੀਆਂ ਹੈਡ ਵਰਕਸ ਦਾ ਨੀਂਹ ਪੱਥਰ ਰੱਖਿਆ ਗਿਆ ਸੀ। ਇਕ 32 ਕਰੋੜ ਦਾ ਪ੍ਰਾਜੈਕਟ ਸੀ ਅਤੇ ਦੂਜਾ 17 ਕਰੋੜ ਦਾ ਪ੍ਰਾਜੈਕਟ ਸੀ। ਇਹ ਦੋਨੋਂ ਪ੍ਰਾਜੈਕਟਸ ਸਾਡੇ ਵੇਲੇ ਸ਼ੁਰੂ ਹੋਏ। ਤੁਸੀਂ

(ਆਪੋਜ਼ੀਸ਼ਨ ਵਲ ਇਸ਼ਾਰਾ) ਦਸੋ ਤੁਸੀਂ ਆਪਣੇ ਟਾਈਮ ਵਿਚ ਕੀ ਸ਼ੁਰੂ ਕੀਤਾ ? ਜੇ ਤੁਸੀਂ ਕੁਝ ਕੀਤਾ ਹੋਵੇ ਤਾਂ ਫਿਰ ਤੁਹਾਨੂੰ ਨੁਕਤਾਚੀਨੀ ਕਰਨ ਦਾ ਹੱਕ ਹੈ। (ਥੰਪਿੰਗ) ਜਿਹੜਾ ਮੁਕੇਰੀਆਂ ਹਾਈਡਲ ਪ੍ਰਾਜੈਕਟ ਹੈ ਇਸ ਦਾ ਪਹਿਲਾ ਪਾਵਰ ਹਾਊਸ 1982 ਦੇ ਐਂਡ ਤੱਕ ਸਟਾਰਟ ਹੋ ਜਾਵੇਗਾ। ਇਸੇ ਤਰ੍ਹਾਂ ਕੈਡੀ ਕੈਨਾਲ ਹੈ। ਇਹ ਸਾਡੇ ਟਾਈਮ ਵਿਚ ਸਟਾਰਟ ਕੀਤੀ ਗਈ। ਇਸ ਤੇ 27 ਕਰੋੜ ਰੁਪਿਆ ਖਰਚ ਹੋਣਾ ਹੈ। ਵਾਟਰ ਸ਼ੈਡ ਦਾ ਪ੍ਰਾਜੈਕਟ 52 ਕਰੋੜ ਰੁਪਏ ਨਾਲ ਸ਼ੁਰੂ ਕੀਤਾ ਗਿਆ ਸਾਡਾ ਮਕਸਦ ਰਿਜ਼ਲਟ ਦੇਣ ਦਾ ਹੈ। ਇਸ ਕਰਕੇ ਇਸ ਪ੍ਰਾਜੈਕਟ ਲਈ 3 ਫਾਰੇਨ ਐਕਸਪਰਟਸ ਬੁਲਾਏ ਗਏ ਹਨ। ਜਿਸ ਵੇਲੇ ਇਹ ਪ੍ਰਾਜੈਕਟਸ ਕੰਪਲੀਟ ਹੋ ਜਾਣਗੇ ਤਾਂ ਉਸ ਨਾਲ ਨਾ ਸਿਰਫ ਸਾਨੂੰ ਪਾਵਰ ਹੀ ਮਿਲਣੀ ਹੈ ਬਲਕਿ ਉਸ ਨਾਲ ਪਾਣੀ ਆਮ ਹੋ ਜਾਣਾ ਹੈ, ਟਿਊਬਵੈਲ ਆਮ ਚੱਲਣਗੇ ਅਤੇ ਇਸ ਤਰ੍ਹਾਂ ਨਹੀਂ ਹੋਣਾ ਜਿਵੇਂ ਇਥੇ ਕਿਹਾ ਗਿਆ ਕਿ ਸਿਰਫ ਪਾਣੀ ਨਹਾਉਣ ਲਈ ਹੀ ਮਿਲਣਾ ਹੈ। ਕੋਈ ਮੁਲਕ ਦੁਨੀਆਂ ਦੇ ਨਕਸ਼ੇ ਤੇ ਐਸਾ ਨਹੀਂ ਹੋਵੇਗਾ ਜਿਸ ਨੇ ਕੋਈ ਤਕਲੀਫ ਉਠਾਏ, ਡਿਫੀਕਲਟੀਜ਼ ਦਾ ਮੁਕਾਬਲਾ ਕੀਤੇ ਬਗੈਰ ਮੇਨ ਰੋਡ ਤੇ, ਮਾਲ ਰੋਡ ਤੇ ਚੱਲਕੇ ਤਰੱਕੀ ਕੀਤੀ ਹੋਵੇ। ਹਰ ਮੁਲਕ ਨੇ ਤਕਲੀਫਾਂ ਝੱਲਕੇ ਤਰੱਕੀ ਕੀਤੀ ਹੈ। ਅੱਜ ਉਹ ਭਾਵੇਂ ਕਿੰਨਾਂ ਹੀ ਵਿਸ਼ਾਲ ਦੇਸ਼ ਹੈ। ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਲਈ ਇਸ ਵੇਲੇ ਜਿਹੜਾ ਜ਼ਿੰਦਗੀ ਮੌਤ ਦਾ ਸਵਾਲ ਹੈ, ਉਹ ਹੈ ਹਿੰਦੁਸਤਾਨ ਦੀ ਇੰਟੈਗਰਿਟੀ, ਹਿੰਦੁਸਤਾਨ ਦੀ ਸਟੇਬਿਲਿਟੀ। ਇਹ ਜਿਹੜੇ ਲੋਕ ਕਹਿੰਦੇ ਹਨ ਕਿ ਅਸੀਂ ਪੰਜਾਬ ਦੇ ਲੋਕਾਂ ਦੀ ਤਰਜਮਾਨੀ ਕਰਦੇ ਹਾਂ ਅਸੀਂ ਤੁਹਾਨੂੰ ਫੀਲਡ ਵਿਚ ਦਸਾਂਗੇ ਕਿ ਪੰਜਾਬ ਦੇ ਲੋਕਾਂ ਦੀ ਕੌਣ ਤਰਜਮਾਨੀ ਕਰ ਰਿਹਾ ਹੈ। ਅੱਜ ਸਾਰਾ ਹਿੰਦੁਸਤਾਨ ਸ਼੍ਰੀਮਤੀ ਇੰਦਰਾ ਗਾਂਧੀ ਦੀ ਲੀਡਰਸ਼ਿਪ ਵਿਚ ਅੱਗੇ ਵਧ ਰਿਹਾ ਹੈ। ਹਿੰਦੁਸਤਾਨ ਦੇ ਬੱਚੇ ਬੱਚੇ ਨੂੰ ਪਤਾ ਹੈ ਕਿ ਸ਼੍ਰੀਮਤੀ ਇੰਦਰਾ ਗਾਂਧੀ ਹੀ ਹਿੰਦੁਸਤਾਨ ਨੂੰ ਤਰੱਕੀ ਦੇ ਰਸਤੇ ਤੇ ਲਿਜਾ ਸਕਦੀ ਹੈ। (ਥੰਪਿੰਗ) ਜਿਹੜੇ ਵੈਸਟਡ ਇੰਟਰੈਸਟਸ ਹਨ, ਉਹ ਸਾਨੂੰ ਨੁਕਸਾਨ ਪਹੁੰਚਾਉਣ ਦੀ ਕੋਸ਼ਿਸ਼ ਕਰ ਰਹੇ ਹਨ। ਉਨ੍ਹਾਂ ਨੂੰ ਸਾਰੇ ਜਾਣਦੇ ਹਨ। ਅੱਜ ਸਾਰੇ ਇਸ ਗੱਲ ਦੇ ਹਾਮੀ ਹਨ ਕਿ ਦੇਸ਼ ਵਿਚ ਇੰਟੈਗਰਿਟੀ ਹੋਵੇ, ਦੇਸ਼ ਮਜ਼ਬੂਤ ਹੋਵੇ ਅਤੇ ਦੇਸ਼ ਦੀ ਸਰਕਾਰ ਮਜ਼ਬੂਤ ਹੋਵੇ। ਮਜ਼ਬੂਤ ਸਰਕਾਰ ਹੀ ਚੈਲਿੰਜਿਜ਼ ਨੂੰ ਜਿਹੜੇ ਹਿੰਦੁਸਤਾਨ ਨੇ ਨੈਸ਼ਨਲ ਅਤੇ ਇੰਟਰਨੈਸ਼ਨਲ ਚੈਲਿੰਜਿਜ਼ ਹਨ, ਉਨ੍ਹਾਂ ਦਾ ਮੁਕਾਬਲਾ ਕਰ ਸਕਦੀ ਹੈ। ਇਕ ਮਜ਼ਬੂਤ ਸਰਕਾਰ ਦੇ ਜ਼ਰੀਏ ਜਿਹੜੀ ਕਿ ਸ਼੍ਰੀਮਤੀ ਇੰਦਰਾ ਗਾਂਧੀ ਦੀ ਲੀਡਰਸ਼ਿਪ ਵਿਚ ਕਾਂਗਰਸ ਦੀ ਲੀਡਰਸ਼ਿਪ ਵਿਚ, ਚਲ ਰਹੀ ਹੈ, ਮੁਲਕ ਇਨ੍ਹਾਂ ਚੈਲਿੰਜਿਜ਼ ਦਾ ਮੁਕਬਲਾ ਕਰ ਸਕਦਾ ਹੈ। (ਥੰਪਿੰਗ)

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰ ਮਹਿਲ) : ਡਿਪਟੀ ਸਪੀਕਰ ਸਾਹਿਬ, ਟਾਈਮ ਬਹੁਤ ਥੋੜ੍ਹਾ ਹੈ, ਇਸ ਲਈ ਮੈਂ ਇਕ ਪੁਆਇੰਟ ਹੀ ਕਹਿਣਾ ਚਾਹੁੰਦਾ ਹਾਂ। ਮੇਰੇ ਤੋਂ ਪਹਿਲਾਂ ਬਾਦਲ ਸਾਹਿਬ ਅਤੇ ਕਾਮਰੇਡ ਰਾਜ ਕੁਮਾਰ ਹੋਰਾਂ ਨੇ ਜਿਹੜੇ ਪੁਆਇੰਟ ਕਹੇ ਹਨ, ਮੈਂ ਉਨ੍ਹਾਂ ਵਿਚ ਨਹੀਂ ਜਾਵਾਂਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪਿਛਲਾ ਸੈਸ਼ਨ ਹੋਇਆ, ਉਸ ਵਿਚ ਜਿਹੜੇ ਭਰੋਸੇ ਗੌਰਮਿੰਟ ਨੇ ਸਾਨੂੰ ਦਿੱਤੇ, ਉਹ ਸਾਰੇ ਦੇ ਸਾਰੇ ਤੋੜੇ ਗਏ, ਵਿਸ਼ਵਾਸਘਾਤ ਕੀਤਾ ਗਿਆ। ਉਨ੍ਹਾਂ ਭਰੋਸਿਆਂ ਤੇ ਕਿਸੇ ਇਕ ਤੇ ਵੀ ਅਮਲ ਨਹੀਂ ਹੋਇਆ। ਜਿਵੇਂ ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਬੱਸ ਦੇ ਕਿਰਾਏ ਵਧਾਏ ਗਏ। ਉਸ ਬਾਰੇ ਇਕ ਕਮੇਟੀ ਬਣੀ ਸੀ। ਉਸ ਕਮੇਟੀ ਨੇ ਦਲੀਲਾਂ ਦਿੱਤੀਆਂ, ਅਸੀਂ ਵੀ ਕਿਹਾ ਕਿ ਕਿਰਾਏ ਵਧਾਉਣੇ ਨਹੀਂ ਚਾਹੀਦੇ। ਸਾਨੂੰ ਕਮੇਟੀ ਤੋੜਨੀ ਪਈ। ਕੱਲ ਜਦੋਂ ਸੀ.ਐਮ. ਨੇ ਸਟੇਟਮੈਂਟ ਦਿੱਤੀ ਉਸ ਸਟੇਟਮੈਂਟ ਵਿਚ ਉਨ੍ਹਾਂ ਨੇ ਕਿਹਾ ਕਿ 16 ਕਿਲੋਮੀਟਰ ਤੱਕ ਅਸੀਂ 50% ਕਿਰਾਇਆ ਮੁਆਫ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਜੰਡਿਆਲਾ ਤੋਂ ਗੁਰਾਇਆ ਤੱਕ 16 ਕਿਲੋ ਮੀਟਰ ਬਣ ਜਾਂਦਾ ਹੈ। ਫਿਲੌਰ ਤਹਿਸੀਲ ਹੈ, ਸਬ ਡਵੀਜ਼ਨ

[ਕਾਮਰੇਡ ਸਰਵਣ ਸਿੰਘ ਚੀਮਾ]

ਹੈ। ਕੀ ਗੁਰਾਇਆ ਤੋਂ ਲੋਕ ਫਿਲੌਰ ਤੱਕ ਤੁਰਕੇ ਜਾਇਆ ਕਰਨਗੇ ? ਸਾਰੇ ਦਾ ਸਾਰਾ ਕਿਰਾਇਆ ਮੁਆਫ ਹੋਣਾ ਚਾਹੀਦਾ ਹੈ। ਜਾਂ ਤਾਂ ਇਹ ਮੰਨਦੇ ਹੀ ਨਾ ਕਿ ਅਸੀਂ ਕਿਰਾਇਆ ਘਟਾਉਣਾ ਹੈ। ਜੇ ਘਟਾਉਣਾ ਹੈ ਤਾਂ ਫਿਰ ਸਾਰੇ ਦਾ ਸਾਰਾ ਵਧਾਇਆ ਕਿਰਾਇਆ ਮੁਆਫ ਹੋਣਾ ਚਾਹੀਦਾ ਹੈ । (ਥੰਪਿੰਗ) ਜੇ ਲੋਕਾਂ ਨੂੰ ਰਿਆਇਤ ਦੇਣੀ ਹੈ ਅਤੇ ਸਾਰਾ ਵਧਿਆ ਕਿਰਾਇਆ ਨਹੀਂ ਘਟਾਉਣਾ ਤਾਂ ਘੱਟੋ ਘੱਟ 50 ਕਿਲੋਮੀਟਰ ਤਕ ਰੱਖੋ ਤਾਕਿ ਕੋਈ ਆਪਣੀ ਸਬ-ਡਵੀਜ਼ਨ, ਡਿਸਟ੍ਰਿਕਟ ਵਿਚ ਜਾ ਸਕੇ। ਪਿਛਲੀ ਵਾਰੀ ਸਾਨੂੰ ਕਿਹਾ ਗਿਆ ਕਿ ਜਿਹੜੀਆਂ ਨਿੱਤ ਦਿਹਾੜੀ ਦੀਆਂ ਵਰਤੋਂ ਦੀਆਂ ਚੀਜ਼ਾਂ ਹਨ ਉਹ ਡਿਪੂਆਂ ਰਾਹੀਂ ਲੋਕਾਂ ਨੂੰ ਸਸਤੀਆਂ ਦਿਆਂਗੇ। ਪਰ ਅਜੇ ਤੱਕ ਤਾਂ ਕੋਈ ਚੀਜ਼ ਉਨ੍ਹਾਂ ਨੂੰ ਮਿਲੀ ਨਹੀਂ ਹੈ। ਪਹਿਲੇ ਪਨਸੱਪ ਦੀਆਂ ਦੁਕਾਨਾਂ ਸਨ ਅਤੇ ਉਨ੍ਹਾਂ ਦੁਕਾਨਾਂ ਤੋਂ ਲੋਕਾਂ ਨੂੰ ਦਾਲਾਂ ਅਤੇ ਆਟਾ ਮਿਲਦਾ ਸੀ। ਉਹ ਪਨਸੱਪ ਦੀਆਂ ਦੁਕਾਨਾਂ ਬੰਦ ਕਰ ਦਿੱਤੀਆਂ। ਨਵੀਆਂ ਖੋਲ੍ਹੀਆਂ ਨਹੀਂ। ਹੁਣ ਪਤਾ ਲੱਗਾ ਹੈ ਕਿ ਚਾਰ ਚਾਰ, ਪੰਜ ਪੰਜ ਪਿੰਡਾਂ ਨੂੰ ਇਕ ਇਕ ਡਿਪੂ ਦਿੱਤਾ ਜਾ ਰਿਹਾ ਹੈ। ਉਥੋਂ ਦਸ ਕਿਲੋ ਆਟਾ ਇਕ ਆਦਮੀ ਨੂੰ ਦਿੱਤਾ ਜਾਵੇਗਾ। ਅੱਧਾ ਕਿਲੋ ਆਟਾ ਆਦਮੀ ਰੋਜ਼ ਦਾ ਖਾ ਜਾਂਦਾ ਹੈ। ਇਸ ਤਰ੍ਹਾਂ ਉਸ ਦੇ 20 ਦਿਨ ਲੰਘਣਗੇ। ਅੱਧਾ ਕਿਲੋ ਦਾਲ ਸਾਰੇ ਮਹੀਨੇ ਵਿੱਚ ਇਕ ਬੰਦੇ ਨੂੰ ਦੇਣੀ ਹੈ। ਇਸ ਦੇ ਨਾਲ ਉਹ ਕਿੰਨੇ ਕ ਦਿਨ ਆਪਣੇ ਲੰਘਾ ਲਵੇਗਾ। ਇਹ ਲੋਕਾਂ ਨਾਲ ਮਖੌਲ ਨਹੀਂ ਹੈ ਤਾਂ ਹੋਰ ਕੀ ਹੈ। ਪਿੱਛੇ ਜਿਹੇ ਕੋਈ ਡਿਪੂ ਖੋਲ੍ਹਿਆ ਹੀ ਨਹੀਂ ਔਰ ਪਨਸੱਪ ਦੀਆਂ ਦੁਕਾਨਾਂ ਬੰਦ ਕਰ ਦਿੱਤੀਆਂ ਹਨ ਔਰ ਹੁਣ ਜਿਹੜੇ ਡਿਪੂ ਖੋਲ੍ਹੇ ਹਨ ਉਨ੍ਹਾਂ ਦੀ ਇਹ ਹਾਲਤ ਹੈ।

ਕਣਕ ਦਾ ਜਿਥੋਂ ਤੱਕ, ਡਿਪਟੀ ਸਪੀਕਰ ਸਾਹਿਬ, ਸਵਾਲ ਹੈ ਮੈਂ ਇਸ ਦੇ ਬਾਰੇ ਪਹਿਲਾਂ ਵੀ ਕਹਿ ਚੁੱਕਿਆ ਹਾਂ। ਅਸੀਂ ਮੰਗ ਕੀਤੀ ਸੀ ਕਿ ਕਣਕ ਦੇ ਭਾਅ ਕਿਸਾਨਾਂ ਨੂੰ ਲਾਹੇਵੰਦ ਦਿੱਤੇ ਜਾਣ। ਇਥੇ ਇਸੇ ਸਦਨ ਵਿੱਚ ਸਰਵਸੰਮਤੀ ਨਾਲ ਇਕ ਮੱਤਾ ਪਾਸ ਹੋਇਆ ਸੀ ਕਿ ਕਿਸਾਨਾਂ ਨੂੰ ਲਾਹੇਵੰਦ ਭਾਅ ਦਿੱਤੇ ਜਾਣ ਪਰ ਇਸ ਤੇ ਕੋਈ ਅਮਲ ਨਹੀਂ ਹੋਇਆ ਔਰ ਨਾ ਹੀ ਸੈਂਟਰ ਦੀ ਸਰਕਾਰ ਤੇ ਇਨ੍ਹਾਂ ਨੇ ਕੋਈ ਜ਼ੋਰ ਪਾਇਆ ਹੈ। ਇਹ ਗੌਰਮਿੰਟ ਦਾ ਕੰਮ ਸੀ ਕਿ ਜਦੋਂ ਇਥੇ ਸਰਵ ਸੰਮਤੀ ਨਾਲ ਮਤਾ ਪਾਸ ਹੋ ਗਿਆ ਤਾਂ ਉਹ ਕੇਂਦਰ ਤੇ ਜਾ ਕੇ ਜ਼ੋਰ ਪਾਉਂਦੀ ਕਿ ਕਿਸਾਨਾਂ ਨੂੰ ਠੀਕ ਭਾਅ ਦਿੱਤੇ ਜਾਣੇ ਚਾਹੀਦੇ ਹਨ, ਲਾਹੇਵੰਦ ਭਾਅ ਦਿੱਤੇ ਜਾਣੇ ਚਾਹੀਦੇ ਹਨ। ਫਿਰ ਅਸੀਂ ਕਿਹਾ ਕਿ ਜੇ ਹੋਰ ਨਹੀਂ ਤਾਂ ਪੰਜਾਬ ਸਰਕਾਰ 20 ਰੁਪਏ ਪਰ ਕੁਇੰਟਲ ਬੋਨਸ ਦੇਵੇ ਉਸ ਵਲ ਵੀ ਕੋਈ ਧਿਆਨ ਨਹੀਂ ਦਿੱਤਾ ਗਿਆ। ਪੰਜਾਬ ਦੇ ਕਿਸਾਨ ਨੂੰ ਵਾਜਬ ਭਾਅ ਮਿਲਣੇ ਚਾਹੀਦੇ ਹਨ ਅਤੇ ਹੋਰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਤਾਂਕਿ ਉਹ ਅਨਾਜ ਦੀ ਪੈਦਾਵਾਰ ਜ਼ਿਆਦਾ ਕਰ ਸਕੇ। ਹੁਣ 200 ਰੁਪਏ ਕੁਇੰਟਲ ਕਣਕ ਬਾਹਰੋਂ ਅਮਰੀਕਾ ਤੋਂ ਖਰੀਦੀ ਜਾ ਰਹੀ ਹੈ ਪਰ ਆਪਣੇ ਕਿਸਾਨ ਦੇ ਨਾਲ ਧੱਕਾ ਕੀਤਾ ਜਾ ਰਿਹਾ ਹੈ। ਜੇ ਪੰਜਾਬ ਦੇ ਕਿਸਾਨ ਨੂੰ ਪੂਰੀਆਂ ਸਹੂਲਤਾਂ ਮੁਹੱਈਆ ਕੀਤੀਆਂ ਜਾਂਦੀਆਂ ਤਾਂ ਇਹ ਹਾਲ ਨਾ ਹੁੰਦਾ। ਹੁਣ ਪੈਸਾ ਬਾਹਰ ਦਿੱਤਾ ਜਾ ਰਿਹਾ ਹੈ ਪਰ ਆਪਣੇ ਕਿਸਾਨ ਨੂੰ ਨਹੀਂ ਦਿੱਤਾ ਗਿਆ। ਜਿਹੜੇ ਟੀਚੇ ਅਨਾਜ ਦੇ ਮਿਥੇ ਹੋਏ ਸਨ, ਉਹ ਪੂਰੇ ਨਹੀਂ ਹੋਏ। ਜੋ ਕੇਂਦਰੀ ਪੂਲ ਵਿਚ ਅਸੀਂ ਕਣਕ ਦੇਣੀ ਸੀ, ਉਹ ਟੀਚੇ ਪੂਰੇ ਨਹੀਂ ਹੋਏ। ਪਹਿਲਾਂ ਕਣਕ ਦਾ ਬੁਰਾ ਹਾਲ ਕੀਤਾ ਸੀ ਅਤੇ ਹੁਣ ਇਹ ਝੋਨੇ ਦਾ ਬੇੜਾ ਗਰਕ ਕਰ ਰਹੇ ਹਨ। ਖਾਦ ਮਹਿੰਗੀ ਹੋ ਗਈ ਹੈ, ਡੀਜ਼ਲ ਮਹਿੰਗਾ ਹੋ ਗਿਆ ਹੈ, ਹਰ ਇਕ ਚੀਜ਼ ਮਹਿੰਗੀ ਹੋ ਗਈ ਹੈ ਅਤੇ ਜੋ ਐਸਟੀਮੇਟ ਲਾਇਆ ਸੀ ਕਿ ਇਤਨਾ ਝੋਨਾ ਹੋਵੇਗਾ ਮੇਰਾ ਖਿਆਲ ਹੈ ਕਿ ਉਹ ਟੀਚਾ ਵੀ ਪੂਰਾ ਨਹੀਂ ਹੋਵੇਗਾ। ਮੈਂ ਇਸ ਸਰਕਾਰ ਤੇ ਇਹ ਦੋਸ਼ ਲਾਉਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਵਪਾਰੀਆਂ ਨਾਲ ਮਿਲੀ ਹੋਈ

ਸਰਕਾਰ ਹੈ। ਇਸੇ ਲਈ ਇਹ ਮੰਡੀਆਂ ਵਿਚ ਸਮੇਂ ਸਿਰ ਨਹੀਂ ਆਈ। ਇਸ ਸਰਕਾਰ ਦਾ ਸਮੇਂ ਸਿਰ ਮੰਡੀਆਂ ਵਿਚ ਐਂਟਰ ਨਾ ਹੋਣ ਕਾਰਨ ਵਪਾਰੀਆਂ ਨੇ ਮਾਲ ਖਰੀਦ ਲਿਆ ਅਤੇ ਉਸ ਦਾ ਰੱਜ ਕੇ ਮੁਨਾਫਾ ਕਮਾਇਆ। ਇਸ ਮੁਨਾਫੇ ਵਿਚੋਂ ਸਾਨੂੰ ਸ਼ੱਕ ਹੈ ਕਿ ਇਸ ਸਰਕਾਰ ਨੂੰ ਕੁੱਝ ਹਿੱਸਾ ਮਿਲ ਗਿਆ ਹੋਵੇਗਾ ਨਹੀਂ ਤਾਂ ਪੰਜਾਬ ਦੀ ਇਹ ਪੁਜ਼ੀਸ਼ਨ ਨਾ ਹੁੰਦੀ। ਇਸ ਲਈ ਹੁਣ ਮੇਰੀ ਬੇਨਤੀ ਹੈ ਕਿ ਪੰਜਾਬ ਦੇ ਕਿਸਾਨ ਨੂੰ ਯੋਗ ਭਾਅ ਮਿਲਣੇ ਚਾਹੀਦੇ ਹਨ, ਚਾਹੇ ਉਹ ਕਣਕ ਹੈ, ਚਾਹੇ ਉਹ ਨਰਮਾ ਹੈ ਅਤੇ ਚਾਹੇ ਉਹ ਝੋਨਾ ਹੈ, ਸਾਰਿਆਂ ਦੇ ਭਾਅ ਕਿਸਾਨ ਨੂੰ ਯੋਗ ਮਿਲਣੇ ਚਾਹੀਦੇ ਹਨ। ਹੁਣ ਪਤਾ ਲਗਿਆ ਹੈ ਕਿ ਕਪਾਹ ਪਾਕਿਸਤਾਨ ਤੋਂ ਮੰਗਵਾਈ ਜਾਵੇਗੀ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਕਾਮਰੇਡ ਸਾਹਿਬ ਨੂੰ ਇਸ ਗਲ ਦਾ ਸ਼ਾਇਦ ਪਤਾ ਹੋਣਾ ਹੈ ਕਿ ਜਿਹੜੀ ਕਣਕ ਦੀ ਸਮੱਗਲਿੰਗ ਹੋਈ ਹੈ, ਉਹ ਵੱਡੇ ਵੱਡੇ ਲੈਂਡਲਾਰਡਜ਼ ਦੇ ਨਾਮ ਤੇ ਹੋਈ ਹੈ। ਕੀ ਇਹ ਦੱਸਣਗੇ ਕਿ ਇਨ੍ਹਾਂ ਨੂੰ ਇਸ ਗਲ ਦਾ ਪਤਾ ਹੈ ?

**ਕਾਮਰੇਡ ਸਰਵਣ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਨਾਲ ਧੱਕਾ ਹੋ ਰਿਹਾ ਹੈ। ਪਾਣੀ ਦੇ ਸਬੰਧ ਵਿੱਚ, ਬਿਜਲੀ ਦੇ ਸਬੰਧ ਵਿੱਚ ਪੰਜਾਬ ਨਾਲ ਧੱਕਾ ਹੋ ਰਿਹਾ ਹੈ। ਪੰਜਾਬ ਇਸ ਵੇਲੇ ਸੋਕੇ ਦੀ ਮਾਰ ਥੱਲੇ ਹੈ। ਬਿਜਲੀ ਦੀ ਹਾਲਤ ਬਾਰੇ ਇਥੇ ਬਾਦਲ ਸਾਹਿਬ ਨੇ ਅਤੇ ਕਾਮਰੇਡ ਰਾਜ ਕੁਮਾਰ ਜੀ ਨੇ ਅੰਕੜੇ ਦੇ ਕੇ ਸਾਰੀ ਡੀਟੇਲ ਦੱਸੀ ਹੈ। ਮੇਰੇ ਪਾਸ ਇਤਨਾ ਵਕਤ ਨਹੀਂ। ਨਹੀਂ ਤਾਂ ਮੈਂ ਵੀ ਤੁਹਾਨੂੰ ਬਹੁਤ ਕੁਝ ਦੱਸਦਾ। ਸਾਡੀ ਪੰਜਾਬ ਦੀ ਬਿਜਲੀ ਦਿੱਲੀ ਨੂੰ ਜਾ ਰਹੀ ਹੈ ਲੇਕਿਨ ਪੰਜਾਬ ਦੇ ਕਿਸਾਨ ਦੀ ਝੋਨੇ ਦੀ ਫਸਲ ਦਾ ਨੁਕਸਾਨ ਹੋ ਰਿਹਾ ਹੈ, ਉਹ ਤਬਾਹ ਹੋ ਰਹੀ ਹੈ। ਜੇ ਇਸ ਤਰ੍ਹਾਂ ਹੀ ਕਿਸਾਨ ਨੂੰ ਬਿਜਲੀ ਨਾ ਮਿਲਦੀ ਰਹੀ ਤਾਂ ਕਿਸਾਨ ਤਬਾਹ ਹੋ ਜਾਵੇਗਾ।

ਡਿਪਟੀ ਸਪੀਕਰ ਸਾਹਿਬ, ਥੀਨ ਡੈਮ ਦਾ ਜਿਥੋਂ ਤੱਕ ਤਲੱਕ ਹੈ, ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਤੱਕ ਇਸ ਦੀ ਕਲੀਅਰੈਂਸ ਹੀ ਨਹੀਂ ਮਿਲੀ। ਇਹ ਪਿਛਲੀ ਵਾਰੀ ਕਹਿੰਦੇ ਸੀ ਕਿ ਅਕਾਲੀ ਭਾਈਆਂ ਨੂੰ ਪਤਾ ਨਹੀਂ ਲਗਾ, ਉਨ੍ਹਾਂ ਨੂੰ ਅੰਗਰੇਜ਼ੀ ਘੱਟ ਆਉਂਦੀ ਹੈ ਜਿਸ ਕਰਕੇ ਉਨ੍ਹਾਂ ਨੂੰ ਪਤਾ ਨਹੀਂ ਲਗਿਆ, ਇਹ ਤਾਂ ਪੂਰੀ ਅੰਗਰੇਜ਼ੀ ਜਾਣਦੇ ਹਨ ਇਨ੍ਹਾਂ ਨੂੰ ਵੀ ਨਹੀਂ ਪਤਾ ਲਗਿਆ ਕਿ ਪੰਜਾਬ ਨੂੰ ਕਲੀਅਰੈਂਸ ਨਹੀਂ ਮਿਲੀ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਬਹੁਤ ਕੁਝ ਕਹਿਣਾ ਚਾਹੁੰਦਾ ਸੀ ਪਰ ਕਿਉਂਕਿ ਤੁਸੀਂ ਘੰਟੀ ਦਾ ਇਸ਼ਾਰਾ ਕਰ ਦਿੱਤਾ ਹੈ, ਇਸ ਲਈ ਮੇਰੇ ਇਕ ਦੋ ਪੁਆਇੰਟ ਮੈਨੂੰ ਹੋਰ ਕਹਿ ਲੈਣ ਦਿਓ।

ਪੰਜਾਬ ਦੀ ਇੰਡਸਟਰੀ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ। ਪਹਿਲਾਂ ਤਾਂ ਇਥੇ ਇੰਡਸਟਰੀ ਲਾਈ ਹੀ ਕਿਸੇ ਨੇ ਨਹੀਂ, ਕੋਈ ਧਿਆਨ ਹੀ ਬਿਲਕੁਲ ਨਹੀਂ ਦਿੱਤਾ ਕਿ ਸੂਬੇ ਵਿੱਚ ਇੰਡਸਟਰੀ ਵੀ ਚਾਹੀਦੀ ਹੈ। ਜਿਹੜੀ ਇੰਡਸਟਰੀ ਹੈ ਵੀ ਉਸ ਨੂੰ ਰਾਅ ਮੈਟੀਰੀਅਲ ਬਿਲਕੁਲ ਨਹੀਂ ਦਿੱਤਾ ਜਾ ਰਿਹਾ। ਚਾਹੇ ਉਹ ਕੋਲਾ ਹੈ, ਦੇਗ ਹੈ ਜਾਂ ਧਾਗਾ ਹੈ, ਕੋਈ ਚੀਜ਼ ਨਹੀਂ ਮਿਲ ਰਹੀ। ਇਸ ਵੇਲੇ ਇੰਡਸਟਰੀ ਸੰਕਟ ਦਾ ਸ਼ਿਕਾਰ ਹੋਈ ਪਈ ਹੈ। ਸਾਡੇ ਇੰਡਸਟਰੀ ਵਾਲੇ ਸਾਰੇ ਰੋ ਰਹੇ ਹਨ, ਇੰਡਸਟਰੀਆਂ ਬੰਦ ਪਈਆਂ ਹਨ ਅਤੇ ਮਜ਼ਦੂਰ ਦੁਹਾਈ ਦੇ ਰਿਹਾ ਹੈ, ਪਿੱਟ ਰਿਹਾ ਹੈ। ਇੰਡਸਟਰੀ ਦੇ ਸਬੰਧ ਵਿਚ ਹੋਰ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਗੋਇੰਦਵਾਲ ਸਾਹਿਬ ਇੰਡਸਟਰੀ ਲਗਣੀ ਹੈ। ਇਕ ਰਣਜੀਤ ਨਗਰ ਇਨ੍ਹਾਂ ਨੇ ਬਣਾਉਣਾ ਹੈ ਉਸ ਦੇ ਵਿੱਚ ਕਹਿੰਦੇ ਹਨ ਕਿ ਇੰਡਸਟਰੀ ਲਗਣੀ ਹੈ। ਰਣਜੀਤ ਨਗਰ ਵਿੱਚ ਪੱਥਰ ਲਗਾਇਆ ਸੀ ਉਹ ਪੱਥਰ ਵੀ ਉਸੇ

[ਕਾਮਰੇਡ ਸਰਵਣ ਸਿੰਘ ਚੀਮਾ]

ਤਰ੍ਹਾਂ ਹੀ ਪਿਆ ਹੈ। ਇਨ੍ਹਾਂ ਦੀਆਂ ਕੀਤੀਆਂ ਸਾਰੀਆਂ ਗਲਾਂ ਹੀ ਰਹਿ ਗਈਆਂ, ਉਨ੍ਹਾਂ ਦੇ ਉਤੇ ਅਮਲ ਕੋਈ ਨਹੀਂ ਹੋ ਰਿਹਾ।

ਡਿਪਟੀ ਸਪੀਕਰ ਸਾਹਿਬ, ਮੈਂ ਵਿੰਗੇ ਟੇਢੇ ਟੈਕਸਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਗਰੀਬਾਂ ਦਾ ਲੱਕ ਤੋੜ ਦਿੱਤਾ ਹੈ। ਕਿਧਰੇ ਸਟੈਂਪ ਡਿਊਟੀ ਵੱਧ ਗਈ, ਕਿਧਰੇ ਇੰਡਸਟਰੀ ਵਿੱਚ ਵਰਤਣ ਵਾਲੀ ਬਿਜਲੀ ਦੇ ਰੇਟ ਵੱਧ ਗਏ , ਕਿਧਰੇ ਕਿਸੇ ਚੀਜ਼ ਦਾ ਰੇਟ ਵੱਧ ਗਿਆ ਅਤੇ ਕਿਧਰੇ ਕਿਸੇ ਦਾ ਅਤੇ ਇਸ ਤਰ੍ਹਾਂ 110 ਕਰੋੜ ਰੁਪਏ ਦਾ ਭਾਰ ਇਨ੍ਹਾਂ ਨੇ ਸਾਡੇ ਗਰੀਬ ਲੋਕਾਂ ਤੇ ਪਾਇਆ ਹੈ। ਇਨ੍ਹਾਂ ਨੇ ਇਨ੍ਹਾਂ ਟੈਕਸਾਂ ਨਾਲ ਲੋਕਾਂ ਦਾ ਲੱਕ ਤੋੜ ਦਿੱਤਾ ਹੈ ਅਤੇ ਲੋਕ ਕੁਰਲਾ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਮਹਿੰਗਾਈ ਇਤਨੀ ਵੱਧ ਗਈ ਹੈ ਕਿ ਆਟਾ 2 ਦਾਈ ਰੁਪਏ ਕਿਲੋ ਵਿਕ ਰਿਹਾ ਹੈ ਅਤੇ ਦਾਲਾਂ 6 ਰੁਪਏ ਕਿਲੋ ਨੂੰ ਵਿਕ ਰਹੀਆਂ ਹਨ। 13 ਰੁਪਏ ਕਿਲੋ ਸਰੋਂ ਦਾ ਤੇਲ ਵਿਕ ਰਿਹਾ ਹੈ। ਕੀਮਤਾਂ ਇਨ੍ਹਾਂ ਕੋਲੋਂ ਕੰਟਰੋਲ ਨਹੀਂ ਹੋ ਰਹੀਆਂ ਅਤੇ ਵੰਡ ਪ੍ਰਣਾਲੀ ਬਿਲਕੁਲ ਤਬਾਹ ਹੋ ਗਈ ਹੈ, ਫੇਲ੍ਹ ਹੋ ਚੁੱਕੀ ਹੈ।

**ਸ੍ਰੀ ਡਿਪਟੀ ਸਪੀਕਰ**: : ਚੀਮਾ ਸਾਹਿਬ, ਹੁਣ ਵਾਈਂਡ ਅੱਪ ਕਰੋ।

**ਕਾਮਰੇਡ ਸਰਵਣ ਸਿੰਘ ਚੀਮਾ**: ਇਕ, ਡਿਪਟੀ ਸਪੀਕਰ ਸਾਹਿਬ, ਮੈਂ ਪੀਲੇ ਕਾਰਡਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਇਸ ਗਲ ਦੀ ਬੜੀ ਖੁਸ਼ੀ ਹੋਈ ਕਿ ਪੀਲੇ ਕਾਰਡ ਲੋਕਾਂ ਨੂੰ ਮਿਲਣਗੇ ਅਤੇ ਲੋਕਾਂ ਨੂੰ ਉਸ ਦੇ ਨਾਲ ਕੁਝ ਸਹੂਲਤਾਂ ਮਿਲਣਗੀਆਂ। ਲੇਕਿਨ ਅਫਸੋਸ ਦੀ ਗਲ ਹੈ ਕਿ ਜਿਨ੍ਹਾਂ ਲੋਕਾਂ ਦੇ ਕਾਰਡ ਇਹ ਬਣਨੇ ਚਾਹੀਦੇ ਸੀ, ਉਨ੍ਹਾਂ ਦੇ ਬਣੇ ਨਹੀਂ ਅਤੇ ਕੁਝ ਲੋਕ ਜੋ ਖਾਂਦੇ ਪੀਂਦੇ ਧਨੀ ਲੋਕ ਹਨ, ਉਨ੍ਹਾਂ ਦੇ ਕਾਰਡ ਬਣ ਗਏ ਹਨ। ਇਸ ਤੋਂ ਇਲਾਵਾ ਜਿਨ੍ਹਾਂ ਦੇ ਕਾਰਡ ਬਣੇ ਵੀ ਹਨ ਉਨ੍ਹਾਂ ਨੂੰ ਵੀ ਕੋਈ ਲਾਭ ਨਹੀਂ ਹੋ ਰਿਹਾ। ਇਥੇ ਬੜਾ ਕਿਹਾ ਜਾਂਦਾ ਰਿਹਾ ਹੈ ਕਿ ਇਨ੍ਹਾਂ ਕਾਰਡਾਂ ਨਾਲ ਉਨ੍ਹਾਂ ਲੋਕਾਂ ਨੂੰ ਬੜੀਆਂ ਸਹੂਲਤਾਂ ਹੋਣਗੀਆਂ , ਕਰਜ਼ੇ ਮਿਲਣਗੇ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਗਰੀਬ ਆਦਮੀ ਬੈਂਕਾਂ ਦੇ ਸਾਹਮਣੇ ਕਰਜ਼ਾ ਲੈਣ ਵਾਸਤੇ ਜਾਂਦਾ ਹੈ ਤਾਂ ਬੈਂਕਾਂ ਵਾਲੇ ਉਸ ਨੂੰ ਕਰਜ਼ਾ ਨਹੀਂ ਦਿੰਦੇ ਅਤੇ ਇਹ ਕਹਿੰਦੇ ਹਨ ਕਿ ਤੂੰ ਤਾਂ ਨੰਗ ਧੜੰਗ ਦਾ ਸਰਟੀਫਿਕੇਟ ਇਹ ਕਾਰਡ ਲਈ ਫਿਰਦਾ ਹੈ, ਤੁਹਾਡੇ ਤੋਂ ਕਰਜ਼ਾ ਵਾਪਸ ਕਿਥੋਂ ਲੈਣਾ ਹੈ, ਇਸ ਲਈ ਅਸੀਂ ਤੁਹਾਨੂੰ ਕੁਝ ਨਹੀਂ ਦੇਣਾ। (ਘੰਟੀ) ਇਸ ਲਈ ਮੇਰੀ ਬੇਨਤੀ ਹੈ ਕਿ ਜਿਨ੍ਹਾਂ ਲੋਕਾਂ ਦੇ ਕਾਰਡ ਨਹੀਂ ਬਣੇ ਉਨ੍ਹਾਂ ਦੇ ਕਾਰਡ ਬਣਾਏ ਜਾਣ ਅਤੇ ਜਿਨ੍ਹਾਂ ਕੋਲ ਹਨ ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਦਿੱਤੀਆਂ ਜਾਣ। ਇਸ ਦੇ ਨਾਲ ਹੀ ਮੈਂ ਇਕ ਇਹ ਵੀ ਕਹਿਣਾ ਚਾਹੰਦਾ ਹਾਂ ਕਿ ਇਸ ਦੇ ਵਾਸਤੇ ਜਿਹੜੀ 3600 ਰੁਪਏ ਦੀ ਆਮਦਨ ਰਖੀ ਹੋਈ ਹੈ, ਇਹ 3600/ਰੁਪਏ ਤੋਂ ਵਧਾ ਕੇ 6000/ਰੁਪਏ ਤੱਕ ਕਰ ਦੇਣੀ ਚਾਹੀਦੀ ਹੈ ਤਾਂ ਹੀ ਲੋਕਾਂ ਦੇ ਨਾਲ ਇਨਸਾਫ ਹੋਵੇਗਾ ।

ਇਕ, ਡਿਪਟੀ ਸਪੀਕਰ ਸਾਹਿਬ, ਮੈਂ ਟੀਚਰਾਂ ਦੇ ਬਾਰੇ ਗਲ ਕਹਿਣੀ ਚਾਹੁੰਦਾ ਹਾਂ । ਕਿਸੇ ਨੂੰ ਕੋਈ ਬੀਮਾਰੀ ਅਤੇ ਕਿਸੇ ਨੂੰ ਕੋਈ ਬੀਮਾਰੀ ਹੈ ਪਰ ਇਨ੍ਹਾਂ ਨੇ ਕਿਸੇ ਨੂੰ ਜਲੰਧਰ ਤੋਂ ਅਬੋਹਰ ਚੁੱਕ ਕੇ ਸੁੱਟ ਦਿੱਤਾ ਅਤੇ ਅਬੋਹਰ ਵਾਲੇ ਨੂੰ ਜਲੰਧਰ ਚੁੱਕ ਕੇ ਸੁੱਟ ਦਿੱਤਾ।

12.18 ਬਾਅਦ ਦੁਪਹਿਰ

(ਇਸ ਸਮੇਂ ਮਾਨਯੋਗ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

**ਸ੍ਰੀ ਸਪੀਕਰ**: ਤੁਹਾਡਾ ਟਾਈਮ ਖ਼ਤਮ ਹੋ ਗਿਆ ਹੈ, ਵਾਈਂਡ ਅੱਪ ਕਰੋ।

**ਕਾਮਰੇਡ ਸਰਵਣ ਸਿੰਘ ਚੀਮਾ**: ਸਪੀਕਰ ਸਾਹਿਬ, ਮੈਨੂੰ ਤਾਂ ਹਾਲੀਂ 5 ਮਿੰਟ ਹੋਏ ਹਨ। ਮੈਂ 2-3 ਗਲਾਂ ਹੋਰ ਕਰਨਾ ਚਾਹੁੰਦਾ ਹਾਂ।

ਸਪੀਕਰ ਸਾਹਿਬ, ਰੋਡਵੇਜ਼ ਵਾਲਿਆਂ ਨੇ ਹੜਤਾਲ ਕੀਤੀ ਅਤੇ ਉਨ੍ਹਾਂ ਦੇ ਸੈਂਕੜੇ ਵਰਕਰਜ਼ ਇਨ੍ਹਾਂ ਨੇ ਨੌਕਰੀਆਂ ਤੋਂ ਹਟਾ ਦਿੱਤੇ। ਦਰਜਨਾਂ ਵਰਕਰਾਂ ਨੇ ਇਨ੍ਹਾਂ ਤੇ ਝੂਠੇ ਕੇਸ ਬਣਾ ਦਿੱਤੇ ਹਨ।

**ਸ੍ਰੀ ਸਪੀਕਰ**: ਚੀਮਾ ਸਾਹਿਬ, ਬੈਠ ਜਾਓ ਹੁਣ। ਡਾਕਟਰ ਭਗਤ ਸਿੰਘ। ਡਾਕਟਰ ਸਾਹਿਬ 5 ਮਿੰਟਾਂ ਵਿੱਚ ਵਾਈਂਡ ਅੱਪ ਕਰ ਦੇਣਾ।

**ਕਾਮਰੇਡ ਸਰਵਣ ਸਿੰਘ ਚੀਮਾ**: ** ** **

**ਸ੍ਰੀ ਸਪੀਕਰ**: ਚੀਮਾ ਸਾਹਿਬ, ਬੈਠ ਜਾਓ। ਇਹ ਐਕਸਪੰਜ ਕੀਤਾ ਜਾਵੇ। ਡਾਕਟਰ ਸਾਹਿਬ, ਤੁਸੀਂ ਆਪਣੀ ਸਪੀਚ ਸ਼ੁਰੂ ਕਰੋ।

ਕਾਮਰੇਡ ਸਰਵਣ ਸਿੰਘ ਚੀਮਾ: ** ** **

**ਸ੍ਰੀ ਸਪੀਕਰ**: ਇਹ ਜੋ ਕੁਝ ਬਗੈਰ ਪਰਮਿਸ਼ਨ ਕਹਿ ਰਹੇ ਹਨ, ਇਹ ਐਕਸਪੰਜ ਕੀਤਾ ਜਾਵੇ।

**ਡਾਕਟਰ ਭਗਤ ਸਿੰਘ**: (ਪੱਕਾ ਕਲਾਂ, ਐਸ.ਸੀ.): ਸਪੀਕਰ ਸਾਹਿਬ ਕਰੰਟ ਨਹੀਂ ਆ ਰਿਹਾ ਅਗਰ ਇਜਾਜ਼ਤ ਹੋਵੇ ਤਾਂ ਮੈਂ ਨਾਲ ਦੇ ਮਾਈਕ ਤੋਂ ਬੋਲ ਲਵਾਂ।

**ਸ੍ਰੀ ਸਪੀਕਰ**: ਠੀਕ ਹੈ।

**ਡਾਕਟਰ ਭਗਤ ਸਿੰਘ**: ਮਾਨਯੋਗ ਸਪੀਕਰ ਸਾਹਿਬ, ਮੈਂ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਮੈਂ ਸਭ ਨੂੰ ਬੜੇ ਆਰਾਮ ਨਾਲ ਸੁਣਿਆ ਹੈ, ਇਸ ਲਈ ਮੇਰੀ ਰਿਕੁਐਸਟ ਹੈ ਕਿ ਮੈਨੂੰ ਇੰਟਰੱਪਟ ਨਾ ਕਰਨਾ।

ਮਾਨਯੋਗ ਸਪੀਕਰ ਸਾਹਿਬ, ਅੱਜ ਇਸ ਹਾਊਸ ਵਿਚ ਬੜੇ ਡਰਾਮਈ ਢੰਗ ਨਾਲ ਅਵਿਸ਼ਵਾਸ ਦਾ ਮੱਤਾ ਆਇਆ ਹੈ। ਪਿਛਲੇ ਸੈਸ਼ਨ ਵਿਚ ਮੈਂ ਵੀ ਮੱਤਾ ਦਿਤਾ ਸੀ ਤੇ ਤੁਸੀਂ ਉਸ ਤੇ 8 ਦਿਨ ਲਾਏ ਸੀ। ਮੈਨੂੰ ਚੈਂਬਰ ਵਿਚ ਬੁਲਾ ਕਿ ਕਿਹਾ ਗਿਆ ਸੀ ਕਿ ਵਾਪਸ ਲੈ ਲੋ, ਵਾਪਸ ਲੈ ਲੋ। ਇਥੇ ਹੀ ਬਸ ਨਹੀਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਵੀ ਕਿਹਾ ਸੀ ਕਿ ਮੈਂ ਉਹ ਮਤਾ ਵਾਪਸ ਲੈ ਲਵਾਂ। ਮੈਂ ਉਸ ਦੇ ਬਾਰੇ ਹਾਊਸ ਵਿਚ ਬੋਲਦਾ ਸੀ ਪਰ ਫਿਰ ਵੀ ਉਹ ਮਤਾ ਨਹੀਂ ਆਇਆ ਸੀ, ਪਰ ਅੱਜ ਮੈਨੂੰ ਪਤਾ ਨਹੀਂ ਕਿ ਇਹ ਕਿਸ ਤਰ੍ਹਾਂ ਮਤਾ ਹਾਊਸ ਵਿਚ ਅੱਜ ਆ ਗਿਆ ਹੈ। ਪਾਂਧੀ ਸਾਹਿਬ ਨੇ ਵੀ ਮੱਤਾ ਦਿਤਾ ਸੀ ਹੋ ਸਕਦਾ ਹੈ ਕਿ ਉਸ ਦੀ ਪਾਰਟੀ ਨੇ ਉਸ ਨੂੰ ਮਜ਼ਬੂਰ ਕੀਤਾ ਹੋਵੇ ਉਸ ਮਤੇ ਨੂੰ ਵੇਲ੍ਹ ਕਰਨ ਵਾਸਤੇ ; ਇਸ ਲਈ ਉਸ ਨੂੰ ਹਾਊਸ ਵਿਚੋਂ ਉਠ ਕੇ ਜਾਣਾ ਪਿਆ ਹੁਣ ਇਹ ਸਾਂਝਾ ਮਤਾ ਆਇਆ ਹੈ। ਮਤੇ ਵਾਸਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਕਾਮਰੇਡ ਰਾਜ ਕੁਮਾਰ ਨੂੰ ਡਿਕਟੇਸ਼ਨ ਨਹੀਂ ਦਿੱਤੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਥੇ ਇਕ ਬੁਨਿਆਦੀ ਝਗੜਾ ਹੈ ਅਤੇ ਇਸ ਸਟੇਟ ਨਾਲ ਵਿਤਕਰਾ ਕੀਤਾ ਜਾਂਦਾ ਹੈ। ਇਸੇ ਸਟੇਜ ਤੇ 17

**Expunged as ordered by the Chair.

[ਡਾਕਟਰ ਭਗਤ ਸਿੰਘ]

ਮਿੰਟ ਬੋਲ ਕੇ ਮੈਂ ਆਨੰਦਪੁਰ ਸਾਹਿਬ ਦਾ ਮੱਤਾ ਪੇਸ਼ ਕੀਤਾ ਸੀ, ਉਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਧੜੇ ਨੇ ਅਪਨਾ ਲਿਆ ਸੀ। ਉਸ ਦੀ ਪ੍ਰਾਪਤੀ ਲਈ ਮੋਰਚਾ ਲਗਾ ਹੋਇਆ ਹੈ। ਜਿਹੜੀਆਂ ਪ੍ਰਾਬਲਮਜ਼ ਨੂੰ ਸਾਹਮਣੇ ਰੱਖ ਕੇ ਇਹ ਮੱਤਾ ਲਿਆਂਦਾ ਗਿਆ ਹੈ (ਵਿਘਨ) ਉਨ੍ਹਾਂ ਦੇ ਨਾਲ ਇਹ ਵੀ ਚੀਜ਼ ਹੈ ਕਿ ਜਿਹੜੀ ਰੀਅਲ ਪ੍ਰਾਬਲਮ ਹੈ, ਉਹ ਹੈ, ਚਾਹੇ ਅਕਾਲੀ ਗੌਰਮਿੰਟ ਹੋਵੇ ਚਾਹੇ ਕਾਂਗਰਸ ਗੌਰਮਿੰਟ ਹੋਵੇ ਉਹ ਦਿੱਲੀ ਜਾ ਕੇ ਚੂਹੇ ਬਣ ਜਾਂਦੇ ਹਨ, ਇਸ ਫੈਡਰਲ ਢਾਂਚੇ ਵਿਚ ਪਾਵਰ ਸਟੇਟ ਕੋਲੇ ਹੋਵੇ। ਇਨ੍ਹਾਂ ਨੇ ਤਰਲੇ ਕੀਤੇ ਕਿ ਸਾਨੂੰ ਅਟਾਮਕ ਪਲਾਂਟ ਦਿਓ ਪਰ ਨਹੀਂ ਦਿੱਤਾ। ਮੱਝ ਭੁੱਖੀ ਤੂੜੀ ਦੀ, ਉਹ ਵੀ ਭੁੱਖੇ ਇਹ ਵੀ ਭੁਖੇ। ਉਨ੍ਹਾਂ ਨੇ ਕੋਲੇ ਦਾ ਪਲਾਂਟ ਦੇ ਦਿਤਾ ਔਰ ਇਨ੍ਹਾਂ ਨੇ ਲੈ ਲਿਆ। ਮੇਰੀ ਸਟੇਟ ਦਾ 28 ਕਰੋੜ ਰੁਪਿਆ ਜ਼ਾਇਆ ਹੋ ਰਿਹਾ ਹੈ। ਜਿਹੜਾ ਥਰਮਲ ਪਲਾਂਟ ਬਠਿੰਡੇ ਲਗਾਇਆ ਹੈ ਉਹ ਚਲਦਾ ਨਹੀਂ, ਉਸ ਦੀ ਕਪੈਸਿਟੀ ਦੋ ਯੂਨਿਟ ਹੋਰ ਵੱਧਾ ਦਿੱਤੀ ਹੈ। ਮੈਂ ਕਹਿੰਦਾ ਹਾਂ ਕਿ ਮੇਰੀ ਸਟੇਟ ਦੇ ਰੁਪਏ ਨੂੰ ਬਚਾਉਣ ਲਈ ਕੁਝ ਕੀਤਾ ਜਾਏ।

ਸਪੀਕਰ ਸਾਹਿਬ, ਬਸ ਫੇਅਰ ਹਾਈਕ ਦਾ ਡਰਾਮਾ ਖੇਡਿਆ ਗਿਆ। ਨੌਜਵਾਨ ਮੁੰਡਿਆਂ ਦੀ ਜ਼ਿੰਦਗੀ ਖਰਾਬ ਕੀਤੀ ਗਈ। ਪੰਜਾਬ ਦੇ ਨੌਜਵਾਨਾਂ ਨੇ ਲੋਕਾਂ ਦੇ ਹਿਤਾਂ ਨੂੰ ਲੈ ਕੇ ਇਸ ਦੇ ਲਈ ਸਟਰੱਗਲ ਕੀਤੀ ਸੀ, ਪਰ ਕਮਿਊਨਿਸਟ ਪਾਰਟੀ ਵਾਲਿਆਂ ਨੇ ਉਨ੍ਹਾਂ ਨੂੰ ਸਕੱਟਲ ਕਰ ਦਿੱਤਾ ਸੀ। ਅੱਜ ਆਜ਼ਾਦ ਦੇਸ਼ ਦੀ ਤਕਲੀਫ ਨੂੰ ਮਹਿਸੂਸ ਕਰਦੇ ਹੋਏ ਉਨ੍ਹਾਂ ਨੌਜਵਾਨਾਂ ਨੇ ਆਪਣੇ ਪਛੜੇ ਸਮਾਜ ਨੂੰ ਅਗੇ ਲਿਆ ਕੇ ਚਲਣ ਦੀ ਕੋਸ਼ਿਸ਼ ਕੀਤੀ ਪਰ ਇਥੇ ਦੀਆਂ ਪੁਲੀਟੀਕਲ ਪਾਰਟੀਆਂ ਨੇ ਰਲ ਕੇ ਉਨ੍ਹਾਂ ਦੀ ਸਟਰੱਗਲ ਨੂੰ ਬੜੇ ਡਰਾਮਈ ਢੰਗ ਨਾਲ ਫੇਲ੍ਹ ਕਰ ਦਿੱਤਾ। ਉਹ ਅੱਜ ਜੇਲ੍ਹਾਂ ਵਿਚ ਹਨ ਅਤੇ ਇਹ ਇਥੇ ਬੈਠੇ ਹਨ।

**ਪ੍ਰੋਫੈਸਰ ਬਲਵੰਤ ਸਿੰਘ:** : ** ** **

Mr Speaker ; Point of order is ruled out.

**ਡਾਕਟਰ ਭਗਤ ਸਿੰਘ:** : ਸਪੀਕਰ ਸਾਹਿਬ, ਮੈਂ ਉਸ ਕਮੇਟੀ ਦਾ ਬਾਈਕਾਟ ਕੀਤਾ ਸੀ। ਜਿਹੜੀ ਕਮੇਟੀ ਬਣੀ ਸੀ ਉਹ ਗੌਰਮਿੰਟ ਦੀ ਸਲਾਹ ਨਾਲ ਬਣੀ ਸੀ, ਉਹ ਕਿਸੇ ਕਮਿਸ਼ਨ ਆਫ਼ ਇਨਕੁਆਇਰੀ ਐਕਟ ਦੇ ਥਲੇ ਨਹੀਂ ਸੀ ਬਣੀ। ਮੈਂ ਹਾਊਸ ਵਿਚ ਐਡਜਰਨਮੈਂਟ ਮੋਸ਼ਨਾਂ ਦਿੱਤੀਆਂ ਕਿ ਸਪੀਕਰ ਸਾਹਿਬ ਤੁਸੀਂ ਇਸ ਕਮੇਟੀ ਵਿਚ ਨਾ ਜਾਓ।

**ਸ੍ਰੀ ਸਪੀਕਰ:** ਡਾਕਟਰ ਸਾਹਿਬ, ਨੋ ਕਾਨਫੀਡੈਂਸ ਮੋਸ਼ਨ ਤੇ ਡਿਸਕਸ਼ਨ ਕਰੋ।

**ਡਾਕਟਰ ਭਗਤ ਸਿੰਘ:** ਉਹ ਜਿਹੜੀ ਕਮੇਟੀ ਬਣੀ ਸੀ ਮੈਂ ਉਸ ਵਿਚ ਸ਼ਾਮਲ ਨਹੀਂ ਹੋਇਆ ਸੀ, ਕਿਉਂਕਿ ਉਹ ਕਮੇਟੀ ਇਕ ਆਈ ਵਾਸ਼ ਸੀ। ਮੈਂ ਕਹਿੰਦਾ ਹਾਂ ਕਿ ਆਓ ਰਲ ਕੇ ਪੰਜਾਬ ਨੂੰ ਉਚਾ ਕਰੀਏ। ਜਦੋਂ ਬਲਰਾਮ ਜੀ ਇਥੇ ਆਏ ਸਨ ਅਤੇ ਉਨ੍ਹਾਂ ਨਾਲ ਜਿਹੜੀ ਮੀਟਿੰਗ ਹੋਈ ਸੀ ਮੈਂ ਉਥੇ ਵੀ ਕਿਹਾ ਸੀ ਕਿ ਸਾਡੇ ਬਾਰਡਰ ਤੇ ਜੰਗ ਹੋਣ ਵਾਲੀ ਹੈ। ਹਿੰਦੁਸਤਾਨ ਦੀ ਜਿਹੜੀ ਡਿਫੈਂਸ ਕਮੇਟੀ ਹੈ ਉਸ ਵਿਚ ਸਾਡੇ ਪ੍ਰਾਈਮ ਮਨਿਸਟਰ ਨੇ ਮੇਰੀ ਸਟੇਟ ਦੇ ਚੀਫ਼ ਮਨਿਸਟਰ ਨੂੰ ਭਰੋਸੇ ਵਿਚ ਨਹੀਂ ਲਿਆ। ਮਰਨਾ ਅਸੀਂ ਹੈ। ਰੱਬ ਦੇ ਵਾਸਤੇ ਪੰਜਾਬ ਨੂੰ ਬਚਾ ਲਵੋ।
ਪੰਜਾਬ ਵਿਚ ਜੰਗ ਲਗਣੀ ਹੈ ** ** ** ਮੇਰੀ ਸਟੇਟ ਦਾ ਨੁਕਸਾਨ ਹੋਣਾ ਹੈ। ਸਾਡੀ ਸਟੇਟ ਦਾ ਚੀਫ਼ ਮਨਿਸਟਰ ਕਾਂਗਰਸ ਦਾ ਹੈ, ਉਸ ਨੂੰ ਤਾਂ ਭਰੋਸੇ ਵਿਚ ਲੈ ਲਵੋ। ਡਿਫੈਂਸ ਦਾ ਕੋਈ ਪਲਾਨ ਬਣਾਓ। (ਵਿਘਨ)

---

**Expunged as ordered by the Chair

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਇਹ ਗਲਤ ਬੋਲ ਰਹੇ ਹਨ ਇਹ ਲਫ਼ਜ਼ ਵਿਦਡਰਾਅ ਹੋਣੇ ਚਾਹੀਦੇ ਹਨ। ਇਹ ਲਫ਼ਜ਼ ਕਟਾਓ। ਸਪੀਕਰ ਸਾਹਿਬ ਇਹ ਬੜੀ ਸੀਰੀਅਸ ਥਿੰਗ ਹੈ। (ਵਿਘਨ)

**ਡਾਕਟਰ ਭਗਤ ਸਿੰਘ**: ਸਪੀਕਰ ਸਾਹਿਬ, ਇਹ ਪੁਆਇੰਟ ਆਫ਼ ਡਿਸਆਰਡਰ ਹੈ। ਸਪੀਕਰ ਸਾਹਿਬ, ਜੋ ਹਾਲਾਤ ਹੁਣ ਹਨ ਇਹ ਮੇਰੀ ਸਟੇਟ ਦੇ ਹੱਕ ਵਿਚ ਨਹੀਂ। ਇਹ ਸਰਕਾਰ ਲਾਅ ਐਂਡ ਆਰਡਰ ਰੱਖਣ ਵਲ, ਕਮਿਊਨਲ ਹਾਰਮਨੀ ਰੱਖਣ ਵਲ, ਇੰਡਸਟਰੀ ਅਤੇ ਐਗਰੀਕਲਚਰ ਦੇ ਖੇਤਰ ਵਿਚ ਮਿਜ਼ਰੇਬਲੀ ਫੇਲ੍ਹ ਹੋਈ ਹੈ। ਸਿਰਫ਼ ਇਸ ਸਰਕਾਰ ਨੂੰ ਹੀ ਡਿਸਮਿਸ ਨਹੀਂ ਕਰਨਾ ਚਾਹੀਦਾ ਬਲਕਿ ਸਾਰੀ ਪੰਜਾਬ ਦੀ ਅਸੈਂਬਲੀ ਨੂੰ ਡਿਸਮਿਸ ਕਰਨਾ ਚਾਹੀਦਾ ਹੈ।

**ਸਰਦਾਰ ਬੀਰਦਵਿੰਦਰ ਸਿੰਘ**:: ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਆਪਣੀ ਤਕਰੀਰ ਵਿਚ ਖਤਰਨਾਕ ਗਲ ਆਖੀ ਹੈ ਕਿ ** ** ** ਇਹ ਰਿਮਾਰਕਸ ਐਕਸਪੰਜ ਹੋਣੇ ਚਾਹੀਦੇ ਹਨ।

**ਸ਼੍ਰੀ ਸਪੀਕਰ**: ਇਹ ਰਿਮਾਰਕਸ ਐਕਸਪੰਜ ਕਰ ਦਿਓ।

**ਸਰਦਾਰ ਬੀਰਪਾਲ ਸਿੰਘ** (ਲੁਧਿਆਣਾ ਦਿਹਾਤੀ): ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਮੌਕਾ ਬਖਸ਼ਿਆ ਹੈ।

**ਸ਼੍ਰੀ ਸਪੀਕਰ**: ਤੁਸੀਂ 10 ਮਿੰਟਾਂ ਵਿੱਚ ਆਪਣੀ ਸਪੀਚ ਖਤਮ ਕਰ ਦੇਣਾ।

**ਸਰਦਾਰ ਬੀਰਪਾਲ ਸਿੰਘ**: ਸਪੀਕਰ ਸਾਹਿਬ, ਅੱਜ ਬੇਪਰਤੀਤੀ ਦਾ ਮਤਾ ਮੇਰੇ ਸਤਿਕਾਰਯੋਗ ਆਪੋਜ਼ੀਸ਼ਨ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪੇਸ਼ ਕੀਤਾ ਹੈ ਅਤੇ ਦੂਸਰੇ ਆਨਰੇਬਲ ਮੈਂਬਰਾਂ ਨੇ ਜੋ ਆਪੋਜ਼ੀਸ਼ਨ ਪਾਰਟੀਆਂ ਨਾਲ ਤੁਅੱਲਕ ਰਖਦੇ ਹਨ, ਉਨ੍ਹਾਂ ਨੇ ਇਸ ਤੇ ਆਪਣੇ ਵਿਚਾਰ ਰਖੇ ਹਨ। ਬਾਦਲ ਸਾਹਿਬ ਨੇ ਜਿਥੇ ਇਸ ਸਰਕਾਰ ਦੀ, ਜਿਸ ਦੀ ਵਾਗਡੋਰ ਸਰਦਾਰ ਦਰਬਾਰਾ ਸਿੰਘ ਹੋਰਾਂ ਪਾਸ ਹੈ, ਕਈ ਸੈਂਟਰ ਤੋਂ ਪ੍ਰਾਜੈਕਟ ਲਿਆਉਣ ਲਈ ਸ਼ਲਾਘਾ ਕੀਤੀ ਹੈ, ਮਗਰ ਨਾਲ ਹੀ ਨਾਲ ਜਿਹੜੀਆਂ ਗੱਲਾਂ ਬਾਦਲ ਸਾਹਿਬ ਨੇ ਕੀਤੀਆਂ ਹਨ ਕਿ ਕਿਸਾਨਾਂ ਦੇ ਹਿੱਤ ਲਈ ਕੁਝ ਨਹੀਂ ਕੀਤਾ ਜਾਂ ਇੰਡਸਟਰੀ ਦੇ ਖੇਤਰ ਵਿੱਚ ਕੁਝ ਨਹੀਂ ਕੀਤਾ ਜਾਂ ਲਾਅ ਐਂਡ ਆਰਡਰ ਬਾਰੇ ਫਰਮਾਇਆ ਹੈ, ਮੈਂ ਉਸ ਸਬੰਧੀ ਤੁਹਾਡੇ ਰਾਹੀਂ ਬਾਦਲ ਸਾਹਿਬ ਨੂੰ ਇਹ ਅਰਜ਼ ਕਰਾਂਗਾ ਕਿ ਜਿਥੇ ਤੁਸੀਂ ਇਤਨੇ ਸ਼ਰੀਫ ਹੋ ਅਤੇ ਦੋ ਦਫਾ ਅਕਾਲ ਪੁਰਖ ਨੇ ਤੁਹਾਡੇ ਤੇ ਕਿਰਪਾ ਕੀਤੀ ਹੈ ਅਤੇ ਤੁਸੀਂ ਇਸ ਪੰਜਾਬ ਦੇ ਚੀਫ਼ ਮਨਿਸਟਰ ਵੀ ਰਹੇ ਹੋ ਅਤੇ ਅੱਜ ਆਪੋਜ਼ੀਸ਼ਨ ਦੇ ਲੀਡਰ ਹੋ, ਤੁਸੀਂ ਕੁਝ ਹੱਦ ਤੱਕ ਬਹੁਤ ਸੱਚੀਆਂ ਗੱਲਾਂ ਕਹਿਣ ਦੇ ਆਦੀ ਹੋ। ਮਗਰ ਅੱਜ ਜੋ ਕਿਸਾਨਾਂ ਦੇ ਮਸਲੇ ਬਾਰੇ ਕਿਹਾ ਹੈ ਕਿ ਸਾਡੇ ਲੀਡਰ ਸਰਦਾਰ ਦਰਬਾਰਾ ਸਿੰਘ ਨੇ ਕੁਝ ਨਹੀਂ ਕੀਤਾ ਅਤੇ ਇਸ ਸਰਕਾਰ ਦੇ ਖਿਲਾਫ ਬੇਪਰਤੀਤੀ ਦਾ ਮਤਾ ਲਿਆਂਦਾ ਹੈ ਅਤੇ ਬਾਰ ਬਾਰ ਕਿਸਾਨਾਂ ਦੇ ਹਿੱਤਾਂ ਲਈ ਉਨ੍ਹਾਂ ਨੂੰ ਰੈਮੂਨਰੇਟਿਵ ਪ੍ਰਾਈਸਿਜ਼ ਨਾ ਦੇਣ ਦਾ ਜ਼ਿਕਰ ਕੀਤਾ ਹੈ, ਮੈਂ ਉਸ ਸਬੰਧੀ ਕਹਿਣਾ ਚਾਹੁੰਦਾ ਹਾਂ ਕਿ ਇਸ ਹਿੰਦੁਸਤਾਨ ਅੰਦਰ ਪੰਜਾਬ ਦਾ ਪਹਿਲਾ ਮੁੱਖ ਮੰਤਰੀ ਹੈ ਜਿਸ ਨੇ ਕਿਸਾਨਾਂ ਦੀ ਹਮਦਰਦੀ ਨੂੰ ਮੁੱਖ ਰਖਦੇ ਹੋਏ, ਉਨ੍ਹਾਂ ਦੀਆਂ ਤਕਲੀਫਾਂ ਨੂੰ ਦੇਖਦੇ ਹੋਏ ਸਭ ਤੋਂ ਪਹਿਲਾਂ ਨੈਸ਼ਨਲ

**Expunged as ordered by the Chair

[ਸਰਦਾਰ ਬੀਰਪਾਲ ਸਿੰਘ]

ਡਿਵੈਲਪਮੈਂਟ ਕੌਂਸਲ ਵਿੱਚ ਅਤੇ ਦੇਸ਼ ਦੀ ਸਰਬਰਾਹ ਸ੍ਰੀਮਤੀ ਇੰਦਰਾ ਗਾਂਧੀ ਨੂੰ ਇਸ ਪਾਸੇ ਕਾਇਲ ਕੀਤਾ ਕਿ ਅਗਰ ਕਿਸਾਨਾਂ ਦੀ ਹਾਲਤ ਬੇਹਤਰ ਨਾ ਹੋਈ ਤਾਂ ਨੈਸ਼ਨਲ ਪੂਲ ਵਿੱਚ ਕੁਝ ਨਹੀਂ ਆਉਣਾ। ਅਸੀਂ ਵੀ ਨੈਸ਼ਨਲ ਪੱਖ ਵਿੱਚ ਹਿੱਸਾ ਪਾਉਂਦੇ ਹਾਂ। 65% ਦੇ ਕਰੀਬ ਹਿੱਸਾ ਪਾਉਂਦੇ ਹਾਂ। ਇਸ ਲਈ ਅਗਰ ਉਸਨੂੰ ਰੈਮਨਰੇਟਿਵ ਪ੍ਰਾਈਸ ਨਾ ਦਿੱਤੀ ਗਈ ਤਾਂ ਕਿਸਾਨ ਮਾਰਿਆ ਜਾਵੇਗਾ ਤਾਂ ਜਾ ਕੇ ਝੋਨੇ ਅਤੇ ਨਰਮੇ ਦਾ ਭਾਅ ਵਧਾਇਆ ਗਿਆ। ਗੰਨੇ ਦਾ ਹੀ ਕੇਸ ਲੈ ਲਓ। ਗੰਨਾ 28 ਰੁਪਏ ਤੱਕ ਪੰਜਾਬ ਵਿੱਚ ਚੁੱਕਿਆ ਗਿਆ। ਇਸ ਸਰਕਾਰ ਦੀ ਕਾਰਕਰਦਗੀ ਇਨ੍ਹਾਂ ਨੂੰ ਮੰਨਣੀ ਪਵੇਗੀ। ਇਨ੍ਹਾਂ ਗੱਲਾਂ ਤੋਂ ਇਹ ਮੁਨਕਰ ਨਹੀਂ ਹੋ ਸਕਦੇ। (ਥੰਪਿੰਗ)

ਸਪੀਕਰ ਸਾਹਿਬ, ਦੂਸਰੇ ਪਾਸੇ ਇਨ੍ਹਾਂ ਨੇ ਪਾਣੀ ਵਾਲੀ ਗੱਲ ਲਿਆਂਦੀ ਹੈ। ਮੇਰੇ ਦੋਸਤਾਂ ਨੂੰ ਪਤਾ ਹੈ ਕਿ ਜਿਹੜਾ ਵੀ ਬਿਆਸ ਦੇ ਪਾਣੀ ਦਾ ਡਿਸਪਿਊਟ ਚਲਿਆ ਹੈ ਇਸ ਬਾਰੇ ਬਾਦਲ ਸਾਹਿਬ ਨੇ ਕੀ ਕੀਤਾ ? ਜਦੋਂ ਇਨ੍ਹਾਂ ਦੀ ਸਰਕਾਰ ਸੀ ਅਤੇ ਸੈਂਟਰ ਵਿੱਚ ਮੁਰਾਰਜੀ ਭਾਈ ਦੀ ਸਰਕਾਰ ਸੀ, ਉਸ ਵੇਲੇ ਇਹ ਉਹ ਮਸਲਾ ਹੱਲ ਨਹੀਂ ਕਰਾ ਸਕੇ। ਇਹ ਸਰਦਾਰ ਦਰਬਾਰਾ ਸਿੰਘ ਹੀ ਹੈ, ਜਿਸ ਨੇ ਇਹ ਮਸਲਾ ਲਿਆਂਦਾ ਅਤੇ ਪੰਜਾਬ ਦਾ ਪੱਖ ਪੇਸ਼ ਕੀਤਾ ਅਤੇ ਉਹ ਇਸ ਮਸਲੇ ਤੇ ਡੱਟਿਆ ਹੋਇਆ ਹੈ। ਮੈਂ ਯਕੀਨ ਦਿਲਾਉਂਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਇਹ ਪਾਣੀ ਦਾ ਮਸਲਾ ਜ਼ਰੂਰ ਹੱਲ ਹੋਵੇਗਾ ਅਤੇ ਇਸ ਦੇ ਨਾਲ ਹੀ ਕਿਸਾਨ ਦਾ ਸਿੰਜਾਈ ਦਾ ਮਸਲਾ ਹੱਲ ਹੋਵੇਗਾ ਅਤੇ ਉਸਨੂੰ ਵਧੇਰੇ ਪਾਣੀ ਮਿਲੇਗਾ ਜਿਥੇ ਇਨ੍ਹਾਂ ਨੇ ਪਾਣੀ ਦੀ ਗਲ ਕੀਤੀ ਹੈ ਉਥੇ ਮੈਂ ਇਨ੍ਹਾਂ ਦੇ ਚਰਨਾਂ ਵਿੱਚ ਬੇਨਤੀ ਕਰਦਾ ਹਾਂ ਕਿ ਜਦੋਂ ਇਹ ਚੀਫ਼ ਮਨਿਸਟਰ ਸਨ ਉਦੋਂ ਹਰਿਆਣੇ ਦੇ ਮੁੱਖ ਮੰਤਰੀ ਚੌਧਰੀ ਦੇਵੀ ਲਾਲ ਨੂੰ ਬੜਾ ਭਾਈ ਸਾਹਿਬ ਅਤੇ ਆਪਣੇ ਆਪ ਨੂੰ ਛੋਟਾ ਭਾਈ ਸਾਹਿਬ ਕਹਾਉਂਦੇ ਸਨ। ਮੈਂ ਸਮਝਦਾ ਹਾਂ ਕਿ ਬਾਦਲ ਸਾਹਿਬ ਬੜੇ ਫਰਾਖਦਿਲ ਸਨ। ਇਨ੍ਹਾਂ ਨੇ 1 ਕਰੋੜ ਰੁਪਿਆ ਨਹਿਰ ਪੁੱਟਣ ਲਈ ਦਿੱਤਾ। ਇਹ ਪੰਜਾਬ ਦੇ ਹਿੱਤ ਦੀ ਗਲ ਨਹੀਂ ਸੀ। ਇਨ੍ਹਾਂ ਨੂੰ ਚਾਹੀਦਾ ਸੀ ਕਿ ਸੈਂਟਰ ਦੀ ਸਰਕਾਰ ਤੋਂ ਇਹ ਪਾਣੀ ਦਾ ਮਸਲਾ ਹੱਲ ਕਰਾਉਂਦੇ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਜੋ ਗੱਲਾਂ ਇਸ ਹਾਊਸ ਦੇ ਅੰਦਰ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਕੀਤੀਆਂ ਹਨ ਉਹ ਐਨੀਆਂ ਵਜ਼ਨ ਵਾਲੀਆਂ ਨਹੀਂ ਅਤੇ ਇਹ ਬੇਪਰਤੀਤੀ ਦਾ ਮਤਾ ਲਿਆਉਣ ਲਈ ਠੀਕ ਨਹੀਂ ਹਨ। ਸਪੀਕਰ ਸਾਹਿਬ, ਪੰਜਾਬ ਦੀ ਡਿਵੈਲਪਮੈਂਟ ਦੀ ਗਲ ਲੈ ਲਓ। ਇਨ੍ਹਾਂ ਨੇ ਆਪਣੇ ਰਾਜ ਵੇਲੇ ਗਲੀਆਂ, ਨਾਲੀਆਂ ਪੱਕੀਆਂ ਕਰਨ ਲਈ 62 ਲੱਖ ਰੁਪਿਆ ਰਖਿਆ ਸੀ, ਪਰ ਮੌਜੂਦਾ ਸਰਕਾਰ ਨੇ ਸਵਾ ਸਾਲ ਵਿੱਚ 15 ਕਰੋੜ ਰੁਪਏ ਪਿੰਡਾਂ ਦੀਆਂ ਗੱਲੀਆਂ ਨੂੰ ਪੱਕਾ ਕਰਨ ਲਈ ਰਖਿਆ ਹੈ। ਰੰਧਾਵਾ ਸਾਹਿਬ, ਵਿਕਾਸ ਮੰਤਰੀ, ਇਥੇ ਬੈਠੇ ਹਨ। ਜਦੋਂ ਮੂੰਹ ਖੁਰ ਦੀ ਬਿਮਾਰੀ ਚਲੀ ਸੀ ਤਾਂ ਇਨ੍ਹਾਂ ਨੇ ਫਟਾ ਫੱਟ ਟੀਕਿਆਂ ਦਾ ਇੰਤਜ਼ਾਮ ਕਰਵਾਇਆ ਅਤੇ ਡੰਗਰਾਂ ਨੂੰ ਇਹ ਟੀਕੇ ਲਗਦੇ ਰਹੇ ਹਨ। 100 ਡਿਸਪੈਂਸਰੀਆਂ ਡੰਗਰਾਂ ਦੀਆਂ ਬਣਾਈਆਂ ਹਨ ਅਤੇ ਡੰਗਰਾਂ ਦੇ 105 ਹਸਪਤਾਲਾਂ ਬਣਾਏ ਹਨ। ਅਸੀਂ ਪਿੰਡਾਂ ਵਿੱਚ ਰਹਿੰਦੇ ਹਾਂ। ਅਸੀਂ ਰੂਰਲਾਈਟ ਹਾਂ। ਇਸ ਕਰਕੇ ਪਿੰਡਾਂ ਦੇ ਲੋਕ ਦਾ ਖਿਆਲ ਰਖਣ ਲਈ ਇਹ ਸਭ ਕੁਝ ਕੀਤਾ ਜਾ ਰਿਹਾ ਹੈ। ਇਸ ਸਰਕਾਰ ਨੇ ਪਿੰਡਾਂ ਵੱਲ ਜ਼ਿਆਦਾ ਧਿਆਨ ਦਿੱਤਾ ਹੈ। ਪਿੰਡ ਦਾ ਪਿਛੋਕੜ ਰਹਿ ਗਿਆ ਹੈ, ਉਥੇ ਸੜਕਾਂ ਬਣਨੀਆਂ ਹਨ, ਅਪਰੋਚ ਰੋਡਜ਼ ਬਣਾਈਆਂ ਜਾ ਰਹੀਆਂ ਹਨ।

ਸਪੀਕਰ ਸਾਹਿਬ, ਇਥੇ ਬਿਜਲੀ ਦਾ ਵੀ ਜ਼ਿਕਰ ਕੀਤਾ ਗਿਆ ਹੈ। ਇਹ ਠੀਕ ਹੈ ਕਿ ਅਸੀਂ ਬਿਜਲੀ ਜ਼ਿਆਦਾ ਕਨਜ਼ਿਊਮ ਕਰਦੇ ਹਾਂ। ਇੰਡਸਟਰੀ ਦੇ ਖੇਤਰ ਵਿੱਚ ਵੀ ਇਸਦੀ ਲੋੜ ਹੈ, ਡੋਮੈਸ-ਟਿਕ ਖੇਤਰ ਵਿੱਚ ਵੀ ਇਸਦੀ ਲੋੜ ਹੈ। ਖੇਤੀਬਾੜੀ ਲਈ ਵੀ ਇਸਦੀ ਲੋੜ ਹੈ। ਇਸ ਕਮੀ ਨੂੰ

ਦੂਰ ਕਰਨ ਲਈ ਹੀ ਰੋਪੜ ਵਿਖੇ ਥਰਮਲ ਪਲਾਂਟ ਲਗ ਰਿਹਾ ਹੈ। ਇਹ ਸ਼ਹੀਦਾਂ ਦੀ ਪਵਿੱਤਰ ਧਰਤੀ ਹੈ। ਇਸ ਤੇ 400 ਕਰੋੜ ਰੁਪਏ ਖਰਚੇ ਜਾ ਰਹੇ ਹਨ। ਤੁਸੀਂ ਅਖਬਾਰਾਂ ਵਿੱਚ ਪੜ੍ਹਿਆ ਹੋਵੇਗਾ। ਇਥੇ ਕਾਮਰੇਡ ਰਾਜ ਕੁਮਾਰ, ਜੋ ਸਾਡੇ ਸੀਨੀਅਰ ਮੈਂਬਰ ਹਨ ਅਤੇ ਕਮਿਊਨਿਸਟ ਪਾਰਟੀ ਦੇ ਲੀਡਰ ਹਨ, ਉਨ੍ਹਾਂ ਨੇ ਬਹੁਤ ਕੁਝ ਕਿਹਾ ਹੈ। ਥੀਨ ਡੈਮ ਅਸੀਂ ਆਪ ਜਾ ਕੇ ਵੇਖਿਆ ਹੈ। ਜਿਤਨੇ ਵੀ ਬਿਜਲੀ ਪੈਦਾ ਕਰਨ ਵਾਲੇ ਸੈਂਟਰ ਹਨ, ਉਹ ਸਾਡੀ ਕਮੇਟੀ ਨੇ ਚੈੱਕ ਕੀਤੇ ਹਨ। ਮੌਜੂਦਾ ਸਰਕਾਰ ਨੇ ਥੀਨ ਡੈਮ ਦੀ ਕਨਸਟਰੱਕਸ਼ਨ ਲਈ ਅਤੇ ਸਪੇਡ ਵਰਕ ਲਈ 22 ਕਰੋੜ ਰੁਪਏ ਰਖੇ ਹਨ। ਮੈਂ ਕਹਿੰਦਾ ਹਾਂ ਕਿ ਕੋਈ ਗੱਲ ਹੋਵੇਗੀ ਤਾਂ ਹੀ ਉਹ ਨੇਪਰੇ ਚੜ੍ਹੇਗੀ। ਇਹ ਸਵਰਗੀਏ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਜ਼ਮਾਨੇ ਦੀ ਬਾਤ ਹੈ ਜਦੋਂ ਸਰਦਾਰ ਦਰਬਾਰਾ ਸਿੰਘ ਐਗਰੀਕਲਚਰ ਮਨਿਸਟਰ ਸਨ। 1962 ਦੀ ਗਲ ਹੈ। ਉਦੋਂ ਸਵਰਗੀਏ ਪੰਡਿਤ ਜਵਾਹਰ ਲਾਲ ਨਹਿਰੂ ਕੋਲ ਇਹ ਕੇਸ ਲੈ ਕੇ ਉਹ ਗਏ ਸਨ। ਇਹ ਗੱਲਾਂ ਇੱਕ ਦਿਨ ਵਿੱਚ ਨਹੀਂ ਹੋ ਜਾਂਦੀਆਂ। Rome was not built in a day ਅਜਿਹੀਆਂ ਗੱਲਾਂ ਲਈ ਟਾਈਮ ਲਗਦਾ ਹੈ। ਬਠਿੰਡਾ ਥਰਮਲ ਪਲਾਂਟ ਦੀ ਗਲ ਕੀਤੀ ਗਈ ਹੈ। ਇਹ ਵੀ ਉਦੋਂ ਸਰਕਾਰ ਨੇ ਸ਼ੁਰੂ ਕੀਤਾ ਸੀ। ਤੁਹਾਨੂੰ ਪਤਾ ਸੀ ਕਿ ਇਸਤੇ ਬਹੁਤ ਖਰਚ ਆਵੇਗਾ। ਕੋਲਾ ਇਤਨੀ ਦੂਰੀ ਤੋਂ ਲਿਆਉਣਾ ਪਵੇਗਾ। ਇਹੀ ਪੈਸਾ ਸਾਨੂੰ ਹਾਈਡਲ ਅਨਰਜੀ ਪ੍ਰੋਡਿਊਸ ਕਰਨ ਲਈ ਲਗਾਉਣਾ ਚਾਹੀਦਾ ਹੈ। ਮੈਂ ਆਪਣੀ ਸਰਕਾਰ ਦਾ ਧਿਆਨ ਇਸ ਗਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜਾ ਸਲੈਪਰ ਕੋਲ ਡੈਮ ਬਣਨਾ ਹੈ, ਉਸਨੂੰ ਤੁਰਤ ਚਾਲੂ ਕਰਾਉਣ। ਉਥੇ ਬੇਤਹਾਸ਼ਾ ਬਿਜਲੀ ਪੈਦਾ ਹੋ ਰਹੀ ਹੈ। ਸਲੈਪਰ ਤੋਂ 1000 ਮੈਗਾਵਾਟ ਬਿਜਲੀ ਪੈਦਾ ਹੋ ਰਹੀ ਹੈ। ਉਥੇ ਜਾ ਕੇ ਆਪਣੇ ਟੈਕਨੋਕਰੈਸਟ ਅਤੇ ਇੰਜਨੀਅਰਜ਼ ਦੀ ਕਾਰਕਰਦਗੀ ਵੇਖੋ ਕਿ ਉਹ ਕਿਤਨੀ ਮਿਹਨਤ ਨਾਲ ਇਸ ਕੰਮ ਤੇ ਲੱਗੇ ਹੋਏ ਹਨ। ਜ਼ਬਾਨੀ ਗੱਲਾਂ ਬਾਤਾਂ ਨਾਲ ਪੰਜਾਬ ਦੇ ਕਿਸਾਨਾਂ ਦਾ ਹਿੱਤ ਨਹੀਂ ਹੋਣਾ। ਅਗਰ ਅਸੀਂ ਇਹੋ ਜਿਹੀਆਂ ਗੱਲਾਂ ਕਰਕੇ ਸਿਰਫ਼ ਤਾੜੀਆਂ ਹੀ ਵਜਾਉਣੀਆਂ ਹਨ, ਫਿਰ ਲੋਕਾਂ ਦਾ ਭਲਾ ਨਹੀਂ ਹੋ ਸਕਦਾ।

ਸਪੀਕਰ ਸਾਹਿਬ, ਇਹ ਪਹਿਲੀ ਸਰਕਾਰ ਹੈ ਜਿਸਨੇ ਪੰਜਾਬ ਦਾ ਇਕਨਾਮਿਕ ਸਰਵੇ ਕਰਵਾਇਆ ਅਤੇ ਇਹ ਦਸਿਆ ਕਿ ਪੰਜਾਬ ਦੇ ਵਿੱਚ 38 ਲੋਕ ਪਾਵਰਟੀ ਲਾਈਨ ਤੋਂ ਥੱਲੇ ਰਹਿੰਦੇ ਹਨ। ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਕਿਹਾ ਹੈ ਕਿ ਉਨ੍ਹਾਂ ਗਰੀਬ ਲੋਕਾਂ ਨੂੰ ਸਰਕਾਰ ਯੈਲੋ ਕਾਰਡ ਦੇਵੇਗੀ। ਠੀਕ ਹੈ ਇਸ ਕੰਮ ਵਿੱਚ ਕਮੀ ਪੇਸ਼ੀ ਹੋ ਸਕਦੀ ਹੈ। ਸਰਦਾਰ ਦਰਬਾਰਾ ਸਿੰਘ ਨੂੰ ਕਹਾਂਗਾ ਕਿ ਉਹ ਇਨ੍ਹਾਂ ਕਮੀਆਂ ਨੂੰ ਰੈਕਟੀਫਾਈ ਕਰਨ। ਜੋ ਵੀ ਪੰਜਾਬ ਦੇ ਕਿਸਾਨ ਦੇ ਹਿੱਤ ਦੀ ਬਾਤ ਹੈ, ਉਸ ਲਈ ਇਹ ਸਰਕਾਰ ਹਰ ਵੇਲੇ ਤੱਤਪਰ ਹੈ। ਇਥੇ ਸਕੂਲਾਂ ਦੇ ਅਪਗ੍ਰੇਡੇਸ਼ਨ ਦੀ ਗਲ ਆਈ ਹੈ। ਇਥੇ ਮੇਰੀ ਭੈਣ ਸਰਲਾ ਪ੍ਰਾਸ਼ਰ ਨੇ ਕਿਹਾ ਹੈ ਕਿ ਸਕੂਲਾਂ ਦੀਆਂ ਬਿਲਡਿੰਗਾਂ ਜਿਹੜੀਆਂ ਢੱਠੀਆਂ ਹੋਈਆਂ ਸਨ, ਉਨ੍ਹਾਂ ਨੂੰ ਇਸ ਸਰਕਾਰ ਨੇ ਬਣਾਇਆ ਹੈ। ਦੂਸਰੇ ਪਾਸੇ ਜਿਹੜੇ ਬੇਘਰ ਲੋਕ ਹਨ, ਉਨ੍ਹਾਂ ਨੂੰ ਇਸ ਸਰਕਾਰ ਨੇ 10,000 ਮਕਾਨ ਬਣਾ ਕੇ ਦਿੱਤੇ ਹਨ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ।

**ਸਰਦਾਰ ਬੀਰਪਾਲ ਸਿੰਘ**: ਮੈਂ ਇਸ ਹਾਊਸ ਦੇ ਮੈਂਬਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ 1985 ਵਿੱਚ ਇਹ ਸਰਕਾਰ ਗਰੀਬਾਂ ਲਈ 54,000 ਮਕਾਨ ਬਣਾ ਕੇ ਦੇਵੇਗੀ। ਮੈਂ ਕਾਮਰੇਡ ਰਾਜ ਕੁਮਾਰ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਭਰੋਸਾ ਰਖਣਾ ਚਾਹੀਦਾ ਹੈ, ਥੀਨ ਡੈਮ ਜ਼ਰੂਰ ਬਣੇਗਾ (ਘੰਟੀ) ਇਸ ਸਰਕਾਰ ਦੀ ਕਾਰਕਰਦਗੀ ਕਿਸੇ ਕੋਲੋਂ ਛੁਪੀ ਨਹੀਂ ਹੋਈ। ਇਥੇ ਬਾਰ ਬਾਰ ਕੁਲੀਸ਼ਨ ਦੀ ਗਲਬਾਤ ਕੀਤੀ ਜਾਂਦੀ ਹੈ। ਸਰਦਾਰ ਦਰਬਾਰਾ ਸਿੰਘ ਉਹ ਮਰਦੇ ਮੁਜਾਹਦ ਹਨ ਜਿਹੜੇ ਜਮਾਂਦਰੂ ਕਾਂਗਰਸੀ ਸਨ,

[ਸਰਦਾਰ ਬੀਰਪਾਲ ਸਿੰਘ]

ਕਾਂਗਰਸੀ ਹਨ ਅਤੇ ਕਾਂਗਰਸੀ ਰਹਿਣਗੇ। ਜਿਹੜੀ ਡਿਊਟੀ ਅਕਾਲ ਪੁਰਖ ਵੱਲੋਂ ਲਾਈ ਗਈ ਹੈ, ਉਸ ਨੂੰ ਪੰਜਾਬ ਦੇ ਹਿੱਤ ਨੂੰ ਮੁੱਖ ਰਖਦੇ ਹੋਏ, ਉਹ ਨਭਾਉਣਗੇ। ਉਹ ਨੈਸ਼ਨਲ ਆਊਟਲੁੱਕ ਰਖਦੇ ਹੋਏ ਕਦੇ ਵੀ ਵਿਰਕਾਪ੍ਰਸਤ ਤਾਕਤਾਂ ਨਾਲ ਹੱਕਨਮਾਈਲ ਨਹੀਂ ਕਰਨਗੇ। ਮੈਂ ਇਹ ਗਲ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ ਇਥੇ ਕੋਈ ਕੁਲੀਸ਼ਨ ਸਰਕਾਰ ਬਣਨ ਵਾਲੀ ਨਹੀਂ। ਜਿਹੜਾ ਇਨ੍ਹਾਂ ਨੇ ਬੇਪਰਤੀਤੀ ਦਾ ਮਤਾ ਲਿਆਂਦਾ ਹੈ, ਇਹ ਇਨ੍ਹਾਂ ਦਾ ਸੁਪਨਾ ਕਦੇ ਸਾਕਾਰ ਨਹੀਂ ਹੋ ਸਕਣਾ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਤੁਹਾਨੂੰ ਵੀ ਅਕਾਲ ਪੁਰਖ ਨੇ ਮੌਕਾ ਬਖਸ਼ਿਆ ਸੀ, ਤੁਸੀਂ ਕੁਝ ਨਹੀਂ ਕਰ ਸਕੇ। ਇਹ ਵੇਖ ਲੈਣ, ਸਰਦਾਰ ਸੁਖਜਿੰਦਰ ਸਿੰਘ, ਜਿਹੜੇ ਆਨਰੇਬਲ ਐਜੂਕੇਸ਼ਨ ਮਨਿਸਟਰ ਰਹੇ ਹਨ, ਉਹ ਕਿਥੇ ਚਲੇ ਗਏ ਹਨ, ਹੋਰ ਵੀ ਚਲਾ ਗਿਆ ਹੈ। ਹੋਰ ਵੀ ਇਨ੍ਹਾਂ ਦੇ ਸਾਥੀ ਸਾਥ ਛੱਡ ਜਾਣਗੇ। ਇਥੇ ਕੁਲੀਸ਼ਨ ਦੀ ਕੋਈ ਗਲ ਨਹੀਂ ਚਲਣੀ। ਸਾਨੂੰ ਚਾਹੀਦਾ ਹੈ ਕਿ ਅਸੀਂ ਪੰਜਾਬ ਦੇ ਹਿੱਤ ਦੀ ਗਲ ਕਰੀਏ, ਪੰਜਾਬ ਦੀ ਯਕਯਹਿਤੀ ਦੀਆਂ ਗੱਲਾਂ ਕਰੀਏ। ਇਨ੍ਹਾਂ ਨੂੰ ਇਹ ਨੋ ਕਾਨਫੀਡੈਂਸ ਮੋਸ਼ਨ ਨਹੀਂ ਲਿਆਉਣੀ ਚਾਹੀਦੀ ਸੀ। ਇਨ੍ਹਾਂ ਦਾ ਇਹ ਸੁਪਨਾ ਸਾਕਾਰ ਨਹੀਂ ਹੋਣਾ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ।

**ਸ੍ਰੀ ਸਪੀਕਰ**: ਹੁਣ ਸਰਦਾਰ ਦਰਬਾਰਾ ਸਿੰਘ, ਲੀਡਰ ਆਫ ਦੀ ਹਾਊਸ ਨੇ ਬੋਲਣਾ ਹੈ।

**ਸਰਦਾਰ ਸੁਖਜਿੰਦਰ ਸਿੰਘ ਖੇਰਾ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਪਰਸਨਲ ਐਕਸ-ਪਲੇਨੇਸ਼ਨ ਬਣਦਾ ਹੈ। ਇਥੇ ਮੇਰਾ ਨਾਂ ਲੈ ਕੇ ਗੱਲ ਕੀਤੀ ਗਈ ਹੈ।

**ਸ੍ਰੀ ਸਪੀਕਰ**: ਸੁਖਜਿੰਦਰ ਸਿੰਘ ਜੀ, ਅੱਜ ਲੰਚ ਹੈ, ਹਾਊਸ ਐਕਸਟੈਂਡ ਨਹੀਂ ਹੋ ਸਕਦਾ।

**ਸਰਦਾਰ ਸੁਖਜਿੰਦਰ ਸਿੰਘ ਖੇਰਾ**: ਸਪੀਕਰ ਸਾਹਿਬ, ਦੁਪਹਿਰ ਤੋਂ ਬਾਆਦ ਫਿਰ ਮੀਟਿੰਗ ਕਰ ਲਓ। ਪਰਸਨਲ ਐਕਸਪਲੇਨੇਸ਼ਨ ਦੇਣ ਦਾ ਮੇਰਾ ਰਾਈਟ ਹੈ।

**ਸ੍ਰੀ ਸਪੀਕਰ**: ਮੈਂ ਇੰਡੀਵਿਜੁਅਲਜ਼ ਨੂੰ ਟਾਈਮ ਨਹੀਂ ਦੇ ਸਕਦਾ।

**ਸਰਦਾਰ ਸੁਖਜਿੰਦਰ ਸਿੰਘ ਖੇਰਾ**: ਸਪੀਕਰ ਸਾਹਿਬ, ਇਹ ਕਾਂਗਰਸੀ ਵੇਖ ਲਓ ਕਈ ਵਾਰੀ ਅੱਡ ਅੱਡ ਹੋਏ ਹਨ। ਤੁਸੀਂ ਸਾਡੀ ਗੱਲ ਸੁਣੋ। ਇਹ ਸਾਰੇ ਪੰਜਾਬ ਦੀ ਗੱਲ ਹੈ। ਅਸੀਂ ਇਸ ਗੱਲ ਨੂੰ ਬਿਲਕੁਲ ਬਰਦਾਸ਼ਤ ਕਰਨ ਲਈ ਤਿਆਰ ਨਹੀਂ ਹਾਂ।

(ਇਸ ਸਮੇਂ ਕਾਮਰੇਡ ਬਲਦੇਵ ਸਿੰਘ ਲੁੰਬਾ ਆਪਣੀ ਸੀਟ ਤੇ ਖੜ੍ਹੇ ਸਨ।)

**ਸ੍ਰੀ ਸਪੀਕਰ**: ਲੁੰਬਾ ਜੀ ਗੱਲ ਸੁਣੋ। ਇਹ ਜਿਹੜੀ, ਡਿਪਟੀ ਸਪੀਕਰ ਸਾਹਿਬ, ਨੇ ਕੈਲਕੁਲੇਸ਼ਨ ਦੱਸੀ ਹੈ ਇਹ ਹਿਸਾਬੀ ਕੈਲਕੁਲੇਸ਼ਨ ਸੀ। ਉਸ ਵਿਚ ਹੁਣ ਦੋ ਦੋ ਮਿੰਟ ਪਾਉਣ ਨਾਲ ਕੋਈ ਗੱਲ ਨਹੀਂ ਬਣਨੀ।

**ਕਾਮਰੇਡ ਬਲਦੇਵ ਸਿੰਘ ਲੁੰਬਾ**: ਅਸੀਂ ਦੋ ਦੋ ਮਿੰਟ ਹੀ ਲੈਣੇ ਹਨ ਜੀ। ਸਾਨੂੰ ਟਾਈਮ ਦਿਓ। (ਇਸ ਸਮੇਂ ਮੁੱਖ ਮੰਤਰੀ ਜੀ ਬੋਲਣ ਲਈ ਖੜ੍ਹੇ ਸਨ)।

**ਸ੍ਰੀ ਸਪੀਕਰ**: ਹੁਣ ਤਾਂ ਲੀਡਰ ਆਫ ਦੀ ਹਾਊਸ ਨੂੰ ਕਹਿ ਦਿੱਤਾ ਹੈ ਕਿ ਉਹ ਬੋਲਣ। ਹੁਣ ਤੁਸੀਂ ਬੈਠ ਜਾਓ।

**ਸਰਦਾਰ ਸੁਖਜਿੰਦਰ ਸਿੰਘ ਖੈਰਾ** : ਸਪੀਕਰ ਸਾਹਿਬ, ਇਕ ਇਸ਼ੂ ਇਥੇ ਆਇਆ ਹੈ। ਸਾਡੇ ਰੂਲਜ਼ ਐਸੇ ਹੋਣੇ ਚਾਹੀਦੇ ਹਨ ਕਿ ਹਰ ਸੈਸ਼ਨ ਵਿਚ ਚਾਹੇ ਉਹ ਵੱਡਾ ਹੋਵੇ ਜਾਂ ਛੋਟਾ ਹੋਵੇ ਆਪੋਜ਼ੀਸ਼ਨ ਨੂੰ ਸਰਕਾਰ ਦੇ ਖਿਲਾਫ ਬੋਲਣ ਲਈ ਖੁਲ੍ਹਾ ਟਾਈਮ ਹੋਣਾ ਚਾਹੀਦਾ ਹੈ।

**Mr. Speaker**: Leader of the House is standing. You please sit down.

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ): ਸਪੀਕਰ ਸਾਹਿਬ, ਲੀਡਰ ਆਫ ਦੀ ਆਪੋਜ਼ੀਸ਼ਨ ਨੇ ਔਰ ਦੂਸਰੇ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੇ ਬੇ-ਪਰਤੀਤੀ ਦੇ ਮਤੇ ਤੇ ਬੋਲਦਿਆਂ ਹੋਇਆਂ ਕੁਝ ਐਸੇ ਇਸ਼ੂ ਉਠਾਏ ਹਨ (ਵਿਘਨ)

## WALK-OUT

**ਕਾਮਰੇਡ ਬਲਦੇਵ ਸਿਘ ਲੂੰਬਾ** (ਸੁਤਰਾਨਾ, ਐਸ. ਸੀ): ਸਪੀਕਰ ਸਾਹਿਬ, ਮੈਂ ਪ੍ਰੋਟੈਸਟ ਵਜੋਂ ਵਾਕ ਆਊਟ ਕਰਦਾ ਹਾਂ। ਇਹ ਸਾਡੇ ਨਾਲ ਬੇਇਨਸਾਫੀ ਹੈ। ਤੁਸੀਂ ਸਾਨੂੰ ਬੋਲਣ ਲਈ ਦੋ ਮਿੰਟ ਟਾਈਮ ਵੀ ਨਹੀਂ ਦਿੱਤਾ। (ਇਸ ਸਮੇਂ ਮਾਨਯੋਗ ਮੈਂਬਰ, ਕਾਮਰੇਡ ਬਲਦੇਵ ਸਿੰਘ ਲੂੰਬਾ, ਸਦਨ ਵਿਚੋਂ ਵਾਕ ਆਊਟ ਕਰ ਗਏ।)

**ਸਰਦਾਰ ਸੁਖਜਿੰਦਰ ਸਿੰਘ ਖੈਰਾ** (ਭੁਲੱਥ): ਤੁਸੀਂ ਇੰਡੀਪੈਂਡਟੇਲੀ ਫੈਸਲਾ ਨਹੀਂ ਲੈ ਸਕਦੇ। ਤੁਸੀ ਬੋਲਣ ਵਾਸਤੇ ਟਾਈਮ ਵੀ ਨਹੀਂ ਦੇ ਸਕਦੇ। ਇਸ ਲਈ ਐਜ਼ ਏ ਪ੍ਰੋਟੈਸਟ ਮੈ ਵੀ ਵਾਕ ਆਊਟ ਕਰਦਾ ਹਾਂ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਸੁਖਜਿੰਦਰ ਸਿੰਘ ਖੈਰਾ ਸਦਨ ਵਿਚੋਂ ਵਾਕ ਆਊਟ ਕਰ ਗਏ।)

## NO CONFIDENCE MOTION (*Resumption*)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਮੈਂ ਕੋਈ ਦਖਲ ਨਹੀ ਦਿੱਤਾ। ਜਿਸ ਵਕਤ ਸਾਡੇ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਬੋਲ ਰਹੇ ਸਨ ਤਾਂ ਮੈਂ ਕੋਸ਼ਿਸ਼ ਕੀਤੀ ਕਿ ਜੇਕਰ ਕੋਈ ਸਾਡੇ ਵੱਲੋਂ ਬੋਲਦਾ ਵੀ ਸੀ ਤਾਂ ਮੈਂ ਉਸ ਨੂੰ ਇਸ਼ਾਰਾ ਕਰਕੇ ਚੁੱਪ ਕਰਾ ਦਿੰਦਾ ਸੀ। ਮੈਂ ਸੱਭ ਤੋ ਪਹਿਲਾਂ, ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਵਕਤ ਦਿੱਤਾ ਹੈ। ਪਰ ਸਪੀਕਰ ਸਾਹਿਬ, ਮੇਰੇ ਨਾਲ ਇਨਜਸਟਿਸ ਹੋਇਆ ਹੈ। ਆਪੋਜ਼ੀਸ਼ਨ ਦੇ ਲੀਡਰ ਔਰ ਹੋਰ ਸੱਜਣਾ ਨੂੰ ਬਹੁਤ ਸਮਾਂ ਮਿਲਿਆ ਹੈ ਔਰ ਉਨ੍ਹਾਂ ਦੀਆਂ ਸਾਰੀਆਂ ਗੱਲਾਂ ਦਾ ਜਵਾਬ ਮੈਂ ਇਤਨੇ ਥੋੜ੍ਹੇ ਸਮੇਂ ਵਿਚ ਦੇ ਨਹੀਂ ਸਕਦਾ, ਪਰ ਮੈਂ ਫਿਰ ਵੀ ਕੋਸ਼ਿਸ਼ ਕਰਾਂਗਾ ਕਿ ਜਵਾਬ ਦੇ ਦਿਆਂ।

**ਸਰਦਾਰ ਰਵੀਇੰਦਰ ਸਿੰਘ**: ਤੁਸੀਂ ਦੋ ਦਿਨ ਲਗਾ ਲੱਵੋ।

**ਮੁੱਖ ਮੰਤਰੀ** : ਮੈਂ ਤਾਂ ਪੰਜ ਦਿਨ ਵੀ ਲਗਾਉਣ ਲਈ ਤਿਆਰ ਹਾਂ।

**ਸਰਦਾਰ ਰਵੀਇੰਦਰ ਸਿੰਘ**: ਸਪੀਕਰ ਸਾਹਿਬ, ਸਾਨੂੰ ਕੋਈ ਇਤਰਾਜ਼ ਨਹੀਂ ਹੈ we are in agreement ਕਿ ਇਹ ਬੇਸ਼ਕ ਪੰਜ ਦਿਨ ਲਗਾ ਲੈਣ।

(ਇਸ ਸਮੇਂ ਕਾਮਰੇਡ ਰਾਜ ਕੁਮਾਰ ਆਪਣੀ ਸੀਟ ਤੇ ਖੜ੍ਹੇ ਹੋਏ।)

**ਮੁੱਖ ਮੰਤਰੀ** : ਰਾਜ ਕੁਮਾਰ ਜੀ ਤੁਸੀਂ ਤਾਂ ਸਾਡੇ ਨਾਲ ਹੀ ਹੋ, ਥੋੜ੍ਹਾ ਜਿਹਾ ਅੱਟਕੋ। ਮਹੀਨਾਂ ਕੁ ਠਹਿਰ ਜਾਓ। (ਹਾਸਾ)

**ਕਾਮਰੇਡ ਰਾਜ ਕੁਮਾਰ**: ਸਾਡਾ ਤੁਹਾਡੇ ਨਾਲ ਆਉਣਾ ਮੁਸ਼ਕਲ ਹੈ।

**ਮੁੱਖ ਮੰਤਰੀ** : ਮੁਸ਼ਕਲ ਕੋਈ ਗੱਲ ਨਹੀਂ ਹੈ। (ਵਿਘਨ)

ਸਪੀਕਰ ਸਾਹਿਬ, ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕੁਝ ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਹਨ ਜਿਵੇਂ ਕਿ ਕੋਈ ਪਰਫਾਰਮੈਂਸ ਇਥੇ ਹੋਈ ਹੀ ਨਹੀਂ ਹੈ। ਮੈਂ ਇਨ੍ਹਾਂ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਕੁਝ ਨਹੀਂ ਹੋਇਆ, ਇਨ੍ਹਾਂ ਦਾ ਸੰਨ 1977-78 ਵਿਚ 258.50 ਕਰੋੜ ਦਾ ਪਲਾਨ ਸੀ, ਪਰ ਐਕਚੂਅਲ ਪਰਫਾਰਮੈਂਸ ਹੋਈ ਹੈ 204.25 ਕਰੋੜ ਦੀ। ਸੰਨ 1978-79 ਵਿਚ ਇਨ੍ਹਾਂ ਦਾ ਪਲਾਨ ਸੀ 260 ਕਰੋੜ ਦਾ ਔਰ ਜੋ ਪੂਰਾ ਕੀਤਾ ਉਹ 220 ਕਰੋੜ ਦੇ ਕਰੀਬ ਹੈ। ਇਹ ਹੈ ਇਨ੍ਹਾਂ ਦੀ ਪਰਫਾਰਮੈਂਸ। ਇਹ ਸਾਨੂੰ ਕਹਿੰਦੇ ਹਨ ਕਿ ਪਰਫਾਰਮੈਂਸ ਨਹੀਂ ਹੋਈ। ਸੰਨ 1979-80 ਵਿਚ ਪਲਾਨ ਸੀ 260 ਕਰੋੜ ਦਾ, ਇਹ ਵੀ ਤਦ ਹੀ ਪੂਰਾ ਹੋ ਸਕਿਆ ਕਿਉਂਕਿ ਇਹ ਆਪ ਆਫਿਸ ਵਿਚ ਨਹੀਂ ਰਹੇ। ਜੇਕਰ ਇਹ ਆਪ ਆਫਿਸ ਵਿਚ ਰਹਿੰਦੇ ਤਾਂ ਇਨ੍ਹਾਂ ਨੇ ਤਾਂ 230 ਕਰੋੜ ਤੋਂ ਉਪਰ ਨਹੀਂ ਸੀ ਲੰਘਣਾ। ਇਨ੍ਹਾਂ ਨੇ, ਸਪੀਕਰ ਸਾਹਿਬ, ਹਮੇਸ਼ਾਂ ਕੋਈ ਪਰਫਾਰਮੈਂਸ ਨਹੀਂ ਕੀਤੀ। ਇਹ ਸਾਨੂੰ ਕਿਸ ਲਿਹਾਜ਼ ਨਾਲ ਕਹਿ ਰਹੇ ਹਨ ਕਿ ਅਸੀਂ ਪਰਫਾਰਮੈਂਸ ਨਹੀਂ ਕੀਤੀ। ਪ੍ਰੈਜ਼ੀਡੈਂਟ ਰੂਲ ਹੋਣ ਕਰਕੇ ਸੰਨ 1979-80 ਦਾ ਪਲਾਨ ਪੂਰਾ ਹੋ ਸਕਿਆ ਸੀ। ਕਿਉਂਕਿ ਜਿਹੜੇ ਲੋਕਾਂ ਨੂੰ ਪੈਸੇ ਚਾਹੀਦੇ ਸਨ ਉਹ ਜਲਦੀ ਜਲਦੀ ਦਿੱਤੇ ਗਏ ਇਹ ਜੇਕਰ ਆਫਿਸ ਵਿਚ ਰਹਿੰਦੇ ਤਾਂ ਇਹ ਵੀ ਪੂਰਾ ਨਹੀਂ ਸੀ ਹੋਣਾ। ਅਸੀਂ ਸੰਨ 1980-81 ਦਾ ਪਲਾਨ 300 ਕਰੋੜ ਦਾ ਰੱਖਿਆ ਔਰ ਐਕਚੂਅਲੀ ਜੋ ਐਕਸਪੈਂਡੀਚਰ ਕੀਤਾ ਹੈ ਉਹ ਹੈ 300.33 ਕਰੋੜ ਇਸ ਤਰ੍ਹਾਂ ਨਾਲ ਸਾਡੀ ਪਰਫਾਰਮੈਂਸ ਪੂਰੀ ਹੋਈ ਹੈ। ਸੰਨ 1981-82 ਦਾ 340 ਕਰੋੜ ਦਾ ਪਲਾਨ ਹੈ ਔਰ ਇਹ ਪੂਰਾ ਇੰਪਲੀਮੈਂਟ ਹੋਵੇਗਾ। ਮੈਂ ਅਰਜ਼ ਕਰਦਾ ਹਾਂ ਕਿ ਇਹ ਕਹਿਣਾ ਕਿ ਕੋਈ ਇੰਪਲੀਮੈਂਟੇਸ਼ਨ ਨਹੀਂ ਹੋ ਰਹੀ, ਇਹ ਠੀਕ ਨਹੀਂ ਹੈ। ਪਲਾਨ ਦੀ ਇੰਪਲੀਮੈਂਟੇਸ਼ਨ ਦੀ ਗੱਲ ਹੁੰਦੀ ਹੈ। ਇਨ੍ਹਾਂ ਨੇ ਇਕ ਵੀ ਪਲਾਨ ਪੂਰਾ ਨਹੀਂ ਕੀਤਾ, ਇਹ ਹਰ ਪਲਾਨ ਵਿਚ ਕਟੌਤੀ ਕਰਦੇ ਆਏ ਹਨ। ਪਰ ਅਸੀਂ ਕੋਈ ਪਲਾਨ ਕੱਟਿਆ ਨਹੀਂ ਹੈ। ਸੰਨ 1977-78 ਵਿਚ 53 ਕਰੋੜ ਦਾ ਘਾਟਾ ਸੀ ਔਰ ਜਦੋਂ ਇਹ ਛੱਡ ਕੇ ਗਏ ਹਨ ਤਾਂ 28 ਕਰੋੜ ਦਾ ਘਾਟਾ ਸੀ। ਇਹ ਉਸ ਕਲਾਸ ਦੀ ਗੱਲ ਕਰਦੇ ਹਨ ਜਿਸ ਬਾਰੇ ਅਸੀਂ ਬਹੁਤ ਕੁਝ ਕੀਤਾ ਹੈ। ਸਰਵਿਸਿਜ਼ ਨੂੰ ਪੈਸੇ ਦੇਣੇ ਲਈ ਜੋ ਰਿਕੁਮੈਂਡੇਸ਼ਨਜ਼ ਪੈਂਡਿੰਗ ਸਨ, ਉਨ੍ਹਾਂ ਨੂੰ ਇੰਪਲੀਮੈਂਟ ਲਈ, ਜੋ ਇਨ੍ਹਾਂ ਦਾ ਬੈਕਲਾਗ ਸੀ, ਉਸ ਨੂੰ ਠੀਕ ਕਰਨ ਲਈ ਅਸੀਂ ਕੰਮ ਕੀਤਾ ਹੈ। ਇਨ੍ਹਾਂ ਨੇ ਨਹੀਂ ਕੀਤਾ ਇਹ ਤਾਂ ਛੱਡ ਕੇ ਚਲੇ ਗਏ ਸਨ। ਇਹ ਤਾਂ 22 ਕਰੋੜ ਦਾ ਸਿੱਧਾ ਘਾਟਾ ਛੱਡ ਕੇ ਗਏ ਸਨ ਔਰ ਬਾਕੀ ਜਿਹੜੀਆਂ ਰਿਕੁਮੈਂਡੇਸ਼ਨਜ਼ ਪੈਂਡਿੰਗ ਪਈਆਂ ਸਨ ਉਹ ਸਾਰੀਆਂ ਦੀਆਂ ਸਾਰੀਆਂ ਅਸੀਂ ਪੂਰੀਆਂ ਕੀਤੀਆਂ ਹਨ। ਇਸ ਦੇ ਨਾਲ ਹੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਐਗਰੀਕਲਚਰ ਦੇ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਐਗਰੀਕਲਚਰ ਬਿਲਕੁਲ ਸੁਨ-ਮਸਾਨ ਹੋ ਗਈ ਹੈ। ਇਹ ਕਿਉਂ ਹੋਈ? ਕਿਉਂਕਿ ਤੁਸੀਂ (ਵਿਰੋਧੀ ਪਾਰਟੀ ਵੱਲ ਇਸ਼ਾਰਾ) ਕੁਝ ਨਹੀਂ ਕੀਤਾ। ਮੈਂ ਅਰਜ਼ ਕਰਦਾ ਹਾਂ ਕਿ ਫਰਟੇਲਾਈਜ਼ਰ ਦੇ, ਤੇਲ ਦੇ ਅਤੇ ਜਿਤਨੀਆਂ ਵੀ ਚੀਜ਼ਾਂ ਮਹਿੰਗੀਆਂ ਹੋਈਆਂ ਹਨ, ਉਨ੍ਹਾਂ ਦੇ ਅੰਦਾਜ਼ੇ ਲਗਾਏ ਗਏ ਹਨ। ਅਗਰ ਉਨ੍ਹਾਂ ਸਾਰੀਆਂ ਨੂੰ ਪਾ ਲਈਏ ਤਾਂ 149 ਕਰੋੜ ਰੁਪਏ ਫਾਲਤੂ ਲੱਗੇ ਹਨ। ਜਿਹੜੀ ਗਰਾਸ ਵੈਲਿਊ ਹੈ, ਜੋ ਜਨਰਲ ਪ੍ਰਾਈਜ਼ ਰਾਈਜ਼ ਹੋਈ ਹੈ ਉਸ ਸੱਭ ਕੁਝ ਨੂੰ ਵਿਚ ਗਿਣ ਲਈਏ ਔਰ ਕਹੀਏ ਕਿ 149 ਕਰੋੜ ਰੁਪਏ ਜ਼ਿਆਦਾ ਖਰਚ ਹੋਏ ਹਨ ਤਾਂ ਜੋ ਗਰਾਸ ਵੈਲਿਊ ਹੈ ਉਹ 350 ਕਰੋੜ

ਰੁਪਏ ਹੋਈ ਹੈ ਔਰ ਬੈਨੀਫਿਟ ਜਿਹੜਾ ਹੋਇਆ, ਉਹ ਹੈ 200 ਕਰੋੜ ਰੁਪਏ। ਸਪੀਕਰ ਸਾਹਿਬ, ਜੇਕਰ ਇਹ ਰੈਮਿਊਨਰੇਟਿਵ ਪ੍ਰਾਈਸ ਨਹੀਂ ਹੈ ਤਾਂ ਹੋਰ ਕੀ ਹੈ। (ਥੰਪਿੰਗ) ਸਪੀਕਰ ਸਾਹਿਬ, ਇਨ੍ਹਾਂ ਦੇ ਵੇਲੇ ਦੀ ਗਲ ਸੁਣ ਲਓ। ਇਨ੍ਹਾਂ ਨੇ ਜੋ ਐਗਰੀਕਲਚਰਲ ਪ੍ਰੋਡਕਟਸ ਦੀਆਂ ਕੀਮਤਾਂ ਦੇ ਪੈਸੇ ਵਧਾਏ ਸਨ, ਉਹ ਬਹੁਤ ਥੋੜੇ ਵਧਾਏ ਸਨ ਅਤੇ ਅਸੀਂ ਉਸ ਨਾਲੋਂ ਜ਼ਿਆਦਾ ਵਧਾਏ ਹਨ। ਖੈਰ, ਇਸ ਬਾਰੇ ਜ਼ਿਕਰ ਤਾਂ ਮੈਂ ਬਾਅਦ ਵਿਚ ਕਰਾਂਗਾ। ਪਰ ਇਥੇ ਕਿਹਾ ਜਾ ਰਿਹਾ ਹੈ ਕਿ ਕੋਆਪਰੇਟਿਵ ਬੈਂਕਾਂ ਵਿਚ ਸਟ੍ਰਾਈਕ ਹੋਈ ਔਰ ਉਸ ਨਾਲ ਨੁਕਸਾਨ ਹੋਇਆ। ਇਸ ਵਿਚ ਕਿਸ ਦਾ ਹੱਥ ਸੀ। ਇਹ ਸਟਰਾਈਕ ਤਾਂ ਥਲੇ ਦੇ ਆਦਮੀਆਂ ਨੇ ਕੀਤੀ ਸੀ ਔਰ ਇਹ ਉਹ ਮੁਲਾਜ਼ਮ ਸਨ ਜਿਹੜੇ ਕਿ ਇਨ੍ਹਾਂ ਦੇ ਰਖੇ ਹੋਏ ਸਨ ਅਤੇ ਜਿਹੜੇ ਅਸੀਂ ਬਾਅਦ ਵਿਚ ਰਖੇ ਉਨ੍ਹਾਂ ਨੇ ਆਵਾਜ਼ ਨਹੀਂ ਉਠਾਈ। ਬਾਵਜੂਦ ਇਸ ਗਲ ਦੇ ਕਿ ਉਹ ਬੈਂਕਾਂ ਦੇ ਦਰਵਾਜ਼ੇ ਬੰਦ ਕਰਕੇ ਚਲੇ ਗਏ ਅਸੀਂ ਆਪਣਾ ਟਾਰਗੈਟ 250 ਕਰੋੜ ਦਾ ਰਖਿਆ। ਉਸ ਵੇਲੇ ਤਾਂ ਇਹ ਲੋਕ ਇਹ ਕਹਿੰਦੇ ਸਨ ਕਿ ਉਨ੍ਹਾਂ ਦੀਆਂ ਜਿਹੜੀਆਂ ਡਿਮਾਂਡਜ਼ ਹਨ, ਉਹ ਪੂਰੀਆਂ ਕਰੋ ਅਤੇ ਕੋਈ ਇਹ ਨਹੀਂ ਸੀ ਕਹਿੰਦਾ ਕਿ ਬੈਂਕ ਦੇ ਦਰਵਾਜ਼ੇ ਖੁਲ੍ਹਣੇ ਚਾਹੀਦੇ ਹਨ। ਹੁਣ ਇਹ ਸਾਡੀ ਪਰਫਾਰਮੈਂਸ ਦੀ ਗੱਲ ਕਰਦੇ ਹਨ।

ਰੋਡਜ਼ ਦੇ ਮੁਤੱਲਕ ਮੈਂ ਹੁਣ ਇਥੇ ਗੱਲ ਕਰਨਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਰੋਡਜ਼ ਨੂੰ ਠੀਕ ਕਰਨ ਵਾਸਤੇ ਅਤੇ ਹੋਰ ਮੈਂਬਰਜ਼ ਦੇ ਹਲਕਿਆਂ ਦੀ ਮੁਸ਼ਕਲਾਂ ਨੂੰ ਦੂਰ ਕਰਨ ਵਾਸਤੇ ਅਸੀਂ ਪਹਿਲੀ ਵਾਰ ਟੋਟਲ ਐਮ. ਐਲ. ਏਜ਼. ਦੀਆਂ ਜ਼ਿਲ੍ਹੇ ਵਾਰ- ਮੀਟਿੰਗ ਬੁਲਾ ਕੇ ਉਨ੍ਹਾਂ ਦੀਆਂ ਤਕਲੀਫ਼ਾਂ ਸੁਣੀਆਂ ਹਨ। ਉਨ੍ਹਾਂ ਦੀਆਂ ਕੁੱਝ ਤਕਲੀਫਾਂ ਦੂਰ ਵੀ ਕੀਤੀਆਂ ਹਨ ਅਤੇ ਕੁਝ ਹੋਰ ਆਉਣ ਵਾਲੇ ਬਜਟ ਸੈਸ਼ਨ ਤੱਕ ਦੂਰ ਹੋ ਜਾਣਗੀਆਂ। ਕੀ ਇਹ ਸਾਡੀ ਪਰਫਾਰਮੈਂਸ ਨਹੀਂ ਹੈ? ਅੱਜ ਤੋਂ ਪਹਿਲੇ ਦੋ ਵਾਰ ਇਨ੍ਹਾਂ ਦੀ ਸਰਕਾਰ ਇਥੇ ਬਣੀ ਹੈ, ਕੀ ਕਦੇ ਇਨ੍ਹਾਂ ਨੇ ਇਸ ਤਰ੍ਹਾਂ ਟੋਟਲ ਐਮ. ਐਲ. ਏਜ਼ ਦੀਆਂ ਮੀਟਿੰਗਾਂ ਬੁਲਾ ਕੇ ਇਹ ਕੰਮ ਕੀਤਾ ਜਿਹੜਾ ਕਿ ਅਸੀਂ ਕੀਤਾ ਹੈ? ਉਨ੍ਹਾਂ ਮੀਟਿੰਗਾਂ ਵਿਚ ਡਿਪਾਰਟਮੈਂਟ ਦੇ ਸੈਕਟਰੀਜ਼ ਨੂੰ ਕਿਹਾ ਕਿ ਜਵਾਬ ਦਿਓ ਕਿ ਇਹ ਕੰਮ ਕਿਉਂ ਰਹਿੰਦਾ ਹੈ ਅਤੇ ਕਦੋਂ ਪੂਰਾ ਹੋ ਜਾਵੇਗਾ। ਇਹ ਪਰੰਪਰਾ ਅਸੀਂ ਪਾਈ ਹੈ। ਉਨ੍ਹਾਂ ਮੀਟਿੰਗਾਂ ਵਿਚ 12-12 ਅਤੇ 14-14 ਘੰਟੇ ਬੈਠ ਕੇ ਮੈਂਬਰਾਂ ਦੀਆਂ ਤਕਲੀਫਾਂ ਸੁਣੀਆਂ ਔਰ ਉਨ੍ਹਾਂ ਦੀਆਂ ਤਕਲੀਫਾਂ ਦੂਰ ਕੀਤੀਆਂ ਜਾ ਰਹੀਆਂ ਹਨ। ਇਹ ਸਾਡੀ ਪਰਫਾਰਮੈਂਸ ਨਹੀਂ ਤਾਂ ਹੋਰ ਕੀ ਹੈ? ਇਹਦੇ ਨਾਲ ਹੀ ਮੈਂ ਰੋਡਜ਼ ਦੇ ਮੁਤੱਲਕ ਅਰਜ਼ ਕਰਨੀ ਚਾਹੁੰਦਾ ਹਾਂ। ਜਿਹੜੀਆਂ ਪਿਛਲੀ ਸਰਕਾਰ ਦੇ ਵੇਲੇ ਸੜਕਾਂ ਬਣੀਆਂ ਸਨ ਉਹ ਅੱਜ ਉਖੜ ਗਈਆਂ ਹਨ, ਕਿਤੇ ਰੋੜੇ ਪਏ ਹਨ ਅਤੇ ਕਿਤੇ ਬਿਟੂਮੇਨ ਪਿਆ ਹੈ। ਅਸੀਂ ਇਨ੍ਹਾਂ ਸਾਰੀਆਂ ਗਲਾਂ ਦਾ ਨਿਚੋੜ ਕੱਢ ਕੇ ਇਹ ਫੈਸਲਾ ਕੀਤਾ ਹੈ ਕਿ ਸਭ ਤੋਂ ਪਹਿਲੇ ਜਿਹੜੀਆਂ ਟੁੱਟੀਆਂ ਹੋਈਆਂ ਸੜਕਾਂ ਹਨ ਔਰ ਰਿਪੇਅਰ ਕਰਨ ਦੀ ਜ਼ਰੂਰਤ ਹੈ ਉਨ੍ਹਾਂ ਨੂੰ ਪੂਰਾ ਕੀਤਾ ਜਾਵੇ। ਇਸ ਦੇ ਨਾਲ ਹੀ ਜਿਹੜੀਆਂ ਲਿੰਕਸ ਰੋਡਜ਼ ਹਨ ਉਹ ਵੀ ਬਣਾ ਦਿੱਤੀਆਂ ਜਾਣ। ਇਨ੍ਹਾਂ ਨੇ ਇਸ ਕੰਮ ਵਾਸਤੇ ਸਿਰਫ਼ ਸਾਢੇ ਚਾਰ ਕਰੋੜ ਰੁਪਏ ਰਖੇ ਸਨ ਪਰ ਅਸੀਂ ਇਸ ਸਾਲ ਇਸ ਕੰਮ ਵਾਸਤੇ ਸਾਢੇ ਨੌਂ ਕਰੋੜ ਰੁਪਏ ਦਿੱਤੇ ਹਨ ਔਰ ਹੁਣ ਤਾਂ ਇਹ ਕਹਿ ਦਿਤਾ ਹੈ ਕਿ ਇਸ ਕੰਮ ਤੇ ਜਿੰਨਾ ਵੀ ਖਰਚ ਆਏਗਾ ਉਸ ਦੇ ਲਈ ਪੈਸਾ, ਕਿਸੇ ਨਾ ਕਿਸੇ ਪਾਸੋਂ ਕਢ ਕੇ, ਇਸ ਕੰਮ ਲਈ ਦਿਤਾ ਜਾਵੇਗਾ। ਇਹ ਮੈਨੂੰ ਦਸਣ ਕਿ ਕਿਸੇ ਵੀ ਸਰਕਾਰ ਨੇ ਹੁਣ ਤਕ ਐਨਾ ਖਰਚ ਰੋਡਜ਼ ਦੀ ਰਿਪੇਅਰ ਤੇ ਕੀਤਾ ਹੈ। ਇਸ ਵਾਸਤੇ ਜਿਹੜਾ ਰੁਪਿਆ ਸਪਲੀਮੈਂਟਰੀ ਡਿਮਾਂਡਜ਼ ਵਿਚ ਰਖਿਆ ਹੈ ਜੇ ਉਸ ਤੋਂ ਇਲਾਵਾ ਹੋਰ ਵੀ ਲੋੜ ਪਈ ਤਾਂ ਜ਼ਰੂਰ ਧਿਆਨ ਦਿੱਤਾ ਜਾਵੇਗਾ।

ਫਿਰ ਸਪੀਕਰ ਸਾਹਿਬ, ਇਥੇ ਪ੍ਰਾਈਸਿਜ਼ ਦੇ ਬਾਰੇ ਬਹੁਤ ਕੁਝ ਕਿਹਾ ਗਿਆ ਹੈ। ਪੈਡੀ ਦੀ ਪ੍ਰਾਈਸ ਵਾਸਤੇ ਇਨ੍ਹਾਂ ਨੇ ਬਹੁਤ ਕੁਝ ਕਿਹਾ ਹੈ। ਮੈਂ ਇਨ੍ਹਾਂ ਤੋਂ ਇਹ ਪੁੱਛਦਾ ਹਾਂ ਕਿ ਇਨ੍ਹਾਂ ਦੇ ਵੇਲੇ ਪੈਡੀ

[ਮੁੱਖ ਮੰਤਰੀ]

ਦੀ ਪ੍ਰਾਈਸ ਕਿਸ ਤਰ੍ਹਾਂ ਥੋੜ੍ਹੀ ਥੋੜ੍ਹੀ ਵਧਦੀ ਰਹੀ ਔਰ ਹੁਣ ਇਕਦਮ ਕਿੰਨੇ ਪੈਸੇ ਵੱਧ ਗਏ ਹਨ। 105 ਰੁਪਏ ਤੋਂ 115 ਰੁਪਏ ਕੁਇੰਟਲ ਹੋ ਗਏ ਔਰ ਅਸੀਂ ਫਿਰ ਲਿਖਿਆ ਹੈ ਕਿ ਪੈਡੀ ਦੀ ਕੀਮਤ ਹੋਰ ਵੱਧਣੀ ਚਾਹੀਦੀ ਹੈ। ਹੁਣ ਜਦੋਂ ਫਰਟੇਲਾਈਜ਼ਰ ਔਰ ਤੇਲ ਦੀਆਂ ਕੀਮਤਾਂ ਵਧੀਆਂ ਹਨ ਤਾਂ ਅਸੀਂ ਫਿਰ ਲਿਖਿਆ ਹੈ ਕਿ ਇਸ ਦੀ ਕੀਮਤ ਹੋਰ ਵੱਧਣੀ ਚਾਹੀਦੀ ਹੈ ਕਿਉਂਕਿ ਫਰਟੇਲਾਈਜ਼ਰ ਔਰ ਤੇਲ ਦੀਆਂ ਕੀਮਤਾਂ ਵੱਧ ਗਈਆਂ ਹਨ। ਇਸ ਲਈ ਕਿਸਾਨ ਨੂੰ ਰੈਮੂਨਰੇਟਿਵ ਪ੍ਰਾਈਸ ਜ਼ਰੂਰੀ ਮਿਲਣੀ ਚਾਹੀਦੀ ਹੈ। ਹੁਣ ਇਹ ਮੈਨੂੰ ਦਸ ਦੇਣ ਕਿ ਇਹ ਆਪਣੇ 3 ਸਾਲਾਂ ਵਿਚ ਇਸ ਦੇ ਵਾਸਤੇ ਕੀ ਸੈਂਟਰ ਨੂੰ ਲਿਖਦੇ ਰਹੇ ਹਨ? ਸਾਨੂੰ ਤਾਂ ਫਾਈਲ ਦੇ ਵਿਚ ਕੁਝ ਲਭਿਆ ਨਹੀਂ ਹੈ।

**ਕਾਮਰੇਡ ਰਾਜ ਕੁਮਾਰ:** ਕਿਹੜੀ ਕੀਮਤ ਲਿਖੀ ਹੈ ?

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ): ਅਸੀਂ ਉਹ ਕੀਮਤ ਲਿਖੀ ਹੈ ਜਿਹੜੀ ਦਿੱਤੀ ਜਾ ਸਕਦੀ ਹੈ। ਅਸੀਂ 200 ਰੁਪਏ ਮੰਗ ਕੇ 150 ਰੁਪਏ ਨਹੀਂ ਲੈਂਦੇ। ਅਸੀਂ ਇਹ ਚਾਹੁੰਦੇ ਹਾਂ ਕਿ ਜੋ ਵਾਜਬ ਕੀਮਤ ਹੈ ਉਹ ਮਿਲਣੀ ਚਾਹੀਦੀ ਹੈ।

**ਕਾਮਰੇਡ ਰਾਜ ਕੁਮਾਰ** : 135 ਰੁਪਏ ਲਿੱਖ ਦਿੱਤੀ ਹੈ।

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ) : ਹਿਸਾਬ ਕਰ ਲਓ ਮੇਰੇ ਨਾਲ। ਹੁਣ ਮੈਂ ਤੁਹਾਨੂੰ ਸ਼ੂਗਰਕੇਨ ਦੇ ਬਾਰੇ ਦਸਦਾ ਹਾਂ। ਇਨ੍ਹਾਂ ਦੇ ਵੇਲੇ ਸ਼ੂਗਰਕੇਨ ਦੀ ਪ੍ਰਾਈਸ 14.85 ਰੁਪਏ ਤੋਂ ਵੱਧ ਕੇ 17 ਰੁਪਏ ਤੱਕ ਗਈ ਸੀ। ਇਹ ਇਨ੍ਹਾਂ ਨੇ ਵੱਧ ਤੋਂ ਵੱਧ ਪ੍ਰਾਈਸ ਵਧਾਈ ਸੀ। ਪਰ ਹੁਣ ਇਕ ਦਮ 63% ਦੀ ਇਨਕਰੀਜ ਹੋ ਗਈ ਹੈ ਔਰ ਇਸ ਦਾ ਭਾਅ 26-28 ਰੁਪਏ ਤੱਕ ਚਲਾ ਗਿਆ ਹੈ। ਇਸ ਨਾਲ ਕਿਸਾਨ ਨੇ ਆਪਣੇ ਕਰਜ਼ੇ ਵਾਪਸ ਕੀਤੇ ਹਨ। ਉਨ੍ਹਾਂ ਨੂੰ ਪੈਸੇ ਵੱਧ ਮਿਲੇ ਹਨ ਤਾਂ ਹੀ ਉਨ੍ਹਾਂ ਨੇ ਕਰਜ਼ੇ ਵਾਪਸ ਕੀਤੇ ਹਨ। ਇਸ ਲਈ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ 2 ਗੱਲਾਂ ਇਕੋ ਵਾਰ ਨਾ ਕਰੋ। ਇਕ ਪਾਸੇ ਤਾਂ ਕਹਿੰਦੇ ਹੋ ਬਿਜਲੀ ਨਹੀਂ ਦਿੱਤੀ ਅਤੇ ਇੰਡਸਟਰੀ ਦਾ ਭੱਠਾ ਬਿਠਾ ਦਿਤਾ ਔਰ ਦੂਸਰੇ ਪਾਸੇ ਕਹਿੰਦੇ ਹੋ ਕਿ ਇੰਡਸਟਰੀ ਨੂੰ ਬਿਜਲੀ ਦੇ ਦਿੱਤੀ ਔਰ ਕਿਸਾਨ ਨੂੰ ਨਹੀਂ ਦਿੱਤੀ ਇਹ ਦੋ ਗੱਲਾਂ ਉਲਟ ਨਹੀਂ ਕਰਨੀਆਂ ਚਾਹੀਦੀਆਂ। ਇਨ੍ਹਾਂ ਨੂੰ ਯਾਦ ਹੋਣਾ ਹੈ ਕਿ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਇਥੇ ਚੀਫ ਮਨਿਸਟਰ ਸਨ ਤਾਂ ਇਨ੍ਹਾਂ ਨੇ ਆਪਣੇ ਇਕ ਬਿਆਨ ਵਿਚ ਇਹ ਕਿਹਾ ਸੀ ਕਿ ਅਸੀਂ ਕਿਸਾਨਾਂ ਨੂੰ ਪੈਦਾਵਾਰ ਵਧਾਉਣ ਵਾਸਤੇ ਇੰਡਸਟਰੀ ਦੀ ਕਾਸਟ ਤੇ ਬਿਜਲੀ ਦਿਆਂਗੇ ਤਾਂਕਿ ਸਾਡੀ ਅਨਾਜ ਦੀ ਪੈਦਾਵਾਰ ਜ਼ਿਆਦਾ ਹੋ ਸਕੇ। ਪਰ ਅਸੀਂ ਤਾਂ ਕਿਸੇ ਦੀ ਕਾਸਟ ਤੇ ਬਿਜਲੀ ਨਹੀਂ ਲਈ। ਕਿਸਾਨ ਨੂੰ ਫਿਰ ਵੀ 8-10 ਘੰਟੇ ਬਿਜਲੀ ਦਿੱਤੀ ਹੈ। ਇਹ ਠੀਕ ਹੈ ਕਿ ਸਾਡੇ ਬਿਜਲੀ ਦੀ ਕੁਝ ਘਾਟ ਹੈ। ਪਰ ਇਹ ਬਿਜਲੀ ਦੀ ਘਾਟ ਕਿਹੜੇ ਕਾਰਣਾਂ ਕਰਕੇ ਹੈ। ਇਨ੍ਹਾਂ ਦੇ ਵੇਲੇ ਜਿਹੜੇ ਵੀ ਪ੍ਰਾਜੈਕਟ ਚਲਦੇ ਸਨ ਉਹ ਇਨ੍ਹਾਂ ਨੇ ਪੂਰੇ ਨਹੀਂ ਕੀਤੇ ਔਰ ਉਹ ਵਿਚੇ ਪਏ ਰਹੇ। ਸਾਨੂੰ ਮਾਨ ਹੈ ਕਿ ਅਸੀਂ ਹੁਣ ਇਹ ਫੈਸਲਾ ਕੀਤਾ ਹੈ ਕਿ ਜੁਲਾਈ, 1982 ਤੱਕ ਅਨੰਦਪੁਰ ਪ੍ਰਾਜੈਕਟ ਦੇ 2 ਯੂਨਿਟ ਚਾਲੂ ਕੀਤੇ ਜਾਣਗੇ ਔਰ ਇਸ ਵਾਸਤੇ ਅਸੀਂ ਉਨ੍ਹਾਂ ਕੋਲੋਂ ਲਿਖਵਾ ਕੇ ਲਿਆ ਹੈ।

ਸਾਡੀ ਸਰਕਾਰ ਇਨ੍ਹਾਂ ਦੀ ਤਰ੍ਹਾਂ 3-3 ਸਾਲ ਫਾਈਲਾਂ ਆਪਣੀ ਕੁਰਸੀ ਥਲੇ ਦਬਾ ਕੇ ਨਹੀਂ ਰਖਦੀ। ਮੈਂ ਇਸ ਦੀ ਮਿਸਾਲ ਦਿੰਦਾ ਹਾਂ। ਇਨ੍ਹਾਂ ਨੇ ਪੰਜਾਬੀ ਬਾਰੇ ਕੀ ਕੀਤਾ, ਜਿਸ ਲਈ ਇਹ ਕਹਿੰਦੇ ਹਨ ਕਿ ਇਹ ਪੰਜਾਬੀ ਲਈ ਬਹੁਤ ਕੁਝ ਕਰਦੇ ਹਨ। 3 ਸਾਲ ਇਸ ਦੀ ਫਾਈਲ ਇਸ ਸਕੱਤਰੇਤ ਵਿਚ ਪਈ ਰਹੀ, ਜਿਸ ਤੇ ਸਿਰਫ ਇਹ ਲਿਖਣੀ ਸੀ ਕਿ ਪਬਲਿਕ ਸਰਵਿਸ ਕਮਿਸ਼ਨ ਦੇ ਇਮਤਿਹਾਨਾਂ ਵਿਚ ਪੰਜਾਬੀ ਲਾਗੂ ਕਰਨੀ ਹੈ। ਉਸ ਦਾ ਇਹ 3 ਸਾਲ ਫੈਸਲਾ ਨਹੀਂ ਕਰ ਸਕੇ।

(ਸ਼ੇਮ ਸ਼ੇਮ ਦੀਆਂ ਅਵਾਜ਼ਾਂ)

ਕਿਉਂ ਨਹੀਂ ਕੀਤਾ, ਉਹ ਫਾਈਲ ਕਿਥੇ ਦੱਬੀ ਹੋਈ ਸੀ ? ਭਾਸ਼ਾ ਜਾਂ ਧਰਮ ਤੇ ਕਿਸੇ ਦੀ ਅਜਾਰੇਦਾਰੀ ਨਹੀਂ ਹੈ ਅਤੇ ਨਾ ਹੀ ਕਿਸੇ ਦੀ ਅਜਾਰੇਦਾਰੀ ਬਣ ਸਕਦੀ ਹੈ । ਇਸ ਤੋਂ ਬਾਅਦ, 1980-81 ਵਿਚ 7 ਕਰੋੜ 75 ਲੱਖ ਰੁਪਏ ਦਾ ਸ਼ੂਗਰਕੇਨ ਵਿਚ ਫਾਇਦਾ ਲੋਕਾਂ ਨੂੰ ਹੋਇਆ ਸੀ, ਜਦ ਕਿ ਇਸ ਵੇਲੇ ਲੋਕਾਂ ਨੂੰ 14 ਕਰੋੜ 25 ਲੱਖ ਰੁਪਏ ਦਾ ਫਾਇਦਾ ਹੋ ਰਿਹਾ ਹੈ। ਫੇਰ ਇਹ ਕਹਿੰਦੇ ਹਨ ਕਿ ਫਿਗਰਜ਼ ਕੋਟ ਕਰਦੇ ਹਨ। ਜਦ ਇਹ ਚੀਫ ਮਨਿਸਟਰ ਸਾਹਿਬ ਸਨ, ਕੀ ਇਹ ਉਸ ਵੇਲੇ ਫਿਗਰਜ਼ ਕੋਟ ਨਹੀਂ ਕਰਦੇ ਸਨ ? ਫਿਗਰਜ਼ ਕੋਟ ਕਰਨੀਆ ਪੈਂਦੀਆਂ ਹਨ। ਬਾਦਲ ਸਾਹਿਬ ਆਪਣੇ ਵਕਤ ਫਿਗਰਜ਼ ਗਲਤ ਦੇ ਸਕਦੇ ਹਨ ਪਰ ਮੈਂ ਗਲਤ ਫਿਗਰਜ਼ ਹਾਊਸ ਵਿਚ ਨਹੀਂ ਦੇ ਸਕਦਾ। ਮੇਰੇ ਲਈ ਇਹ ਮੁਸ਼ਕਲ ਹੈ ਕਿ ਇਨ੍ਹਾਂ ਵਾਂਗ ਗਲਤ ਫਿਗਰਜ਼ ਕੋਟ ਕਰ ਦੇਵਾਂ।

ਅਗਲੀ ਗੱਲ ਡਿਸਟ੍ਰੀਬਿਊਸ਼ਨ ਦੀ ਹੈ। ਇਸ ਦੇ ਲਈ ਅਸੀਂ ਖਾਸ ਤੌਰ ਤੇ ਫੈਸਲਾ ਕੀਤਾ ਸੀ ਕਿ ਸ਼ਹਿਰਾਂ ਵਿਚ ਪਨਸੱਪ ਅਤੇ ਫੇਅਰ ਪ੍ਰਾਈਸ ਸ਼ਾਪਸ ਰਾਹੀਂ ਵੰਡ ਕੀਤੀ ਜਾਵੇ ਅਤੇ ਪਿੰਡਾਂ ਵਿਚ ਕੋਆਪਰੇ-ਟਿਵ ਨੋਮੀਨੀ ਪੰਚਾਇਤਾਂ ਦੇ ਜੋ ਹਨ ਉਨ੍ਹਾਂ ਰਾਹੀਂ ਵੰਡ ਕੀਤੀ ਜਾਵੇ। ਇਹ ਵੰਡ ਐਗਰੀਕਲਚਰ ਦੇ ਨਾਲ ਲਿੰਕ ਕਰਦੀਆਂ ਹਨ ਜਿਵੇਂ ਪੈਡੀ, ਸ਼ੂਗਰਕੇਨ, ਕਾਟਨ, ਅਨਾਜ ਆਦਿ ਹਨ ਇਨ੍ਹਾਂ ਦੀ ਕੀਮਤ ਤੇ ਵੀ ਨਜ਼ਰਸਾਨੀ ਕੀਤੀ ਹੈ। ਕਾਟਨ ਸਾਡੇ ਵੇਲੇ 600 ਤੋਂ 700 ਰੁਪਏ ਕੁਇੰਟਲ ਤੱਕ ਇਹ ਖੁਦ ਆਪ ਵੇਚ ਕੇ ਆਏ ਹਨ ਔਰ ਇਨ੍ਹਾਂ ਦੇ ਵਕਤ ਕੀ ਭਾਅ ਸੀ ਇਹ ਵੀ ਇਨ੍ਹਾਂ ਨੂੰ ਪਤਾ ਹੈ। ਅਸੀਂ ਫੈਸਲਾ ਕੀਤਾ ਹੈ ਕਿ ਜਿਥੇ ਜ਼ਿਆਦਾ ਕਾਟਨ ਪੈਦਾ ਹੁੰਦੀ ਹੈ ਉਥੇ ਸਪਿੰਨਿੰਗ ਮਿਲਾਂ ਲਗਾਈਆਂ ਜਾਣ ਔਰ ਜਿਥੇ ਪੈਡੀ ਅਤੇ ਅਨਾਜ ਜ਼ਿਆਦਾ ਪੈਦਾ ਹੁੰਦਾ ਹੈ ਉਥੇ ਐਗਰੋ ਬੇਸਡ ਇੰਡਸਟਰੀ ਲਗਾਈ ਜਾਵੇ, ਪੇਪਰ ਮਿਲਾਂ ਲਗਾਈਆਂ ਜਾਣ। ਅਸੀਂ ਬੜੇ ਬਿਗ ਵੇ ਵਿਚ ਇੰਡਸਟਰੀ ਨੂੰ ਪੰਜਾਬ ਵਿਚ ਲਿਆ ਰਹੇ ਹਾਂ। ਸਾਡੀ ਇੰਡਸਟਰੀ ਤਰੱਕੀ ਕਰੇਗੀ। ਅਨੰਦਪੁਰ ਸਾਹਿਬ, ਸ਼ਾਨਨ ਪ੍ਰੋਜੈਕਟ, ਮੁਕੇਰੀਆਂ ਦਾ ਪ੍ਰਾਜੈਕਟ ਇਨ੍ਹਾਂ ਪ੍ਰੋਜੈਕਟਾਂ ਤੋਂ ਅਗਲੇ ਸਾਲ 1982 ਵਿਚ 200 ਮੈਗਾਵਾਟ ਬਿਜਲੀ ਪੈਦਾ ਹੋਣੀ ਸ਼ੁਰੂ ਹੋ ਜਾਵੇਗੀ ਅਤੇ ਇਹ ਪੰਜਾਬ ਦੇ ਲੋਕਾਂ ਲਈ ਅਵੇਲੇਬਲ ਹੋਵੇਗੀ। (ਥੰਪਿੰਗ) ਮੈਂ ਦੂਜੇ ਸੂਬੇ ਦੇ ਲੋਕਾਂ ਨੂੰ ਅਤੇ ਬਾਹਰ ਰਹਿੰਦੇ ਪੰਜਾਬੀਆਂ ਨੂੰ ਅਪੀਲ ਕੀਤੀ ਹੈ ਕਿ ਉਹ ਇਥੇ ਪੰਜਾਬ ਵਿਚ ਆਉਣ ਅਤੇ ਇੰਡਸਟਰੀ ਲਗਾਉਣ। ਜਦੋਂ ਉਹ ਲੋਕ ਇਥੇ ਪੰਜਾਬ ਵਿਚ ਆਕੇ ਇੰਡਸਟਰੀ ਲਗਾਉਣਗੇ ਉਦੋਂ ਸਾਨੂੰ ਬਿਜਲੀ ਅਵੇਲੇਬਲ ਹੋਵੇਗੀ। ਇਹ ਕਹਿਣਾ ਕਿ ਸਾਡੇ ਕੋਲ ਬਿਜਲੀ ਘੱਟ ਜਾਵੇਗੀ, ਗਲਤ ਹੈ। ਰੋਪੜ ਦਾ ਪਲਾਂਟ ਵੀ ਆਪਣੀ ਥਾਂ ਤੇ ਠੀਕ ਹੈ। ਅਸੀਂ ਇਸ ਬਿਜਲੀ ਦੇ ਨਾਲ ਪਾਣੀ ਦਾ ਵੀ ਇੰਤਜ਼ਾਮ ਕਰ ਰਹੇ ਹਾਂ। ਸਾਡਾ ਵਾਟਰ ਡਿਸਪਿਊਟ ਚਲ ਰਿਹਾ ਹੈ। ਮੈਂ ਇਸ ਕੇਸ ਦੀ ਪਿਛਲੀ ਹਿਸਟਰੀ ਵਿਚ ਨਹੀਂ ਜਾਣਾ ਚਾਹੁੰਦਾ ਪਰ ਮੈਂ ਇਨ੍ਹਾਂ ਨੂੰ ਦੱਸ ਦਿੰਦਾ ਹਾਂ ਕਿ ਤੁਸੀਂ 3.5 ਕਿਊਸਿਕਸ ਪਾਣੀ ਮਨਜ਼ੂਰ ਕਰਕੇ ਆਏ ਸੀ। ਤੁਸੀਂ ਤਾਂ 3.5 ਕਿਊਸਿਕ ਪਾਣੀ ਦਾ ਉਦਘਾਟਨ ਕਰਨ ਲਈ ਤਿਆਰ ਸੀ ਪਰ ਤੁਹਾਨੂੰ ਤੁਹਾਡੀ ਪਾਰਟੀ ਦੇ ਮੈਂਬਰਾਂ ਨੇ ਜਿਨ੍ਹਾਂ ਨੇ ਸਮਝਦਾਰੀ ਤੋਂ ਕੰਮ ਲਿਆ ਅਤੇ ਤੁਹਾਨੂੰ ਰੋਕ ਦਿੱਤਾ, ਨਹੀਂ ਤਾਂ ਤੁਸੀਂ ਵੀ ਉਸੇ ਵਕਤ ਪਾਣੀ ਨਾਲ ਚਲਿਆ ਜਾਣਾ ਸੀ। ਹੁਣ ਇਹ ਕੇਸ ਸਾਡੀ ਪ੍ਰਾਈਮ ਮਨਿਸਟਰ ਸਾਹਿਬਾ ਕੋਲ ਚਲਾ ਗਿਆ ਹੈ, ਉਹ ਮੇਰੀ ਲੀਡਰ ਹੈ ਉਸ ਦੇ ਫੈਸਲੇ ਨੂੰ ਮੈਂ ਕਬੂਲ ਕਰਾਂਗਾ ਔਰ ਉਹ ਫੈਸਲਾ ਠੀਕ ਕਰਨਗੇ। ਤੁਸੀਂ ਇਸ ਕੇਸ ਨੂੰ ਸੁਪਰੀਮ ਕੋਰਟ ਵਿਚ ਲੈ ਗਏ ਸੀ ਪਰ ਅਸੀਂ ਇਸ ਦਾ ਫੈਸਲਾ ਕੋਰਟ ਤੋਂ ਬਾਹਰ ਹੀ ਕਰਨਾ ਚਾਹੁੰਦੇ ਹਾਂ। ਇਸੇ ਕਰਕੇ ਇਸ ਤੇ ਫਰੈਸ਼ ਲੁਕਿੰਗ ਕੀਤੀ ਜਾ ਰਹੀ ਹੈ (ਵਿਘਨ) ਤੁਸੀਂ ਇਸ ਫੈਸਲੇ ਨੂੰ ਮੰਨਿਆ ਸੀ। ਮੈਨੂੰ ਇਸ ਸਾਰੇ ਕੇਸ ਦਾ ਪਤਾ ਹੈ। ਮੈਂ ਇਸ ਕੇਸ ਨੂੰ ਪ੍ਰਾਈਮ ਮਨਿਸਟਰ ਸਾਹਿਬਾ ਕੋਲ ਪਲੀਡ ਕੀਤਾ ਹੈ ਅਤੇ ਇਸ ਹਾਊਸ ਨੂੰ ਮੈਂ ਪਹਿਲੇ ਵੀ ਯਕੀਨ ਦਿਵਾ ਚੁੱਕਾ ਹਾਂ ਕਿ ਪੰਜਾਬ ਦੇ ਰਾਈਟਸ ਨੂੰ ਲੈਣ ਵਾਸਤੇ ਮੇਰੇ ਵਲੋਂ ਕੋਈ ਕਸਰ ਨਹੀਂ ਛੱਡੀ ਜਾਵੇਗੀ ਅਤੇ ਨਾ ਹੀ ਛੱਡਾਂਗਾ (ਥੰਪਿੰਗ)। ਮੈਂ ਆਪਣੇ ਲੀਡਰ ਦਾ ਫੈਸਲਾ ਜ਼ਰੂਰ ਕਬੂਲ ਕਰਾਂਗਾ।

[ਮੁੱਖ ਮੰਤਰੀ]

ਸਾਡੀ ਲੀਡਰ ਇਨ੍ਹਾਂ ਦੇ ਲੀਡਰ ਵਰਗੇ ਨਹੀਂ, ਇਨ੍ਹਾਂ ਦਾ ਲੀਡਰ ਕਹਿੰਦਾ ਹੁੰਦਾ ਸੀ ਕਿ ਹਿੰਦੁਸਤਾਨ ਨੇ ਫਲਾਣਾ ਹਿੱਸਾ ਕਿਉਂ ਆਪਣੇ ਨਾਲ ਮਿਲਾ ਲਿਆ ਹੈ ਅਤੇ ਰੂਸ ਨੇ ਸਾਨੂੰ ਕਿਹਾ ਸੀ ਕਿ ਪਾਕਿਸਤਾਨ ਤੇ ਹਮਲਾ ਕਰ ਦਿਓ, ਅਸੀਂ ਇਸ ਤਰ੍ਹਾਂ ਦੇ ਲੀਡਰ ਨਹੀਂ ਰੱਖੇ ਹੋਏ ਜਿਸ ਨੂੰ ਇੰਟਰਨੈਸ਼ਨਲ ਹੋਸ਼ ਹੀ ਨਾ ਹੋਵੇ। ਹੁਣ ਇਥੇ ਡਾਕਟਰ ਭਗਤ ਸਿੰਘ ਨੇ ਕਿਹਾ ਸੀ ਕਿ ਸਾਨੂੰ ਹਮਲਾ ਕਰਨਾ ਪਵੇਗਾ। (ਵਿਘਨ)

**ਡਾਕਟਰ ਭਗਤ ਸਿੰਘ:** ਸਪੀਕਰ ਸਾਹਿਬ, ਮੈਂ ਹੁਣ ਫੇਰ ਕਹਿੰਦਾ ਹਾਂ ਕਿ ਪੰਜਾਬ ਨੂੰ ਬਚਾਓ।

**ਸ੍ਰੀ ਸਪੀਕਰ:** ਡਾਕਟਰ ਸਾਹਿਬ ਦੇ ਰਿਮਾਰਕਸ ਐਕਸਪੰਜ ਕਰ ਦਿਤੇ ਹਨ ।

**ਸਰਦਾਰ ਰਵੀਇੰਦਰ ਸਿੰਘ:** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਜੋ ਇਲਫਾਜ਼ ਡਾਕਟਰ ਸਾਹਿਬ ਦੇ ਤੁਸੀਂ ਐਕਸਪੰਜ ਕੀਤੇ ਸਨ, ਉਸ ਨੂੰ ਸੀ. ਐਮ. ਸਾਹਿਬ ਫੇਰ ਰੈਫਰ ਕਰ ਗਏ ਹਨ ।

**ਸ੍ਰੀ ਸਪੀਕਰ:** ਉਹ ਪਹਿਲੇ ਹੀ ਐਕਸਪੰਜ ਕਰ ਦਿੱਤੇ ਸਨ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਲੀਡਰ ਆਫ ਦੀ ਹਾਊਸ ਨੇ ਸਾਬਕਾ ਪ੍ਰਾਈਮ ਮਨਿਸਟਰ ਦੇ ਬਾਰੇ ਨਾਮਾਕੂਲ ਲਫ਼ਜ਼ ਇਸਤੇਮਾਲ ਕੀਤੇ ਹਨ । ਉਹ ਵੀ ਐਕਸਪੰਜ ਕਰ ਦਿੱਤੇ ਜਾਣੇ ਚਾਹੀਦੇ ਹਨ। ਇਹ ਤੁਸੀਂ ਰਿਕਾਰਡ ਵਿਚੋਂ ਦੇਖ ਲਵੋ ।

**ਸ੍ਰੀ ਸਪੀਕਰ:** ਮੈਂ ਦੇਖ ਲਵਾਂਗਾ ।

**Chief Minister (Sardar Darbara Singh ) :** I stand by that. I have not used any unparliamentary word.

**ਕਾਮਰੇਡ ਰਾਜ ਕੁਮਾਰ:** ਸਪੀਕਰ ਸਾਹਿਬ, ਜਿਹੜੇ ਲਫਜ਼ ਹਾਊਸ ਵਿਚ ਐਕਸਪੰਜ ਹੋ ਚੁੱਕੇ ਸਨ, ਉਨ੍ਹਾਂ ਨੂੰ ਸੀ. ਐਮ. ਸਾਹਿਬ ਨੇ ਫੇਰ ਰੈਫਰ ਕਰ ਦਿੱਤਾ ਹੈ ਅਤੇ ਡਾਕਟਰ ਭਗਤ ਸਿੰਘ ਨੇ ਉਠ ਕੇ ਫੇਰ ਉਹੀ ਗੱਲ ਕਹਿ ਦਿੱਤੀ ਹੈ ।

**ਸ੍ਰੀ ਸਪੀਕਰ:** ਉਹ ਪਹਿਲੇ ਹੀ ਐਕਸਪੰਜ ਕਰ ਦਿੱਤੇ ਹਨ।

**ਮੁੱਖ ਮੰਤਰੀ:** (ਸਰਦਾਰ ਦਰਬਾਰਾ ਸਿੰਘ): ਸਪੀਕਰ ਸਾਹਿਬ, ਇਥੇ ਕੁਝ ਕੇਸਿਜ਼ ਦਾ ਜ਼ਿਕਰ ਕੀਤਾ ਗਿਆ ਸੀ ਅਤੇ ਐਲੀਗੇਸ਼ਨ ਵੀ ਲਗੇ ਹਨ। ਮੈਂ ਇੰਡਸਟਰੀ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਅਸੀਂ ਇੱਕ ਨਵਾਂ ਵਨ-ਵਿੰਡੋਂ ਸਰਵਿਸ ਸਿਸਟਮ ਸੈਕਟਰ 17 ਵਿਚ ਸ਼ੁਰੂ ਕਰ ਰਹੇ ਹਾਂ। ਭਾਵੇਂ ਕੋਈ ਸੱਜਣ ਇਥੋਂ ਦਾ ਰਹਿਣ ਵਾਲਾ ਹੋਵੇ ਜਾਂ ਬਾਹਿਰ ਦਾ ਰਹਿਣ ਵਾਲਾ ਹੋਵੇ ਇਸ ਸਰਵਿਸ ਤੋਂ ਫਾਇਦਾ ਉਠਾ ਸਕਦਾ ਹੈ। ਜਿਹੜਾ ਸੱਜਣ ਇਸ ਲਈ ਪਰਫਾਰਮਾ ਭਰੇਗਾ ਅਤੇ ਜੇਕਰ ਉਸ ਦੀ ਪ੍ਰਤੀਬੇਨਤੀ ਠੀਕ ਹੈ ਤਾਂ ਉਸ ਨੂੰ ਇਧਰ ਉਧਰ ਧੱਕੇ ਨਹੀਂ ਖਾਣੇ ਪੈਣਗੇ । ਸਪੀਕਰ ਸਾਹਿਬ, ਆਪੋਜ਼ੀਸ਼ਨ ਵਾਲੇ ਭਰਾ ਕਹਿੰਦੇ ਹਨ ਕਿ ਇੰਡਸਟਰੀ ਵਿਚ ਕੁਝ ਨਹੀਂ ਕੀਤਾ ਗਿਆ, ਪਰ ਅਸੀਂ ਸੋਡਾ ਐਸ਼ ਐਰ ਪਾਲਿਸਟਰ ਪਲਾਂਟ ਲਗਾ ਰਹੇ ਹਾਂ। ਇਸ ਪਲਾਂਟ ਤੇ 45 ਕਰੋੜ ਰੁਪਿਆ ਲਗੇਗਾ। ਇਸ ਪਲਾਂਟ ਵਿਚ 300 ਜਾਂ 400 ਤੋਂ ਵਧ ਬੰਦੇ ਨਹੀਂ ਲਗਣਗੇ। ਸਪੀਕਰ ਸਾਹਿਬ, ਜਿਹੜੀਆਂ ਵਡੀਆਂ ਵਡੀਆਂ ਫੈਕਟਰੀਆਂ ਲਗਦੀਆਂ ਹਨ, ਉਸ ਨਾਲ ਯੂਟੇਲਾਈਜੇਸ਼ਨ ਹੋਏਗੀ, ਖੱਪਤਕਾਰਾਂ ਨੂੰ ਫਾਇਦਾ ਹੋਵੇਗਾ ਅਤੇ ਹੋਰ ਵਡੀਆਂ ਵਡੀਆਂ ਫੈਕਟਰੀਆਂ ਤੋਂ ਲੋਕ ਫਾਇਦਾ ਉਠਾਉਣਗੇ।

ਸਪੀਕਰ ਸਾਹਿਬ, 1979-80 ਵਿਚ ਲੈਟਰ ਆਫ ਇੰਟੈਂਟਸ 15 ਹਨ ਅਤੇ 1980-81 ਵਿਚ ਲੈਟਰ ਆਫ ਇੰਟੈਂਟਸ 18 ਹਨ। ਲੈਟਰ ਆਫ ਰਜਿਸਟਰੇਸ਼ਨ 1980-81 ਵਿਚ 107 ਹਨ। ਸਪੀਕਰ ਸਾਹਿਬ, ਕਿਤਨੀ ਤੇਜ਼ੀ ਨਾਲ ਕੰਮ ਹੋ ਰਿਹਾ ਹੈ। ਸਪੀਕਰ ਸਾਹਿਬ, 1979-80 ਵਿਚ ਰੂਰਲ ਏਰੀਆਜ਼ ਵਿਚ 4,000 ਇੰਡਸਟ੍ਰੀਅਲ ਯੂਨਿਟਸ ਸਨ ਅਤੇ 1980-81 ਵਿਚ ਇਹ 7,000 ਯੂਨਿਟਸ ਹੋ ਗਏ ਹਨ। ਪਰ ਆਪੋਜ਼ੀਸ਼ਨ ਦੇ ਭਰਾ ਕਹਿੰਦੇ ਹਨ ਕਿ ਪਿੰਡਾਂ ਵਿਚ ਕੁਝ ਨਹੀਂ ਹੋਇਆ। ਵਕਤ ਥੋੜ੍ਹਾ ਹੈ। ਇਥੇ ਗੋਇੰਦਵਾਲ ਸਾਹਿਬ ਦਾ ਜ਼ਿਕਰ ਕੀਤਾ ਗਿਆ ਹੈ। ਗੋਇੰਦਵਾਲ ਇਕ ਹਿਸਟੋਰੀਕਲ ਪਲੇਸ ਹੈ। ਉਥੇ, ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਕੰਮ ਸ਼ੁਰੂ ਕੀਤਾ ਹੋਇਆ ਹੈ ਅਤੇ 500 ਏਕੜ ਜ਼ਮੀਨ ਲਈ ਹੈ। 5,000 ਏਕੜ ਜ਼ਮੀਨ ਹੋਰ ਲੈਣੀ ਹੈ। ਐਚ. ਐਮ. ਟੀ. ਅਤੇ ਬੀ. ਐਚ. ਈ. ਐਲ. ਨੂੰ ਕੌਣ ਨਹੀਂ ਜਾਣਦਾ ? ਇਨ੍ਹਾਂ ਨੇ ਉਥੇ ਆਪਣਾ ਕੰਮ ਸ਼ੁਰੂ ਕੀਤਾ ਹੋਇਆ ਹੈ। ਹੋਰ ਫੈਕਟਰੀਆਂ ਵੀ ਉਥੇ ਆਪਣਾ ਕੰਮ ਸ਼ੁਰੂ ਕਰਨ ਜਾ ਰਹੀਆਂ ਹਨ। ਕੁਝ ਸਾਲਾਂ ਵਿਚ ਤੁਸੀਂ ਵੇਖਣਾ ਕਿ ਕਿਤਨੀ ਆਬਾਦੀ ਉਥੇ ਹੋ ਜਾਵੇਗੀ। ਸਪੀਕਰ ਸਾਹਿਬ, ਰਣਜੀਤਗੜ੍ਹ ਦਾ ਵੀ ਪਲੈਨ ਬਣ ਰਿਹਾ ਹੈ ਅਤੇ 500 ਏਕੜ ਜ਼ਮੀਨ ਲੈ ਰਹੇ ਹਾਂ ਸਪੀਕਰ ਸਾਹਿਬ, ਇਹ ਸੋਚਦੇ ਹਨ ਕਿ ਸਾਨੂੰ ਐਸਾ ਚੰਗਾ ਖਿਆਲ ਨਹੀਂ ਆਇਆ ਅਤੇ ਅਸੀਂ ਵੀ ਐਸੇ ਪਲੈਨ ਕਿਉਂ ਨਹੀਂ ਬਣਾਏ। ਅਸੀਂ ਵੀ ਐਸੇ ਪਲੈਨ ਬਣਾ ਲੈਂਦੇ। ਸਾਹਮਣੇ ਬੈਠੇ ਮੇਰੇ ਦੋਸਤ ਕਈ ਮਗਰ ਲਗੇ ਹਨ ਕਿ ਇਨ੍ਹਾਂ ਨੂੰ ਜ਼ਮੀਨ ਦਿਓ। ਸਪੀਕਰ ਸਾਹਿਬ, ਅਸੀਂ ਰਣਜੀਤਗੜ੍ਹ ਨਵਾਂ ਸ਼ਹਿਰ ਬਣਾ ਦੇਣਾ ਹੈ। ਇਹ ਸਕੀਮ ਅਗੇ ਚਲ ਰਹੀ ਹੈ। ਸਾਹਮਣੇ ਬੈਠੇ ਭਰਾ ਪਹਿਲਾਂ ਕਹਿੰਦੇ ਸਨ ਕਿ ਅਸੀਂ ਕੈਪੀਟਲ ਬਣਾਵਾਂਗੇ ਅਤੇ ਡਿਸਟ੍ਰਿਕਟਾਂ ਦੀ ਰੀਆਰਗੇਨਾਈਜ਼ੇਸ਼ਨ ਕਰਾਂਗੇ, ਪਰ ਸਾਹਮਣੇ ਬੈਠੇ ਭਰਾਵਾਂ ਨੇ ਕੀਤਾ ਕੁਝ ਨਹੀਂ ਹੈ। ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਇਹ ਕਿਉਂ ਨਹੀਂ ਕਰ ਸਕੇ। ਲੀਡਰ ਆਫ ਦੀ ਆਪੋਜ਼ੀਸ਼ਨ ਦੇ ਨਾਲ ਇਕ ਅਜਿਹਾ ਅੰਗ ਸੀ, ਜੋ ਕਿ ਇਨ੍ਹਾਂ ਨੂੰ ਕੰਮ ਨਹੀਂ ਸੀ ਕਰਨ ਦਿੰਦਾ। (ਵਿਘਨ) ਜੇ ਤੁਸੀਂ ਉਨ੍ਹਾਂ ਨੂੰ ਕਾਂਗਰਸੀ ਸਮਝਦੇ ਹੋ ਤਾਂ ਹੁਣ ਵੀ ਇਨ੍ਹਾਂ ਦੀ ਉਨ੍ਹਾਂ ਵਲ ਹੀ ਝਾਕ ਹੈ ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਮੁਸ਼ਕਲ ਦਸੀ ਹੈ ਕਿ ਇਕ ਧੜਾ ਕਿਸੇ ਹੋਰ ਪਾਸੇ ਨੂੰ ਖਿਚ ਰਿਹਾ ਸੀ ਅਤੇ ਦੂਸਰਾ ਧੜਾ ਕਿਸੇ ਹੋਰ ਪਾਸੇ ਨੂੰ ਖਿਚ ਰਿਹਾ ਸੀ। ਇਨ੍ਹਾਂ ਨੇ ਹੋਰ ਹੀ ਕੰਮ ਸ਼ੁਰੂ ਕੀਤਾ ਹੋਇਆ ਸੀ। ਇਹ ਸਾਨੂੰ ਕਹਿੰਦੇ ਹਨ ਕਿ ਇਹ ਬੜੇ ਦੁਖੀ ਹਨ, ਪਰ ਕੀ ਸਾਹਮਣੇ ਬੈਠੇ ਭਰਾ ਸੁਖੀ ਹਨ? ਕੋਈ ਇਨ੍ਹਾਂ ਦਾ ਭਰਾ ਉਪਰ ਬੈਠਾ ਹੈ ਅਤੇ ਕੋਈ ਇਧਰ ਆ ਗਿਆ ਹੈ ਅਤੇ ਕਿਸੇ ਨੂੰ ਧਕੇ ਮਾਰ ਕੇ ਅਗਾਂਹ ਬਿਠਾ ਦਿਤਾ ਗਿਆ ਹੈ। (ਵਿਘਨ) ਕਾਮਰੇਡ ਰਾਜ ਕੁਮਾਰ ਜੀ ਜਦੋਂ ਤੁਸੀਂ ਬੋਲ ਰਹੇ ਸੀ ਤਾਂ ਮੈਂ ਇੰਟਰਫੀਅਰ ਨਹੀਂ ਕੀਤਾ। ਹੁਣ ਮੈਂ ਬੋਲ ਰਿਹਾ ਹਾਂ, ਤੁਸੀਂ ਇੰਟਰਫੀਅਰ ਨਾ ਕਰੋ।

**ਸ੍ਰੀ ਸਪੀਕਰ :** ਕਾਮਰੇਡ ਰਾਜ ਕੁਮਾਰ ਜੀ ਜਦੋਂ ਲੀਡਰ ਆਫ ਦੀ ਹਾਊਸ ਬੋਲਦੇ ਹੋਣ ਤਾਂ ਇੰਟਰਪਟ ਨਾ ਕਰਿਆ ਕਰੋ।

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ): ਸਪੀਕਰ ਸਾਹਿਬ, 1980-81 ਵਿਚ ਐਲੋਕੇਸ਼ਨ ਆਫ ਸਟੀਲ ਬਾਰੇ ਕਾਫੀ ਇੰਪਰੂਵਮੈਂਟ ਕੀਤਾ ਹੈ। ਸਾਡੀ ਕੋਸ਼ਿਸ਼ ਹੈ ਕਿ ਜ਼ਿਆਦਾ ਤੋਂ ਜ਼ਿਆਦਾ ਇੰਡਸਟਰੀਜ਼ ਦੀ ਮਦਦ ਕੀਤੀ ਜਾਵੇ। ਸਪੀਕਰ ਸਾਹਿਬ, ਅਸੀਂ ਸੈਂਟਰ ਰੇਲਵੇ ਵਰਕਸ਼ਾਪ, ਪਟਿਆਲਾ ਲਗਾ ਰਹੇ ਹਾਂ। ਇਸ ਵਰਕਸ਼ਾਪ ਤੇ 100 ਕਰੋੜ ਰੁਪਿਆ ਖਰਚ ਹੋਵੇਗਾ। ਇਸ ਵਰਕਸ਼ਾਪ ਲਈ ਜ਼ਮੀਨ ਲੈ ਕੇ ਦੇ ਰਹੇ ਹਾਂ। ਜਦੋਂ ਵਰਕਸ਼ਾਪ ਬਣ ਜਾਵੇਗੀ ਤਾਂ ਹਜ਼ਾਰ ਡੇਢ ਹਜ਼ਾਰ ਲੋਕਾਂ ਨੂੰ ਰੁਜ਼ਗਾਰ ਮਿਲੇਗਾ। ਸਪੀਕਰ ਸਾਹਿਬ, ਅਸੀਂ ਪਿਛਲੇ ਬੈਕਲਾਗ ਨੂੰ ਵੀ ਪੂਰਾ ਕਰਨਾ ਸੀ। ਪਹਿਲਾਂ ਪਿਛਲੇ ਕੰਮ ਪੂਰੇ ਕੀਤੇ ਹਨ ਅਤੇ ਹੁਣ ਸਾਈਡ ਬਾਈ ਸਾਈਡ ਦੂਸਰੇ ਪਾਸੇ ਵੀ ਅਗੇ ਜਾ ਰਹੇ ਹਾਂ।

ਬਿਜਲੀ ਬੋਰਡ ਬਾਰੇ ਇਥੇ ਕਿਹਾ ਗਿਆ ਹੈ ਕਿ ਬਿਜਲੀ ਦਾ ਪੰਜਾਬ ਵਿਚ ਕੋਈ ਸਕੋਪ ਨਹੀਂ ਹੈ। ਸਪੀਕਰ ਸਾਹਿਬ, ਅਸੀਂ ਦੋ ਪ੍ਰਾਜੈਕਟਾਂ ਲਈ ਹਿਮਾਚਲ ਪ੍ਰਦੇਸ਼ ਨਾਲ ਟੇਕ ਅੱਪ ਕਰ ਰਹੇ ਹਾਂ ਹਰ

[ਮੁੱਖ ਮੰਤਰੀ]

ਹਰ ਇਕ ਪ੍ਰਾਜੈਕਟ 600 ਮੈਗਾਵਾਟ ਦਾ ਹੈ। ਪੰਜਾਬ ਸਰਕਾਰ ਹਿਮਾਚਲ ਪ੍ਰਦੇਸ਼ ਨਾਲ ਸੰਧੀ ਕਰ ਰਹੀ ਹੈ। ਇਕ ਪ੍ਰਾਜੈਕਟ ਲਈ ਅਸੀਂ ਕੁਝ ਹੱਦ ਤੱਕ ਪਹੁੰਚੇ ਹਾਂ ਅਤੇ ਦੂਜੇ ਲਈ ਕੋਸ਼ਿਸ਼ ਕਰ ਰਹੇ ਹਾਂ। ਇਸ ਤਰ੍ਹਾਂ ਤਰ੍ਹਾਂ 1200 ਮੈਗਾਵਾਟ ਪੰਜਾਬ ਨੂੰ ਬਿਜਲੀ ਮਿਲੇਗੀ। (ਵਿਘਨ)

ਇਨ੍ਹਾਂ ਨੂੰ ਪਤਾ ਨਹੀਂ ਹੈ। ਨਕਸ਼ੇ ਬਾਰੇ ਤੁਸੀਂ ਮੇਰੇ ਨਾਲ ਡਿਸਕਸ ਕਰ ਲੈਣਾ। ਜਦ ਤੱਕ ਸੰਧੀ ਪੂਰੀ ਨਹੀਂ ਹੁੰਦੀ ਅਸੀਂ ਉਸ ਤੇ ਪੈਸਾ ਖਰਚ ਨਹੀਂ ਕਰ ਸਕਦੇ। ਫਿਰ ਇਥੇ ਕਿਹਾ ਗਿਆ ਹੈ ਕਿ ਥੀਨ ਡੈਮ ਤੇ ਕੋਈ ਪੈਸਾ ਨਹੀਂ ਲਾਇਆ ਗਿਆ ਹੈ। ਸਪੀਕਰ ਸਾਹਿਬ, ਥੀਨ ਡੈਮ ਤੇ 22 ਕਰੋੜ ਰੁਪਿਆ ਖਰਚ ਕੀਤਾ ਜਾ ਚੁੱਕਾ ਹੈ ਅਤੇ ਮੈਂ ਪਰਸਨਲੀ ਜਾ ਕੇ ਉਥੇ ਕੰਮ ਨੂੰ ਦੇਖਿਆ ਹੈ। (ਵਿਘਨ)

**Mr. Speaker :** No Interruption Please.

**Chief Minister (Sardar Darbara Singh) :** Please stand before the gutter.

**Comrade Raj Kumar :** This sum of Rs. 22 crores is going down the gutter.

**ਮੁੱਖ ਮੰਤਰੀ :** ਹਰ ਪੈਸਾ ਇਨ੍ਹਾਂ ਨੂੰ ਗਟਰ ਵਿਚ ਜਾਂਦਾ ਨਜ਼ਰ ਆਉਂਦਾ ਹੈ। ਇਨ੍ਹਾਂ ਦੀ ਨੈਗੇਟਿਵ ਅਪਰੋਚ ਹੈ। ਇਸ ਤੋਂ ਵੱਧ ਮੈਂ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ। ਲਾਅ ਐਂਡ ਆਰਡਰ ਦੀ ਗੱਲ ਇਨ੍ਹਾਂ ਨੇ ਕੀਤੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਲਾਅ ਐਂਡ ਆਰਡਰ ਨਹੀਂ ਹੈ ਔਰ ਇਥੇ ਪੁਲਿਸ ਰਾਜ ਹੋ ਗਿਆ ਹੈ। ਇਹ ਵੀ ਕਿਹਾ ਹੈ ਕਿ ਕੁਰੱਪਸ਼ਨ ਬਹੁਤ ਹੈ। ਪਟਵਾਰੀਆਂ ਦੀ ਅਪੁਆਇੰਟਮੈਂਟਸ ਵੇਲੇ ਕੁਰੱਪਸ਼ਨ ਹੋਈ ਹੈ। ਮੈਂ ਅਰਜ਼ ਕਰਦਾ ਹਾਂ ਕਿ 3 ਪਟਵਾਰੀ ਸਕੂਲ ਸਟਾਰਟ ਹੋਣੇ ਹਨ। 1250 ਪਟਵਾਰੀ ਕੈਂਡੀਡੇਟਸ ਦੀ ਤਿੰਨ ਪਟਵਾਰ ਟ੍ਰੇਨਿੰਗ ਸਕੂਲਾਂ ਵਾਸਤੇ ਜੋ ਕਿ ਮਈ, 1981 ਦਾ ਸੈਸ਼ਨ ਸੀ ਇਕ ਕਮੇਟੀ ਨੇ ਸਿਲੈਕਸ਼ਨ ਕੀਤੀ ਸੀ।

**ਸ੍ਰੀ ਸਪੀਕਰ :** ਟਾਈਮ ਥੋੜ੍ਹਾ ਰਹਿ ਗਿਆ ਹੈ। ਤੁਸੀਂ 5 ਮਿੰਟਾਂ ਵਿਚ ਖਤਮ ਕਰ ਲਓ।

**Chief Minister (Sardar Darbara Singh) :** I am sorry, I have just started. It will be injustice to the House if I don't attend to all the points raised by the Hon'ble members. But I will be quick in disposing them off.

**(Interruption).**

The Committee was consisted of the following officers :—

1. Joint Secretary, Revenue.
2. Director, Land Records.
3. District Revenue Officer of the District concerned.

1. **Qualifications** Max. Marks 50
(half of the percentage of marks obtained in Matric/Hr. Secy.)

| | | |
|---|---|---|
| 2. Additional qualifications | | Max. Marks 10 |
| | If B.A. I divn. | 5 |
| | II divn. | 3 |
| | III divn. | 2 |
| | If M.A. I divn. | 5 addl. |
| | II divn. | 3 ,, |
| | III divn. | 2 ,, |
| 3. **Extra curricular qualifications** | | Max. Marks 10 |
| | Sports. National level | 4 |
| | State level | 3 |
| | District level | 2 |
| | Institution level | 1 |
| | Culture Drama/Dance etc. | |

N.C.C. If 'C' Certificate 5 marks.
'B' Certificate 3 marks.
'A' II Certificate 3 marks
'A' I certificate 1 mark.

| | | |
|---|---|---|
| 4. **Sons of Patwaris/Kanungoes** | | 5 **marks** |
| 5. **Knowledge of rural economy and culture** | Maximum | 15 marks |
| | Grand Total | 90 marks |

ਜਿਸ ਨੂੰ ਇਨ੍ਹਾਂ ਮਾਰਕਸ ਦੇ ਮੁਤਾਬਿਕ ਨੰਬਰ ਨਹੀਂ ਮਿਲੇ, ਉਹ ਕੇਸਿਜ਼ ਸਾਡੇ ਨੋਟਿਸ ਵਿਚ ਲਿਆਂਦੇ ਜਾਣ। ਇਹ ਗਲ ਕਹਿ ਦੇਣੀ ਕਿ ਕਿਸੇ ਨੇ ਦਸ ਹਜ਼ਾਰ ਜਾਂ ਪੰਜ ਹਜ਼ਾਰ ਰੁਪਿਆ ਲੈ ਕੇ ਇਹ ਸਿਲੈਕਸ਼ਨ ਕੀਤੀ, ਇਹ ਠੀਕ ਨਹੀਂ ਹੈ।

I would like that the Leader of Oppositon should take one or two cases of such type and I will see that these are rectified.

ਅੱਗੇ ਇਨ੍ਹਾਂ ਨੇ ਮਾਰਕਫੈਡ ਦੀ ਬਾਬਤ ਕਿਹਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਕਣਕ ਬਾਹਰ ਭੇਜੀ ਜਾਂਦੀ ਹੈ। ਮੈਂ ਇਹ ਕਹਿੰਦਾ ਹਾਂ ਕਿ 46,000 ਟਨ ਅਨਾਜ ਸਾਰਾ ਰੇਲ ਰਾਹੀਂ ਜਾਂ ਟਰੱਕ ਰਾਹੀਂ ਵਪਾਰੀ ਲਿਜਾ ਸਕੇ ਹਨ। ਇਸ ਤੋਂ ਇਲਾਵਾ ਇੱਕ ਦਾਨਾ ਨਹੀਂ ਗਿਆ। ਫਿਰ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਵ੍ਹੀਟ ਪ੍ਰਾਈਵੇਟ ਪਾਰਟੀਆਂ ਨੂੰ ਦੇ ਦਿੱਤੀ ਹੈ। ਸਮਾਂ ਥੋੜ੍ਹਾ ਹੈ ਨਹੀਂ ਤਾਂ ਮੈਂ ਡਿਟੇਲ ਵਿਚ ਦਸ ਦਿੰਦਾ। ਲੇਕਿਨ ਹੁਣ ਮੈਂ ਪੜ੍ਹ ਕੇ ਦਸਦਾ ਹਾਂ ਤਾਂਕਿ ਛੇਤੀ ਐਕਸਪਲੇਨ ਹੋ ਜਾਏ।

Markfed and other State agencies were compelled to purchase in 1979-80 wheat stocks containing more than 1% Karnal bunt which was the maximum acceptable to F. C. I. All such stocks were rejected by F. C.I.

Some Karnal bunt affected wheat stocks were despatched from Butari (Amritasr District) and other places in July, 1979. 100 % payments were withheld by F.C.I. for these wheat stocks.

Finding no other means of dispoal of Karnal bunt wheat stocks, it was decided to sell 3500 tonnes in open market after calling tenders

[ਮੁੱਖ ਮੰਤਰੀ]

from all the 56 major firms dealing in wheat who were known to MARKFED. Parties from other States also tendered. A contract was given to R. R. Engineering Corporation for the sale of 3500 tonnes of wheat.

ਮੈਂ ਕਹਿੰਦਾ ਹਾਂ ਕਿ ਕਿਸੇ ਪਾਸੇ ਵੀ ਅਸੀਂ ਕੋਈ ਐਸੀ ਗਲ ਨਹੀਂ ਕੀਤੀ ਜਿਸ ਕਰਕੇ ਕਿ ਕੁਝ ਕਿਹਾ ਜਾ ਸਕੇ। ਇਥੇ ਕਿਹਾ ਗਿਆ ਕਿ ਘੱਟ ਪੈਦਾਵਾਰ ਹੋਈ ਹੈ। ਠੀਕ ਹੈ ਘਟ ਪੈਦਾਵਾਰ ਹੋਈ ਹੈ। ਤੁਹਾਡੇ ਆਪਣੇ ਬਿਆਨ ਹਨ ਜਦੋਂ ਫਲੱਡਜ਼ ਆਏ ਹਨ। ਹੇਲਸਟਾਰਮਜ਼ ਆਏ ਹਨ। ਸਾਰੇ ਹਾਊਸ ਦੇ ਮੈਂਬਰਾਂ ਨੇ ਕਿਹਾ ਹੈ ਕਿ ਇਸ ਕਰਕੇ ਕੰਪਨਸੇਸ਼ਨ ਮਿਲਣਾ ਚਾਹੀਦਾ ਹੈ ਕਿਉਂਕਿ ਐਨਾ ਖਰਾਬਾ ਹੋਇਆ ਹੈ। ਜੇਕਰ ਖਰਾਬਾ ਹੋਇਆ ਤਾਂ ਦਾਣਾ ਖੁਸ਼ਕ ਹੋ ਗਿਆ। ਫਰਟੇਲਾਈਜ਼ਰ 60,000 ਟਨ ਜ਼ਿਆਦਾ ਦਿੱਤਾ ਗਿਆ ਸੀ। ਫਸਲਾਂ ਜ਼ਿਆਦਾ ਤੇਜ਼ ਹਵਾਵਾਂ ਨਾਲ ਢਹਿ ਗਈਆਂ ਔਰ ਫਸਲਾਂ ਖਰਾਬ ਹੋਈਆਂ। ਇਸ ਬਾਰੇ ਸਾਰੀ ਆਪੋਜ਼ੀਸ਼ਨ ਦੇ ਮੈਂਬਰਾਂ ਦੇ ਬਿਆਨ ਹਨ। ਇਸ ਬਾਰੇ ਜੋ ਕੁਝ ਹੋ ਸਕਿਆ ਅਸੀਂ ਵੱਧ ਤੋਂ ਵੱਧ ਕਰਨ ਦੀ ਕੋਸ਼ਿਸ਼ ਕੀਤੀ ਹੈ। ਪ੍ਰਾਈਮ ਮਨਿਸਟਰ ਸਾਹਿਬਾ ਨੇ ਇਥੇ ਆ ਕੇ ਸਾਨੂੰ ਉਤਸ਼ਾਹ ਦਿੱਤਾ ਹੈ, ਇਸ ਵਿਚ ਕੋਈ ਸ਼ੱਕ ਵਾਲੀ ਗੱਲ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਤੋਂ ਪਹਿਲਾਂ ਵੀ ਉਹ ਸਾਰਿਆਂ ਸੂਬਿਆਂ ਵਿਚ ਜਾਂਦੇ ਰਹੇ ਹਨ। ਤੁਸੀਂ ਇਸ ਤੋਂ ਨਾਵਾਕਫ ਹੋ, ਇਸ ਲਈ ਮੈਂ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ।

## EXTENSION OF TIME OF THE SITTING

ਸ਼੍ਰੀ ਸਪੀਕਰ : ਜੇਕਰ ਹਾਊਸ ਦੀ ਮਰਜ਼ੀ ਹੋਵੇ ਤਾਂ ਹਾਊਸ ਦਾ ਸਮਾਂ ਦਸ ਮਿੰਟਾਂ ਲਈ ਵਧਾ ਦਿੱਤਾ ਜਾਏ।

(ਹਾਂ ਜੀ, ਹਾਂ ਜੀ)

ਹਾਊਸ ਦੀ ਮਰਜ਼ੀ ਨਾਲ ਹਾਊਸ ਦਾ ਸਮਾਂ ਦਸ ਮਿੰਟਾਂ ਲਈ ਵਧਾਇਆ ਜਾਂਦਾ ਹੈ।

## NO-CONFIDENCE MOTION (*Resumption*)

ਮੁੱਖ ਮੰਤਰੀ (ਸਰਦਾਰ ਦਰਬਾਰਾ ਸਿੰਘ) : ਮੇਰੀ ਅਰਜ਼ ਹੈ ਕਿ ਜੇ. ਬੀ. ਟੀ. ਟੀਚਰਜ਼ ਦੀ ਟਰਾਂਸਫਰਜ਼ ਬਾਰੇ ਇਥੇ ਕਿਹਾ ਗਿਆ ਹੈ। ਜਿੰਨੀਆਂ ਟਰਾਂਸਫਰਜ਼ 1981 ਵਿਚ ਹੋਈਆਂ ਹਨ, ਉਨ੍ਹਾਂ ਬਾਰੇ ਮੈਂ ਦਸਣਾ ਚਾਹੁੰਦਾ ਹਾਂ।

| | | | |
|---|---|---|---|
| 1. | Total number of J.B.T. teachers in the State | .. | 46533 |
| 2. | Total number of transfers in the State | .. | 4681 |
| 3. | Transfers at request | .. | 3811 |
| 4. | Transfers on administrative grounds | .. | 96 |

ਡਿਸਲੋਕੇਸ਼ਨ 774 ਜਿਸ ਵਿਚੋਂ 579 ਆਪਣੀ ਆਪਣੀ ਜਗ੍ਹਾ ਤੇ ਚਲੇ ਗਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੀ ਡਿਸਲੋਕੇਸ਼ਨ ਹੋਈ ਹੈ? ਇਸ ਦੇ ਨਾਲ ਦੀ ਨਾਲ ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਸਟੂਡੈਂਟਸ ਦੇ ਫਾਇਦੇ ਲਈ ਅਸੀਂ ਐਜੂਕੇਸ਼ਨ ਰਿਫਾਰਮਜ਼ ਕਮਿਸ਼ਨ ਬਣਾ ਰਹੇ ਹਾਂ। ਬੜੇ ਐਕਸਪਰਟਸ ਆਦਮੀ ਇਸ ਤੇ ਲਏ ਜਾਣਗੇ। ਇਸ ਵਿਚ ਮੌਰਲ ਵੈਲਿਊਜ਼ ਦੀ ਵੀ ਥਾਂ ਹੋਣੀ ਚਾਹੀਦੀ ਹੈ ਤਾਂ ਕਿ ਨੈਸ਼ਨਲ ਇੰਟੈਗਰੇਸ਼ਨ ਕਾਇਮ ਰਹੇ।

ਲੀਡਰ ਆਫ ਦੀ ਆਪੋਜ਼ੀਸ਼ਨ ਨੇ ਅਖੀਰ ਵਿਚ ਜੋ ਕਿਹਾ ਹੈ, ਉਸ ਬਾਰੇ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ। ਇਨ੍ਹਾਂ ਨੇ ਕਿਹਾ ਹੈ ਕਿ ਤੁਸੀਂ ਖਾਲਿਸਤਾਨ ਬਾਰੇ ਮੱਦਦ ਕਰਦੇ ਹੋ। ਮੈਂ ਦਸਣਾ ਚਾਹੁੰਦਾ ਹਾਂ ਕਿ

ਸਾਡਾ ਵਾਅਜ਼ਾ ਸਟੈਂਡ ਹੈ ਕਿ ਇਥੇ ਪੰਜਾਬ ਵਿਚ ਸਾਰੇ ਹਿੰਦੁਸਤਾਨ ਵਿਚ ਕਈ ਕਮਿਊਨਿਟੀਜ਼ ਹਨ, ਜਿਸ ਵਿਚ ਕੋਈ ਸ਼ੱਕ ਨਹੀਂ ਹੈ। ਹਰ ਧਰਮ ਵਾਲੇ ਕੋਈ ਨਾ ਕੋਈ ਧਰਮ ਵਿਚ ਰਹਿਣ ਵਾਲੇ ਹਨ ਪਰ ਨੇਸ਼ਨ ਹਿੰਦੁਸਤਾਨ ਦੀ ਇੱਕ ਹੈ।

**ਡਾਕਟਰ ਭਗਤ ਸਿੰਘ** : ** ** **

**ਸ੍ਰੀ ਸਪੀਕਰ** : ਇਹ ਐਕਸਪੰਜ ਕੀਤਾ ਜਾਂਦਾ ਹੈ।

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : ** ** **

**ਸ੍ਰੀ ਸਪੀਕਰ**: ਇਹ ਐਕਸਪੰਜ ਕੀਤਾ ਜਾਂਦਾ ਹੈ।

**ਮੁੱਖ ਮੰਤਰੀ** : (ਸਰਦਾਰ ਦਰਬਾਰਾ ਸਿੰਘ): ਜਿਹੜੇ ਦੋ ਨੇਸ਼ਨ ਥੀਊਰੀ ਦੀ ਗੱਲ ਕਰਦੇ ਹਨ ਉਹ ਮਿਸੇਸ਼ਨ ਵਾਲੇ ਪਾਸੇ ਚਲਣ ਦੀ ਗੱਲ ਕਰਦੇ ਹਨ। (ਵਿਘਨ)

ਮੈਂ ਡਾਕਟਰ ਭਗਤ ਸਿੰਘ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਜਿੰਨੇ ਉਹ ਗੁਰਬਾਣੀ ਨਹੀਂ ਜਾਣਦੇ। ਉਹ ਸਿੱਖ ਕਿਸ ਤਰ੍ਹਾਂ ਕਹਾਉਂਦੇ ਹਨ? ਧਰਮ ਦੀ ਬਿਨਾ ਤੇ ਹਰ ਇੱਕ ਫਿਰਕਾ ਬਣਦਾ ਹੈ। ਕੌਮ ਉਹ ਹੁੰਦੀ ਹੈ ਜਿਹੜੀ ਇਕ ਕੋਣ ਤੋਂ ਲੈ ਕੇ ਦੂਜੇ ਕੋਣ ਤੱਕ ਹੋਵੇ। (ਥੰਪਿੰਗ) ਟੂ ਨੇਸ਼ਨ ਥਿਊਰੀ ਨਹੀਂ। ਅੱਗੇ ਇਨ੍ਹਾਂ ਨੇ ਦੇਸ਼ ਦਾ ਬੇੜਾ ਗ਼ਰਕ ਕੀਤਾ ਹੈ। ਜਿਸ ਗੱਲ ਲਈ ਆਪੋਜ਼ੀਸ਼ਨ ਨੇ ਨੋ-ਕਾਨਫੀਡੈਂਸ ਦੀ ਮੋਸ਼ਨ ਲਿਆਂਦੀ ਹੈ ਉਹ ਜਾਣਦੇ ਹਨ ਕਿ ਉਨ੍ਹਾਂ ਦੇ ਪੌਣੇ ਤਿੰਨ ਸਾਲਾਂ ਨਾਲੋਂ ਬਿਹਤਰ ਪਰਫਾਰਮੈਂਸ ਇਸ ਸਰਕਾਰ ਨੇ ਦਿਤੀ ਹੈ। ਹਰ ਸਾਲ ਸਾਡਾ ਟੀਚਾ ਅਗੇ ਵਧਦਾ ਜਾ ਰਿਹਾ ਹੈ। ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਠੀਕ ਹੋਈ ਹੈ। ਕਈ ਹਜ਼ਾਰ ਆਦਮੀਆਂ ਨੂੰ ਅਸੀਂ ਦਰੁੱਸਤ ਕੀਤਾ ਹੈ। ਬਦਮਾਸ਼ਾਂ, ਸਮੱਗਲਰਾਂ ਅਤੇ ਐਂਟੀ ਨੈਸ਼ਨਲ ਲੋਕਾਂ ਨੂੰ 10 ਸਾਲ ਦੀ ਸਜ਼ਾ ਹੋਈ। ਮੈਂ ਉਨ੍ਹਾਂ ਦੇ ਨਾਮ ਲੈ ਸਕਦਾ ਹਾਂ ਜਿਨ੍ਹਾਂ ਨੇ ਮੈਨੂੰ ਅਪਰੋਚ ਕੀਤਾ ਹੈ। (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ** : ** ** **

**ਸ੍ਰੀ ਸਪੀਕਰ** : ਇਹ ਐਕਸਪੰਜ ਕੀਤਾ ਜਾਂਦਾ ਹੈ।

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ): ਜੇ ਇਨ੍ਹਾਂ ਨੇ ਇਸੇ ਤਰ੍ਹਾਂ ਕਰਨਾ ਹੈ ਤਾਂ ਅਸੀਂ ਵੀ ਆਪਣੇ ਮੈਂਬਰਾਂ ਨੂੰ ਕਹਾਂਗੇ ਕਿ ਉਨ੍ਹਾਂ ਨੂੰ ਬੋਲਣ ਨਾ ਦਿਓ। This is not humane.

**ਸ੍ਰੀ ਗੋਪਾਲ ਕ੍ਰਿਸ਼ਨ ਚਤੱਰਥ** : ਪਟਿਆਲਾ ਵਿਚ ਪੁਲਿਸ ਵਾਲਿਆਂ ਨੂੰ ਚਪੇੜਾਂ ਕਿਸ ਨੇ ਮਾਰੀਆਂ ਇਸ ਦੀ ਇਨਕੁਆਇਰੀ ਕਰਾਓ।

**Mr. Speaker** : Silent please. ਸੀ. ਐਮ. ਸਾਹਿਬ, ਤੁਸੀਂ ਵਾਈਂਡ ਅੱਪ ਕਰੋ।

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ): ਮੈਂ ਵਾਈਂਡ ਅੱਪ ਕਰਦਾ ਹਾਂ। ਮੇਰੀ ਅਰਜ਼ ਹੈ ਕਿ ਇਹ ਰੌਲਾ ਇਸ ਕਰਕੇ ਪਾਉਂਦੇ ਹਨ ਕਿ ਮੈਂ ਲਾਸਟ ਵਿਚ ਸਪੀਚ ਕਰ ਰਿਹਾ ਹਾਂ। ਅਗੇ ਨੂੰ ਵੀ ਐਸਾ ਵਾਕਿਆ ਹੋ ਸਕਦਾ ਹੈ। I hope that they will keep quiet till I finish

---

**Expunged as ordered by the Chair.

[ਮੁੱਖ ਮੰਤਰੀ]

my speech ਜੋ ਕੁਝ ਇਨ੍ਹਾਂ ਨੇ ਇਲਜ਼ਾਮ ਲਗਾਏ ਭਾਵੇਂ ਉਹ ਐਗਰੀਕਲਚਰ ਨਾਲ ਸਬੰਧਤ ਹਨ ਜਾਂ ਕਿਸੇ ਚੀਜ਼ ਨਾਲ ਹਨ, ਇਨ੍ਹਾਂ ਨੂੰ ਪਤਾ ਹੋਣਾ ਹੈ ਕਿ ਅਸੀਂ ਲੋਕਾਂ ਨੂੰ ਉਨ੍ਹਾਂ ਦੀ ਉਪਜ ਦੀਆਂ ਕੀਮਤਾਂ ਜ਼ਿਆਦਾ ਦਿਵਾਈਆਂ। ਕਾਟਨ ਹੋਵੇ, ਪੈਡੀ ਹੋਵੇ, ਕਣਕ ਹੋਵੇ ਕੀਮਤਾਂ ਜ਼ਿਆਦਾ ਦਿਵਾਈਆਂ। ਜਿਥੋਂ ਤੱਕ ਇਲੈਕਟ੍ਰਿਸਿਟੀ ਦਾ ਤੁਅੱਲਕ ਹੈ ਪਾਵਰ ਜ਼ਰੂਰੀ ਹੈ। ਸਾਰੀ ਚੀਜ਼ ਨੂੰ ਜੈਨਰੇਟ ਕਰਨ ਵਾਸਤੇ ਇਕਾਨੋਮੀ ਦਰੁੱਸਤ ਕਰਨ ਵਾਸਤੇ ਜ਼ਰੂਰੀ ਹੈ। ਮੈਂ ਅਰਜ਼ ਕਰਾਂਗਾ ਕਿ 1983-84 ਵਿਚ ਸਾਢੇ ਤਿਨ ਸੌ, ਚਾਰ ਸੌ ਮੈਗਾਵਾਟ ਬਿਜਲੀ ਸਾਡੇ ਕੋਲ ਆ ਜਾਵੇਗੀ। ਇਮੀਜੀਏਟਲੀ ਇਸ ਸਾਲ ਸਾਡੇ ਕੋਲ 200 ਮੈਗਾਵਾਟ ਬਿਜਲੀ ਹੋਵੇਗੀ, ਜਿਸ ਦੇ ਨਾਲ ਅਸੀਂ ਪਰੋਡਕਸ਼ਨ ਵੱਲ ਜ਼ਿਆਦਾ ਧਿਆਨ ਦੇ ਸਕਾਂਗੇ। ਮੈਂ ਐਸ਼ੋਅਰ ਕਰਦਾ ਹਾਂ ਕਿ ਪੈਡੀ ਦੇ ਮਾਮਲੇ ਵਿਚ ਜਿਥੇ ਜ਼ਿਆਦਾ ਪਾਣੀ ਦੇਣ ਦੀ ਲੋੜ ਹੈ ਉਥੇ 8-10 ਘੰਟੇ ਪਾਣੀ ਐਸ਼ੋਅਰਡ ਹੋਵੇਗਾ। (ਥੰਪਿੰਗ) ਸਾਡੀ ਕੋਸ਼ਿਸ਼ ਹੈ ਕਿ ਜ਼ਿਆਦਾ ਤੋਂ ਜ਼ਿਆਦਾ ਅਨਾਜ ਪੈਦਾ ਹੋ ਸਕੇ। ਸੜਕ ਹੋਵੇ, ਪੁਲ ਹੋਵੇ, ਉਨ੍ਹਾਂ ਦੀ ਪੂਰਤੀ ਛੇਤੀ ਹੋਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਅਰਜ਼ ਕਰਾਂਗਾ ਕਿ ਇਸ ਮੋਸ਼ਨ ਨੂੰ ਰਿਜੈਕਟ ਕੀਤਾ ਜਾਵੇ।

**Mr. Speaker** : Question is—

"This House expresses its want of confidence in the Council of Ministers headed by Sardar Darbara Singh."

(After ascertaining the votes of the House by voices, Mr. Speaker said 'I think Ayes have it' This opinion was challenged. The bells were sounded. The question was put again and Mr. Speaker said 'I think Ayes have it. Again it was challenged. The Members were asked to rise in their seats, 42 Members rose in Support of the motion and 63 against the Motion. The motion was declared lost..

*The motion was lost*

**Mr. Speaker** : The House stands adjourned till 2.00 P. M. on Wednesday, the 26th August, 1981.

*1.40 P.M. | (*The Sabha then adjourned till* 2.00 *p.m. on Wednesday, the 26th August,* 1981).

2381 PVS—Govt. Press, Chd.

8/P

30

# Punjab Vidhan Sabha Debates

*26th August, 1981*

**Vol. III—No. 3**

**OFFICIAL REPORT**



CONTENTS

*Wednesday, the 26th August,* 1981




**Punjab Vidhan Sabha Secretariat, Chandigarh.**

**Price: Rs** 33.50 NP.

## PUNJAB VIDHAN SABHA

**Wednesday, the 26th August, 1981**

*The Vidhan Sabha met in th Punjab Vidhan Sabha Hall, Vidhan Bhavan, Chandigarh, at 2.00 P.M. of the Clock, Mr. Speaker (Shri Brij Bhushan Mehra) in the Chair.......*

---

### STARRED QUESTIONS AND ANSWEFS

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਅੱਜ ਤਾਂ ਮੁੰਡੇ ਬਹੁਤ ਕੁੱਟੇ ਗਏ। ਉਨ੍ਹਾਂ ਦਾ ਬਹੁਤ ਬੁਰਾ ਹਾਲ ਹੋਇਆ ਹੈ। ਮੈਨੂੰ ਵੀ ਪੁਲਿਸ ਨੇ ਕਈ ਵਾਰੀ ਪੁੱਛਿਆ ਹੈ । ਇਥੇ ਆਉਣ ਤੋਂ ਮੈਨੂੰ ਰੋਕਿਆ ਗਿਆ ਹੈ ।

**ਸਰਦਾਰ ਨੱਥਾ ਸਿੰਘ ਦਾਲਮ** : ਸਪੀਕਰ ਸਾਹਿਬ, ਇਤਨੀ ਜ਼ਿਆਦਤੀ ਕਦੇ ਨਹੀਂ ਹੋਈ ਜਿਤਨੀ ਅੱਜ ਇਨ੍ਹਾਂ ਸਟੂਡੈਂਟਸ ਨਾਲ ਹੋਈ ਹੈ। ਸਾਰੇ ਤੁਰੇ ਜਾਂਦੇ ਸਟੂਡੈਂਟਸ ਨੂੰ ਕੁੱਟਿਆ ਗਿਆ ਹੈ।

**ਸ੍ਰੀ ਸਪੀਕਰ** : ਕੁਐਸਚਨ ਆਵਰ ਦੇ ਬਾਅਦ ਤੁਸੀਂ ਜੋ ਵੀ ਗਲ ਕਰਨੀ ਹੈ ਉਹ ਕਰ ਲੈਣਾ। ਕੁਐਸਚਨ ਆਵਰ ਦਾ ਟਾਈਮ ਜ਼ਾਇਆ ਨਾ ਕਰੋ ।

### Office of the B.D. and P. O. at Khanna

***976. Sardar Shamsher Singh** : Will the Minister for Development be pleased to state whether there is any proposal under the consideration of the Government to establish the Block Development and Panchayat Officer's Office at Sub-Division Khanna: if so, the time by which that is likely to be done ?

**ਸਰਦਾਰ ਸੰਤੋਖ ਸਿੰਘ ਰੰਧਾਵਾ**: ਹਾਂ ਜੀ, ਖੰਨਾ ਵਿਖੇ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ ਦਾ ਦਫ਼ਤਰ ਬਣਾਉਣ ਬਾਰੇ ਇਕ ਤਜਵੀਜ਼ ਵਿਚਾਰ ਅਧੀਨ ਹੈ ।

**ਸਰਦਾਰ ਸ਼ਮਸ਼ੇਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਇਹ ਤਾਂ ਕਹਿ ਦਿੱਤਾ ਕਿ ਤਜਵੀਜ਼ ਵਿਚਾਰ ਅਧੀਨ ਹੈ, ਠੀਕ ਹੈ, ਪਰ ਕੀ ਕੋਈ ਸਮਾਂ ਨਿਸ਼ਚਿਤ ਕਰਨਗੇ ਕਿ ਕਦੋਂ ਤਕ ਬਿਲਡਿੰਗ ਬਣਾ ਦੇਣਗੇ ਜਾਂ ਕਿਰਾਏ ਤੇ ਕੋਈ ਬਿਲਡਿੰਗ ਲੈ ਕੇ ਕੰਮ ਸ਼ੁਰੂ ਕਰਵਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਕਿਰਾਏ ਤੇ ਬਿਲਡਿੰਗ ਲੈ ਕੇ ਤਾਂ ਅਸੀਂ ਬਹੁਤ ਜਲਦੀ ਕੰਮ ਸ਼ੁਰੂ ਕਰ ਦੇਵਾਂਗੇ। ਲੇਕਿਨ ਇਹ ਸਬ-ਡਵੀਜ਼ਨ 1979 ਵਿੱਚ ਬਣਿਆ ਸੀ ਔਰ ਇਸ ਵਿਚ 2 ਸਬ-ਡਵੀਜ਼ਨ ਦੇ ਪਿੰਡ ਆਉਂਦੇ ਹਨ। ਜੋ ਹੁਣ ਪਿੰਡ ਇਸ ਵਿਚ ਆਉਣੇ ਹਨ ਉਸ ਦੀ ਨਵੀਂ ਡੀ-ਮਾਰਕੇਸ਼ਨ ਹੋਵੇਗੀ। ਸੰਮਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਤੋਂ ਬਾਅਦ ਡੀਮਾਰਕੇਸ਼ਨ ਕਰਵਾ ਕੇ ਬਿਲਡਿੰਗ ਬਣਾ ਦੇਵਾਂਗੇ।

**ਸਰਦਾਰ ਸ਼ਮਸ਼ੇਰ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਤਸੱਲੀ ਦਿੱਤੀ ਹੈ, ਕਿ ( B. D. O. Office ) ਬਲਾਕ ਦਾ ਦਫ਼ਤਰ ਜਲਦੀ ਖੋਲ੍ਹ ਦਿੱਤਾ ਜਾਵੇਗਾ। ਠੀਕ ਹੈ, ਪਰ ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਇਹ ਕੰਮ ਕਦੋਂ ਤਕ ਹੋ ਜਾਵੇਗਾ, ਦਸੰਬਰ ਤਕ ਹੋ ਜਾਵੇਗਾ ਜਾਂ ਅਗਲੇ ਸਾਲ ਦੇ ਮਾਰਚ ਤਕ ਹੋ ਜਾਵੇਗਾ, ਕੋਈ ਸਮਾਂ ਮਿਥ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਇਹ ਯਕੀਨ ਦੁਆਉਣਾ ਚਾਹੁੰਦਾ ਹਾਂ ਕਿ ਜਦੋਂ ਸਮਿਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਇਲੈਕਸ਼ਨਾਂ ਮੁਕੰਮਲ ਹੋ ਜਾਣਗੀਆਂ ਉਸ ਦੇ ਬਾਅਦ ਜ਼ਰੂਰ ਬਿਲਡਿੰਗ ਬਣਾਉਣ ਦਾ ਉਪਰਾਲਾ ਕੀਤਾ ਜਾਵੇਗਾ ।

**ਸਰਦਾਰ ਨੱਥਾ ਸਿੰਘ ਦਾਲਮ** : ਸਰ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਵਿੱਚ ਨਵੇਂ ਬਲਾਕ ਖੋਲ੍ਹਣ ਦੀ ਸਕੀਮ ਜਾਂ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਾਸਤੇ ਸੈਪਰੇਟ ਨੋਟਿਸ ਇਹ ਦੇਣ, ਮੈਂ ਮਾਨਯੋਗ ਮੈਂਬਰ ਨੂੰ ਇਸ ਦੀ ਇਨਫਰਮੇਸ਼ਨ ਦੇ ਦੇਵਾਂਗਾ ।

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਖੰਨਾ ਸ਼ਹਿਰ ਵਿਚ ਜਿਹੜਾ ਸਬ-ਡਵੀਜ਼ਨ ਵਿਚ ਬਲਾਕ ਵਿਕਾਸ ਤੇ ਪੰਚਾਇਤ ਅਫਸਰ ਦਾ ਦਫਤਰ ਖੋਲ੍ਹਣ ਦੀ ਗਲ ਹੈ ਇਹ ਵਜ਼ੀਰ ਸਾਹਿਬ ਬਹੁਤ ਲੰਮੀ ਲੈ ਗਏ ਹਨ । ਸਬ-ਡਵੀਜ਼ਨ ਬਣਿਆ ਔਰ ਸਬ-ਡਵੀਜ਼ਨ ਦੇ ਜਿੰਨੇ ਦਫਤਰ ਦੇ ਕੰਮ ਹਨ ਉਹ ਸਾਰੇ ਇਥੇ ਸ਼ੁਰੂ ਕਰਨੇ ਹਨ, ਇਹ ਬੜਾ ਜ਼ਰੂਰੀ ਹੈ ਭਾਵੇਂ ਇਸ ਵਿੱਚ ਦੋ ਬਲਾਕਾਂ ਦੇ ਪਿੰਡ ਪੈਂਦੇ ਹਨ ਜਾਂ ਕਿਵੇਂ ਵੀ ਹੈ, ਡੀਮਾਰਕੇਸ਼ਨ ਹੋਣੀ ਜਾਂ ਕੀ ਕਰਨਾ ਹੈ । ਕੀ ਵਜ਼ੀਰ ਸਾਹਿਬ ਇਸ ਗਲ ਦਾ ਯਕੀਨ ਦੁਆਉਣਗੇ ਕਿ ਭਾਵੇਂ ਕਿਸ ਤਰ੍ਹਾਂ ਵੀ ਹੋਏ ਇਤਨੇ ਚਿਰ ਵਿੱਚ ਇਹ ਕੰਮ ਸ਼ੁਰੂ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੂੰ ਅਗੇ ਵੀ ਮੈਂ ਦੱਸਿਆ ਹੈ ਅਤੇ ਹੁਣ ਫਿਰ ਦੱਸ ਦੇਣਾ ਚਾਹੁੰਦਾ ਹਾਂ ਕਿ ਆਫਟਰ ਇਲੈਕਸ਼ਨ ਇਹ ਬਹੁਤ ਜਲਦੀ ਬਲਾਕ ਡੀਮਾਰਕੇਸ਼ਨ ਦੇ ਬਾਅਦ ਖੋਲ੍ਹ ਦਿੱਤਾ ਜਾਵੇਗਾ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਵਜ਼ੀਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਪਿਛਲੀ ਸਰਕਾਰ ਦੇ ਸਮੇਂ ਕੋਈ ਸਰਵੇ ਹੋਇਆ ਸੀ ਔਰ ਪਟਿਆਲਾ ਜ਼ਿਲ੍ਹੇ ਵਿਚ 3 ਬਲਾਕ-ਸ਼ੁਤਰਾਣਾ, ਅਮਲੋਹ ਵਗੈਰਾ ਬਣਾਉਣੇ ਸੀ ਕਿਉਂਕਿ ਸਰਹਿੰਦ ਬਹੁਤ ਵਡਾ ਬਲਾਕ ਹੈ ਅਤੇ ਬੱਸੀ ਪਠਾਣਾ ਵੀ ਉਥੇ 4 ਮੀਲ ਤੇ ਹੈ । ਇਥੇ ਦੇ ਲੋਕਾਂ ਨੂੰ ਬੜੀਆਂ ਮੁਸ਼ਕਲਾਂ ਹਨ ਅਤੇ ਇਸੇ ਤਰ੍ਹਾਂ ਹੋਰ ਵੀ ਕਈ ਥਾਵਾਂ ਤੇ ਜੋ ਮੁਸ਼ਕਲ ਹੈ ਉਸ ਦੇ ਵਾਸਤੇ ਅਤੇ ਇਥੇ ਪਟਿਆਲੇ ਜ਼ਿਲ੍ਹੇ ਦੇ ਇਹ ਨਵੇਂ ਬਲਾਕ ਕਦੋਂ ਤਕ ਬਣਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਡਿਪਟੀ ਕਮਿਸ਼ਨਰਜ਼ ਨੂੰ ਡੀਮਾਰਕੇਸ਼ਨ ਵਾਸਤੇ ਲਿਖਿਆ ਹੋਇਆ ਹੈ । ਉਹ ਇਸ ਵਾਸਤੇ ਰੁਕ ਗਈ ਕਿ ਸੰਮਿਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਦੇ ਇਲੈਕਸ਼ਨ ਕਰਵਾਉਣੇ ਹਨ । ਇਲੈਕਸ਼ਨ ਹੋ ਜਾਣ ਉਸ ਦੇ ਬਾਅਦ ਡੀਮਾਰਕੇਸ਼ਨ ਕਰਵਾਕੇ ਜਿਥੇ ਜਿਥੇ ਵੀ ਬਲਾਕ ਲੋੜੀਂਦੇ ਹੋਣਗੇ ਬਣਾਏ ਜਾਣਗੇ । ਜਿਸ ਤਰ੍ਹਾਂ ਸਰਦਾਰ ਨੱਥਾ ਸਿੰਘ ਦਾਲਮ ਜੀ ਨੇ ਜ਼ਿਕਰ ਕੀਤਾ ਸੀ, ਉਨ੍ਹਾਂ ਨੂੰ ਵੀ ਦੱਸਣਾ ਚਾਹੁੰਦਾ ਹਾਂ ਕਿ ਨਵੇਂ ਬਲਾਕ ਦੀ ਜਿਥੇ ਲੋੜ ਹੋਵੇਗੀ, ਜ਼ਰੂਰ ਬਣਾ ਦੇਵਾਂਗੇ ।

**ਪ੍ਰੋਫੈਸਰ ਬਲਵੰਤ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਚੋਣਾਂ ਤੋਂ ਬਾਅਦ ਦਫਤਰ ਖੋਲ੍ਹ ਦਿੱਤਾ ਜਾਵੇਗਾ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਚੋਣਾਂ ਕਦੋਂ ਕਰਵਾਈਆਂ ਜਾ ਰਹੀਆਂ ਹਨ ?

ਮੰਤਰੀ : ਸਪੀਕਰ ਸਾਹਿਬ, ਇਹ ਤਾਂ 19 ਤਾਰੀਖ਼ ਨੂੰ ਨੋਟੀਫਿਕੇਸ਼ਨ ਜਾਰੀ ਹੋ ਗਿਆ ਹੈ ।

**Building of the Block Development and Panchayat Officers' Offices in the State**

***1021. Comrade Darshan Singh Jhabal** : Will the Minister for Development be pleased to—

(a) lay on the Table a list of such offices of the Block Development and Panchayat Officers in the State which have no buildings of their own.

(b) state whether the office of the Block Development & Panchayat Officer, Gandiwind has its own building; if not, the reasons for not constructing the building so far ?

**Sardar Santokh Singh Randhawa** : (a) The requisite list is laid on the Table of the House.

(b) (i) No

(ii) There was a dispute about the location of the office building. The matter regarding redemarcation of this block is under consideration of Government and steps will be taken for providing an office building after the block has been re-demarcated and the location of the Headquarter is finally settled.

**List of the Offices of Block Development & Panchayat Officers which have no buildings of their own**

| Serial No. | District | Blocks |
|---|---|---|
| 1. | Amritsar | .. Gandiwind |
| 2. | Gurdaspur | .. Dina Nagar, Kalanaur, Bamial |
| 3. | Patiala | .. Ghanaur at Rajpura |
| 4. | Sangrur | .. Bhawanigarh |
| 5. | Hoshiarpur | .. Tanda |
| 6. | Ferozepur | .. Khuian Sarwar |
| 7. | Jullundur | .. Jullundur East, Jullundur West |
| 8. | Bhatinda | .. Budhlada |

**ਕਾਮਰੇਡ ਦਰਸ਼ਨ ਸਿੰਘ ਝਬਾਲ:** ਸਪੀਕਰ ਸਾਹਿਬ, ਇਹ ਜਿਹੜਾ ਗੰਡੀਵਿੰਡ ਬਲਾਕ ਹੈ ਇਸ ਦੀ ਬਿਲਡਿੰਗ ਉਦੂੰ ਤੋਂ ਹੀ ਨਹੀਂ ਹੈ ਜਦੋਂ ਤੋਂ ਇਹ ਬਲਾਕ ਬਣਿਆ ਹੈ। ਇਤਨਾ ਸਮਾਂ ਹੋ ਗਿਆ ਹੈ ਪਰ ਇਸ ਦੀ ਬਿਲਡਿੰਗ ਕੋਈ ਨਹੀਂ ਹੈ ਜਿਸ ਨਾਲ ਲੋਕਾਂ ਨੂੰ ਬੜੀ ਦਿੱਕਤ ਰਹਿੰਦੀ ਹੈ। ਇਸ ਕਰਕੇ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ ਡੀਮਾਰਕੇਸ਼ਨ ਤੋਂ ਬਾਅਦ ਬਿਲਡਿੰਗਾਂ ਬਣਾਵਾਂਗੇ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਡੀਮਾਰਕੇਸ਼ਨ ਕਦੋਂ ਤਕ ਹੋ ਜਾਵੇਗੀ ? ਕੋਈ ਇਸ ਦੇ ਲਈ ਟਾਈਮ ਲਿਮਿਟ ਹੋਣੀ ਚਾਹੀਦੀ ਹੈ ?

**ਮੰਤਰੀ:** ਸਪੀਕਰ ਸਾਹਿਬ, ਇਹ ਜਿਹੜਾ ਗੰਡੀਵਿੰਡ ਬਲਾਕ ਹੈ ਇਸ ਦੇ 38 ਪਿੰਡ ਅੰਮ੍ਰਿਤਸਰ ਸਬ-ਡਵੀਜ਼ਨ ਵਿੱਚ ਆਉਂਦੇ ਹਨ ਔਰ 36 ਪਿੰਡ ਤਰਨ ਤਾਰਨ ਸਬ-ਡਵੀਜ਼ਨ ਵਿਚ ਆਉਂਦੇ ਹਨ। ਅਸੀਂ ਥਲਿਉਂ ਪੁੱਛਿਆ ਹੈ ਔਰ ਉਸ ਦੇ ਵਿੱਚ 2-3 ਤਜਵੀਜ਼ਾਂ ਆਈਆਂ ਹਨ। ਇਕ ਤਜਵੀਜ਼ ਇਹ ਵੀ ਆਈ ਹੈ ਕਿ ਤਰਨ ਤਾਰਨ ਸਬ-ਡਵੀਜ਼ਨ ਵਿਚ ਬਣਾ ਦਿੱਤਾ ਜਾਵੇ ਅਤੇ ਦੂਸਰੀ ਤਜਵੀਜ਼ ਇਹ ਆਈ ਹੈ ਕਿ ਝਬਾਲ ਵਿਚ ਬਣਾ ਦਿੱਤਾ ਜਾਵੇ। ਇਸ ਲਈ ਮੈਂ ਤਾਂ ਕਿਹਾ ਸੀ ਕਿ ਅਸੀਂ ਇਲੈਕਸ਼ਨਾਂ ਤੋਂ ਬਾਅਦ ਫੈਸਲਾ ਕਰਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਇਨ੍ਹਾਂ ਨੇ ਬਾਕੀਆਂ ਬਾਰੇ ਦੱਸਿਆ ਹੈ ਪਰ ਜਿਹੜੇ ਬਲਾਕਾਂ ਕੋਲ ਬਿਲਡਿੰਗਾਂ ਨਹੀਂ ਹਨ, ਜਿਵੇਂ ਘਨੌਰ ਐਟ ਰਾਜਪੁਰਾ, ਭਾਦਸੋਂ ਐਟ ਨਾਭਾ, ਭੁਨਰਹੇੜੀ ਬਲਾਕ ਐਟ ਪਟਿਆਲਾ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕੀ ਕਾਰਨ ਹੈ ਇਨ੍ਹਾਂ ਬਾਰੇ ਇਨਫਰਮੇਸ਼ਨ ਕਿਉਂ ਨਹੀਂ ਆਈ ? ਉਹ ਵੀ ਕਿਰਾਏ ਦੀਆਂ ਬਿਲਡਿੰਗਾਂ ਵਿੱਚ ਰਹਿੰਦੇ ਹਨ, ਉਨ੍ਹਾਂ ਦੀਆਂ ਬਿਲਡਿੰਗਾਂ ਕਦੋਂ ਤਕ ਬਣਾ ਦਿੱਤੀਆਂ ਜਾਣਗੀਆਂ ? ਪਿਛਲੀਆਂ ਸਰਕਾਰਾਂ ਨੇ ਗਲਤੀ ਕੀਤੀ ਹੈ ਜਿਥੇ ਜਿਥੇ ਬਲਾਕ ਸੈਂਕਸ਼ਨ ਹੋਏ ਹਨ ਪਰ ਉਥੇ ਉਹ ਕੰਮ ਦੂਸਰੀਆਂ ਜਗ੍ਹਾਂ ਤੇ ਕਰ ਰਹੇ ਹਨ। ਸਰਕਾਰੀ ਤੌਰ ਤੇ ਸਰਕਾਰੀ ਬਿਲਡਿੰਗ ਦਾ ਪ੍ਰਬੰਧ ਉਥੇ ਕੀਤਾ ਜਾਵੇ। ਵਜ਼ੀਰ ਸਾਹਿਬ ਇਸ ਦਾ ਕਦੋਂ ਤਕ ਪ੍ਰਬੰਧ ਕਰ ਦੇਣਗੇ ?

**ਮੰਤਰੀ:** ਸਪੀਕਰ ਸਾਹਿਬ, ਜਿਹੜੇ ਬਲਾਕ ਚਲ ਰਹੇ ਹਨ ਇਹ ਮੈਂਬਰ ਸਾਹਿਬ ਦੀ ਗਲ ਬਿਲਕੁਲ ਠੀਕ ਹੈ ਕਿ ਪਿਛਲੀਆਂ ਸਰਕਾਰਾਂ ਨੇ ਆਫਿਸ ਵੀ ਉਨ੍ਹਾਂ ਦੇ ਕਿਰਾਏ ਤੇ ਨਹੀਂ ਲਏ। ਮੈਂ ਡੀਪਾਰਟਮੈਂਟ ਨੂੰ ਕਹਿ ਦਿੱਤਾ ਹੈ ਔਹ ਇਮੀਜੀਏਟਲੀ ਦਫ਼ਤਰ ਕਿਰਾਏ ਤੇ ਲੈ ਲਏ ਜਾਣਗੇ। ਲਿਸਟ ਜੋ ਮੈਂ ਕਿਹਾ ਹੈ ਹਾਉਸ ਦੀ ਟੇਬਲ ਤੇ ਉਹ ਰਖ ਦਿੱਤੀ ਹੈ । ਆਫਟਰ ਇਲੈਕਸ਼ਨ ਇਨ੍ਹਾਂ ਬਲਾਕਾਂ ਵਿਚ ਜਿਥੇ ਬਿਲਡਿੰਗਾਂ ਨਹੀਂ ਹਨ ਉਹ ਸ਼ੁਰੂ ਕਰਕੇ ਜਲਦੀ ਮੁਕੰਮਲ ਕਰ ਦਿੱਤੀਆਂ ਜਾਣਗੀਆਂ।

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਜਿਹੜੇ ਮੈਂ ਦੋ ਬਲਾਕ ਕਹੇ ਹਨ ਭੁਨਰਹੇੜੀ ਅਤੇ ਭਾਦਸੋਂ ਇਨ੍ਹਾਂ ਬਾਰੇ ਇਨ੍ਹਾਂ ਨੇ ਕੋਈ ਰੈਫਰੈਂਸ ਨਹੀਂ ਕੀਤਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਬਲਾਕਾਂ ਦੇ ਆਫਿਸ ਜਿਥੇ ਸੈਂਕਸ਼ਨ ਹੋਏ ਹਨ ਕੀ ਉਥੇ ਲਿਜਾਏ ਜਾਣਗੇ ?

**ਮੰਤਰੀ:** ਮੈਂ ਇਹ ਇਨਫਰਮੇਸ਼ਨ ਮੰਗਵਾ ਲਵਾਂਗਾ ਅਤੇ ਇਸ ਬਾਰੇ ਮੈਂਬਰ ਸਾਹਿਬ ਨੂੰ ਭੇਜ ਦਿਆਂਗਾ ।

**ਕਾਮਰੇਡ ਬਲਦੇਵ ਸਿੰਘ ਲੂੰਬਾ:** ਸਪੀਕਰ ਸਾਹਿਬ, ਇਸ ਤੇ ਵਿਚਾਰ ਕਰਨ ਦੀ ਕੋਈ ਲੋੜ ਨਹੀਂ, ਨਾ ਹੀ ਕੋਈ ਹੋਰ ਫੈਸਲਾ ਕਰਾਉਣ ਦੀ ਲੋੜ ਹੈ। ਭੁਨਰਹੇੜੀ ਬਲਾਕ ਹੈ ਅਤੇ ਉਸ ਦਾ ਹੈਡ ਆਫਿਸ ਪਟਿਆਲਾ ਵਿਚ ਹੈ। ਉਸ ਬਲਾਕ ਦੇ ਆਫਿਸ ਦਾ ਲੋਕਾਂ ਨੂੰ ਕੋਈ ਫਾਇਦਾ ਨਹੀਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਬਲਾਕ ਦਾ ਆਫਿਸ ਭੁਨਰਹੇੜੀ ਕੀਤਾ ਜਾਏਗਾ, ਜੇਕਰ ਕੀਤਾ ਜਾਏਗਾ, ਤਾਂ ਕਦੋਂ ਤਕ ਕੀਤਾ ਜਾਏਗਾ ?

**ਮੰਤਰੀ**: ਸਪੀਕਰ ਸਾਹਿਬ, ਘਨੌਰ ਬਲਾਕ ਹੈ ਉਸ ਦਾ ਆਫਿਸ ਰਾਜਪੁਰਾ ਹੈ। ਇਸ ਦੇ ਵਾਸਤੇ ਅਸੀਂ ਸੋਚ ਰਹੇ ਹਾਂ ਅੰਰ ਭੁਨਰਹੇੜੀ ਵਾਸਤੇ ਵੀ ਸੋਚ ਰਹੇ ਹਾਂ। ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਅਸੀਂ ਬਲਾਕਾਂ ਵਿਚ ਹੀ ਆਫਿਸ ਖੋਲ੍ਹਣਾ ਚਾਹੁੰਦੇ ਹਾਂ। ਮੈਂ ਯਕੀਨ ਦਿਲਾਉਂਦਾ ਹਾਂ ਕਿ ਬਲਾਕਾਂ ਦੇ ਆਫਿਸ ਬਲਾਕਾਂ ਵਿਚ ਹੀ ਲੈ ਜਾਵਾਂਗੇ।

---

**Platforms in the Grain Market, Mullanpur Dakha, District Ludhiana**

***993. Sardar Basant Singh Khalsa** : Will the Minister for Agriculture and Forests be pleased to state:—

(a) whether it is a fact that paltforms in the Grain Market, Mullanpur Dakha, district Ludhiana are still kachha; if so, the reasons therefor;

(b) whether it is a fact that an amount of Rs. 3 lakhs has been deposited by the Colonization Department with the Construction Branch of the Punjab State Agriculture and Marketing Board for the construction of the said platforms; if so, the date of deposit and the reasons for not taking up the work in hand so far ?

**ਚੌਧਰੀ ਕਾਂਸ਼ੀ ਰਾਮ** : (ੳ) ਦਾਣਾ-ਮੰਡੀ ਮੁਲਾਂਪੁਰ ਦਾਖਾ, (ਜ਼ਿਲ੍ਹਾ ਲੁਧਿਆਣਾ) ਦੇ ਤਿੰਨ ਆਕਸ਼ਨ ਪਲੇਟ ਫਾਰਮਾਂ ਵਿਚੋਂ ਦੋ ਫਾਰਮ ਕੱਚੇ ਜਾਂ ਅਧੂਰੇ ਹਨ ਕਿਉਂਕਿ ਸੀਮਿੰਟ ਉਪਲੱਬਧ ਨਹੀਂ ਸੀ।

(ਅ) ਮਾਰਕਿਟ ਕਮੇਟੀ ਮੁਲਾਂਪੁਰ ਵਲੋਂ ਮਿਤੀ 16-2-1981 ਨੂੰ ਰੁਪਏ 3,49,700/– ਜਮ੍ਹਾਂ ਕਰਵਾਏ ਸਨ। ਪ੍ਰੰਤੂ ਸੀਮਿੰਟ ਦੇ ਨਾ ਮਿਲਣ ਕਾਰਣ ਕੰਮ ਕੀਤਾ ਨਹੀਂ ਜਾ ਸਕਿਆ।

**ਸਰਦਾਰ ਬਸੰਤ ਸਿੰਘ ਖਾਲਸਾ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਬਾਰੇ ਆਮ ਐਮ.ਐਲ.ਏ. ਸਾਹਿਬਾਨ ਦਾ ਵਿਚਾਰ ਹੈ ਕਿ ਉਹ ਇਧਰ ਉਧਰ ਦੀਆਂ ਗਲਾਂ ਕਰਕੇ ਸੁਆਲ ਦਾ ਅਸਲ ਜਵਾਬ ਟਾਲ ਜਾਂਦੇ ਹਨ। ਇਹ ਕਿਸੇ ਸੁਆਲ ਦੀ ਪੂੰਛ ਨਹੀਂ ਫੜਾਉਂਦੇ। ਇਨ੍ਹਾਂ ਨੇ ਸੁਆਲ ਦੇ ਦੋਨਾਂ ਭਾਗਾਂ ਦਾ ਜਵਾਬ ਦਿੱਤਾ ਹੈ ਕਿ ਸੀਮਿੰਟ ਨਹੀਂ ਮਿਲਦਾ ਅਤੇ ਸੀਮਿੰਟ ਨਾ ਮਿਲਣ ਕਰਕੇ 6, 7 ਸਾਲਾਂ ਤੋਂ ਪਲੇਟ ਫਾਰਮਜ਼ ਉਸੇ ਤਰ੍ਹਾਂ ਪਏ ਹਨ। 2, 3 ਸਾਲਾਂ ਤੋਂ ਪੈਸੇ ਜਮ੍ਹਾਂ ਹਨ ਪਰ ਵਜ਼ੀਰ ਸਾਹਿਬ ਨੇ ਬੜੇ ਧੱਕੇ ਵਾਲਾ ਜਵਾਬ ਦਿੱਤਾ ਹੈ ਕਿ ਸੀਮਿੰਟ ਨਹੀਂ ਹੈ। ਇਹ ਬਿਲਕੁਲ ਨਹੀਂ ਕਿਹਾ ਕਿ ਛੇਤੀ ਬਣਾ ਦਿਆਂਗੇ ਜਾਂ ਕਦੋਂ ਬਣਾ ਦਿਆਂਗੇ। ਮੈਂ ਇਹ ਕਹਿੰਦਾ ਹਾਂ ਕਿ ਜਦੋਂ ਪੈਸਾ ਇਨ੍ਹਾਂ ਕੋਲ ਜਮ੍ਹਾਂ ਹੋ ਗਿਆ ਤਾਂ ਜਿਥੋਂ ਮਰਜ਼ੀ ਸੀਮਿੰਟ ਲਿਆਉਣ, ਇਹ ਕਦੋਂ ਤਕ ਬਣਾ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਖਾਲਸਾ ਜੀ ਬੜੇ ਮੋਹਤਬਰ ਬੰਦੇ ਹਨ, ਇਹ ਪਾਰਲੀਮੈਂਟ ਵਿਚ ਵੀ ਰਹੇ ਹਨ ਅਤੇ ਇਨ੍ਹਾਂ ਦੇ ਵਜ਼ੀਰ ਬਣਨ ਦੀਆਂ ਗਲਾਂ ਵੀ ਹੁੰਦੀਆਂ ਰਹੀਆਂ ਸਨ। ਖਾਲਸਾ ਜੀ ਨੇ ਕਿਹਾ ਹੈ ਕਿ ਮੈਂ ਰਿਪਲਾਈ ਅਵੇਸਿਵ ਦਿੰਦਾ ਹਾਂ। ਸਪੀਕਰ ਸਾਹਿਬ, ਇਨ੍ਹਾਂ ਨੇ ਪਹਿਲੇ ਭਾਗ ਵਿਚ ਪੁੱਛਿਆ ਕਿ ਕੀ ਮੁਲਾਂਪੁਰ ਦਾਖਾ ਦੇ ਪਲੇਟਫਾਰਮਜ਼ ਕੱਚੇ ਹਨ ? ਮੈਂ ਜਵਾਬ ਦਿਤਾ ਹੈ ਕਿ ਉਥੇ ਦੇ ਤਿੰਨੇ ਆਕਸ਼ਨ ਪਲੇਟਫਾਰਮਾਂ ਵਿਚੋਂ ਦੋ ਪਲੇਟ ਫਾਰਮ ਕੱਚੇ ਜਾਂ ਅਧੂਰੇ ਹਨ ਕਿਉਂਕਿ ਸੀਮਿੰਟ ਉਪਲੱਬਧ ਨਹੀਂ। ਤੁਸੀਂ ਆਪ ਅੰਦਾਜ਼ਾ ਲਗਾਓ ਕਿ ਇਸ ਸੁਆਲ ਦਾ ਜਵਾਬ ਇਸ ਤੋਂ ਵੱਧ ਕੀ ਪਰਫੈਕਟ ਹੋ ਸਕਦਾ ਸੀ ?

[ਖੇਤੀਬਾੜੀ ਮੰਤਰੀ]

ਦੂਜਾ ਸਵਾਲ ਸੀ ਕਿ ਆਇਆ ਰੁਪਿਆ ਜਮ੍ਹਾਂ ਕਰਾਇਆ ਗਿਆ ਹੈ, ਜੇਕਰ ਕਰਾਇਆ ਗਿਆ ਹੈ ਤਾਂ ਫਿਰ ਪਲੇਟ ਫਾਰਮ ਕਿਉਂ ਨਹੀਂ ਬਣਾਏ ਗਏ ? ਮੈਂ ਜਵਾਬ ਦਿੱਤਾ ਹੈ ਕਿ ਸੀਮਿੰਟ ਦੇ ਨਾ ਮਿਲਣ ਕਾਰਨ ਕੰਮ ਪੂਰਾ ਨਹੀਂ ਕੀਤਾ ਜਾ ਸਕਿਆ। ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜੇਕਰ ਅਸੀਂ ਵਜ਼ੀਰ ਬਣੇ ਹਾਂ ਤਾਂ ਐਮ. ਐਲ. ਏ. ਤੋਂ ਬਣੇ ਹਾਂ, ਸਾਡਾ ਐਮ. ਐਲ. ਏ. ਦਾ ਰਾਈਟ ਨਹੀਂ ਖੋਹਿਆ ਜਾਣਾ ਚਾਹੀਦਾ। ਮੈਂ ਜੋ ਜਵਾਬ ਦਿੱਤਾ ਹੈ ਇਸ ਤੋਂ ਜ਼ਿਆਦਾ ਪਰਫੈਕਟ ਜਵਾਬ ਨਹੀਂ ਦਿੱਤਾ ਜਾ ਸਕਦਾ।

ਦੂਸਰੀ ਗਲ ਕਹੀ ਹੈ ਸੀਮਿੰਟ ਬਾਰੇ। ਮੇਰੀ ਅਰਜ਼ ਹੈ ਕਿ ਤਮਾਮ ਹਾਊਸ ਦੇ ਮੈਂਬਰ ਸਾਹਿਬਾਨ ਜਾਣਦੇ ਹਨ ਕਿ ਜਿੰਨੇ ਵੀ ਡਿਵੈਲਪਮੈਂਟ ਦੇ ਕੰਮ ਹਨ those work revolve around two concepts cement and bricks. ਸਪੀਕਰ ਸਾਹਿਬ, ਇਸ ਕੁਆਰਟਰ ਵਿਚ ਸਾਨੂੰ 2 ਹਜ਼ਾਰ ਟਨ ਸੀਮਿੰਟ ਅਲਾਟ ਹੋਇਆ ਹੈ ਜਦੋਂ ਕਿ ਸਾਡੀ ਰਿਕੁਆਇਰਮੈਂਟ 10 ਹਜ਼ਾਰ ਟਨ ਦੀ ਹੈ ਔਰ ਜਿਥੋਂ ਤਕ ਮਾਰਕੀਟ ਕਮੇਟੀਆਂ ਦੇ ਵਰਕਸ ਬਣਾਉਣ ਦਾ ਤੁਅੱਲਕ ਹੈ ਉਨ੍ਹਾਂ ਦੀ ਪਰਾਇਰਿਟੀ ਬਣੀ ਹੋਈ ਹੈ ਨੰਬਰ ਫਸਟ, ਸੈਕੰਡ ਅਤੇ ਥਰਡ। ਹਰ ਮੈਂਬਰ ਸਾਹਿਬ ਚਾਹੁੰਦਾ ਹੈ ਕਿ ਉਸ ਦੇ ਹਲਕੇ ਦੀ ਮੰਡੀ ਪੱਕੀ ਹੋਵੇ ਔਰ ਉਸ ਦੇ ਫਰਸ਼ ਰਬੜ ਵਰਗੇ ਬਣ ਜਾਣ। It is a comparison term and we are deciding comparison with the availability of cement and material.

**ਸ੍ਰੀ ਸਪੀਕਰ** : ਮੰਤਰੀ ਮਹੋਦਯ, ਇਹ ਜਿਹੜੀ ਦੋ ਹਜ਼ਾਰ ਟਨ ਸੀਮਿੰਟ ਦੀ ਐਲੋਕੇਸ਼ਨ ਹੋਈ ਹੈ ਇਸ ਹਿਸਾਬ ਨਾਲ ਕਦੋਂ ਤਕ ਵਾਰੀ ਆ ਜਾਏਗੀ ?

**ਮੰਤਰੀ** : ਸਪੀਕਰ ਸਾਹਿਬ, ਮੇਰਾ ਬੜਾ ਮੋਤਬਾਨਾ ਇਲਤਮਾਸ ਹੈ ਕਿ ਅਸੀਂ ਕੋਸ਼ਿਸ਼ ਕਰਾਂਗੇ ਕਿ ਸਾਲ 1982-83 ਤੱਕ ਇਹ ਬਣ ਜਾਣ ਔਨ ਦੀ ਅਵੇਲੇਬਿਲਿਟੀ ਆਫ਼ ਸੀਮਿੰਟ।

**ਸਰਦਾਰ ਬਸੰਤ ਸਿੰਘ ਖਾਲਸਾ** : ਮੈਂ ਵਜ਼ੀਰ ਸਾਹਿਬ ਤੋਂ ਬੜੀ ਨਿਮਰਤਾ ਨਾਲ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਸਾਰੇ ਪੰਜਾਬ ਵਿਚ 3, 4 ਮੰਡੀਆਂ ਹਨ ਫਸਟ ਨੰਬਰ ਦੀਆਂ ਮੋਗਾ, ਖੰਨਾ, ਜਗਰਾਉਂ, ਲੁਧਿਆਣਾ ਅਤੇ ਮੁਲਾਂਪੁਰ (ਦਾਖਾ) ਇਨ੍ਹਾਂ ਮੰਡੀਆਂ ਵਿਚ ਬਹੁਤ ਜ਼ਿਆਦਾ ਅਨਾਜ ਆਉਂਦਾ ਹੈ। ਇਸ ਤੋਂ ਇਲਾਵਾ ਸਾਰੇ ਬੇਟ ਦੇ ਇਲਾਕੇ ਵਿਚੋਂ ਅਨਾਜ ਇਥੇ ਆਉਂਦਾ ਹੈ। ਤੁਸੀਂ 1982-83 ਤਕ ਲੈ ਗਏ ਹੋ ? ਇਹ ਦਸੋ ਕਿ ਆਇਆ ਇਸ ਸੀਜ਼ਨ ਵਿਚ ਉਹ ਬਣ ਜਾਣਗੀਆਂ ਜਾਂ ਨਹੀਂ। ?

**ਮੰਤਰੀ** : ਸਪੀਕਰ ਸਾਹਿਬ, ਮੁਲਾਂਪੁਰ ਮੰਡੀ ਪਹਿਲੇ ਨੰਬਰ ਤੇ ਨਹੀਂ ਆਉਂਦੀ। ਅਸੀਂ ਪਹਿਲੇ ਨੰਬਰ ਦੀ ਮੰਡੀ ਉਸ ਨੂੰ ਗਿਣਦੇ ਹਾਂ ਜਿਸ ਵਿਚੋਂ ਜ਼ਿਆਦਾ ਮਾਰਕੀਟ ਫ਼ੀਸ ਆਵੇ। ਮੁਲਾਂਪੁਰ ਵਿਚੋਂ ਇਤਨੀ ਫੀਸ ਨਹੀਂ ਆਉਂਦੀ ਕਿ ਇਹ ਨੰਬਰ ਇਕ ਤੇ ਰੱਖੀ ਜਾਏ। ਇਨ੍ਹਾਂ ਨੇ ਕਿਹਾ ਸੀ ਕਿ ਇਹ ਕੰਮ ਕਦੋਂ ਤਕ ਸ਼ੁਰੂ ਕਰ ਦਿਤਾ ਜਾਏਗਾ। ਮੈਂ ਕਿਹਾ ਹੈ ਕਿ ਸਾਲ 1982-83 ਦੇ ਫਾਈਨਾਂਸ਼ਲ ਈਅਰ ਵਿਚ ਕਰਨ ਦੀ ਕੋਸ਼ਿਸ਼ ਕਰਾਂਗੇ। 1981-82 ਦਾ ਸਾਲ ਚਲ ਰਿਹਾ ਹੈ ਔਰ ਜਿਹੜਾ ਅਗਲਾ ਆਏਗਾ ਉਹ 1982-83 ਹੋਵੇਗਾ।

**ਸਰਦਾਰ ਲੱਖਾ ਸਿੰਘ** : ਸਪੀਕਰ ਸਾਹਿਬ, ਅਕਾਲੀਆਂ ਦੀ ਸਰਕਾਰ ਵੇਲੇ ਖਡੂਰ ਸਾਹਿਬ ਮੰਡੀ ਦਾ ਨੀਂਹ ਪੱਥਰ ਰਖਿਆ ਗਿਆ ਸੀ ਔਰ ਉਹ ਪੱਥਰ ਵੀ ਹੁਣ ਲੋਕੀਂ ਚੁੱਕ ਕੇ ਲੈ ਗਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਮੰਡੀ ਕਦੋਂ ਤਕ ਬਣਾ ਦਿੱਤੀ ਜਾਏਗੀ ?

**ਮੰਤਰੀ**: ਸਪੀਕਰ ਸਾਹਿਬ, ਸਰਦਾਰ ਲੱਖਾ ਸਿੰਘ ਨੇ ਕਿਹਾ ਹੈ ਕਿ ਖੰਡੂਰ ਸਾਹਿਬ ਵਿੱਚ ਮੰਡੀ ਬਣਾਉਣ ਲਈ ਪੱਥਰ ਰਖਿਆ ਗਿਆ ਸੀ, ਉਹ ਵੀ ਚੁਕਿਆ ਗਿਆ ਹੈ। ਇਸ ਬਾਰੇ ਮੈਂ ਇਸ ਵੇਲੇ ਕੁਝ ਨਹੀਂ ਦੱਸ ਸਕਾਂਗਾ। ਮੈਂ ਇਹ ਗਲ ਪਤਾ ਕਰਾ ਲਵਾਂਗਾ ਅਤੇ ਇਨ੍ਹਾਂ ਨੂੰ ਇੰਟੀਮੇਟ ਕਰ ਦਿਆਂਗਾ।

**ਸ੍ਰੀ ਗੁਰਦਿਆਲ ਸੈਣੀ**: ਸਪੀਕਰ ਸਾਹਿਬ, ਜਲੰਧਰ ਨਵੀਂ ਦਾਣਾ ਮੰਡੀ ਖੁਲ੍ਹੀ ਨੂੰ 8, 7 ਸਾਲ ਹੋ ਗਏ ਹਨ ਔਰ 6,76,000 ਰੁਪਿਆ ਵੀ ਅਸੀਂ ਮਾਰਕੀਟਿੰਗ ਬੋਰਡ ਕੋਲ ਜਮ੍ਹਾਂ ਕਰਾ ਦਿੱਤਾ ਹੈ, ਇਸ ਗਲ ਨੂੰ ਵੀ 4 ਸਾਲ ਹੋ ਚੁੱਕੇ ਹਨ। ਪਹਿਲਾਂ ਤਿੰਨ ਸਾਲ ਇਹ ਕਹਿੰਦੇ ਰਹੇ ਕਿ ਚੀਫ਼ ਇੰਜੀਨੀਅਰ ਨਵਾਂ ਰਖਣਾ ਹੈ। ਹੁਣ ਚੀਫ਼ ਇੰਜੀਨੀਅਰ ਨਵਾਂ ਰੱਖ ਲਿਆ ਹੈ ਤਾਂ ਕਹਿੰਦੇ ਹਨ ਕਿ ਸੀਮਿੰਟ ਨਹੀਂ ਹੈ। ਇਹ ਪੰਜਾਬ ਦੀ ਸਭ ਤੋਂ ਵੱਡੀ ਮੰਡੀ ਹੈ। ਇਥੇ ਲੱਖਾਂ ਰੁਪਏ ਦੀ ਆਮਦਨ ਹੈ। ਪੈਸੇ ਜਮ੍ਹਾਂ ਹੋਣ ਦੇ ਬਾਵਜੂਦ ਇਹ ਕੰਮ ਸਟਾਰਟ ਨਹੀਂ ਹੋਇਆ। ਮੈਂ ਵਜ਼ੀਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤਕ ਇਹ ਮੰਡੀ ਪੱਕੀ ਕਰਨ ਦਾ ਕੰਮ ਸ਼ੁਰੂ ਕਰ ਦੇਣਗੇ?

**ਮੰਤਰੀ**: ਮੈਂ, ਸਪੀਕਰ ਸਾਹਿਬ, ਸੈਣੀ ਸਾਹਿਬ ਦਾ ਪੂਰਾ ਸਵਾਲ ਨਹੀਂ ਸਮਝ ਸਕਿਆ। ਇਨ੍ਹਾਂ ਦੇ ਕਹਿਣ ਦਾ ਮਤਲਬ ਇਹ ਸੀ ਕਿ ਰੁਪਏ ਜਮ੍ਹਾਂ ਕਰਾ ਦਿੱਤੇ ਗਏ ਹਨ, ਉਸ ਮੰਡੀ ਦੀ ਆਮਦਨ ਵੀ ਜ਼ਿਆਦਾ ਹੈ, ਇਹ ਮੰਡੀ ਕਦੋਂ ਤਕ ਪੱਕੀ ਬਣਾ ਦਿੱਤੀ ਜਾਵੇਗੀ। ਸਪੀਕਰ ਸਾਹਿਬ, ਇਸ ਸਬੰਧੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਇੰਜੀਨੀਅਰਿੰਗ ਵਿੰਗ ਮਾਰਕੀਟਿੰਗ ਬੋਰਡ ਵਿੱਚ ਮੁਕੰਮਲ ਕਰ ਲਿਆ ਹੈ। ਚੀਫ਼ ਇੰਜੀਨੀਅਰ, ਐਗਜ਼ੈਕਟਿਵ ਇੰਜੀਨੀਅਰ, ਐਸ.ਡੀ.ਓ. ਅਤੇ ਓਵਰਸੀਅਰਜ਼ ਰੱਖ ਲਏ ਗਏ ਹਨ। ਇਨ੍ਹਾਂ ਨੇ ਨਵਾਂ ਐਕਸਪੇਰੀਮੈਂਟ ਵੀ ਕੰਡਕਟ ਕਰਨਾ ਹੈ ਕਿ ਸੀਮਿੰਟ ਦੀ ਫਲੋਰਿੰਗ ਦੀ ਬਜਾਏ ਲੁੱਕ ਅਤੇ ਬੱਜਰੀ ਪਾ ਕੇ ਹੀ ਕੰਮ ਚਲਾ ਲਿਆ ਜਾਵੇ ਕਿਉਂਕਿ ਸੀਮਿੰਟ ਦੀ ਸ਼ਾਰਟੇਜ ਤਾਂ ਇਸ ਕੰਮ ਵਿਚ ਬਾਟਲਨਿਕ ਬਣ ਕੇ ਰਹਿੰਦੀ ਹੀ ਹੈ। ਇਹ ਐਕਸਪੇਰੀਮੈਂਟ ਬਰਸਾਤਾਂ ਤੋਂ ਬਾਅਦ ਸ਼ੁਰੂ ਕਰ ਦਿਆਂਗੇ। ਅਗਰ ਇਹ ਕਾਮਯਾਬ ਹੋ ਗਿਆ ਤਾਂ ਅਸੀਂ ਇਸ ਨੂੰ ਅਡਾਪਟ ਕਰ ਲਵਾਂਗੇ। ਪੈਸੇ ਦੀ ਸਾਡੇ ਕੋਲ ਥੁੜ੍ਹ ਨਹੀਂ ਹੈ। ਪੰਜਾਬ ਦੇ ਕਿਸਾਨ ਅਨਾਜ ਮੰਡੀਆਂ ਵਿਚ ਲਿਆਉਂਦੇ ਹਨ। ਮੈਂਬਰ ਸਾਹਿਬ ਕਾਹਲੀ ਨਾ ਕਰਨ, ਤਸੱਲੀ ਰਖਣ, ਜ਼ਰੂਰ ਪੱਕੀ ਕਰ ਦਿਆਂਗੇ।

**ਸਰਦਾਰ ਪ੍ਰਿਥੀਪਾਲ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਦੀ ਮੰਡੀ ਲਈ ਇੰਪਰੂਵਮੈਂਟ ਟਰੱਸਟ ਨੇ ਜ਼ਮੀਨ ਐਕਵਾਇਰ ਕੀਤੀ ਹੋਈ ਹੈ, ਉਸਨੂੰ ਇਹ ਕਦੋਂ ਤਕ ਬਣਾ ਦੇਣਗੇ? ਮੈਂ ਪਿਛਲੇ ਸੈਸ਼ਨ ਵਿੱਚ ਵੀ ਬੇਨਤੀ ਕੀਤੀ ਸੀ। ਹੁਣ ਵੀ ਮੈਂ ਇਨ੍ਹਾਂ ਨੂੰ ਕਹਿ ਰਿਹਾ ਹਾਂ।

**ਮੰਤਰੀ**: ਸਪੀਕਰ ਸਾਹਿਬ, ਅੰਮ੍ਰਿਤਸਰ ਵਿੱਚ ਤਾਂ ਮਾਰਕੀਟਿੰਗ ਬੋਰਡ ਵੱਲੋਂ ਪਹਿਲਾਂ ਹੀ ਵੱਲਾ ਮੰਡੀ ਐਸਟੈਬਲਿਸ਼ ਕੀਤੀ ਹੋਈ ਹੈ। ਉਥੇ ਬਕਾਇਦਾ ਟਰਾਂਜ਼ੈਕਸ਼ਨ ਹੁੰਦੀ ਹੈ।

**ਸਰਦਾਰ ਪ੍ਰਿਥੀਪਾਲ ਸਿੰਘ**: ਸਪੀਕਰ ਸਾਹਿਬ, ਇਹ ਤੁਹਾਡੇ ਸ਼ਹਿਰ ਦੀ ਗੱਲ ਹੈ। ਮੰਡੀ ਲਈ ਜਗ੍ਹਾ ਇੰਪਰੂਵਮੈਂਟ ਟਰੱਸਟ ਨੇ ਐਕਵਾਇਰ ਕੀਤੀ ਹੈ। ਇਹ ਕਦੋਂ ਤਕ ਉਥੇ ਲੋਕਾਂ ਨੂੰ ਦੁਕਾਨਾਂ ਅਲਾਟ ਕਰ ਦੇਣਗੇ। ਸੀਮਿੰਟ ਦਾ ਪ੍ਰਬੰਧ ਤਾਂ ਉਨ੍ਹਾਂ ਨੇ ਆਪ ਹੀ ਕਰਨਾ ਹੈ।

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਸੀਮਿੰਟ ਨਹੀਂ ਹੈ । ਕੀ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਇਨ੍ਹਾਂ ਦਾ ਕੰਮ ਸੀਮਿੰਟ ਨਾ ਮਿਲਣ ਕਰਕੇ ਕਿਤਨੀ ਦੇਰ ਤੋਂ ਬੰਦ ਪਿਆ ਹੈ ਅਤੇ ਇਹ ਕੰਮ ਚਾਲੂ ਕਰਨ ਵਿੱਚ ਹੋਰ ਕਿਤਨੀ ਦੇਰ ਲਗੇਗੀ ?

**ਮੰਤਰੀ** : ਸਪੀਕਰ ਸਾਹਿਬ, ਖਿਆਲਾ ਸਾਹਿਬ ਬੜੇ ਸੱਜਣ ਪੁਰਖ ਹਨ। ਇਨ੍ਹਾਂ ਨੂੰ ਪਤਾ ਹੈ ਕਿ ਸੀਮਿੰਟ ਤੋਂ ਬਿਨਾਂ ਕੰਮ ਨਹੀਂ ਚਲਣਾ। ਜਿੰਨੀ ਦੇਰ ਸੀਮਿੰਟ ਨਹੀਂ ਮਿਲੇਗਾ ਉਤਨੀ ਦੇਰ ਕੰਮ ਨਹੀਂ ਚਲਣਾ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਛੋਟੀਆਂ ਮੰਡੀਆਂ ਨੂੰ ਪੱਕਾ ਕਰਨ ਲਈ ਤਰਜੀਹ ਦੇਣਗੇ ? ਇਨ੍ਹਾਂ ਨੇ ਕਿਹਾ ਹੈ ਕਿ ਜਿਥੇ ਜ਼ਿਆਦਾ ਅਨਾਜ ਆਉਂਦਾ ਹੈ ਅਸੀਂ ਉਸ ਨੂੰ ਵੱਡੀ ਮੰਡੀ ਸਮਝਦੇ ਹਾਂ। ਔਹ ਪੱਕਾ ਕਰਨ ਲਈ ਉਸਨੂੰ ਪਹਿਲ ਦਿੰਦੇ ਹਾਂ ਅਤੇ ਜਿਥੇ ਥੋੜ੍ਹਾ ਅਨਾਜ ਆਉਂਦਾ ਹੈ, ਉਸਦੀ ਇਹ ਪਰਵਾਹ ਨਹੀਂ ਕਰਦੇ। ਮੈਂ ਸਮਝਦਾ ਹਾਂ ਕਿ ਛੋਟੀਆਂ ਮੰਡੀਆਂ ਨੂੰ ਜ਼ਿਆਦਾ ਤਰਜੀਹ ਦੇਣੀ ਚਾਹੀਦੀ ਹੈ ਤਾਂ ਕਿ ਇਕੋ ਥਾਂ ਤੇ ਅਨਾਜ ਇਕੱਠਾ ਨਾ ਹੋਵੇ ਅਤੇ ਕਿਸਾਨ ਤਿੰਨ, ਚਾਰ ਦਿਨ ਇੰਤਜ਼ਾਰ ਨਾ ਕਰਦਾ ਰਹੇ, ਉਸ ਨੂੰ ਔਖ ਨਾ ਹੋਵੇ। ਕੀ ਇਹ ਛੋਟੀਆਂ ਮੰਡੀਆਂ ਨੂੰ ਪੱਕਾ ਕਰਨ ਲਈ ਤਰਜੀਹ ਦੇਣਗੇ ?

**ਸ਼੍ਰੀ ਸਪੀਕਰ** : ਇਨ੍ਹਾਂ ਨੇ ਤਾਂ ਇਹ ਕਿਹਾ ਹੈ ਕਿ ਸੀਨੀਆਰਟੀ ਫਿਕਸ ਕੀਤੀ ਹੈ।

**ਮੰਤਰੀ** : ਪਤਾ ਨਹੀਂ ਢੀਂਡਸਾ ਸਾਹਿਬ ਮੇਰੀ ਗਲ ਦਾ ਗਲਤ ਮਤਲਬ ਕਿਉਂ ਕੱਢ ਰਹੇ ਹਨ । ਮੈਂ ਤਾਂ ਪਰਾਇਰਿਟੀ ਦੀ ਗਲ ਕੀਤੀ ਸੀ। ਕਿਸ ਮੰਡੀ ਨੂੰ ਟਾਪ ਪਰਾਇਰਿਟੀ ਦੇਣੀ ਹੈ ਅਤੇ ਕਿਸ ਨੂੰ ਲੋ ਪਰਾਇਰਿਟੀ ਦੇਣੀ ਹੈ, ਮੈਂ ਤਾਂ ਇਹ ਗਲ ਕੀਤੀ ਸੀ ।

---

### Election to the Market Committees in the State

***929. (1) Comrade Sarwan Singh Cheema**
**(2) Comrade Kulwant Singh**
**(3) Jathedar Gurbachan Singh Lakhmirwala** } Will the Minister for Agriculture and Forests be pleased to state whether there is any proposal under the consideration of the Government to hold the elections to Market Committees in the State; if so, the time by which these are likely to be held; if not, the reasons therefor ?

**ਚੌਧਰੀ ਕਾਂਸ਼ੀ ਰਾਮ** : ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

**ਕਾਮਰੇਡ ਸਰਵਣ ਸਿੰਘ ਚੀਮਾ** : ਸਪੀਕਰ ਸਾਹਿਬ, ਮਾਰਕਿਟ ਕਮੇਟੀਆਂ ਦੀਆਂ ਬਹੁਤ ਦੇਰ ਤੋਂ ਚੋਣਾਂ ਨਹੀਂ ਹੋਈਆਂ। ਹੁਣ ਵੀ ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਮਾਮਲਾ ਵਿਚਾਰ ਅਧੀਨ ਹੈ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਤਨੀ ਦੇਰ ਹੋਰ ਵਿਚਾਰ ਅਧੀਨ ਰਹੇਗਾ ? ਕੀ ਇਹ ਕੋਈ ਡੇਟ, ਮਹੀਨਾ ਜਾਂ ਸੰਨ ਦੱਸ ਸਕਦੇ ਹਨ ਜਦੋਂ ਇਨ੍ਹਾਂ ਦੀਆਂ ਚੋਣਾਂ ਕਰਾ ਦਿੱਤੀਆਂ ਜਾਣਗੀਆਂ ?

**ਮੰਤਰੀ**: ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੇ ਕਿਹਾ ਹੈ ਕਿ ਮਾਮਲਾ ਕਿਤਨੀ ਦੇਰ ਵਿਚਾਰ ਅਧੀਨ ਰਹੇਗਾ। ਮੇਰਾ ਖਿਆਲ ਹੈ ਕਿ ਸੁਪਰਸੈਸ਼ਨ ਦੀ ਮਿਆਦ 12 ਨਵੰਬਰ, 1981 ਤਕ ਹੈ। ਉਤਨਾ ਚਿਰ ਤਾਂ ਇਹ ਵਿਚਾਰ ਅਧੀਨ ਹੀ ਹੈ ਤਾਂ ਕੋਈ ਬੁਰੀ ਗਲ ਨਹੀਂ ਹੈ।

**ਕਾਮਰੇਡ ਸਰਵਣ ਸਿੰਘ ਚੀਮਾਂ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਬੜੀ ਲੰਮੀ ਡੇਟ ਦੇ ਦਿੱਤੀ ਹੈ। ਸ਼ਾਇਦ 1985 ਤਕ ਇਨ੍ਹਾਂ ਦਾ ਕੰਮ ਨਾ ਚਲਦਾ ਰਹੇ। ਕੀ ਕੋਈ 1981, 1982 ਜਾਂ 1983 ਤਕ ਦੀ ਕੋਈ ਇਹ ਡੇਟ ਦੇ ਸਕਦੇ ਹਨ ਜਦੋਂ ਤਕ ਇਹ ਚੋਣਾਂ ਹੋ ਜਾਣਗੀਆਂ ?

**ਮੰਤਰੀ**: ਸਪੀਕਰ ਸਾਹਿਬ, ਮੇਰਾ ਦੋਸਤ ਨਜੂਮੀਆਂ ਨੂੰ ਹੱਥ ਵਿਖਾ ਕੇ ਆਇਆ ਹੈ, ਇਸ ਲਈ ਮੇਰੇ ਕੋਲ ਇਸਦਾ ਕੋਈ ਜਵਾਬ ਨਹੀਂ ਹੈ। ਮੈਂ ਪਹਿਲਾਂ ਹੀ ਦੱਸ ਦਿੱਤਾ ਹੈ ਕਿ 12 ਨਵੰਬਰ, 1981 ਤਕ ਤਾਂ ਇਸਦਾ ਟਾਈਮ ਹੈ।

**ਸਰਦਾਰ ਸਰਵਣ ਸਿੰਘ** (ਫਿਲੌਰ): ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਚੋਣਾਂ ਅਸੀਂ ਕਰਾਂ ਦੇਵਾਂਗੇ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਮਾਰਕਿਟ ਕਮੇਟੀਆਂ ਦੀਆਂ ਚੋਣਾਂ ਕਰਾਉਣਗੇ ਉਨ੍ਹਾਂ ਨੂੰ ਨਾਮੀਨੇਟ ਤਾਂ ਨਹੀਂ ਕਰਨਗੇ ?

**ਸਰਦਾਰ ਦਲੀਪ ਸਿੰਘ ਪਾਂਧੀ**: ਦੋ ਕਮੇਟੀਆਂ ਤਾਂ ਇਨ੍ਹਾਂ ਨੇ ਨਾਮੀਨੇਟ ਕਰ ਦਿੱਤੀਆਂ ਹਨ।

**ਮੰਤਰੀ**: ਸਪੀਕਰ ਸਾਹਿਬ, ਮੇਰੇ ਮੋਹਤਰਮ ਦੋਸਤ ਪਾਂਧੀ ਸਾਹਿਬ ਆਪਣੇ ਆਪ ਨੂੰ ਵਕੀਲ ਵੀ ਆਖਦੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਦੋ ਕਮੇਟੀਆਂ ਨਾਮੀਨੇਟ ਕਰ ਦਿੱਤੀਆਂ ਹਨ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਥੇ ਨਵੀਂ ਕਮੇਟੀ ਡੀਮਾਰਕੇਟ ਹੋਵੇਗੀ, ਪਹਿਲੀ ਦਫਾ ਇਹ ਪ੍ਰੋਵੀਜ਼ਨ ਹੈ ਕਿ ਉਹ ਕਮੇਟੀ ਨਾਮੀਨੇਟ ਹੋਵੇਗੀ। ਇਸ ਲਈ ਮੈਂ ਇਹ ਕਹਿ ਸਕਦਾ ਹਾਂ ਕਿ ਇਹ ਗਲਤ ਕੰਮ ਨਹੀਂ ਕੀਤਾ। ਦੂਸਰਾ ਸਰਦਾਰ ਸਰਵਣ ਸਿੰਘ ਨੇ ਕਿਹਾ ਹੈ। ਮੈਂ ਇਸਦਾ ਪਹਿਲਾਂ ਹੀ ਜਵਾਬ ਦਿਤਾ ਹੈ ਕਿ ਮਾਮਲਾ ਵਿਚਾਰ ਅਧੀਨ ਹੈ। ਜਦੋਂ ਫੈਸਲਾ ਹੋ ਜਾਂਵੇਗਾ ਤਾਂ ਸਭ ਨੂੰ ਪਤਾ ਲਗ ਜਾਵੇਗਾ।

**ਗਿਆਨੀ ਕੁੰਦਨ ਸਿੰਘ ਪਤੰਗ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਭਦੌੜ ਵਿਚ ਜਿਹੜੀ ਮਾਰਕਿਟ ਕਮੇਟੀ ਹੈ ਉਸਨੂੰ ਚੋਣ ਕਰਕੇ ਬਣਾਉਣਗੇ ਜਾਂ ਨਾਮਜ਼ਦ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਮੈਂ ਤਾਂ ਕਾਨੂੰਨ ਦੀ ਗਲ ਕੀਤੀ ਸੀ। ਪਤੰਗ ਸਾਹਿਬ ਬਜ਼ੁਰਗ ਆਦਮੀ ਹਨ ਅਤੇ ਮੈਂ ਇਨ੍ਹਾਂ ਦਾ ਬੜਾ ਇਹਤਰਾਮ ਕਰਦਾ ਹਾਂ। ਜੇ ਭਦੌੜ ਦੀ ਮਾਰਕਿਟ ਕਮੇਟੀ ਪਹਿਲੀ ਦਫਾ ਬਣਨੀ ਹੋਈ ਤਾਂ ਉਹ ਨਾਮੀਨੇਟ ਹੋਵੇਗੀ ਅਤੇ ਜੇ ਪਹਿਲੀ ਦਫਾ ਨਹੀਂ ਬਣਨੀ ਤਾਂ ਫਿਰ ਜਿਹੜਾ ਮਾਮਲਾ ਵਿਚਾਰ ਅਧੀਨ ਹੈ, ਉਸਦਾ ਜੋ ਫੈਸਲਾ ਹੋਵੇਗਾ, ਉਹੀ ਇਸਦਾ ਹੋ ਜਾਵੇਗਾ।

**ਮਾਸਟਰ ਤੰਦ ਸਿੰਘ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਮਾਮਲਾ ਵਿਚਾਰ ਅਧੀਨ ਹੈ। ਮੈਂ 1973 ਵਿਚ ਇਸ ਬਾਰੇ ਸਵਾਲ ਕੀਤਾ ਸੀ। ਮੁੜ ਕੇ ਮੈਂ ਪਿਛਲੇ ਸਾਲ ਇਹ ਸਵਾਲ ਕੀਤਾ ਸੀ। ਉਦੋਂ ਇਨ੍ਹਾਂ ਨੇ ਕਿਹਾ ਸੀ ਕਿ ਪੰਜ ਸਾਲ ਵਿੱਚ ਕੰਮ ਪੂਰਾ ਕਰ ਦਿਆਂਗੇ। ਮੈਂ ਕਹਿੰਦਾ ਹਾਂ ਕਿ ਇਸਨੂੰ ਕਦੋਂ ਤਕ ਕਰ ਦੇਣਗੇ। ਇਤਨੇ ਸਾਲ ਤਾਂ ਪਹਿਲਾਂ ਹੀ ਲੰਘ ਗਏ ਹਨ।

**ਮੰਤਰੀ** : ਸਪੀਕਰ ਸਾਹਿਬ, ਮੇਰੇ ਦੋਸਤ ਮੋਹਤਰਮ ਚੰਦ ਸਿੰਘ ਚੋਪੜਾ ਜੀ ਸੀਨੀਅਰ ਲੈਜਿਸ-ਲੇਟਰ ਹਨ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਛੇ ਮਹੀਨੇ ਤੋਂ ਵਧ ਕੋਈ ਕੰਮ ਨਹੀਂ ਚਲ ਸਕਦਾ। ਆਰਡੀਨੈਂਸ ਵੀ ਛੇ ਮਹੀਨੇ ਤੋਂ ਬਾਅਦ ਇਥੇ ਆ ਜਾਂਦਾ ਹੈ।

ਜੇਕਰ ਇਹ ਮਸਲਾ ਪੰਜ ਸਾਲ ਵੀ ਲਮਕਦਾ ਰਹੇ ਤਾਂ ਵੀ ਇਹ ਇਥੇ ਅਸੈਂਬਲੀ ਵਿਚ ਆਵੇਗਾ ਇਸ ਲਈ ਤੁਸੀਂ ਘਬਰਾਇਆ ਨਾ ਕਰੋ।

---

**Opening of 25 Beds Hospital in Talwandi Bhai City in Ferozepur Assembly Constituency**

***1007. Sardar Gurnaib Singh Brar** : Will the Minister for Health and Family Welfare be pleased to state whether there is any proposal under the consideration of the Government to open a 25 beds Hospital in Bhai City in the Ferozepur Constituency where the public is ready to provide building for this purpose; if so, the time by which the proposal is likely to materialise ?

**Shri Sardari Lal Kapoor** : At present there is no proposal to set up a 25-bedded Hospital in Talwandi Bhai.

**ਸਰਦਾਰ ਗੁਰਨੈਬ ਸਿੰਘ ਬਰਾੜ** : ਸਪੀਕਰ ਸਾਹਿਬ, ਜਦੋਂ ਬਾਦਲ ਸਾਹਿਬ ਦੀ ਸਰਕਾਰ ਸੀ ਤਾਂ ਜਿਥੇ ਉਹ ਚਾਹੁੰਦੇ ਸੀ ਹਸਪਤਾਲ ਖੋਲ੍ਹ ਦਿੰਦੇ ਸੀ। ਜਿਥੇ ਚਾਹੁੰਦੇ ਸੀ ਹਸਪਤਾਲ ਦਾ ਨੀਂਹ-ਪੱਥਰ ਰੱਖ ਦਿੰਦੇ ਸੀ। ਤਲਵੰਡੀ ਭਾਈ ਦੇ ਲੋਕ ਇਮਾਰਤ ਬਣਾ ਕੇ ਦੇਣ ਨੂੰ ਤਿਆਰ ਹਨ, ਹਸਪਤਾਲ ਲਈ ਜਗਾਹ ਦੇਣ ਨੂੰ ਤਿਆਰ ਹਨ । ਕੀ ਸਰਕਾਰ ਇਸ ਮੰਗ ਤੇ ਮੁੜ ਕੇ ਵਿਚਾਰ ਕਰਕੇ ਉਥੇ ਹਸਪਤਾਲ ਖੋਲ੍ਹਣ ਲਈ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਸਰਕਾਰ ਦੀ ਪਾਲਿਸੀ ਹੈ ਕਿ ਇਕ ਬਲਾਕ ਵਿਚ 25 ਬੈਡਿਡ ਹਸਪਤਾਲ ਇਕ ਜ਼ਰੂਰ ਹੋਣਾ ਚਾਹੀਦਾ ਹੈ। ਇਸ ਬਲਾਕ ਦੇ ਵਿਚ ਮੁਦਕੀ ਇਕ ਜਗਾਹ ਹੈ। ਉਥੇ 25 ਬਿਸਤਰਿਆਂ ਦਾ ਹਸਪਤਾਲ ਬਣਾਇਆ ਗਿਆ ਹੈ। ਉਸ ਬਲਾਕ ਵਿਚ ਦੂਸਰਾ ਹਸਪਤਾਲ ਉਸ ਵੇਲੇ ਹੋ ਸਕਦਾ ਹੈ ਜਦੋਂ ਹੋਰ ਜਗ੍ਹਾਂ ਤੇ ਜਿੱਥੇ ਕਿ 25 ਬੈਡਿਡ ਹਸਪਤਾਲ ਸਰਕਾਰ ਦੀ ਪਾਲਿਸੀ ਦੇ ਮੁਤਾਬਕ ਬਣਾਉਣ ਵਾਲੇ ਰਹਿੰਦੇ ਹਨ, ਉਹ ਬਣ ਜਾਣ। ਇਸ ਲਈ ਹਾਲੇ ਇਹ ਇੰਤਜ਼ਾਰ ਕਰ ਲੈਣ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਲੁਧਿਆਣੇ ਦਾ 200 ਬਿਸਤਰਿਆਂ ਦਾ ਹਸਪਤਾਲ ਸੰਨ 1975 ਦਾ ਮਨਜ਼ੂਰ ਹੋਇਆ ਹੋਇਆ ਹੈ ਪਰ ਅਜੇ ਤਕ ਨਹੀਂ ਬਣਿਆ । ਵਜ਼ੀਰ ਸਾਹਿਬ ਵੀ ਉਸੇ ਹੀ ਜ਼ਿਲ੍ਹੇ ਦੇ ਹਨ ਪਰ ਉਹ ਹਸਪਤਾਲ ਮੇਰੇ ਹਲਕੇ ਵਿਚ ਆਉਂਦਾ ਹੈ। ਕੀ ਇਹ ਉਸ ਹਸਪਤਾਲ ਨੂੰ ਬਣਾਉਣ ਦਾ ਪ੍ਰਬੰਧ ਕਰਨਗੇ ? ਸਪੀਕਰ ਸਾਹਿਬ, ਮੇਰੇ ਨਾਲ ਬੇਇਨਸਾਫੀ ਹੋ ਰਹੀ ਹੈ । ਉਥੇ ਬੜਾ ਪੁਰਾਣਾ ਹਸਪਤਾਲ ਹੈ।

**ਮੰਤਰੀ** : ਸਪੀਕਰ ਸਾਹਿਬ, ਮੇਰੇ ਮੋਹਤਰਮ ਮੈਂਬਰ ਸਾਹਿਬ ਨੇ ਜੋ ਗਲ ਕਹੀ ਹੈ ਕਿ ਉਥੇ ਪੁਰਾਣਾ ਹਸਪਤਾਲ ਹੈ, ਨਵਾਂ ਬਣਾਉਣਾ ਚਾਹੀਦਾ ਹੈ, ਇਸ ਬਾਰੇ ਮੇਰੀ ਅਰਜ਼ ਹੈ ਕਿ ਇਸ ਹਸਪਤਾਲ ਦਾ ਪਹਿਲਾ ਤਖਮੀਨਾ 71 ਲੱਖ ਰੁਪਏ ਦਾ ਸੀ ਔਰ ਹੁਣ 1 ,35,00,000 ਰੁਪਏ ਦਾ ਹੋ ਗਿਆ ਹੈ। ਇਸ ਸਿਲਸਿਲੇ ਵਿਚ ਸੋਚਣ ਵਾਲੀ ਗੱਲ ਇਹ ਹੈ ਕਿ ਸਾਨੂੰ ਪੈਸਾ ਕਿਸੇ ਤਰ੍ਹਾਂ ਮਿਲ ਜਾਵੇ। ਮੈਂ ਵੀ ਫਾਇਨੈਂਸ ਡਿਪਾਰਟਮੈਂਟ ਸਾਹਿਬ ਦੀ ਮਿੰਨਤ ਕਰਾਂਗਾ ਕਿ ਕਿਸੇ ਨਾ ਕਿਸੇ ਤਰ੍ਹਾਂ ਫੰਡਜ਼ ਇਸ ਕੰਮ ਲਈ ਮਿਲ ਜਾਣ। ਅਗਰ ਪੈਸਾ ਮਿਲ ਗਿਆ ਤਾਂ ਇਹ ਹਸਪਤਾਲ ਬਣਾ ਦਿਤਾ ਜਾਵੇਗਾ।

**ਸਰਦਾਰ ਕਰਮ ਸਿੰਘ ਗਿੱਲ**: ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਸੰਘੋਲ ਉੱਚਾ ਪਿੰਡ ਵਿਚ ਇਮਾਰਤ ਵੀ ਬਣ ਚੁਕੀ ਹੈ। 25 ਬਿਸਤਰਿਆਂ ਦੇ ਹਸਪਤਾਲ ਵਾਸਤੇ ਸਮਾਨ ਵੀ ਜਾ ਚੁਕਿਆ ਹੈ ਪਰ ਉਥੇ ਸਟਾਫ ਨਹੀਂ ਗਿਆ। ਕੀ ਉਥੇ ਵਜ਼ੀਰ ਸਾਹਿਬ ਛੇਤੀ ਹੀ ਸਟਾਫ ਭੇਜਣਗੇ ? ਇਹ ਸਮਰਾਲਾ ਤਹਿਸੀਲ ਵਿਚ ਹੈ।

**ਮੰਤਰੀ**: ਜੇਕਰ ਉਥੇ ਸਟਾਫ ਨਹੀਂ ਗਿਆ ਹੋਵੇਗਾ ਤਾਂ ਚਲਾ ਜਾਵੇਗਾ ।

**ਕਾਮਰੇਡ ਸੋਹਣ ਸਿੰਘ**: ਸਪੀਕਰ ਸਾਹਿਬ, ਪਿੰਡ ਰਸੂਲਪੁਰ ਵਿਚ ਫੋਕਲ ਪੁਆਇੰਟ ਬਣ ਚੁਕਿਆ ਹੈ। ਉਥੇ ਹਸਪਤਾਲ ਚਾਹੀਦਾ ਹੈ । ਹਸਪਤਾਲ ਵੀ ਮਨਜ਼ੂਰ ਹੋ ਚੁਕਿਆ ਹੈ । ਕੀ ਵਜ਼ੀਰ ਸਾਹਿਬ ਉਸ ਹਸਪਤਾਲ ਨੂੰ ਮੁਕੰਮਲ ਕਰਨ ਨੂੰ ਤਿਆਰ ਹਨ ?

ਇਸੇ ਤਰ੍ਹਾਂ ਹੀ ਇਕ ਅੰਮ੍ਰਿਤਸਰ ਵਿਚ ਹਸਪਤਾਲ ਮੁਕੰਮਲ ਕਰਨ ਵਾਲਾ ਪਿਆ ਹੈ । ਐਕਸਰੇ ਡਿਪਾਰਟਮੈਂਟ ਦੀ ਬਿਲਡਿੰਗ ਬਣਾਈ ਪਈ ਹੈ। ਕੀ ਵਜ਼ੀਰ ਸਾਹਿਬ ਇਸ ਹਸਪਤਾਲ ਨੂੰ ਵੀ ਮੁਕੰਮਲ ਕਰਾਉਣ ਨੂੰ ਤਿਆਰ ਹਨ ?

**ਮੰਤਰੀ**: ਅੰਮ੍ਰਿਤਸਰ ਦੇ ਹਸਪਤਾਲ ਲਈ ਕਾਫੀ ਕੋਸ਼ਿਸ਼ ਕਰ ਰਹੇ ਹਾਂ ਕਿ ਜਲਦੀ ਤੋਂ ਜਲਦੀ ਬਣਾਈਏ ।

**ਪੰਡਿਤ ਸਰਵਣ ਰਾਮ**: ਸਪੀਕਰ ਸਾਹਿਬ, ਮੇਰੇ ਕੰਡੀ ਦੇ ਇਲਾਕੇ ਵਿਚ ਪਹਾੜ ਵਿਚ 24/25 ਪਿੰਡ ਐਸੇ ਹਨ ਜਿਥੇ ਕਿ ਕੋਈ ਵੀ 25 ਬੈਡਿਡ ਹਸਪਤਾਲ ਨਹੀਂ ਹੈ। ਜਿਸ ਵੇਲੇ ਵੀ ਕੋਈ ਬਿਮਾਰ ਹੁੰਦਾ ਹੈ ਤਾਂ ਉਸ ਨੂੰ 17/18 ਮੀਲ ਦੂਰ ਹਸਪਤਾਲ ਵਿਚ ਲੈ ਜਾਣਾ ਪੈਂਦਾ ਹੈ। ਇਸ ਲਈ ਕੀ ਇਹ ਉਥੇ ਵੀ 25 ਬੈਡਿਡ ਹਸਪਤਾਲ ਖੋਲ੍ਹਣਗੇ ? ਜੇਕਰ ਇਹ 25 ਬਿਸਤਰਿਆਂ ਦਾ ਹਸਪਤਾਲ ਨਹੀਂ ਖੋਲ੍ਹ ਸਕਦੇ ਤਾਂ 10 ਬੈਡਿੱਡ ਹਸਪਤਾਲ ਹੀ ਖੋਲ ਦੇਣ। ਉਥੇ ਦੇ ਲੋਕ ਜਗ੍ਹਾ ਵਗੈਰਾ ਸਭ ਦੇਣ ਨੂੰ ਤਿਆਰ ਹਨ। ਇਹ ਇਲਾਕਾ ਹਿਮਾਚਲ ਪ੍ਰਦੇਸ਼ ਨਾਲ ਲਗਦਾ ਹੈ। ਕਿਰਪਾ ਕਰਕੇ ਹੈਲਥ ਮਨਿਸਟਰ ਸਾਹਿਬ ਇਹ ਦੱਸਣ ਕਿ ਕੀ ਇਹ ਕੋਈ ਹਸਪਤਾਲ ਉਥੇ ਖੋਲ੍ਹਣਗੇ ? 25 ਬੈਡਿਡ ਨਹੀਂ ਤਾਂ ਦਸ ਬੈਡਿਡ ਹਸਪਤਾਲ ਹੀ ਖੋਲ੍ਹ ਦੇਣ ?

**ਮੰਤਰੀ**: ਮੈਂ ਪੰਡਿਤ ਜੀ ਦੀ ਗੱਲ ਦਾ ਜੋ ਜਵਾਬ ਦੇਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਇਹ ਲਿਖ ਕੇ ਭੇਜ ਦੇਣ, ਮੈਂ ਐਗਜ਼ਾਮਿਨ ਕਰਵਾ ਲਵਾਂਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਸਪੀਕਰ ਸਾਹਿਬ, ਬਠਿੰਡੇ ਜ਼ਿਲ੍ਹੇ ਵਿਚ ਇਕ ਪਿੰਡ ਨਥੇਹਾ ਹੈ। ਇਹ ਤਲਵੰਡੀ ਸਾਬੋ ਬਲਾਕ ਵਿਚ ਹੈ । ਉਥੇ 25 ਬਿਸਤਰਿਆਂ ਵਾਸਤੇ ਹਸਪਤਾਲ ਦੀ ਬਿਲਡਿੰਗ ਬਣੀ ਹੋਈ ਹੈ । ਕੀ ਵਜ਼ੀਰ ਸਾਹਿਬ ਉਥੇ ਸਟਾਫ ਭੇਜ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਦੀ ਖਿਦਮਤ ਵਿਚ ਜਵਾਬ ਦੇਣਾ ਚਾਹੁੰਦਾ ਹਾਂ ਕਿ ਅਗਰ ਉਹ ਹਸਪਤਾਲ ਇਕ ਬਲਾਕ ਵਿਚ ਇਕ 25 ਬੈਡਿੱਡ ਹਸਪਤਾਲ ਖੋਲਣ ਵਾਲੀ ਪਾਲਿਸੀ ਦੇ ਹਿਸਾਬ ਨਾਲ ਠੀਕ ਹੋਇਆ ਤਾਂ ਉਥੇ ਲਾਜ਼ਮੀ ਤੌਰ ਤੇ ਸਟਾਫ ਭੇਜ ਦਿਆਂਗੇ।

———

**Evacuee Land lying Vacant in District Jullundur**

*970. **Chaudhri Jagjit Singh :** Will the Minister for Revenue be pleased to state—

(a) the total area of evacuee land lying vacant in District Jullundur togetherwith the area of the said land which is under illegal possession at present;

(b) the area of evacuee land allotted to the religious institutions;

(c) whether the Government received any application for the allotment of land referred to in para (a) above for the construction of the Guru Ravi Dass Bhawan; if so, the time by which the land is likely to be allotted for the said Bhawan ?

**ਸਰਦਾਰ ਬੇਅੰਤ ਸਿੰਘ :** (ੳ) ਜਲੰਧਰ ਜ਼ਿਲ੍ਹੇ ਵਿਖੇ 15,356 ਏਕੜ 1 ਕਨਾਲ 19 ਮਰਲੇ ਪੇਂਡੂ ਤੇ ਸ਼ਹਿਰੀ ਨਿਕਾਸੀ ਭੋਂ ਖਾਲੀ ਪਈ ਹੈ। ਇਸ ਵਿਚੋਂ ਇਸ ਵੇਲੇ 12,600 ਏਕੜ 6 ਕਨਾਲ 3 ਮਰਲੇ ਭੋਂ ਅਨ-ਅਧਿਕਾਰਤ ਕਬਜ਼ੇ ਹੇਠ ਹੈ।

(ਅ) 4 ਕਨਾਲ ਸ਼ਹਿਰੀ ਨਿਕਾਸੀ ਰਕਬਾ ਕੀਰਤਨ ਤਿੰਨ ਧਾਰਮਕ ਸੰਸਥਾਵਾਂ ਜੋ ਬਾਲਮੀਕ ਮਿਲਾਪ ਸਭਾ (ਰਜਿ.) ਜਲੰਧਰ ਛਾਉਣੀ, ਆਰਿਆ ਪ੍ਰਤੀਨਿਧੀ ਸਭਾ (ਰਜਿ.) ਬਸਤੀ ਗੁਜਾਂ, (ਜਲੰਧਰ) ਅਤੇ ਸਨਾਤਨ ਧਰਮ ਸਭਾ (ਰਜਿ.) ਨਵਾਂ ਸ਼ਹਿਰ, ਜ਼ਿਲ੍ਹਾ ਜਲੰਧਰ ਦੇ ਨਾਂ ਤੇ ਹਨ ਨੂੰ ਟਰਾਂਸਫਰ ਕੀਤਾ ਗਿਆ ਹੈ।

(ੲ) ਨਹੀਂ। ਸ੍ਰੀ ਗੁਰੂ ਰਵੀਦਾਸ ਨੌਜਵਾਨ ਸਭਾ ਚੁਰਿਟੀ (ਜਲੰਧਰ) ਵਲੋਂ ਚੁਰਿਟੀ ਵਿਖੇ 1 ਕਨਾਲ 3 ਮਰਲੇ ਸ਼ਹਿਰੀ ਨਿਕਾਸੀ ਜ਼ਮੀਨ ਸ੍ਰੀ ਗੁਰੂ ਰਵੀਦਾਸ ਮੰਦਰ ਤੇ ਸਕੂਲ ਲਈ ਖੇਡ ਦੇ ਮੈਦਾਨ ਲਈ ਖਰੀਦਣ ਬਾਰੇ ਅਰਜ਼ੀ ਹੈ ਜੋ ਵਿਚਾਰ ਅਧੀਨ ਹੈ। ਇਸ ਦਾ ਫੈਸਲਾ ਛੇਤੀ ਹੀ ਕਰ ਦਿੱਤਾ ਜਾਵੇਗਾ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਇਨਫਰਮੇਸ਼ਨ ਆਪਣੇ ਜਵਾਬ ਵਿਚ ਦਿਤੀ ਹੈ ਕਿ ਜਲੰਧਰ ਜ਼ਿਲ੍ਹੇ ਵਿਚ 15,356 ਏਕੜ 1 ਕਨਾਲ 19 ਮਰਲੇ ਜ਼ਮੀਨ ਅਵੇਲੇਬਲ ਹੈ ਔਰ ਇਸ ਦੇ ਵਿਚੋਂ 12,600 ਏਕੜ 6 ਕਨਾਲ 3 ਮਰਲੇ ਜ਼ਮੀਨ ਨਜਾਇਜ਼ ਕਬਜ਼ੇ ਵਿਚ ਹੈ, ਇਹ ਜਿਹੜੀ ਜ਼ਮੀਨ ਨਜਾਇਜ਼ ਕਬਜ਼ੇ ਵਿਚ ਹੈ ਇਸ ਨਾਲ ਸਰਕਾਰ ਨੂੰ ਕਰੋੜਾਂ ਰੁਪਏ ਦਾ ਨੁਕਸਾਨ ਹੋ ਰਿਹਾ ਹੈ। ਵਜ਼ੀਰ ਸਾਹਿਬ ਇਨ੍ਹਾਂ ਨਜਾਇਜ਼ ਕਬਜ਼ਿਆਂ ਨੂੰ ਛੁਡਾਉਣ ਲਈ ਕੀ ਸਟੈਪਸ ਲੈ ਰਹੇ ਹਨ ਤਾਕਿ ਇਹ ਜ਼ਮੀਨ ਵੇਚੀ ਜਾ ਸਕੇ ? ਜਾਂ ਜਿਨ੍ਹਾਂ ਬੰਦਿਆਂ ਦਾ ਉਥੇ ਕਬਜ਼ਾ ਹੈ ਕੀ ਸਰਕਾਰ ਉਨ੍ਹਾਂ ਨੂੰ ਰਿਜ਼ਰਵ ਪ੍ਰਾਈਸ ਤੇ ਦੇਣ ਲਈ ਤਿਆਰ ਹੈ ? ਜਾਂ ਫੇਰ ਜਿਸ ਤਰ੍ਹਾਂ ਪਹਿਲੇ ਕਾਂਗ-ਰਸ ਸਰਕਾਰ ਨੇ ਏਵੇਕਿਊ ਜ਼ਮੀਨ ਨੂੰ ਹਰੀਜਨਾਂ ਵਿਚ ਨੀਲਾਮ ਕੀਤੀ ਸੀ ਕੀ ਇਹ ਉਨ੍ਹਾਂ ਨੂੰ ਨੀਲਾਮ ਕਰਨ ਲਈ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਇਸ ਬਾਰੇ ਇਕ ਨਵੀਂ ਸਕੀਮ ਬਣਾਈ ਹੈ ਕਿ ਇਹ ਸਾਰੀ ਜ਼ਮੀਨ ਮਾਰਕਿਟ ਪ੍ਰਾਈਸ ਤੇ ਨੀਲਾਮ ਹੋਵੇਗੀ। ਪਿਛੇ ਅਸੀਂ 67 ਲੱਖ ਰੁਪਏ ਦੀ ਜ਼ਮੀਨ ਨੀਲਾਮ ਕੀਤੀ ਸੀ। ਜੋ ਹਰੀਜਨ ਭਰਾਵਾਂ ਦੀਆਂ ਅਰਜ਼ੀਆਂ ਆਈਆਂ ਸਨ ਉਨ੍ਹਾਂ ਵਿਚੋਂ 500 ਅਰਜ਼ੀਆਂ ਨੂੰ ਡਿਸਪੋਜ਼ ਆਫ ਵੀ ਕਰ ਦਿਤਾ ਹੈ ਔਰ 700 ਦੇ ਕਰੀਬ ਬਾਕੀ ਰਹਿ ਗਈਆਂ ਹਨ। ਸਾਡੀ ਸਰਕਾਰ ਹਰੀਜਨਾਂ ਨੂੰ ਅਸਲੀ ਕੀਮਤ ਤੇ ਇਹ ਜ਼ਮੀਨ ਦੇਵੇਗੀ ਔਰ ਉਸ ਦਾ ਦੱਸਵਾਂ ਹਿੱਸਾ ਪਹਿਲਾਂ ਲਵੇਗੀ ਅਤੇ ਬਾਕੀ ਦਾ ਪੈਸਾ 12 ਕਿਸ਼ਤਾਂ ਵਿਚ ਲਵੇਗੀ ਔਰ ਉਨ੍ਹਾਂ ਨੂੰ ਜ਼ਮੀਨ ਦਾ ਮਾਲਕ ਬਣਾ ਦਿੱਤਾ ਜਾਵੇਗਾ।

**ਸ੍ਰੀ ਚਮਨ ਲਾਲ:** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਜ਼ਮੀਨਾਂ ਤੇ ਮਾਲਕਾਂ ਅਤੇ ਮੁਸਤਰਿਕਾ ਮਾਲਕਾਂ ਨੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ ਉਹ ਜ਼ਮੀਨਾਂ ਵੇਚੀ ਜਾ ਰਹੇ ਹਨ ਜਦ ਕਿ ਉਹ ਜ਼ਮੀਨਾਂ ਕਮਟੌਡੀਅਨ ਦੀਆਂ ਸਨ। ਸਰਕਾਰ ਇਸ ਸਬੰਧ ਵਿਚ ਕੀ ਸੋਚ ਰਹੀ ਹੈ ਅਤੇ ਕੀ ਯਤਨ ਕਰ ਰਹੀ ਹੈ ?

**ਮੰਤਰੀ:** ਸਪੀਕਰ ਸਾਹਿਬ, ਮੁਸਤਰਿਕਾ ਮਾਲਕ ਦੀ ਗੱਲ ਲੈਂਦਾ ਹਾਂ ਕਿ ਇਨ੍ਹਾਂ ਦੇ ਕੁਝ ਸੱਜਣ ਹਾਈ ਕੋਰਟ ਵਿਚ ਚਲੇ ਗਏ ਹਨ। ਇਸ ਸਬੰਧ ਵਿਚ ਅਸੀਂ ਪੰਚਾਇਤ ਮਹਿਕਮੇ ਨਾਲ ਸੋਚ ਵਿਚਾਰ ਕਰ ਰਹੇ ਹਾਂ। ਇਹ ਏਵੇਕਿਊ ਲੈਂਡ ਨਹੀਂ ਕਹਾਉਂਦੀ। ਇਸ ਬਾਰੇ ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਮੇਰੇ ਕੋਲ ਆ ਕੇ ਗੱਲ ਬਾਤ ਕਰ ਲੈਣ।

**ਚੌਧਰੀ ਜਗਜੀਤ ਸਿੰਘ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਨਜਾਇਜ਼ ਕਬਜ਼ੇ ਬਾਰੇ ਕੋਈ ਜਵਾਬ ਨਹੀਂ ਦਿੱਤਾ। ਇਸ ਬਾਰੇ ਸਰਕਾਰ ਕੀ ਕਰ ਰਹੀ ਹੈ ? ਇਨ੍ਹਾਂ ਜ਼ਮੀਨਾਂ ਤੋਂ ਸਰਕਾਰ ਨੂੰ ਕਰੋੜਾਂ ਰੁਪਏ ਦਾ ਫਾਇਦਾ ਹੋ ਸਕਦਾ ਹੈ। ਦੂਸਰਾ ਗੁਰੂ ਰਵੀ ਦਾਸ ਸਭਾ ਨੇ ਭਵਨ ਬਣਾਉਣ ਵਾਸਤੇ ਇਕ ਦਰਖਾਸਤ ਜ਼ਮੀਨ ਲੈਣ ਲਈ ਦਿੱਤੀ ਸੀ ਪਰ ਵਜ਼ੀਰ ਸਾਹਿਬ ਨੇ ਕਹਿ ਦਿੱਤਾ ਹੈ ਕਿ ਕੋਈ ਦਰਖਾਸਤ ਨਹੀਂ ਆਈ ਸਿਰਫ ਚੁਗਿੱਟੀ ਵਿਖੇ ਲਈ ਆਈ ਹੈ। ਇਸ ਦਰਖਾਸਤ ਬਾਰੇ ਇਹ ਆਪਣੇ ਮਹਿਕਮੇਂ ਤੋਂ ਪਤਾ ਕਰ ਲੈਣ ਅਤੇ ਕੀ ਉਸ ਤੇ ਵਿਚਾਰ ਕਰਕੇ ਉਨ੍ਹਾਂ ਨੂੰ ਜ਼ਮੀਨ ਦੇਣਗੇ?

**ਮੰਤਰੀ:** ਸਪੀਕਰ ਸਾਹਿਬ, ਅਸੀਂ ਨਜਾਇਜ਼ ਕਬਜ਼ੇ ਛੁਡਵਾ ਕੇ ਇਨ੍ਹਾਂ ਜ਼ਮੀਨਾਂ ਦੀ ਨੀਲਾਮੀ ਕਰਨੀ ਸ਼ੁਰੂ ਕਰ ਦਿੱਤੀ ਹੈ ਅਤੇ ਇਸ ਤੋਂ ਸਰਕਾਰ ਨੂੰ ਆਮਦਨੀ ਵੀ ਹੋਈ ਹੈ। ਦੂਸਰੀ ਗੱਲ ਗੁਰੂ ਰਵੀ ਦਾਸ ਭਵਨ ਲਈ ਦਰਖਾਸਤ ਬਾਰੇ ਪੜਤਾਲ ਕਰਵਾ ਲਵਾਂਗੇ। ਮੇਰਾ ਖਿਆਲ ਹੈ ਕਿ ਚੁਗਿੱਟੀ ਪਿੰਡ ਵੀ ਨਾਲ ਲਗਦਾ ਹੈ ਕਿਧਰੇ ਇਹ ਐਪਲੀਕੇਸ਼ਨ ਉਹ ਹੀ ਨਾ ਹੋਵੇ, ਪਰ ਫੇਰ ਵੀ ਮੈਂ ਐਪਲੀਕੇਸ਼ਨ ਨੂੰ ਪ੍ਰੋਸੈਸ ਕਰਵਾ ਲਵਾਂਗਾ ਔਰ ਤੁਸੀਂ ਮੇਰੇ ਕੋਲ ਆ ਕੇ ਗੱਲ ਬਾਤ ਕਰ ਲੈਣਾ।

**ਸ੍ਰੀ ਰਾਮ ਲਾਲ ਚਿਟੀ:** ਸਪੀਕਰ ਸਾਹਿਬ, ਚੌਧਰੀ ਜਗਜੀਤ ਸਿੰਘ ਨੇ ਸਵਾਲ ਕੀਤਾ ਸੀ ਕਿ ਨਜਾਇਜ਼ ਕਬਜ਼ੇ ਛੁਡਵਾ ਕੇ ਉਹ ਜ਼ਮੀਨ ਨੀਲਾਮ ਕੀਤੀ ਜਾਵੇ ਪਰ ਜਿਹੜੀ ਤੁਸੀਂ ਜ਼ਮੀਨ ਨੀਲਾਮ ਕਰ ਰਹੇ ਹੋ ਉਹ ਖਾਲੀ ਪਈ ਜ਼ਮੀਨ ਨੂੰ ਨੀਲਾਮ ਕਰ ਰਹੇ ਹੋ। ਇਨ੍ਹਾਂ ਨਜਾਇਜ਼ ਜ਼ਮੀਨਾਂ ਨੂੰ ਉਹ ਅਗੇ ਤੋਂ ਅਗੇ ਲੋਕਾਂ ਨੂੰ ਵੇਚੀ ਜਾ ਰਹੇ ਹਨ। ਉਨ੍ਹਾਂ ਜ਼ਮੀਨਾਂ ਤੇ ਮਕਾਨ ਵੀ ਬਣਾ ਲਏ ਹਨ ਅਤੇ ਮਿਊਂਸਪਲ ਕਾਰਪੋਰੇਸ਼ਨ/ਇੰਪਰੂਵਮੈਂਟ ਟਰੱਸਟ ਵਾਲੇ ਨੋਟਿਸ ਇਸ਼ੂ ਕਰ ਰਹੇ ਹਨ। ਇਸ ਵਿਚ ਕਈ ਆਈ. ਏ. ਐਸ. ਅਫਸਰ ਵੀ ਇਨਵਾਲਵਡ ਹਨ, ਕੀ ਇਨ੍ਹਾਂ ਅਫਸਰਾਂ ਦੇ ਖਿਲਾਫ ਸਰਕਾਰ ਕਾਰਵਾਈ ਕਰੇਗੀ?

**ਮੰਤਰੀ:** ਸਪੀਕਰ ਸਾਹਿਬ, ਇਹ ਜ਼ਮੀਨ 2 ਕਿਸਮ ਦੀ ਹੈ। ਇਕ ਉਹ ਜ਼ਮੀਨ ਹੈ ਜਿਹੜੀ ਸ਼ਹਿਰਾਂ ਵਿਚ ਖ਼ਾਲੀ ਪਈ ਹੈ। ਦੂਸਰੀ ਗੱਲ ਜਿਸ ਕਿਸੇ ਨੇ ਨਜਾਇਜ਼ ਕਬਜ਼ਾ ਕੀਤਾ ਔਰ ਉਸ ਦਾ ਕਬਜ਼ਾ 1977 ਤੋਂ ਪਹਿਲੇ ਦਾ ਹੈ, ਉਸ ਕੋਲੋਂ ਮਾਰਕਿਟ ਪ੍ਰਾਈਸ ਲਵਾਂਗੇ ਔਰ ਅਗਰ ਬਾਦ ਦੇ ਹਨ ਫੇਰ ਅਸੀਂ ਉਨ੍ਹਾਂ ਅਫਸਰਾਂ ਦੇ ਮਕਾਨ ਢਾਹ ਕੇ ਨਜਾਇਜ਼ ਕਬਜ਼ਾ ਛੁਡਾਵਾਂਗੇ।

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ:** ਸਪੀਕਰ ਸਾਹਿਬ, ਪਿਛਲੇ 30 ਸਾਲਾਂ ਦੇ ਕਾਂਗਰਸ ਰਾਜ ਵਿਚ ਸਾਢੇ 7 ਹਜ਼ਾਰ ਕਲੇਮ ਰਿਫਿਊਜ਼ੀਆਂ ਦੇ ਸਨ ਜਦੋਂ ਬਾਦਲ ਸਾਹਿਬ ਦੀ ਸਰਕਾਰ ਬਣੀ ਉਦੋਂ ਮੈਂ ਬਤੌਰ ਮਾਲ ਮੰਤਰੀ ਦੇ 7 ਹਜ਼ਾਰ ਦੇ ਕਰੀਬ ਕਲੇਮਜ਼ ਨੂੰ ਨਿਪਟਾ ਦਿੱਤਾ ਸੀ ਔਰ ਬਾਕੀ 500 ਦੇ ਕਰੀਬ ਕਲੇਮਜ਼ ਰਹਿ ਗਏ ਸਨ। ਕੀ ਇਨ੍ਹਾਂ ਬਾਕੀ ਕਲੇਮਾਂ ਨੂੰ ਸੈਟਲ ਕਰ ਦਿਤਾ ਹੈ ਜਾਂ ਕਦੋਂ ਤੱਕ ਸੈਟਲ ਕਰ ਦੇਣਗੇ?

**ਮੰਤਰੀ:** ਸਪੀਕਰ ਸਾਹਿਬ, ਇਹ ਕਲੇਮ ਬੜੇ ਹੀ ਨੌਮੀਨਲ ਹੋ ਗਏ ਹਨ ਤਕਰੀਬਨ 100 ਹੋ ਗਏ ਹੋਣਗੇ ।

**ਸ੍ਰੀ ਗੁਰਦਿਆਲ ਸੈਣੀ :** ਸਪੀਕਰ ਸਾਹਿਬ, ਜਿਨ੍ਹਾਂ 5-6 ਮਰਲੇ ਵਾਲੀਆਂ ਜ਼ਮੀਨਾਂ ਤੇ ਹਰੀਜਨਾਂ ਨੇ ਨਜਾਇਜ਼ ਕਬਜ਼ਾ ਕੀਤਾ ਸੀ ਔਰ ਉਸ ਤੇ ਮਕਾਨ ਬਣਾ ਲਏ ਹਨ ਕੀ ਸਰਕਾਰ ਉਨ੍ਹਾਂ ਨੂੰ ਮਾਰਕਿਟ ਪ੍ਰਾਈਸ ਤੇ ਦੇਣ ਲਈ ਤਿਆਰ ਹੈ? ਦੂਸਰੀ ਗੱਲ ਇਹ ਹੈ ਕਿ ਕੁਝ ਅਫਸਰਾਂ ਨੇ ਗਲਤ ਰਿਪੋਰਟਾਂ ਕਰਕੇ ਉਹ ਜ਼ਮੀਨਾਂ ਲੋਕਾਂ ਨੂੰ ਦੇ ਦਿੱਤੀਆਂ ਔਰ ਉਸ ਤੇ ਮਕਾਨ ਵੀ ਬਣ ਗਏ ਪਰ ਹੁਣ ਸਰਕਾਰ ਉਨ੍ਹਾਂ ਦੇ ਮਕਾਨਾਂ ਦੇ ਢਾਹੁਣ ਬਾਰੇ ਨੋਟਿਸ ਦੇ ਰਹੀ ਹੈ। ਕੀ ਸਰਕਾਰ ਉਨ੍ਹਾਂ ਅਫਸਰਾਂ ਦੇ ਖਿਲਾਫ ਕਾਰਵਾਈ ਕਰੇਗੀ ਜਿਨ੍ਹਾਂ ਨੇ ਗਲਤ ਰਿਪੋਰਟਾਂ ਕੀਤੀਆਂ ਸਨ ?

**ਮੰਤਰੀ:** ਸਪੀਕਰ ਸਾਹਿਬ, ਐਸੇ 3 ਅਫਸਰ ਹਨ ਜਿਨ੍ਹਾਂ ਨੇ ਇਸ ਤਰ੍ਹਾਂ ਦਾ ਕੰਮ ਕੀਤਾ ਸੀ। ਮੈਂ ਉਨ੍ਹਾਂ ਅਫਸਰਾਂ ਦੇ ਨਾਂ ਵੀ ਦੱਸ ਸਕਦਾ ਹਾਂ। ਉਨ੍ਹਾਂ ਨੂੰ ਚਾਰਜਸ਼ੀਟ ਕੀਤਾ ਗਿਆ ਹੈ। ਬਕਾਇਦਾ ਤੌਰ ਤੇ ਇਨਕੁਆਇਰੀ ਕਰਕੇ ਉਨ੍ਹਾਂ ਨੂੰ ਸਸਪੈਂਡ ਕੀਤਾ ਜਾਵੇਗਾ ਔਰ ਅਗਰ ਡਿਸਮਿਸ ਕਰਨਾ ਪਿਆ ਤਾਂ ਵੀ ਕਰਾਂਗਾ। ਬਾਕੀ ਜਿਹੜੀ ਜ਼ਮੀਨ ਹਰੀਜਨਾਂ ਕੋਲ ਹੈ ਉਨ੍ਹਾਂ ਨੂੰ ਇਹ ਜ਼ਮੀਨ ਮਾਰਕਿਟ ਪ੍ਰਾਈਸ ਤੇ ਦਿਤੀ ਜਾਵੇਗੀ ਔਰ ਚੌਥਾ ਹਿੱਸਾ ਲਿਆ ਜਾਵੇਗਾ, ਬਾਕੀ ਦੀ ਰਕਮ 12 ਕਿਸ਼ਤਾਂ ਵਿਚ ਲਈ ਜਾਵੇਗੀ।

---

## Harijan Basti of Village Bambiha Bhai District Faridkot

***1003. Sardar Gurdev Singh Badal :** Will the Minister for Revenue be pleased to state :—

(a) whether it is a fact that rain water enters into the houses of poor people in the Harijan Basti of village Bambiha Bhai in District Faridkot even after village has been made a Model Gram and causes heavy losses as on account of collapse of houses every year;

(b) if the reply to part (a) above be in the affirmative the details of steps so far taken or proposed to be taken to check the flow of rain water into the houses of the people ?

**ਸਰਦਾਰ ਸੰਤੋਖ ਸਿੰਘ ਰੰਧਾਵਾ (ਵਿਕਾਸ ਤੇ ਪੰਚਾਇਤ ਮੰਤਰੀ) :** (ੳ) ਨਹੀਂ ਜੀ।
(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਸਰਦਾਰ ਗੁਰਦੇਵ ਸਿੰਘ ਬਾਦਲ:** ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਨਹੀਂ ਜੀ ਔਰ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹ ਹਰੀਜਨ ਬਸਤੀ ਦਾ ਮਸਲਾ ਹੈ ਔਰ ਇਹ ਸਰਕਾਰ ਗਰੀਬਾਂ ਦੀ ਹਾਮੀ ਹੈ। ਪਿੰਡ ਬੰਬੀਹੇ ਭਾਈ ਹਰੀਜਨ ਬਸਤੀ ਵਿਚ ਹੈ, ਇਥੇ ਗੰਦੇ ਪਾਣੀ ਦਾ ਨਾਲਾ ਬੰਦ ਹੈ। ਸਾਰੇ ਪਿੰਡ ਦਾ ਪਾਣੀ ਹਰ ਸਾਲ ਇਸ ਬਸਤੀ ਵਿਚ ਖੜਾ ਹੋ ਜਾਂਦਾ ਹੈ। ਇਸ ਬਸਤੀ ਵਿਚ ਸਾਰੇ ਗਰੀਬਾਂ ਦੇ ਮਕਾਨ ਹਨ ਔਰ ਪਾਣੀ ਖੜਾ ਹੋਣ ਕਰਕੇ ਢਹਿ ਰਹੇ ਹਨ ਪਰ ਵਜ਼ੀਰ ਸਾਹਿਬ ਨੇ ਕਹਿ ਦਿੱਤਾ ਹੈ ਕਿ ਸਵਾਲ ਹੀ ਪੈਦਾ ਨਹੀਂ ਹੁੰਦਾ ਔਰ ਨਹੀਂ ਜੀ। ਇਸ ਕਰਕੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਥੋਂ ਪਾਣੀ ਕਢਾਉਣ ਵਾਸਤੇ ਸਰਕਾਰ ਕੀ ਉਪਰਾਲੇ ਕਰੇਗੀ ਤਾਕਿ ਗਰੀਬ ਲੋਕ ਬਚ ਸਕਣ ?

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੇ ਜੋ 'ੳ' ਅਤੇ 'ਅ' ਸਵਾਲ ਕੀਤਾ ਸੀ ਉਸ ਦਾ ਮੈਂ ਜਵਾਬ ਦੇ ਦਿਤਾ ਹੈ ਕਿ 'ੳ' ਨਹੀਂ ਜੀ ਅਤੇ 'ਅ' ਸਵਾਲ ਹੀ ਪੈਦਾ ਨਹੀਂ ਹੁੰਦਾ। 'ੲ' ਬਾਰੇ ਮੈਂਬਰ ਸਾਹਿਬਾਨ ਨੇ ਪੁੱਛਿਆ ਹੀ ਨਹੀਂ ਤਾਂ ਮੈਂ ਜਵਾਬ 'ੲ' ਦਾ ਕਿਸ ਤਰ੍ਹਾਂ ਦਿੰਦਾ। ਸ਼ਡਿਊਲਡ ਕਾਸਟਸ ਮੇਰੇ ਭਰਾ ਹਨ। ਬੰਬੀਹੇ ਭਾਈ ਪਿੰਡ ਵਿਚ ਪਾਣੀ ਮਕਾਨਾਂ ਵਿਚ ਨਹੀਂ ਗਿਆ। ਮਾਡਲ ਵਿਲੇਜ ਸਕੀਮ ਦੇ ਤਹਿਤ 96,810 ਰੁਪਏ ਖਰਚ ਹੋਏ। ਸਪੀਕਰ ਸਾਹਿਬ, ਇਕ ਗੱਲ ਦਾ ਮੈਨੂੰ ਪਤਾ ਹੈ ਕਿ ਸ਼ਡਿਊਲਡ ਕਾਸਟਸ ਭਰਾਵਾਂ ਦੀਆਂ ਤਿੰਨ ਗਲੀਆਂ ਨਹੀਂ ਬਣੀਆਂ, ਉਹ ਗਲੀਆਂ ਮੈਂ ਜ਼ਰੂਰ ਇਸ ਸਾਲ ਬਣਾ ਦਿਆਂਗਾ।

**ਸਰਦਾਰ ਗੁਰਦੇਵ ਸਿੰਘ ਬਾਦਲ**: ਇਨ੍ਹਾਂ ਨੇ ਗਲੀਆਂ ਪਕੀਆਂ ਕਰਨ ਬਾਰੇ, ਸਪੀਕਰ ਸਾਹਿਬ, ਦੱਸਿਆ ਹੈ। ਇਨ੍ਹਾਂ ਨੂੰ ਜਿਸ ਤਰ੍ਹਾਂ ਅਫਸਰਾਂ ਨੇ ਦੱਸਿਆ ਹੈ, ਉਸੇ ਤਰ੍ਹਾਂ ਇਨ੍ਹਾਂ ਨੇ ਦੱਸ ਦਿਤਾ ਹੈ। ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਜਦ ਤਕ ਖਾਲ ਵਿਚੋਂ ਪਾਣੀ ਕੱਢ ਕੇ ਛੱਪੜ ਵਿਚ ਨਹੀਂ ਪੈਂਦਾ ਤਦ ਤਕ ਮਸਲਾ ਹੱਲ ਨਹੀਂ ਹੁੰਦਾ। ਗਲੀਆਂ ਭਾਵੇਂ 20 ਪਕੀਆਂ ਕਰ ਦੇਣ ਪਰ ਇਸ ਤਰ੍ਹਾਂ ਗਰੀਬਾਂ ਦਾ ਮਸਲਾ ਹੱਲ ਨਹੀਂ ਹੁੰਦਾ।

**ਮੰਤਰੀ**: ਮਾਡਲ ਵਿਲੇਜ ਸਕੀਮ ਹੇਠ 973 ਪਿੰਡ ਚੁਣੇ ਗਏ ਸਨ ਜਿਨ੍ਹਾਂ ਵਿਚੋਂ 140 ਪਿੰਡ ਬਣਨੇ ਰਹਿੰਦੇ ਹਨ। ਇਕ ਇਕ ਲੱਖ ਰੁਪਿਆ ਲਗ ਚੁੱਕਾ ਹੈ। ਸਪੀਕਰ ਸਾਹਿਬ, 2273 ਪਿੰਡ ਮਾਡਲ ਵਿਲੇਜ ਸਕੀਮ ਅਤੇ ਜੈਂਤੀ ਵਿਲੇਜ ਸਕੀਮ ਹੇਠ ਚੁਣੇ ਗਏ। ਹੁਣ ਜਦੋਂ ਸਾਡੀ ਸਰਕਾਰ ਬਣੀ ਤਾਂ 1001 ਪਿੰਡਾਂ ਵਾਸਤੇ 6 ਕਰੋੜ 45 ਲੱਖ ਰੁਪਿਆ ਰਖਿਆ ਗਿਆ ਹੈ ਜਿਸ ਵਿਚੋਂ ਹੁਣ ਤਕ ਤਕਰੀਬਨ 4,55,78,000 ਰੁਪਿਆ ਲਗ ਚੁੱਕਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਹ ਪਿੰਡ ਵੀ ਮੁਕੰਮਲ ਕਰਾਂਗੇ। ਬਹੁਤ ਵੱਡਾ ਨਾਲਾ ਉਥੇ ਪਿੰਡ ਵਿਚ ਹੈ, ਜਦ ਤਕ ਉਹ ਨਾਲਾ ਬਾਹਿਰ ਨਾ ਸੁਟਿਆ ਜਾਵੇ ਤਦ ਤਕ ਲੋਕ ਬਚ ਨਹੀਂ ਸਕਣਗੇ। ਇਸ ਲਈ ਉਹ ਨਾਲਾ ਵੀ ਪੂਰਾ ਕਰਾਉਣਾ ਹੈ। 9 ਕਰੋੜ 30 ਲੱਖ ਰੁਪਿਆ ਹੋਰ ਵੀ ਖਰਚਣਾ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਸਾਰੇ ਪੰਜਾਬ ਦੇ ਪਿੰਡਾਂ ਬਾਰੇ ਦੱਸ ਦਿਤਾ ਹੈ। 6 ਕਰੋੜ 45 ਲੱਖ ਰੁਪਿਆ ਰਖਿਆ ਗਿਆ ਹੈ। ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਕਿ ਇਹ ਨਾਲਾ ਕਦੋਂ ਤਕ ਪੱਕਾ ਕਰਾ ਦੇਣਗੇ? ਸੀਮਿੰਟ ਦਾ ਮਸਲਾ ਹੈ ਜਾਂ ਹੋਰ ਕੋਈ ਮਸਲਾ ਹੈ, ਕੀ ਵਜ਼ੀਰ ਸਾਹਿਬ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਇਹ ਨਾਲਾ ਕਦੋਂ ਤਕ ਪੱਕਾ ਕਰਾ ਦੇਣਗੇ?

**ਮੰਤਰੀ** : ਮਾਨਯੋਗ ਮੈਂਬਰ ਸਾਹਿਬ ਨੂੰ ਮੈਂ ਪਹਿਲਾਂ ਹੀ ਯਕੀਨ ਦਿਵਾਇਆ ਹੈ ਕਿ ਇਹ ਨਾਲਾ ਫਾਈਨੈਨਸ਼ਲ ਈਅਰ ਵਿਚ ਬਣਾ ਦਿਆਂਗੇ। ਬਾਕੀ ਪਿੰਡਾਂ ਦੀਆਂ ਗਲੀਆਂ ਵੀ ਪੱਕੀਆਂ ਹੋਣਗੀਆਂ। ਮੈਂ ਬੇਨਤੀ ਕਰਾਂਗਾ ਕਿ ਸਾਡੇ ਕੋਲ ਸੀਮਿੰਟ ਦੀ ਕੋਈ ਥੁੜ ਨਹੀਂ ਹੈ। ਮਾਨਯੋਗ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜਿਹੜੇ ਆਪੋਜ਼ੀਸ਼ਨ ਦੇ ਲੀਡਰ ਹਨ, ਪਹਿਲੇ ਬਜਟ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਸਾਨੂੰ ਕਿਤੇ ਸੀਮਿੰਟ ਤਾਂ ਕੀ ਇੱਟਾਂ ਦਾ ਭਰਿਆ ਹੋਇਆ ਖੋਤਾ ਵੀ ਨਜ਼ਰ ਨਹੀਂ ਆਉਂਦਾ। ਸਾਡੀ ਸਰਕਾਰ ਇਸ ਚੀਜ਼ ਨੂੰ ਪਰਮ-ਅਗੇਤ ਦੇ ਰਹੀ ਹੈ। ਅੱਜ ਸੀਮਿੰਟ ਜਾ ਰਿਹਾ ਹੈ ਅਤੇ ਇੱਟਾਂ ਜਾ ਰਹੀਆਂ ਹਨ ਅਤੇ 1001 ਪਿੰਡ ਮੁਕੰਮਲ ਕਰ ਦਿਤੇ ਹਨ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ**: ਸਪੀਕਰ ਸਾਹਿਬ, ਇਹ ਪ੍ਰਿਵਿਲਜ ਮੋਸ਼ਨ ਬਣ ਜਾਂਦੀ ਹੈ। ਇਕ ਮਨਿਸਟਰ ਨੇ ਕਿਹਾ ਹੈ ਕਿ ਸੀਮਿੰਟ ਸਾਡੇ ਪਾਸ ਨਹੀਂ ਹੈ ਪਰ ਦੂਸਰਾ ਮਨਿਸਟਰ ਕਹਿੰਦਾ ਹੈ ਕਿ ਸੀਮਿੰਟ ਸਾਡੇ ਪਾਸ ਹੈ ਅਤੇ ਸੀਮਿੰਟ ਦੀ ਸਾਡੇ ਕੋਲ ਕੋਈ ਘਾਟ ਨਹੀਂ ਹੈ।

**ਸ੍ਰੀ ਸਪੀਕਰ :** ਮਜੀਠਾ ਜੀ, ਇਨ੍ਹਾਂ ਨੇ ਇਸ ਚੀਜ਼ ਨੂੰ ਪਹਿਲ ਅਗੇਤ ਦਿਤੀ ਹੋਈ ਹੈ।

**ਮੰਤਰੀ :** ਸਪੀਕਰ ਸਾਹਿਬ, ਇਸ ਵਿਚ ਪਹਿਲ ਅਗੇਤ ਦਿਤੀ ਹੋਈ ਹੈ। ਸਾਡੇ ਕੋਲ ਨਾ ਸੀਮਿੰਟ ਦੀ ਥੁੜ੍ਹ ਹੈ ਨਾ ਇੱਟਾਂ ਦੀ ਥੁੜ੍ਹ ਹੈ। ਹੁਣ ਸੀਮਿੰਟ ਖੇਤਿਆਂ ਦੀ ਥਾਂ ਤੇ ਟਰੈਕਟਰਾਂ ਤੇ ਆ ਰਿਹਾ ਹੈ।

———

## Reservation in the Selection Grade Posts

***1032. Vaid Kartar Singh :** Will the Minister for Welfare be pleased to state :—

(a) whether there existed any reservation in the Selection Grade posts at any time prior to the year 1977;

(b) whether the reservation in the Selection Grade posts still exists;

(c) if the reply to part (b) above be in the negative, whether the Government propose to restore the reservation referred to in part (a) above ?

**ਚੌਧਰੀ ਜਗਤ ਰਾਮ :** (ੲ) ਜੀ, ਹਾਂ।

(ਬੀ) ਨਹੀਂ ਜੀ।

(ਸੀ) ਸਿਲੈਕਸ਼ਨ ਗਰੇਡ ਵਿਚ ਰਿਜ਼ਰਵੇਸ਼ਨ ਬਹਾਲ ਕਰਨ ਦਾ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਵੈਦ ਕਰਤਾਰ ਸਿੰਘ :** ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫਤ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਮਾਮਲਾ ਕਾਫੀ ਦੇਰ ਤੋਂ ਚਲਿਆ ਆ ਰਿਹਾ ਹੈ। ਜਦੋਂ ਵੀ ਕੁਐਸਚਨ ਇਸ ਬਾਰੇ ਆਉਂਦਾ ਹੈ ਤਾਂ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਸਿਲੈਕਸ਼ਨ ਗਰੇਡ ਵਿਚ ਰਿਜ਼ਰਵੇਸ਼ਨ ਬਹਾਲ ਕਰਨ ਦਾ ਮਾਮਲਾ ਕਿਹੜੀ ਡੇਟ ਤਕ ਕਰ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਵੈਦ ਜੀ ਬਿਲਕੁਲ ਸਹੀ ਕਹਿੰਦੇ ਹਨ। ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਸਰਕਾਰ ਸੀ, ਉਸ ਵੇਲੇ ਵੀ ਸੋਸ਼ਲ ਵੈਲਫੇਅਰ ਮਨਿਸਟਰ ਸਨ ਅਤੇ ਬਲਰਾਮਜੀ ਦਾਸ ਟੰਡਨ ਵੀ ਮਨਿਸਟਰ ਸਨ। ਜਦੋਂ ਇਨ੍ਹਾਂ ਦੀ ਸਾਂਝੀ ਸਰਕਾਰ ਸੀ ਤਾਂ ਉਸ ਵੇਲੇ ਵੈਦ ਕਰਤਾਰ ਸਿੰਘ, ਬਸੰਤ ਸਿੰਘ ਖਾਲਸਾ ਅਤੇ ਕੁੰਦਨ ਸਿੰਘ ਪਤੰਗ ਮਿਲੇ ਸਨ। ਇਹ ਠੀਕ ਹੈ ਕਿ ਸਿਲੈਕਸ਼ਨ ਗਰੇਡ 1977 ਤੋਂ ਪਹਿਲਾਂ ਸੀ। ਜਦੋਂ ਸਾਡੀ ਸਰਕਾਰ ਬਣੀ ਤਾਂ ਉਸ ਵੇਲੇ ਇਨ੍ਹਾਂ ਨੂੰ ਹਮਦਰਦੀ ਆਈ ਅਤੇ ਮੈਨੂੰ ਮਿਲੇ ਮੈਂ ਮੁੱਖ ਮੰਤਰੀ ਸਰਦਾਰ ਦਰਬਾਰਾ ਸਿੰਘ ਨਾਲ ਗਲ ਕੀਤੀ ਤਾਂ ਉਨ੍ਹਾਂ ਨੇ ਕਿਹਾ ਕਿ ਅਸੀਂ ਕੈਬਨਿਟ ਵਿਚ ਇਸ ਗੱਲ ਦਾ ਫੈਸਲਾ ਕਰਾਂਗੇ। ਇਹ ਗਲ ਮੇਰੇ ਦੋਸਤਾਂ ਨੇ ਉਦੋਂ ਵੀ ਕਹੀ ਅਤੇ ਅੱਜ ਵੀ ਕਹੀ ਹੈ। ਸਪੀਕਰ ਸਾਹਿਬ, ਕੱਲ ਇਥੇ ਹਾਊਸ ਵਿਚ ਜਦੋਂ ਬੇ-ਪ੍ਰਤੀਤੀ ਦਾ ਮਤਾ ਪੇਸ਼ ਹੋਇਆ ਸੀ ਤਾਂ ਸਾਡੇ ਆਪੋ-ਜ਼ੀਸ਼ਨ ਦੇ ਲੀਡਰ ਨੇ ਹਰੀਜਨਾਂ ਦਾ ਨਾਂ ਤਕ ਨਹੀਂ ਲਿਆ ਕਿ ਹਰੀਜਨਾਂ ਨਾਲ ਜ਼ਿਆਦਤੀ ਹੋਈ ਹੈ। ਅਸੀਂ ਹਰੀਜਨਾਂ ਵਾਸਤੇ ਬਹੁਤ ਕੁਝ ਕੀਤਾ ਹੈ। ਇਹ ਕ੍ਰੈਡਿਟ ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਜੀ ਨੂੰ ਜਾਂਦਾ ਹੈ।

**ਸਰਦਾਰ ਬਸੰਤ ਸਿੰਘ ਖਾਲਸਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਜਿਹੜਾ ਜਵਾਬ ਦਿੱਤਾ ਹੈ, ਉਹ ਵੀ ਕਿਸੇ ਸਿਰੇ ਨਹੀਂ ਲਗਾਇਆ। ਉਹ ਕਿਸੇ ਸਮੇਂ ਮਿਲਦਾ ਸੀ ਔਹ ਬਾਅਦ ਵਿਚ ਬੰਦ ਹੋ ਗਿਆ। ਹੁਣ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਵਿਚਾਰ ਅਧੀਨ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਹੁਣ ਆਉਣ ਵਾਲੀ ਕੈਬਨਿਟ ਮੀਟਿੰਗ ਵਿਚ ਇਸ ਬਾਰੇ ਫੈਸਲਾ ਕੀਤਾ ਜਾਏਗਾ ?

**ਮੰਤਰੀ :** ਚੀਫ ਮਨਿਸਟਰ ਸਾਹਿਬ ਨਾਲ ਅੱਗੇ ਵੀ ਗਲ ਕੀਤੀ ਹੈ। ਇਹ ਜ਼ਰੂਰ ਕਰਾਂਗੇ।

**Mr. Speaker :** Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### Culvert over the Bhatinda Branch Canal at village Tallewal

***967. Giani Kundan Singh Patang :** Will the Chief Minister be pleased to state the time by which the culvert over the Bhatinda Branch Canal at village Tallewal in the Bhadaur Assembly Constituency, district Sangrur, which has already been sanctioned, is expected to be constructed ?

**ਸਰਦਾਰ ਦਰਬਾਰਾ ਸਿੰਘ :** ਪ੍ਰਸ਼ਨ ਸਬੰਧਤ ਪੁਲ (ਆਰ ਡੀ 2,25,330) ਬਨਾਉਣ ਦਾ ਕੰਮ ਫੰਡਜ਼ ਉਪਲਬਧ ਹੋਣ ਤੇ ਸਾਲ 1982-83 ਵਿਚ ਸ਼ੁਰੂ ਕਰਨ ਦੀ ਸੰਭਾਵਨਾ ਹੈ।

---

### Badly Damaged Bridge on the Samadh Bhai Channuwala Road

***1004. Sardar Gurdev Singh Badal :** Will the Chief Minister be pleased to state :—

(a) whether it is in the knowledge of the Government that Samadh Bhai is a big town and the people of that town have to face a great difficulty while coming to Channuwal because of the fact that the bridge on the Samadh Bhai Channuwala road was badly damaged about one and a half year ago and the bridge has not so far been repaired ;

(b) if reply to part (a) above in the affirmative, the time by which the said bridge is likely to be repaired and made traffic worthy ?

**ਸਰਦਾਰ ਦਰਬਾਰਾ ਸਿੰਘ :** (ੳ) ਨਹੀਂ ਜੀ, ਇਕ ਆਰਕ ਪੁਲ ਜੋ ਪਿੰਡ ਸਮਾਧ ਭਾਈ ਦੇ ਨੇੜੇ ਮਾੜੀ ਡਿਸਟਰੀਬਿਊਟਰੀ ਤੇ ਸਮਾਧ ਭਾਈ ਚੰਨੂਵਾਲ ਰੋਡ ਤੇ ਹੈ, ਨੂੰ ਇਕ ਸਾਲ ਪਹਿਲਾਂ ਨੁਕਸਾਨ ਪਹੁੰਚਿਆ ਸੀ। ਇਸ ਦੀ ਮੁਰੰਮਤ ਤੁਰੰਤ ਕਰ ਦਿੱਤੀ ਗਈ ਸੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

---

**Sewerage in Chheharta**

***1038. (1) Master Babu Singh**
**(2) Comrade Sarwan Singh Dharamkot** : Will the Minister for Finance be pleased to state the date when the work of laying sewerage in Chheharta, Amritsar was started, the details of the portion of the work completed so far and the time by which the remaining work is likely to be completed ?

**ਡਾਕਟਰ ਕੇਵਲ ਕ੍ਰਿਸ਼ਨ** : ਸਤੰਬਰ, 1973 ਵਿਚ ਜੀ ।

ਮਲ ਨਿਕਾਸ ਨਾਲੀਆਂ ਜੀ. ਟੀ. ਰੋਡ, ਪ੍ਰਤਾਪ ਬਜ਼ਾਰ ਅਤੇ ਪ੍ਰਤਾਪ ਬਜ਼ਾਰ ਦੇ ਨਾਲ ਲਗਦੇ ਇਲਾਕੇ ਵਿਚ ਵਿਛਾਈਆਂ ਜਾ ਚੁਕੀਆਂ ਹਨ ਅਤੇ ਚਾਲੂ ਵੀ ਕਰ ਦਿਤੀਆਂ ਗਈਆਂ ਹਨ । ਕਸਬੇ ਵਿਚ ਅੰਮ੍ਰਿਤਸਰ-ਅਟਾਰੀ ਰੇਲਵੇ ਲਾਈਨ ਦੇ ਦਖਣੀ ਪਾਸੇ ਦੇ ਕੁਝ ਹਿੱਸਿਆਂ ਵਿਚ ਲੇਟਰਲ ਸੀਵਰ ਵਿਛਾ ਦਿਤੇ ਗਏ ਹਨ । ਪ੍ਰੰਤੂ ਇਹ ਉਸ ਸਮੇਂ ਤੱਕ ਚਾਲੂ ਨਹੀਂ ਕੀਤੇ ਜਾ ਸਕਦੇ ਜਦ ਤੱਕ ਕਿ ਰੇਲਵੇ ਲਾਈਨ ਕਰਾਸਿੰਗ ਨਹੀਂ ਵਛਾਈ ਜਾਂਦੀ ।

ਕੰਮ ਦੇ 1983 ਤੱਕ ਪੂਰਨ ਹੋਣ ਦੀ ਸੰਭਾਵਨਾ ਹੈ ।

---

**Letter written by a Legislator regarding Forcible cultivation of Panchayat land in Lehra Block**

***1033. (1) Comrade Amar Singh**
**(2) Comrade Buta Singh** : Will the Minister for Development be pleased to state whether a Legislator wrote to him a letter dated 28th July, 1981 regarding forcible cultivation of the panchayat land in Lehra Block, District Sangrur, if so, the details thereof and the action taken thereon ?

**Sardar Santokh Singh Randhawa :** Yes, A copy of letter of Comrade Amar Singh, M.L.A., is laid on the Table of the House (Annexure-A). The land of Gram Panchayat, Chandu, measuring 3211 Kanals , 8 Marlas was leased out under orders of the Collector, Sangrur, for 15 days from 1966-67 to 1981-82. The lease period will thus expire at the end of the year 1981-82 and not 1980 as stated by the Hon'ble Member in his letter.

---

**ANNEXURE-A**

Amar Singh, V.P.O. Rampur Gurjan, (Sangrur)

Member,
Punjab Vidhan Sabha.

Dated July, 28, 1981.

*Subject.*—Panchayat land cultivation.

My dear Randhawa Ji,

I am writing this to draw your urgent and personal attention to the following:

In village Chandu, Teh. Sunam, Distt. Sangrur, there is about 500 acres cultivable land in the name of Panchayat, since long it has been on lease with some big landlords, which expired in 1980 but the lessee are still cultivating the land forcibly and even challenge the Panchayat which served several notices for vacating the land. It is requested that :—

(1) the above Panchayat land be divided in economic holding as for example 7 to 10 acres each and auctioned as, so that the landlords should not be allowed to tender bia.

(2) the participants in the bid, if gets one piece, should not be allowed for another.

An early action is requested lest the ex-lessees sow it forcibly and thus legalise their possession.

With regards.

Yours sincerely,

(Sd). . .

(AMAR SINGH),

(28-7-81).

Shri Santokh Singh ji Randhawa,
Development Minister, Punjab,
Chandigarh.

## Plantation of Trees

***1028. Jathedar Gurbachan Singh Lakhmirwala :** Will the Minister for Agriculture and Forests be pleased to state :—

(a) the total number of trees planted in the State by the Forests Department during the current year together with the expenditure incurred thereon ;

(b) the amount allocated by the Gover ... maintenance of the trees mentioned in part (a ...

ਚੌਧਰੀ ਕਾਂਸ਼ੀ ਰਾਮ : (ੳ) ਵਣ ਵਿਭਾਗ ਵਲੋਂ ... 81
ਤਕ 109.85 ਲੱਖ ਪੌਦੇ ਲਗਾਏ ...
31–7–81 ਤਕ 87.41 ਲੱ ...

(ਅ) ਦੇਖ ਭਾਲ ਅਤੇ ਪੌਦੇ ਲਗਾਉਣ ...
ਹੈ ਜੋ 202.45 ਲੱਖ ਰ ...

## Allotment of Land in the F ...

***1000. Shri Matu R** ...
to state whether he rec ...
servicemen of district ...
allotment of land in ...
Colony in district K ...
or proposed to b ...

ਸਰਦਾਰ ਬੇਅੰ ...

ਹੋਈ, ਜਿਹੜੀ F ...

## Loss Caused by Floods in the State

***1029. Jathedar Gurbachan Singh Lakhmirwala :** Will the Minister for Revenue be pleased to state :—

(a) the extent of loss by floods in the State during the current year ;

(b) the amount given as relief to the flood affected people in the State together with the steps if any taken to save the people from the menace of floods in future ?

**ਸਰਦਾਰ ਬੇਅੰਤ ਸਿੰਘ :** (ੳ) ਜੁਲਾਈ-ਅਗਸਤ 1981, ਦੇ ਦੌਰਾਨ ਪ੍ਰਦੇਸ਼ ਵਿਚ ਭਾਰੀ ਵਰਖਾ/ਫਲੈਸ਼ ਹੜਾਂ ਨਾਲ ਅੰਦਾਜ਼ਨ ਨੁਕਸਾਨ ਦਾ ਵਿਸਤਾਰ ਇਹ ਹੈ--

(1) ਪ੍ਰਭਾਵਿਤ ਪਿੰਡ —331

(2) ਪ੍ਰਭਾਵਿਤ ਫਸਲੀ ਇਲਾਕਾ ... 57,000 ਏਕੜ

(3) ਫਸਲਾਂ ਦਾ ਨੁਕਸਾਨ ਰੁਪਿਆਂ ਵਿੱਚ... 2,85,81,600 ਰੁਪਏ

(4) ਇਨਸਾਨੀ ਜਿੰਦਗੀਆਂ ਜ਼ਾਇਆ ਹੋਈਆਂ 5

(5) ਪਸ਼ੂ ਜ਼ਾਇਆ ਹੋਏ ... 43

(6) ਮਕਾਨ ਟੁੱਟੇ ਭੱਜੇ ... 8178

(ਅ) ਖੜੀਆਂ ਫਸਲਾਂ ਦੇ ਨੁਕਸਾਨ ਲਈ ਅਤੇ ਮਕਾਨ ਮੁਰੰਮਤ ਲਈ ਸਹਾਇਤਾ ਦਾ ਹਿਸਾਬ ਕੀਤਾ ਜਾ ਰਿਹਾ ਹੈ। ਡਿਪਟੀ ਕਮਿਸ਼ਨਰ ਸਾਹਿਬਾਨ ਨੂੰ ਕਸ਼ਟ ਸਹਾਇਤਾ ਤੁਰੰਤ ਵੰਡਣ ਲਈ ਹਦਾਇਤਾਂ ਕੀਤੀਆਂ ਜਾ ਚੁੱਕੀਆਂ ਹਨ। ਹੜਾਂ ਤੋਂ ਲੋਕਾਂ ਨੂੰ ਬਚਾਉਣ ਖਾਤਰ ਬੰਨ੍ਹਾਂ ਨੂੰ ਮਜ਼ਬੂਤ ਕਰਨ ਲਈ, ਦਰਾੜਾਂ ਨੂੰ ਭਰਨ ਲਈ, ਨਾਲਾਂ ਨੂੰ ਡੂੰਘੀਆਂ ਤੇ ਚੌੜੀਆਂ ਕਰਨ ਲਈ ਲੋੜੀਂਦੇ ਕਦਮ ਚੁੱਕੇ ਗਏ/ਜਾ ਰਹੇ ਹਨ।

## Office of the Deputy Superintendent of Police at Khanna.

***977. Sardar Shamsher Singh :** Will the Chief Minister be pleased to state whether there is any proposal under the consideration of the Government to establish the Deputy Superintendent of Police's office at Khanna, if so, the time by which that is likely to be done ?

**ਸਰਦਾਰ ਦਰਬਾਰਾ ਸਿੰਘ :** ਹਾਂ ਜੀ, ਖੰਨਾ ਸਬ-ਡਵੀਜਨ ਵਾਸਤੇ ਡਿਪਟੀ ਸੁਪਰਡੰਟ ਪੁਲਿਸ ਦੀ ਆਸਾਮੀ ਪਹਿਲਾਂ ਹੀ ਮਨਜ਼ੂਰ ਕੀਤੀ ਜਾ ਚੁਕੀ ਹੈ ਅਤੇ ਉਥੇ ਇਕ ਅਫਸਰ ਦੀ ਤੈਨਾਤੀ ਹੁਣੇ ਹੀ ਕੀਤੀ ਗਈ ਹੈ।

## Sugar Mills in the State

***1022. Comrade Darshan Singh Jhabal :** Will the Chief Minister be pleased to state :—

(a) the number of Sugar Mills set up in the State during the period from 1975 to 1981 togetherwith the names of places where these have been set up ;

(b) the details of steps taken by the Government for getting the clearance from the Union Government for setting up a Sugar Mill in District Amritsar ;

(c) the criteria adopted for the demarcation of the area for setting up a Sugar Mill ?

**ਸਰਦਾਰ ਦਰਬਾਰਾ ਸਿੰਘ** : (ੳ) ਦੋ ਮਿੱਲਾਂ-ਇਕ ਜ਼ੀਰਾ ਤੇ ਦੂਜੀ ਗੁਰਦਾਸਪੁਰ ।

(ਅ) ਅਤੇ (ੲ) ਜਵਾਬ ਅਨੁਲੱਗ I ਅਤੇ II ਅਨੁਸਾਰ, ਕ੍ਰਮਵਾਰ, ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।

**ਅਨੁਲੱਗ-I**

ਪੰਜਾਬ ਸਰਕਾਰ ਵਲੋਂ, ਦੀ ਅੰਮ੍ਰਿਤਸਰ ਸਹਿਕਾਰੀ ਖੰਡ ਮਿੱਲਜ਼ ਲਿ: ਅਜਨਾਲਾ ਅਤੇ ਦੀ ਮਾਝਾ ਸਹਿਕਾਰੀ ਖੰਡ ਮਿਲਜ਼ ਸ਼ੇਰੋ, ਤਹਿਸੀਲ ਤਰਨ ਤਾਰਨ, ਜਿਲ੍ਹਾ ਅੰਮ੍ਰਿਤਸਰ ਦੇ ਲਾਇਸੈਂਸ ਲੈਣ ਲਈ ਬੇਨਤੀ ਪੱਤਰ ਭਾਰਤ ਸਰਕਾਰ ਨੂੰ ਤਰਤੀਬਵਾਰ ਮਿਤੀ 28 ਨਵੰਬਰ, 1977 ਅਤੇ 6 ਜੁਲਾਈ, 1981 ਨੂੰ ਭੇਜੇ। ਦੀ ਅੰਮ੍ਰਿਤਸਰ ਸਹਿਕਾਰੀ ਖੰਡ ਮਿੱਲਜ਼ ਲਿਮਿਟਿਡ, ਅਜਨਾਲਾ ਦਾ ਬੇਨਤੀ ਪੱਤਰ ਭਾਰਤ ਸਰਕਾਰ ਨੇ ਇਸ ਆਧਾਰ ਤੇ ਰੱਦ ਕਰ ਦਿੱਤਾ ਕਿ ਅਜਨਾਲਾ ਦੇ 25 ਕਿਲੋਮੀਟਰ ਦੇ ਘੇਰੇ ਅੰਦਰ ਗੰਨੇ ਅਧੀਨ ਕਾਸ਼ਤ ਖੇਤਰ ਪੂਰਾ ਨਹੀਂ ਹੈ। ਇਹ ਕੇਸ ਭਾਰਤ ਸਰਕਾਰ ਦੀ ਸੰਪੂਰਨ ਲਾਇਸੈਂਸ ਕਮੇਟੀ ਦੀ ਮਿਤੀ 27 ਜੂਨ, 1981 ਨੂੰ ਹੋਈ ਮੀਟਿੰਗ ਵਿਚ ਦੁਬਾਰਾ ਪੇਸ਼ ਕੀਤਾ ਗਿਆ। ਸੰਪੂਰਨ ਲਾਇਸੈਂਸ ਕਮੇਟੀ ਦੇ ਚੇਅਰਮੈਨ ਨੇ ਛਾਣ-ਬੀਣ ਕਮੇਟੀ ਨੂੰ ਹਦਾਇਤ ਕੀਤੀ ਕਿ ਉਹ ਕੇਸ ਤੇ ਦੁਬਾਰਾ ਵਿਚਾਰ ਕਰੇ। ਇਸ ਕੇਸ ਤੇ ਛਾਣ ਬੀਣ ਕਮੇਟੀ ਦੀ ਅਗਲੀ ਮੀਟਿੰਗ ਵਿਚ ਮੁੜ ਵਿਚਾਰ ਹੋਵੇਗੀ। ਇਸ ਲਈ ਇਹ ਦੋਵੇਂ ਕੇਸ ਭਾਰਤ ਸਰਕਾਰ ਦੇ ਵਿਚਾਰ ਅਧੀਨ ਹਨ ।

**ਅਨੁਲੱਗ-II**

ਭਾਰਤ ਸਰਕਾਰ ਵਲੋਂ ਹੇਠ ਲਿਖੀ ਕਸੌਟੀ ਖੰਡ ਮਿੱਲ ਦਾ ਲਾਇਸੈਂਸ ਦੇਣ ਲਈ ਅਪਣਾਈ ਜਾਂਦੀ ਹੈ :-

(1) ਤਜਵੀਜ਼ ਕੀਤੀ ਗਈ ਮਿਲ ਦੀ ਥਾਂ ਤੇ 25 ਕਿਲੋਮੀਟਰ ਦੇ ਘੇਰੇ ਅੰਦਰ ਨਵੀਂ ਖੰਡ ਮਿੱਲ ਨੂੰ ਕਾਫੀ ਮਾਤਰਾ ਵਿਚ ਗੰਨਾ ਪੀੜਨ ਲਈ ਮਿੱਲ ਸਕੇ ।

(2) ਸਥਾਪਤ ਖੰਡ ਮਿੱਲ ਦੀਆਂ ਹੱਦਾਂ ਅਤੇ ਤਜਵੀਜ਼ ਖੰਡ ਮਿੱਲ ਦੀਆਂ ਹੱਦਾਂ ਆਪਸ ਵਿਚ ਟਕਰਾਉਂਦੀਆਂ ਨਾ ਹੋਣ ਤਾਂ ਕਿ ਮੌਜੂਦਾ ਮਿੱਲ ਨੂੰ ਗੰਨੇ ਦੀ ਪੂਰਤੀ ਵਿਚ ਵਿਘਨ ਨਾ ਪਵੇ ।

(3) ਗੰਨੇ ਦੀ ਪੈਦਾਵਾਰ ਲਈ ਯੋਗ ਜ਼ਮੀਨ ਉਪਲਬੱਧ ਹੋਵੇ ।

(4) ਸਿੰਜਾਈ ਦੀਆਂ ਸਹੂਲਤਾਂ ਕਾਫੀ ਉਪਲੱਬਧ ਹੋਣ ।

---

**Construction of a New Bridge over the Bhatinda Branch Canal at Village Shehna**

*966. **Giani Kundan Singh Patang** : Will the Chief Minister be pleased to state whether there is any proposal under the consideration of the Government to construct a new bridge over the Bhatinda Branch Canal at village Shehna in the Bhadaur Assembly Constituency, district Sangrur in place of the existing one which has become very old ?

**ਸਰਦਾਰ ਦਰਬਾਰਾ ਸਿੰਘ** : ਨਹੀਂ ਜੀ।

---

## Construction of Thein Dam

***1014. Sardar Baldev Singh Maan :** Will the Chief Minister be pleased to state;—

(a) the date when the construction work of the Thein Dam started ;

(b) the date by which the work is expected to be completed ;

(c) the toal expenditure incurred to-date yearwise?

**ਸਰਦਾਰ ਦਰਬਾਰਾ ਸਿੰਘ :** (ੳ) ਥੀਨ ਡੈਮ ਦੀ ਇਨਫਰਾ-ਸਟਰੱਕਚਰ ਦੀ ਉਸਾਰੀ ਦਾ ਕੰਮ ਸੰਨ 1978-79 ਵਿਚ ਸ਼ੁਰੂ ਹੋਇਆ ਸੀ ।

(ਅ) ਦਸੰਬਰ, 1988 ਤੱਕ ਫੰਡਜ਼ ਉਪਲੱਬਧ ਹੋਣ ਤੇ ।

(ੲ) ਹੁਣ ਤੱਕ ਕੁਲ 34.94 ਕਰੋੜ ਰੁਪਏ ਖਰਚ ਹੋ ਚੁਕਾ ਹੈ ਜਿਸ ਦਾ ਵੇਰਵਾ ਇਸ ਪ੍ਰਕਾਰ ਹੈ :—

| | | ਰੁਪਏ |
|---|---|---|
| (1) | ਖਰਚਾ 31-3-78 ਤੱਕ | 6.59 ਕਰੋੜ |
| (2) | 1978-79 | 4.31 ਕਰੋੜ |
| (3) | 1979-80 | 12.45 ਕਰੋੜ |
| (4) | 1980-81 | 11.59 ਕਰੋੜ |
| | ਕੁਲ | 34.94 ਕਰੋੜ |

## 132 KV Power Station at Kartarpur

***969. Chaudhri Jagjit Singh :** Will the Chief Minister be pleased to state the time by which the 132 KV Power Station at Kartarpur is likely to start functioning ?

**ਸਰਦਾਰ ਦਰਬਾਰਾ ਸਿੰਘ :** ਕਰਤਾਰਪੁਰ ਵਿਖੇ 132 ਕੇ. ਵੀ. ਸਬ-ਸਟੇਸ਼ਨ ਉਤੇ ਕੰਮ ਪੂਰਾ ਹੋ ਗਿਆ ਹੈ ਅਤੇ ਸਬ-ਸਟੇਸ਼ਨ ਅਗਸਤ, 1981 ਦੇ ਅੰਤ ਤੱਕ ਚਾਲੂ ਹੋ ਜਾਣ ਦੀ ਆਸ ਹੈ ।

## UNSTARRED QUESTIONS AND ANSWERS

### Proposal to save villages from Waterlogging and Floods in Block Sultanpur

**144. Sardar Atma Singh :** Will the Chief Minister be pleased to state whether he received any letter from a legislator representing the Sultanpur Assembly Constituency in the month of August, 1980 containing proposals to save villages Sarupwal, Sheikh Moga, Takia, Tibi Chananwindi, Sherpur Sadha and Watanwali etc. of Block Sultanpur adjoining the Harike Pond area, from the havoc of waterlogging and floods ; if so, the action, if any, so far taken thereon ?

**ਸਰਦਾਰ ਦਰਬਾਰਾ ਸਿੰਘ :** ਹਾਂ ਜੀ । ਤਜਵੀਜ਼ ਦੀ ਉਚਿੱਤਤਾ ਦੀ ਜਾਂਚ ਕੀਤੀ ਜਾ ਰਹੀ ਹੈ ।

**Charges of Embezzlement of Panchayat Funds etc., by ex-Sarpanches/Panches and present Sarpanches/Panches of District Kapurthala**

**152. Sardar Atma Singh :** Will the Minister for Development be pleased to state—

(a) the names of the ex-Sarpanches and Panches and the present Sarpanches and Panches of district Kapurthala against whom charges of embezzlement of the Panchayat funds, misuse of power and refusal to hand over the charge to the newly elected Sarpanches are being enquired into ;

(b) the details of charges being enquired into against each of the persons referred to in part (a) above togehter with the action so far taken against each ?

ਸਰਦਾਰ ਸੰਤੋਖ ਸਿੰਘ ਰੰਧਾਵਾ : ਮੰਗੀ ਗਈ ਸੂਚਨਾ ਬਹੁਤ ਲੰਬੀ ਚੌੜੀ ਹੈ। ਇਸ ਲਈ ਇਹ ਸੂਚਨਾ ਇਕੱਤਰ ਕਰਨ ਉੱਤੇ ਖਰਚ ਹੋਣ ਵਾਲੇ ਸਮੇਂ ਅਤੇ ਮਿਹਨਤ ਦੇ ਟਾਕਰੇ ਉਤੇ ਪਰਾਪਤ ਹੋਣ ਵਾਲੇ ਕਿਸੇ ਲਾਭ ਦੀ ਕੋਈ ਵੁਕਤ ਨਹੀਂ ਹੋਵੇਗੀ ।

---

**Retirement of Principals, Headmasters and Teachers of District Kapurthala**

**153. Sardar Atma Singh :** Will the Minister for Education be pleased to state—

(a) the names of Principals, Headmasters and Teachers of the Education Department in district Kapurthala who retired from service during 1979, 1980 and 1981 (to-date).

(b) the names of the officials out of those mentioned in part (a) above whose pension cases are still lying pending stating the reasons therefor ;

(c) the action taken for the disposal of the pension cases mentioned in part (b) above ?

ਸਰਦਾਰ ਹਰਚਰਨ ਸਿੰਘ ਅਜਨਾਲਾ : (ੳ)

14

| ਅਹੁਦਾ | 1979 | 1980 | 1981 |
|---|---|---|---|
| ਪ੍ਰਿੰਸੀਪਲ | (1) ਸ੍ਰੀਮਤੀ ਐਸ. ਐਸ. ਸਭਰਵਾਲ<br>(2) ਸ੍ਰੀ ਅੰਮ੍ਰਿਤ ਸਾਗਰ ਪੁਰੀ | (1) ਸ੍ਰੀਮਤੀ ਮਾਲਤੀ ਸਿੰਗਲ | ... |
| ਹੈਡਮਾਸਟਰ | ... | (1) ਸ੍ਰੀਮਤੀ ਸਤਿਆ ਆਨੰਦ | ... |

[ਵਿਦਿਆ ਮੰਤਰੀ]

| ਅਹੁਦਾ | 1979 | 1980 | 1981 |
|---|---|---|---|
| | ਸ੍ਰੀ/ਸ੍ਰੀਮਤੀ— | | |
| ਅਧਿਆਪਕ | (1) ਸੀਤਾ ਦੇਵੀ | (1) ਹਰਬੰਸ ਸਿੰਘ | |
| | (2) ਸ਼ੰਕੁਤਲਾ ਦੇਵੀ | (2) ਗੁਰਬਖਸ਼ ਸਿੰਘ | |
| | (3) ਕਰਤਾਰ ਕੌਰ | (3) ਤੁਲਸੀ ਦਾਸ | |
| | (4) ਜੁਗਿੰਦਰ ਸਿੰਘ | (4) ਗੁਰਬਖਸ਼ ਸਿੰਘ | |
| | (5) ਰਾਮ ਪ੍ਰਕਾਸ਼ | (5) ਮੋਹਨ ਕੁਮਾਰੀ | |
| | (6) ਕੁਸ਼ਲਿਆ ਦੇਵੀ | (6) ਸਤਵੰਤ ਕੌਰ | |
| | (7) ਬਲਦੇਵ ਰਾਜ | (7) ਬੂੜ ਸਿੰਘ | |
| | | (8) ਪੂਰਨ ਸਿੰਘ | |

| | ਕਾਰਨ |
|---|---|
| (ਅ) ਸ੍ਰੀ ਮਤੀ ਐਸ. ਐਸ. ਸਭਰਵਾਲ | ਇਸ ਅਧਿਕਾਰੀ ਵਿਰੁੱਧ ਪੜਤਾਲ ਲੰਬਤ ਸੀ ਅਤੇ ਚੌਕਸੀ ਵਿਭਾਗ ਨੇ ਮਿਤੀ 26-5-80 ਨੂੰ ਸਫਾਈ ਸਰਟੀਫਿਕੇਟ ਜਾਰੀ ਕੀਤਾ। ਇਸ ਉਪਰੰਤ ਉਸ ਦੇ ਪੈਨਸ਼ਨ ਕਾਗਜ਼ਾਤ ਅਤੇ ਹੋਰ ਰਸਮਾਂ ਪੂਰੀਆਂ ਕਰਨ ਲਈ ਮਹਾਂ ਲੇਖਾ-ਕਾਰ, ਪੰਜਾਬ ਅਤੇ ਜ਼ਿਲ੍ਹਾ ਸਿਖਿਆ ਅਫ਼ਸਰ ਕਪੂਰਥਲਾ ਨਾਲ ਪੱਤਰ ਵਿਹਾਰ ਹੁੰਦਾ ਰਿਹਾ ਹੈ। |
| ਸ੍ਰੀਮਤੀ ਮਾਲਤੀ ਸਿੰਗਲ | ਇਸ ਅਧਿਕਾਰੀ ਨੂੰ ਸ੍ਰੀਮਤੀ ਕ੍ਰਿਸ਼ਨਾ ਕੁਮਾਰੀ ਜੇ. ਐਸ. ਈ. ਨੂੰ 1400 ਰੁਪਏ ਦੀ ਬੇਨਿਯਮਤ ਅਦਾਇਗੀ ਕਰਨ ਕਰਕੇ ਚਾਰਜਸ਼ੀਟ ਕੀਤਾ ਗਿਆ ਹੈ। ਇਸ ਅਧਿਕਾਰੀ ਦੀ ਗਰੈਚੂਟੀ ਬਾਰੇ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਫੈਸਲਾ ਹੋਣ ਤੱਕ ਲੰਬਤ ਹੈ। |

(ੲ) 1. ਮਹਾਂ ਲੇਖਾਕਾਰ, ਪੰਜਾਬ ਨੂੰ ਜੁਲਾਈ, 1981 ਵਿਚ ਸ੍ਰੀਮਤੀ ਐਸ. ਐਸ. ਸਭਰਵਾਲ, ਪ੍ਰਿੰਸੀਪਲ ਨੂੰ ਪੈਨਸ਼ਨ ਅਤੇ ਗਰੈਚੂਟੀ ਜਾਰੀ ਕਰਨ ਬਾਰੇ ਲਿਖਿਆ ਜਾ ਚੁਕਿਆ ਹੈ। ਮਹਾਂ ਲੇਖਾਕਾਰ ਪੰਜਾਬ, ਨੂੰ ਇਸ ਬਾਰੇ ਚਿਤਾਵਨੀ ਪੱਤਰ ਜਾਰੀ ਕੀਤਾ ਗਿਆ ਹੈ।

2. ਮਹਾਂ ਲੇਖਾਕਾਰ, ਪੰਜਾਬ ਨੂੰ 17-12-1980 ਵਿਚ ਸ੍ਰੀਮਤੀ ਮਾਲਤੀ ਸਿੰਗਲ, ਪ੍ਰਿੰਸੀਪਲ ਨੂੰ ਪੂਰੀ ਪੈਨਸ਼ਨ ਜਾਰੀ ਕਰਨ ਬਾਰੇ ਲਿਖਿਆ ਜਾ ਚੁੱਕਾ ਹੈ। ਮਹਾਂ ਲੇਖਾਕਾਰ, ਪੰਜਾਬ ਨੂੰ ਇਸ ਬਾਰੇ ਚਿਤਾਵਨੀ ਪੱਤਰ ਜਾਰੀ ਕੀਤਾ ਗਿਆ ਹੈ। ਮਹਾਂ ਲੇਖਾਕਾਰ, ਪੰਜਾਬ ਨੇ ਇਸ ਦੀ ਹਿਸਟਰੀ ਸ਼ੀਟ ਮੰਗੀ ਸੀ ਜਿਹੜੀ ਇਸ ਨੂੰ ਹੁਣ ਭੇਜੀ ਜਾ ਚੁੱਕੀ ਹੈ।

**Misappropriation of Funds of the Agricultural Co-operative Society, Hamira, district Kapurthala**

154. **Sardar Atma Singh** : Will the Chief Minister be pleased to state—

(a) whether Government received any complaint, dated 6th May, 1981 regarding misappropriation of funds of the Agricultural Co-operative Society, Hamira, district Kapurthala from a Legislator of the district; if so, the details thereof ;

(b) if the reply to part (a) above be in the affirmative, the action, so far taken for the disposal of the complaint mentioned in part (a) above ?

**ਸਰਦਾਰ ਦਰਬਾਰਾ ਸਿੰਘ** : (ੳ) ਹਾਂ ਜੀ। ਪੱਤਰ/ਸ਼ਕਾਇਤ ਦੀ ਕਾਪੀ ਸਦਨ ਦੀ ਮੇਜ਼ ਤੇ ਅਨੁਲੱਗ-1 ਅਨੁਸਾਰ ਰੱਖੀ ਜਾਂਦੀ ਹੈ।

(ਅ) ਸ਼ਕਾਇਤ ਤੇ ਕੀਤੀ ਕਾਰਵਾਈ ਅਨੁਲੱਗ-2 ਤੇ ਦਿੱਤੀ ਹੈ। ਇਹ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਅਨੁਲੱਗ-1**

ੴ ਵਾਹਿਗੁਰੂ ਜੀ ਕੀ ਫਤਿਹ

| | |
|---|---|
| ਆਤਮਾ ਸਿੰਘ | ਸਾਬਕਾ ਵਿਕਾਸ ਮੰਤਰੀ (ਪੰਜਾਬ) |
| ਪਰਧਾਨ, ਗਵਰਨਿੰਗ ਕਾਊਂਸਲ, | ਐਮ. ਐਲ. ਏ. (ਪੰਜਾਬ) |
| ਗੁਰੂ ਨਾਨਕ ਖਾਲਸਾ ਕਾਲਜ, | ਮੈਂਬਰਜ਼ ਸ੍ਰੋ: ਗ: ਪ: ਕ: ਅੰਮ੍ਰਿਤਸਰ |
| ਸੁਲਤਾਨਪੁਰ ਲੋਧੀ (ਕਪੂਰਥਲਾ) | ਦਫਤਰ 57-ਸੁਲਤਾਨਪੁਰ ਲੋਧੀ |
| ਚੇਅਰਮੈਨ ਸ਼ਹੀਦ ਊਧਮ ਸਿੰਘ ਟਰਸਟ, | ਘਰ-2403, ਕਪੂਰਥਲਾ। |
| ਸੁਨਾਮ (ਸੰਗਰੂਰ)। | ਪੱਤਰ ਨੰ: 132 ਮਿਤੀ 6-5-81 |

ਸੇਵਾ ਵਿਖੇ

ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ,
ਚੰਡੀਗੜ੍ਹ।

ਵਿਸ਼ਾ : ਹਮੀਰਾ ਕੋਆਪਰੇਟਿਵ ਐਗਰੀ. ਸੁਸਾਇਟੀ ਦੇ ਸਾਬਕਾ ਪ੍ਰਧਾਨ ਅਮਰਜੀਤ ਸਿੰਘ ਨੇ ਤਿੰਨ ਲੱਖ ਰੁਪਏ ਦੇ ਝੂਠੇ ਪਰਨੋਟ ਭਰਕੇ ਬਾਕੀ ਹਿੱਸੇਦਾਰੀ ਨੂੰ ਆਪਣੇ ਜੁਲਮ ਦਾ ਸ਼ਿਕਾਰ ਬਣਾਉਣ ਬਾਰੇ।

ਸ੍ਰੀਮਾਨ ਜੀ,

ਮੇਰੇ ਪਾਸ ਉਪਰ ਲਿਖੀ ਸਹਿਕਾਰੀ ਸਭਾ ਦੇ ਹਿੱਸੇਦਾਰਾਂ ਵਲੋਂ ਨਾਲ ਨੱਥੀ ਬੇਨਤੀ ਪੱਤਰ ਪੁੱਜਾ ਜਿਸ ਵਿਚ ਉਨ੍ਹਾਂ ਨੇ ਅਮਰਜੀਤ ਸਿੰਘ ਵਿਰੁੱਧ ਝੂਠੇ ਪਰਨੋਟ ਲਿਖ ਕੇ ਲਗਭਗ ਤਿੰਨ ਲੱਖ ਰੁਪਏ ਦੇ ਦੂਜੇ ਲੋਕਾਂ ਨੂੰ ਪਾ ਕੇ ਹੜਪ ਕਰਨ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਨੇ ਦੱਸਿਆ ਹੈ ਕਿ ਅਰਜਨ ਸਿੰਘ ਨੇ ਆਪਣੇ

[ਮੁੱਖ ਮੰਤਰੀ]

ਸਾਲਸੀ ਫੈਸਲੇ ਵਿਚ ਅਮਰਜੀਤ ਸਿੰਘ ਨੂੰ ਦੋਸ਼ੀ ਠਹਿਰਾਇਆ। ਅਮਰਜੀਤ ਸਿੰਘ ਨੇ ਆਪ ਇਹ ਗਲ ਮੰਨੀ। ਅਮਰਜੀਤ ਸਿੰਘ ਨੇ ਸੁਸਾਇਟੀ ਨਾਲ ਲਿਖਤੀ ਇਕਰਾਰਨਾਮਾ ਕੀਤਾ। ਉਸ ਇਕਰਾਰਨਾਮੇ ਵਿਚ ਵੀ ਇਸ ਨੇ ਜ਼ੁਲਮ ਦਾ ਇਕਬਾਲ ਕੀਤਾ। ਉਨ੍ਹਾਂ ਨੇ ਦੱਸਿਆ ਕਿ ਦਫਤਰ ਦੇ ਕਿਸੇ ਕਰਮਚਾਰੀ ਨਾਲ ਮਿਲਕੇ ਇਹ ਇਕਰਾਰ ਨਾਮਾ ਗੁੰਮ ਕਰਨ ਦਾ ਯਤਨ ਕੀਤਾ ਹੈ, ਜਦ ਕਿ ਸਾਲਸ ਨੇ ਇਹ ਇਕਰਾਰਨਾਮਾ ਵੇਖ ਕੇ ਆਪਣੇ ਫੈਸਲੇ ਵਿਚ ਇਸਦਾ ਜ਼ਿਕਰ ਕੀਤਾ ਹੈ। ਇਹ ਕੇਸ ਕਦੇ ਸਹਾਇਕ ਰਜਿਸਟਰਾਰ, ਕਪੂਰਥਲਾ ਅਤੇ ਕਦੇ ਡਿਪਟੀ ਰਜਿਸਟਰਾਰ ਸ.ਸ. ਜਲੰਧਰ ਵਲ ਚੱਕਰ ਕੱਢ ਰਿਹਾ ਹੈ ਅਤੇ ਇਸ ਦੇ 42 ਹਿੱਸੇਦਾਰਾਂ ਨੂੰ ਗੁਮਰਾਹ ਕੀਤਾ ਜਾ ਰਿਹਾ ਹੈ। ਇਹ ਪੱਤਰ ਮੈਂ ਆਪ ਜੀ ਪਾਸ ਇਸ ਲਈ ਭੇਜ ਰਿਹਾ ਹਾਂ ਕਿ ਤੁਸੀਂ ਇਸ ਕੇਸ ਨੂੰ ਡਿਪਟੀ ਰਜਿਸਟਰਾਰ ਨੂੰ ਭੇਜਕੇ ਨਿਪਟਾਰਾ ਕਰੋ ਜਾਂ ਆਪ ਇਹ ਫਾਈਲ ਮੰਗਵਾ ਕੇ ਇਸ ਦਾ ਫੈਸਲਾ ਕਰੋ। ਇਸ ਤਰ੍ਹਾਂ ਸਕੈਂਡਲਾਂ ਨਾਲ ਸਹਿਕਾਰੀ ਸਭਾ ਨੂੰ ਭਾਰੀ ਨੁਕਸਾਨ ਪੁੱਜਦਾ ਹੈ ਅਤੇ ਫੈਸਲੇ ਨਾ ਕਰਨ ਨਾਲ ਦਫਤਰ ਦੀ ਬਦਨਾਮੀ ਹੁੰਦੀ ਹੈ। ਮੈਂ ਆਸ ਕਰਦਾ ਹਾਂ ਕਿ ਤੁਸੀਂ ਇਸ ਪਾਸੇ ਵਲ ਉਚੇਚਾ ਸ਼ੀਘਰ ਹੀ ਧਿਆਨ ਦੇਣ ਦੀ ਕਿਰਪਾਲਤਾ ਕਰੋਗੇ ਸਤਿਕਾਰ ਕਰੋਗੇ।

ਤੁਹਾਡਾ ਸ਼ੁਭਚਿੰਤਕ
(ਸਹੀ) ਆਤਮਾ ਸਿੰਘ, ਐਮ. ਐਲ. ਏ.

ਸ਼੍ਰੀ ਵਾਸਤਵਾ ਜੀ,
ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ, ਚੰਡੀਗੜ੍ਹ।
ਸੇਵਾ ਵਿਖੇ

ਵਿਸ਼ਾ: ਹਮੀਰਾ ਕੋਆਪਰੇਟਿਵ ਐਗਰੀਕਲਚਰ ਸਰਵਿਸ ਸੁਸਾਇਟੀ ਦੇ ਸਾਬਕਾ ਪ੍ਰਧਾਨ ਅਮਰਜੀਤ ਸਿੰਘ ਨੇ ਤਿੰਨ ਲੱਖ ਰੁਪਏ ਦੇ ਝੂਠੇ ਪਰਨੋਟ ਭਰਕੇ ਸਾਨੂੰ ਹਰਾਸ ਕਰਵਾਉਣ ਬਾਰੇ।

ਸ਼੍ਰੀਮਾਨ ਜੀ,

ਨਿਮਰਤਾ ਸਹਿਤ ਬੇਨਤੀ ਹੈ ਕਿ ਸੰਨ 1972 ਵਿਚ ਸੁਸਾਇਟੀ ਦੇ ਕਰਮਚਾਰੀਆਂ ਨੇ ਸਾਡੇ ਨਾਵਾਂ ਦੇ ਜਾਹਲੀ ਅੰਗੂਠੇ ਤੇ ਜਾਹਲੀ ਦਸਖਤ ਕਰਕੇ ਝੂਠੇ ਪਰਨੋਟ ਭਰੇ, ਸਾਨੂੰ ਇਨ੍ਹਾਂ ਪਰਨੋਟਾਂ ਬਾਰੇ ਕੁਝ ਵੀ ਨਹੀਂ ਪਤਾ ਅਤੇ ਨਾਂ ਹੀ ਅਸੀਂ ਅੰਗੂਠੇ ਲਾਏ ਹਨ ਅਤੇ ਨਾ ਹੀ ਦਸ਼ਖਤ ਕੀਤੇ ਹਨ। ਇਹ ਸਭ ਕੁਝ ਇਨ੍ਹਾਂ ਕਰਮਚਾਰੀਆਂ ਨੇ ਬਨਾਉਟੀ ਬਨਾਇਆ ਹੈ।

ਸ਼੍ਰੀ ਅਰਜਨ ਸਿੰਘ ਸਾਲਸ ਦੀ ਅਦਾਲਤ ਵਿਚ ਪਰਧਾਨ ਅਮਰਜੀਤ ਸਿੰਘ, ਸੈਕਟਰੀ ਰਾਮ ਨਾਥ ਅਤੇ ਬਾਕੀ ਚਾਰ ਕਮੇਟੀ ਮੈਂਬਰਾਂ ਨੇ ਆਪਣੇ ਬਿਆਨਾਂ ਵਿਚ ਮੰਨਿਆ ਹੈ ਕਿ ਇਹ ਪਰਨੋਟ ਜਾਹਲੀ ਤੇ ਫਰਜ਼ੀ ਹਨ।

ਇਸ ਤੋਂ ਇਲਾਵਾ ਸਾਬਕਾ ਪਰਧਾਨ ਸ਼੍ਰੀ ਅਮਰਜੀਤ ਸਿੰਘ ਅਸ਼ਟਾਮ ਦੇ ਕਾਗਜ਼ ਤੇ 1974 ਵਿਚ ਇਕਰਾਰਨਾਮਾ ਸਾਨੂੰ 41 ਆਦਮੀਆਂ ਨੂੰ ਲਿਖਕੇ ਦਿਤਾ। ਇਹ ਪਰਨੋਟ ਜਾਹਲੀ ਅਤੇ ਫਰਜ਼ੀ ਹਨ। ਜੇ ਤੁਹਾਨੂੰ ਕੋਈ ਰਕਮ ਇਨ੍ਹਾਂ ਪਰਨੋਟਾਂ ਬਾਬਤ ਭਰਨੀ ਪਵੇ ਤਾਂ ਮੈਂ ਖੁਦ ਭਰਾਂਗਾ।

ਸ਼੍ਰੀ ਅਰਜਨ ਸਿੰਘ ਸਾਲਸ ਨੇ ਕਮੇਟੀ ਤੇ ਪਰਧਾਨ ਅਮਰਜੀਤ ਸਿੰਘ ਅਤੇ ਵਖ ਵਖ ਦੇ ਬਿਆਨ ਲੈ ਕੇ ਫੈਸਲੇ ਵਿਚ ਪਰਨੋਟ ਫਰਜ਼ੀ ਦਸੇ ਹਨ। ਹੁਣ ਇਹ ਕੇਸ ਫਿਰ ਉਠਾ ਲਿਆ ਗਿਆ ਹੈ। ਬੇਨਤੀ ਹੈ ਕਿ ਸ਼੍ਰੀ ਅਰਜਨ ਸਿੰਘ ਸਾਲਸ ਦੇ ਫੈਸਲੇ ਨੂੰ ਮੁੱਖ ਰੱਖਿਆ ਜਾਵੇ। ਕਿਉਂਕਿ ਅਸੀਂ ਬੇਗੁਨਾਹ ਹਾਂ ਤੇ ਸਾਬਤ ਹੋ ਚੁਕੇ ਹਾਂ। ਇਸ ਲਈ ਕਿਰਪਾ ਕਰਕੇ ਸਾਨੂੰ ਕੇਸ ਵਿਚ ਪਾਰਟੀ ਦੇ ਤੌਰ ਨਾ ਰੱਖਿਆ ਜਾਵੇ ਅਸੀਂ ਆਪ ਜੀ ਦੇ ਅਤਿ ਧੰਨਵਾਦੀ ਹੋਵਾਂਗੇ।

(ਸਹੀ) ਪੂਰਨ ਸਿੰਘ, ਸਪੁੱਤਰ ਦੀਵਾਨ ਸਿੰਘ
ਦਰਸ਼ਨ ਸਿੰਘ, ਪੁੱਤਰ ਲਾਲ ਸਿੰਘ
(ਨਿਸ਼ਾਨ ਅੰਗੂਠਾ) ਪਿਆਰਾ ਸਿੰਘ, ਪੁੱਤਰ ਈਸ਼ਰ
(ਨਿਸ਼ਾਨ ਅੰਗੂਠਾ) ਸਾਧੂ ਸਿੰਘ, ਤਾਰਾ ਚੰਦ।

ਅਨੁਲੱਗ-2

ਸ਼ਕਾਇਤ ਡਿਪਟੀ ਰਜਿਸਟਰਾਰ ਸਹਿਕਾਰੀ ਸਭਾਵਾਂ, ਜਲੰਧਰ ਨੂੰ ਭੇਜੀ ਗਈ ਸੀ। ਉਸ ਨੇ ਰਿਪੋਰਟ ਕੀਤੀ ਹੈ ਕਿ 53 ਸਾਲਸੀ ਕੇਸ 2,38,000 ਰੁਪਏ ਦੇ ਸ. ਅਮਰਜੀਤ ਸਿੰਘ ਸਾਬਕਾ ਪ੍ਰਧਾਨ ਅਤੇ ਪ੍ਰਬੰਧਕ ਕਮੇਟੀ ਦੇ ਹੋਰ ਮੈਂਬਰਾਂ ਵਿਰੁੱਧ ਬਣਾਏ ਗਏ ਸਨ। ਇਨ੍ਹਾਂ ਦਾ ਫੈਸਲਾ ਸਾਲਸ ਨੇ ਮਿਤੀ 5 ਮਈ 1975 ਨੂੰ ਸ. ਅਮਰਜੀਤ ਸਿੰਘ ਅਤੇ ਹੋਰਨਾਂ ਦੇ ਖਿਲਾਫ ਕਰ ਦਿਤਾ ਸੀ ਜਿਨ੍ਹਾਂ ਨੇ ਫੈਸਲੇ ਦੇ ਖਿਲਾਫ ਅਪੀਲ ਕਰ ਦਿਤੀ ਸੀ। ਇਹ ਅਪੀਲ ਭੀ ਉਨ੍ਹਾਂ ਦੇ ਖਿਲਾਫ ਹੋ ਗਈ ਸੀ। ਉਨ੍ਹਾਂ ਨੇ ਇਸ ਫੈਸਲੇ ਵਿਰੁੱਧ ਜੁਆਇੰਟ ਰਜਿਸਟਰਾਰ, ਸਹਿਕਾਰੀ ਸਭਾਵਾਂ ਜਲੰਧਰ ਪਾਸ ਰਵੀਜ਼ਨ ਪਟੀਸ਼ਨ ਕਰ ਦਿਤੀ। ਉਸ ਨੇ ਇਹ ਸਾਰੇ ਕੇਸ ਡੀ. ਆਰ. ਜਲੰਧਰ ਨੂੰ ਨਵੇਂ ਸਿਰਿਉਂ ਸੁਣਣ ਲਈ ਰੀਮਾਂਡ ਕਰ ਦਿੱਤੇ ਸਨ। ਡੀ. ਆਰ. ਜਲੰਧਰ ਨੇ ਇਨ੍ਹਾਂ ਕੇਸਾਂ ਦਾ ਫੈਸਲਾ ਮਿਤੀ 10 ਸਤੰਬਰ 1981 ਨੂੰ ਕਰ ਦਿਤਾ ਸੀ ਅਤੇ ਅਮਰਜੀਤ ਸਿੰਘ ਸਾਬਕਾ ਪਰਧਾਨ ਦੋ ਸਾਬਕਾ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਉਸ ਸਮੇਂ ਦੇ ਸਕੱਤਰ ਨੂੰ ਝਗੜੇ ਵਾਲੀ ਰਕਮ ਲਈ ਦੋਸ਼ੀ ਠਹਿਰਾਇਆ ਹੈ। ਸ਼ਕਾਇਤਕਾਰਾਂ ਵਿਚੋਂ ਕਿਸੇ ਨੂੰ ਕੋਈ ਪੈਸਾ ਦੇਣ ਲਈ ਜ਼ਿਮੇਵਾਰ ਨਹੀਂ ਠਹਿਰਾਇਆ ਗਿਆ। ਉਪ-ਰਜਿਸਟਰਾਰ ਸਹਿਕਾਰੀ ਸਭਾਵਾਂ, ਜਲੰਧਰ ਅਤੇ ਸਹਾਇਕ ਰਜਿਸਟਰਾਰ ਸਹਿਕਾਰੀ ਸਭਾਵਾਂ ਕਪੂਰਥਲਾ ਨੂੰ ਗਬਨ ਕੀਤੀ ਰਕਮ ਦੀ ਪ੍ਰਮ ਅਗੇਤਰੀ ਵਸੂਲੀ ਲਈ ਹਦਾਇਤਾਂ ਜਾਰੀ ਕਰ ਦਿਤੀਆਂ ਗਈਆਂ ਹਨ। ਵਸੂਲੀ, ਭੌਂ ਮਾਲੀਏ ਅਤੇ ਬਕਾਏ ਦੇ ਤੌਰ ਤੇ ਜਾਂ ਦੀਵਾਨੀ ਅਦਾਲਤ ਦੀ ਡਿਗਰੀ ਮੰਨ ਕੇ ਹੁਕਮ ਦੀ ਅਮਲੀ ਕਾਰਵਾਈ ਰਾਹੀਂ, ਕੀਤੀ ਜਾ ਸਕਦੀ ਹੈ।

## POINTS OF ORDER REGARDING ADJOURNMENT MOTION

**ਕਾਮਰੇਡ ਰਾਜ ਕੁਮਾਰ** : ** ** **

**ਸਰਦਾਰ ਪ੍ਰਿਥੀਪਾਲ ਸਿੰਘ** : ** ** **

**ਵੈਦ ਕਰਤਾਰ ਸਿੰਘ** : ** ** **

**ਸ੍ਰੀ ਸਪੀਕਰ** : ਜੋ ਕੁਝ ਮੇਰੀ ਇਜਾਜ਼ਤ ਤੋਂ ਬਗੈਰ ਕਿਹਾ ਜਾ ਰਿਹਾ ਹੈ, ਉਹ ਐਕਸਪੰਜ ਕੀਤਾ ਜਾਵੇ। ਰਾਜ ਕੁਮਾਰ ਜੀ, ਤੁਸੀਂ ਬੋਲੋ।

**ਕਾਮਰੇਡ ਰਾਜ ਕੁਮਾਰ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਂ ਇਹ ਐਡਜਰਨਮੈਂਟ ਮੋਸ਼ਨ ਰਿਜੈਕਟ ਕੀਤੀ ਹੈ ਕਿ ਇਹ ਚੰਡੀਗੜ੍ਹ ਐਡਮਨਿਸਟਰੇਸ਼ਨ ਦੀ ਪੁਲਿਸ ਹੈ।

**ਸਰਦਾਰ ਬਸੰਤ ਸਿੰਘ ਖਾਲਸਾ** : ਉਹ ਪੰਜਾਬ ਦੇ ਮੁੰਡੇ ਸਨ। (ਵਿਘਨ) ਨੌਜਵਾਨ ਰੋਟੀ ਮੰਗਦੇ ਸੀ ਅਤੇ ਉਨ੍ਹਾਂ ਤੇ ਡਾਂਗਾਂ ਮਾਰੀਆਂ ਗਈਆਂ।

**ਸ੍ਰੀ ਸਪੀਕਰ** : ਪ੍ਰੋਫ਼ੈਸਰ ਬਲਵੰਤ ਸਿੰਘ ਜੀ, ਤੁਸੀਂ ਬੋਲੋ।

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : ਨੌਜ਼ਵਾਨ ਰੋਟੀ ਮਾਂਗਤਾ ਹੈ ਔਰ ਯੇਹ ਡਾਂਗਾਂ ਮਾਰਤੇ ਹੈ। (ਵਿਘਨ) (ਸ਼ੋਰ)

**Expunged as ordered by the Chair.

**ਸ਼੍ਰੀ ਸਪੀਕਰ :** ਮੈਂ ਪ੍ਰੋਫੈਸਰ ਬਲਵੰਤ ਸਿੰਘ ਨੂੰ ਇਜਾਜ਼ਤ ਦਿੱਤੀ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਐਡਜਰਨਮੈਂਟ ਮੋਸ਼ਨ ਦਾ ਰਾਈਟ ਆਨਰੇਬਲ ਮੈਂਬਰਜ਼ ਨੂੰ ਇਸ ਕਰਕੇ ਹੈ ਕਿ ਜੋ ਕੋਈ ਗੱਲ ਅਚਾਨਕ ਐਡੀ ਵੱਡੀ ਹੋ ਜਾਏ, ਕੋਈ ਇੰਪਾਰਟੈਂਟ ਈਸ਼ੂ ਹੋ ਜਾਏ ਤਾਂ ਬਾਕੀ ਦਾ ਅਸੈਂਬਲੀ ਦਾ ਬਿਜ਼ਨੈਸ ਭੰਗ ਕਰਕੇ ਉਹ ਡਿਸਕਸ ਕਰੀਏ। ਅਜ ਐਡੀ ਵੱਡੀ ਗੱਲ ਹੋਈ ਹੈ। ਸਾਡਾ ਮੁਲਕ ਇਕ ਡੈਮੋਕਰੇਟਿਕ ਦੇਸ਼ ਹੈ। ਸਾਡਾ ਭਾਵੇਂ ਕਿਸਾਨ ਹੈ, ਮਜ਼ਦੂਰ ਹੈ ਜਾਂ ਸਟੂਡੈਂਟ ਹੈ, ਉਸ ਨੂੰ ਹੱਕ ਹੈ ਕਿ ਉਹ ਆਪਣੇ ਹੱਕਾਂ ਵਾਸਤੇ ਮੁਜ਼ਾਹਰਾ ਕਰ ਸਕੇ, ਅਸੈਂਬਲੀ ਕੋਲ ਆ ਸਕੇ। ਅੱਜ ਉਹ ਸਟੂਡੈਂਟਸ ਕੀ ਮੰਗਦੇ ਹਨ? ਸਟੂਡੈਂਟਸ ਮੰਗਦੇ ਹਨ ਕਿ ਸਾਡੀ ਜੋ ਅਨ-ਇੰਪਲਾਇਮੈਂਟ ਹੈ, ਉਹ ਦੂਰ ਕੀਤੀ ਜਾਏ। ਸਪੀਕਰ ਸਾਹਿਬ, ਤੁਸੀਂ ਪਿਛਲੀ ਹਿਸਟਰੀ ਦੇਖ ਲਵੋ ਅੱਜ ਤੱਕ ਕਦੇ ਇਹ ਨਹੀਂ ਹੋਇਆ ਕਿ ਸਟੂਡੈਂਟਸ ਦੀ ਐਡਮਿਸ਼ਨ ਵੇਲੇ ਸੀ.ਆਈ.ਡੀ. ਦੀ ਰਿਪੋਰਟ ਲਈ ਗਈ ਹੋਵੇ। ਉਨ੍ਹਾਂ ਦੀ ਐਡਮਿਸ਼ਨ ਰੋਕ ਦਿੱਤੀ ਗਈ। ਉਹ ਕਹਿੰਦੇ ਹਨ ਕਿ ਸਾਡੀ ਤਾਲੀਮ ਸਸਤੀ ਕੀਤੀ ਜਾਵੇ। ਉਹ ਕਹਿੰਦੇ ਹਨ ਕਿ ਸਾਡੀ ਅਨਇੰਪਲਾਇਮੈਂਟ ਦੂਰ ਕੀਤੀ ਜਾਵੇ। ਹਜ਼ਾਰਾਂ ਪੋਸਟਾਂ ਪੰਜਾਬ ਵਿਚ ਖਾਲੀ ਪਈਆਂ ਹਨ, ਉਹ ਪੂਰੀਆਂ ਕੀਤੀਆਂ ਜਾਣ। ਜੇ ਉਹ ਇਥੇ ਆਪਣੀਆਂ ਮੰਗਾਂ ਲੈ ਕੇ ਆਉਂਦੇ ਹਨ ਤਾਂ ਪੁਲਿਸ ਉਨ੍ਹਾਂ ਨੂੰ ਡਾਂਗਾਂ ਮਾਰਦੀ ਹੈ। ਪੁਲਿਸ ਨੇ ਭੱਜੇ ਜਾਂਦੇ ਸਟੂਡੈਂਟਸ ਨੂੰ ਕੁੱਟਿਆ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਇਸ ਦੀ ਮਿਸਾਲ ਨਹੀਂ ਮਿਲਦੀ।

**ਸਰਦਾਰ ਪ੍ਰਿਥੀਪਾਲ ਸਿੰਘ :** ਸਪੀਕਰ ਸਾਹਿਬ, ਇਹ ਐਕਸਪੰਜ ਕਰਾਓ ਜੀ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਇਸ ਕਰਕੇ ਤੁਹਾਨੂੰ ਇਸ ਐਡਜਰਨਮੈਂਟ ਮੋਸ਼ਨ ਤੇ ਦੁਬਾਰਾ ਰੂਲਿੰਗ ਦੇਣੀ ਚਾਹੀਦੀ ਹੈ।

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮਾਨਯੋਗ ਮੈਂਬਰ ਬੋਲਣ ਲਈ ਖੜ੍ਹੇ ਹੋਏ)

**ਸ਼੍ਰੀ ਸਪੀਕਰ :** ਪਲੀਜ਼ ਸਿਟ ਡਾਊਨ। ਬਾਦਲ ਸਾਹਿਬ ਅਤੇ ਕਾਮਰੇਡ ਰਾਜ ਕੁਮਾਰ ਜੀ......

**Sardar Birdevinder Singh :** Why are you mentioning the names of these two Members ?

**Mr. Speaker :** Please sit down. ਐਡਜਰਨਮੈਂਟ ਮੋਸ਼ਨ ਬਾਰੇ ਮੈਂ ਦੱਸਦਾ ਹਾਂ ਕਿ ਇਹ ਐਡਜਰਨਮੈਂਟ ਮੋਸ਼ਨ ਮੈਂ ਰਿਜੈਕਟ ਕੀਤੀ ਹੈ। ਇਕ ਤਾਂ ਗੱਲ ਇਹ ਹੈ ਕਿ ਅਗਰ ਚੰਡੀਗੜ੍ਹ ਦੀ ਪੁਲਿਸ ਨੇ ਕੋਈ ਕੰਮ ਕੀਤਾ ਹੈ ਤਾਂ ਉਹ ਇਥੇ ਹਾਊਸ ਵਿਚ ਡਿਸਕਸ ਨਹੀਂ ਹੋ ਸਕਦਾ। ਦੂਜੀ ਗੱਲ ਇਹ ਕਿ ਵਿਧਾਨ ਸਭਾ ਦੇ ਨੇੜੇ ਕੋਈ ਡਿਮਾਂਸਟਰੇਸ਼ਨ ਨਹੀਂ ਹੋ ਸਕਦੀ। ਅਗਰ ਕਿਸੇ ਸਟੂਡੈਂਟ ਨੇ ਕੋਈ ...............

ਟਰੈਜ਼ਰੀ ਬੈਂਚਿਜ਼ ਵੱਲੋਂ ਆਵਾਜ਼ਾਂ : ਉਹ ਸਟੂਡੈਂਟ ਨਹੀਂ ਸਨ।

**Mr. Speaker:** Please listen me. ਦੋ ਚਾਰ ਆਦਮੀ ਆਕੇ ਆਪਣਾ ਮੰਗ ਪੱਤਰ ਦੇ ਸਕਦੇ ਸਨ। (ਵਿਘਨ) ਮੈਂ ਜਿਹੜੀ ਰੂਲਿੰਗ ਦਿੱਤੀ ਹੈ ਉਹ ਅਕਾਰਡਿੰਗ ਟੂ ਰੂਲਜ਼ ਦਿੱਤੀ ਹੈ।

## WALK-OUT

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਅਸੀਂ ਤੁਹਾਡੇ ਫੈਸਲੇ ਤੇ ਐਜ਼ ਏ ਪਰੋਟੈਸਟ ਵਾਕ ਆਊਟ ਕਰਦੇ ਹਾਂ।

**ਮਾਸਟਰ ਬਾਬੂ ਸਿੰਘ:** ਅਸੀਂ ਵੀ ਐਜ਼ ਏ ਪਰੋਟੈਸਟ ਵਾਕ ਆਊਟ ਕਰਦੇ ਹਾਂ।

**ਮਾਸਟਰ ਚੰਦ ਸਿੰਘ:** ਅਸੀਂ ਵੀ ਐਜ਼ ਏ ਪਰੋਟੈਸਟ ਵਾਕ ਆਊਟ ਕਰਦੇ ਹਾਂ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ (ਐਲ), ਸ਼੍ਰੋਮਣੀ ਅਕਾਲੀ ਦਲ (ਤਲਵੰਡੀ), ਸੀ. ਪੀ. ਆਈ. ਅਤੇ ਸੀ. ਪੀ. ਆਈ. (ਐਮ) ਦੇ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ, ਭਾਰਤੀ ਜਨਤਾ ਪਾਰਟੀ ਅਤੇ ਏ. ਆਈ. ਸੀ. ਪੀ. ਦੇ ਦੋਨੋ ਮੈਂਬਰ ਸਦਨ ਵਿਚੋਂ ਵਾਕ-ਆਊਟ ਕਰ ਗਏ। ਉਨ੍ਹਾਂ ਵੱਲੋਂ ਵਾਕ-ਆਊਟ ਕਰਦੇ ਸਮੇਂ ਕੁਝ ਨਾਅਰੇ ਲਗਾਏ ਜਾ ਰਹੇ ਸਨ ਜੋ ਕਿ ਸ੍ਰੀ ਸਪੀਕਰ ਦੇ ਹੁਕਮ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

---

## PAPER RELAID ON THE TABLE

**Finance Minister (Doctor Kewal Krishan):** Sir, I beg to relay on the Table the Punjab Motor Vehicles (Sixth Amendment) Rules, 1980, as required under section 133 (3) of the Motor Vehicles Act, 1930.

---

## SUPPLEMENTARY ESTIMATES (FIRST INSTALMENT) FOR THE YEAR 1981-82

### (i) Discussion on the Estimates of the Expenditure charged on the revenues of the State.

**Mr. Speaker :** If any hon. Member wants to raise discussion on the charged item, he may please do so.

(No one rose to speak)

### (ii) Discussion and Voting of Demands for Supplementary Grants

**Mr. Speaker :** There are 12 Demands for Supplementary Grants which are to be discussed and voted upon today. If the hon. Members agree, all these demands will be deemed to have been read and moved, as per past practice.

(Voices : Yes, yes).

**Mr. Speaker:** I will request that while raising discussion, the demand number on which the discussion is sought to be raised may please be indicated by the Member concerned.

---

### Demand No. 1

That a Supplementary sum not exceeding Rs. 12,00,000 be granted to the Governor to defray the charges that will come in course of payement for the year ending 31st March, 1982 in respect of State Legislature.

[Mr. Speaker]

## Demand No. 5

That a Supplementary sum not exceeding Rs. 3,59,00,000 be granted to the Governor to defray the charges that will come in course of payment for the year ending 31st March, 1982 in respect of 'Revenue'.

## Demand No. 11

That a Supplementary sum not exceeding Rs. 1,96,71,000 be granted to the Governor to defray the charges that will come in course of payment for the year ending 31st March, 1982 in respect of 'Police'.

## Demand No. 16

That a Supplementary sum not exceeding Rs. 2,80,70,000 be granted to the Governor to defray the charges that will come in course of payment for the year ending 31st March, 1982 in respect of 'Education'.

## Demand No. 19

That a Supplementary sum not exceeding Rs. 1,00,00,000 be granted to the Governor to defray the charges that will come in course of payment for the year ending 31st March, 1982 in respect of 'Housing and Urban Development'.

## Demand No. 23

That a Supplementary sum not exceeding Rs. 3,75,00,000 be granted to the Governor to defray the charges that will come in course of payment for the year ending 31st March, 1982 in respect of Social 'Security and Welfare'.

## Demand No. 28

That a Supplementary sum not exceeding Rs. 2,72,62,000 be granted to the Governor to defray the charges that will come in course of payment for the year ending 31st March, 1982 in respect of 'Food'.

## Demand No. 33

That a Supplementary sum not exceeding Rs. 5,39,00,000 be granted to the Governor to defray the charges that will come in course of payment for the year ending 31st March, 1982 in respect of 'Community Development'.

## Demand No. 34

That a Supplementary sum not exceeding Rs. 9,00,000be granted to the Governor to defray the charges that will come in course of payment for the year ending 31st March, 1982 in respect of 'Industries'.

## Demand No. 36

That a Supplementary sum not exceeding Rs. 53,84,000 be granted to the Governor to defray the charges that will come in course of payment for the year ending 31st March, 1982 in respect of 'Roads and Bridges'.

## Demand No. 39

That a Supplementary sum not exceeding Rs. 2,00,00,000 be granted to the Governor to defray the charges that will come in course of payment for the year ending 31st March, 1981 in respect of 'Irrigaton, Drainage and Flood Control'.

## Demand No. 40

That a Supplementary sum not exceeding Rs. 4,88,45,000 be granted to the Governor to defray the charges that will come in course of payment for the year ending 31st March, 1982 in respect of 'Buildings'.

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ) :** ਇਹ ਹਾਊਸ ਦੇ ਸਾਹਮਣੇ 29 ਕਰੋੜ ਦੀਆਂ ਸਪਲੀਮੈਂਟਰੀ ਡਿਮਾਂਡਜ਼ ਫਾਰ ਗਰਾਂਟਸ ਹਨ ਜਿਨ੍ਹਾਂ ਵਿਚੋਂ 12 ਕਰੋੜ ਰੁਪਿਆ ਐਕਚੂਅਲ ਖਰਚਾ ਹੈ ਜਿਹੜਾ ਗਰੀਬਾਂ ਵਾਸਤੇ ਖਰਚ ਹੋਇਆ। ਬਾਕੀ ਜਿੰਨਾ ਵੀ ਖਰਚਾ ਹੈ, ਕੁਝ ਸੈਂਟਰ ਤੋਂ ਅਸਿਸਟੈਂਸ ਮਿਲਣੀ ਹੈ। ਕੁਝ ਪਿਛਲੀਆਂ ਦੇਣਦਾਰੀਆਂ ਦੇਣੀਆਂ ਹਨ। ਕੁਝ ਕੰਟਿਨਜੈਂਸੀ ਫੰਡ ਵਿਚੋਂ ਐਡ-ਜਸਟ ਕੀਤਾ ਹੈ। ਇਸ ਕਰਕੇ ਇਹ ਕੋਈ ਕੰਟਰੋਵਰਸ਼ੀਅਲ ਚੀਜ਼ ਨਹੀਂ ਹੈ। ਜੇ ਹਾਊਸ ਇਸ ਨੂੰ ਡਿਸਕਸ ਕਰਨਾ ਚਾਹੁੰਦਾ ਹੈ ਤਾਂ ਠੀਕ ਹੈ ਅਤੇ ਜੇ ਨਹੀਂ ਡਿਸਕਸ ਕਰਨਾ ਤਾਂ ਇਸ ਨੂੰ ਪਾਸ ਕਰੀਏ।

**ਸ੍ਰੀ ਸਪੀਕਰ :** ਜੇ ਕਿਸੇ ਆਨਰੇਬਲ ਮੈਂਬਰ ਨੇ ਬੋਲਣਾ ਹੈ ਤਾਂ ਉਹ ਡਿਸਕੱਸ ਕਰ ਸਕਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** (ਅਮਲੋਹ, ਐਸ. ਸੀ.) : ਸਪੀਕਰ ਸਾਹਿਬ, ਜਿਹੜੀਆਂ ਸਪਲੀਮੈਂਟਰੀਜ਼ ਡਿਮਾਂਡਜ਼ ਲਿਆਂਦੀਆਂ ਹਨ (ਵਿਘਨ) ਹਾਲਾਤ ਬੜੇ ਖਰਾਬ ਹਨ। ਕਿਸੇ ਮਹਿਕਮੇ ਨੂੰ ਟੱਚ ਕਰ ਲਓ ਕੋਈ ਠੀਕ ਨਹੀਂ ਚੱਲ ਰਿਹਾ। ਤੁਸੀਂ ਪੁਲਿਸ ਦਾ ਹੀ ਮਹਿਕਮਾ ਵੇਖ ਲਵੋ, ਉਸ ਵਿਚ ਕੀ ਹੋ ਰਿਹਾ ਹੈ। ਮੈਂ ਤੁਹਾਨੂੰ ਅੱਜ ਦੀ ਐਗਜ਼ੈਂਪਲ ਦੇਣੀ ਚਾਹੁੰਦਾ ਹਾਂ। ਮੈਂ ਹਾਈ ਕੋਰਟ ਤੋਂ ਆ ਰਿਹਾ ਸੀ ਤਾਂ ਮੈਨੂੰ ਰਾਹ ਵਿਚ ਕਈ ਵਾਰੀ ਰੋਕਿਆ ਗਿਆ। ਮੈਂ ਆਪਣਾ ਨਾਮ ਲੈ ਕੇ ਆਈਡੈਂਟੀਫਿਕੇਸ਼ਨ ਕਰਾਕੇ ਆਇਆ ਹਾਂ। ਅਜਿਹੇ ਹਾਲਾਤ ਹਨ। ਬੜਾ ਜ਼ੁਲਮ ਹੋਇਆ ਹੈ। ਬੜਾ ਤਸ਼ੱਦਦ ਹੋਇਆ ਹੈ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਪਲੀਮੈਂਟਰੀ ਡਿਮਾਂਡਜ਼ ਤੇ ਅਸੀਂ ਡਿਸਕਸ਼ਨ ਕਰਨੀ ਹੈ। ਪਾਂਧੀ ਸਾਹਿਬ ਪੜ੍ਹੇ ਲਿਖੇ ਆਦਮੀ ਹਨ, ਉਹ ਲਾਅ ਗਰੈਜੂਏਟ ਹਨ। ਜਿਹੜਾ ਕੁਝ ਉਹ ਬੋਲਦੇ ਹਨ ਉਹ ਦੱਸ ਦੇਣ ਕਿ ਕਿਹੜੀ ਡਿਮਾਂਡ ਤੇ ਬੋਲਦੇ ਹਨ। ਅਤੇ ਜਿਹੜਾ ਕੁਝ ਉਹ ਬੋਲੇ ਹਨ ਉਹ ਕਿਸ ਡਿਮਾਂਡ ਨੂੰ ਰਿਲੇਟ ਕਰਦਾ ਹੈ? ਉਹ ਉਸ ਡਿਮਾਂਡ ਦਾ ਨਾਮ ਲੈ ਦੇਣ?

**ਸ੍ਰੀ ਸਪੀਕਰ :** ਆਪਣੀ ਡਿਸਕਸ਼ਨ ਸਪਲੀਮੈਂਟਰੀ ਬਜਟ ਤੱਕ ਹੀ ਰਿਲੇਟ ਕਰੋ।

**ਸਰਦਾਰ ਦਲੀਪ ਸਿੰਘ ਪਾਂਧੀ :** ਠੀਕ ਹੈ ਜੀ। ਕੱਲ੍ਹ ਦਾ ਟ੍ਰਿਬਿਊਨ ਪੜ੍ਹਨ ਵਾਲਾ ਹੈ। ਇਹ ਇੰਦਰਜੀਤ ਦਾ ਲਿਖਿਆ ਹੈ। ਇਹ ਸਾਰੇ ਪਾਰਲੀਮੈਂਟੇਰੀਅਨਜ਼ ਨੂੰ ਪੜ੍ਹਨਾ ਚਾਹੀਦਾ ਹੈ। ਉਸ ਨੇ ਲਿਖਿਆ ਹੈ ਕਿ ਸਪੀਕਰ ਸੁਪਰੀਮ ਹੈ ਜਾਂ ਹਾਊਸ ਸੁਪਰੀਮ ਹੈ? ਕੀ ਆਪੋਜ਼ੀਸ਼ਨ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਦਾ ਅਧਿਕਾਰ ਹੈ? ਕੀ ਕਾਲ ਅਟੈਨਸ਼ਨ ਮੋਸ਼ਨ ਆ ਸਕਦੀ ਹੈ? (ਵਿਘਨ)

**ਮਾਸਟਰ ਬਾਬੂ ਸਿੰਘ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਟਰੈਜ਼ਰੀ ਬੈਂਚਿਜ ਦੇ ਮੇਰੇ ਦੋਸਤ ਨੂੰ ਪਤਾ ਨਹੀਂ ਹੈ ਉਹ ਪੜ੍ਹੇ ਲਿਖੇ ਹਨ ਮੈਨੂੰ ਦੁਖ ਵੀ ਹੈ ਅਤੇ ਹੈਰਾਨੀ ਵੀ ਹੈ। ਐਨਾ ਰੌਲਾ ਪੈ ਰਿਹਾ ਹੈ ਪਰ ਚੀਫ ਮਨਿਸਟਰ ਸਦਨ ਵਿਚ ਚੁੱਪ ਕਰਕੇ ਬੈਠੇ ਹਨ। ਸਪਲੀਮੈਂਟਰੀ ਡਿਮਾਂਡਜ਼ ਤੇ ਬੋਲਦੇ ਹੋਏ ਅਸੀਂ ਪੁਲਿਸ ਦੀ ਡਿਮਾਂਡ ਤੇ ਬੋਲਣਾ ਹੈ, ਐਜੂਕੇਸ਼ਨ ਦੀ ਡਿਮਾਂਡ ਤੇ ਬੋਲਣਾ ਹੈ, ਅਸੀਂ ਅਖਬਾਰ ਪੜ੍ਹਕੇ ਦੱਸਾਂਗੇ ਅਤੇ ਆਪਣੀ ਜਸਟੀਫਿਕੇਸ਼ਨ ਦਿਆਂਗੇ। ਹਜ਼ਾਰਾਂ ਨਹੀਂ ਕਰੋੜਾਂ ਰੁਪਏ ਦੇ ਫੰਡਜ਼ ਲੈਣੇ ਹਨ ਉਨ੍ਹਾਂ ਦੀ ਜਸਟੀਫਿਕੇਸ਼ਨ ਜਾਂ ਅਨਜਸਟੀਫਿਕੇਸ਼ਨ ਬਾਰੇ ਫੈਸਲਾ ਕਰਨਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਤੋਂ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਹਾਂ ਕਿ ਕੱਲ੍ਹ ਦੇ ਟ੍ਰਿਬਿਊਨ ਵਿਚ ਲਿਖਿਆ ਹੈ, ਕੋਈ ਮਿਸਟਰ ਮਹਿਤਾ ਹਨ.........

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ): ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਸਰ, ਆਨਰੇਬਲ ਮੈਂਬਰ ਮਾਸਟਰ ਬਾਬੂ ਸਿੰਘ ਆਦਤਨ ਨਾਮ ਲੈ ਕੇ ਗੱਲ ਕਰਦੇ ਹਨ। ਮੈਂ ਤਾਂ ਚੁੱਪ ਕਰਕੇ ਬੈਠਾ ਸੀ, ਇਨ੍ਹਾਂ ਨੇ ਹੀ ਛੱਜ ਚੁੱਕਿਆ ਹੋਇਆ ਸੀ। ਇਨ੍ਹਾਂ ਨੇ ਸਾਰੇ ਹਾਊਸ ਦਾ ਮਾਹੌਲ ਆਪ ਖਰਾਬ ਕੀਤਾ ਹੈ ਪਰ ਇਨ੍ਹਾਂ ਤੇ ਕਿਸੇ ਗੱਲ ਦਾ ਕੋਈ ਅਸਰ ਨਹੀਂ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਪਲੀਮੈਂਟਰੀ ਡੀਮਾਂਡਜ਼ ਹਾਊਸ ਦੇ ਸਾਹਮਣੇ ਪੇਸ਼ ਹਨ ਔਰ ਡੀਮਾਂਡਜ਼ ਦੇ ਮੁਤੱਲਕ ਜੋ ਗੱਲ ਕਹਿਣੀ ਹੈ ਉਹ ਆਨਰੇਬਲ ਮੈਂਬਰਜ਼ ਨੂੰ ਕਹਿਣੀ ਚਾਹੀਦੀ ਹੈ ਔਰ ਡਿਮਾਂਡਜ਼ ਤਕ ਹੀ ਆਪਣੇ ਆਪ ਨੂੰ ਕਨਫਾਈਨ ਰੱਖਣਾ ਚਾਹੀਦਾ ਹੈ। ਮੈਂ ਇਸ ਦੇ ਹੱਕ ਵਿਚ ਹਾਂ। ਅੱਗੇ ਬਜਟ ਆਉਣਾ ਹੈ, ਉਸ ਵਕਤ ਜਿਸ ਤਰ੍ਹਾਂ ਮਰਜ਼ੀ ਬੋਲ ਲੈਣ ਲੇਕਿਨ ਅੱਜ ਡੀਮਾਂਡਜ਼ ਪੇਸ਼ ਹਨ ਔਰ ਪਾਰਟੀਕੂਲਰ ਡੀਮਾਂਡਜ਼ ਤੇ ਪਾਰਟੀਕੂਲ ਸਬਜੈਕਟ ਤੇ ਹੀ ਬੋਲਿਆ ਜਾ ਸਕਦਾ ਹੈ। ਜਿਸ ਤਰ੍ਹਾਂ ਗਲ ਨੂੰ ਘੇਰਾ ਪਾ ਕੇ ਇਹ ਦੱਸਦੇ ਹਨ ਇਸ ਗੱਲ ਦਾ ਆਨਰੇਬਲ ਮੈਂਬਰਜ਼ ਨੂੰ ਖਿਆਲ ਰੱਖਣਾ ਚਾਹੀਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸੋ, ਸਰ, ਕੱਲ੍ਹ ਦੀ ਟ੍ਰੀਬਿਊਨ ਵਿਚ ਆਇਆ ਹੈ। (ਵਿਘਨ)

**ਸ੍ਰੀ ਸਪੀਕਰ** : ਪੇਪਰ ਦਾ ਕੋਈ ਰੈਫਰੈਂਸ ਨਹੀਂ ਹੋ ਸਕਦਾ, ਤੁਸੀਂ ਆਪਣੀ ਸਪੀਚ ਡੀਮਾਂਡਜ਼ ਤੱਕ ਹੀ ਮਹਿਦੂਦ ਰੱਖੋ।

**ਸਰਦਾਰ ਦਲੀਪ ਸਿੰਘ ਪਾਂਧੀ** : ਇਹ ਢਾਈ ਜਮਾਤਾਂ ਪੜ੍ਹੇ ਹੋਏ ਹਨ। ਮੈਂ ਕਿਸੇ ਤੇ ਕੋਈ ਐਸਪਰਸ਼ਨ ਨਹੀਂ ਕਰਨਾ ਚਾਹੁੰਦਾ ਪਰ ਇਸ ਤਰ੍ਹਾਂ ਇਹ ਮੈਨੂੰ ਇਨਟ੍ਰਪਟ ਨਾ ਕਰਨ ਤਾਂ ਚੰਗੀ ਗੱਲ ਹੈ। ਐਸਟੀਮੇਟਸ ਕਮੇਟੀ ਵਿਚ ਅਸੀਂ ਇਹ ਡਿਮਾਂਡਜ਼ ਪਾਸ ਕੀਤੀਆਂ ਹਨ। I know my rights and I also know how to speak. I understand these Supplementary Demands ਤੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਬੜੇ ਅਦਬ ਨਾਲ ਕਿ ਸਾਡਾ ਫਰਜ਼ ਬਣਦਾ ਹੈ ਕਿ ਇਸ ਸਪਲੀਮੈਂਟਰੀ ਡੀਮਾਂਡਜ਼ ਤੇ ਕੰਸਟ੍ਰੱਕਟਿਵ ਕ੍ਰਿਟਿਸਿਜ਼ਮ ਕਰੀਏ।

ਸਪੀਕਰ ਸਾਹਿਬ, ਇਸ ਵਿਚ ਖੁਰਾਕ ਦਾ ਮਸਲਾ ਦੱਸਿਆ ਹੈ। ਇਨ੍ਹਾਂ ਨੇ ਕਿਹਾ ਕਿ ਖੁਰਾਕ ਅਸੀਂ ਪਿੰਡਾਂ ਵਿਚ ਪਹੁੰਚਾਉਣੀ ਹੈ। ਇਨ੍ਹਾਂ ਨੇ ਇਸ ਬਾਰੇ ਡੀਮਾਂਡ ਵੀ ਲਿਆਂਦੀ ਹੈ। ਇਕ ਜਿਹੜੇ ਪੀਲੇ ਕਾਰਡ ਬਣਾਏ ਜਾ ਰਹੇ ਹਨ, ਪੀਲੇ ਸਰਕਾਰ ਕਾਰਡ ਹਨ ਜਿਸ ਨਾਲ ਬਿਮਾਰੀ ਲਗਦੀ

ਹੈ ਉਹ ਬਹੁਤ ਸਾਰੇ ਸਰਮਾਇਦਾਰ ਲੋਕਾਂ ਦੇ ਬਣ ਗਏ ਹਨ । ਸਪੀਕਰ ਸਾਹਿਬ, ਖੁੱਡਾ ਪਿੰਡ ਹੈ ਅੱਜ ਤੱਕ ਉਥੇ ਆਟਾ, ਦਾਲਾਂ ਚੀਨੀ ਬਿਲਕੁਲ ਨਹੀਂ ਪਹੁੰਚੀ। ਉਥੇ ਕਾਗਜ਼ਾਂ ਵਿਚ ਬਨਸਪਤੀ ਘੀ ਦੱਸਿਆ ਹੈ ਪਰ ਪਾਮ ਆਇਲ ਦਿੱਤਾ ਜਾ ਰਿਹਾ ਹੈ ਜਿਸ ਨੂੰ ਕੁੱਤੇ ਵੀ ਨਹੀਂ ਖਾਂਦੇ।

**Shri Gopal Krishan Chatrath** : The hon. Member is referring to a village which is not in Punjab.

**Mr. Speaker.** : Please don't interrupt.

**ਸਰਦਾਰ ਦਲੀਪ ਸਿੰਘ ਪਾਂਧੀ**: ਪੰਜਾਬ ਦਾ ਕੋਈ ਵੀ ਪਿੰਡ ਦੇਖ ਲਓ। ਸਾਡੇ ਨੇੜੇ ਕਾਂਸਲ ਪਿੰਡ ਹੈ ਉਥੇ ਜਾ ਕੇ ਹੀ ਦੇਖ ਲੈਣ। (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਇਸ ਤਰ੍ਹਾਂ ਮੈਨੂੰ ਇਨਟਰਪਟ ਨਾ ਕਰਨ। ਇਹ ਸੌਦਾ ਇਨ੍ਹਾਂ ਨੂੰ ਮਹਿੰਗਾ ਪਵੇਗਾ। ਮੁਬਾਰਕਬਾਦ ਹੈ ਇਨ੍ਹਾਂ ਨੂੰ, ਇਹ ਬੇਸ਼ਕ ਮਨਿਸਟਰ ਬਣਨ। ਅਸੀਂ ਤਾਂ ਕੱਲ੍ਹ ਇਨ੍ਹਾਂ ਨੂੰ ਚੀਫ ਮਨਿਸਟਰ ਬਣਾਉਣ ਵਾਸਤੇ ਤਿਆਰ ਸੀ। ਇਹ ਬਾਹਰ ਕੁਝ ਹੋਰ ਬੋਲਦੇ ਹਨ ਇਥੇ ਕੁਝ ਹੋਰ ਬੋਲੀ ਬੋਲਦੇ ਹਨ।

**ਸ੍ਰੀ ਸਪੀਕਰ** : ਮੈਂ ਟਾਈਮ ਦੀ ਐਲੋਕੇਸ਼ਨ ਬਾਰੇ ਦੱਸਣਾ ਚਾਹੁੰਦਾ ਹਾਂ। ਇਹ ਇਸ ਤਰ੍ਹਾਂ ਹੈ :--

| | | |
|---|---|---|
| ਕਾਂਗਰਸ (ਆਈ) | ... | 1 ਘੰਟਾ 40 ਮਿੰਟ |
| ਅਕਾਲੀ ਦਲ (ਲੌਂਗੋਵਾਲ) | ... | 50 ਮਿੰਟ |
| ਸੀ. ਪੀ. ਆਈ. | ... | 12 ਮਿੰਟ |
| ਸੀ. ਪੀ. ਆਈ. (ਐਮ) | ... | 6 ਮਿੰਟ |
| ਅਕਾਲੀ ਦਲ (ਤਲਵੰਡੀ) | ... | 5 ਮਿੰਟ |

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਪੰਜਾਬ ਵਿਚ ਰੇਪ ਬਹੁਤ ਹੋ ਰਹੇ ਹਨ। (ਹਾਸਾ) ਗੋਬਿੰਦਗੜ੍ਹ ਪਿੰਡ ਜੋ ਫਿਰੋਜ਼ਪੁਰ ਜ਼ਿਲ੍ਹੇ ਵਿਚ ਹੈ ਉਥੇ ਦੇ ਸ਼ਡਿਊਲਡ ਕਾਸਟਸ ਬੰਦੇ ਨੂੰ ਮਾਰਿਆ ਗਿਆ ਪਰ ਕਲਪਰਿਟ ਨਹੀਂ ਮਿਲਿਆ। ਇਸੇ ਤਰ੍ਹਾਂ ਟਾਂਡੇ ਦਾ ਬਨਾਰਸੀ ਦਾਸ ਬਾਲਮੀਕੀ ਮਾਰਿਆ ਗਿਆ ਉਸ ਦੀ ਰਿਕਵਰੀ ਨਹੀਂ ਹੋਈ।

ਸਪੀਕਰ ਸਾਹਿਬ, ਕਿਸਾਨਾਂ ਨੂੰ ਅਨਾਜ ਦੇ ਵਾਜਬ ਭਾਅ ਨਹੀਂ ਦਿੱਤੇ ਗਏ। ਸਰਕਾਰੀ ਤੌਰ ਤੇ ਕਣਕ ਖਰੀਦਣ ਦਾ ਟੀਚਾ ਸੀ ਉਸ ਨੂੰ ਪੂਰਾ ਕਰਨ ਵਿਚ ਇਹ ਸਰਕਾਰ ਬੁਰੀ ਤਰ੍ਹਾਂ ਫੇਲ੍ਹ ਹੋਈ ਹੈ। ਹੁਣ ਕਣਕ ਬਾਹਰੋਂ ਮੰਗਵਾ ਰਹੇ ਹਨ ਅਤੇ ਸਾਡੇ ਤੇ 700 ਕਰੋੜ ਰੁਪਏ ਦਾ ਬੋਝ ਪਾ ਰਹੇ ਹਨ। ਉਥੇ 160 ਰੁਪਏ ਕੁਇੰਟਲ ਦੇ ਦੇਣਗੇ ਪਰ ਆਪਣੇ ਕਿਸਾਨ ਨੂੰ 10 ਰੁਪਏ ਵੱਧ ਨਹੀਂ ਦੇ ਸਕੇ। ਸਪੀਕਰ ਸਾਹਿਬ, ਤੁਸੀਂ ਕਿਸੇ ਪਾਸੇ ਵੀ ਦੇਖ ਲਓ ਕੁੱਰਪਸ਼ਨ ਦੀ ਹੀ ਗੱਲ ਚਲ ਰਹੀ ਹੈ। ਮੈਂ, ਸਪੀਕਰ ਸਾਹਿਬ, ਸਦਨ ਵਿਚ ਪੇਪਰ ਰੱਖਣਾ ਚਾਹੁੰਦਾ ਹਾਂ। ਭੁਲੇਰ ਸਾਹਿਬ ਬਟਾਲੇ ਦੇ ਕੋਈ ਸੱਜਣ ਹਨ, ਉਨ੍ਹਾਂ ਨੇ ਲਿਖਿਆ ਹੈ। ਚੀਫ ਮਨਿਸਟਰ ਸਾਹਿਬ ਦੇ ਮੁਤੱਲਕ ਵੀ ਉਨ੍ਹਾਂ ਨੇ ਲਿਖਿਆ ਹੈ ਕਿ ** ** **

**Mr. Speaker** : These words stand expunged.

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਮੈਂਬਰ ਸਾਹਿਬ ਬਹੁਤ ਪੁਰਾਣੇ ਮੈਂਬਰ ਹਨ ।........

**ਸਰਦਾਰ ਦਲੀਪ ਸਿੰਘ ਪਾਂਧੀ** : ਇਹ ਮੈਂ ਨਹੀਂ ਕਹਿ ਰਿਹਾ, ਮੈਂ ਕੋਟ ਕਰ ਰਿਹਾ ਹਾਂ।

**Expunged as ordered by the Chair

[Sardar Dalip Singh Pandhi]

I am laying these papers on the Table of the House.

**Mr. Speaker :** I do not allow this.

**Sardar Dalip Singh Pandhi :** Why don't you allow me. I want that this matter should be enquired into.

**Chief Minister :** Mr. Speaker, I want to say something.

**Sardar Dalip Singh Pandhi :** I am on my legs.

**Chief Minister :** You may be on your head. I am asking the Speaker to give me time.

**ਸਰਦਾਰ ਸੰਤ ਸਿੰਘ :** ** ** **

**Mr. Speaker :** These words stand expunged.

**ਮੁੱਖ ਮੰਤਰੀ :** ਸਪੀਕਰ ਸਾਹਿਬ, ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜੋ ਕੁਝ ਇਸ ਆਨਰੇਬਲ ਮੈਂਬਰ ਨੇ ਮੈਨਸ਼ਨ ਕੀਤਾ ਹੈ ਇਸ ਕੇਸ ਦਾ ਫੈਸਲਾ ਹੀ ਨਹੀਂ ਹੋਇਆ ਬਲਕਿ ਜੋ ਕਲਪਰਿਟ ਸਨ ਉਹ ਫਾਂਸੀ ਤੇ ਵੀ ਲੱਗੇ ਹਨ। ਬਹੁਤ ਸਾਰੇ ਸੱਜਣ ਇਸ ਤਰ੍ਹਾਂ ਦੇ ਟੱਕਰੇ ਹਨ ਜਿਨ੍ਹਾਂ ਨੇ ਮੇਰੇ ਤੇ ਇਲਜ਼ਾਮਬਾਜ਼ੀ ਕੀਤੀ ਸੀ ਔਰ ਮੈਂ ਉਸ ਵੇਲੇ ਚੈਲੰਜ ਕੀਤਾ ਸੀ। ਮੈਂ ਬਤੌਰ ਹੋਮ ਮਨਿਸਟਰ ਸੈਂਟਰ ਨੂੰ ਅਸਤੀਫਾ ਵੀ ਦਿੱਤਾ ਸੀ ਕਿ ਕਿਸੇ ਤਰ੍ਹਾਂ ਵੀ ਇਨਡਾਇਰੈਕਟਲੀ ਜਾਂ ਡਾਇਰੈਕਟਲੀ ਜੋ ਕੁਝ ਸਾਬਤ ਹੋ ਜਾਵੇ ਤਾਂ ਬੇਸ਼ਕ ਮੈਨੂੰ ਜੇਲ੍ਹ ਵਿਚ ਦੇ ਦਿੱਤਾ ਜਾਵੇ। ਪੀ ਉਸ ਵੇਲੇ ਤੁਹਾਡੇ ਵਿਚੋਂ ਕਿਸੇ ਦੀ ਕਹਿਣ ਦੀ ਹਿੰਮਤ ਹੋਈ ਸੀ ਅੱਜ ਤੁਸੀਂ ਕਿਸੇ ਤੋਂ ਕਿਸੇ ਦੇ ਖਿਲਾਫ ਲਿਖਵਾ ਦਿੱਤਾ ਔਰ ਲਿਖਵਾ ਕੇ ਮੈਨਸ਼ਨ ਕਰ ਦਿੱਤਾ। ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਗੱਲਾਂ ਕਹੀਆਂ ਜਾ ਸਕਦੀਆਂ ਹਨ ਪਰ ਇਸ ਵਕਤ ਮੇਰੀ ਜ਼ਬਾਨ ਬੰਦ ਹੈ। ਸੋ, ਸਪੀਕਰ ਸਾਹਿਬ, ਨਾ ਸਿਰਫ ਇਹ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ ਬਲਿਕ ਆਨਰੇਬਲ ਮੈਂਬਰ ਨੂੰ ਰੈਪਰੀਮਾਂਡ ਕਰਨਾ ਚਾਹੀਦਾ ਹੈ।

**Comrade Raj Kumar :** Mr. Speaker, I have just now received a chit that my party office has been surrounded by police and our leaders are being attacked. The Police should be controlled. We will not allow the Police to function arbitrarily outside this House. Please make enquiry about it. The Chief Minister should make a statement why the police has surrounded our office. ਲੜਕੀਆਂ ਨੂੰ ਫੜ ਕੇ ਕੁੱਟਿਆ ਜਾ ਰਿਹਾ ਹੈ। ਇਸ ਗੱਲ ਦੀ ਇਨਕੁਆਇਰੀ ਕਰਵਾਓ। ਆਈ. ਜੀ ਨੂੰ ਇਥੇ ਸੱਦੋ।

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਬੋਲ ਰਹੇ ਸਨ ਅਤੇ ਸਦਨ ਵਿਚ ਸ਼ੋਰ ਪੈਣ ਕਾਰਨ ਕੋਈ ਗੱਲ ਸਾਫ ਤੌਰ ਤੇ ਸੁਣਾਈ ਨਹੀਂ ਸੀ ਦੇ ਰਹੀ।)

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਇਕ ਕਮੇਟੀ ਬਣਾਓ ਜਿਹੜੀ ਕਿ ਇਸ ਦੀ ਇਨਕੁਆਇਰੀ ਕਰੇ। ਪੁਲਿਸ ਨੇ ਸਾਡੇ ਆਫਿਸ ਨੂੰ ਘੇਰਿਆ ਹੋਇਆ ਹੈ। In the mean time I am going to my party office. (At this stage Comrade Raj Kumar left the House).

**ਕਾਮਰੇਡ ਸੱਘੜ ਸਿੰਘ :** ** ** **

**ਸ੍ਰੀ ਸਪੀਕਰ :** ਇਹ ਜੋ ਕੁਝ ਬੋਲ ਰਹੇ ਹਨ ਸਾਰਾ ਐਕਸਪੰਜ ਕਰ ਦਿੱਤਾ ਜਾਏ।

---

**Expunged as ordered by the Chair.

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ** ** **

Finance Minister : Please ask the hon. Member to withdraw these words.

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਇਹ ਲਫਜ਼ ਉਹ ਵਿਦਡਰਾ ਕਰਨ ਔਰ ਹਾਊਸ ਤੋਂ ਮੁਆਫ਼ੀ ਮੰਗਣ ।

ਸ੍ਰੀ ਰਾਮ ਸਵਰੂਪ ਬਾਗੀ : ਸਪੀਕਰ ਸਾਹਿਬ, ਇਹੋ ਜਿਹੇ ਮੈਂਬਰ ਨੂੰ ਨੇਮ ਕਰਨਾ ਚਾਹੀਦਾ ਹੈ।

Mr. Speaker These words stand expunged.

ਸ੍ਰੀ ਰਾਮ ਸਵਰੂਪ ਬਾਗੀ : ਸਪੀਕਰ ਸਾਹਿਬ, ਇਹ ਹਾਊਸ ਕੋਲੋਂ ਮੁਆਫ਼ੀ ਮੰਗਣ ।

**ਖੇਤੀਬਾੜੀ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੋਹਤਰਮ ਦੋਸਤ ਢੀਂਡਸਾ ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਇਨ੍ਹਾਂ ਨੇ ਖੇਡ ਦੇ ਜਜ਼ਬਾਤ ਵਿਚ ਆਕੇ ਇਹ ਲਫਜ਼ ਵਰਤਿਆ ਹੈ, ਸ਼ਰੀਫ ਆਦਮੀ ਔਰ ਹਾਊਸ ਦੇ ਮੈਂਬਰ ਹੋਣ ਦੇ ਨਾਤੇ ਇਹ ਲਫਜ਼ ਵਾਪਸ ਲੈ ਲੈਣ। ਬਾਕੀ ਜੋ ਮਰਜ਼ੀ ਆਏ ਕਹਿਣ।

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਸਪੀਕਰ ਸਾਹਿਬ, ਮੈਂ ਜੋ ਕੁਝ ਕਿਹਾ ਹੈ ਉਹ ਮੈਂ ਵਾਪਸ ਲੈਣ ਨੂੰ ਤਿਆਰ ਹਾਂ ।

**ਸ੍ਰੀ ਸੰਤ ਰਾਮ ਸਿੰਗਲਾ :** ਸਪੀਕਰ ਸਾਹਿਬ, ਤੁਸੀਂ ਹਰ ਇਕ ਮੈਂਬਰ ਨੂੰ ਆਨਰੇਬਲ ਮੈਂਬਰ ਕਹਿੰਦੇ ਹੋ ਪਰ ਇਨ੍ਹਾਂ ਨੇ ਮੈਂਬਰ ਸਾਹਿਬਾਨ ਨੂੰ ** ਦਸਿਆ ਹੈ। He should apologise.

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਸਪੀਕਰ ਸਾਹਿਬ, ਮੈਂ ਜੋ ਕੁਝ ਕਿਹਾ ਹੈ ਉਹ ਮੈਂ ਵਾਪਿਸ ਲੈਣ ਨੂੰ ਤਿਆਰ ਹਾਂ ।

**ਸਰਦਾਰ ਸੰਤ ਸਿੰਘ :** ਸਪੀਕਰ ਸਾਹਿਬ, ਉਨ੍ਹਾਂ ਨੇ ਇਨ੍ਹਾਂ ਨੂੰ ** ਨਹੀਂ ਕਿਹਾ, ** ਕਿਹਾ ਹੈ ।

**ਸ੍ਰੀ ਸਪੀਕਰ :** ਮੈਂ ਟਰੇਜ਼ਰੀ ਬੈਂਚਿਜ਼ ਵਾਲਿਆਂ ਨੂੰ ਅਤੇ ਆਪੋਜ਼ੀਸ਼ਨ ਵਾਲਿਆਂ ਦੋਨਾਂ ਨੂੰ ਅਪੀਲ ਕਰਾਂਗਾ ਕਿ ਢੀਂਡਸਾ ਸਾਹਿਬ ਨੇ ਜੋ ਲਫਜ਼ ਕਹੇ ਹਨ ਮੈਂ ਉਹ ਐਕਸਪੰਜ ਕਰਵਾ ਦਿੱਤੇ ਹਨ। ਜਿਥੋਂ ਤੱਕ ਵਿਦਡਰਾ ਕਰਨ ਦੀ ਗੱਲ ਹੈ he was ready to withdraw.

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਸਪੀਕਰ ਸਾਹਿਬ, ਜੋ ਕੁਝ ਹੋ ਰਿਹਾ ਹੈ ਔਰ ਜੇਕਰ ਇਸ ਤਰ੍ਹਾਂ ਹਾਊਸ ਨੇ ਚੱਲਣਾ ਹੈ ਤਾਂ ਫਿਰ ਤੁਸੀਂ ਆਪ ਵੇਖ ਲਵੋ। ਅਸੀਂ ਤਾਂ ਪਹਿਲਾਂ ਕਿਹਾ ਸੀ ਕਿ ਜਿਸ ਤਰ੍ਹਾਂ ਇਹ ਜਵਾਬ ਦੇਣਗੇ ਉਸੇ ਤਰ੍ਹਾਂ ਅਸੀਂ ਜਵਾਬ ਦੇ ਸਕਦੇ ਹਾਂ। ਇਹ ਇਸ ਹਾਊਸ ਦੀ ਪਵਿੱਤਰਤਾ ਨੂੰ ਬਿਲਕੁਲ ਨਹੀਂ ਸਮਝਦੇ। ਇਨ੍ਹਾਂ ਨੇ ਕਾਮਰੇਡ ਰਾਜ ਕੁਮਾਰ ਨੂੰ ਬੋਲਣ ਨਹੀਂ ਦਿੱਤਾ। (ਵਿਘਨ) ਸਪੀਕਰ ਸਾਹਿਬ, ਜੋ ਕੁਝ ਹੋ ਰਿਹਾ ਹੈ ਕੀ ਇਹ ਉਹੀ ਨਹੀਂ ਜੋ ਕੁਝ ਮੈਂ ਕਿਹਾ ਸੀ ਜਾਂ ਕੁਝ ਹੋਰ ਹੋ ਰਿਹਾ ਹੈ ? ਸਪੀਕਰ ਸਾਹਿਬ, ਜੇਕਰ ਇਹ ਇਸ ਤਰ੍ਹਾਂ ਚਲੀ ਜਾਣਗੇ ਤਾਂ ਫਿਰ ਸਾਡੇ ਕੋਲ ਵੀ ਜ਼ਬਾਨ ਹੈ ਅਸੀਂ ਵੀ ਸਭ ਕੁਝ ਕਹਿ ਸਕਦੇ ਹਾਂ। ਲੀਡਰ ਆਫ ਦੀ ਹਾਊਸ ਬੈਠੇ ਹਨ, ਇਨ੍ਹਾਂ ਕੁਝ ਹਾਊਸ ਵਿਚ ਹੋ ਰਿਹਾ ਹੈ ਪਰ ਇਨ੍ਹਾਂ ਨੇ ਇਕ ਵਾਰੀ ਉਠ ਕੇ ਆਪਣੀ ਪਾਰਟੀ ਦੇ ਮੈਂਬਰਾਂ ਨੂੰ ਨਹੀਂ ਕਿਹਾ ਕਿ ਇਸ ਤਰ੍ਹਾਂ ਨਾ ਕਰੋ।

---

**Expunged as ordered by the Chair.

**ਮੁੱਖ ਮੰਤਰੀ:** ਜੋ ਕੁਝ ਤੁਸੀਂ ਕਰ ਰਹੇ ਹੋ, ਕੀ ਉਹ ਠੀਕ ਹੈ?

**ਸਰਦਾਰ ਸੁਖਦੇਵ ਸਿੰਘ ਢੀਂਡਸਾ:** ਅਗਰ ਲੀਡਰ ਆਫ ਦੀ ਹਾਊਸ ਦੀ ਇਹ ਗੱਲ ਹੈ ਤਾਂ ਸਾਨੂੰ ਵੀ ਕੋਈ ਇਤਰਾਜ਼ ਨਹੀਂ। ਲੀਡਰ ਆਫ ਦੀ ਹਾਊਸ ਅਗਰ ਇਸ ਤਰ੍ਹਾਂ ਹਾਊਸ ਨੂੰ ਚਲਾਉਣ ਦੇ ਮੁਦੱਈ ਹਨ ਤਾਂ ਅਸੀਂ ਵੀ ਇਸੇ ਤਰ੍ਹਾਂ ਚੱਲਣ ਨੂੰ ਤਿਆਰ ਹਾਂ। (ਵਿਘਨ) ਸਪੀਕਰ ਸਾਹਿਬ, ਤੁਸੀਂ ਮੈਨੂੰ ਕਾਲ ਅਧਾਨ ਕੀਤਾ ਹੈ, ਇਹ ਮੈਨੂੰ ਬੋਲਣ ਹੀ ਨਹੀਂ ਦਿੰਦੇ, ਇਨ੍ਹਾਂ ਨੂੰ ਕੰਟਰੋਲ ਕਰੋ ਤਾਂਕਿ ਮੈਂ ਆਪਣੀ ਗੱਲ ਕਹਿ ਸਕਾਂ। ਸਪੀਕਰ ਸਾਹਿਬ, ਕਾਮਰੇਡ ਰਾਜ ਕੁਮਾਰ ਦੀ ਇਹ ਗੱਲ ਨਹੀਂ ਸੁਣਨ ਦਿੱਤੀ ਕਿ ਉਨ੍ਹਾਂ ਦੀ ਪਾਰਟੀ ਦੇ ਦਫਤਰ ਨੂੰ ਪੁਲਿਸ ਨੇ ਘੇਰ ਲਿਆ ਹੈ ਅਤੇ ਉਨ੍ਹਾਂ ਦੀ ਪਾਰਟੀ ਦੇ ਆਫਿਸ ਤੇ ਹਮਲਾ ਕੀਤਾ ਗਿਆ ਹੈ।

ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਜਿਹੜਾ ਕੋਈ ਅੱਜ ਵਾਕਿਆ ਹੋਇਆ ਹੈ ਉਸ ਬਾਰੇ ਥੋੜ੍ਹਾ ਜਿਹਾ ਕਾਮਰੇਡ ਬਲਵੰਤ ਸਿੰਘ ਅਤੇ ਲੀਡਰ ਆਫ ਦੀ ਆਪੋਜੀਸ਼ਨ ਨੇ ਕਿਹਾ ਅਤੇ ਹੋਰਾਂ ਨੇ ਵੀ ਕਿਹਾ, ਇਨ੍ਹਾਂ ਦਾ ਫਰਜ ਬਣਦਾ ਸੀ ਕਿ ਉਨ੍ਹਾਂ ਨੂੰ ਗੱਲ ਕਹਿਣ ਦਿੰਦੇ। ਸਟੂਡੈਂਟਸ ਤੇ ਤਸ਼ੱਦਤ ਹੋਇਆ ਹੈ, ਇਸ ਦੇ ਲਈ ਸਾਰੇ ਹਾਊਸ ਨੇ ਆਹ ਦਾ ਨਾਅਰਾ ਮਾਰਿਆ, ਪਰ ਤੁਸੀਂ ਉਨ੍ਹਾਂ ਦੀ ਕੋਈ ਗੱਲ ਨਹੀਂ ਸੁਣੀ ਔਰ ਉਹ ਵਾਕ ਆਊਟ ਕਰ ਗਏ। ਸਪੀਕਰ ਸਾਹਿਬ, ਤੁਸੀਂ ਹਾਊਸ ਨੂੰ ਕੰਟਰੋਲ ਕਰਨ ਲਈ ਰੂਲਿੰਗ ਪਾਰਟੀ ਨੂੰ ਕਹੋ ਕਿ ਠੀਕ ਤਰ੍ਹਾਂ ਗੱਲ ਕਰਨ, ਜੇਕਰ ਇਹ ਇਸ ਤਰ੍ਹਾਂ ਕਰਨਗੇ ਤਾਂ ਹਾਊਸ ਚਲਣਾ ਔਖਾ ਹੋ ਜਾਏਗਾ। ਤੁਸੀਂ ਹਾਊਸ ਦੇ ਕਸਟੋਡੀਅਨ ਹੋ। ਲੀਡਰ ਆਫ ਦੀ ਹਾਊਸ ਨੇ ਕਿਹਾ ਹੈ ਕਿ ਹਾਊਸ ਇਸ ਤਰ੍ਹਾਂ ਚੱਲਣ ਦਿਓ, ਇਸ ਤੋਂ ਵੱਧ ਸਾਡੀ ਹੋਰ ਕੀ ਬਦਕਿਸਮਤੀ ਹੋ ਸਕਦੀ ਹੈ।

**Chief Minister ;** I have not said anything. He is unnecessarily naming as if I have said something. ਸਪੀਕਰ ਸਾਹਿਬ, ਮੈਂ ਸ਼ੁਰੂ ਵਿਚ ਇਹ ਕਿਹਾ ਸੀ ਕਿ ਜਿਸ ਨੇ ਬੋਲਣਾ ਹੈ, ਉਹ ਬੋਲ ਲਵੇ, ਇਹ ਉਸਦਾ ਅਧਿਕਾਰ ਹੈ। ਜਿਸ ਸਬਜੈਕਟ ਦੀ ਡੀਮਾਂਡ ਹੋਵੇ ਉਹ ਉਸ ਤੇ ਬੋਲ ਲਵੇ। ਪਰ ਆਊਟ ਆਫ ਦੀ ਵੇ ਜਾ ਕੇ ਗੱਲਾਂ ਕਰਨੀਆਂ ਚੰਗੀਆਂ ਨਹੀਂ। ਅਗਰ ਇਹ ਅਜਿਹੀਆਂ ਗੱਲਾਂ ਕਰਦੇ ਰਹੇ ਤਾਂ ਫਿਰ ਇਧਰੋਂ ਵੀ ਇਹੋ ਕੰਮ ਹੋਵੇਗਾ। ਕਾਰਵਾਈ ਚੱਲ ਰਹੀ ਸੀ। ਡੀਮਾਂਡਜ਼ ਉਤੇ ਰਾਜ ਕੁਮਾਰ ਜੀ ਨੇ ਕਿਹਾ ਕਿ ਇਸ ਤਰ੍ਹਾਂ ਸਾਡੇ ਆਫਿਸ ਤੇ ਘੇਰਾ ਪਿਆ ਹੈ। ਮੈਨੂੰ ਤਾਂ ਇਸ ਗੱਲ ਦਾ ਇਨ੍ਹਾਂ ਕੋਲੋਂ ਹੀ ਪਤਾ ਲੱਗਾ ਹੈ। (ਵਿਘਨ) ਢੀਂਡਸਾ ਸਾਹਿਬ, ਤੁਸੀਂ ਬੜੇ ਬਾਤਹਿਜ਼ੀਬ ਆਦਮੀ ਹੋ। ਤੁਸੀਂ ਬੜੀਆਂ ਤਹਿਜ਼ੀਬ ਭਰੀਆਂ ਗੱਲਾਂ ਇਥੇ ਕਹੀਆਂ ਹਨ। ਉਹ ਸਾਰੀਆਂ ਰਿਕਾਰਡ ਕਰਨ ਵਾਲੀਆਂ ਹਨ। ਮੈਂ ਇਥੇ ਕਿਹਾ ਹੈ ਕਿ ਚੰਡੀਗੜ੍ਹ ਐਡ-ਮਨਿਸਟ੍ਰੇਸ਼ਨ ਨਾਲ ਸਾਡਾ ਕੋਈ ਸਿੱਧਾ ਤੁਅੱਲਕ ਨਹੀਂ ਹੈ। ਅਗਰ ਕੋਈ ਐਸੀ ਗੱਲ ਹੋਈ ਹੈ ਤਾਂ ਉਸਦੀ ਵਾਕਫੀਅਤ ਹਾਸਲ ਕੀਤੀ ਜਾ ਸਕਦੀ ਹੈ। ਮੈਂ ਕਿਹਾ ਹੈ ਕਿ ਇਸ ਬਾਰੇ ਵਾਕਫੀਅਤ ਲੈ ਕੇ ਮੈਨੂੰ ਫੌਰਨ ਦੱਸਿਆ ਜਾਵੇ। ਇਸ ਬਾਰੇ ਨਾ ਇਨ੍ਹਾਂ ਨੂੰ ਪਤਾ ਹੈ ਅਤੇ ਨਾ ਹੀ ਮੈਨੂੰ ਪਤਾ ਹੈ ਕਿ ਕੌਣ ਬਾਹਰ ਆਏ ਸਨ ਅਤੇ ਕਿਸ ਗੱਲ ਲਈ ਆਏ ਸਨ ਕਿਉਂਕਿ ਡੀਮਾਂਸਟਰੇਸ਼ਨ ਬਾਹਰ ਸੀ। ਉਨ੍ਹਾਂ ਵਿਚ ਕੌਣ ਕੌਣ ਕਿਸ ਕਿਸ ਪਾਰਟੀ ਦਾ ਸੀ ਅਤੇ ਕਿਸ ਕਿਸ ਖਿਆਲ ਦਾ ਸੀ, ਇਹ ਗੱਲ ਬਾਅਦ ਵਿਚ ਪਤਾ ਲੱਗ ਸਕਦੀ ਹੈ। ਇਹ ਗੱਲ ਇਥੇ ਕਹਿਣਾ ਕਿ ਅਸੀਂ ਹਾਊਸ ਨਹੀਂ ਚੱਲਣ ਦੇਣਾ, ਅਗਰ ਇਨ੍ਹਾਂ ਨੇ ਅਜਿਹੀ ਪਰੰਪਰਾ ਕਾਇਮ ਕਰਨੀ ਹੈ ਤਾਂ ਠੀਕ ਹੈ, ਇਨ੍ਹਾਂ ਦੀ ਮਰਜ਼ੀ ਹੈ। ਅਸੀਂ ਤਾਂ ਅਜਿਹੀ ਚੀਜ਼ ਕੋਈ ਨਹੀਂ ਚਾਹੁੰਦੇ। (ਵਿਘਨ)

**ਸ੍ਰੀ ਸਪੀਕਰ:** ਆਨਰੇਬਲ ਮੈਂਬਰਜ਼ ਸਾਹਿਬ ਬੈਠ ਜਾਣ। ਬਾਦਲ ਸਾਹਿਬ, ਤੁਸੀਂ ਬੋਲੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਜ਼ੀਰੋ ਆਵਰ ਵਿੱਚ ਸਾਡੇ ਮੈਂਬਰਜ਼ ਦਾ ਰਾਈਟ ਹੈ ਕਿ ਉਹ ਕਿਸੇ ਗੱਲ ਤੇ ਕਹਿ ਲੈਣ। ਬੇਸ਼ਕ ਤੁਹਾਡੇ ਕੋਲੋਂ

ਕੋਈ ਵਰਾਤਤ ਲੈਣ। ਅੱਜ ਸਾਰੇ ਹਿੰਦੁਸਤਾਨ ਦੀ ਆਪੋਜੀਸ਼ਨ ਇਹ ਸਮਝ ਰਹੀ ਹੈ ਜਿਸ ਤਰ੍ਹਾਂ ਪਾਰਲੀਮੈਂਟ ਵਿਚ ਕੀਤਾ ਜਾ ਰਿਹਾ ਹੈ ਕਿ ਆਪੋਜੀਸ਼ਨ ਦਾ ਜਿਸ ਵੇਲੇ ਕੋਈ ਨੁਮਾਇੰਦਾ ਬੋਲਣ ਲੱਗੇ ਉਸਨੂੰ ਹੇਕਲ ਕੀਤਾ ਜਾਵੇ। ਇਸੇ ਤਰ੍ਹਾਂ ਇਥੇ ਕੀਤਾ ਜਾ ਰਿਹਾ ਹੈ। ਇਹ ਸਿਸਟੇਮੈਟਿਕ ਕੰਮ ਚਲ ਰਿਹਾ ਹੈ।

**ਸ੍ਰੀ ਸਪੀਕਰ:** ਤੁਸੀਂ ਪਾਰਲੀਮੈਂਟ ਨੂੰ ਇਥੇ ਡਿਸਕਸ ਨਹੀਂ ਕਰ ਸਕਦੇ।

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਹ ਪਾਰਲੀਮੈਂਟ ਨੂੰ ਇਥੇ ਡਿਸਕਸ ਨਹੀਂ ਕਰ ਸਕਦੇ।

**ਸ੍ਰੀ ਸਪੀਕਰ:** ਮੈਂ ਵੀ ਇਹੀ ਕਿਹਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਜੋ ਕੁਝ ਇਥੇ ਹੋ ਰਿਹਾ ਹੈ ਅਗਰ ਉਹੀ ਕੰਮ ਚਲਦਾ ਰਿਹਾ ਤਾਂ ਮੈਂ ਸਮਝਦਾ ਹਾਂ ਕਿ ਡੈਮੋਕਰੈਟਿਕ ਇੰਸਟੀਚਿਊਸ਼ਨਜ਼ ਇਥੇ ਚੰਗੀ ਤਰ੍ਹਾਂ ਵਰਕ ਨਹੀਂ ਕਰ ਸਕਣਗੀਆਂ। ਹਰੇਕ ਨੂੰ ਹੱਕ ਹੈ ਕਿ ਜ਼ੀਰੋ ਆਵਰ ਵਿਚ ਗੱਲ ਕਰ ਲਵੇ। ਉਹ ਗੱਲ ਭਾਵੇਂ ਕਿਸੇ ਨੂੰ ਅੱਛੀ ਲੱਗੇ ਜਾਂ ਨਾ ਲੱਗੇ। ਮੈਂ ਕਹਿੰਦਾ ਹਾਂ ਕਿ ਉਸਨੂੰ ਜ਼ਰੂਰ ਸੁਣਿਆ ਜਾਵੇ। ਅਗਰ ਰੂਲਿੰਗ ਪਾਰਟੀ ਇਹ ਸਮਝਦੀ ਹੈ ਕਿ ਉਹ ਆਪੋਜੀਸ਼ਨ ਦੇ ਮੈਂਬਰਾਂ ਨੂੰ ਇਸ ਤਰ੍ਹਾਂ ਹੇਕਲ ਕਰ ਸਕਦੀ ਹੈ, ਫਿਰ ਇਹ ਆਪੋਜੀਸ਼ਨ ਤੋਂ ਕੀ ਐਕਸਪੈਕਟ ਕਰਦੇ ਹਨ। ਅਸੀਂ ਤਾਂ ਡੈਮੋਕਰੈਟਿਕ ਇੰਸਟੀਚਿਊਸ਼ਨਜ਼ ਇਥੇ ਚੰਗੀ ਤਰ੍ਹਾਂ ਚਲਾਉਣਾ ਚਾਹੁੰਦੇ ਹਾਂ। ਅਗਰ ਇਨ੍ਹਾਂ ਦਾ ਇਤਬਾਰ ਡੈਮੋਕਰੇਸੀ ਵਿਚੋਂ ਉਠ ਗਿਆ ਹੈ ਫਿਰ ਸਾਡੇ ਕੋਲ ਵੀ ਅਧਿਕਾਰ ਹੈ। ਸਪੀਕਰ ਸਾਹਿਬ, ਮੈਨੂੰ ਪਤਾ ਲੱਗਾ ਹੈ ਕਿ ਇਨ੍ਹਾਂ ਨੇ ਪਾਰਟੀ ਮੀਟਿੰਗ ਵਿਚ ਫੈਸਲਾ ਕੀਤਾ ਹੈ ਕਿ ਜਦੋਂ ਵੀ ਕੋਈ ਆਪੋਜੀਸ਼ਨ ਦਾ ਮੈਂਬਰ ਬੋਲੇ ਤਾਂ ਉਸਨੂੰ ਹੇਕਲ ਕੀਤਾ ਜਾਵੇ।

(ਟਰੈਜ਼ਰੀ ਬੈਂਚਾਂ ਵੱਲੋਂ 'ਨੋ', 'ਨੋ' ਦੀਆਂ ਆਵਾਜ਼ਾਂ)

**Mr. Speaker** Please listen him

**ਸਰਦਾਰ ਪਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਉਥੇ ਇਹ ਫੈਸਲਾ ਅਜਿਹਾ ਕਰਦੇ ਹਨ। ਇਥੇ ਇਹ ਵੀ ਕਿਹਾ ਗਿਆ ਕਿ ਜਿਹੜੇ ਆਦਮੀ ਬਾਹਰ ਆਏ ਹਨ ਉਹ ** ਹਨ। ਤੁਸੀਂ, ਸਪੀਕਰ ਸਾਹਿਬ, ਰਿਕਾਰਡ ਕਢਾ ਕੇ ਵੇਖ ਲਓ। ਜਦੋਂ ਇਹ ਅਜਿਹੀ ਗੱਲ ਕਰਦੇ ਹਨ ਤਾਂ ਫਿਰ ਸਾਨੂੰ ਵੀ ਜਵਾਬ ਦੇਣਾ ਪੈਂਦਾ ਹੈ। ਕਿਸੇ ਨੂੰ ਕੋਈ ਅਜਿਹਾ ਅਧਿਕਾਰ ਨਹੀਂ ਕਿ ਉਹ ਉਨ੍ਹਾਂ ਨੂੰ ** ਕਹੇ। ਅਸੈਂਬਲੀ ਦੇ ਮੈਂਬਰ ਉਨ੍ਹਾਂ ਨੂੰ ** ਕਹਿਣ, ਇਸ ਤੋਂ ਭੈੜੀ ਗੱਲ ਹੋਰ ਕੀ ਹੋ ਸਕਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੂੰ ਮੈਜਾਰਿਟੀ ਦੀ ਤਾਕਤ ਕਰਕੇ ਅਜਿਹੀ ਫੱਲ ਨਹੀਂ ਕਹਿਣੀ ਚਾਹੀਦੀ। ਚੀਫ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਕਿਸੇ ਨੇ ਨਹੀਂ ਕਿਹਾ। ਤੁਸੀਂ ਹਾਊਸ ਦੀਆਂ ਪ੍ਰੋਸੀਡਿੰਗਜ਼ ਕਢਾ ਲਓ। ਇਥੇ 10 ਮੈਂਬਰਾਂ ਨੇ ਉਨ੍ਹਾਂ ਨੂੰ ** ਕਿਹਾ ਹੈ। ਮੈਂ ਤੁਹਾਡੇ ਰਾਹੀਂ ਬੜੀ ਨਿਮਰਤਾ ਨਾਲ ਕਹਿੰਦਾ ਹਾਂ ਕਿ ਸਾਨੂੰ ਇਥੇ ਚੰਗੀਆਂ ਡੈਮੋਕਰੇਟਿਕ ਇੰਸਟੀਚਿਊਸ਼ਨਜ਼ ਚਲਾਉਣੀਆਂ ਚਾਹੀਦੀਆਂ ਹਨ। ਅਗਰ ਇਨ੍ਹਾਂ ਦੇ ਮੈਂਬਰ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਫਿਰ ਸਾਨੂੰ ਵੀ ਮਜਬੂਰ ਹੋ ਕੇ ਕਦਮ ਪੁੱਟਣੇ ਪੈਣਗੇ ਅਤੇ ਇਸ ਦੀ ਜ਼ਿੰਮੇਵਾਰੀ ਫਿਰ ਭੀ ਤੁਹਾਡੇ ਸਿਰ ਤੇ ਜਾਂ ਇਨ੍ਹਾਂ ਦੇ ਸਿਰ ਤੇ ਹੋਵੇਗੀ।

---

**Expunged as ornered by the Chair.

**ਸ੍ਰੀ ਸਪੀਕਰ :** ਉਹ ਗੱਲ ਮੈਂ ਐਕਸਪੰਜ ਕਰਵਾ ਦਿੱਤੀ ਹੈ।

**ਮਾਲ ਮੰਤਰੀ :** ਸਪੀਕਰ ਸਾਹਿਬ, ਇਹ ਆਗਸਟ ਹਾਊਸ ਹੈ। ਤੁਸੀਂ ਇਸ ਹਾਊਸ ਦੇ ਸੁਪਰੀਮ ਹੋ। (ਵਿਘਨ) ਮੈਂ ਤੁਹਾਨੂੰ ਪੇਸ਼ੈਂਟਲੀ ਸੁਣਦਾ ਹਾਂ ਮੈਂ ਕਦੀ ਤੁਹਾਡੀ ਵਾਰੀ ਬੋਲਦਾ ਨਹੀਂ ਹਾਂ। ਸਪੀਕਰ ਸਾਹਿਬ, ਤੁਸੀਂ ਕਹਿ ਦਿੱਤਾ ਹੈ ਕਿ ਉਹ ਜਿਹੜੀ ਗੱਲ ਸੀ ਉਹ ਮੈਂ ਐਕਸਪੰਜ ਕਰਵਾ ਦਿੱਤੀ ਹੈ। ਠੀਕ ਹੈ, ਮੰਨ ਲਿਆ...........

**Sardar Dalip Singh Pandhi :** ** ** **

**ਮਾਲ ਮੰਤਰੀ :** ਅਰਜ਼ ਹੈ ਕਿ ਹਮੇਸ਼ਾ ਪ੍ਰੈਸੀਡੈਂਟਸ ਹਨ, ਰੂਲਜ਼ ਅਲਾਓ ਕਰਦੇ ਹਨ ਔਰ ਲਫਜ਼ ਐਕਪੰਜ ਕਰਨ ਨਾਲੋਂ ਬੇਹਤਰ ਇਹ ਹੁੰਦਾ ਹੈ ਕਿ ਜਿਹੜਾ ਸੱਜਣ ਗਲਤ ਗਲ ਕਹਿ ਬੈਠਦਾ ਹੈ ਉਹ ਲਫਜ਼ ਵੀ ਵਾਪਸ ਲਵੇ। ਇਸ ਤਰ੍ਹਾਂ ਜੇਕਰ ਉਹ ਵਾਪਸ ਨਹੀਂ ਲੈਂਦਾ ਤਾਂ ਉਹ ਜੋ ਮਰਜ਼ੀ ਹੋਏ ਕਹੀ ਜਾਵੇਗਾ ਔਰ ਤੁਸੀਂ ਐਕਸਪੰਜ ਕਰਦੇ ਜਾਓਗੇ। ਇਸ ਲਈ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਦੋਂ ਤਕ ਉਹ ਮੈਂਬਰ ਆਪਣੇ ਗਲਤ ਲਫਜ਼ ਵਾਪਸ ਨਹੀਂ ਲੈਂਦਾ ਉਦੋਂ ਤਕ ਅੱਗੇ ਨਹੀਂ ਚਲਣਾ ਚਾਹੀਦਾ। (ਵਿਘਨ) ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਰੂਲਜ਼ ਦੇ ਮੁਤਾਬਿਕ ਹੀ ਮੈਂ ਗੱਲ ਕਰਦਾ ਹਾਂ ਕਿ ਜਦੋਂ ਤੁਸੀਂ ਰੂਲਿੰਗ ਦੇ ਚੁੱਕਦੇ ਹੋ......

**Sardar Dalip Singh Pandhi :** ** ** **

**ਮਾਲ ਮੰਤਰੀ :** ਸਪੀਕਰ ਸਾਹਿਬ, ਤੁਹਾਡੇ ਰੂਲਜ਼ ਪ੍ਰੋਵਾਈਡ ਕਰਦੇ ਹਨ ਕਿ ਜਦੋਂ ਸਪੀਕਰ ਆਪਣੀ ਰੂਲਿੰਗ ਐਡਜਰਨਮੈਂਟ ਮੋਸ਼ਨ ਤੇ ਦੇ ਦੇਵੇ, ਕਿਸੇ ਨੋ ਕਨਫੀਡੈਂਸ ਮੋਸ਼ਨ ਤੇ ਜਾਂ ਹੋਰ ਕਿਸੇ ਗੱਲ ਤੇ ਸਪੀਕਰ ਆਪਣੀ ਰੂਲਿੰਗ ਦੇ ਦੇਵੇ ਤਾਂ ਉਸ ਤੋਂ ਬਾਅਦ ਬਹਿਸ ਨਹੀਂ ਹੋ ਸਕਦੀ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਸ ਤੋਂ ਬਾਅਦ ਵੀ ਬਹਿਸ ਹੁੰਦੀ ਚਲੀ ਜਾ ਰਹੀ ਹੈ। ਇਹ ਤਾਂ ਸਾਡੇ ਤੇ ਇਲਜ਼ਾਮ ਲਗਾਉਂਦੇ ਹਨ ਕਿ ਅਸੀਂ ਡੈਮੋਕਰੇਸੀ ਵਿਚ ਵਿਸ਼ਵਾਸ ਨਹੀਂ ਰੱਖਦੇ ਪਰ, ਸਪੀਕਰ ਸਾਹਿਬ, ਅਸੀਂ ਤਾਂ ਰੂਲਜ਼ ਦੇ ਮੁਤਾਬਿਕ ਚਲਦੇ ਹਾਂ, ਸਾਡੇ ਪੁਰਾਣੇ ਔਰ ਨਵੇਂ ਮੈਂਬਰਜ਼ ਨੇ ਕਦੇ ਵੀ ਇਨਡਿਸਿਪਲਿਨ ਕਰੀਏਟ ਨਹੀਂ ਕੀਤਾ। ਸਾਡੇ ਮੈਂਬਰ ਕਦੇ ਤੁਹਾਡੀ ਰੂਲਿੰਗ ਤੋਂ ਬਾਅਦ ਬੋਲੇ ਨਹੀਂ ਹਨ।

**ਸਰਦਾਰ ਦਲੀਪ ਸਿੰਘ ਪਾਂਧੀ :** ** ** **

**Mr. Speaker:** Sardar Beant Singh Ji, pl ase sit down.

**ਮਾਲ ਮੰਤਰੀ :** ਸਾਡੀ ਪਾਰਟੀ ਡਿਸਿਪਲਿਨ ਦੀ ਪੱਕੀ ਹੈ। ਤੁਹਾਡੇ ਹੁਕਮ ਦੀ ਹਰ ਗੱਲ ਮੰਨਣ ਨੂੰ ਤਿਆਰ ਹੈ। ਇਹ ਸਾਨੂੰ ** ਵੀ ਕਹੀ ਜਾਂਦੇ ਹਨ। ਫਿਰ ਇਹ ਲਫਜ਼ ਵਾਪਸ ਨਹੀਂ ਲੈਂਦੇ। ਇਹ ਠੀਕ ਹੈ ਕਿ ਤੁਸੀਂ ਐਕਸਪੰਜ ਕਰਵਾ ਦਿੰਦੇ ਹੋ।

**ਸ੍ਰੀ ਸਪੀਕਰ :** ਜੋ ਕੁਝ ਬਿਨਾਂ ਆਗਿਆ ਕਿਹਾ ਗਿਆ ਹੈ, ਉਹ ਨੋਟ ਨਾ ਹੋਵੇ। ਸਰਦਾਰ ਬੇਅੰਤ ਸਿੰਘ ਜੀ, ਢੀਂਡਸਾ ਜੀ ਨੇ ਜੋ ਕੁਝ ਮਾਨਯੋਗ ਮੈਂਬਰਾਂ ਦੇ ਬਾਰੇ ਕਿਹਾ ਸੀ ਉਹ ਸਾਰਾ ਐਕਸ-ਪੰਜ ਕਰ ਦਿੱਤਾ ਗਿਆ ਹੈ।

---

**Not recorded./Expunged as ordered by the Chair.

**ਕਾਮਰੇਡ ਸਰਵਣ ਸਿੰਘ ਚੀਮਾ:** ਤੁਸੀਂ ਸਾਨੂੰ ਟਾਈਮ ਨਹੀਂ ਦਿੰਦੇ।

**ਸ਼੍ਰੀ ਸਪੀਕਰ:** ਮੈਂ ਟਾਈਮ ਵੀ ਦੇ ਰਿਹਾ ਹਾਂ। ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਹਾਊਸ ਇਕ ਸਮੁੱਚੀ ਚੀਜ਼ ਹੈ। ਉਸ ਦਾ ਸਪੀਕਰ ਇਕ ਅੰਗ ਹੈ, ਮਨਿਸਟਰੀ ਦੂਸਰਾ ਅੰਗ ਹੈ ਔਰ ਆਪੋਜੀਸ਼ਨ ਤੀਸਰਾ ਅੰਗ ਹੈ। ਜੇਕਰ ਸਾਰੇ ਅੰਗ ਤਾਲ ਮੇਲ ਨਾਲ ਨਾ ਚੱਲਣ ਤਾਂ ਕਾਰਵਾਈ ਪੂਰੀ ਨਹੀਂ ਚੱਲ ਸਕਦੀ। ਇਸ ਲਈ ਵਿਖਿਆਨ ਦੇਣ ਦੀ ਜ਼ਰੂਰਤ ਨਹੀਂ ਹੈ। ਮੈਂ ਆਪਣੀ ਰੂਲਿੰਗ ਦੇ ਦਿੱਤੀ ਹੈ ਕੋਈ ਅਸੈਂਬਲੀ ਹੋਵੇ, ਖਾਹ ਪਾਰਲੀਮੈਂਟ ਹੋਵੇ, ਖਾਹ ਹਾਊਸ ਆਫ ਕਾਮਨਜ਼ ਹੋਵੇ, ਉਥੇ ਜਜ਼ਬਾਤ ਭੜਕਦੇ ਹਨ ਤੇ ਭੜਕੇ ਹੋਏ ਜਜ਼ਬਾਤਾਂ ਦੇ ਮੁਤਾਬਿਕ ਹੀ ਕੰਮ ਕਰਨਾ ਹੁੰਦਾ ਹੈ। ਇਥੇ ਪਾਰਟੀਆਂ ਦੇ ਲੀਡਰ ਬੈਠੇ ਹੁੰਦੇ ਹਨ। ਕੁਝ ਲਫਜ਼ ਢੀਂਡਸਾ ਸਾਹਿਬ ਨੇ ਕਹੇ ਸਨ ਉਹ ਮੈਂ ਐਕਸਪੰਜ ਕੀਤੇ ਹਨ। ਸੰਤ ਸਿੰਘ ਜੀ ਨੇ ਗੱਲ ਕਹੀ ਸੀ। ਇਹ ਨਾਹਰੇ ਮਾਰ ਰਹੇ ਸਨ ਔਰ ਨਾਹਰੇ ਵਿਚ ਕੋਈ ਲਫਜ਼ ਕਿਹਾ ਹੈ। ਉਹ ਲਫਜ਼ ਮੈਂ ਐਕਸਪੰਜ ਕੀਤੇ ਹਨ। ਹੁਣ ਇਸ ਚੀਜ਼ ਨੂੰ ਜ਼ਿਆਦਾ ਵਜ਼ਨ ਦੇਣਾ ਕੋਈ ਗੱਲ ਫਬਦੀ ਨਹੀਂ ਹੈ। (ਵਿਰੋਧੀ ਧਿਰ ਵੱਲੋਂ ਥੈਪਿੰਗ) ਜਿਸ ਵੇਲੇ ਹਾਊਸ ਦਾ ਮਾਹੌਲ ਠੰਢਾ ਹੋਵੇ ਤਾਂ ਜ਼ਿੰਮੇਵਾਰ ਮਾਨਯੋਗ ਮੈਂਬਰਾਂ ਨੂੰ ਠੰਡੇ ਹੋਏ ਹੋਏ ਮਾਹੌਲ ਨੂੰ ਠੀਕ ਰੱਖਣਾ ਚਾਹੀਦਾ ਹੈ ਨਹੀਂ ਤਾਂ ਇਧਰੋਂ ਇਕ ਮੈਂਬਰ ਕਹੇਗਾ ਔਰ ਇਕ ਉਧਰੋਂ ਕਹੇਗਾ, ਉਹ ਗੱਲ ਠੀਕ ਨਹੀਂ ਹੈ।

**ਕਾਮਰੇਡ ਸਰਵਣ ਸਿੰਘ ਚੀਮਾ:** ** ** **

**ਸਰਦਾਰ ਬੀਰਦਵਿੰਦਰ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਕੋਲੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਚੀਮਾ ਸਾਹਿਬ ਕਿਸ ਗੱਲ ਦੀ ਡਿਸਕਸ਼ਨ ਕਰ ਰਹੇ ਹਨ ?

**ਸ਼੍ਰੀ ਸਪੀਕਰ:** ਚੀਮਾ ਸਾਹਿਬ, ਪੁਆਇੰਟ ਆਫ ਆਰਡਰ ਤੇ ਬੋਲ ਰਹੇ ਹਨ।

**ਕਾਮਰੇਡ ਸਰਵਣ ਸਿੰਘ ਚੀਮਾ:** ** ** **

**Mr. Speaker:** This is no Point of Order. ਹੁਣ ਤੁਸੀਂ ਚੀਮਾ ਸਾਹਿਬ ਬੈਠੋ।

**ਕਾਮਰੇਡ ਸਰਵਣ ਸਿੰਘ ਚੀਮਾ:** ** ** **

**ਸ਼੍ਰੀ ਸਪੀਕਰ:** ਚੀਮਾ ਸਾਹਿਬ ਜੋ ਮੇਰੀ ਇਜਾਜ਼ਤ ਤੋਂ ਬਗੈਰ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਦਰਬਾਰਾ ਸਿੰਘ):** ਸਪੀਕਰ ਸਾਹਿਬ, ਮੈਂ ਇਸ ਬਾਰੇ ਇਕ ਸਟੇਟਮੈਂਟ ਦੇਣੀ ਚਾਹੁੰਦਾ ਹਾਂ ਲੀਡਰ ਆਫ ਦੀ ਆਪੋਜੀਸ਼ਨ ਨੇ ਵੀ ਆਪਣੀ ਗੱਲ ਕਹਿੰਦੇ ਹੋਏ ਕਾਫੀ ਸਖਤ ਗੱਲਾਂ ਕਹਿ ਦਿੱਤੀਆਂ ਸਨ, ਮੈਂ ਉਨ੍ਹਾਂ ਗੱਲਾਂ ਨੂੰ ਇਥੇ ਦੁਹਰਾਉਣਾ ਨਹੀਂ ਚਾਹੁੰਦਾ। ਇਸ ਮਸਲੇ ਤੇ ਤਕਰੀਬਨ ਡੇਢ ਘੰਟਾ ਬਹਿਸ ਹੁੰਦੀ ਨੂੰ ਹੋ ਗਿਆ ਹੈ। ਇਸ ਬਾਰੇ ਉਨ੍ਹਾਂ ਨੇ ਆਪਣੀ ਵਰਸ਼ਨ ਦੇ ਦਿੱਤੀ ਹੈ। ਇਨ੍ਹਾਂ ਦੀ ਐਡਜਰਨਮੈਂਟ ਮੋਸ਼ਨ ਨੂੰ ਤੁਸੀਂ ਰਿਜੈਕਟ ਵੀ ਕਰ ਦਿੱਤਾ ਸੀ ਇਸ ਲਈ ਇਸ ਤੇ ਬਹਿਸ ਨਹੀਂ ਹੋਣੀ ਚਾਹੀਦੀ ਸੀ। ਇਹ ਠੀਕ ਹੈ ਕਿ ਇਹ ਪਲਾਨਿੰਗ ਨਾਲ

---

**Expunged/not recorded as ordered by the Chair.

[ਮੁੱਖ ਮੰਤਰੀ]

ਗੱਲਾਂ ਕਰੀ ਜਾ ਰਹੇ ਹਨ ਔਰ ਇਹ ਕਹਿੰਦੇ ਹਨ ਕਿ ਕਾਂਗਰਸ ਪਾਰਟੀ ਨੇ ਕੋਈ ਐਸਾ ਫੈਸਲਾ ਕੀਤਾ ਹੈ ਕਿ ਆਪੋਜੀਸ਼ਨ ਨੂੰ ਬੋਲਣ ਨਹੀਂ ਦੇਣਾ। ਮੈਂ ਇਸ ਗੱਲ ਨੂੰ ਬਿਲਕੁਲ ਰਿਫਿਊਟ ਕਰਦਾ ਹਾਂ ਕਿ ਸਾਡੀ ਪਾਰਟੀ ਨੇ ਕੋਈ ਐਸਾ ਫੈਸਲਾ ਨਹੀਂ ਕੀਤਾ ਕਿ ਕਿਸੇ ਆਪੋਜੀਸ਼ਨ ਦੇ ਮੈਂਬਰ ਨੂੰ ਬੋਲਣ ਨਹੀਂ ਦੇਣਾ। ਅਗਰ ਅਸੀਂ ਕਰਾਂਗੇ ਤਾਂ ਤੁਸੀਂ ਵੀ ਉਸੇ ਤਰ੍ਹਾਂ ਕਰ ਸਕਦੇ ਹੋ ਪਰ ਇਸ ਤਰ੍ਹਾਂ ਦੀਆਂ ਗੱਲਾਂ ਵਿਚ ਮੈਂ ਯਕੀਨ ਨਹੀਂ ਰੱਖਦਾ ਅਤੇ ਨਾ ਹੀ ਮੇਰੀ ਪਾਰਟੀ ਹੀ ਯਕੀਨ ਰੱਖਦੀ ਹੈ। ਅਸੀਂ ਡੈਮੋਕਰੇਸੀ ਵਿਚ ਵਿਸ਼ਵਾਸ ਰੱਖਦੇ ਹਾਂ। ਜੋ ਕੁਝ ਵੀ ਇੰਸੀਡੈਂਟ ਬਾਹਰ ਹੋਇਆ ਹੈ ਇਸ ਬਾਰੇ ਇਤਲਾਹ ਲੈਣ ਲਈ ਮੈਂ ਆਪਣੇ ਡੀ. ਜੀ. ਪੀ. ਨੂੰ ਕਹਿ ਦਿੱਤਾ ਹੈ ਕਿ ਉਹ ਯੂ. ਟੀ. ਐਡਮਨਿਸਟਰਸ਼ਨ ਤੋਂ ਇਸ ਬਾਰੇ ਇਤਲਾਹ ਇਕੱਠੀ ਕਰਕੇ ਦੱਸਣ ਔਰ ਮੈਂ ਤੁਹਾਨੂੰ ਕੱਲ੍ਹ ਹਾਊਸ ਵਿਚ ਦੱਸ ਦੇਵਾਂਗਾ। ਅਗਰ ਤੁਸੀਂ ਹਾਊਸ ਨੂੰ ਚਲਣ ਨਹੀਂ ਦੇਣਾ ਫਿਰ ਤੁਹਾਡੀ ਮਰਜ਼ੀ ਹੈ। ਅਸੀਂ ਆਪਣਾ ਕੋਈ ਐਡਮਨਿਸਟਰੇਟਰ ਨਹੀਂ ਭੇਜ ਸਕਦੇ ਕਿ ਉਹ ਇਨਕੁਆਇਰੀ ਜਾ ਕੇ ਕਰੇ। ਕਿਉਂਕਿ ਇਹ ਇੰਸੀਡੈਂਟ ਯੂ. ਟੀ. ਦਾ ਹੈ, ਯੂ. ਟੀ. ਐਡਮਨਿਸਟਰੇਸ਼ਨ ਨੂੰ ਇਸ ਬਾਰੇ ਜ਼ਿਆਦਾ ਪਤਾ ਹੈ, ਉਨ੍ਹਾਂ ਤੋਂ ਇਤਲਾਹ ਲੈ ਕੇ ਮੈਂ ਕੱਲ੍ਹ ਹਾਊਸ ਵਿਚ ਦੱਸ ਦੇਵਾਂਗਾ। ਹੁਣ ਇਸ ਸਬਜੈਕਟ ਨੂੰ ਬੰਦ ਕਰ ਦੇਣਾ ਚਾਹੀਦਾ ਹੈ।

**ਮਾਸਟਰ ਬਾਬੂ ਸਿੰਘ** : ** ** **

**ਸ੍ਰੀ ਸਪੀਕਰ**: ਮਾਸਟਰ ਜੀ, ਮੈਨੂੰ ਸਾਰੇ ਵਾਕਿਆ ਦਾ ਪਤਾ ਹੈ। ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ। ਇਹ ਚੀਜ਼ਾਂ ਰਿਕਾਰਡ ਤੇ ਨਹੀਂ ਆਉਣੀਆਂ ਚਾਹੀਦੀਆਂ।

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**ਸ੍ਰੀ ਸਪੀਕਰ** : ਪਾਂਧੀ ਸਾਹਿਬ, ਜੋ ਕੁਝ ਕਹਿ ਰਹੇ ਹਨ ਉਹ ਐਕਸਪੰਜ ਕਰ ਦਿੱਤਾ ਜਾਵੇ। ਤੁਸੀਂ ਵਕੀਲ ਹੋ ਔਰ ਤੁਹਾਨੂੰ ਪਤਾ ਹੈ ਕਿ ਅਗਰ ਕਿਸੇ ਮਨਿਸਟਰ ਦੇ ਖਿਲਾਫ ਕੋਈ ਚਾਰਜਿਜ਼ ਲਗਾਉਣੇ ਹੋਣ ਤਾਂ ਉਸ ਦੇ ਖਿਲਾਫ ਸਬਸਟਾਂਟਿਵ ਮੋਸ਼ਨ ਲਿਆਈ ਜਾ ਸਕਦੀ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**ਸ੍ਰੀ ਸਪੀਕਰ**: ਮੈਂ ਇਸਨੂੰ ਹਾਊਸ ਦੀ ਟੇਬਲ ਤੇ ਰੱਖਣ ਦੀ ਇਜਾਜ਼ਤ ਨਹੀਂ ਦਿੰਦਾ। ਜੋ ਕੁਝ ਪਾਂਧੀ ਸਾਹਿਬ ਨੇ ਕਿਹਾ ਹੈ ਉਹ ਐਕਸਪੰਜ ਕੀਤਾ ਜਾਂਦਾ ਹੈ।

**ਸਰਦਾਰ ਜਗਦੇਵ ਸਿੰਘ ਜੱਸੋਵਾਲ**: ਸਪੀਕਰ ਸਾਹਿਬ, ਇਸ ਹਾਊਸ ਵਿਚ ਪਾਂਧੀ ਸਾਹਿਬ ਵੱਲੋਂ ਬਾਰ ਬਾਰ ਐਲੀਗੇਸ਼ਨ ਲਗਾਏ ਜਾ ਰਹੇ ਹਨ ਅਤੇ ਇਸ ਤਰੀਕੇ ਨਾਲ ਇਹ ਹਾਊਸ ਦੇ ਵਕਾਰ ਨੂੰ ਨੀਵਾਂ ਕਰ ਰਹੇ ਹਨ। ਇਹ ਆਪਣੀ ਪਾਰਟੀ ਤੋਂ ਵੀ ਬਾਗੀ ਹੋਈ ਫਿਰਦੇ ਹਨ। ਇਨ੍ਹਾਂ ਨੂੰ ਰੈਪਰੀ-ਮਾਂਡ ਕਰਨਾ ਚਾਹੀਦਾ ਹੈ।

**ਸ੍ਰੀ ਸਪੀਕਰ** : ਪ੍ਰੋਫੈਸਰ ਦਰਬਾਰੀ ਲਾਲ ਜੀ, ਤੁਸੀਂ ਆਪਣੀ ਸਪੀਚ ਸ਼ੁਰੂ ਕਰੋ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਦਲੀਪ ਸਿੰਘ ਪਾਂਧੀ ਬੋਲਣ ਲਈ ਖੜ੍ਹੇ ਹੋਏ)।

**ਸ੍ਰੀ ਸਪੀਕਰ**: ਪਾਂਧੀ ਸਾਹਿਬ, ਤੁਸੀਂ ਬੈਠ ਜਾਓ। ਮੈਂ ਪ੍ਰੋਫੈਸਰ ਦਰਬਾਰੀ ਲਾਲ ਨੂੰ ਕਾਲ ਅਪਾਨ ਕਰ ਲਿਆ ਹੈ। ਪਲੀਜ਼ ਸਿਟ ਡਾਊਨ।

**Not recorded/Expunged as ordered by the Chair.

## WALK-OUT

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਦੀ ਇਜਾਜ਼ਤ ਨਹੀਂ ਦਿੰਦੇ। ਮੇਰਾ ਟਾਈਮ ਹਾਲੇ ਨਹੀਂ ਹੋਇਆ। ਇਸ ਲਈ ਪ੍ਰੋਟੈਸਟ ਦੇ ਤੌਰ ਤੇ ਮੈਂ ਵਾਕ-ਆਊਟ ਕਰਦਾ ਹਾਂ।

## DISCUSSION AND VOTING OF DEMANDS FOR SUPPLEMENTARY GRANTS.

(*Resumption*)

**ਪ੍ਰੋਫੈਸਰ ਦਰਬਾਰੀ ਲਾਲ (ਅੰਮ੍ਰਿਤਸਰ ਕੇਂਦਰੀ)** : ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਗਰਾਂਟਸ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ। ਸਭ ਤੋਂ ਪਹਿਲਾਂ ਮੈਂ ਡੀਮਾਂਡ ਨੰ: 1 ਨੂੰ ਲੈਂਦਾ ਹਾਂ। 12,00,000 ਰੁਪਿਆ ਸਟੇਟ ਲੈਜਿਸਲੇਚਰ ਵਾਸਤੇ ਰੱਖਿਆ ਗਿਆ ਸੀ। ਸਪੀਕਰ ਸਾਹਿਬ, ਰੇਲਵੇ ਕੈਰੇਜ ਵਿਚ ਇਨਕਰੀਜ਼ ਹੋ ਗਈ। ਮੈਂਬਰਾਂ ਦਾ ਰੇਟ ਆਫ ਮਾਈਲੇਜ ਪਹਿਲਾਂ 75 ਪੈਸੇ ਕਿਲੋਮੀਟਰ ਹੁੰਦਾ ਸੀ ਪਰ ਹੁਣ 1 ਰੁਪਿਆ 25 ਪੈਸੇ ਕਿਲੋਮੀਟਰ ਹੋ ਗਿਆ, ਜਿਸ ਨਾਲ ਇਹ ਖਰਚ ਵਧੇ ਹਨ। ਇਸ ਲਈ ਸਪੀਕਰ ਸਾਹਿਬ, 12,00,000 ਰੁਪਏ ਦੇ ਸਪਲੀਮੈਂਟਰੀਜ਼ ਪਾਸ ਕੀਤੇ ਜਾਣੇ ਚਾਹੀਦੇ ਹਨ।

ਹੁਣ ਮੈਂ ਡਿਮਾਂਡ ਨੰ: 5 ਲੈਂਦਾ ਹਾਂ। ਰਜਿਸਟਰੇਸ਼ਨ ਫੀ ਵਿਚ 7 ਸਤੰਬਰ, 1966 ਨੂੰ ਵਾਧਾ ਕੀਤਾ ਗਿਆ ਸੀ। ਇਕ ਫਰਮ ਮੈਸਰਜ਼ ਗੋਟਜ਼ੇ ਇੰਡੀਆ ਲਿਮਿਟਿਡ ਨੇ ਰਿਟ ਪਟੀਸ਼ਨ ਫਾਈਲ ਕੀਤੀ ਸੀ। ਇਹ ਪਿਛਲੀ ਸਰਕਾਰ ਦੀ ਗੱਲ ਹੈ। ਸਪੀਕਰ ਸਾਹਿਬ, ਉਹ ਰਿਟ ਪਟੀਸ਼ਨ 1974 ਤਕ ਚਲਦੀ ਰਹੀ। ਇਸ ਤੇ ਆਨਰੇਬਲ ਜੱਜ ਨੇ ਫੈਸਲਾ ਦਿੱਤਾ ਜਿਸ ਬਾਰੇ ਇਸ ਸਪਲੀਮੈਂਟਰੀ ਡਿਮਾਂਡਜ਼ ਦੀ ਕਿਤਾਬ ਵਿਚ ਇਸ ਤਰ੍ਹਾਂ ਲਿਖਿਆ ਹੈ :

"There was no reasonable co-relation between the fee levied and the cost of maintenance and adminstration of the Department. The Hon'ble Court also observed that the registration fee is supposed to be based on the expenses incurred by the Government in rendering such services."

ਸਪੀਕਰ ਸਾਹਿਬ, ਇਸ ਲਈ ਫੀਸ ਲੈਵੀ ਕੀਤੀ ਹੈ ਤਾਂ ਕਿ ਜਿਤਨਾ ਖਰਚਾ ਆਉਂਦਾ ਹੈ ਉਤਨੇ ਪੈਸੇ ਲਏ ਜਾਣ ਪਰ ਉਸ ਤੋਂ ਜ਼ਿਆਦਾ ਨਹੀਂ। ਇਹ ਨੋਟੀਫਿਕੇਸ਼ਨ ਕੀਤੀ ਗਈ। ਸਪੀਕਰ ਸਾਹਿਬ, 2 ਲੱਖ ਰੁਪਿਆ ਸਰਕਾਰ ਨੂੰ ਕੰਟਨਜੈਂਸੀ ਫੰਡ ਵਿਚੋਂ ਦੇਣਾ ਪਿਆ ਕਿਉਂਕਿ ਬਜਟ ਵਿਚ ਕੋਈ ਪ੍ਰੋਵੀਜ਼ਨ ਨਹੀਂ ਸੀ। ਇਸ ਕਰਕੇ ਸਪਲੀਮੈਂਟਰੀ ਗਰਾਂਟਸ ਵਿਚੋਂ ਇਹ ਪੈਸਾ ਲਿਆ ਗਿਆ ਹੈ। ਇਸ ਕਰਕੇ ਦੋ ਲੱਖ ਰੁਪਿਆ ਮਨਜ਼ੂਰ ਕੀਤਾ ਜਾਵੇ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਪਿਛਲੀ ਵਾਰੀ ਕਿਸਾਨਾਂ ਨੂੰ ਹੇਲ ਸਟਾਰਮ ਅਤੇ ਬਾਰਸ਼ ਦੇ ਨਾਲ ਕਾਫੀ ਨੁਕਸਾਨ ਹੋਇਆ ਹੈ। ਪੰਜਾਬ ਸਰਕਾਰ ਦੀ ਬਜਟ ਵਿਚ 2 ਕਰੋੜ 68 ਲੱਖ ਰੁਪਏ ਦੀ ਪ੍ਰੋਵੀਜ਼ਨ ਸੀ। 3,59,00,000 ਰੁਪਿਆ ਸਪਲੀਮੈਂਟਰੀ ਗਰਾਂਟਸ ਰਾਹੀਂ ਪ੍ਰੋਵਾਈਡ ਕੀਤਾ ਗਿਆ ਹੈ ਤਾਂ ਕਿ ਜਿਨ੍ਹਾਂ ਕਿਸਾਨਾਂ ਦਾ ਨੁਕਸਾਨ ਹੋਇਆ ਹੈ ਉਸ ਨੂੰ ਮੀਟ ਵਿਦ ਕੀਤਾ ਜਾ ਸਕੇ। ਇਸ ਲਈ 3,59,00,000 ਰੁਪਏ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

ਹੁਣ ਮੈਂ ਡਿਮਾਂਡ ਨੰ: 11 ਲੈਂਦਾ ਹਾਂ। ਪੁਲਿਸ ਨੇ, ਸਪੀਕਰ ਸਾਹਿਬ, ਲਾਅ ਐਂਡ ਆਰਡਰ ਮੇਨਟੇਨ ਕਰਨਾ ਹੁੰਦਾ ਹੈ। ਆਬਾਦੀ ਇਤਨੀ ਵੱਧ ਚੁੱਕੀ ਹੈ ਅਤੇ ਚੋਰੀ ਦੇ ਨਵੇਂ ਤਰੀਕੇ ਸ਼ੁਰੂ ਹੋ ਗਏ ਹਨ। ਦੂਸਰਾ, ਪੁਲਿਸ ਨੇ ਗੜਬੜ ਆਦਿ ਨੂੰ ਵੀ ਕਾਬੂ ਕਰਨਾ ਹੁੰਦਾ ਹੈ। ਸਾਡੀ ਸਟੇਟ ਵਿਚ ਪੁਲਿਸ ਇਨਕਰੀਜ਼ ਕੀਤੀ ਗਈ ਹੈ ਅਤੇ ਪੁਲਿਸ ਨੂੰ ਮਾਡਰਨ ਇਕੁਇਪਮੈਂਟਸ ਦਿੱਤੇ ਗਏ ਹਨ।

[ਪ੍ਰੋਫੈਸਰ ਦਰਬਾਰੀ ਲਾਲ]

ਹਰ ਸ਼ਹਿਰ ਵਿਚ ਵਾਇਅਰਲੈਸ ਸੈਟ ਦਿੱਤੇ ਗਏ ਹਨ ਤਾਂਕਿ ਕਰਾਈਮਜ਼ ਘੱਟ ਹੋਣ। ਸਪੀਕਰ ਸਾਹਿਬ, ਪਿਛਲੇ ਸਾਲ ਨਾਲੋਂ ਕਰਾਈਮਜ਼ ਘਟੇ ਹਨ । ਇਹ ਸਾਰਾ ਕਰੈਡਿਟ ਮੁੱਖ ਮੰਤਰੀ ਜੀ ਨੂੰ ਜਾਂਦਾ ਹੈ। ਟੈਲੀਫੂਨਾਂ ਦੇ ਬਿਲਾਂ ਦੇ ਪੈਸੇ ਦਿੱਤੇ ਗਏ ਅਤੇ ਬਿਜਲੀ ਅਤੇ ਪੈਟਰੋਲ ਆਦਿ ਤੇ ਵੀ ਵੱਧ ਖਰਚ ਹੋਇਆ ਹੈ। ਇਸ ਲਈ ਇਹ ਜਿਹੜਾ ਬਰਡਨ ਪਾਇਆ ਹੈ, ਉਹ ਸਪਲੀਮੈਂਟਰੀ ਡਿਮਾਂਡਜ਼ ਰਾਹੀਂ ਮੰਗਿਆ ਗਿਆ ਹੈ। ਸਪੀਕਰ ਸਾਹਿਬ ਇਨਸਪੈਕਟਰਜ਼/ਸਬ-ਇੰਸਪੈਕਟਰਜ਼ ਨੂੰ ਜਿਹੜੇ ਕਿ 24-24 ਘੰਟੇ ਰਾਊਂਡ ਦੀ ਕਲਾਕ ਕੰਮ ਕਰਦੇ ਹਨ। ਉਨ੍ਹਾਂ ਨੂੰ ਇੱਕ ਮਹੀਨੇ ਦੀ ਤਨਖਾਹ ਹੋਰ ਵਾਧੂ ਦਿੱਤੀ ਗਈ ਹੈ। ਇਸ ਕਰਕੇ ਬਹੁਤ ਖਰਚੇ ਵਿਚ ਵਾਧਾ ਹੋਇਆ ਹੈ। ਰੇਲਵੇ ਪੁਲਿਸ ਦਾ ਵੀ 1 ਰੁਪਏ ਤੋਂ ਲੈ ਕੇ 20 ਰੁਪਏ ਤਕ ਅਲਾਊਂਸ ਇਨਕਰੀਜ਼ ਕੀਤਾ ਗਿਆ ਹੈ। ਹੈਡ ਕੰਸਟੇਬਲ ਅਤੇ ਕੰਸਟੇਬਲ ਦਾ ਸਾਈਕਲ ਅਲਾਊਂਸ 15 ਰੁਪਏ ਤੋਂ 20 ਰੁਪਏ ਕੀਤਾ ਗਿਆ ਹੈ। ਸਕੂਟਰ/ਮੋਟਰ ਸਾਈਕਲ ਲੋਨ 75 ਰੁਪਏ ਤੋਂ 90 ਰੁਪਏ ਕੀਤਾ ਗਿਆ ਹੈ। ਇਸ ਲਈ ਸਪੀਕਰ ਸਾਹਿਬ 1,96,71,000 ਰੁਪਏ ਦੀ ਸਪਲੀਮੈਂਟਰੀ ਗਰਾਂਟਸ ਪਾਸ ਕਰ ਦੇਣੀ ਚਾਹੀਦੀ ਹੈ ।

ਇਸ ਤੋਂ ਅੱਗੇ ਡਿਮਾਂਡ ਨੰ: 16 ਐਜੂਕੇਸ਼ਨ ਬਾਰੇ ਹੈ। ਐਜੂਕੇਸ਼ਨ ਤੇ ਸਪੀਕਰ ਸਾਹਿਬ ਪਿਛਲੇ ਸਾਰੇ ਸਾਲਾਂ ਨਾਲੋਂ ਜ਼ਿਆਦਾ ਖਰਚ ਕੀਤਾ ਗਿਆ ਹੈ। ਪ੍ਰਾਇਮਰੀ ਸਕੂਲ ਤੋਂ ਮਿਡਲ ਸਕੂਲ ਅਤੇ ਮਿਡਲ ਸਕੂਲ ਤੋਂ ਹਾਈ ਸਕੂਲ ਬਣਾਏ ਗਏ ਹਨ। ਸਪੀਕਰ ਸਾਹਿਬ ਵੋਕੇਸ਼ਨਲ ਗਾਈਡੈਂਸ ਵਾਸਤੇ ਇਕ ਇੱਕ ਲੱਖ ਰੁਪਿਆ ਦੇਣ ਦਾ ਫੈਸਲਾ ਕੀਤਾ ਗਿਆ ਹੈ। ਪ੍ਰਾਇਮਰੀ ਸਕੂਲਾਂ ਦੇ ਬੱਚਿਆਂ ਵਾਸਤੇ ਕਿਤਾਬਾਂ ਲੈਣ ਤੇ ਵੀ ਰੁਪਿਆ ਖਰਚ ਕੀਤਾ ਗਿਆ ਹੈ। ਇੱਕ ਮੇਰੀ ਰਿਕੁਐਸਟ ਹੈ ਕਿ ਜਿਥੇ ਅਜੇ ਤਕ ਬਿਲਡਿੰਗਾਂ ਨਹੀਂ ਬਣੀਆਂ ਉਨ੍ਹਾਂ ਸਕੂਲਾਂ ਦੀਆਂ ਬਿਲਡਿੰਗਾਂ ਦਾ ਨਿਰਮਾਣ ਕੀਤਾ ਜਾਏ ਤਾਂ ਕਿ ਬੱਚਿਆਂ ਦੀ ਠੀਕ ਪੜ੍ਹਾਈ ਹੋ ਸਕੇ। ਇਸ ਲਈ ਸਪੀਕਰ ਸਾਹਿਬ ਸਾਰੀਆਂ ਸਪਲੀਮੈਂਟਰੀ ਗਰਾਂਟਸ ਪਾਸ ਕੀਤੀਆਂ ਜਾਣ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰੱਥ** (ਬਟਾਲਾ) :ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਦੀ ਗੌਰਮਿੰਟ ਵਿੱਤ ਮੰਤਰੀ ਜੀ ਔਰ ਉਨ੍ਹਾਂ ਦਾ ਸਟਾਫ ਮੁਬਾਰਕਬਾਦ ਦਾ ਮੁਸਤਹਿੱਕ ਹੈ ਜਿਨ੍ਹਾਂ ਨੇ ਇਹ ਸਪਲੀਮੈਂਟਰੀ ਗਰਾਂਟਸ ਜਿਹੜੀਆਂ ਸਾਡੇ ਕੋਲੋਂ ਮੰਗੀਆਂ ਜਿਨ੍ਹਾਂ ਵਿਚ 29.7 ਕਰੋੜ ਰੁਪਿਆ ਮੰਗਿਆ ਗਿਆ ਹੈ ਲੇਕਿਨ ਇਸ ਵਿਚੋਂ ਬਾਕੀ ਦੀ ਅਮਾਊਂਟ ਐਡਜਸਟ ਕਰਕੇ ਕੇਵਲ 12 ਕਰੋੜ 27 ਲੱਖ 77 ਹਜ਼ਾਰ ਰੁਪਿਆ ਬਤੌਰ ਐਡੀਸ਼ਨਲ ਗਰਾਂਟਸ ਦਾ ਬਰਡਨ ਹੈ। ਅਗਰ ਇਸ ਦਾ ਸਰਵੇ ਕੀਤਾ ਜਾਏ ਸਪੀਕਰ ਸਾਹਿਬ ਤਾਂ ਤੁਸੀਂ ਮਹਿਸੂਸ ਕਰੋਗੇ ਕਿ ਸਹੀ ਤੌਰ ਤੇ ਜਿਹੜਾ ਕਾਂਗਰਸ ਸਰਕਾਰ ਦਾ ਇੱਕ ਨਿਸ਼ਾਨਾ ਹੈ ਕਿ ਬਤੌਰ ਵੈਲਫੇਅਰ ਸਟੇਟ ਦੇ ਕੰਮ ਕਰਨਾ ਹੈ ਤਾਂ ਤੁਹਾਨੂੰ ਮਹਿਸੂਸ ਹੋਏਗਾ ਕਿ ਜਿੰਨੀਆਂ ਵੀ ਡੀਮਾਂਡਜ਼ ਹਨ ਉਹ ਸਾਰੀਆਂ ਉਹੀ ਹਨ ਜਿਸ ਨਾਲ ਲੋਕ ਭਲਾਈ ਹੋਏ ਔਰ ਖਾਸ ਤੌਰ ਤੇ ਉਹ ਲੋਕ ਜਿਹੜੇ ਪਛੜੇ ਹੋਏ ਹਨ ਗਰੀਬ ਹਨ, ਮਾੜੇ ਹਨ, ਜਾਂ ਪੇਂਡੂ ਹਲਕੇ ਦਾ ਵਿਕਾਸ ਕਰਨ ਲਈ ਰੁਪਿਆ ਮੰਗਿਆ ਹੈ ਸਪੀਕਰ ਸਾਹਿਬ ਮੈਂ ਸਮਝਦਾ ਹਾਂ ਕਿ ਮੈਂ ਸਭ ਤੋਂ ਪਹਿਲਾਂ ਪੁਲਿਸ ਦੀ ਡੀਮਾਂਡ ਨੰਬਰ 11 ਤੇ ਬੋਲਾਂ। ਇਸ ਮੱਦ ਲਈ 1 ਕਰੋੜ 96 ਲੱਖ 71 ਹਜ਼ਾਰ ਰੁਪਿਆ ਮੰਗਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਔਰ ਸਾਡੇ ਵਿੱਤ ਮੰਤਰੀ ਸਾਹਿਬ ਮੁਬਾਰਕਬਾਦ ਦੇ ਮੁਸਤਹਿਕ ਹਨ ਕਿ ਪੁਲਿਸ ਫੋਰਸ ਜਿਸ ਦੀ ਬੜੀ ਦੇਰ ਤੋਂ ਮੰਗ ਸੀ ਕਿ ਉਨ੍ਹਾਂ ਨੂੰ ਚਾਂਸਿਜ਼ ਆਫ ਪ੍ਰੋਮੋਸ਼ਨ ਮਿਲਣੇ ਚਾਹੀਦੇ ਨਹੀਂ ਲਿਵਿੰਗ ਕੰਡੀਸ਼ਨਜ਼ ਮਿਲਣੀਆਂ ਚਾਹੀਦੀਆਂ ਹਨ। ਉਨ੍ਹਾਂ ਦੇ ਅਲਾਊਂਸਿਜ ਵਧਣੇ ਚਾਹੀਦੇ ਹਨ ਉਨ੍ਹਾਂ ਨੂੰ ਗਜ਼ਟਿਡ ਛੁੱਟੀਆਂ ਵਿਚ ਕੰਮ ਕਰਨਾ ਪੈਂਦਾ ਹੈ ਇਨ ਲਿਉ ਆਫ ਦੇਟ ਉਨ੍ਹਾਂ ਨੂੰ ਇੱਕ ਮਹੀਨੇ ਦੀ ਕੰਪਨਸੇਟਰੀ ਪੇ ਮਿਲਣੀ ਚਾਹੀਦੀ ਹੈ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਪੁਲਿਸ ਡਿਪਾਰਟਮੈਂਟ ਵਿਚ ਆਈ. ਪੀ. ਐਸ. ਦੇ ਅਫਸਰ (ਵਿਘਨ)...

**ਸ੍ਰੀ ਸਪੀਕਰ**: ਹਾਊਸ ਦੀ ਮਰਜ਼ੀ ਨਾਲ ਗਿਲੋਟੀਨ 6.00 ਵਜੇ ਅਪਲਾਈ ਕੀਤੀ ਜਾਵੇਗੀ ।

(ਆਵਾਜ਼ਾਂ: ਠੀਕ ਹੈ ਜੀ)

**ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ**: ਆਈ.ਪੀ.ਐਸ. ਅਫਸਰਾਂ ਦੀ ਵੱਡੀ ਮੰਗ ਸੀ ਕਿ ਨਾਲ ਲਗਦੀਆਂ ਸਟੇਟਸ ਵਿਚ ਆਈ. ਪੀ. ਐਸ. ਅਫਸਰ ਜਿਹੜੇ 1965 ਦੇ ਭਰਤੀ ਹੋਏ ਸਨ ਉਹ ਡੀ ਆਈ. ਜੀ. ਬਣ ਚੁਕੇ ਹਨ ਪਰ ਪੰਜਾਬ ਵਿਚ 1960-61 ਦੇ ਭਰਤੀ ਹੋਏ ਆਈ. ਪੀ. ਐਸ. ਅਫਸਰਾਂ ਨੂੰ ਪ੍ਰੋਮੋਸ਼ਨ ਨਹੀਂ ਮਿਲੀ। ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਇਸ ਗਲ ਲਈ ਮੁਬਾਰਕਬਾਦ ਦੀ ਮੁਸਤਹਿੱਕ ਹੈ ਕਿ ਇਨ੍ਹਾਂ ਨੇ ਦੋ ਡੀ. ਆਈ. ਜੀ. ਦੀਆਂ ਪੋਸਟਾਂ ਕਰੀਏਟ ਕੀਤੀਆਂ ਔਰ ਪ੍ਰੈਕਟੀਕਲੀ ਚਾਰ ਆਦਮੀਆਂ ਨੂੰ ਪ੍ਰੋਮੋਸ਼ਨ ਮਿਲੀ। ਮੇਰੇ ਖਿਆਲ ਵਿਚ ਅਗਰ ਹਰਿਆਣਾ ਔਰ ਹਿਮਾਚਲ ਪ੍ਰਦੇਸ਼ ਸਟੇਟਾਂ ਦੇ ਇਨ੍ਹਾਂ ਨੂੰ ਐਟ ਪਾਰ ਲਿਆਉਣਾ ਹੋਵੇ ਤਾਂ ਕਮ ਅਜ਼ ਕਮ 6 ਪੋਸਟਾਂ ਅਗਰ ਆਈ. ਪੀ. ਐਸ. ਵਿਚ ਕਰੀਏਟ ਕਰੀਏ ਤਾਂ ਹਾਇਰ ਸਰਵਿਸਿਜ਼ ਵਿਚ ਸੈਟਿਸਫੈਕਸ਼ਨ ਆਏ। ਮੈਨੂੰ ਉਮੀਦ ਹੈ ਕਿ ਡਾਕਟਰ ਕੇਵਲ ਕ੍ਰਿਸ਼ਨ ਜੀ ਇਹ ਪੋਸਟਾਂ ਸੈਂਕਸ਼ਨ ਕਰਨਗੇ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿੰਨੀਆਂ ਪੋਸਟਾਂ ਕਰੀਏਟ ਕੀਤੀਆਂ ਹਨ ਉਸ ਨਾਲ ਚਾਂਸਿਜ਼ ਆਫ ਪ੍ਰੋਮੋਸ਼ਨ ਐਨੇ ਵਧੇ ਹਨ ਕਿ ਪੁਲਿਸ ਵਾਲੇ ਆਪਣੇ ਆਪ ਨੂੰ ਸੈਟਿਸਫਾਈਡ ਮਹਿਸੂਸ ਕਰਦੇ ਹਨ। ਮੈਂ ਸਮਝਦਾ ਹਾਂ ਕਿ ਪਹਿਲਾਂ ਇਨਸਪੈਕਟਰ ਦੀਆਂ 34 ਨਵੀਆਂ ਪੋਸਟਾਂ ਕਰੀਏਟ ਕੀਤੀਆਂ। 24 ਪੋਸਟਾਂ ਖਾਲੀ ਹੋਈਆਂ ਉਹ ਵੀ ਇਨ੍ਹਾਂ ਨੂੰ ਮਿਲ ਗਈਆਂ। ਇਸ ਕਰਕੇ ਇਨ੍ਹਾਂ ਲਈ ਚਾਂਸਿਜ਼ ਆਫ ਪ੍ਰੋਮੋਸ਼ਨ ਵਧੇ ਹਨ। ਸਬ-ਇਨਸਪੈਕਟਰਜ਼ ਔਰ ਏ. ਐਸ. ਆਈਜ਼. ਦੀਆਂ ਪੋਸਟਾਂ ਵੀ ਵਧੀਆਂ ਹਨ ।

4.20 ਸ਼ਾਮ (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਦੀ ਡੀਮਾਂਡ ਨੰ: 16 ਤੇ ਬੋਲਣਾ ਚਾਹੁੰਦਾ ਹਾਂ । ਇਸ ਡੀਮਾਂਡ ਰਾਹੀਂ 2 ਕਰੋੜ 80 ਲੱਖ 70 ਹਜ਼ਾਰ ਰੁਪਏ ਦੀ ਮੰਗ ਕੀਤੀ ਗਈ ਹੈ। ਇਸ ਵਿਚ ਸਾਰਿਆਂ ਤੋਂ ਵੱਡੀ ਚੀਜ਼ ਮੈਂ ਸਮਝਦਾ ਹਾਂ ਕਿ ਅਜਨਾਲਾ ਸਾਹਿਬ ਔਰ ਵਿੱਤ ਮੰਤਰੀ ਸਾਹਿਬ ਸਾਡੇ ਵਧਾਈ ਦੇ ਪਾਤਰ ਹਨ । ਜਿਹੜੇ ਨਾਨ-ਗੌਰਮਿੰਟ ਸਕੂਲਾਂ ਵਿਚ ਕੰਮ ਕਰਦੇ ਸਨ ਉਨ੍ਹਾਂ ਨੂੰ ਸਾਡੀ ਪਿਛਲੀ ਸਰਕਾਰ ਨੇ ਜੋ ਮਿਤੀ 1 ਅਗਸਤ, 1979, 1 ਨਵੰਬਰ, 1979, 1 ਫਰਵਰੀ, 1980 ਅਤੇ 1 ਮਈ, 1980 ਤੋਂ ਡੀ. ਏ. ਦੀ ਕਿਸ਼ਤਾਂ ਹੋਰਨਾਂ ਨੂੰ ਦਿੱਤੀਆਂ ਸਨ ਉਹ ਕਿਸ਼ਤਾਂ ਇਨ੍ਹਾਂ ਨਾਨ ਗੌਰਮਿੰਟ ਸਕੂਲਾਂ ਵਾਲਿਆਂ ਨੂੰ ਨਹੀਂ ਦਿੱਤੀਆਂ ਸਨ ਲੇਕਿਨ ਸਾਡੀ ਹੁਣ ਦੀ ਸਰਕਾਰ ਨੇ ਇਹ ਕਿਸ਼ਤਾਂ ਉਨ੍ਹਾਂ ਨੂੰ ਦੇ ਦਿੱਤੀਆਂ ਹਨ ਜਿਸ ਕਰਕੇ 1 ਕਰੋੜ 12 ਲੱਖ 21 ਹਜ਼ਾਰ ਰੁਪਿਆ ਇਸ ਕੰਮ ਵਾਸਤੇ ਜੋ ਏਰੀਅਰਜ਼ ਦੇ ਤੌਰ ਤੇ ਉਨ੍ਹਾਂ ਨੂੰ ਦੇਣਾ ਹੈ, ਇਸ ਵਿਚ ਰਖਿਆ ਹੈ। ਮੈਂ ਇੱਕ ਗੱਲ ਜ਼ਰੂਰ ਕਹਾਂਗਾ ਪਤਾ ਨਹੀਂ ਇਨ੍ਹਾਂ ਨੂੰ ਭੁਲੇਖਾ ਲੱਗ ਗਿਆ ਹੈ ਇਸ ਵਿਚ ਸੈਕੰਡਰੀ ਟੀਚਰਜ਼ ਦਾ ਜ਼ਿਕਰ ਹੈ ਔਰ ਪ੍ਰਾਇਮਰੀ ਟੀਚਰਜ਼ ਦਾ ਇਸ ਵਿਚ ਜ਼ਿਕਰ ਨਹੀਂ ਹੈ। ਅੱਗੇ ਵੀ ਜਿਹੜੇ ਪੇ-ਸਕੇਲ ਇਨਕਰੀਜ਼ ਕੀਤੇ ਸਨ ਉਹ 1979 ਤੋਂ ਸੈਕੰਡਰੀ ਸਟਾਫ ਨੂੰ ਮਿਲ ਗਏ ਸਨ ਪਰ ਪ੍ਰਾਇਮਰੀ ਸਟਾਫ ਨੂੰ ਨਹੀਂ ਮਿਲੇ। ਇਸ ਸਿਲਸਲੇ ਵਿਚ ਮੈਂ ਵਿੱਤ ਮੰਤਰੀ ਜੀ ਨੂੰ ਔਰ ਵਿੱਤ ਸਕੱਤਰ ਨੂੰ ਵੀ ਮਿਲਿਆ ਸੀ। ਮੈਨੂੰ ਜ਼ਬਾਨੀ ਦੱਸਿਆ ਗਿਆ ਸੀ ਕਿ ਉਹ ਸੈਂਕਸ਼ਨ ਕਰ ਦਿੱਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਇਸ ਸਬੰਧੀ ਇਮੀਜੀਏਟ ਸਟੈਪਸ ਲੈਣਗੇ ਕਿ ਜਿਹੜੇ ਪ੍ਰਾਇਮਰੀ ਟੀਚਰਜ਼ ਹਨ ਉਨ੍ਹਾਂ ਨੂੰ ਵੀ ਸੈਕੰਡਰੀ ਟੀਚਰਜ਼ ਵਾਂਗ ਇਹ ਮਿਲਣ। ਅਗਰ ਇਨ੍ਹਾਂ ਨੇ ਆਪਣੇ ਪੁਰਾਣੇ ਬਜਟ ਵਿਚੋਂ ਐਡਜਸਟਮੈਂਟ ਕਰ ਲਈ ਹੈ ਤਾਂ ਚੰਗੀ ਗੱਲ ਹੈ ਜੇਕਰ ਨਹੀਂ ਕੀਤਾ ਤਾਂ ਇਸ ਪੁਆਇੰਟ ਨੂੰ ਦੇਖ ਕੇ ਹੁਣ ਕਰਨ ਤਾਂਕਿ ਛੋਟਾ ਵਰਗ ਇਸ ਤੋਂ ਮਹਿਰੂਮ ਨਾ ਰਹੇ। ਇਕ ਹੋਰ ਗੱਲ ਲਈ ਐਜੂਕੇਸ਼ਨ ਮਨਿਸਟਰ ਸਾਹਿਬ ਵਧਾਈ ਦੇ ਪਾਤਰ ਹਨ ਜਿਹੜਾ ਕਿ ਇਨ੍ਹਾਂ ਨੇ ਢਾਈ ਸੌ ਸਕੂਲ 13

[ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ]

ਮਹੀਨਿਆਂ ਵਿਚ ਖੋਲ੍ਹੇ ਹਨ। 100 ਸਕੂਲ ਇਸ ਸਾਲ ਵਿਚ ਖੋਲ੍ਹੇ ਜਾ ਰਹੇ ਹਨ। 100 ਸਕੂਲਾਂ ਵਿਚ ਵੋਕੇਸ਼ਨਲ ਐਜੂਕੇਸ਼ਨ ਇਨ੍ਹਾਂ ਨੇ ਪਿਛਲੇ ਸਾਲ ਵਿਚ ਜਾਰੀ ਕੀਤੀ ਸੀ ਔਰ 100 ਸਕੂਲਾਂ ਵਿਚ ਹੁਣ ਇਹ ਕਰ ਰਹੇ ਹਨ। ਉਥੇ ਸ਼ੈਡ ਪ੍ਰੋਵਾਈਡ ਕਰ ਰਹੇ ਹਨ ਔਰ ਦੋ ਦੋ ਕਮਰੇ ਉਨ੍ਹਾਂ ਸਕੂਲਾਂ ਵਿਚ ਬਣਾਉਣ ਵਾਸਤੇ ਪੈਸੇ ਦੇ ਦਿੱਤੇ ਹਨ। ਇਹ ਬਹੁਤ ਵੱਡਾ ਕਦਮ ਚੁੱਕਿਆ ਗਿਆ ਹੈ। ਮੈਂ ਪਿਛਲੀ ਵਾਰੀ ਬੋਲਦਿਆਂ ਹੋਇਆਂ ਸੁਝਾਓ ਦਿੱਤਾ ਸੀ ਕਿ ਸਾਡੇ ਜਿਹੜੇ ਆਈ. ਟੀ. ਆਈ. ਸੈਂਟਰਜ਼ ਹਨ, ਇਹ ਡਿਪਾਰਟਮੈਂਟ ਸਾਡੇ ਮੁੱਖ ਮੰਤਰੀ ਜੀ ਕੋਲ ਹੈ, ਆਈ. ਟੀ. ਆਈ. ਸੈਂਟਰਾਂ ਕੋਲ 15,15 ਔਰ 20, 20 ਏਕੜ ਜ਼ਮੀਨ ਹੁੰਦੀ ਹੈ ਔਰ ਉਥੇ 30, 30 ਔਰ 40, 40 ਕਮਰੇ ਬਣੇ ਹੋਏ ਹਨ ਲੇਕਿਨ ਉਨ੍ਹਾਂ ਦੀ ਪਰਾਪਰ ਯੂਟੇਲਾਈ-ਜੇਸ਼ਨ ਨਹੀਂ ਹੁੰਦੀ। ਜਿਹੜੇ ਮੁੰਡੇ ਉਥੋਂ ਟਰੇਨਿੰਗ ਲੈ ਕੇ ਜਾਂਦੇ ਹਨ ਉਹ ਹਾਫ ਲਰਨਡ ਹੁੰਦੇ ਹਨ ਔਰ ਉਹ ਲਾਈਫ ਵਿਚ ਕਾਮਯਾਬ ਨਹੀਂ ਹੁੰਦੇ। ਸਾਡੀ ਸਰਕਾਰ ਨੇ ਜਿਥੇ ਇਹ ਫੈਸਲਾ ਕੀਤਾ ਹੈ ਕਿ ਵੋਕੇਸ਼ਨਲ ਸਕੂਲ ਖੋਲ੍ਹਣੇ ਹਨ, ਮੈਂ ਸਮਝਦਾ ਹਾਂ ਕਿ ਆਈ. ਟੀ. ਆਈ. ਇੰਸਟੀਚਿਊਸ਼ਨਜ਼ ਇਨ੍ਹਾਂ ਨੂੰ ਐਜੂਕੇਸ਼ਨ ਡਿਪਾਰਟਮੈਂਟ ਨੂੰ ਦੇ ਦੇਣੇ ਚਾਹੀਦੇ ਹਨ ਐਜੂਕੇਸ਼ਨ ਡਿਪਾਰਟਮੈਂਟ ਉਨ੍ਹਾਂ ਸੈਂਟਰਜ਼ ਨੂੰ ਟੇਕ ਓਵਰ ਕਰਕੇ ਉਥੇ ਹਾਈ ਸਕੂਲ ਖੋਲ੍ਹੇ ਜਿਨ੍ਹਾਂ ਵਿਚ ਵੋਕੇਸ਼ਨਲ ਐਜੂਕੇਸ਼ਨ ਹੋਵੇ। ਇੱਕ ਬੱਚਾ ਜਿਹੜਾ ਕਿ ਛੇਵੀਂ ਤੋਂ ਦਸਵੀਂ ਜਮਾਤ ਤਕ ਕੋਈ ਵੋਕੇਸ਼ਨਲ ਗਾਈਡੈਂਸ ਲੈ ਕੇ ਪੜ੍ਹੇਗਾ ਉਹ ਅੱਛੀ ਟਰੇਨਿੰਗ ਲੈ ਕੇ ਅਪਣੀ ਲਾਈਫ ਵਿਚ ਕਾਮਯਾਬ ਹੋਏਗਾ। ਇਨ੍ਹਾਂ ਸੈਂਟਰਾਂ ਵਿਚ ਬਿਲਡਿੰਗ ਹੈ, ਹੋਰ ਸਾਮਾਨ ਹੈ, ਉਥੇ ਕੁਆਲੀ-ਫਾਈਡ ਟੀਚਰਜ਼ ਹਨ, ਗਰਾਊਂਡਜ਼ ਹਨ, ਉਸ ਦੀ ਪਰਾਪਰ ਯੂਟੇਲਾਈਜੇਸ਼ਨ ਹੋਣੀ ਚਾਹੀਦੀ ਹੈ। ਇਨ੍ਹਾਂ ਸਕੂਲਾਂ ਵਿਚ ਬੱਚਿਆਂ ਨੂੰ ਪ੍ਰੈਕਟੀਕਲ ਟਰੇਨਿੰਗ ਦੇਣੀ ਚਾਹੀਦੀ ਹੈ। ਇੰਡਸਟਰੀਜ਼ ਔਰ ਐਗਰੀਕਲਚਰ ਅੱਜ ਕੱਲ੍ਹ ਐਨੀ ਟੈਕਨੀਕਲ ਹੋ ਗਈ ਹੈ ਕਿ ਟੈਕਨੀਕਲ ਹੈਂਡਜ਼ ਦੀ ਬੜੀ ਲੋੜ ਹੈ। ਇਸ ਲਈ ਸਾਨੂੰ ਟੈਕਨੀਕਲ ਹੈਂਡਜ਼ ਹੋਰ ਬਣਾਉਣੇ ਚਾਹੀਦੇ ਹਨ ਅਤੇ ਸੈਲਫ ਇੰਪਲਾਇਮੈਂਟ ਵੱਲ ਲੋਕਾਂ ਨੂੰ ਲਿਜਾਣਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਲੋਕਾਂ ਨੂੰ ਸੈਲਫ ਇੰਪਲਾਇਮੈਂਟ ਵੱਲ ਲਿਜਾਣ ਦਾ ਕਦਮ ਹੋਏਗਾ।

ਇਹ ਵਧਾਈ ਦੇ ਪਾਤਰ ਹਨ ਇਨ੍ਹਾਂ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ 32.82 ਲੱਖ ਔਰ ਪੰਜਾਬੀ ਯੂਨੀਵਰਸਿਟੀ ਨੂੰ 1 ਕਰੋੜ 7 ਲੱਖ 70 ਹਜ਼ਾਰ ਰੁਪਏ ਦੀਆਂ ਗਰਾਂਟਾਂ ਦਿੱਤੀਆਂ ਹਨ। ਇਹ ਜੋ ਇਨ੍ਹਾਂ ਯੂਨੀਵਰਸਿਟੀਆਂ ਦੀ ਮੱਦਦ ਕੀਤੀ ਗਈ ਹੈ, ਮੈਂ ਸਮਝਦਾ ਹਾਂ ਕਿ ਇਸ ਕੰਮ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ। ਉਥੇ ਫਿਜ਼ੀਕਲ ਐਜੂਕੇਸ਼ਨ ਕੋਚਿਜ਼ ਨੂੰ ਲੈਕਚਰਾਰਜ਼ ਦਾ ਗਰੇਡ ਦੇ ਕੇ ਨਵੀਂ ਗੱਲ ਕੀਤੀ ਹੈ। ਐਜੂਕੇਸ਼ਨ ਮਨਿਸਟਰ ਸਾਹਿਬ ਪਰੋ ਟੀਚਰਜ਼ ਹਨ, ਇਨ੍ਹਾਂ ਨੂੰ ਮੈਂ ਅਪੀਲ ਕਰਾਂਗਾ ਕਿ ਟੀਚਰਜ਼ ਦੀਆਂ ਜੋ ਅਨਾਮਲੀਜ਼ ਹਨ ਉਸ ਲਈ ਉਨ੍ਹਾਂ ਨੂੰ ਬੁਲਾ ਕੇ ਉਨ੍ਹਾਂ ਨਾਲ ਮੀਟਿੰਗ ਕਰਨ ਅਤੇ ਅਨਾਮਲੀਜ਼ ਨੂੰ ਦੂਰ ਕਰਨ। ਅੱਗੇ ਇਸ ਕੰਮ ਲਈ ਮੀਟਿੰਗ ਰਖੀ ਗਈ ਸੀ ਪਰ ਉਹ ਪੋਸਟਪੋਨ ਹੋ ਗਈ। ਹੁਣ ਇਸ ਸਬੰਧੀ ਜਲਦੀ ਮੀਟਿੰਗ ਰਖਣੀ ਚਾਹੀਦੀ ਹੈ ਔਰ ਇਹ ਅਨਾਮਲੀਜ਼ ਦੂਰ ਕਰਨੀਆਂ ਚਾਹੀਦੀਆਂ ਹਨ। (ਘੰਟੀ)

ਜਦੋਂ ਅਕਾਲੀ ਸਰਕਾਰ ਸੀ ਉਨ੍ਹਾਂ ਨੇ ਪੰਜਾਬ ਦੇ 12,188 ਪਿੰਡਾਂ ਦੀਆਂ ਗਲੀਆਂ ਔਰ ਨਾਲੀਆਂ ਪੱਕੀਆਂ ਕਰਨ ਵਾਸਤੇ ਸਿਰਫ 62 ਲੱਖ ਰੁਪਿਆ ਰਖਿਆ ਸੀ ਪਰ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਰੰਧਾਵਾ ਸਾਹਿਬ ਨੇ ਪਹਿਲੇ ਸਾਲ ਸਾਢੇ ਪੰਜ ਕਰੋੜ ਰੁਪਿਆ ਰਖਿਆ ਸੀ ਔਰ ਇਸ ਸਾਲ ਸਾਢੇ ਨੌਂ ਕਰੋੜ ਰੁਪਿਆ ਰੱਖਿਆ ਹੈ। ਹੋਰ ਬਸਤੀਆਂ ਦੇ ਸੁਧਾਰ ਲਈ 1 ਕਰੋੜ ਰੁਪਿਆ ਹੋਰ ਦਿੱਤਾ ਹੈ। ਸ਼ਹਿਰਾਂ ਲਈ ਸੀਵਰੇਜ ਵਾਟਰ ਸਪਲਾਈ ਕਰਨ ਵਾਸਤੇ 1 ਕਰੋੜ ਰੁਪਏ ਦੀ ਹੋਰ

ਐਡੀਸ਼ਨਲ ਮੰਗ ਕੀਤੀ ਗਈ ਹੈ। ਡਾਕਟਰ ਸਾਹਿਬ ਇਸ ਲਈ ਵਧਾਈ ਦੇ ਮੁਸਤਹਿੱਕ ਹਨ। ਮੈਂ ਸਮਝਦਾ ਹਾਂ ਕਿ ਜਿੰਨਾ ਵੀ ਰੁਪਿਆ ਮੁਲਕ ਦੀ ਡੀਵੈਲਪਮੈਂਟ ਤੇ ਖਰਚ ਕੀਤਾ ਜਾਏ ਉਹ ਬੜਾ ਯੋਗ ਹੁੰਦਾ ਹੈ।

ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਨੂੰ ਫਾਈਨੈਂਸ਼ੀਅਲ ਇੰਸਟੀਚਿਊਸ਼ਨਜ਼ ਨੇ ਪੈਸਾ ਦਿਤਾ ਹੈ ਅਤੇ ਉਨ੍ਹਾਂ ਨੂੰ ਬਗੈਰ ਸੂਦ ਦੇ ਪੈਸੇ ਦਿੱਤੇ ਹਨ। ਮੈਨੂੰ ਇੰਜ ਮਹਿਸੂਸ ਹੁੰਦਾ ਹੈ ਜਿਵੇਂ ਕਿ ਡਾਕਟਰ ਕੇਵਲ ਕ੍ਰਿਸ਼ਨ ਨੇ ਇਹ ਜਿਹੜਾ ਬਜਟ ਬਣਾਇਆ ਹੈ ਇਹ ਆਪੋਜ਼ੀਸ਼ਨ ਨਾਲ ਰਲਕੇ ਬਣਾਇਆ ਹੈ ਤਾਕਿ ਆਪੋਜ਼ੀਸ਼ਨ ਨੂੰ ਉਨ੍ਹਾਂ ਦੇ ਖਿਲਾਫ਼ ਕੋਈ ਨੁਕਤਾਚੀਨੀ ਕਰਨ ਦਾ ਮੌਕਾ ਨਾ ਮਿਲ ਸਕੇ। ਇਸੇ ਤਰ੍ਹਾਂ ਵਿਲੇਜ ਇੰਡਸਟਰੀ ਅਤੇ ਸਮਾਲ ਸਕੇਲ ਇੰਡਸਟਰੀ ਵਾਸਤੇ ਪੈਸੇ ਰੱਖੇ ਗਏ ਹਨ। ਹੋਡਜ਼ ਵਾਸਤੇ ਅਤੇ ਪੁਲਾਂ ਵਾਸਤੇ ਪੈਸੇ ਰੱਖੇ ਗਏ ਹਨ। ਸਭ ਤੋਂ ਵੱਡੀ ਗੱਲ ਮੁਕਤਸਰ ਦੇ ਇਲਾਕੇ ਦੀ ਹੈ ਜਿਹੜਾ ਇਲਾਕਾ ਪਾਣੀ ਨਾਲ ਡੁੱਬ ਰਿਹਾ ਹੈ। ਉਸ ਦੇ ਵਾਸਤੇ ਕਦਮ ਚੁੱਕੇ ਗਏ ਹਨ। ਇਸ ਲਈ ਇਹ ਵਧਾਈ ਦੇ ਪਾਤਰ ਹਨ। ਉਥੋਂ ਪਾਣੀ ਨੂੰ ਡਰੇਨ ਆਊਟ ਕੀਤਾ ਜਾਵੇਗਾ। ਚੌਧਰੀ ਕਾਂਸ਼ੀ ਰਾਮ ਜੀ ਵੀ ਇਸ ਪਾਸੇ ਧਿਆਨ ਕਰਨਗੇ ਤਾਕਿ ਉਥੋਂ ਵਾਟਰ ਲਾਗਿੰਗ ਦੂਰ ਹੋ ਸਕੇ। ਮੇਰੇ ਸਾਥੀਆਂ ਨੇ ਕੁਝ ਗੱਲਾਂ ਕੀਤੀਆਂ ਹਨ।

**Mr. Deputy Speaker:** Please wind up.

**ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ:** ਮੈਂ 5 ਮਿੰਟ ਲਵਾਂਗਾ ਜੀ। ਕਾਮਰੇਡ ਰਾਜ ਕੁਮਾਰ ਨੂੰ ਇਸ ਗੱਲ ਦਾ ਗੁੱਸਾ ਹੈ ਅਤੇ ਉਹ ਕਹਿੰਦੇ ਹਨ ਕਿ ਸਾਡੀ ਕੋਈ ਗੱਲ ਨਹੀਂ ਸੁਣਦੇ। ਮੈਂ ਉਨ੍ਹਾਂ ਦਾ ਸਤਿਕਾਰ ਕਰਦਾ ਹਾਂ ਉਨ੍ਹਾਂ ਦੀ ਇੱਜ਼ਤ ਕਰਦਾ ਹਾਂ। ਲੇਕਿਨ ਪਤਾ ਨਹੀਂ ਹੈ ਕਿ ਕੀ ਗੱਲ ਹੈ ਕਿ ਉਹ ਇਕ ਖਿਡੌਣੇ ਦੀ ਤਰ੍ਹਾਂ ਕਰਦੇ ਹਨ। ਜਦੋਂ ਖਿਡੌਣੇ ਨੂੰ ਚਾਬੀ ਦਿੱਤੀ ਜਾਂਦੀ ਹੈ ਤਾਂ ਉਹ ਭੜਕਣ ਲੱਗ ਪੈਂਦਾ ਹੈ। ਇਸੇ ਤਰ੍ਹਾਂ ਹੀ ਜਦੋਂ ਉਹ ਹਾਊਸ ਵਿਚ ਆਉਂਦੇ ਹਨ ਤਾਂ ਉਹ ਭੜਕਣ ਲੱਗ ਪੈਂਦੇ ਹਨ ਕਿ ਫਲਾਣੇ ਥਾਂ ਇਹ ਹੋ ਗਿਆ ਫਲਾਣੇ ਥਾਂ ਉਹ ਹੋ ਗਿਆ ਮੈਂ ਅਸੈਂਬਲੀ ਨਹੀਂ ਚੱਲਣ ਦੇਣੀ। ਇਹ ਗੱਲਾਂ ਚੰਗੀਆਂ ਨਹੀਂ ਲਗਦੀਆਂ। ਮੈਂ ਅਪੀਲ ਕਰਾਂਗਾ ਕਿ ਡਾਕਟਰ ਸਾਹਿਬ ਇਕ ਕਮੇਟੀ ਬਣਾ ਦਿਓ ਜਿਹੜੀ ਇਸ ਗੱਲ ਦਾ ਫੈਸਲਾ ਕਰੇ ਕਿ ਕਿਹੜਾ ਮੈਂਬਰ ਇਸ ਸਦਨ ਦਾ ਸਮਾਂ ਜ਼ਾਇਆ ਕਰਨ ਦਾ ਯਤਨ ਕਰਦਾ ਹੈ ਅਤੇ ਉਹ ਮਸਲਾ ਕਮੇਟੀ ਕੋਲ ਚਲਾ ਜਾਵੇ। ਉਹ ਕਮੇਟੀ ਇਸ ਬਾਰੇ ਫੈਸਲਾ ਕਰੇ। ਉਹ ਕਮੇਟੀ ਫੈਸਲਾ ਕਰੇ ਕਿ ਕੀ ਕਰਨਾ ਹੈ ਅਤੇ ਕੀ ਨਹੀਂ ਕਰਨਾ ਸਾਰੀਆਂ ਪਾਰਟੀਆਂ ਇਸ ਬਾਰੇ ਕਮਿੱਟ ਕਰਨ ਅਤੇ ਜੋ ਕਮੇਟੀ ਫੈਸਲਾ ਕਰੇ ਉਸ ਤੇ ਸਾਰੀਆਂ ਪਾਰ-ਟੀਆਂ ਅਮਲ ਕਰਨ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਕਿ ਹਾਊਸ ਦਾ ਵਕਤ ਜ਼ਾਇਆ ਕੀਤਾ ਜਾਵੇ। ਅਸੀਂ ਇਥੇ ਚੁਣ ਕੇ ਆਏ ਹਾਂ। ਸਾਨੂੰ ਟੀ.ਏ. ਡੀ.ਏ. ਮਿਲਣਾ ਹੈ। ਅਸੀਂ ਇਸ ਦੀ ਪ੍ਰਾਪਰ ਵਰਤੋਂ ਕਰੀਏ। ਦੂਜੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਰਿਆਂ ਨਾਲੋਂ ਜ਼ਰੂਰੀ ਚੀਜ਼ ਹੈ ਕਿ ਅਸੀਂ ਹਾਊਸ ਦੀ ਮਾਣ ਮਰਿਯਾਦਾ ਨੂੰ ਕਾਇਮ ਰਖੀਏ। ਲੋਕਾਂ ਨੂੰ ਕੁਝ ਕਰਕੇ ਵਿਖਾਈਏ। ਇਹ ਨਾ ਹੋਵੇ ਕਿ ਅਸੀਂ ਬਾਹਰ ਲੋਕਾਂ ਨੂੰ ਕਹੀਏ ਕਿ ਆਓ ਤੁਹਾਨੂੰ ਸੈਸ਼ਨ ਵਿਖਾਈਏ ਅਤੇ ਉਹ ਕਹਿਣ ਕਿ ਇਸ ਨਾਲੋਂ ਤਾਂ ਅਸੀਂ ਮੇਲਾ ਵੇਖ ਲਵਾਂਗੇ। ਇਸ ਲਈ ਮੈਂ ਅਪੀਲ ਕਰਾਂਗਾ ਕਿ ਹਾਊਸ ਦੀ ਮਾਣ ਮਰਿਯਾਦਾ ਨੂੰ ਉਚਾ ਕਰਨਾ ਚਾਹੀਦਾ ਹੈ। ਇਸ ਤੋਂ ਅਗਲੀ ਗੱਲ ਇਹ ਕਿ ਸਾਨੂੰ ਕੰਸਟਰੱਕਟਿਵ ਸੁਜੈਸ਼ਨਜ਼ ਦੇਣੀਆਂ ਚਾਹੀਦੀਆਂ ਹਨ। ਪਾਂਧੀ ਜੀ ਵਾਂਗਰ ਨਹੀਂ ਕਿ ਮੈਂ ਇਹ ਵੀ ਪੱਤਰ ਮੇਜ਼ ਤੇ ਸੁੱਟਦਾ ਹਾਂ ਉਹ ਵੀ ਪੱਤਰ ਸੁੱਟਦਾ ਹਾਂ। ਸਦਨ ਦੇ ਕੋਈ ਰੂਲਜ਼ ਹਨ। ਉਨ੍ਹਾਂ ਦੇ ਮੁਤਾਬਿਕ ਚੱਲਣਾ

[ਸ਼੍ਰੀ ਗੋਪਾਲ ਕ੍ਰਿਸ਼ਨ ਚੱਤਰਥ]
ਚਾਹੀਦਾ ਹੈ। ਬਗੈਰ ਬੇਸ ਤੋਂ ਗੱਲ ਕਰਨੀ ਠੀਕ ਨਹੀਂ ਹੈ। ਜੇ ਐਨੀ ਹਿੰਮਤ ਹੈ ਤਾਂ ਬਾਹਰ ਸਟੇਜ ਲਾ ਲੈਣ। ਇਹ ਸਾਡੀਆਂ ਗੱਲਾਂ ਦੱਸਣ ਅਤੇ ਅਸੀਂ ਇਨ੍ਹਾਂ ਦੀਆਂ ਗੱਲਾਂ ਦੱਸਾਂਗੇ। ਜਿਹੜਾ ਗਲਤ ਹੋਵੇਗਾ ਆਪੇ ਲੋਕ ਉਸ ਦੇ ਗਲ ਸਾਫਾ ਪਾ ਲੈਣਗੇ। ਇਹ ਨਹੀਂ ਕਿ ਇਹ ਇਥੇ ਜੋ ਮਰਜ਼ੀ ਪਏ ਕਹਿਣ। ਰੂਲਜ਼ ਦੇ ਮੁਤਾਬਿਕ ਚਲਣਾ ਚਾਹੀਦਾ ਹੈ।

ਡਾਕਟਰ ਕੇਵਲ ਕ੍ਰਿਸ਼ਨ ਜੀ ਅਤੇ ਚੌਧਰੀ ਜਗਤ ਰਾਮ ਜੀ ਵਧਾਈ ਦੇ ਪਾਤਰ ਹਨ. ਇਹ ਮੇਰੇ ਆਪੋਜ਼ੀਸ਼ਨ ਵਿਚ ਬੈਠੇ ਸੱਜਣ ਇਸ ਚੀਜ਼ ਨੂੰ ਪੜ੍ਹਦੇ ਨਹੀਂ ਹਨ। ਮਜ਼ਦੂਰਾਂ ਨੂੰ ਮਿਨੀਮਮ ਵੇਜ 19 ਜੂਨ 1981 ਤੋਂ 340 ਰੁਪਏ ਦਿੱਤੀ ਗਈ ਹੈ। 14 ਰੁਪਏ ਦਿਹਾੜੀ ਦੇ ਐਗਰੀਕਲਚਰ ਲੇਬਰ ਵਾਸਤੇ ਕੀਤੇ ਹਨ। ਫਿਰ ਇਹ ਕਹਿੰਦੇ ਹਨ ਕਿ ਐਗਰੀਕਲਚਰ ਲੇਬਰ ਦੇ ਝਗੜੇ ਨਿਪਟਾਉਣ ਵਾਸਤੇ ਕੋਈ ਰੀਕੰਸੀਲੀਏਸ਼ਨ ਅਫਸਰ ਨਹੀਂ ਲਾਇਆ। 12 ਪੋਸਟਾਂ ਕਰੀਏਟ ਹੋ ਗਈਆਂ ਹਨ। ਇਹ ਪੋਸਟਾਂ ਹੈਡਕੁਆਰਟਰ ਤੇ ਨਹੀਂ ਰੱਖਣੀਆਂ ਇਹ ਜ਼ਿਲ੍ਹਿਆਂ ਵਿਚ ਰੱਖਣੀਆਂ ਹਨ।

ਟਰਾਂਸਪੋਰਟ ਵਾਸਤੇ ਪੈਸੇ ਮੰਗੇ ਗਏ ਹਨ। ਕਾਮਰੇਡ ਰਾਜ ਕੁਮਾਰ ਨੇ ਕਿਹਾ ਸੀ ਕਿ ਟਰਾਂਸ-ਪੋਰਟ ਨੂੰ ਨੈਸ਼ਨੇਲਾਈਜ਼ ਕਰਨ ਵਾਸਤੇ ਅਸੀਂ ਇਕ ਮਤਾ ਪਾਸ ਕੀਤਾ ਸੀ, ਮੈਂ ਸਮਝਦਾ ਹਾਂ ਕਿ ਡਾਕਟਰ ਸਾਹਿਬ ਜੀ ਜੇ ਤੁਸੀਂ ਟਰਾਂਸਪੋਸਟ ਨੂੰ ਨੈਸ਼ਨੇਲਾਈਜ਼ ਕਰੋਗੇ ਤਾਂ ਉਸਦਾ ਸਿੱਧਾ ਫਾਇਦਾ ਇਹ ਹੋਵੇਗਾ ਕਿ ਜਿਹੜੇ ਪ੍ਰਾਈਵੇਟ ਟਰਾਂਸਪੋਰਟਰਜ਼ ਹਨ ਉਹ ਜਿਹੜੀ ਬਲੈਕ ਮੇਲਿੰਗ ਕਰਦੇ ਹਨ ਜਿਹੜੀ ਹੇਰਾਫੇਰੀ ਕਰਦੇ ਹਨ ਉਹ ਹੱਟ ਜਾਵੇਗੀ। ਤੁਸੀਂ ਕੋਈ ਟਾਈਮ ਟੇਬਲ ਵੇਖ ਲਵੋ ਜਿਵੇਂ ਕਿ ਸਕੂਲ ਦਾ ਟਾਈਮ 9 ਵਜੇ ਦਾ ਹੈ। ਜੇ ਅੰਮ੍ਰਿਤਸਰ ਤੋਂ ਬੱਸ ਚੱਲਣੀ ਹੋਵੇ ਤਾਂ 8 ਜਾਂ 8.30 ਵਜੇ ਪ੍ਰਾਈਵੇਟ ਬੱਸ ਚਲਦੀ ਹੈ ਅਤੇ 9 ਜਾਂ 9.30 ਵਜੇ ਗੌਰਮਿੰਟ ਦੀ ਬੱਸ ਚੱਲਦੀ ਹੈ। ਸਕੂਲ ਵਿਚ 4.00 ਵਜੇ ਛੁੱਟੀ ਹੁੰਦੀ ਹੈ ਅਤੇ ਦਫ਼ਤਰ 5.00 ਵਜੇ ਬੰਦ ਹੁੰਦੇ ਹਨ। ਜਿਹੜੀ 5 ਜਾਂ 5.15 ਤੇ ਬੱਸ ਚਲਦੀ ਹੈ ਉਹ ਪ੍ਰਾਈਵੇਟ ਬੱਸ ਚਲਦੀ ਹੈ ਪਰ ਜਿਹੜੀ 6 ਜਾਂ 6.15 ਵਜੇ ਬੱਸ ਚਲਦੀ ਹੈ ਉਹ ਗੌਰਮਿੰਟ ਦੀ ਬੱਸ ਚੱਲਦੀ ਹੈ। ਟਰਾਂਸਪੋਰਟ ਦੇ ਨੈਸ਼ਨੇਲਾਈਜ਼ ਹੋਣ ਨਾਲ ਇਹ ਚੀਜ਼ ਬੰਦ ਹੋ ਜਾਵੇਗੀ।

ਰਜਿਸਟਰੇਸ਼ਨ ਬਾਰੇ ਤੁਸੀਂ ਬੜਾ ਚੰਗਾ ਕੀਤਾ ਹੈ ਕਿ ਜਿਹੜਾ ਹਰੀਜਨਾਂ ਨੂੰ ਕਰਜ਼ਾ ਦਿੱਤਾ ਹੈ ਉਸ ਉਤੇ ਰਜਿਸਟਰੇਸ਼ਨ ਫੀ ਮੁਆਫ ਕੀਤੀ ਹੈ। ਸਟੈਂਪ ਡਿਊਟੀ ਮੁਆਫ ਕੀਤੀ ਹੈ। ਇਹ ਠੀਕ ਹੈ ਕਿ ਤੁਸੀਂ ਉਨ੍ਹਾਂ ਦੀ ਰਜਿਸਟਰੇਸ਼ਨ ਫੀ ਅਤੇ ਸਟੈਂਪ ਡਿਊਟੀ ਮੁਆਫ ਕੀਤੀ ਹੈ ਪਰ ਜਿਹੜੇ ਉਥੇ ਤਹਿਸੀਲਦਾਰ ਅਤੇ ਰਜਿਸਟਰਾਰ ਬੈਠੇ ਹਨ ਅਗਰ ਉਹ ਲਈ ਜਾਣ ਤਾਂ ਫਿਰ ਤੁਹਾਡਾ ਰਿਆਇਤ ਦੇਣ ਦਾ ਕੋਈ ਫਾਇਦਾ ਨਹੀਂ ਹੈ। ਮੈਂ ਸੁਜੈਸ਼ਨ ਦੇਣੀ ਚਾਹੁੰਦਾ ਹਾਂ ਕਿ ਨਕਦੀ ਦੀ ਸ਼ਕਲ ਵਿਚ ਤਹਿਸੀਲਦਾਰ ਅਤੇ ਸਬ ਰਜਿਸਟਰਾਰ/ਰਜਿਸਟਰਾਰ ਨਾ ਲਵੇ। ਇਸ ਤਰ੍ਹਾਂ ਕਰ ਦਿਓ ਕਿ ਜਿਵੇਂ ਅਸੀਂ ਇਨਕਮ ਟੈਕਸ ਪੇ ਕਰਦੇ ਹਾਂ। ਉਹ ਮੋਹਰ ਲਾ ਦੇਣ ਕਿ ਫਲਾਣੇ ਹੈਡ ਵਿਚ ਕਿਸੇ ਵੀ ਬੈਂਕ ਵਿਚ ਪੈਸੇ ਜਮ੍ਹਾਂ ਕਰਵਾ ਦੇਣ। ਇਸ ਤਰ੍ਹਾਂ ਉਨ੍ਹਾਂ ਦਾ ਬਚਾ ਹੋ ਜਾਵੇਗਾ। (ਘੰਟੀ) ਮੈਂ ਮਹਿਸੂਸ ਕਰਦਾ ਹਾਂ ਕਿ ਇਸ ਤਰ੍ਹਾਂ ਕਿਸਾਨ ਦੀ ਤਕਲੀਫ ਖਤਮ ਹੋਵੇਗੀ। ਆਖਿਰ ਵਿਚ ਜਿਥੇ ਮੈਂ ਡਾਕਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਉਥੇ ਕਹਿਣਾ ਚਾਹੁੰਦਾ ਹਾਂ ਇਹ ਜਿਹੜਾ ਵੱਖ ਵੱਖ ਆਈਟਮਜ਼ ਵਿਚ ਪੈਸਾ ਮੰਗਿਆ ਹੈ ਜੋ ਅੱਛੇ ਕੰਮਾਂ ਵਾਸਤੇ ਹੈ ਜੇ ਤੁਸੀਂ ਇਸ ਤੋਂ ਚਾਰ ਗੁਣਾਂ ਜ਼ਿਆਦਾ ਵੀ ਮੰਗਦੇ ਤਾਂ ਹਊਸ ਉਹ ਵੀ ਦੇ ਦਿੰਦਾ।

**ਸਰਦਾਰ ਹਰਚੰਦ ਸਿੰਘ ਬਰਾੜ** : (ਮੁਕਤਸਰ): ਡਿਪਟੀ ਸਪੀਕਰ ਸਾਹਿਬ, ਮੈਨੂੰ ਚਾਰ ਮਿੰਟ ਸੁਣ ਲਵੋ ਮੈਂ ਇਕ ਦੋ ਗੱਲਾਂ ਕਰਨੀਆਂ ਹਨ ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਜਿਸ ਡਿਮਾਂਡ ਤੇ ਬੋਲਣਾ ਹੈ ਉਸ ਡਿਮਾਂਡ ਬਾਰੇ ਦੱਸ ਦੇਣਾ।

**ਸਰਦਾਰ ਹਰਚੰਦ ਸਿੰਘ ਬਰਾੜ**: ਮੈਂ ਪੁਲਿਸ ਤੇ ਬੋਲਣਾ ਹੈ ਜੀ। ਮੈਂ ਜ਼ਾਤੀ ਗੱਲਾਂ ਕਰਨੀਆਂ ਹਨ ਜਿਹੜੀਆਂ ਮੇਰੇ ਨਾਲ ਬੀਤੀਆਂ ਹਨ। ਮੇਰੇ ਬਾਪ ਦੀ ਜ਼ਮੀਨ ਸੀ ਮੈਂ ਉਹ ਵੇਚ ਕੇ ਸਿਨਮੇ ਬਣਾ ਲਏ। ਇਹ ਮੇਰਾ ਕਾਰੋਬਾਰ 1955 ਤੋਂ ਚਲਦਾ ਆ ਰਿਹਾ ਹੈ। ਪਿਛੇ ਜਿਹੇ ਪੁਲਿਸ ਵਾਲਿਆਂ ਨੇ ਜਾ ਕੇ ਮੇਰੇ ਬੁਕਿੰਗ ਕਲਰਕ ਫੜ ਲਏ। ਉਨ੍ਹਾਂ ਉਤੇ 420 ਦਫਾ ਲਾਈ ਗਈ। ਫਿਰ ਮੋਗੇ ਭਾਗ ਸਿਨਮਾ ਹੈ। ਉਥੇ 107ਤੇ151 ਲਾਈ ਗਈ । ਡੀ. ਐਸ. ਪੀ. ਉਤੇ ਚੈਕ ਕਰਨ ਤੇ ਲਗਾਇਆ ਗਿਆ। (ਵਿਘਨ) ਮੈਂ ਕਦੇ ਕਿਸੇ ਨੂੰ ਰੋਕਦਾ ਨਹੀਂ ਮੈਂ ਗੁੱਸਾ ਨਹੀਂ ਕਰਦਾ। ਤੁਸੀਂ ਮੈਨੂੰ ਰੋਕੋ ਨਾ। ਤੁਸੀਂ ਮੇਰੀਆਂ ਜ਼ਾਤੀ ਗੱਲਾਂ ਸੁਣ ਲਓ। ਮੈਨੂੰ ਰੋਕਿਆ ਨਾ ਜਾਵੇ । ਮੈਂ ਚੀਫ਼ ਮਨਿਸਟਰ ਨਾਲ ਗੱਲ ਕੀਤੀ ਉਨ੍ਹਾਂ ਨੇ ਡੀ.ਸੀ. ਨੂੰ ਟੈਲੀਫੋਨ ਕਰ ਦਿੱਤਾ । ਉਸ ਦੇ ਬਾਅਦ ਮੈਂ ਯੂ.ਕੇ. ਚਲਾ ਗਿਆ। ਫਿਰ ਪਾਕਿਸਤਾਨ ਚਲਾ ਗਿਆ ਪਰ ਉਨ੍ਹਾਂ ਨੇ ਇਹ ਗੱਲ ਨਹੀਂ ਛੱਡੀ। ਜਦ ਮੈਂ ਆ ਕੇ ਪੁੱਛਿਆ ਤਾਂ ਮੈਨੂੰ ਕਹਿਣ ਲੱਗੇ ਕਿ ਪੁਰੀ ਸਾਹਿਬ ਦਾ ਆਰਡਰ ਹੈ ਕਿ ਭਾਗ ਸਿਨਮਾ ਬੰਦ ਕਰ ਦਿਓ। ਮੈਂ 32 ਲੱਖ 21 ਹਜ਼ਾਰ ਰੁਪਿਆ ਦਿੱਤਾ ਹੈ ਜਿਸ ਦੀਆਂ ਮੇਰੇ ਕੋਲ ਰਸੀਦਾਂ ਹਨ। ਮੈਂ ਹਾਊਸ ਨੂੰ ਚਾਬੀਆਂ ਦੇਣ ਨੂੰ ਤਿਆਰ ਹਾਂ ਕੋਈ ਐਮ. ਐਲ. ਏ. ਸਿਨਮੇ ਨੂੰ ਲੈ ਲਵੇ। ਮੈਂ ਸਿਨਮਿਆਂ ਦਾ ਕਾਰੋਬਾਰ ਇੱਜ਼ਤ ਨਾਲ ਚਲਾਉਂਦਾ ਸੀ ਪਰ ਬਦਕਿਸਮਤੀ ਨਾਲ ਮੈਂ ਐਮ ਐਲ. ਏ. ਬਣ ਗਿਆ। ਐਮ.ਐਲ.ਏ. ਬਣਨ ਵਿੱਚ ਮੈਂ ਸਾਰਿਆਂ ਨਾਲੋਂ ਜ਼ਿਆਦਾ ਰਿਕਾਰਡ ਬੀਟ ਕੀਤਾ ** ** ** ਮੈਂ ਇਨ੍ਹਾਂ ਲੋਕਾਂ ਦੀ ਸਪੋਰਟ ਕੀਤੀ ਹੈ।

**ਸ੍ਰੀ ਡਿਪਟੀ ਸਪੀਕਰ**: ਜੋ ਨਾਮ ** ** ਲਿਆ ਹੈ ਉਹ ਐਕਸਪੰਜ ਕੀਤਾ ਜਾਵੇ ।

**ਸਰਦਾਰ ਹਰਚੰਦ ਸਿੰਘ ਬਰਾੜ**: ਮੈਨੂੰ ਕਈ ਕੁਝ ਕਿਹਾ ਗਿਆ। ਮੈਂ ਕਿਹਾ ਤੁਹਾਡਾ ਮਤਲਬ ਕੀ ਹੈ। ਪ੍ਰਾਈਮ ਮਨਿਸਟਰ ਸਾਹਿਬ ਕੋਲ ਮੈਂ ਆਪ ਜਾ ਸਕਦਾ ਹਾਂ। ਮੈਂ ਪ੍ਰਾਈਮ ਮਨਿਸਟਰ ਸਾਹਿਬ ਦੀ ਬੜਾ ਇਹਤਰਾਮ ਕਰਦਾ ਹਾਂ । ਫਿਰ ਮੈਨੂੰ ਕਿਹਾ ਗਿਆ ਕਿ ਤੁਹਾਨੂੰ ਵਜ਼ੀਰ ਬਣਾਉਂਦੇ ਹਾਂ। ਮੈਂ ਕਿਹਾ ਕਿ ਮੈਂ ਕੋਈ ਅਹੁਦਾ ਨਹੀਂ ਲੈਣਾ। ਫਿਰ ਉਨ੍ਹਾਂ ਨੇ ਮੈਨੂੰ ਇਸ ਗੱਲ ਦਾ ਚੈਲੰਜ ਦਿੱਤਾ ਕਿ ਅਸੀਂ ਤੁਹਾਨੂੰ ਤੰਗ ਕਰਾਂਗੇ। ਕੋਈ ਗੱਲ ਨਹੀਂ ਮੈਨੂੰ ਮਾਲਕ ਨਾ ਤੰਗ ਕਰੇ। ਮੈਂ ਕੋਈ ਕੁਰੱਪਸ਼ਨ ਨਹੀਂ ਕਰਦਾ। ਮੈਂ ਮਾਲਕ ਤੋਂ ਬਿਨਾਂ ਕਿਸੇ ਤੋਂ ਨਹੀਂ ਡਰਦਾ। ਡਿਪਟੀ ਸਪੀਕਰ ਸਾਹਿਬ, ਕਿਸੇ ਪੰਜਾਬ ਦੇ ਸਿਨਮੇ ਵਿੱਚ ਕੋਈ ਐਸ. ਡੀ. ਐਮ (ਸਿਵਿਲ) ਜਾਂ ਡੀ.ਐਸ.ਪੀ. ਚੈਕ ਕਰਦਾ ਹੋਵੇ ਤਾਂ ਮੈਂ ਗੁਨਾਹਗਾਰ ਹਾਂ । ਮੇਰੇ ਸਿਨਮਿਆਂ ਦਾ ਹਰ ਸ਼ੋ ਚੈਕ ਹੋਇਆ ਹੈ। ਇਹ ਆਪੋਜ਼ੀਸ਼ਨ ਨੂੰ ਕੁਚਲਣ ਵਾਲੀਆਂ ਗੱਲਾਂ ਕਰਦੇ ਹਨ। ਇਥੇ ਗਿਆਨੀ ਜ਼ੈਲ ਸਿੰਘ ਜੀ ਦੀ ਵੀ ਸਰਕਾਰ ਸੀ। ਉਦੋਂ 50-50 ਹਜ਼ਾਰ ਰੁਪਏ ਦਾ ਸਿਨਮਾ ਮੈਂ 11-11 ਲੱਖ ਰੁਪਏ ਨੂੰ ਬੋਲੀ ਤੇ ਲਿਆ। ਇਸ ਡੈਮੋਕਰੇਸੀ ਵਿਚ ਮੇਰੇ ਬੰਦਿਆਂ ਨੂੰ ਫੜਿਆ ਗਿਆ, ਅੰਦਰ ਦਿੱਤਾ ਗਿਆ। ਮੈਨੂੰ ਫੜਿਆ ਗਿਆ ਉਹ ਕੋਈ ਲ ਨਹੀਂ, ਪਰ ਮੇਰੇ ਬਿਜ਼ਨੈਸ ਤੇ ਮੇਰੇ ਕਾਰੋਬਾਰ ਤੇ ਤਾਂ ਗਿਆਨੀ ਜ਼ੈਲ ਸਿੰਘ ਜੀ ਨੇ ਵੀ ਕੋਈ ਇਹੋ ਜਿਹੀ ਗੱਲ ਨਹੀਂ ਸੀ ਕੀਤੀ । ਇਸ ਵੇਲੇ ਇਹ ਹਕੂਮਤ, ਸਰਦਾਰ ਦਰਬਾਰਾ ਸਿੰਘ ਜੀ ਦੀ ਹਕੂਮਤ ਮੇਰੇ ਨਾਲ ਜ਼ਿਆਦਤੀ ਕਰ ਰਹੀ ਹੈ ਔਰ ਬਿਨਾਂ ਵਜ਼ੀਰ ਮੇਰੇ ਤੇ ਜ਼ਿਆਦਤੀ ਹੋ ਰਹੀ ਹੈ। ਮੈਂ ਇਨ੍ਹਾਂ ਗੱਲਾਂ ਨਾਲ ਭੁੱਖਾ ਨਹੀਂ ਮਰਦਾ । ਮੇਰੇ ਕੋਲ ਬਹੁਤ ਕੁਝ ਹੈ ਪ੍ਰਮਾਤਮਾ ਦਾ ਦਿੱਤਾ ਹੋਇਆ ।

**Expunged as ordered by the Chair.

[ਸਰਦਾਰ ਹਰਚੰਦ ਸਿੰਘ ਬਰਾੜ]

ਇਸ ਤੋਂ ਇਲਾਵਾ ਮੈਂ ਤੁਹਾਨੂੰ ਡਿਪਟੀ ਸਪੀਕਰ ਸਾਹਿਬ ਇਹ ਵੀ ਦੱਸਣਾ ਚਾਹੁੰਦਾ ਹਾਂ। ਮੈਂ ਮੁਕਤਸਰ ਤੋਂ ਐਮ. ਐਲ. ਏ. ਚੁਣ ਕੇ ਆਇਆ ਹਾਂ। ਉਥੇ ਦੇ ਸ਼ਹਿਰ ਦਾ ਜੋ ਐਸ.ਐਚ.ਓ. ਲਾਇਆ ਗਿਆ ਹੈ ਉਸ ਨੇ ਥਾਣੇ ਦੇ ਅੱਗੇ ਕਰਕੇ ਕਮਰਾ ਪਾਇਆ ਅਤੇ ਲੋਕਾਂ ਤੋਂ ਪੈਸੇ ਮੰਗੇ। ਉਸਨੇ ਫਿਰ ਕਿਸੇ ਬੱਚੇ ਦੀ ਸ਼ਾਦੀ ਵਾਸਤੇ ਵੀ ਰੁਪਿਆ ਲੋਕਾਂ ਤੋਂ ਲਿਆ। ਉਸ ਨੇ ਬਹੁਤ ਰੁਪਿਆ ਇਕੱਠਾ ਕੀਤਾ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਦੱਸਿਆ ਕਿ ਇਹ ਗੱਲ ਉਥੇ ਹੋ ਰਹੀ ਹੈ ਇਨਕੁਆਇਰੀ ਹੀ ਕਰਾਓ ਪਰ ਕੋਈ ਇਨਕੁਆਇਰੀ ਨਹੀਂ ਹੋਈ। ਕਮਰੇ ਦੇ ਬਹਾਨੇ ਲੋਕਾਂ ਤੋਂ ਪੈਸੇ ਖਾਂਦਾ ਰਿਹਾ ਹੈ। ਮੈਂ ਆਈ. ਜੀ. ਨੂੰ ਕਿਹਾ ਫਿਰ ਐਸ. ਐਸ. ਪੀ., ਫਰੀਦਕੋਟ ਨੂੰ ਮਿਲਿਆ ਪਰ ਕੋਈ ਸੁਣਵਾਈ ਨਹੀਂ ਹੋਈ। ਮੈਂ ਇਕ ਐਮ.ਐਲ.ਏ. ਹਾਂ ਔਰ ਮੇਰੇ ਸਿਨਮੇ ਹਨ ਔਰ ਇਕ ਐਮ. ਐਲ. ਏ. ਹੋਣ ਦੇ ਨਾਤੇ ਮੇਰੇ ਸਿਨਮਿਆਂ ਦੇ ਅੱਗੇ ਪੁਲਿਸ ਬੈਠੀ ਹੈ। ਮੇਰੇ ਸਿਨਮੇ ਦੇ ਹਰ ਸ਼ੋ ਦੇ ਵਿਚ ਇਸ ਤਰ੍ਹਾਂ ਦਾ ਤਰੀਕਾ ਵਰਤਿਆ ਜਾ ਰਿਹਾ ਹੈ ਜਿਸ ਨਾਲ ਸਾਨੂੰ ਤੰਗ ਕੀਤਾ ਜਾਵੇ। ਇਸ ਗੌਰਮਿੰਟ ਵਿਚ ਜੱਟ ਦੀ ਗੌਰਮਿੰਟ ਵਿੱਚ ਅਪੋਜ਼ੀਸ਼ਨ ਨਾਲ ਧੱਕਾ ਹੋ ਰਿਹਾ ਹੈ। ਮੈਂ ਵੀ ਇਕ ਜੱਟ ਹਾਂ ਜਿਸ ਦੇ ਕੋਲ ਸਿਨਮੇ ਹਨ। ਦੂਜੇ ਸਾਰੇ ਸਿਨਮਿਆਂ ਵਾਲੇ ਚੋਰ ਹੋਣਗੇ ਮੈਂ ਚੋਰ ਨਹੀਂ। ਮੈਂ ਚੋਰ ਬਣਾਇਆ ਜਾ ਹਾਂ ਪਰ ਮੈਂ ਚੋਰ ਬਣਨਾ ਨਹੀਂ। ਮੇਰੇ ਤੇ ਇਹ ਕੋਈ ਚੋਰੀ ਸਾਬਤ ਨਹੀਂ ਕਰ ਸਕੇ। ਮੇਰੀ ਹਰ ਇਕ ਬੁੱਕ ਦੱਸਦੀ ਹੈ ਕਿ ਮੈਂ ਬੇਦਾਗ ਹਾਂ। ਇਸ ਲਈ ਮੈਂ ਕਹਾਂਗਾ ਕਿ ਇਨ੍ਹਾਂ ਗੱਲਾਂ ਵਿਚ ਕੋਈ ਫਾਇਦਾ ਨਹੀਂ ਹੈ। ਉਥੇ ਦਾ ਜੋ ਐਸ.ਐਚ. ਓ. ਹੈ ਉਸ ਨੇ ਇਕ ਬਦਮਾਸ਼ ਔਰਤ ਮੇਰੀ ਕੋਠੀ ਵਿਚ ਮੇਰੇ ਕੋਲ ਭੇਜ ਦਿੱਤੀ। ਮੈਂ ਉਸ ਨੂੰ ਕਿਹਾ ਕਿ ਤੇਰੀ ਇਸ ਤਰ੍ਹਾਂ ਇਥੇ ਆਉਣ ਦੀ ਜੁਰਅਤ ਕਿਵੇਂ ਪਈ ਔਰ ਉਸ ਨੂੰ ਬੜਾ ਡਾਂਟਿਆ। ਸੋ ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਨਾਲ ਜੋ ਧੱਕਾ ਹੋ ਰਿਹਾ ਹੈ ਉਹ ਬੰਦ ਹੋਣਾ ਚਾਹੀਦਾ ਹੈ।

ਪ੍ਰੋਫੈਸਰ ਬਲਵੰਤ ਸਿੰਘ : ਆਨ ਏ ਪੁਆਇੰਟ ਆਫ਼ ਆਰਡਰ? ਸਰ। ਡਿਪਟੀ ਸਪੀਕਰ ਸਾਹਿਬ ਮੈਂ ਸੀ.ਪੀ.ਆਈ. ਦੇ ਦਫ਼ਤਰ ਵਿਚੋਂ ਹੁਣੇ ਆਇਆ ਹਾਂ ਔਰ ਸਾਰਾ ਕੁਝ ਮੌਕੇ ਤੇ ਦੇਖਿਆ ਹੈ। ਉਥੇ ਲੇਡੀਜ਼ ਨੂੰ ਮੈਨਹੈਂਡਲ ਕੀਤਾ ਗਿਆ। ਦਫ਼ਤਰ ਦੇ ਸ਼ੀਸ਼ੇ ਤੋੜ ਦਿੱਤੇ ਅਤੇ ਫਾਈਲਾਂ ਚੁੱਕ ਕੇ ਲੈ ਗਏ। ਇਤਨੀ ਕਦੇ ਸਮੱਗਲਰਾਂ ਨਾਲ ਵੀ ਨਹੀਂ ਕੀਤੀ ਜਾਂਦੀ ਜਿਤਨੀ ਜ਼ਿਆਦਤੀ ਇਸ ਦਫ਼ਤਰ ਵਿਚ ਹੋਈ ਹੈ। ਉਥੇ 65-65 ਸਾਲ ਦੇ ਬੁੱਢੇ ਬੈਠੇ ਹਨ ਉਨ੍ਹਾਂ ਨੂੰ ਹੈਰਾਨ ਕੀਤਾ ਗਿਆ।

ਸ੍ਰੀ ਡਿਪਟੀ ਸਪੀਕਰ: ਸਪੀਕਰ ਸਾਹਿਬ ਨਾਲ ਚੈਂਬਰ ਵਿੱਚ ਜਾ ਕੇ ਤੁਸੀਂ ਡਿਸਕਸ ਕਰ ਲਓ।

ਚੌਧਰੀ ਜਗਜੀਤ ਸਿੰਘ (ਕਰਤਾਰਪੁਰ, ਐਸ. ਸੀ): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਪਲੀਮੈਂਟਰੀ ਡੀਮਾਂਡਜ਼ ਤੇ ਬੋਲਣ ਲਈ ਵਕਤ ਦਿੱਤਾ ਹੈ। ਮੈਂ ਡੀਮਾਂਡ ਨੰਬਰ 16,33 ਔਰ 23 ਤੇ ਬੋਲਾਂਗਾ। ਡਿਪਟੀ ਸਪੀਕਰ ਸਾਹਿਬ, ਸਰਦਾਰ ਦਰਬਾਰਾ ਸਿੰਘ ਜੀ ਦੀ ਰਹਿਨੁਮਾਈ ਹੇਠ ਜੋ ਪੰਜਾਬ ਵਿਚ ਸਰਕਾਰ ਆਈ ਹੈ ਮੈਂ ਉਸ ਨੂੰ ਅਤੇ ਖਾਸ ਤੌਰ ਤੇ ਸਰਦਾਰ ਸੰਤੋਖ ਸਿੰਘ ਜੀ ਰੰਧਾਵਾ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਪਿੰਡਾਂ ਦੀ ਨੁਹਾਰ ਹੀ ਬਦਲ ਦਿੱਤੀ ਹੈ। ਅੱਜ ਤੁਹਾਨੂੰ, ਡਿਪਟੀ ਸਪੀਕਰ ਸਾਹਿਬ, ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਪੰਜਾਬ ਵਿਚ ਪਿੰਡ ਪਿੰਡ ਵਿਚ ਗਲੀਆਂ ਤੇ ਨਾਲੀਆਂ ਪੱਕੀਆਂ ਕਰਨ ਦਾ ਪ੍ਰੋਗਰਾਮ ਚੱਲ ਰਿਹਾ ਹੈ। ਜਿਥੇ ਪਹਿਲੀ ਅਕਾਲੀਆਂ ਦੀ ਸਰਕਾਰ ਗਲਾਂ ਬਹੁਤ ਬਣਾਉਂਦੀ ਸੀ ਔਰ ਵੱਡੇ ਵੱਡੇ ਪਲਾਨਜ਼ ਬਣਾ ਦਿੰਦੀ ਸੀ ਪਰ ਖਰਚ ਕੁਝ ਨਹੀਂ ਸੀ ਕਰਦੀ ਉਥੇ ਇਸ ਸਰਕਾਰ ਨੇ ਪ੍ਰੈਕਟੀਕਲੀ ਗਲੀਆਂ ਤੇ ਨਾਲੀਆਂ ਪੱਕੀਆਂ ਕਰਨ ਦਾ ਪ੍ਰੋਗਰਾਮ ਚਾਲੂ ਕੀਤਾ ਹੈ। ਜਿੰਨਾ ਪੈਸਾ ਇਸ ਕੰਮ ਵਾਸਤੇ ਰਖਿਆ ਹੈ ਉਸ ਵਿਚ 4 ਕਰੋੜ 65 ਲੱਖ ਰੁਪਿਆ ਹੁਣ ਤਕ ਖਰਚ ਕਰ

ਦੇਂਦੀਹੈ ਔਰ ਸਾਨੂੰ ਆਸ ਹੈ ਕਿ ਇਸ ਤਰ੍ਹਾਂ ਸਾਨੂੰ ਮਨਿਸਟਰ ਸਾਹਿਬ ਨੇ ਯਕੀਨ ਵੀ ਦੁਆਇਆ ਹੈ ਕਿ ਆਉਣ ਵਾਲੇ ਸਾਲ ਵਿੱਚ 9 ਕਰੋੜ ਰੁਪਿਆ ਹੋਰ ਪਿੰਡਾਂ ਤੇ ਖਰਚ ਕਰਨਾ ਹੈ, ਉਹ ਵੀ ਜ਼ਰੂਰ ਕਰਨਗੇ।

ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਨੇ ਇਕ ਫੋਕਲ ਪੁਆਇੰਟ ਬਣਾਉਣ ਦੀ ਸਕੀਮ ਬਣਾਈ ਸੀ ਪਰ ਉਹ ਫੋਕਲ ਪੁਆਇੰਟ ਫੋਕੇ ਪੁਆਇੰਟ ਹੀ ਬਣ ਕੇ ਰਹਿ ਗਏ। ਲੇਕਿਨ ਸਾਡੀ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਪਿੰਡ ਪਿੰਡ ਨੂੰ ਫੋਕਲ ਪੁਆਇੰਟ ਬਣਾਇਆ ਹੈ, ਪਿੰਡਾਂ ਵਿੱਚ ਰਹਿਣ ਵਾਲਿਆਂ ਦਾ ਜੀਵਨ ਸੁਖੀ ਬਣਾਇਆ ਹੈ ਅਤੇ ਉਥੇ ਗੰਦਗੀ ਦੂਰ ਕਰਨ ਵਾਸਤੇ ਪ੍ਰੋਗਰਾਮ ਬਣਾਇਆ ਹੈ। ਪਿੰਡਾਂ ਵਿਚ ਨਾਲੀਆਂ, ਗਲੀਆਂ ਪੱਕੀਆਂ ਕਰਨ ਦਾ ਪ੍ਰੋਗਰਾਮ ਬਣਾਇਆ ਹੈ ਜਿਹੜਾ ਕਿ ਬੜਾ ਤੇਜ਼ੀ ਨਾਲ ਕੰਮ ਸ਼ੁਰੂ ਹੈ। ਸਰਦਾਰ ਸੰਤੋਖ ਸਿੰਘ ਜੀ ਰੰਧਾਵਾ ਨੇ ਇਸ ਵਿਚ ਬੜੀ ਪ੍ਰਗਤੀ ਕਰਵਾਈ ਹੈ।

ਇਸ ਦੇ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਕ ਰੂਰਲ ਡਿਵੈਲਪਮੈਂਟ ਏਜੰਸੀ ਪੰਜਾਬ ਸਰਕਾਰ ਨੇ ਕਾਇਮ ਕੀਤੀ ਹੈ। 12 ਜ਼ਿਲ੍ਹਿਆਂ ਵਿਚ ਹੀ ਉਸ ਨੇ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ। ਇਹ ਬਹੁਤ ਵਧਾਈ ਦੀ ਗੱਲ ਹੈ ਕਿ ਇਸ ਏਜੰਸੀ ਦੇ ਥਰੂ ਜਿਨ੍ਹਾਂ ਲੋਕਾਂ ਦੇ ਪੀਲੇ ਕਾਰਡ ਬਣੇ ਹੋਏ ਹਨ ਉਨ੍ਹਾਂ ਨੂੰ ਜਿਹੜੇ ਸਮਾਲ ਫਾਰਮਰਜ਼ ਹਨ, ਮਾਰਜਨਲ ਫਾਰਮਰਜ਼ ਹਨ, ਲੈਂਡਲੈੱਸ ਹਨ, ਖੇਤ ਮਜ਼ਦੂਰ ਹਨ ਇੰਟਰੈਸਟ ਫ੍ਰੀ ਲੋਨ, 33 ਫੀਸਦੀ ਸਬਸਿਡੀ, 25 ਫੀਸਦੀ ਸਬਸਿਡੀ ਦਿੱਤੀ ਜਾਵੇਗੀ। ਇਸ ਦੇ ਨਾਲ ਉਹ ਪਿੰਡ ਵਿੱਚ, ਸ਼ਹਿਰ ਵਿੱਚ ਆਪਣਾ ਕੋਈ ਛੋਟਾ ਮੋਟਾ ਧੰਦਾ ਕਰ ਸਕਣਗੇ, ਕਾਟੇਜ ਇੰਡਸਟਰੀ ਨੂੰ ਬੜ੍ਹਾਵਾ ਦੇ ਸਕਣਗੇ। ਛੋਟੇ ਛੋਟੇ ਆਦਮੀ ਕਰਜ਼ੇ ਲੈ ਕੇ ਆਪਣਾ ਕਾਰੋਬਾਰ ਕਰਕੇ ਆਪਣੀ ਜ਼ਿੰਦਗੀ ਵਿਚ ਆਪਣੀ ਹਾਲਤ ਨੂੰ ਚੰਗਾ ਕਰ ਸਕਣਗੇ। ਇਹ ਇਕ ਬਹੁਤ ਵੱਡੀ ਗੱਲ ਹੈ ਜਿਹੜੀ ਕਿ 33 ਫੀ ਸਦੀ ਔਰ 25 ਫੀਸਦੀ ਸਬਸਿਡੀ ਇਸ ਏਜੰਸੀ ਦੀ ਮਾਰਫਤ ਦਿੱਤੀ ਜਾਣੀ ਹੈ। ਇਹ ਪੰਜਾਬ ਨੂੰ ਮਜ਼ਬੂਤ ਕਰਨ ਵਾਸਤੇ, ਪੰਜਾਬ ਦੇ ਲੋਕਾਂ ਨੂੰ ਖੁਸ਼ਹਾਲ ਕਰਨ ਵਾਸਤੇ ਪੰਜਾਬ ਸਰਕਾਰ ਨੇ ਇਕ ਚੰਗਾ ਕਦਮ ਚੁਕਿਆ ਹੈ, ਇਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ ਉਤਨੀ ਹੀ ਘੱਟ ਹੈ।

ਇਥੇ ਹੀ ਬਸ ਨਹੀਂ, ਡਿਪਟੀ ਸਪੀਕਰ ਸਾਹਿਬ, ਪੰਚਾਇਤੀ ਰਾਜ ਵਿੱਚ ਨਵੇਂ ਪੰਚਾਇਤ ਘਰ ਬਣਾਏ ਜਾ ਰਹੇ ਹਨ ਤਾਂ ਕਿ ਪਿੰਡ ਦੀਆਂ ਪੰਚਾਇਤਾਂ ਪੰਚਾਇਤ ਘਰਾਂ ਵਿੱਚ ਬੈਠ ਕੇ ਪਿੰਡਾਂ ਦੀ ਤਰੱਕੀ ਦੇ, ਪਿੰਡਾਂ ਦੀ ਡਿਵੈਲਪਮੈਂਟ ਦੇ ਕੰਮਾਂ ਵਾਸਤੇ ਕੁਝ ਕਰ ਸਕਣ ਔਰ ਪਿੰਡਾਂ ਵਿਚ ਏਕਤਾ ਪੈਦਾ ਕਰ ਸਕਣ। ਪੰਜਾਬ ਦੀ ਸਰਕਾਰ ਨੇ, ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਪੰਜਾਬ ਦੇ ਪਿੰਡਾਂ ਵਿਚ ਇਕ ਨਵੀਂ ਰੌਸ਼ਨੀ ਦਿਖਾਈ ਹੈ, ਨਵੀਂ ਲਾਈਟ ਦਿੱਤੀ ਹੈ ਤਾਂਕਿ ਪਿੰਡਾਂ ਦਾ ਪੱਧਰ ਵੀ ਉਚਾ ਕੀਤਾ ਜਾ ਸਕੇ ਅਤੇ ਸ਼ਹਿਰਾਂ ਦੇ ਬਰਾਬਰ ਪਿੰਡਾਂ ਵਿੱਚ ਸਹੂਲਤਾਂ ਮਿਲ ਜਾਣ।

ਇਥੇ ਹੀ ਬਸ ਨਹੀਂ, ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਹਰਚਰਨ ਸਿੰਘ ਅਜਨਾਲਾ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿੰਨੇ ਹੀ ਪ੍ਰਾਇਮਰੀ ਤੋਂ ਮਿਡਲ ਅਤੇ ਮਿਡਲ ਤੋਂ ਹਾਈ ਸਕੂਲ ਅੱਪਗਰੇਡ ਕੀਤੇ ਹਨ ਜਿਨ੍ਹਾਂ ਨਾਲ ਵਿਦਿਆ ਦੇ ਖੇਤਰ ਵਿਚ ਪੰਜਾਬ ਨੂੰ ਅਗੇ ਲਿਜਾ ਸਕਾਂਗੇ। ਵੋਕੇਸ਼ਨਲ ਐਜੂਕੇਸ਼ਨ ਲਾਗੂ ਕੀਤੀ ਹੈ। ਦਸਵੀਂ ਪਾਸ ਕਰਨ ਤੋਂ ਬਾਦ ਹੁਣ ਇਨ੍ਹਾਂ ਸਕੂਲਾਂ ਵਿਚ ਵਰਕਸ਼ਾਪਸ ਖੋਲ੍ਹੀਆਂ ਗਈਆਂ ਹਨ ਅਤੇ ਉਥੇ ਬੱਚਿਆਂ ਨੂੰ ਟੈਕਨੀਕਲ ਵਿਦਿਆ ਦਿੱਤੀ ਜਾਏਗੀ। ਬੱਚਾ ਦਸਵੀਂ

[ ਚੌਧਰੀ ਜਗਜੀਤ ਸਿੰਘ ]

ਪਾਸ ਕਰਨ ਬਾਦ ਆਪਣਾ ਧੰਦਾ ਕਰਨ ਦੇ ਕਾਬਲ ਹੋ ਸਕੇਗਾ ਅਤੇ ਨੌਕਰੀਆਂ ਵੀ ਮਿਲ ਜਾਣਗੀਆਂ। ਜਿਹੜੀਆਂ ਆਸਾਂ ਮਾਂ ਬਾਪ ਨੇ ਉਸ ਬੱਚੇ ਤੋਂ ਸਨ ਉਹ ਪੂਰੀਆਂ ਹੋ ਸਕਣਗੀਆਂ। ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਨਹੀਂ ਸਨ। ਬੱਚੇ ਗੁਰਦਵਾਰੇ, ਮੰਦਰਾਂ ਜਾਂ ਦਰਖ਼ਤਾਂ ਥੱਲੇ ਬੈਠ ਕੇ ਪੜ੍ਹਦੇ ਸਨ। ਪਰ ਜਿਨ੍ਹਾਂ ਚਿਰ ਤਕ ਸਕੂਲ ਦਾ ਮਾਹੌਲ ਅੱਛਾ ਨਾ ਹੋਵੇ, ਅੱਛੀ ਬਿਲਡਿੰਗ ਨਾ ਹੋਵੇ ਉਨੀ ਦੇਰ ਤਕ ਬੱਚੇ ਦਾ ਰੁਝਾਨ ਨਹੀਂ ਹੋ ਸਕਦਾ। 400 ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਲਈ ਪੈਸੇ ਰੱਖੇ ਗਏ ਹਨ ਤਾਂ ਕਿ ਪੰਜਾਬ ਦੇ ਬੱਚਿਆਂ ਨੂੰ ਪੂਰੀਆਂ ਸਹੂਲਤਾਂ ਦਿੱਤੀਆਂ ਜਾ ਸਕਣ। (ਘੰਟੀ) ਆਸ ਹੈ ਕਿ ਆਉਣ ਵਾਲੇ ਸਾਲਾਂ ਵਿਚ ਅਜਨਾਲਾ ਜੀ ਹੋਰ ਸਕੂਲਾਂ ਦੀਆਂ ਬਿਲਡਿੰਗਾਂ ਦੇਣਗੇ ਤਾਂ ਕਿ ਆਉਣ ਵਾਲੀ ਜੈਨਰੇਸ਼ਨ ਨੂੰ ਅੱਛੀ ਤਾਲੀਮ ਮੁਹੱਈਆ ਹੋ ਸਕੇ।

ਹੁਣ ਮੈਂ ਯੂਨੀਵਰਸਿਟੀਆਂ ਬਾਰੇ ਕੁਝ ਅਰਜ਼ ਕਰਨੀ ਹੈ। ਅਸੀਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਅਤੇ ਪੰਜਾਬੀ ਯੂਨੀਵਰਸਿਟੀ ਨੂੰ ਗਰਾਂਟਸ ਦਿੰਦੇ ਹਾਂ। ਅਸੀਂ ਜਦੋਂ ਇਨ੍ਹਾਂ ਬਾਰੇ ਸਵਾਲ ਦਿੰਦੇ ਹਾਂ ਤਾਂ ਸਾਡੇ ਸਵਾਲ ਇਹ ਕਹਿ ਕੇ ਐਡਮਿਟ ਨਹੀਂ ਕੀਤੇ ਜਾਂਦੇ ਕਿ ਉਹ ਅਟਾਨੋਮਸ ਬਾਡੀਆਂ ਹਨ। ਅਸੀਂ ਸੁਆਲ ਨਹੀਂ ਪੁੱਛ ਸਕਦੇ। ਜਿਹੜੇ ਉਨ੍ਹਾਂ ਯੂਨੀਵਰਸਿਟੀਆਂ ਵਿਚ ਹਰੀਜਨ ਕਰਮਚਾਰੀ ਹਨ ਉਨ੍ਹਾਂ ਨੂੰ ਪੂਰੀ ਰਿਜ਼ਰਵੇਸ਼ਨ ਨਹੀਂ ਮਿਲ ਰਹੀ। ਜਿਹੜੀਆਂ ਯੂਨੀਵਰਸਿਟੀਆਂ ਸਰਕਾਰ ਦੇ ਪੈਸੇ ਨਾਲ ਚਲਦੀਆਂ ਹਨ ਉਨ੍ਹਾਂ ਵੱਲ ਸਾਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਕਰਮਚਾਰੀਆਂ ਦੀ ਰਿਜ਼ਰਵੇਸ਼ਨ ਪੂਰੀ ਕਰਾਉਣੀ ਚਾਹੀਦੀ ਹੈ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਹਰੀਜਨ ਬੱਚਿਆਂ ਵਾਸਤੇ ਆਈ. ਏ. ਐਸ. ਦੇ ਕੰਪੀਟੀਸ਼ਨਜ਼ ਲਈ ਕਲਾਸਾਂ ਲਗਦੀਆਂ ਹਨ, ਉਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ। ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਪਾਸੇ ਧਿਆਨ ਦਿੱਤਾ ਜਾਏ ਔਰ ਜਿਸ ਮਕਸਦ ਲਈ ਕਲਾਸਾਂ ਲਗਾਈਆਂ ਗਈਆਂ ਸਨ ਉਹ ਮਕਸਦ ਪੂਰਾ ਹੋ ਸਕੇ। ਇਤਨਾ ਕਹਿ ਕੇ ਮੈਂ ਆਪਣੀ ਸੀਟ ਲੈਂਦਾ ਹਾਂ। ਧੰਨਵਾਦ।

**ਸਰਦਾਰ ਬਲਦੇਵ ਸਿੰਘ ਮਾਨ** (ਦਿੜਬਾ) : ਡਿਪਟੀ ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਇਨ੍ਹਾਂ ਡਿਮਾਂਡਜ਼ ਬਾਰੇ ਕੁਝ ਕਹਾਂ ਮੈਂ ਸਦਨ ਦਾ ਧਿਆਨ ਮਾਨਯੋਗ ਵਿੱਤ ਮੰਤਰੀ ਦੀ ਇਸ ਸਾਲ ਦੀ ਬਜਟ ਸਪੀਚ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ। ਉਸ ਸਪੀਚ ਦੇ ਸਫ਼ਾ 52 ਤੇ ਕਿਹਾ ਗਿਆ ਹੈ :—

'ਹੁਣ 1980-81 ਦੇ ਸੋਧੇ ਅਨੁਮਾਨਾਂ ਅਨੁਸਾਰ ਜੋ ਕਿ ਸਦਨ ਅੱਗੇ ਪੇਸ਼ ਕੀਤੇ ਜਾ ਰਹੇ ਹਨ, ਇਹ ਸਾਲ 67.35 ਕਰੋੜ ਰੁਪਏ ਦੇ ਘਾਟੇ ਨਾਲ ਸਮਾਪਤ ਹੋਣ ਦੀ ਆਸ ਹੈ। ਸਾਲ 1981-82 ਦੇ ਵਰਤਮਾਨ ਲੈਣ-ਦੇਣ ਕਾਰਣ ਘਾਟੇ ਦੀ ਰਕਮ 46.17 ਕਰੋੜ ਰੁਪਏ ਹੋ ਜਾਵੇਗੀ।'

ਇਥੇ ਮੇਰੇ ਮਾਨਯੋਗ ਮੈਂਬਰ ਚਤਰੱਥ ਸਾਹਿਬ ਕਹਿ ਗਏ ਹਨ ਕਿ ਸਿਰਫ਼ 29 ਕਰੋੜ ਰੁਪਏ ਦੀਆਂ ਐਡੀਸ਼ਨਲ ਡਿਮਾਂਡਜ਼ ਲਿਆਏ ਹਨ। ਮੇਰਾ ਖਿਆਲ ਹੈ ਕਿ ਜਾਂ ਤਾਂ ਉਨ੍ਹਾਂ ਨੇ ਇਹ ਬਜਟ ਪੜ੍ਹਿਆ ਹੀ ਨਹੀਂ ਜੇ ਪੜ੍ਹਿਆ ਹੈ ਤਾਂ ਜਾਣ ਕੇ ਗੱਲ ਗੋਲ ਕਰ ਗਏ ਹਨ। ਇਹ ਉਹ ਡਿਮਾਂਡਜ਼ ਹਨ ਜਿਨ੍ਹਾਂ ਤੇ ਸਰਕਾਰ ਪਹਿਲੇ ਪੈਸੇ ਲੈ ਕੇ ਖਰਚ ਕਰ ਚੁੱਕੀ ਹੈ। ਇਨ੍ਹਾਂ ਨੇ ਇਹ ਪੈਸਾ ਉਸ ਬਜਟ ਵਿਚ ਇਸ ਲਈ ਨਹੀਂ ਸੀ ਲਿਆ ਤਾਂ ਕਿ ਕੋਈ ਇਹ ਨਾ ਕਹਿ ਸਕੇ ਕਿ ਇਹ ਸਰਕਾਰ ਨਾਅਹਿਲ ਹੈ ਜਿਸ ਨੇ ਇਨ੍ਹੇ ਘਾਟੇ ਦਾ ਬਜਟ ਦਿੱਤਾ ਹੈ। ਜੇਕਰ ਇਨ੍ਹਾਂ ਦੇ ਕਹਿਣ ਮੁਤਾਬਕ ਗੱਲ ਮਨ ਲਈਏ ਔਰ ਜੋ ਇਨ੍ਹਾਂ ਨੇ ਦੱਸਿਆ ਹੈ

ਕਿ 46.17 ਕਰੋੜ ਰੁਪਏ ਦਾ ਘਾਟਾ ਹੈ ਅਤੇ 12 ਕਰੋੜ ਰੁਪਏ ਦੀ ਇਸ ਡੀਮਾਂਡ ਨਾਲ ਤਾਂ ਇਹ ਘਾਟਾ ਵੀ ਇਹ 58 ਕਰੋੜ ਰੁਪਿਆ ਬਣ ਜਾਂਦਾ ਹੈ। ਅਗਰ ਇਸ ਤਰ੍ਹਾਂ ਚਲਦਾ ਰਿਹਾ ਤਾਂ ਸਾਲ ਦੇ ਅੰਤ ਤਕ ਇਹ ਘਾਟਾ ਹੋਰ ਵੱਧ ਜਾਏਗਾ। ਇਸ ਦੇ ਜੋ ਸਿੱਟੇ ਨਿਕਲਦੇ ਹਨ ਉਹ ਕੀਮਤਾਂ ਵਿਚ ਵਾਧਾ, ਬੇਰੋਜ਼ਗਾਰੀ ਵਿਚ ਵਾਧਾ, ਲੋਕਾਂ ਤੇ ਹੋਰ ਮੁਸੀਬਤਾਂ ਵੱਧ ਜਾਂਦੀਆਂ ਹਨ। ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਡਿਮਾਂਡਜ਼ ਪੇਸ਼ ਕਰਨ ਦੀ ਬਜਾਏ ਅਗਰ ਚੰਗੇ ਤਰੀਕੇ ਨਾਲ ਬਜਟ ਪੇਸ਼ ਕੀਤਾ ਹੁੰਦਾ ਤਾਂ ਅੱਜ ਜੋ ਹਾਲਾਤ ਹਨ ਉਹ ਇਤਨੇ ਭੈੜੇ ਨਾ ਹੁੰਦੇ। ਬਜਟ ਸੈਸ਼ਨ ਵੇਲੇ ਜਿਥੇ ਕਿਹਾ ਗਿਆ ਸੀ ਕਿ ਟੈਕਸ ਨਹੀਂ ਲਾਵਾਂਗੇ ਲੇਕਿਨ ਟੈਕਸ ਲਗਾਏ ਵੀ ਗਏ, ਇਸ ਦੇ ਬਾਵਜੂਦ ਪੰਜਾਬ ਸਟੇਟ ਦਾ ਬਜਟ ਘਾਟੇ ਵਿਚ ਜਾ ਰਿਹਾ ਹੈ। ਪੰਜਾਬ ਦਾ ਪਿਛਲੇ ਸਾਲਾਂ ਵਿਚ ਪਰੋਡਕਸ਼ਨ ਦਾ ਜੋ ਟੈਂਪੂ ਬਣਿਆ ਸੀ ਉਹ ਖਤਮ ਹੁੰਦਾ ਜਾ ਰਿਹਾ ਹੈ। ਪਿਛਲੇ ਸਾਲ ਸਾਢੇ 43 ਲੱਖ ਟਨ ਕਣਕ ਪ੍ਰੋਕਿਉਰ ਹੋਈ ਸੀ, ਇਸ ਸਾਲ 37 ਲੱਖ ਟਨ ਪ੍ਰੋਕਿਉਰ ਹੋਈ ਹੈ। ਇਹ ਡਿਊ ਟੂ ਡੇਫੀਸਿਟ ਬਜਟਿੰਗ ਹੈ।

ਡਿਮਾਂਡ ਨੰ: 5 ਰਾਹੀਂ 3.59 ਕਰੋੜ ਰੁਪਏ ਕੁਦਰਤੀ ਆਫਤਾਂ ਵਾਸਤੇ ਰੱਖੇ ਗਏ ਹਨ। ਮੈਂ ਕਹਿੰਦਾ ਹਾਂ ਕਿ ਇਹ ਚੰਗੀ ਗੱਲ ਹੈ ਪਰ ਇਸ ਤਰ੍ਹਾਂ ਇੰਨਾਂ ਰੁਪਿਆ ਰੱਖਣ ਨਾਲ ਤਾਂ ਗੁਜ਼ਾਰਾ ਨਹੀਂ ਹੋਣਾ। ਕਿਸਾਨਾਂ ਦੀਆਂ ਖੜ੍ਹੀਆਂ ਫਸਲਾਂ ਖਰਾਬ ਹੋ ਜਾਂਦੀਆਂ ਹਨ, ਉਨ੍ਹਾਂ ਦਾ ਬਹੁਤ ਨੁਕਸਾਨ ਹੁੰਦਾ ਹੈ। ਮੈਂ ਕਹਿੰਦਾ ਹਾਂ ਕਿ ਇਸ ਦੇ ਲਈ ਕੋਈ 20 ਕਰੋੜ ਰੁਪਏ ਦਾ ਇਕ ਰਿਵਾਲਵਿੰਗ ਫੰਡ ਬਣਾਉਣਾ ਚਾਹੀਦਾ ਹੈ। ਜਿਸ ਤਰ੍ਹਾਂ ਕੋਲੇ ਤੇ ਰਾਇਲਟੀ ਮਿਲਦੀ ਹੈ ਇਸ ਤਰ੍ਹਾਂ ਅਨਾਜ ਤੇ ਵੀ ਰਾਇਲਟੀ ਮਿਲਣੀ ਚਾਹੀਦੀ ਹੈ। ਕੋਈ ਸੈਸ ਲਗਾਇਆ ਜਾਏ ਚਾਹੇ ਜਿਹੜਾ ਅਨਾਜ ਖਰੀਦ ਕਰਦਾ ਹੈ ਉਸ ਤੇ ਲਾਇਆ ਜਾਏ। ਇਸ ਤਰ੍ਹਾਂ ਦਾ ਕੋਈ ਸੈਸ ਲਗਾ ਕੇ ਜਿਹੜਾ ਕਿਸਾਨ ਦਾ ਨੁਕਸਾਨ ਹੋਵੇ ਇਕ ਮਹੀਨੇ ਦੇ ਅੰਦਰ ਅੰਦਰ ਉਸ ਨੂੰ ਮੁਆਵਜ਼ਾ ਮਿਲ ਜਾਣਾ ਚਾਹੀਦਾ ਹੈ। ਪਿਛੇ ਜਿਹੇ ਮਾਰਚ ਵਿਚ ਸੰਗਰੂਰ, ਬਠਿੰਡਾ, ਫਰੀਦਕੋਟ ਜ਼ਿਲ੍ਹਿਆਂ ਦੀਆਂ ਫਸਲਾਂ ਮਾਰੀਆਂ ਗਈਆਂ ਸਨ ਪਰ ਉਨ੍ਹਾਂ ਨੂੰ ਅਜੇ ਤਕ ਕੋਈ ਮੁਆਵਜ਼ਾ ਨਹੀ ਮਿਲਿਆ। ਅੱਜ 3 ਕਰੋੜ 59 ਲੱਖ ਰੁਪਿਆ ਮੰਗਿਆ ਗਿਆ ਹੈ। ਇਹ ਮੁਆਵਜ਼ਾ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਦਿੱਤਾ ਜਾਵੇ।

ਡਿਮਾਂਡ ਨੰ: 11 ਰਾਹੀਂ 1.96 ਕਰੋੜ ਰੁਪਿਆ ਮੰਗਿਆ ਗਿਆ ਹੈ। ਇਸ ਵਿਚੋਂ 93 ਲੱਖ ਰੁਪਿਆ ਉਹ ਹੈ ਜਿਹੜਾ ਕਿ ਪੁਲਿਸ ਵਾਲਿਆਂ ਦਾ ਟੀ. ਏ. ਵਗੈਰਾ ਦਾ ਬਕਾਇਆ ਦੇਣਾ ਹੈ। ਪੁਲਿਸ ਵਿਭਾਗ ਵਿਚ ਇਹ ਹੁੰਦਾ ਹੈ ਕਿ ਮਹਿਕਮੇ ਵਾਲੇ ਪਹਿਲੋਂ ਖਰਚ ਕਰ ਲੈਂਦੇ ਹਨ। ਇਹ ਮਾੜੀ ਗੱਲ ਹੈ। ਇਹ ਰਕਮ ਉਸ ਨੂੰ ਪੂਰਾ ਕਰਨ ਵਾਸਤੇ ਰੱਖੀ ਹੈ। ਅਸੀਂ ਕਿਹਾ ਕਿ ਉਨ੍ਹਾਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਇਸ ਦੇ ਬਾਵਜੂਦ ਸਰਕਾਰ ਨੂੰ ਧਿਆਨ ਰੱਖਣਾ ਚਾਹੀਦਾ ਹੈ ਕਿ ਉਹ ਕਰਮਚਾਰੀ ਆਪਣੀ ਮਨਮਾਨੀ ਨਾ ਕਰਨ। ਅਸੀਂ ਹਾਊਸ ਵਿਚ ਸੁਣਦੇ ਹਾਂ ਕਿ ਕਿਸ ਕਿਸਮਦੇ ਵਾਕਿਆਤ ਹੁੰਦੇ ਰਹਿੰਦੇ ਹਨ। ਮਾਨਯੋਗ ਮੈਂਬਰਜ਼ ਹੁਣੇ ਦੱਸ ਕੇ ਗਏ ਹਨ ਕਿ ਕਿਸ ਤਰ੍ਹਾਂ ਪੁਲੀਸ ਵਾਲੇ ਤੰਗ ਕਰ ਰਹੇ ਹਨ। ਕਰਮਚਾਰੀਆਂ ਦੀ ਤਨਖਾਹ ਵਧਾ ਦਿਤੀ ਅੱਛੀ ਗੱਲ ਹੈ ਪਰ ਉਸ ਦੇ ਨਾਲ ਉਨ੍ਹਾਂ ਦੀ ਰਿਸ਼ਵਤ ਵੀ ਵਧ ਗਈ ਹੈ। ਮੇਰੇ ਆਪਣੇ ਹਲਕੇ ਵਿਚ ਇਕ ਡੇਲੇਵਾਲ ਪਿੰਡ ਹੈ। 7 ਅਗਸਤ ਦਾ ਵਾਕਿਆ ਹੈ ਕਿ ਉਸ ਪਿੰਡ ਵਿਚ ਲੜਾਈ ਹੋਈ। ਉਥੇ ਦੇ ਸਾਬਕਾ ਸਰਪੰਚ ਗੁਰਦਿਆਲ ਸਿੰਘ ਦਾ ਲੜਕਾ ਅਤੇ ਉਸ ਦੇ ਪੋਤੇ ਨੂੰ ਕੁੱਟਿਆ ਗਿਆ। ਉਹ ਥਾਣੇ ਵਿਚ ਰਿਪੋਟ ਲਿਖਾਉਣ ਲਈ ਗਏ ਤਾਂ ਉਨ੍ਹਾਂ ਕੋਲੋਂ ਐਫ. ਆਈ. ਆਰ. ਦਰਜ ਕਰਨ ਵਾਸਤੇ ਦੋ ਹਜ਼ਾਰ ਰੁਪਿਆ ਮੰਗਿਆ ਗਿਆ ਅੰਤ ਵਿਚ 500 ਰੁਪਏ ਤੇ ਸੌਦਾ ਮੁੱਕਿਆ ਅਤੇ ਐਫ. ਆਈ. ਆਰ ਲਿਖੀ ਗਈ। ਜਦੋਂ ਮੁਲਜ਼ਮਾਂ ਨੂੰ ਫੜਨ ਗਏ ਤਾਂ ਉਨ੍ਹਾਂ ਦੇ ਘਰੋਂ ਇਕ ਦੇਸੀ ਸ਼ਰਾਬ ਦੀ ਟੈਂਕਣੀ, ਜਿਹੜੀ ਕਿ 20 ਲਿਟਰ ਦੀ ਸੀ, ਇਕ ਲਾਹਣ ਦਾ ਡਰੱਮ ਤੇ ਸ਼ਰਾਬ ਕੱਢਣ ਦੇ ਭਾਂਡੇ ਚੁੱਕ ਲਿਆਏ। ਫਿਰ ਉਨ੍ਹਾਂ ਦੀ ਥਾਣੇ ਵਿਚ ਹੀ ਜ਼ਮਾਨਤ ਕਰ ਦਿੱਤੀ ਜਦੋਂ ਕਿ 25/307 ਦਾ ਪਰਚਾ ਦਰਜ ਸੀ। ਉਹ ਭਟਕਦੇ ਫਿਰਦੇ ਰਹੇ ਅਤੇ 16 ਤਾਰੀਖ ਨੂੰ ਉਹ ਮੇਰੇ ਘਰ ਆਏ। ਮੈਂ ਉਨ੍ਹਾਂ ਦੇ ਨਾਲ ਗਿਆ। ਐਸ. ਐਸ. ਪੀ. ਮਿਲ ਨਹੀਂ ਸਕਿਆ।

[ ਸਰਦਾਰ ਬਲਦੇਵ ਸਿੰਘ ਮਾਨ ]

ਡੀ. ਐਸ. ਪੀ. ਨੂੰ ਮੈਂ ਮਿਲਿਆ ਡੀ. ਐਸ. ਪੀ. ਦੇ ਕਹਿਣ ਤੇ ਅਗਲੇ ਦਿਨ ਪੁਲਿਸ ਜਦ ਉਨ੍ਹਾਂ ਨੂੰ ਫੜਨ ਗਈ ਤਾਂ ਉਨ੍ਹਾਂ ਬੰਦਿਆਂ ਨੇ ਦੁਬਾਰਾ ਸ਼ਰਾਬ ਦੀ ਭੱਠੀ ਲਾਈ ਹੋਈ ਸੀ। ਉਨ੍ਹਾਂ ਨੇ ਸੋਚਿਆ ਕਿ ਪੁਲਿਸ ਨੂੰ ਪੈਸੇ ਦੇ ਦਿੱਤੇ ਹਨ, ਇਹ ਹੁਣ ਸਾਨੂੰ ਕੁਝ ਨਹੀਂ ਕਹੇਗੀ। ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਪਿੰਡ ਬਨਿਆਲ ਹੈ। ਉਥੇ ਹਰੀਜਨ ਲੜਕੀ ਦੀ ਬੇਇਜ਼ਤੀ ਕੀਤੀ ਗਈ ਅਤੇ ਉਸ ਦਾ ਰੇਪ ਕੀਤਾ ਗਿਆ। ਉਸਦਾ ਕੇਸ ਵੀ ਰਜਿਸਟਰ ਹੋ ਗਿਆ। ਪਿੰਡ ਦੇ ਲੋਕਾਂ ਨੇ ਕਿਹਾ ਕਿ ਉਨ੍ਹਾਂ ਮੁੰਡਿਆਂ ਨੂੰ ਬੁਲਾ ਕੇ ਉਹ ਮਾੜਾ ਮੋਟਾ ਕਹਿਣ। ਸਮਾਜਕ ਤੌਰ ਤੇ ਵੀ ਸਾਡਾ ਫਰਜ਼ ਹੁੰਦਾ ਹੈ ਕਿ ਜਦੋਂ ਅਜਿਹੀ ਘਟਨਾ ਵਾਪਰੇ ਤਾਂ ਅਸੀਂ ਉਸ ਨੂੰ ਮਾੜਾ ਕਹੀਏ। ਪਰ ਥਾਣੇਦਾਰ ਨੇ ਉਨ੍ਹਾਂ ਤੋਂ ਪੈਸੇ ਲੈ ਲਏ ਅਤੇ ਉਨ੍ਹਾਂ ਮੁੰਡਿਆਂ ਨੂੰ ਛੱਡ ਦਿੱਤਾ। ਇਸੇ ਤਰ੍ਹਾਂ ਇਕ ਬੰਦਾ ਕਰਨੈਲ ਸਿੰਘ ਪਿੰਡ ਹਰੀਗੜ੍ਹ ਦਾ ਹੈ। ਉਹ ਹਰੀਜਨ ਹੈ। ਉਹ ਕਿਸੇ ਜੱਟ ਦਾ ਸੀਰੀ ਹੈ। ਕਿਸੇ ਨੇ ਕਨਾਲ ਵਿੱਚੋਂ ਕੱਟ ਕਰ ਲਈ ਅਤੇ ਫੜ ਕੇ ਉਸ ਨੂੰ ਲੈ ਗਏ। 700 ਰੁਪਏ ਲੈ ਕੇ ਉਸ ਨੂੰ ਛੱਡਿਆ ਗਿਆ। ਡਿਪਟੀ ਸਪੀਕਰ ਸਾਹਿਬ, ਬਰਨਾਲਾ ਸਾਹਿਬ ਦੇ ਹਲਕੇ ਵਿਚ ਪਿੰਡ ਕਲਾਲਾਂ ਵਿੱਚ ਪ੍ਰੀਤਮ ਸਿੰਘ ਅਤੇ ਜੋਗਿੰਦਰ ਸਿੰਘ ਦੋ ਭਰਾ ਹਨ। ਜੋਗਿੰਦਰ ਸਿੰਘ ਨੂੰ ਅੱਖੋਂ ਘੱਟ ਦਿਸਦਾ ਹੈ, ਇਸ ਲਈ ਉਸ ਨੇ ਆਪਣੇ ਰਿਸ਼ਤੇਦਾਰ ਨੂੰ ਰਖਿਆ ਹੋਇਆ ਹੈ। ਪ੍ਰੀਤਮ ਸਿੰਘ ਉਸਦੀ ਜ਼ਮੀਨ ਤੇ ਕਬਜ਼ਾ ਕਰਨਾ ਚਾਹੁੰਦਾ ਹੈ। ਪਹਿਲਾਂ ਉਸ ਨੇ ਆਪਣੇ ਭਰਾ ਨੂੰ ਇਨਸੇਨ ਡਿਕਲੇਅਰ ਕਰਾਉਣ ਦੀ ਕੋਸ਼ਿਸ਼ ਕੀਤੀ। ਡੀ. ਐਸ. ਪੀ., ਬਰਨਾਲਾ ਨਾਲ ਸਾਜ਼ਿਸ਼ ਕਰਕੇ ਉਸ ਜ਼ਮੀਨ ਤੇ ਉਸ ਨੇ ਕਬਜ਼ਾ ਕਰ ਲਿਆ। ਜੋਗਿੰਦਰ ਸਿੰਘ ਨੂੰ 107/151 ਦੇ ਕੇਸ ਵਿਚ ਗ੍ਰਿਫਤਾਰ ਕਰ ਲਿਆ ਹੈ। ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਜ਼ਿਲ੍ਹੇ ਵਿਚ ਬੀਬੀ ਹਰਸ਼ਰਨ ਕੌਰ ਦਾ ਐਫ. ਆਈ. ਆਰ. ਦਰਜ ਹੋਇਆ। ਐਫ. ਆਈ. ਆਰ ਨੰ: 250, ਮਿਤੀ 13 ਮਈ, 1981 ਹੈ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਨਾਂ ਨਾ ਲਓ।

**ਸਰਦਾਰ ਬਲਦੇਵ ਸਿੰਘ ਮਾਨ** : ਇਹ ਪੁਲਿਸ ਦੇ ਆਦਮੀ ਪੁਲਿਟੀਕਲ ਬੰਦਿਆਂ ਦੀ ਸ਼ਹਿ ਤੇ ਹਨ। ਇਹ ਠੀਕ ਹੈ ਕਿ ਪੁਲਿਸ ਦੀਆਂ ਤਨਖਾਹਾਂ ਵਧਾਉਣੀਆਂ ਚਾਹੀਦੀਆਂ ਹਨ। ਪਰ ਇਹ ਵੀ ਵੇਖਣਾ ਚਾਹੀਦਾ ਹੈ ਕਿ ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਤੇ ਟੈਕਸ ਲਾ ਕੇ ਜੋ ਪੈਸਾ ਸਰਕਾਰ ਇਕੱਠਾ ਕਰਦੀ ਹੈ, ਉਹ ਠੀਕ ਪਾਸੇ ਲਗੇ।

ਐਜੂਕੇਸ਼ਨ ਦੀ ਡੀਮਾਂਡ ਵਿਚ ਵੀ ਇਨ੍ਹਾਂ ਨੇ ਜ਼ਿਆਦਾ ਪੈਸਾ ਲਿਆ ਹੈ। ਪਰ ਇਸ ਵਿੱਚ ਇੱਕ ਨਵੀਂ ਗੱਲ ਇਹ ਹੈ ਕਿ ਨਿਹਾਲ ਸਿੰਘ ਵਾਲਾ ਵਿਚ ਇਕ ਪ੍ਰਾਈਵੇਟ ਸਕੂਲ ਹੈ ਜਿਸ ਦਾ ਨਾਂ ਕਮਲਾ ਨਹਿਰੂ ਮੈਮੋਰੀਅਲ ਮਾਡਲ ਸਕੂਲ ਹੈ। ਪਤਾ ਨਹੀਂ ਲੋਕਾਂ ਦੀ ਇਹ ਆਦਤ ਬਣ ਗਈ ਹੈ ਕਿ ਜਿਹੜਾ ਬੰਦਾ ਤਾਕਤ ਵਿੱਚ ਹੋਵੇ ਉਸ ਦੇ ਬਜ਼ੁਰਗ ਦੇ ਨਾਂ ਤੇ ਸਕੂਲ ਖੋਲਿਆ ਜਾਵੇ। ਇਹ ਮੇਰੇ ਸਾਥੀ ਮਾਡਲ ਸਕੂਲਾਂ ਦਾ ਵੈਸੇ ਵਿਰੋਧ ਕਰਦੇ ਹਨ। ਇਹ ਕਹਿੰਦੇ ਹਨ ਕਿ ਮਾਡਲ ਸਕੂਲ ਠੀਕ ਨਹੀਂ। ਇੱਕ ਪਾਸੇ ਤਾਂ ਪੰਜਾਬ ਵਿਚ ਸਕੂਲਾਂ ਦੀਆਂ ਬਿਲਡਿੰਗਾਂ ਦੀ ਘਾਟ ਹੈ। ਦੂਜੇ ਪਾਸੇ ਉਸ ਮਾਡਲ ਸਕੂਲ ਨੂੰ ਇਨ੍ਹਾਂ ਨੇ 2 ਲੱਖ ਰੁਪਏ ਦੀ ਗ੍ਰਾਂਟ ਦੇ ਦਿੱਤੀ। ਇਹ ਪੰਜਾਬ ਦੀ ਜਨਤਾ ਉਤੇ ਵਾਧੂ ਭਾਰ ਹੈ।

ਮੈਂ ਹੁਣ ਕੰਪਲਸਰੀ ਐਜੂਕੇਸ਼ਨ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਇਸ ਸੂਬੇ ਵਿਚ ਬਹੁਤ ਦੇਰ ਤੋਂ ਇਹ ਕੰਮ ਚਲ ਰਿਹਾ ਹੈ। ਇਸ ਦਾ ਮੇਨ ਮਕਸਦ ਇਹ ਹੈ ਕਿ ਸਾਡੇ ਸੂਬੇ ਦੇ ਸਾਰੇ ਬੱਚੇ ਪੜ੍ਹੇ ਲਿਖੇ ਹੋਣ। ਪਰ ਇਸਦਾ ਸਿੱਟਾ ਕੀ ਨਿਕਲਿਆ ਹੈ ਕਿ ਪੰਜਵੀਂ ਜਮਾਤ ਤਕ ਇਹ ਬੱਚਿਆਂ ਦੀ ਪਰਵਾਹ ਹੀ ਨਹੀਂ ਕਰਦੇ ਅਤੇ ਬਿਨਾਂ ਇਮਤਿਹਾਨ ਲਏ ਇਹ ਬੱਚੇ ਨੂੰ ਪਾਸ ਕਰ ਦਿੰਦੇ ਹਨ ਪਰ ਜਦੋਂ ਉਹ ਛੇਵੀਂ ਵਿਚ ਚਲਾ ਜਾਂਦਾ ਹੈ ਤਾਂ ਫਿਰ ਪਾਸ ਨਹੀਂ ਹੁੰਦਾ। ਡੀ.ਈ.ਓ. ਕਹਿੰਦਾ ਹੈ ਕਿ 75%ਤੋਂ ਘੱਟ

ਰਿਜ਼ਲਟ ਨਹੀਂ ਕੱਢਣਾ। ਮੇਰੇ ਹਲਕੇ ਵਿੱਚ ਇਕ ਗੌਰਮਿੰਟ ਹਾਈ ਸਕੂਲ ਮਾਹਲਾ ਹੈ। ਉਥੇ ਦੇ ਇਕ ਮਾਸਟਰ ਨੇ ਮੈਨੂੰ ਦੱਸਿਆ ਕਿ ਅਗਰ ਉਥੇ ਦੇ ਬੱਚੇ ਤੀਜੀ ਦੀ ਕਿਤਾਬ ਪੜ੍ਹ ਦੇਣ ਤਾਂ ਅਸੀਂ ਉਨ੍ਹਾਂ ਨੂੰ ਪਾਸ ਕਰਨ ਲਈ ਤਿਆਰ ਹਾਂ। ਪਰ ਰਿਜ਼ਲਟ ਸਿਰਫ 18% ਨਿਕਲਦਾ ਸੀ।

**ਵਿਦਿਆ ਮੰਤਰੀ** (ਸਰਦਾਰ ਹਰਚਰਨ ਸਿੰਘ ਅਜਨਾਲਾ): ਆਨ ਏ ਪੁਆਇੰਟ ਆਫ ਕਲੈਰੀਫਿਕੇਸ਼ਨ। ਸਰ, ਮੈਂਬਰ ਸਾਹਿਬ ਨੇ ਫਰਮਾਇਆ ਹੈ ਕਿ ਪੰਜਵੀਂ ਜਮਾਤ ਤਕ ਕੋਈ ਇਮਤਿਹਾਨ ਨਹੀਂ ਹੁੰਦਾ ਅਤੇ ਕਿਸੇ ਕਿਸਮ ਦੀ ਕੋਈ ਪੜ੍ਹਾਈ ਨਹੀਂ ਹੁੰਦੀ। ਉਹ ਛੇਵੀਂ ਜਮਾਤ ਚੜ੍ਹ ਜਾਂਦੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਦੀ ਪਹਿਲੀ ਸਰਕਾਰ ਹੈ ਜਿਸਨੇ ਪੰਜਵੀਂ ਜਮਾਤ ਦਾ ਇਮਤਿਹਾਨ ਇੰਟਰੋਡਿਊਸ ਕੀਤਾ ਹੈ। ਉਨ੍ਹਾਂ ਦਾ ਇਮਤਿਹਾਨ ਲੈ ਕੇ, ਅਗਰ ਉਹ ਉਸ ਵਿੱਚ ਪਾਸ ਹੋਣ ਫਿਰ ਉਨ੍ਹਾਂ ਨੂੰ ਅਗਲੀ ਕਲਾਸ ਵਿਚ ਚੜ੍ਹਾਇਆ ਜਾਂਦਾ ਹੈ।

**ਸਰਦਾਰ ਬਲਦੇਵ ਸਿੰਘ ਮਾਨ:** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਪੰਜਵੀਂ ਦੇ ਇਮਤਿਹਾਨ ਬਾਰੇ ਵੀ ਦੱਸ ਸਕਦਾ ਹਾਂ ਪਰ ਮੈਂ ਇਸ ਬਾਰੇ ਜ਼ਿਆਦਾ ਗੱਲਾਂ ਕਰਕੇ ਹਾਊਸ ਦਾ ਟਾਈਮ ਵੇਸਟ ਨਹੀਂ ਕਰਨਾ ਚਾਹੁੰਦਾ। ਉਥੇ 18% ਬੱਚੇ ਪਾਸ ਹੁੰਦੇ ਸਨ। ਡੀ. ਈ. ਓ. ਨੇ ਕਿਹਾ ਕਿ ਇਹ ਰਿਜ਼ਲਟ ਘੱਟ ਹੈ। 25 ਨੰਬਰ ਲੈਣ ਵਾਲੇ ਨੂੰ 50 ਨੰਬਰ ਗਰੇਸ ਦੇ ਕੇ 75% ਰਿਜ਼ਲਟ ਕੱਢ ਲਿਆ। ਅੱਜ ਕੀ ਹਾਲਤ ਹੈ ਕਿ ਬੱਚੇ ਨਕਲ ਦੀ ਵਰਤੋਂ ਕਰਦੇ ਹਨ।

**ਵਿਦਿਆ ਮੰਤਰੀ:** ਕੋਈ ਸਪੈਸੇਫਿਕ ਕੇਸ ਹੋਵੇ ਤਾਂ ਮੈਨੂੰ ਦੱਸਣ, ਮੈਂ ਇਨਕੁਆਇਰੀ ਕਰਾ ਲਵਾਂਗਾ।

**ਸਰਦਾਰ ਬਲਦੇਵ ਸਿੰਘ ਮਾਨ:** ਅੱਜ ਇਹ ਹਾਲਤ ਹੈ ਕਿ ਕਿਸੇ ਦੀ ਹਿੰਮਤ ਨਹੀਂ ਕਿ ਉਨ੍ਹਾਂ ਨਕਲ ਮਾਰਨ ਵਾਲਿਆਂ ਬੱਚਿਆਂ ਨੂੰ ਚੈਕ ਕੀਤਾ ਜਾਵੇ। ਸਾਨੂੰ ਚਾਹੀਦਾ ਹੈ ਕਿ ਅਸੀਂ ਇਸ ਬਿਮਾਰੀ ਨੂੰ ਜੜ੍ਹੋਂ ਪੁੱਟੀਏ। ਪਰ ਇਸ ਦੇ ਉਲਟ ਬੱਚੇ ਨਕਲ ਮਾਰਦੇ ਹਨ, ਸੁਪਰਡੰਟ ਅਤੇ ਸਕੂਲ ਦਾ ਹੈਡ ਟੀਚਰ ਉਨ੍ਹਾਂ ਨੂੰ ਨਕਲ ਮਰਾਉਂਦਾ ਹੈ। ਇਸ ਬਿਮਾਰੀ ਨੂੰ ਜੜ੍ਹੋਂ ਪੁੱਟਣ ਲਈ ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਤਾਂ ਕਿ ਉਹ ਬੱਚੇ ਚੰਗੇ ਵਿਦਿਆਰਥੀ ਬਣਨ ਅਤੇ ਬਾਅਦ ਵਿਚ ਚੰਗੇ ਸ਼ਹਿਰੀ ਬਣਨ।

ਡਿਮਾਂਡ ਨੰਬਰ 23 ਥੱਲੇ ਰਕਮ ਮੰਗੀ ਗਈ ਹੈ। ਬੈਕਵਿਰਡ ਕੋ ਨੂੰ 75 ਲੱਖ ਰੁਪਿਆ ਅਤੇ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੂੰ 2 ਕਰੋੜ 1 ਲੱਖ ਰੁਪਿਆ ਦਿੱਤਾ ਗਿਆ ਹੈ। ਇਹ ਰੁਪਿਆ ਉਹ ਹੈ ਜਿਹੜਾ ਕਿ ਸੈਂਟਰ ਦੀ ਸਰਕਾਰ ਨੇ ਜੋ ਗਰਾਂਟ-ਇਨ-ਏਡ ਦਿੱਤੀ ਸੀ ਉਸਦੀ ਮੈਚਿੰਗ ਗਰਾਂਟ ਪੰਜਾਬ ਸਰਕਾਰ ਨੇ ਪਾਈ ਹੈ। ਇਹ ਪੈਸਾ ਇਸ ਸਾਲ ਦੇ ਬਜਟ ਵਿਚ ਇਹ ਨਹੀਂ ਮਨ ਲਿਆ ਸਕੇ ਕਿਉਂਕਿ ਇਸ ਨਾਲ ਡੈਫੀਸਿਟ ਬਹੁਤ ਵੱਧ ਜਾਣਾ ਸੀ। ਇਹ ਦੋਨੋਂ ਕਾਰਪੋਰੇਸ਼ਨਾਂ ਗਰੀਬ ਵਰਗਾਂ ਦੇ ਲੋਕਾਂ ਦੀ ਬਿਹਤਰੀ ਵਾਸਤੇ ਬਣਾਈਆਂ ਗਈਆਂ ਹਨ। ਇਨ੍ਹਾਂ ਦੋਨੋਂ ਕਾਰਪੋਰੇਸ਼ਨ ਨੂੰ ਡਾਇਰੈਕਟ ਲੋਨ ਲੋਕਾਂ ਨੂੰ ਦੇਣ ਲਈ ਕਹਿਣਾ ਚਾਹੀਦਾ ਹੈ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਕਿ ਉਹ ਗਰੀਬ ਅਰਜ਼ੀਆਂ ਦੇਣ, ਇਹ ਉਹ ਅਰਜ਼ੀਆਂ ਬੈਂਕਾਂ ਨੂੰ ਭੇਜ ਦੇਣ ਅਤੇ ਬੈਂਕਾਂ ਦੇ ਮੈਨੇਜਰ ਉਨ੍ਹਾਂ ਨੂੰ ਪੈਸੇ ਦੇਣ ਤੋਂ ਇਨਕਾਰ ਕਰ ਦੇਣ। ਉਨ੍ਹਾਂ ਗਰੀਬਾਂ ਦੀ ਬਹੁਤ ਬੁਰੀ ਹਾਲਤ ਹੁੰਦੀ ਹੈ। ਉਨ੍ਹਾਂ ਨੂੰ ਕੋਈ ਲੋਨ ਨਹੀਂ ਮਿਲਦਾ। ਸਰਕਾਰ ਦਾ ਪੈਸਾ ਠੀਕ ਇਸਤੇਮਾਲ ਨਹੀਂ ਹੋ ਰਿਹਾ।

(ਘੰਟੀ)

[ਸਰਦਾਰ ਬਲਦੇਵ ਸਿੰਘ ਮਾਨ ]

ਡਿਪਟੀ ਸਪੀਕਰ ਸਾਹਿਬ, ਡਿਮਾਂਡ ਨੰਬਰ 28, ਸਬਸੀਡਾਈਜ਼ਡ ਫੂਡ ਪ੍ਰੋਗਰਾਮ ਦੇ ਅਧੀਨ ਸਬਸਿਡੀ ਦੇਣ ਲਈ ਇਨ੍ਹਾਂ ਨੇ ਲਿਆਂਦੀ ਹੈ। ਵਿੱਤ ਮੰਤਰੀ ਜੀ ਨੇ ਆਪਣੇ ਭਾਸ਼ਣ ਵਿੱਚ ਕਿਹਾ ਸੀ ਕਿ ਸਾਡੀ ਸਰਕਾਰ ਅਨੁਸੂਚਿਤ ਜਾਤੀਆਂ, ਵਿਮੁਕਤ ਜਾਤੀਆਂ, ਪੱਛੜੀਆਂ ਜਾਤੀਆਂ ਅਤੇ ਹੋਰ ਕਮਜ਼ੋਰ ਵਰਗਾਂ ਦੇ ਜੀਵਨ ਨੂੰ ਸੁਧਾਰਨ ਦੀ ਤੀਬਰ ਇੱਛਾ ਰਖੱਦੀ ਹੈ। ਪਹਿਲਾਂ ਅਕਾਲੀ ਜਨਤਾ ਸਰਕਾਰ ਨੇ 1977 ਵਿੱਚ ਇਸ ਲਈ 2 ਕਰੋੜ ਰੁਪਿਆ ਰਖਿਆ ਸੀ। ਇਸ 2 ਕਰੋੜ ਰੁਪਏ ਦੀ ਵਿਵਸਥਾ ਨਾਲ ਲੋਕਾਂ ਨੂੰ ਚੀਜ਼ਾਂ ਸਸਤੀਆਂ ਮਿਲ ਜਾਂਦੀਆਂ ਸਨ। ਪਰ ਹੁਣ ਕੀ ਹਾਲਤ ਹੈ? ਭਾਅ ਇਤਨੇ ਵੱਧ ਗਏ ਹਨ ਇਨ੍ਹਾਂ ਦੇ ਰਾਜ ਵਿਚ ਕੀ ਹੁਣ 9 ਕਰੋੜ ਰੁਪਏ ਦਾ ਪ੍ਰੋਵੀਜ਼ਨ ਇਨ੍ਹਾਂ ਨੇ ਪਹਿਲਾਂ ਕੀਤਾ। 5 ਕਰੋੜ 55 ਲੱਖ ਰੁਪਿਆ ਹੁਣ ਇਨ੍ਹਾਂ ਨੇ ਮੰਗਿਆ ਹੈ। ਸਾਲ ਦਾ ਕੁਝ ਹਿੱਸਾ ਲੰਘ ਗਿਆ ਹੈ। ਇਹ ਸਭ ਮਹਿੰਗਾਈ ਦਾ ਚਿੰਨ ਹਨ। ਫਿਰ ਇਨ੍ਹਾਂ ਨੇ ਯੈਲੋ ਕਾਰਡ ਬਣਾਏ ਹਨ। ਇਸ ਦੇ ਵਿਚ ਕੀ ਕੀ ਹੋਇਆ ਹੈ? ਇਹ ਐਸੀ ਦਾਸਤਾਨ ਹੈ ਕਿ 50, 50 ਏਕੜ ਵਾਲਿਆਂ ਦੇ ਤਾਂ ਯੈਲੋ ਕਾਰਡ ਬਣ ਗਏ ਹਨ ਪਰ ਗਰੀਬਾਂ ਦੇ ਨਹੀਂ ਬਣੇ। ਮੇਰੇ ਹਲਕੇ ਵਿਚ ਕਮਾਲਪੁਰ ਇਕ ਪਿੰਡ ਹੈ। ਉਥੇ ਦੇ ਗਰੀਬ ਹਰੀਜਨ ਮਾਲ ਮੰਤਰੀ ਜੀ ਕੋਲ ਵੀ ਗਏ ਸਨ। ਗਰੀਵੈਂਸਿਜ਼ ਕਮੇਟੀ ਦੀ ਮੀਟਿੰਗ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਸਾਡੇ ਕਾਰਡ ਨਹੀਂ ਬਣੇ, ਹੋਰਨਾਂ ਦੇ ਬਣ ਗਏ ਹਨ। ਇਨ੍ਹਾਂ ਨੇ ਜਵਾਬ ਦਿੱਤਾ ਸੀ ਕਿ ਹੁਣ ਅਸੀਂ ਅਗਲੇ ਸਾਲ ਵੇਖਾਂਗੇ, ਜਿਨ੍ਹਾਂ ਦੇ ਬਣਨੇ ਸਨ ਉਹ ਬਣ ਗਏ ਹਨ। ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਦੇ ਗਲਤ ਕਾਰਡ ਬਣੇ ਹਨ ਉਹ ਕੈਂਸਲ ਹੋਣੇ ਚਾਹੀਦੇ ਹਨ ਅਤੇ ਜਿਨ੍ਹਾਂ ਗਰੀਬਾਂ ਦੇ ਨਹੀਂ ਬਣੇ, ਉਨ੍ਹਾਂ ਦੀ ਪੜਤਾਲ ਦੁਬਾਰਾ ਕਰ ਕੇ, ਬਣਾਉਣੇ ਚਾਹੀਦੇ ਹਨ ਤਾਂ ਕਿ ਸਹੀ ਗਰੀਬ ਲੋਕਾਂ ਨੂੰ ਇਨ੍ਹਾਂ ਦਾ ਲਾਭ ਹੋ ਸਕੇ।

ਫਿਰ, ਡਿਪਟੀ ਸਪੀਕਰ ਸਾਹਿਬ, ਸਟਰੀਟ ਪੇਵਮੈਂਟ ਬਣਾਉਣ ਦੀ ਗਲ ਡਿਮਾਂਡ ਨੰ: 33 ਵਿਚ ਆਈ ਹੈ। ਚੰਗੀ ਗਲ ਹੈ। ਪਿਛਲੇ ਸਾਲ ਇਸ ਦਾ ਫੈਸਲਾ ਹੋਇਆ ਸੀ ਅਤੇ ਗਲੀਆਂ, ਨਾਲੀਆਂ ਪੱਕੀਆਂ ਕਰਨ ਲਈ ਪਿੰਡ ਵੀ ਸਿਲੈਕਟ ਹੋ ਗਏ ਸਨ। ਪਰ ਕੰਮ ਕਿਧਰੇ ਨਹੀਂ ਚਲਿਆ। ਹੁਣ ਸਰਕਾਰ ਨੇ ਇਕ ਦਮ ਇਹ ਕੰਮ ਸ਼ੁਰੂ ਕਰ ਦਿੱਤਾ ਹੈ। ਮੈਂ ਕਹਿੰਦਾ ਹਾਂ ਕਿ ਹੁਣ ਇਹ ਕੰਮ ਜ਼ਰੂਰ ਪੂਰਾ ਕਰਨ। ਇਥੇ ਪੈਸੇ ਪਿੰਡ ਵਾਂਗ ਸੈਂਕਸ਼ਨ ਕਰਨ ਦੀ ਬਜਾਏ ਇਹ ਪੈਸੇ ਡਿਸਟ੍ਰਿਕਟ ਐਡਮਨਿਸਟਰੇਸ਼ਨ ਨੂੰ ਦਿੱਤੇ ਜਾਣ। ਉਹ ਪੈਸੇ ਨੂੰ ਜਲਦੀ ਯੂਟੇਲਾਈਜ਼ ਕਰ ਸਕਦੇ ਹਨ। ਇਹ ਜਲਦੀ ਜਲਦੀ ਪੈਸਾ ਡਿਸਟ੍ਰਿਕਟ ਐਡਮਨਿਸਟਰੇਸ਼ਨ ਨੂੰ ਭੇਜਿਆ ਜਾਵੇ। ਮੈਂ ਆਸ ਕਰਦਾ ਹਾਂ ਕਿ ਸਰਕਾਰ ਇਸ ਗੱਲ ਵੱਲ ਜ਼ਰੂਰ ਧਿਆਨ ਦੇਵੇਗੀ।

ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਇਕ ਨਵਾਂ ਪ੍ਰਾਜੈਕਟ ਇਨ੍ਹਾਂ ਨੇ ਬਣਾਇਆ ਹੈ। ਇਨ੍ਹਾਂ ਨੇ ਇਕ ਡਿਸਟ੍ਰਿਕਟ ਡਿਵੈਲਪਮੈਂਟ ਪ੍ਰਾਜੈਕਟ ਅਫਸਰ ਬਣਾ ਦਿੱਤਾ ਹੈ ਪਰ ਉਸ ਦੀ ਰੂਪ ਰੇਖਾ ਦਾ ਕਿਸੇ ਨੂੰ ਪਤਾ ਨਹੀਂ ਹੈ। ਕਿਸੇ ਨੂੰ ਪਤਾ ਨਹੀਂ ਹੈ ਕਿ ਅਰਜ਼ੀ ਲੋਨ ਵਾਸਤੇ ਕਿਸ ਨੂੰ ਦੇਣੀ ਹੈ, ਕਿਸ ਤਰ੍ਹਾਂ, ਕਰਨਾ ਹੈ। ਇਹ ਕਹਿੰਦੇ ਹਨ ਕਿ ਪੜ੍ਹੇ ਲਿਖੇ ਲੋਕਾਂ ਨੂੰ ਰੁਜ਼ਗਾਰ ਦੇ ਕਾਬਲ ਬਣਾਉਣਾ ਸੀ। ਪਰ ਹੋਇਆ ਕੀ ਹੈ, ਇਹ ਮੈਂ ਦਸਦਾ ਹਾਂ। ਇਨ੍ਹਾਂ ਦੇ ਡੋਆਰ ਡਿਵੈਲਪਮੈਂਟ ਡਿਪਾਰਟਮੈਂਟ ਵਾਲੇ ਕੀ ਕਰਦੇ ਹਨ। ਉਨ੍ਹਾਂ ਦੀ ਐਡਵਰਟਾਈਜ਼ਮੈਂਟ ਆਉਂਦੀ ਹੈ ਕਿ 5% ਮਾਰਜਨ ਮਨੀ ਤੇ ਲੋਨ ਮਿਲਣਾ ਹੈ ਔਰ 25% ਜਾਂ 30% ਸਬਸਿਡੀ ਵੀ ਦੇਣੀ ਹੈ। ਜਦੋਂ ਇਸ ਤਰ੍ਹਾਂ ਦਾ ਕੇਸ ਬੈਂਕ ਵਾਲਿਆਂ ਪਾਸ ਜਾਂਦਾ ਹੈ ਤਾਂ ਤਾਂ ਬੈਂਕ ਵਾਲੇ 15% ਮਾਰਜਨ ਮਨੀ ਮੰਗਦੇ ਹਨ। ਮੈਂ ਕਹਾਂਗਾ ਕਿ ਐਡਵਰਟਾਈਜ਼ਮੈਂਟ ਦੇ ਮੁਤਾਬਿਕ ਉਨ੍ਹਾਂ ਨੂੰ ਲੋਨ ਮਿਲਣਾ ਚਾਹੀਦਾ ਹੈ।

ਫਿਰ ਡਿਮਾਂਡ ਨੰ: 40 ਹੇਠ ਇਨ੍ਹਾਂ ਨੇ 3,01,00,000 ਰੁਪਿਆ ਮੰਗਿਆ ਹੈ। ਰੀਜ਼ਨ ਇਹ ਦਿਤਾ ਹੈ ਕਿ ਐਸ. ਏ. ਐਸ. ਨਗਰ ਵਿਚ ਇਹ ਪੈਸਾ ਜ਼ਮੀਨ ਦਾ ਜ਼ਿਮੀਂਦਾਰਾਂ ਨੂੰ ਦੇਣਾ ਪਿਆ ਹੈ । ਇਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਚ ਸਰਕਾਰੀ ਕੋਟੇ ਵਿਚੋਂ ਪਲਾਟ ਅਲਾਟ ਹੋਏ ਸਨ ਉਹ ਸਰਕਾਰ ਨੇ ਕੈਂਸਲ ਕਰ ਦਿਤੇ । ਉਹ ਲੋਕ ਹਾਈ ਕੋਰਟ ਵਿਚ ਚਲੇ ਗਏ। ਉਸ ਚੀਜ਼ ਨੂੰ ਕਾਊਂਟਰ ਕਰਨ ਲਈ ਸਰਕਾਰ ਨੇ ਇਕ ਵਕੀਲ ਕੀਤਾ ਹੈ ਔਰ ਉਸ ਨੂੰ ਇਕ ਲੱਖ ਰੁਪਿਆ ਫੀਸ ਦਾ ਦਿਤਾ ਹੈ। ਜਦੋਂ ਸਰਕਾਰ ਪਾਸ ਐਡਵੋਕੇਟ ਜਨਰਲ ਸੀ ਤਾਂ ਫਿਰ ਉਹ ਆਪ ਕੇਸ ਲੜੇ। ਕੀ ਲੋੜ ਹੈ ਵਕੀਲ ਅੰਗੇਜ ਕਰਨ ਦੀ ? ਇਹ ਸਰਕਾਰ ਨੇ ਚੰਗਾ ਕੰਮ ਨਹੀਂ ਕੀਤਾ । ਇਹ ਤਾਂ ਸਰਕਾਰ ਨੇ ਡੈਫਿਸਿੱਟ ਫਾਇਨਸਿੰਗ ਵੱਲ ਕਦਮ ਪੁਟ ਲਿਆ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਆਪਣੇ ਵਾਧੂ ਖਰਚਿਆਂ ਨੂੰ ਘੱਟ ਕਰੇ ਔਰ ਘਾਟੇ ਦੇ ਬਜਟ ਨੂੰ ਵਾਧੇ ਦੇ ਬਜਟ ਵਿਚ ਬਦਲੇ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ।

**ਵਿਕਾਸ ਮੰਤਰੀ (ਸਰਦਾਰ ਸੰਤੋਖ ਸਿੰਘ ਰੰਧਾਵਾ)** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਦੇਣੀ ਚਾਹੁੰਦਾ ਹਾਂ। ਮੈਂਬਰ ਸਾਹਿਬ ਨੇ ਨੇ ਪੜ੍ਹਿਆ ਨਹੀਂ ਹੈ। 12 ਈਆਂ 12 ਏਜੰਸੀਆਂ ਕੰਮ ਕਰ ਰਹੀਆਂ ਹਨ। ਹਰ ਬਲਾਕ ਵਿਚ ਐਤਕੀਂ ਛੇ ਲੱਖ ਰੁਪਿਆ ਦਿੱਤਾ ਗਿਆ ਹੈ। 7 ਕਰੋੜ 8 ਲੱਖ ਰੁਪਿਆ ਸਿਰਫ ਸਬਸਿਡੀ ਦੇ ਤੌਰ ਤੇ ਦਿੱਤਾ ਗਿਆ ਹੈ। ਪਿਛਲੇ ਸਾਲ 2 ਕਰੋੜ 50 ਲੱਖ ਰੁਪਿਆ ਬਚਿਆ ਸੀ ਉਹ ਵੀ ਸ਼ਾਮਲ ਕਰ ਲਿਆ ਹੈ। ਇਸ ਲਈ ਤਕਰੀਬਨ 9 ਕਰੋੜ 58 ਲੱਖ ਰੁਪਿਆ ਸਬਸਿਡੀ ਦੇ ਤੌਰ ਤੇ ਵੰਡਿਆ ਜਾਵੇਗਾ। 25% ਸਬਸਿਡੀ ਲੇਬਰਰਜ਼ ਨੂੰ ਔਰ 30% ਸਮਾਲ ਫਾਰਮਰਜ਼ ਨੂੰ ਦਿਤੀ ਜਾਵੇਗੀ ਔਰ ਉਸ ਤੋਂ ਤਿੰਨ ਗੁਣਾ ਲੋਨ ਦਿੱਤਾ ਜਾਵੇਗਾ। ਚਾਰ, ਚਾਰ, ਪੰਜ ਪੰਜ ਹਰ ਬਲਾਕ ਵਿਚ ਜ਼ੋਨ ਬਣਾ ਦਿੱਤੇ ਗਏ ਹੁਣ ਕਿਸੇ ਨੂੰ ਬੈਂਕ ਕੋਲ ਚਲ ਕੇ ਨਹੀਂ ਜਾਣਾ ਪਵੇਗਾ ਬਲਕਿ ਬੈਂਕ ਦੇ ਅਫਸਰਾਂ ਨੂੰ ਨਾਲ ਲੈ ਕੇ ਪ੍ਰਾਜੈਕਟ ਅਫਸਰ ਲੋਕਾਂ ਦੇ ਘਰੀਂ ਜਾਣਗੇ ਔਰ ਲੋਨ ਦੇਣਗੇ।

**ਸਰਦਾਰ ਬਲਦੇਵ ਸਿੰਘ ਮਾਨ** : ਜਿਨ੍ਹਾਂ ਲੋਕਾਂ ਨੂੰ ਟ੍ਰੇਨਿੰਗ ਦਿੱਤੀ ਹੈ ਉਨ੍ਹਾਂ ਨੂੰ ਵੀ ਲੋਨ ਦਿਵਾਓ। 15% ਮਾਰਜਨ ਮਨੀ ਬੈਂਕ ਵਾਲੇ ਮੰਗਦੇ ਹਨ ਔਰ 5% ਤੁਸੀ ਐਡਵਰਟਾਈਜ਼ ਕੀਤਾ ਸੀ । ਇਸ ਲਈ ਉਨ੍ਹਾਂ ਨੂੰ 5% ਮਾਰਜਨ ਮਨੀ ਤੇ ਲੋਨ ਦਿਵਾਓ ।

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ) : ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੂੰ ਚਾਹੀਦਾ ਹੈ ਕਿ ਪੁਆਇੰਟ ਨੋਟ ਕਰੀ ਜਾਣ ਤੇ ਫਿਰ ਜਵਾਬ ਦੇਣ। ਇਸ ਤਰ੍ਹਾਂ ਨਾਲ ਦੀ ਨਾਲ ਜਵਾਬ ਦੇ ਦੇਣ ਤਾਂ ਠੀਕ ਨਹੀਂ ਹੈ ।

ਡਿਪਟੀ ਸਪੀਕਰ ਸਾਹਿਬ, ਡਿਮਾਂਡ ਨੰ: 7 ਹੈ, ਇਸ ਹੇਠ 12 ਲੱਖ ਰੁਪਿਆ ਮੰਗਿਆ ਹੈ । ਰੀਜ਼ਨ ਇਹ ਦਿੱਤਾ ਹੈ ਕਿ ਸਾਡਾ ਟੀ. ਏ. ਵੱਧ ਗਿਆ ਹੈ, ਕਾਰ ਅਲਾਉਂਸ ਵਧ ਗਿਆ ਹੈ, ਡੇਲੀ ਵੱਧ ਗਈ ਹੈ। ਇਸ ਬਾਰੇ ਮੈਂ ਦਸਾਂਗਾ ਕਿ ਇਹ ਰੇਟ ਕਿਸ ਤਰ੍ਹਾਂ ਵੱਧ ਗਏ । ਮਹਿੰਗਾਈ ਜਿਹੜੀ ਹੈ ਉਹ ਹਾਈ ਪੈਮਾਨੇ ਤੇ ਚੜ੍ਹ ਗਈ ਹੈ। ਇਸ ਬਾਰੇ ਸਰਕਾਰ ਨੂੰ ਸੋਚਣ ਦੀ ਲੋੜ ਹੈ ਕਿ ਲੋਕਾਂ ਨੂੰ ਅਸੀਂ ਕਿਸ ਤਰ੍ਹਾਂ ਸਸਤੇ ਭਾਅ ਤੇ ਚੀਜ਼ਾਂ ਦੇ ਸਕਦੇ ਹਾਂ ।

ਫਿਰ 3 ਲੱਖ 25 ਹਜ਼ਾਰ ਰੁਪਿਆ ਗਵਰਨਰ ਸਾਹਿਬ ਦੇ ਰੈਜ਼ੀਡੈਂਸ ਨੂੰ ਸਜਾਉਣ ਵਾਸਤੇ ਮੰਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਪੈਸਾ ਬਜਟ ਵਿਚ ਵੀ ਮੰਗਿਆ ਜਾ ਸਕਦਾ ਸੀ । ਇਸ ਤੋਂ ਇਲਾਵਾ ਡਿਮਾਂਡ ਨੰਬਰ 5 ਹੇਠ ਰਜਿਸਟਰੇਸ਼ਨ ਫੀਸ ਰਿਫੰਡ ਕਰਨ ਬਾਰੇ ਪੈਸਾ ਮੰਗਿਆ ਗਿਆ ਹੈ। ਇਹ ਵੀ ਬਜਟ

[ਮਾਸਟਰ ਬਾਬੂ ਸਿੰਘ]

ਵਿਚ ਆ ਸਕਦਾ ਸੀ। ਡਿਪਟੀ ਸਪੀਕਰ ਸਾਹਿਬ, ਇਹ ਫੈਸਲਾ ਸਤੰਬਰ, 1974 ਦਾ ਹੋ ਚੁਕਿਆ ਸੀ। ਇਹ ਪੈਸਾ ਬਜਟ ਵਿਚ ਕਿਉਂ ਨਹੀਂ ਲਿਆਂਦਾ ਗਿਆ, ਇਸ ਬਾਰੇ ਕੋਈ ਰੀਜ਼ਨ ਨਹੀਂ ਦਿਤਾ ਗਿਆ।

ਡਿਮਾਂਡ ਨੰ: 11 ਹੈ। ਠੀਕ ਹੈ ਕਿ ਪੁਲਿਸ ਫੋਰਸ ਵਧਾਈ ਹੈ, ਉਨ੍ਹਾਂ ਨੂੰ ਹੋਰ ਪੈਸਾ ਪਟਰੋਲ ਤੇ ਹੋਰ ਲੁਬਰੀਕੇਂਟਸ ਦੀ ਕੀਮਤ ਵਧਣ ਕਰ ਕੇ ਦੇਣਾ ਪਿਆ ਹੈ ਪਰ ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਪੁਲਿਸ ਵਿਚ ਸੁਧਾਰ ਵੀ ਹੋਣਾ ਜ਼ਰੂਰੀ ਚਾਹੀਦਾ ਹੈ। ਉਨ੍ਹਾਂ ਨੂੰ ਇਕ ਮਹੀਨੇ ਦੀ ਐਕਸ-ਟਰਾ ਤਨਖਾਹ ਦੇਣ ਦਾ ਫੈਸਲਾ 18 ਜੁਲਾਈ, 1979 ਨੂੰ ਹੋ ਗਿਆ ਸੀ। ਇਹ ਮੰਗ ਬਜਟ ਵਿਚ ਵੀ ਆ ਸਕਦੀ ਸੀ ਪਰ ਪਤਾ ਨਹੀਂ ਹੈ ਕਿ ਕਿਉਂ ਨਹੀਂ ਲਿਆਂਦੀ ਗਈ। ਇਹ ਫੈਸਲਾ ਬਜਟ ਤੋਂ ਪਹਿਲਾਂ ਹੋ ਗਿਆ ਸੀ ਤਾਂ ਫਿਰ ਕਿਉਂ ਨਾ ਬਜਟ ਵਿਚ ਰੁਪਿਆ ਮੰਗਿਆ ਗਿਆ ? ਕੋਈ, ਡਿਪਟੀ ਸਪੀਕਰ ਸਾਹਿਬ, ਨੈਚੂਰਲ ਕਲੈਮਿਟੀ ਹੋ ਜਾਵੇ ਤਾਂ ਤੇ ਠੀਕ ਹੈ ਕਿ ਗੌਰਮਿੰਟ ਨੂੰ ਅਚਾਨਕ ਹੀ ਪੈਸਾ ਦੇਣਾ ਪੈ ਜਾਂਦਾ ਹੈ ਪਰ ਜਦੋਂ ਫੈਸਲਾ ਪਹਿਲਾਂ ਸਰਕਾਰ ਨੇ ਕਰ ਦਿਤਾ ਤਾਂ ਫਿਰ ਇਸ ਤਰ੍ਹਾਂ ਸਪਲੀਮੈਂਟਰੀ ਐਸਟੀਮੇਟਸ ਵਿਚ ਪੈਸਾ ਮੰਗਣਾ ਮੈਂ ਸਮਝਦਾ ਹਾਂ ਕਿ ਇਹ ਪ੍ਰੋਸੀਜਰ ਠੀਕ ਨਹੀਂ ਹੈ। ਉਨ੍ਹਾਂ ਪੁਲਿਸ ਵਾਲਿਆਂ ਨੂੰ 76 ਲੱਖ 14 ਹਜ਼ਾਰ ਰੁਪਏ ਦਿਤੇ ਹਨ ਪਰ ਇਸ ਦੇ ਨਾਲ ਹੀ ਸਾਡੀ ਸਰਕਾਰ ਸਾਡੀ ਪੁਲਿਸ ਵਿਚ ਸੁਧਾਰ ਵੀ ਕਰੇ। ਇਕ ਭੁਚੋ ਖੁਰਦ ਦਾ ਵਾਕਿਆ ਹੈ। ਸਾਡੇ ਇਲਾਕੇ ਵਿਚ ਇਕ ਹਰੀਜਨ ਨੂੰ ਚਲਦੀ ਬਸ ਵਿਚ ਗੋਲੀ ਮਾਰ ਕੇ ਮਾਰ ਦਿੱਤਾ। ਇਸ ਲਈ ਸਰਕਾਰ ਨੂੰ ਲਾਅ ਐਂਡ ਆਰਡਰ ਬਾਰੇ ਵੀ ਚਿੰਤਾ ਹੋਣੀ ਚਾਹੀਦੀ ਹੈ। ਅੱਜ ਰੇਪ ਦੇ, ਮਰਡਰ ਦੇ ਅਤੇ ਡਕੈਤੀਆਂ ਦੇ ਕੇਸਾਂ ਬਾਰੇ ਸੋਚਣ ਦੀ ਲੋੜ ਹੈ। ਪੈਸੇ ਦੇਣ ਦੀ ਜਸਟੀਫਿਕੇਸ਼ਨ ਠੀਕ ਹੈ ਲੇਕਿਨ ਨਾਲ ਹੀ ਪੁਲਿਸ ਨੂੰ ਇਹ ਵੀ ਕਹੋ ਕਿ ਤੁਸੀਂ ਸਾਡੇ ਰਾਖੇ ਹੋ ਤੁਸੀਂ ਸਟੇਟ ਦੇ ਰਾਖੇ ਹੋ ਇਸ ਲਈ ਤੁਹਾਨੂੰ ਲਾਅ ਐਂਡ ਆਰਡਰ ਠੀਕ ਕਰਨਾ ਚਾਹੀਦਾ ਹੈ। ਸਰਕਾਰ ਕਹਿੰਦੀ ਹੈ ਕਿ ਲਾਅ ਐਂਡ ਆਰਡਰ ਠੀਕ ਹੈ ਪਰ ਦੂਜੇ ਪਾਸੇ ਮੈਂ ਤੁਹਾਨੂੰ ਇਕ ਹੋਰ ਮਿਸਾਲ ਦਿੰਦਾ ਹਾਂ ਕਿ ਇਕ ਸਿੰਧਪੁਰ ਦਾ ਆਦਮੀ ਹੈ। ਉਹ ਡੋਡਿਆਂ ਦੀ ਸਮਗਲਿੰਗ ਕਰਦਾ ਹੈ। ਡੋਡਿਆਂ ਦਾ ਟਰੱਕ ਫੜਿਆ ਗਿਆ। ਕੇਸ ਦਰਜ ਹੋ ਗਿਆ। ਪਰ ਉਸ ਨੂੰ ਪੁਲਿਸ ਨੇ 18/19 ਦਿਨ ਬੁਲਾਇਆ ਨਹੀਂ ਔਰ ਇਸ ਦੌਰਾਨ ਉਸ ਨੇ ਬੇਲ ਕਰਵਾ ਲਈ। ਹੁਣ ਪੁਲਿਸ ਕਹਿੰਦੀ ਹੈ ਕਿ ਉਸ ਨੇ ਬੇਲ ਕਰਵਾ ਲਈ। ਇਕ ਬੋਰੀ ਕਹਿੰਦੇ ਹਨ ਪਾਣੀ ਵਿਚ ਰੋੜ੍ਹ ਦਿਤੀ ਇਕ ਕੋਈ ਲੈ ਗਿਆ। ਇਸ ਤਰ੍ਹਾਂ ਕਰ ਕਰਾ ਕੇ ਸਾਰੇ ਟਰੱਕ ਦਾ ਮਾਲ ਹੀ ਖਤਮ ਹੋ ਗਿਆ ਹੈ। ਸਾਡੀ ਸਰਕਾਰ ਨੇ ਪਹਿਲਾਂ ਪਹਿਲ ਇਕ ਮੁਹਿੰਮ ਚਲਾਈ ਸੀ ਔਰ ਸਮੱਗਲਰਾਂ ਨੂੰ ਫੜ ਕੇ ਅੰਦਰ ਦਿਤਾ ਸੀ ਲੇਕਿਨ ਦੂਜੇ ਪਾਸੇ ਵੀਹ ਵੀਹ ਦਿਨ ਸਮਗਲਰਾਂ ਨੂੰ ਪੁਲਿਸ ਪੁਛਦੀ ਤਕ ਨਹੀਂ ਹੈ। ਇਸ ਲਈ ਇਸ ਬਾਰੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਔਰ ਪੁਲਿਸ ਦਾ ਸੁਧਾਰ ਕਰਨਾ ਚਾਹੀਦਾ ਹੈ।

ਇਸੇ ਤਰ੍ਹਾਂ ਹੀ ਇਕ ਪਿੰਡ ਮਰਾਜ ਦਾ ਬਚਨ ਸਿੰਘ ਹੈ। ਉਹ ਹਰੀਜਨ ਹੈ। ਉਸ ਨੂੰ ਪੁਲਿਸ ਨੇ ਬੁਲਾਇਆ ਹੈ ਕਿ ਤੇਰੇ ਪਾਸ ਪਸਤੌਲ ਹੈ। ਉਹ ਬਿਨਾ ਕਸੂਰ ਵਿਚਾਰਾ ਫੜਿਆ ਗਿਆ। ਉਸ ਨੂੰ ਗੈਰ-ਇਨਸਾਨੀ ਤਰੀਕੇ ਨਾਲ ਮਾਰਿਆ ਕੁਟਿਆ ਗਿਆ। ਉਸ ਨੂੰ ਪੁਠਾ ਲਟਕਾਇਆ ਗਿਆ। ਉਹ ਬੇਗੁਨਾਹ ਸੀ। ਮੈਂ ਕਹਾਂਗਾ ਕਿ ਜੇਕਰ ਵਾਕਿਆ ਹੀ ਹਰੀਜਨਾਂ ਦਾ ਸੁਧਾਰ ਸਰਕਾਰ ਚਾਹੁੰਦੀ ਹੈ ਤਾਂ ਉਨ੍ਹਾਂ ਤੇ ਜ਼ੁਲਮ ਘਟਨੇ ਚਾਹੀਦੇ ਹਨ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਪ੍ਰੈਸ ਦਾ ਕੀ ਹਾਲ ਹੈ, ਉਹ ਵੀ ਦੱਸ ਦਿੰਦਾ ਹਾਂ। ਤੁਹਾਨੂੰ ਵੀ ਪਤਾ ਹੈ ਸਾਡੇ ਰਾਮਪੁਰਾ ਫੂਲ ਵਿਚ ਪੁਲਿਸ ਨੇ ਪ੍ਰੈਸ ਵਾਲਿਆਂ ਤੋਂ ਕੈਮਰਾ ਖੋਹ ਲਿਆ, ਫਿਰੋਜ਼ਪੁਰ ਵਿਚ ਉਨ੍ਹਾਂ ਤੋਂ ਕੈਮਰਾ ਖੋਹ ਲਿਆ। ਇਸ ਲਈ ਸਰਕਾਰ ਨੂੰ ਐਸੇ ਕੇਸਾਂ ਵਿਚ ਸਖ਼ਤੀ

ਨਾਲ ਪੇਸ਼ ਆਉਣਾ ਚਾਹੀਦਾ ਹੈ। (ਵਿਘਨ) ਲਾਈਸੈਂਸ ਵਾਲਿਆਂ ਨੂੰ ਵੀ ਨੋਟਿਸ ਇਸ਼ੂ ਹੋਏ ਹਨ। ਇਕ ਮੇਰੇ ਹਲਕੇ ਦਾ ਹੈਡ ਮਾਸਟਰ ਹੈ ਉਸ ਨੂੰ ਸਰਕਾਰ ਵਲੋਂ ਅਵਾਰਡ ਮਿਲਿਆ ਹੋਇਆ ਹੈ ਉਸ ਨੂੰ ਵੀ ਨੋਟਿਸ ਜਾਰੀ ਕੀਤਾ ਹੋਇਆ ਹੈ। ਉਹ ਇਕ ਸ਼ਰੀਫ ਆਦਮੀ ਹੈ। ਜਿਸ ਅਫਸਰ ਨੇ ਉਸ ਸ਼ਰੀਫ ਆਦਮੀ ਨੂੰ ਨੋਟਿਸ ਜਾਰੀ ਕੀਤਾ ਹੈ ਉਸ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ। ਨੋਟਿਸ ਦੇ ਵਰਡਜ਼ ਹਨ ਅਨਡਿਜ਼ਾਇਰੇਬਲ ਪਰਸਨ। ਮੇਰੇ ਹਲਕੇ ਵਿਚ ਇਕ ਹੋਰ ਬੰਦਾ ਹੈ ਉਸ ਨੇ ਅੰਮ੍ਰਿਤ ਛਕਿਆ ਹੋਇਆ ਹੈ ਪਰ ਪੁਲਿਸ ਉਸ ਨੂੰ ਸ਼ਰਾਬੀ ਕਰਾਰ ਦਿੰਦੀ ਹੈ ਜਦ ਕਿ ਉਸ ਨੇ ਕਦੇ ਸ਼ਰਾਬ ਪੀਤੀ ਨਹੀਂ ਹੈ। ਇਕ ਗੌਰਮਿੰਟ ਮੁਲਾਜ਼ਮ ਹੈ ਉਸ ਨੂੰ ਕਿਹਾ ਜਾਂਦਾ ਹੈ ਕਿ ਤੂੰ ਅਨਡਿਜ਼ਾਇਰੇਬਲ ਬੰਦਾ ਹੈ ਅਗਰ ਉਹ ਇਸ ਤਰ੍ਹਾਂ ਹੈ ਫੇਰ ਉਹ ਨੌਕਰੀ ਕਿਵੇਂ ਕਰ ਰਿਹਾ ਹੈ?

ਮੈਂ ਐਜੂਕੇਸ਼ਨ ਦੇ ਬਾਰੇ ਗੱਲ ਕਰਦਾ ਹਾਂ ਅਤੇ ਇਨ੍ਹਾਂ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਜਿਹੜੀ ਕਾਲਜਾਂ ਤੇ ਕੱਟ ਸੀ ਉਹ ਹਟਾ ਦਿੱਤੀ ਹੈ ਪਰ ਇਸ ਦੇ ਨਾਲ ਸਰਕਾਰ ਨੂੰ ਹੋਰ ਉਪਰਾਲੇ ਕਰਨ ਦੀ ਲੋੜ ਹੈ। ਪਰ ਇਸ ਮਹਿਕਮੇ ਵਿਚ ਕੁਝ ਐਸੀਆਂ ਗੱਲਾਂ ਹੋਈਆਂ ਹਨ ਜਿਸ ਦੇ ਨਾਲ ਸਾਡਾ ਸਿਰ ਝੁਕ ਜਾਂਦਾ ਹੈ। ਪੰਜਾਬੀ ਯੂਨੀਵਰਸਿਟੀ ਵਿਚ 2 ਵੀ. ਸੀ. ਲਗੇ ਰਹੇ ਇਸ ਵਿਚ ਨੈਪੋਟਿਜ਼ਮ ਅਤੇ ਫੇਵਰੇਟਿਜ਼ਮ ਵਾਲੀ ਗੱਲ ਸੀ ਔਰ ਇਹ ਕੇਸ ਹਾਈ ਕੋਰਟ ਵਿਚ ਚਲਾ ਗਿਆ ਅਤੇ ਫੈਸਲਾ ਹੋਇਆ ਔਰ ਹਾਈ ਕੋਰਟ ਦਾ ਫੈਸਲਾ ਫੇਰ ਮੰਨਣਾ ਪਿਆ। ਇਸੇ ਤਰ੍ਹਾਂ ਸੈਨੇਟ ਵਿਚ ਇਨ੍ਹਾਂ ਨੇ ਮੈਂਬਰ ਬਣਾ ਕੇ ਭੇਜਣੇ ਸਨ? ਇਨ੍ਹਾਂ ਦੀ ਪਾਰਟੀ ਵਿਚ ਕਾਫੀ ਪ੍ਰੋਫੈਸਰ ਅਤੇ ਪੜ੍ਹੇ ਲਿਖੇ ਬੰਦੇ ਹਨ ਪਰ ਇਨ੍ਹਾਂ ਨੇ ਤਿੰਨੇ ਐਸੇ ਬੰਦੇ ਲਗਾਏ ਜਿਹੜੇ ਅਨਪੜ੍ਹ ਸਨ। ਮੈਂ ਉਨ੍ਹਾਂ ਦੇ ਨਾਂ ਵੀ ਦੱਸ ਦਿੰਦਾ ਹਾਂ ਅਤੇ ਜਵਾਬ ਵਿਚ ਵਜ਼ੀਰ ਸਾਹਿਬ ਇਨ੍ਹਾਂ ਦੀ ਕੁਆਲੀਫਿਕੇਸ਼ਨ ਸਾਨੂੰ ਦੱਸ ਦੇਣ। ਇਹ ਬੰਦੇ ਇਨ੍ਹਾਂ ਨੇ ਯੂਨੀਵਰਸਿਟੀ ਵਿਚ ਨੌਮੀਨੇਟ ਕੀਤੇ ਹਨ। ਇਨ੍ਹਾਂ ਦੇ ਨਾਂ ਹਨ ** ** ** ਇਹ ਬੰਦਿਆਂ ਦੀ ਨੌਮੀਨੇਸ਼ਨ ਗਲਤ ਹੋਈ ਹੈ।

**ਸ੍ਰੀ ਡਿਪਟੀ ਸਪੀਕਰ:** ਜੋ ਬੰਦਾ ਇਸ ਹਾਊਸ ਵਿਚ ਹਾਜ਼ਰ ਨਾ ਹੋਵੇ ਉਸ ਦਾ ਨਾਂ ਨਹੀਂ ਲਿਆ ਜਾ ਸਕਦਾ। ਇਸ ਲਈ ਇਹ ਤਿੰਨੇ ਨਾਂ ਐਕਸਪੰਜ ਕੀਤੇ ਜਾਂਦੇ ਹਨ।

**ਮਾਸਟਰ ਬਾਬੂ ਸਿੰਘ:** ਡਿਪਟੀ ਸਪੀਕਰ ਸਾਹਿਬ, ਮੈਨੂੰ ਕੋਈ ਇਤਰਾਜ਼ ਨਹੀਂ ਹੈ ਕਿ ਤੁਸੀਂ ਇਨ੍ਹਾਂ ਦੇ ਨਾਂ ਐਕਸਪੰਜ ਕਰਵਾ ਦਿਓ। ਬਾਕੀ ਇਸ ਮਹਿਕਮੇ ਵਿਚ ਪਿਛੇ ਜਿਹੜੀਆਂ ਟੀਚਰਾਂ ਦੀਆਂ ਟਰਾਂਸਫਰਜ਼ ਹੋਈਆਂ ਉਹ ਬਿਲਕੁਲ ਪੁਲੀਟੀਕਲ ਵਿਕਟੇਮਾਈਜ਼ੇਸ਼ਨ ਤੇ ਹੋਈਆਂ ਜਿਸ ਕਰਕੇ ਟੀਚਰਾਂ ਨੇ ਇਸ ਦੇ ਖਿਲਾਫ ਐਜੀਟੇਸ਼ਨ ਕੀਤੀ ਅਸੀਂ ਡੀ. ਪੀ. ਆਈ. ਅਤੇ ਸੈਕਟਰੀ ਨੂੰ ਮਿਲੇ ਸੀ ਅਤੇ ਇਸ ਸਬੰਧੀ ਕੁਝ ਗਾਈਡ ਲਾਈਨਜ਼ ਬਣਾਈਆਂ ਸਨ ਪਰ ਉਨ੍ਹਾਂ ਗਾਈਡਲਾਈਨਜ਼ ਤੇ ਅਮਲ ਨਹੀਂ ਹੋਇਆ। ਐਜੂਕੇਸ਼ਨ ਦੇ ਨਾਲ ਦੇਸ਼ ਦਾ ਕਲਿਆਣ ਹੋ ਸਕਦਾ ਹੈ ਅਤੇ ਸਾਡੇ ਦੇਸ਼ ਦੀ ਸੱਭਿਅਤਾ ਅਤੇ ਕਲਚਰ ਵਿਚ ਤਰੱਕੀ ਹੋ ਸਕਦੀ ਹੈ। ਇਸ ਦੇ ਵਿਚ ਪਾਲਿਟਿਕਸ ਨੂੰ ਬਿਲਕੁਲ ਨਹੀਂ ਲਿਆਉਣਾ ਚਾਹੀਦਾ। ਇਹ ਕੋਈ ਚੰਗੀ ਗੱਲ ਨਹੀਂ ਹੈ। (ਘੰਟੀ) ਸੀ. ਐਮ. ਸਾਹਿਬ ਬੈਠੇ ਨਹੀਂ ਹਨ, ਇਨ੍ਹਾਂ ਨੇ ਇਕ ਸਰਕੂਲਰ ਇਸ਼ੂ ਕੀਤਾ ਸੀ ਕਿ 31 ਮਾਰਚ, 1982 ਤੱਕ ਕੋਈ ਐਡਹਾਕ ਐਪੁਆਇੰਟਮੈਂਟ ਨਾ ਕੀਤੀ ਜਾਵੇ ਪਰ ਦੂਸਰੇ ਪਾਸੇ ਵਿਦਿਆ ਮੰਤਰੀ ਜੀ ਕਹਿੰਦੇ ਹਨ ਕਿ ਅਸੀਂ ਜਿਥੇ ਖਾਲੀ ਟੀਚਰਾਂ ਦੀਆਂ ਪੋਸਟਾਂ ਪਈਆਂ ਹਨ ਉਥੇ ਐਡਹਾਕ ਟੀਚਰ ਲਗਾ ਕੇ ਪੂਰਤੀ ਕਰਾਂਗੇ। ਇਹ ਐਡਹਾਕ ਪੋਸਟਾਂ ਪੰਜਾਬੀ, ਹਿੰਦੀ, ਪੀ. ਟੀ. ਟੀਚਰਾਂ ਦੀਆਂ ਖਾਲੀ ਪਈਆਂ ਹਨ। ਇਨ੍ਹਾਂ ਖਾਲੀ ਪੋਸਟਾਂ ਨੂੰ ਭਰ ਦੇਣਾ ਚਾਹੀਦਾ ਹੈ। ਅਗਲੀ ਗੱਲ ਕਿਤਾਬਾਂ ਬਹੁਤ ਮਹਿੰਗੀਆਂ ਹੋ ਗਈਆਂ ਹਨ। ਪ੍ਰੀ-ਯੂਨੀਵਰਸਿਟੀ,

**Expunged as ordered by the Chair.

[ਮਾਸਟਰ ਬਾਬੂ ਸਿੰਘ]

ਬੀ. ਏ. ਪਾਰਟ 1, 2 ਅਤੇ 3 ਦੀਆਂ ਕਿਤਾਬਾਂ 40—40 ਰੁਪਏ ਤੋਂ ਘੱਟ ਨਹੀਂ ਮਿਲਦੀਆਂ ਹਨ। ਇਨ੍ਹਾਂ ਕਿਤਾਬਾਂ ਦੇ ਰੇਟ ਘਟਾਉਣੇ ਚਾਹੀਦੇ ਹਨ ਭਾਵੇਂ ਸਰਕਾਰ ਇਨ੍ਹਾਂ ਨੂੰ ਕੰਟਰੋਲ ਤੇ ਕਾਗਜ਼ ਕਿਉਂ ਨਾ ਦੇਵੇ। ਕਿਤਾਬਾਂ ਸੱਸਤੀਆਂ ਹੋਣੀਆਂ ਚਾਹੀਦੀਆਂ ਹਨ ਤਾਂਕਿ ਗਰੀਬਾਂ ਦੇ ਬੱਚੇ ਵੀ ਕਿਤਾਬਾਂ ਖਰੀਦ ਸਕਣ। ਇਕ ਗੱਲ ਬਲਦੇਵ ਸਿੰਘ ਨੇ ਅੱਛੀ ਕਹੀ ਸੀ ਕਿ ਨਿਹਾਲ ਸਿੰਘ ਵਾਲਾ ਵਿਚ ਕਮਲਾ ਨਹਿਰੂ ਮਾਡਲ ਹਾਈ ਸਕੂਲ ਨੂੰ ਗ੍ਰਾਂਟ ਦੀ ਮਨਜ਼ੂਰੀ ਮਿਲ ਗਈ ਹੈ। ਵਜ਼ੀਰ ਸਾਹਿਬ ਇਸ ਦੀ ਪੜਤਾਲ ਕਰਵਾ ਲੈਣ ਇਹ ਹੁਣ ਮਨਜ਼ੂਰ ਨਹੀਂ ਹੋਈ ਪਹਿਲੇ ਹੋਈ ਸੀ। ਇਸ ਨੂੰ ਬਜਟ ਵਿਚ ਲੈ ਆਉਣਾ ਚਾਹੀਦਾ ਸੀ।

ਮੈਂ ਡਿਵੈਲਪਮੈਂਟ ਮਨਿਸਟਰ ਦਾ ਧਿਆਨ ਇਸ ਗੱਲ ਵੱਲ ਦੁਆਉਣਾ ਚਾਹੁੰਦਾ ਹਾਂ ਕਿ ਰਾਜ ਵਿਚ ਜਿਨ੍ਹਾਂ ਗਰਾਮ ਸੇਵਕਾਂ ਅਤੇ ਸੇਵਕਾਵਾਂ ਨੇ ਟਰੇਨਿੰਗ ਲਈ ਹੋਈ ਹੈ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਐਡਜਸਟ ਕਰੋ ਭਾਵੇਂ ਤੁਸੀਂ ਇਨ੍ਹਾਂ ਨੂੰ ਸਟਾਈਪੈਂਡ ਦਿਓ ਜਾਂ ਫੇਰ ਸਰਕਾਰ ਤੋਂ ਸਪੈਸ਼ਲ ਮਨਜ਼ੂਰੀ ਲੈ ਕੇ ਉਨ੍ਹਾਂ ਨੂੰ ਸਰਵਿਸ ਦਿਓ। ਜਿਸ ਤਰ੍ਹਾਂ ਪਹਿਲੇ ਰਾਜੇ ਮਹਾਰਾਜੇ ਕਰਿਆ ਕਰਦੇ ਸਨ ਕਿ ਲੜਕੀਆਂ ਨੂੰ ਆਪਣੇ ਦਰਬਾਰ ਵਿਚ ਨਚਾਉਂਦੇ ਹੁੰਦੇ ਸਨ, ਇਕ ਆਡਿਟ ਪਾਰਟੀ ਨਥਾਣਾ ਇਨਸਪੈਕਸ਼ਨ ਕਰਨ ਗਈ ਔਰ ਉਨ੍ਹਾਂ ਨੂੰ ਖੁਸ਼ ਕਰਨ ਲਈ ਉਥੇ ਦੇ ਅਫ਼ਸਰ ਵਲੋਂ ਇਨ੍ਹਾਂ ਬਾਲ ਸੇਵਕਾਵਾਂ ਕੋਲੋਂ ਨਚਵਾਇਆ ਗਿਆ, ਜਿਸ ਅਫ਼ਸਰ ਨੇ ਵੀ ਇਹ ਕੀਤਾ ਹੈ ਉਸ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ।

ਬਾਕੀ ਚੌਧਰੀ ਸਾਹਿਬ ਨੇ ਠੀਕ ਕਿਹਾ ਹੈ ਕਿ ਸੀਮਿੰਟ ਨਹੀਂ ਮਿਲਦਾ, ਇੱਟਾਂ ਨਹੀਂ ਮਿਲਦੀਆਂ ਹਨ। ਇਨ੍ਹਾਂ ਦੇ ਮਹਿਕਮੇ ਨੂੰ 'ਏ' ਕਲਾਸ ਇੱਟਾਂ ਦੀ ਲੋੜ ਹੈ, ਇਹ ਇਸ ਗੱਲ ਵੱਲ ਖਾਸ ਧਿਆਨ ਦੇਣ। ਕਿਧਰੇ ਕੱਚੀਆਂ ਇੱਟਾਂ ਨਾ ਲਗਾ ਦੇਣ ਇਸ ਦਾ ਕੋਈ ਫਾਇਦਾ ਨਹੀਂ ਹੋਵੇਗਾ ਕਿਉਂਕਿ ਜਿਥੋਂ ਤੁਸੀਂ ਪਾਣੀ ਦੀ ਡਿਸਪੋਜ਼ਲ ਕਰਨੀ ਹੈ ਉਥੇ ਕੱਚੀਆਂ ਇੱਟਾਂ ਕੰਮ ਨਹੀਂ ਕਰਨਗੀਆਂ।

ਇਸੇ ਤਰ੍ਹਾਂ ਸ਼ਾਰਟੇਜ ਆਫ ਪਾਵਰ ਅਤੇ ਮੈਟੀਰੀਅਲ ਦੀ ਗੱਲ ਹੈ, ਇਸ ਵੱਲ ਧਿਆਨ ਦੇਣ ਦੀ ਲੋੜ ਹੈ। ਡੀਮਾਂਡ ਨੰ: 40 ਹੇਠ 10 ਲੱਖ ਰੁਪਿਆ ਮੰਗਿਆ ਗਿਆ ਹੈ ਇਹ ਥੋੜਾ ਹੈ ਪਾਣੀ ਦੀ ਡਿਸਪੋਜ਼ਲ, ਸੀਵਰੇਜ, ਵਾਟਰ ਸਪਲਾਈ ਬਾਰੇ ਕੋਟਕਪੂਰਾ ਅਤੇ ਰਾਮਪੁਰਾਫੂਲ ਵਿਚ ਧਿਆਨ ਦੇਣ ਦੀ ਲੋੜ ਹੈ, ਇਥੇ ਸਬ-ਡਵੀਜ਼ਨ ਹੈ। ਅਰਬਨ ਅਤੇ ਹਾਊਸਿੰਗ ਗ੍ਰਾਂਟ ਦਿਤੀ ਜਾ ਰਹੀ ਹੈ ਇਹ ਇਸਤੇਮਾਲ ਹੋਣੀ ਹੈ। ਵਾਟਰ ਸਪਲਾਈ ਅਤੇ ਸੀਵਰੇਜ਼ ਸਕੀਮ ਦਾ ਭੱਠਾ ਬੈਠਾ ਹੋਇਆ ਹੈ, ਇਸ ਵੱਲ ਧਿਆਨ ਦੇਣ ਦੀ ਲੋੜ ਹੈ। ਵਾਟਰ ਡਿਸਪੋਜ਼ਲ ਪੁਆਇੰਟ ਪਹਿਲਾਂ ਜ਼ਰੂਰ ਬਣਾ ਲਿਆ ਕਰੋ ਪਰ ਇਹ ਕੀ ਕਰਦੇ ਹਨ ਡਿਸਪੋਜ਼ਲ ਪੁਆਇੰਟ ਨੂੰ ਕਾਫੀ ਦੇਰ ਬਾਅਦ ਬਣਾਉਂਦੇ ਹਨ ਜਿਸ ਨਾਲ ਲੋਕਾਂ ਦਾ ਕਾਫੀ ਨੁਕਸਾਨ ਹੁੰਦਾ ਹੈ। ਇਸ ਕੰਮ ਵਿਚ ਤੁਹਾਡਾ ਮਹਿਕਮਾ ਸੁਸਤ ਹੈ ਇਸ ਨੂੰ ਚੁਸਤ ਕਰਨ ਦੀ ਲੋੜ ਹੈ (ਘੰਟੀ)

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਹਾਡੇ ਇਲਾਕੇ ਵਿਚ ਇਕ ਆਡਿਟ ਪਾਰਟੀ ਗਈ ਸੀ ਉਥੇ ਬਾਲ ਸੇਵਕਾਵਾਂ ਨੂੰ ਨਚਾਇਆ ਗਿਆ ਇਹ ਬੜੀ ਸ਼ਰਮ ਦੀ ਗਲ ਹੈ। ਜਿਸ ਅਫਸਰ ਨੇ ਐਸਾ ਗਲਤ ਕੰਮ ਕੀਤਾ ਹੈ ਉਸ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ। ਸ਼ੈਡਿਊਲਡ ਕਾਸਟਸ ਕਾਰਪੋਰੇਸ਼ਨ ਲਈ 25 ਲੱਖ ਅਤੇ ਬੈਕਵਰਡ ਕਲਾਸਜ਼ ਕਾਰਪੋਰੇਸ਼ਨ ਲਈ 19 ਲੱਖ ਰੁਪਿਆ ਰਖਿਆ ਗਿਆ ਹੈ, ਇਨ੍ਹਾਂ ਕਾਰਪੋਰੇਸ਼ਨਾਂ ਨੂੰ ਹੋਰ ਪੈਸਾ ਦੇਣ ਦੀ ਲੋੜ ਹੈ।

ਪ੍ਰਾਈਮ ਮਨਿਸਟਰ ਸਾਹਿਬ ਜਦੋਂ ਫਿਲੌਰ ਆਏ ਸੀ ਉਦੋਂ ਕਰਜ਼ੇ ਦਾ ਐਲਾਨ ਕਰ ਦਿਤਾ ਸੀ ਪਰ ਵਿਆਜ ਦਾ ਐਲਾਨ ਨਹੀਂ ਕੀਤਾ ਗਿਆ ਸੀ। ਵਿਆਜ ਬਾਅਦ ਵਿਚ ਦਸਿਆ ਗਿਆ ਸੀ। ਇਹ ਚੀਜ਼ ਪ੍ਰੀ-ਪਲਾਨਡ ਹੋਣੀ ਚਾਹੀਦੀ ਹੈ।

ਹੁਣ ਮੈਂ ਡੀਮਾਂਡ ਨੰ: 28 ਬਾਰੇ ਕਹਿਣਾ ਹੈ। ਪਨਸੱਪ ਦੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਸਨ ਪਰ ਹੁਣ ਸਰਕਾਰ ਨੇ ਇਨ੍ਹਾਂ ਦੁਕਾਨਾਂ ਨੂੰ ਬੰਦ ਕਰਨ ਦਾ ਫੈਸਲਾ ਕੀਤਾ ਹੈ। ਇਹ ਕੰਮ ਹੁਣ ਡਿਪੂ ਹੋਲਡਰਾਂ ਨੂੰ ਦੇ ਰਹੇ ਹਨ ਜੋ ਪਹਿਲੇ ਹੀ ਬਲੈਕ ਮਾਰਕਿਟਿੰਗ ਕਰਦੇ ਹਨ। ਇਸ ਮਹਿਕਮੇ ਵਿਚ ਜਿਹੜਾ ਸਟਾਫ ਹੈ ਉਸ ਨੂੰ ਬੜਾ ਨੁਕਸਾਨ ਹੋ ਰਿਹਾ ਹੈ ਉਨ੍ਹਾਂ ਨੂੰ ਐਡਜਸਟ ਕਰਨ ਲਈ ਕੀ ਕਰ ਰਹੇ ਹੋ।

ਆਖਿਰ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਗੜ੍ਹਿਆਂ ਨਾਲ ਜੋ ਲੋਕਾਂ ਦਾ ਨੁਕਸਾਨ ਹੋਇਆ ਸੀ ਇਸ ਦੇ ਲਈ ਇਕ ਰਿਵਾਲਵਿੰਗ ਫੰਡ ਬਣਾ ਦੇਣਾ ਚਾਹੀਦਾ ਹੈ। ਇਸ ਨੁਕਸਾਨ ਦੇ ਪੈਸੇ ਲੋਕਾਂ ਨੂੰ ਮਿਲ ਗਏ ਸਨ ਪਰ ਸੇਮ ਦੇ ਨਾਲ ਜਿਹੜਾ ਨੁਕਸਾਨ ਹੋਇਆ ਸੀ ਉਸ ਦੇ ਪੈਸੇ ਹਾਲੇ ਤੱਕ ਨਹੀਂ ਮਿਲੇ ਹਨ। ਇਸ ਦੇ ਨਾਲ ਪੁਲਿਸ ਮਹਿਕਮੇ ਵਿਚ ਸੁਧਾਰ ਕਰਨ ਦੀ ਲੋੜ ਹੈ।

ਡਿਪਟੀ ਸਪੀਕਰ ਸਾਹਿਬ, ਜੇਕਰ ਆਪੋਜ਼ੀਸ਼ਨ ਗੌਰਮਿੰਟ ਨੂੰ ਕੰਸਟਰਕਟਿਵੀਲੀ ਕ੍ਰਿਟੀਸਾਈਜ਼ ਕਰਦੀ ਹੈ ਤਾਂ ਇਸ ਨਾਲ ਗੌਰਮਿੰਟ ਸੁਚੇਤ ਰਹਿੰਦੀ ਹੈ। ਜੇਕਰ ਗੌਰਮਿੰਟ ਸੁਣੇ ਹੀ ਨਾਂ ਤਾਂ ਫਿਰ ਉਸ ਸਰਕਾਰ ਨੂੰ ਡਿਕਟੇਟਰਸ਼ਿਪ ਹੀ ਕਿਹਾ ਜਾ ਸਕਦਾ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਆਸ ਕਰਦਾ ਹਾਂ ਕਿ ਡੈਮੋਕਰੇਸੀ ਨੂੰ ਕਾਇਮ ਰਖਣਾ ਚਾਹੀਦਾ ਹੈ। ਜਦੋਂ ਸਰਦਾਰ ਦਲੀਪ ਸਿੰਘ ਪਾਂਧੀ ਜੀ ਬੋਲ ਰਹੇ ਸਨ ਤਾਂ ਕਈ ਮੈਂਬਰਾਂ ਨੇ ਇੰਟਰਪਟ ਕੀਤਾ ਪਰ ਜਦੋਂ ਸ੍ਰੀ ਗੋਪਾਲ ਕ੍ਰਿਸ਼ਨ ਚਤਰਥ ਬੋਲਦੇ ਸਨ ਤਾਂ ਉਹ ਸੱਤ ਮਿੰਟ ਬਗੈਰ ਡਿਮਾਂਡ ਤੋਂ ਹੀ ਬੋਲਦੇ ਰਹੇ ਅਤੇ ਆਪਣੀਆਂ ਗੱਲਾਂ ਹੀ ਬੋਲਦੇ ਰਹੇ। ਇਤਨਾ ਕਹਿੰਦਾ ਹੋਇਆ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਮੁਹਿੰਦਰ ਸਿੰਘ ਸਰੂਪਵਾਲੀ** (ਕਾਦੀਆਂ): ਡਿਪਟੀ ਸਪੀਕਰ ਸਾਹਿਬ, ਤੁਸੀਂ ਸਾਡਾ ਸਮਾਂ ਦੱਸ ਦਿਓ ਕਿ ਕਿਤਨਾ ਹੈ?

**ਸ੍ਰੀ ਡਿਪਟੀ ਸਪੀਕਰ**: ਅਕਾਲੀ ਦਲ (ਐਲ) 15 ਮਿੰਟ ਅਤੇ ਸੀ. ਪੀ. ਆਈ. ਐਮ. 6 ਮਿੰਟ।

**ਸਰਦਾਰ ਮੁਹਿੰਦਰ ਸਿੰਘ ਸਰੂਪਵਾਲੀ**: ਡਿਪਟੀ ਸਪੀਕਰ ਸਾਹਿਬ, ਮੈਂ ਡਿਮਾਂਡ ਨੰ: 5 ਤੇ ਸਭ ਤੋਂ ਪਹਿਲਾਂ ਵਿਚਾਰ ਰਖਾਂਗਾ। ਇਸ ਵਿਚ ਕੁਦਰਤੀ ਆਫਤਾਂ ਆਉਂਦੀਆਂ ਹਨ ਜਿਵੇਂ ਕਿ ਬਾਰਸ਼ਾਂ, ਹੜ੍ਹਾਂ ਆਦਿ ਦੇ ਕਾਰਨ ਕਿਸਾਨਾਂ ਦੀਆਂ ਫਸਲਾਂ ਦਾ ਬੜਾ ਨੁਕਸਾਨ ਹੁੰਦਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਆਫਤਾਂ ਦੇ ਨਾਲ ਨਾਲ ਹਨੇਰੀਆਂ ਅਤੇ ਅੱਗਾਂ ਕਰਕੇ ਵੀ ਕਿਸਾਨਾਂ ਦੀਆਂ ਫਸਲਾਂ ਤਬਾਹ ਹੋ ਜਾਂਦੀਆਂ ਹਨ ਅਤੇ ਕਿਸਾਨ ਦਾ ਬਹੁਤ ਭਾਰੀ ਨੁਕਸਾਨ ਹੋ ਜਾਂਦਾ ਹੈ। ਇਹ ਠੀਕ ਹੈ ਕਿ ਹੜ੍ਹਾਂ ਨੂੰ ਕੰਟਰੋਲ ਕਰਨ ਵਾਸਤੇ ਕਦਮ ਚੁੱਕੇ ਜਾਣੇ ਚਾਹੀਦੇ ਹਨ। ਸਤਲੁਜ, ਬਿਆਸ, ਅਤੇ ਰਾਵੀ ਤਿੰਨ ਦਰਿਆ ਹਨ। ਸਤਲੁਜ-ਬਿਆਸ ਬੰਨ੍ਹ ਲਗਾਉਣ ਨਾਲ ਹੜ੍ਹ ਘਟਣਗੇ ਪਰ ਰਾਵੀ ਦੇ ਪਾਣੀ ਨਾਲ ਜ਼ਿਲ੍ਹਾ ਗੁਰਦਾਸਪੁਰ ਅਤੇ ਅੰਮ੍ਰਿਤਸਰ ਦੇ ਪਿੰਡਾਂ ਨੂੰ ਕਾਫੀ ਨੁਕਸਾਨ ਹੁੰਦਾ ਹੈ ਜਿਸ ਨਾਲ ਕਿਸਾਨਾਂ ਦੀ ਭਾਰੀ ਫਸਲ ਤਬਾਹ ਹੋ ਜਾਂਦੀ ਹੈ। ਉਥੇ ਹੜ੍ਹ ਕਾਫੀ ਆਉਂਦੇ ਹਨ।

[ਸਰਦਾਰ ਮਹਿੰਦਰ ਸਿੰਘ ਸਰੂਪਵਾਲੀ]

ਡਿਪਟੀ ਸਪੀਕਰ ਸਾਹਿਬ, ਥੀਨ ਡੈਮ ਬਣਾਉਣ ਵਾਸਤੇ ਕੋਈ ਕਦਮ ਨਹੀਂ ਚੁਕਿਆ ਗਿਆ। ਪਿਛਲੇ ਬਜਟ ਵਿਚ 22 ਕਰੋੜ ਰੁਪਿਆ ਰਖਿਆ ਗਿਆ ਸੀ ਜੋ ਕਿ ਬਹੁਤ ਥੋੜ੍ਹਾ ਸੀ। ਕੋਈ 55 ਕਰੋੜ ਰੁਪਏ ਦਾ ਹੜ੍ਹਾਂ ਨਾਲ ਨੁਕਸਾਨ ਹੁੰਦਾ ਹੈ। ਇਹ ਨੈਸ਼ਨਲ ਵੇਸਟੇਜ ਵੀ ਹੈ। 1975 ਵਿਚ ਪਾਕਿਸਤਾਨ ਨਾਲ ਫੈਸਲਾ ਹੋਇਆ ਸੀ। ਥੀਨ ਡੈਮ ਉਸ ਵੇਲੇ ਬਣ ਜਾਣਾ ਚਾਹੀਦਾ ਸੀ।

ਇਸ ਵੇਲੇ ਬਿਜਲੀ ਦੀ ਬੜੀ ਸ਼ਾਰਟੇਜ਼ ਹੈ। ਬਿਜਲੀ ਤੇ ਹੀ ਸਭ ਕੁਝ ਨਿਰਭਰ ਕਰਦਾ ਹੈ। ਡਿਪਟੀ ਸਪੀਕਰ ਸਾਹਿਬ, ਥੀਨ ਡੈਮ ਦਾ ਕੰਮ ਵਾਰ ਫੁਟਿੰਗ ਤੇ ਕਰਨਾ ਚਾਹੀਦਾ ਹੈ। ਹੜ੍ਹਾਂ, ਬਾਰਸ਼ਾਂ, ਹਨੇਰੀਆਂ ਅੱਗਾਂ, ਤੂਫਾਨ ਆਦਿ ਨਾਲ ਕਿਸਾਨ ਦਾ ਬਹੁਤ ਭਾਰੀ ਨੁਕਸਾਨ ਹੋ ਜਾਂਦਾ ਹੈ। ਪਰ ਉਸ ਨੂੰ ਮੁਆਵਜ਼ਾ ਬਹੁਤ ਹੀ ਘੱਟ ਮਿਲਦਾ ਹੈ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਕੁਦਰਤੀ ਆਫਤਾਂ ਦਾ ਬਚਾਓ ਪਰਮਾਨੈਂਟ ਕਰਨਾ ਚਾਹੀਦਾ ਹੈ। ਬੇਸ਼ਕ ਕਿਸਾਨਾਂ ਤੋਂ ਕੁਝ ਪੈਸਾ ਇਕੱਠਾ ਕੀਤਾ ਜਾਏ ਜੋ ਵਾਲੰਟਰੀ ਦੇਣਾ ਚਾਹੁੰਦੇ ਹਨ। ਇਸ ਲਈ ਖਜ਼ਾਨੇ ਵਿਚ 10-20 ਕਰੋੜ ਰੁਪਿਆ ਜ਼ਰੂਰ ਜਮ੍ਹਾਂ ਹੋਣਾ ਚਾਹੀਦਾ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਇਕ ਬੇਨਤੀ ਕਰਾਂਗਾ ਕਿ ਗੜਿਆਂ, ਹੜ੍ਹਾਂ, ਹਨੇਰੀਆਂ, ਅੱਗਾਂ ਆਦਿ ਨਾਲ ਕਿਸਾਨ ਦੀਆਂ ਫਸਲਾਂ ਤਬਾਹ ਹੋ ਜਾਂਦੀਆਂ ਹਨ ਅਤੇ ਕਿਸਾਨ ਦਾ ਬਹੁਤ ਜ਼ਿਆਦਾ ਨੁਕਸਾਨ ਹੁੰਦਾ ਹੈ। ਇਸ ਲਈ, ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਫਸਲ ਦੀ ਬੀਮਾ ਸਕੀਮ ਚਾਲੂ ਕਰਨੀ ਚਾਹੀਦੀ ਹੈ ਤਾਂਕਿ ਜੋ ਕਿਸਾਨ ਦੇ ਸਿਰ ਤਲਵਾਰ ਲਟਕਦੀ ਹੈ, ਉਹ ਦੂਰ ਹੋ ਸਕੇ। ਕਿਸਾਨ ਦੀ ਫਸਲ ਦਾ ਨੁਕਸਾਨ ਹੋਣ ਦੀ ਸੂਰਤ ਵਿਚ ਸਰਕਾਰ ਉਸ ਨੂੰ ਪੈਸੇ ਦੇਵੇ।

ਮੈਂ ਹੁਣ, ਡਿਪਟੀ ਸਪੀਕਰ ਸਾਹਿਬ, ਡਿਮਾਂਡ ਨੰ: 11 ਜੋ ਪੁਲਿਸ ਬਾਰੇ ਹੈ, ਉਸ ਲਈ ਵਿਚਾਰ ਹਾਊਸ ਵਿਚ ਸਾਂਝੇ ਕਰਨਾ ਚਾਹੁੰਦਾ ਹਾਂ। ਇਸ ਵਿਚ ਪੁਰਾਣੇ ਟੈਲੀਫੂਨ ਦੇ ਬਿਲ ਦਿਤੇ ਗਏ ਹਨ। ਪੁਲਿਸ ਦਾ ਕੰਮ ਹੈ ਕਿ ਲਾਅ ਐਂਡ ਆਰਡਰ ਨੂੰ ਮੇਨਟੇਨ ਕੀਤਾ ਜਾਵੇ। ਪੁਲਿਸ ਦੀ ਬਹੁਤ ਜ਼ਿਮੇਂਵਾਰੀ ਹੈ ਪਰ ਕਈ ਥਾਵਾਂ ਤੇ ਪੁਲਿਸ ਵਲੋਂ ਕੋਤਾਹੀ ਕੀਤੀ ਗਈ ਹੈ। ਇਸ ਸਬੰਧ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਦੋ ਮਿਸਾਲਾਂ ਹਾਊਸ ਵਿਚ ਦੇਣੀਆਂ ਚਾਹੁੰਦਾ ਹਾਂ। ਵਜ਼ੀਰ ਸਾਹਿਬ ਬੈਠੇ ਹਨ, ਜ਼ਰਾ ਧਿਆਨ ਨਾਲ ਸੁਣ ਲੈਣ। ਮਿਤੀ 29 ਜੁਲਾਈ, 1981 ਨੂੰ ਚਹੇੜੀ ਪੁਲ ਤੇ ਇਕ ਐਕਸੀਡੈਂਟ ਬੱਸ ਦਾ ਹੋਇਆ। ਇਹ ਬੱਸ ਬਟਾਲਾ ਤੋਂ ਦਿੱਲੀ ਜਾ ਰਹੀ ਸੀ। ਇੱਕ ਨੌਜਵਾਨ ਪਿੰਡ ਜੈਤੂ ਜ਼ਿਲ੍ਹਾ ਗੁਰਦਾਸਪੁਰ ਦਾ ਹੈ ਜਿਸ ਦਾ ਨਾਂ ਚੰਨਣ ਸਿੰਘ ਪਿਤਾ ਸਰਦਾਰ ਦੀਵਾਨ ਸਿੰਘ ਜੀ ਸੀ। ਉਸ ਕੋਲ ਪਾਸ ਬੁੱਕ ਸੀ। ਇਕ ਉਸ ਕੋਲ ਬੈਗ ਸੀ। ਡਿਪਟੀ ਸਪੀਕਰ ਸਾਹਿਬ, 10,400 ਰੁਪਏ ਉਸ ਕੋਲ ਸਨ। ਤਿੰਨ ਦਿਨ ਲਾਸ਼ ਨੂੰ ਦਬੀ ਰਖਿਆ। ਕੋਈ ਖਬਰ ਅਖਬਾਰ ਵਿਚ ਨਹੀਂ ਦਿਤੀ ਗਈ। ਜਿਹੜਾ ਪੁਲਿਸ ਅਫਸਰ ਇਸ ਦੀ ਇਨਕੁਆਇਰੀ ਕਰ ਰਿਹਾ ਸੀ ਉਸ ਨੂੰ ਸਦਰ ਥਾਨਾ ਬਟਾਲਾ ਵਿਚ ਇਤਲਾਹ ਕਰਨੀ ਚਾਹੀਦੀ ਸੀ ਅਤੇ ਇਹ ਖਬਰ ਅਖਬਾਰ ਵਿਚ ਦੇਣੀ ਚਾਹੀਦੀ ਸੀ। ਤਿੰਨ ਦਿਨਾਂ ਬਾਅਦ ਜਦੋਂ ਉਸ ਨੌਜਵਾਨ ਦੇ ਵਾਰਸ ਪੁਲਿਸ ਕੋਲ ਪਹੁੰਚੇ ਤਾਂ ਪੁਲਿਸ ਵਾਲਿਆਂ ਨੇ ਉਸ ਨੌਜਵਾਨ ਦੇ ਕਪੜੇ, ਬੈਗ ਆਦਿ ਮੋੜ ਦਿਤੇ ਹਨ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਚੌਧਰੀ ਹਰੀ ਰਾਮ, ਏ. ਐਸ. ਆਈ. ਇਸ ਬਸ ਦੇ ਐਕਸੀਡੈਂਟ ਦੀ ਇਨਕੁਆਇਰੀ ਕਰ ਰਿਹਾ ਸੀ।

**ਸ੍ਰੀ ਡਿਪਟੀ ਸਪੀਕਰ:** ਤੁਸੀਂ ਕਿਸੇ ਅਫ਼ਸਰ ਦਾ ਨਾਂ ਹਾਊਸ ਵਿਚ ਨਹੀਂ ਲੈ ਸਕਦੇ।

**ਸਰਦਾਰ ਮਹਿੰਦਰ ਸਿੰਘ ਸਰੂਪਵਾਲੀ:** ਡਿਪਟੀ ਸਪੀਕਰ ਸਾਹਿਬ ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਦੀ ਇਨਕੁਆਇਰੀ ਕਰਨ ਅਤੇ 10,400 ਰੁਪਿਆ ਜਿਹੜਾ ਖਾਧਾ ਗਿਆ ਹੈ ਉਹ ਉਸ ਦੇ ਵਾਰਸਾਂ ਨੂੰ ਵਾਪਿਸ ਦਿਵਾਉਣ। ਜੇਕਰ ਪੰਜਾਬ ਸਰਕਾਰ ਇਮਾਨਦਾਰ ਹੈ, ਮੈਂ ਇਹ ਨਹੀਂ ਕਹਿੰਦਾ ਕਿ

ਇਮਾਨਦਾਰ ਨਹੀਂ ਹੈ ਪਰ ਡਿਪਟੀ ਸਪੀਕਰ ਸਾਹਿਬ ਮਰਨ ਵਾਲੇ ਦੇ ਵਾਰਸਾਂ ਨੂੰ ਜੇਕਰ ਕੰਪੈਨਸੇਸ਼ਨ ਨਹੀਂ ਦੇਣਾ ਤਾਂ ਘਟੋ ਘੱਟ ਰੁਪਿਆ ਜ਼ਰੂਰ ਵਾਪਿਸ ਮੋੜਿਆ ਜਾਵੇ । ਅਖਬਾਰਾਂ ਵਿਚ ਨਹੀਂ ਦਿਤਾ ਗਿਆ ਕਿਉਂਕਿ ਉਸ ਕੋਲ ਪੈਸਾ ਸੀ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਕੇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ ਦੂਸਰੀ ਗੱਲ ਹੈ ਕਿ ਦੇਸ਼ ਦੀ ਅਖੰਡਤਾ ਦਾ ਸਵਾਲ ਹੈ। ਜਸੂਸ ਜੋ ਮੁਸ਼ਤਾਕ ਅਲੀ ਡੇਰਾ ਬਾਬਾ ਨਾਨਕ ਤੋਂ ਫੜਿਆ ਗਿਆ ਹੈ ਉਹ ਭਈਆਂ ਯੂ. ਪੀ. ਵਿਚੋਂ ਆਇਆ ਹੈ। ਉਹ ਵਿਚਾਰਾ ਰੇਲਵੇ ਸਟੇਸ਼ਨ ਅੰਮ੍ਰਿਤਸਰ ਤੇ ਸੁੱਤਾ ਪਿਆ ਸੀ। ਮੈਂ ਹਿੰਦੁਸਤਾਨ ਦੀ ਦਸ਼ਾ ਦੱਸਣਾ ਚਾਹੁੰਦਾ ਹਾਂ। ਜਦੋਂ ਪਤਾ ਲਗਿਆ ਤਾਂ ਉਹ ਉਸ ਕੋਲ ਗਏ ਔਰ ਉਸ ਨੂੰ ਕਿਹਾ ਕਿ ਤੈਨੂੰ ਅਸੀਂ ਨੌਕਰੀ ਦੇਣਾ ਚਾਹੁੰਦੇ ਹਾਂ। ਕੀ ਤੂੰ ਨੌਕਰੀ ਕਰਨੀ ਹੈ? ਭੁੱਖੇ ਨੂੰ ਹੋਰ ਕੀ ਚਾਹੀਦਾ ਹੈ। ਪਰ ਉਸ ਨੂੰ ਇਸ ਲਈ ਇਕ ਸ਼ਰਤ ਰਖ ਦਿੱਤੀ ਕਿ ਉਸ ਨੂੰ 20 ਦਿਨਾਂ ਲਈ ਜੇਲ੍ਹ ਵਿਚ ਜਾਣਾ ਪਏਗਾ ਔਰ ਉਹ ਆਪਣੇ ਆਪ ਨੂੰ ਮੁਸ਼ਤਾਕ ਅਲੀ ਕਹੇ। ਜੇਕਰ ਇਸ ਤਰ੍ਹਾਂ ਦੇ ਫਰਾਡ ਹੋਣ ਔਰ ਸਪਾਇੰਗ ਕਰਨ ਵਾਲਿਆਂ ਨੂੰ ਭਜਾ ਦਿਤਾ ਜਾਏ ਤਾਂ ਫਿਰ ਇਸ ਮੁਲਕ ਦਾ ਕੀ ਬਣੇਗਾ। ਮੈਂ ਚੀਫ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਸ ਮਾਮਲੇ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ।

ਹੁਣ ਮੈਂ ਡੀਮਾਂਡ ਨੰ: 16 ਤੇ ਐਜੂਕੇਸ਼ਨ ਦੇ ਸਿਲਸਿਲੇ ਵਿਚ ਕੁਝ ਕਹਿਣਾ ਚਾਹੁੰਦਾ ਹਾਂ। ਮੇਰੇ ਜਿਹੜੇ ਟਰੈਜ਼ਰੀ ਬੈਂਚਿਜ਼ ਤੇ ਬੈਠੇ ਵੀਰ ਹਨ ਇਨਾਂ ਨੇ ਵੀ ਬੜੇ ਅੱਛੇ ਵਿਚਾਰ ਇਸ ਬਾਰੇ ਰਖੇ ਹਨ। ਚਾਹੀਦਾ ਤਾਂ ਇਹ ਹੈ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਨੋਟ ਕਰੀ ਜਾਣ ਤਾਂ ਕਿ ਮਗਰੋਂ ਉਨ੍ਹਾਂ ਬਾਰੇ ਜਵਾਬ ਦੇ ਸਕਣ ਪਰ ਇਹ ਗਲਾਂ ਵਿਚ ਮਸਰੂਫ ਹਨ। ਛੇ ਮਹੀਨੇ ਹੋ ਗਏ ਹਨ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਇਕ ਚਿੱਠੀ ਲਿਖੀ ਸ਼ੀ ਪਰ ਉਸ ਦਾ ਜਵਾਬ ਹਾਲੇ ਤਕ ਮੈਨੂੰ ਨਹੀਂ ਮਿਲਿਆ। ਜਿਥੋਂ ਤਕ ਪ੍ਰਾਇਮਰੀ ਅਜੂਕੇਸ਼ਨ ਦਾ ਸਬੰਧ ਹੈ, ਮੈਂ ਹਾਊਸ ਵਿਚ ਪਿਛਲੀ ਵਾਰੀ ਵੀ ਕਿਹਾ ਸੀ ਕਿ ਇਹ ਸਾਰੀ ਦਰਹਮ ਬਰਹਮ ਹੋ ਗਈ ਹੈ ਇਸ ਦਾ ਕਾਰਣ ਕੀ ਹੈ ? ਇਸ ਦਾ ਕਾਰਣ ਇਹ ਹੈ ਕਿ ਇਥੇ ਜਿਹੜੇ ਮਾਡਲ ਸਕੂਲ ਖੋਲ੍ਹ ਦਿਤੇ ਗਏ ਹਨ, ਜਿਹੜੀਆਂ ਦੁਕਾਨਦਾਰੀਆਂ ਚਲ ਰਹੀਆਂ ਹਨ, ਇਨ੍ਹਾਂ ਦੁਕਾਨਾਂ ਨੂੰ ਬੰਦ ਕਰਨਾ ਚਾਹੀਦਾ ਹੈ। ਜਿਹੜੇ ਪ੍ਰਾਇਮਰੀ ਸਕੂਲ ਕਹਿੰਦੇ ਹੋ ਕਿ ਚਲਾਉਣੇ ਹਨ, ਮੇਰੀ ਜ਼ਾਤੀ ਰਾਏ ਹੈ ਕਿ ਇਸ ਐਜੂਕੇਸ਼ਨ ਨੂੰ ਨੈਸ਼ਨੇਲਾਈਜ਼ ਕਰਨਾ ਚਾਹੀਦਾ ਹੈ । ਸਾਰੀ ਸਿਖਿਆ ਫਰੀ ਦੇਣੀ ਚਾਹੀਦੀ ਹੈ। ਜੇਕਰ 95% ਸਰਕਾਰ ਬਤੌਰ ਗਰਾਂਟ ਕਾਲਜ ਲੈਵਲ ਤਕ ਦੇ ਸਕਦੀ ਹੈ ਤਾਂ ਫਿਰ ਬਾਕੀ ਦੀ ਰਹਿੰਦੀ 5% ਰਕਮ ਵੀ ਸਰਕਾਰ ਆਪ ਖਰਚ ਕਰ ਸਕਦੀ ਹੈ। ਸਰਕਾਰ ਨੂੰ ਇਹ ਸਾਰਾ ਮਸਲਾ ਆਪਣੇ ਹੱਥ ਵਿਚ ਲੈ ਲੈਣਾ ਚਾਹੀਦਾ ਹੈ। ਮਾਡਲ ਸਕੂਲਾਂ ਨੂੰ ਬੰਦ ਕਰਨਾ ਚਾਹੀਦਾ ਹੈ ਤਾਂ ਕਿ ਸਿਖਿਆ ਦਾ ਮਿਆਰ ਉਚਾ ਕੀਤਾ ਜਾ ਸਕੇ।

ਹੁਣ ਮੈਂ ਡੀਮਾਂਡ ਨੰ: 33 ਤੇ ਆਪਣੇ ਵਿਚਾਰ ਰਖਣਾ ਚਾਹੁੰਦਾ ਹਾਂ। ਇਹ ਰੰਧਾਵਾ ਸਾਹਿਬ ਦਾ ਮਹਿਕਮਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਗਲੀਆਂ ਔਰ ਨਾਲੀਆਂ ਪਿੰਡਾਂ ਦੀਆਂ ਪੱਕੀਆ ਕੀਤੀਆਂ ਜਾਣਗੀਆਂ। ਇਹ ਠੀਕ ਹੈ ਕਿ ਪੰਜਾਬ ਦੇ ਸਾਰੇ 12,188 ਪਿੰਡਾਂ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ । ਮੇਰੇ ਹਲਕੇ ਵਿਚ ਚਾਰ ਬਲਾਕ ਪੈਂਦੇ ਹਨ ; ਫਤਹਿਗੜ੍ਹ ਚੂੜੀਆਂ, ਬਟਾਲਾ, ਡੇਰਾ ਬਾਬਾ ਨਾਨਕ ਔਰ ਹਰਗੋਬਿੰਦਪੁਰ ਮੇਰੇ ਹਲਕੇ ਫਤਹਿਗੜ੍ਹ ਚੂੜੀਆਂ ਵਿਚ ਗਲੀਆਂ ਨਾਲੀਆਂ ਪੱਕੀਆਂ ਕਰਨ ਵਾਸਤੇ ਉਥੇ ਦੇ ਬੀ. ਡੀ. ਓ. ਨੂੰ ਮੈਂ ਇਕ ਪਿੰਡਾਂ ਦੀ ਲਿਸਟ ਦਿੱਤੀ । ਜਿਹੜਾ ਵਿਧਾਇਕ ਉਥੋਂ ਮੇਰੇ ਖਿਲਾਫ ਲੜਿਆ ਸੀ ਉਸ ਦਾ ਪਿੰਡ ਮੋਦੀ ਨੰਗਲ ਵੀ ਉਸ ਲਿਸਟ ਵਿਚ ਮੈਂ ਪਾਇਆ। ਪਰ ਉਸ ਵਿਧਾਇਕ ਨੇ ਬੀ. ਡੀ. ਓ. ਨੂੰ ਅਪਰੋਚ ਕਰਕੇ ਉਸ ਕੰਮ ਤੋਂ ਮੇਰੇ ਹਲਕੇ ਨੂੰ ਇਗਨੋਰ ਕਰਾ ਦਿੱਤਾ। ਇਹ ਠੀਕ ਨਹੀਂ ਹੈ। ਸਾਰੇ ਪੰਜਾਬ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ ਅਤੇ ਕਿਸੇ ਖਾਸ ਹਲਕੇ ਦੀ ਨਹੀਂ ਹੋਣੀ ਚਾਹੀਦੀ । ਇਹ

[ਸਰਦਾਰ ਮਹਿੰਦਰ ਸਿੰਘ ਸਰੂਪਵਾਲੀ]
ਠੀਕ ਹੈ ਕਿ ਗਲੀਆਂ ਨਾਲੀਆਂ ਪੱਕੀਆਂ ਕਰਨੀਆਂ ਚਾਹੀਦੀਆਂ ਹਨ ਔਰ ਲੋਕਾਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਇਕੱਲੀਆਂ ਗਲੀਆਂ ਨਾਲੀਆਂ ਪੱਕੀਆਂ ਕਰਨ ਨਾਲ ਹੀ ਪਿੰਡਾਂ ਦੀ ਡਿਵੈਲਪਮੈਂਟ ਨਹੀਂ ਹੋਣੀ ਬਲਕਿ ਪਿੰਡਾਂ ਵਿਚ ਐਗਰੋ ਇੰਡਸਟਰੀ ਲਗਾਉਣੀ ਚਾਹੀਦੀ ਹੈ । ਪਿੰਡਾਂ ਵਿਚ ਕਿਸਾਨਾਂ ਕੋਲ ਸੀਜ਼ਨਲ ਕੰਮ ਹੁੰਦਾ ਹੈ। ਇਹ ਐਗਰੋ ਇੰਡਸਟਰੀਜ਼ ਲਗਣ ਨਾਲ ਇਹ ਲੋਕ ਆਪਣੇ ਵੇਹਲੇ ਵਕਤ ਵਿਚ ਕੰਮ ਕਾਜ ਕਰ ਸਕਦੇ ਹਨ ਅਤੇ ਆਪਣਾ ਚੰਗਾ ਗੁਜ਼ਾਰਾ ਕਰ ਸਕਦੇ ਹਨ । ਇਸ ਤਰ੍ਹਾਂ ਕਰਨ ਨਾਲ ਪਿੰਡਾਂ ਵਿਚੋਂ ਬੇਰੁਜ਼ਗਾਰੀ ਵੀ ਦੂਰ ਹੋ ਸਕਦੀ ਹੈ।

ਇਥੇ ਕਈ ਸੱਜਣਾਂ ਨੇ ਬੋਲਦੇ ਹੋਏ ਫੋਕਲ ਪੁਆਇੰਟਾਂ ਨੂੰ ਫੋਕੇ ਪੁਆਇੰਟ ਕਿਹਾ ਹੈ। ਫੋਕਲ ਪੁਆਇੰਟਾਂ ਦੀ ਸਕੀਮ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੇ ਸ਼ੁਰੂ ਕੀਤੀ ਸੀ। ਪਹਿਲਾਂ ਪੰਜ ਪਿੰਡ ਲੈਣੇ ਸਨ ਔਰ ਬਾਅਦ ਵਿਚ ਹੋਰ ਪੰਜ ਪਿੰਡ ਲੈਣੇ ਸਨ। ਇਹ ਬੜੀ ਅੱਛੀ ਸਕੀਮ ਸੀ। ਇਸ ਨਾਲ ਸ਼ਹਿਰਾਂ ਵਿਚ ਜੋ ਰਸ਼ ਹੋ ਰਿਹਾ ਹੈ ਇਹ ਘਟਣਾ ਸੀ ਔਰ ਲੋਕਾਂ ਨੇ ਸ਼ਹਿਰਾਂ ਦੀ ਬਜਾਏ ਪਿੰਡਾਂ ਵਿਚ ਰਹਿਣਾ ਪਸੰਦ ਕਰਨਾ ਸੀ। ਇਸ ਸਰਕਾਰ ਨੇ ਇਹ ਸਕੀਮ ਬੰਦ ਕਰਕੇ ਅੱਛਾ ਕੰਮ ਨਹੀਂ ਕੀਤਾ।

ਹੁਣ ਮੈਂ ਡੀਮਾਂਡ ਨੰ: 36, ਜੋ ਸੜਕਾਂ, ਪੁੱਲਾਂ ਆਦਿ ਬਾਰੇ ਹੈ, ਤੇ ਆਪਣੇ ਵਿਚਾਰ ਰਖਣਾ ਚਾਹੁੰਦਾ ਹਾਂ। ਆਵਾਜਾਈ ਦੇ ਸਾਧਨਾਂ ਤੋਂ ਬਗੈਰ ਦੇਸ਼ ਤਰੱਕੀ ਨਹੀਂ ਕਰ ਸਕਦਾ। ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਪੰਜਾਬ ਦੀਆਂ ਸੜਕਾਂ ਬਣਾਉਣ ਵਾਸਤੇ ਕਾਫੀ ਰੁਪਿਆ ਰਖਿਆ ਗਿਆ ਹੈ ਕਿਉਂਕਿ ਸੜਕਾਂ ਜੋ ਬਣੀਆਂ ਸਨ ਉਹ ਟੁੱਟ ਚੁੱਕੀਆਂ ਹਨ। ਉਨ੍ਹਾਂ ਦੀ ਰਿਪੇਅਰ ਜ਼ਰੂਰੀ ਹੈ। ਲਿੰਕ ਰੋਡਜ਼ ਜੋ ਪਿੰਡਾਂ ਵਿਚ ਹਨ ਉਨ੍ਹਾਂ ਦਾ ਕਾਫੀ ਹਿੱਸਾ ਕਿਸਾਨਾਂ ਨੇ ਆਪਣੀ ਜ਼ਮੀਨ ਵਿਚ ਰਲਾ ਲਿਆ ਹੈ। ਇਹ ਐਨਕ੍ਰੋਚਮੈਂਟਸ ਬੰਦ ਕਰਾਉਣੀਆਂ ਚਾਹੀਦੀਆਂ ਹਨ। ਇਹ ਨਾਜਾਇਜ਼ ਕਬਜ਼ੇ ਹਟਾਉਣੇ ਚਾਹੀਦੇ ਹਨ। ਇਸ ਪਾਸੇ ਵਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਮੈਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸੜਕਾਂ ਔਰ ਡਰੇਨੇਜ ਇਹ ਦੋ ਵਖਰੇ ਵਖਰੇ ਡਿਪਾਰਟਮੈਂਟ ਇਨ੍ਹਾਂ ਕੰਮਾਂ ਨੂੰ ਡੀਲ ਕਰਦੇ ਹਨ। ਸੜਕਾਂ ਪੀ. ਡਬਲਿਊ. ਡੀ. ਵਾਲੇ ਬਣਾਉਂਦੇ ਹਨ ਔਰ ਡਰੇਨਾਂ ਡਰੇਨੇਜ ਡਿਪਾਰਟਮੈਂਟ ਵਾਲੇ ਬਣਾਉਂਦੇ ਹਨ! ਇਸ ਦਾ ਕੋਈ ਹੱਲ ਕੱਢਣਾ ਚਾਹੀਦਾ ਹੈ ਕਿਉਂਕਿ ਦੋ ਵਖਰੇ ਵਖਰੇ ਮਹਿਕਮੇ ਹੋਣ ਕਰਕੇ ਕੰਮ ਹੋਣ ਵਿਚ ਕਾਫੀ ਦਿੱਕਤ ਪੇਸ਼ ਆਉਂਦੀ ਹੈ। ਮੇਰੇ ਆਪਣੇ ਹਲਕੇ ਵਿਚ ਦੁਵੱਲੀ ਸੜਕ ਬਣੀ ਹੋਈ ਹੈ ਔਰ ਵਿਚਕਾਰ ਡਰੇਨ ਹੈ। ਉਥੇ ਪੁਲ ਬਣਾਉਣਾ ਚਾਹੀਦਾ ਹੈ ਤਾਂਕਿ ਉਨਾਂ ਦਾ ਪੂਰਾ ਫਾਇਦਾ ਉਠਾਇਆ ਜਾ ਸਕੇ।

**ਸਰਦਾਰ ਬੀਰਦਵਿੰਦਰ ਸਿੰਘ** (ਸਰਹਿੰਦ): ਡਿਪਟੀ ਸਪੀਕਰ ਸਾਹਿਬ, ਫਾਈਨੈਂਸ ਮਨਿਸਟਰ ਸਾਹਿਬ ਵਲੋਂ ਪੇਸ਼ ਕੀਤੀਆਂ ਸਪਲੀਮੈਂਟਰੀ ਡੀਮਾਂਡਜ਼ ਵਿਚੋਂ ਕੁਝ ਮਹੱਤਵ ਪੂਰਨ ਡੀਮਾਂਡਜ਼ ਤੇ ਮੈਂ ਆਪਣੇ ਵਿਚਾਰ ਪਰਗਟ ਕਰਨ ਲਈ ਖੜਾ ਹੋਇਆ ਹਾਂ।

ਡੀਮਾਂਡ ਨੰ: 1, ਜਿਸ ਵਿਚ ਐਮ. ਐਲ. ਏਜ਼. ਨੂੰ ਕੁਝ ਸਹੂਲਤਾਂ ਦੇਣ ਲਈ ਸਰਕਾਰ ਨੇ ਪੈਸੇ ਮੰਗੇ ਹਨ, ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਜਨਰਲ ਪਰਪਜ਼ਿਜ਼ ਕਮੇਟੀ ਵਲੋਂ ਕਈ ਸਿਫਾਰਸ਼ਾਂ ਕੀਤੀਆਂ ਗਈਆਂ ਸਨ ਔਰ ਜਿਵੇਂ ਜਿਵੇਂ ਉਹ ਸਿਫਾਰਸ਼ਾਂ ਕੀਤੀਆਂ ਗਈਆਂ ਤਿਵੇਂ ਤਿਵੇਂ ਉਹ ਪ੍ਰਵਾਨ ਕੀਤੀਆਂ ਗਈਆਂ। ਮੇਰੇ ਸਾਥੀ ਇਸ ਗੱਲ ਨਾਲ ਸਹਿਮਤ ਹੋਣਗੇ ਕਿ ਲੋਕਤੰਤਰ ਵਿਚ ਇਕ ਇਮਾਨਦਾਰ ਨੁਮਾਇੰਦੇ ਦੇ ਤੌਰ ਤੇ ਸਾਨੂੰ ਆਪਣੇ ਫਰਾਇਜ਼ ਨਿਭਾਉਂਦੇ ਹੋਏ ਇਸ ਕਿਸਮ ਦੀਆਂ ਮੁਸ਼ਕਲਾਤਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਉਸ ਤੋਂ ਸਾਰੇ ਸਾਥੀ ਵਾਕਿਫ ਹਨ। ਜੋ ਪਰੋਪੋਜ਼ਲਜ਼ ਜਨਰਲ ਪਰਪਜ਼ਿਜ਼ ਕਮੇਟੀ ਨੇ ਦਿੱਤੀਆਂ ਉਨ੍ਹਾਂ ਅਨੁਸਾਰ ਇੱਕ ਵਿਧਾਇਕ ਵਾਸਤੇ ਇਕ ਮੀਟਿੰਗ ਵਿਚ ਹਾਜ਼ਰ ਹੋਣ ਲਈ ਇਕ ਦਿਨ

ਪਹਿਲਾਂ ਔਰ ਇਕ ਦਿਨ ਬਾਅਦ ਦਾ ਭੱਤਾ ਦੇਣਾ ਹੈ। ਪੈਟ੍ਰੋਲ 5 ਰੁਪਏ ਲਿਟਰ ਵੱਧ ਹੋਣ ਦੇ ਬਾਵਜੂਦ ਵੀ ਪਹਿਲਾਂ 75 ਪੈਸੇ ਪ੍ਰਤੀ ਕਿਲੋ ਮੀਟਰ ਦਿੱਤਾ ਜਾਂਦਾ ਸੀ ਅਤੇ ਹੁਣ ਸਵਾ ਰੁਪਿਆ ਕਿਲੋ ਮੀਟਰ ਇਸ ਸਰਕਾਰ ਨੇ ਕੀਤਾ ਹੈ। ਮੈਂ ਸਮਝਦਾ ਹਾਂ ਹਾਲੇ ਹੋਰ ਵੀ ਇਸ ਕਿਸਮ ਦੇ ਖਰਚੇ ਕਈ ਵਧ ਗਏ ਹਨ। ਜੋ ਕੁਝ ਰਖਿਆ ਗਿਆ ਹੈ, ਮੈਂ ਸਮਝਦਾ ਹਾਂ ਕਿ ਹੋਰ ਵੀ ਇਸ ਪਾਸੇ ਵਲ ਉਪਰਾਲਾ ਕਰਨਾ ਚਾਹੀਦਾ ਹੈ।

ਡਿਮਾਂਡ ਨੰ: 5 ਰੈਵੇਨਿਊ ਡਿਪਾਰਟਮੈਂਟ ਨਾਲ ਸਬੰਧ ਰਖਦੀ ਹੈ। ਇਸ ਵਿਚ ਕੁਦਰਤੀ ਆਫ਼ਤਾਂ ਲਈ 3 ਕਰੋੜ 59 ਲੱਖ, ਰੁਪਿਆ ਮੰਗਿਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਪਤਾ ਨਹੀਂ ਕੁਦਰਤੀ ਆਫਤ ਮਨੁੱਖ ਤੇ, ਸਮਾਜ ਤੇ, ਸੂਬੇ ਤੇ ਕਿਸ ਵੇਲੇ ਆ ਜਾਣੀ ਹੈ। ਮੈਨੂੰ ਇਕ ਮਹਾਨ ਵਿਅਕਤੀ ਦੀ ਇਕ ਬੜੀ ਖੂਬਸੂਰਤ ਗੱਲ ਯਾਦ ਆਈ ਹੈ ਉਸ ਨੇ ਇਕ ਕੁਦਰਤੀ ਆਫਤ ਦਾ ਨਜ਼ਾਰਾ ਵੇਖ ਕੇ ਇਹ ਗੱਲ ਆਖੀ ਕਿ...

## Extension of time of the Sitting

**Mr. Deputy Speaker :** If the House agrees, the time of the sitting of the House is extended upto 7.15 P.M. Guillotine will be applied at 6.45 P.M.

(VOICES : Yes, yes.)

**Mr. Deputy Speaker :** The time of the sitting of the House is extended upto 7.15 P.M. Guillotine will be applied at 6·45 P.M.

## DISCUSSION AND VOTING OF DEMANDS FOR SUPPLEMENTARY GRANTS (*Resumption*)

**ਸਰਦਾਰ ਬੀਰਦਵਿੰਦਰ ਸਿੰਘ :** ਮੈਂ ਕੁਦਰਤੀ ਆਫਤ ਦਾ ਜ਼ਿਕਰ ਕਰ ਰਿਹਾ ਸੀ। ਇਕ ਮਹਾਨ ਵਿਅਕਤੀ ਨੇ ਕੁਦਰਤੀ ਆਫਤ ਦਾ ਦ੍ਰਿਸ਼ ਦੇਖ ਕੇ ਰੱਬ ਨੂੰ ਉਲਾਂਭਾ ਦਿਤਾ। ਉਹ ਮਨੁੱਖਾਂ ਦੀਆਂ ਲਾਸ਼ਾਂ ਵੇਖ ਕੇ ਕਹਿਣ ਲੱਗਾ ਕਿ ਵਾਹਿਗੁਰੂ ਕੋਲ ਬੇਪਨਾਹ ਸ਼ਕਤੀ ਹੈ ਇਸ ਕਰਕੇ ਕਈ ਵਾਰੀ ਉਹ ਮਨੁੱਖਾਂ ਦੀਆਂ ਜ਼ਿੰਦਗੀਆਂ ਨਾਲ ਖੇਲਣ ਦਾ ਕਲੋਲ ਕਰ ਲੈਂਦਾ ਹੈ। ਐਸੇ ਸਮੇਂ ਵਿਚ ਹੜ੍ਹਾਂ ਨਾਲ ਨੁਕਸਾਨ ਹੋਣਾ, ਗੜ੍ਹਿਆਂ ਨਾਲ ਨੁਕਸਾਨ ਹੋਣਾ, ਬਾਰਿਸ਼ ਨਾਲ ਨੁਕਸਾਨ ਹੋਣਾ, ਇਸ ਤੋਂ ਮਨੁੱਖ ਬੇਵੱਸ ਹੋ ਜਾਂਦਾ ਹੈ। ਉਨ੍ਹਾਂ ਪੀੜਤ ਲੋਕਾਂ ਦੇ ਅਥਰੂ ਪੂੰਝਣ ਲਈ ਸਰਕਾਰ ਨੂੰ ਉਪਰਾਲਾ ਕਰਨਾ ਪੈਂਦਾ ਹੈ। ਮੈਂ ਸਮਝਦਾ ਹਾਂ ਕਿ ਇਹ ਜਿਹੜਾ 3 ਕਰੋੜ 59 ਲੱਖ ਰੁਪਏ ਦਾ ਪ੍ਰਬੰਧ ਕੀਤਾ ਗਿਆ ਹੈ, ਜਿੰਨਾ ਪੰਜਾਬ ਵਿਚ ਨੁਕਸਾਨ ਹੋਇਆ ਹੈ ਉਸ ਦੇ ਲਈ ਇਹ ਰਕਮ ਕਾਫੀ ਨਹੀਂ ਹੈ ਕਿਉਂਕਿ ਪਿਛਲੇ ਦਸੰਬਰ ਵਿਚ ਜੋ ਬਾਰਸ਼ਾਂ ਨਾਲ ਨੁਕਸਾਨ ਹੋਇਆ ਉਸ ਨੁਕਸਾਨ ਦਾ ਜਾਇਜ਼ਾ ਕਿਸੇ ਇਕ ਫਸਲ ਦਾ 5 ਕਰੋੜ ਦੇ ਕਰੀਬ ਸੀ ਲੇਕਿਨ ਫਿਰ ਵੀ ਸਰਕਾਰ ਨੇ ਇਹ ਯਤਨ ਕੀਤਾ, ਉਸ ਦੇ ਲਈ ਅਸੀਂ ਰਿਣੀ ਹਾਂ। ਕੁਦਰਤੀ ਆਫਤਾਂ ਵੇਲੇ ਜੇ ਕਿਸੇ ਆਦਮੀ ਨੂੰ ਥੋੜ੍ਹਾ ਜਿਹਾ ਵੀ ਸਹਾਰਾ ਮਿਲ ਜਾਵੇ ਤਾਂ ਉਹ ਬਹੁਤ ਵੱਡੀ ਇਮਦਾਦ ਹੁੰਦੀ ਹੈ। ਐਸੇ ਮੌਕੇ ਤੇ ਸਹਾਰਾ ਦੇਣਾ ਬਹੁਤ ਵੱਡੀ ਗਲ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਡਿਮਾਂਡ ਵੀ ਸਾਨੂੰ ਪਰਵਾਨ ਕਰਨੀ ਚਾਹੀਦੀ ਹੈ।

ਡਿਮਾਂਡ ਨੰ: 11 ਜਿਹੜੀ ਹੈ ਉਹ ਪੁਲਿਸ ਨਾਲ ਸੰਬੰਧਤ ਹੈ। ਇਸ ਦੇ ਕੁਝ ਪੈਸੇ ਦਾ ਸਰਕਾਰ ਨੇ ਪ੍ਰਬੰਧ ਕੀਤਾ ਹੈ। ਵੈਸੇ ਤਾਂ ਪੁਲਿਸ ਦੀ ਅਹਿਮੀਅਤ ਜਦ ਤੋਂ ਪਰਮਾਤਮਾ ਨੇ ਸ੍ਰਿਸ਼ਟੀ ਸਾਜੀ ਹੈ ਉਦੋਂ ਤੋਂ ਹੀ ਰਹੀ ਹੈ ਲੇਕਿਨ ਅੱਜ ਦੇ ਯੁਗ ਵਿਚ ਜਦੋਂ ਕਿ ਕਰਾਈਮ ਕਰਨ ਵਾਲੇ, ਗੁਨਾਹ ਕਰਨ ਵਾਲੇ

[ਸਰਦਾਰ ਬੀਰਦਵਿੰਦਰ ਸਿੰਘ]

ਕੋਲ ਵਸੀਲੇ ਜ਼ਿਆਦਾ ਹਨ ਪਰ ਕਰਾਈਮ ਨੂੰ ਰੋਕਣ ਵਾਲਿਆਂ, ਪਰੀਵੈਨਸ਼ਨ ਕਰਨ ਵਾਲਿਆਂ ਕੋਲ, ਫਰਸ ਕੋਲ ਵਸੀਲੇ ਘੱਟ ਹਨ। ਐਸੇ ਮੌਕੇ ਤੇ ਸਾਡੇ ਲਈ ਜ਼ਰੂਰੀ ਹੈ ਕਿ ਤੇਜ਼ੀ ਨਾਲ ਵਧ ਰਹੇ ਕਰਾਈਮਜ਼ ਅਤੇ ਗੁਨਾਹ ਨੂੰ ਰੋਕਣ ਲਈ ਕਦਮ ਉਠਾਏ ਜਾਣ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਜਿਹੜੇ ਲੋਕ ਅਮਨ ਦੀ, ਕਾਨੂੰਨ ਦੀ ਅਤੇ ਲੋਕਾਂ ਦੀ ਇੱਜਤ ਅਤੇ ਜਾਨ ਦੀ ਰਖਵਾਲੀ ਕਰਦੇ ਹਨ ਉਨ੍ਹਾਂ ਲਈ ਸਰਕਾਰ ਨੇ ਉਨ੍ਹਾਂ ਦੀਆਂ ਵਿਧਵਾਵਾਂ ਅਤੇ ਬੱਚਿਆਂ ਲਈ ਵਿਸ਼ੇਸ਼ ਪੈਨਸ਼ਨ ਦੇਣ ਦਾ ਪ੍ਰਬੰਧ ਕੀਤਾ ਹੈ। ਉਸ ਨਾਲ ਸਾਡੀ ਪੰਜਾਬ ਦੀ ਪੁਲਿਸ ਨੇ ਕੁਝ ਨਵੇਂ ਸਟੈਪਸ ਚੁਕੇ ਹਨ। ਤੁਹਾਨੂੰ ਪਤਾ ਹੈ ਕਿ ਪਿਛੇ ਜਿਹੇ ਪਬਲਿਕ ਅਤੇ ਪੁਲਿਸ ਵਿਚ ਅੱਛਾ ਤਾਲਮੇਲ ਪੈਦਾ ਕਰਨ ਲਈ ਇਕ ਹਫਤਾ ਮਨਾਇਆ ਗਿਆ ਸੀ। ਉਸ ਵਿਚ ਸਾਰੇ ਲੋਕਾਂ ਵਲੋਂ, ਰਾਜਨੀਤਿਕ ਵਿਚਾਰਧਾਰਾ ਰੱਖਣ ਵਾਲਿਆਂ ਕੋਲੋਂ ਸੁਝਾਓ ਮੰਗੇ ਗਏ ਸਨ। ਇਕ ਫੀਡ ਬਾਕਸ ਦੀ ਨਵੀਂ ਸਕੀਮ ਇੰਟਰੋਡਿਊਸ ਕੀਤੀ ਗਈ ਹੈ ਤਾਂ ਕਿ ਇਸ ਤਰ੍ਹਾਂ ਪੁਲਿਸ ਕੋਲੋਂ ਇਨਸਾਫ ਲੈਣ ਵਾਸਤੇ ਲੋਕਾਂ ਨੂੰ ਪੁਲਿਸ ਕੋਲ ਨਾ ਜਾਣਾ ਪਵੇ ਸਗੋਂ ਹਰ ਮੁਹੱਲੇ ਵਿਚ ਸਪੈਸ਼ਲ ਵਾਇਰਲੈਸ ਸੈਟ ਲੈ ਕੇ ਪੁਲਿਸ ਵਾਲੇ ਉਥੇ ਜਾਣਗੇ, ਕੋਈ ਵੀ ਵਾਪਰਨ ਵਾਲੀ ਘਟਨਾ ਦੀ ਉਹ ਸੂਚਨਾ ਲੈਂਦੇ ਰਹਿਣਗੇ। ਉਸ ਦੇ ਨਾਲ ਮੋਟਰ ਸਾਈਕਲਾਂ ਵਾਸਤੇ ਅਲਾਊਂਸ ਵਧਾਇਆ ਹੈ। ਜੀਪਾਂ ਸਾਰੇ ਥਾਣਿਆਂ ਵਿਚ ਦਿੱਤੀਆਂ ਹਨ। ਕੁਝ ਥਾਣੇ ਐਸੇ ਹਨ ਜਿਨ੍ਹਾਂ ਵਿਚ ਜੀਪਾਂ ਨਹੀਂ। ਉਹ ਪੁਰਾਣੀਆਂ ਜੀਪਾਂ ਹਨ। ਇਥੇ ਮੇਰੇ ਸਾਥੀ ਨੇ ਇਕ ਘਟਨਾ ਦਾ ਜ਼ਿਕਰ ਕੀਤਾ ਸੀ। ਮੈਨੂੰ ਯਾਦ ਹੈ ਕਿ ਪੈਟਰੋਲ ਪੰਪ ਤੇ ਹਮਲਾ ਕਰਕੇ ਆਏ ਬੰਦਿਆਂ ਨੂੰ ਪੁਲਿਸ ਨੇ ਹੱਥ ਦੇ ਕੇ ਰੋਕਣ ਦਾ ਯਤਨ ਕੀਤਾ। ਚਾਹੀਦਾ ਤਾਂ ਸੀ ਕਿ ਉਹ ਪੁਲਿਸ ਦੇ ਕਹਿਣ ਤੇ ਰੁਕਦੇ ਪਰ ਇਸ ਦੇ ਉਲਟ ਪੁਲਿਸ ਨੂੰ ਗੋਲੀ ਨਾਲ ਚੈਲੰਜ ਕਰਕੇ ਉਨ੍ਹਾਂ ਨੇ ਫਰਾਰ ਹੋਣ ਦਾ ਯਤਨ ਕੀਤਾ। ਪੁਲਿਸ ਨੇ ਪੁਰਾਣੀ ਜੀਪ ਵਿਚ ਉਨ੍ਹਾਂ ਦਾ ਪਿਛਾ ਕੀਤਾ। ਨਤੀਜਾ ਇਹ ਹੋਇਆ ਕਿ ਜੀਪ ਵਿਚੋਂ ਟਰੈਫਿਕ ਦਾ ਹੈਡ ਕੰਸਟੇਬਲ ਡਿੱਗ ਪਿਆ। ਉਹ ਹਾਲਾਂ ਤੱਕ ਵੀ ਹਸਪਤਾਲ ਵਿਚ ਹੈ। ਜੇ ਉਨ੍ਹਾਂ ਵਿਅਕਤੀਆਂ ਨੂੰ ਗ੍ਰਿਫਤਾਰ ਕੀਤਾ ਤਾਂ ਯਾਰ ਲੋਕਾਂ ਨੇ ਅਫਸਾਨਾ ਬਣਾ ਲਿਆ ਕਿ ਪੁਲਿਸ ਇਹ ਕਰਦੀ ਹੈ, ਉਹ ਕਰਦੀ ਹੈ। ਕੁਝ ਲੋਕ ਸਿਆਸੀ ਤੌਰ ਤੇ ਠੱਗੀ ਕਰਨ ਵਾਸਤੇ ਆਪਣਾ ਨਾਮ ਉਚਾ ਕਰਨ ਦੀ ਖਾਤਰ ਇਸ ਕਿਸਮ ਦੀਆਂ ਗੱਲਾਂ ਕਰਦੇ ਹਨ। ਇਥੇ ਇਸ ਕਿਸਮ ਦੀਆਂ ਘਟੀਆਂ ਕਿਸਮ ਦੀਆਂ ਗੱਲਾਂ ਉਛਾਲੀਆਂ ਜਾਂਦੀਆਂ ਹਨ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਜੁਰਮਾਂ ਦਾ ਪੁਲਿਸ ਤਕੜੀ ਹੋ ਕੇ ਵਿਰੋਧ ਕਰ ਰਹੀ ਹੈ ਅਤੇ ਉਨ੍ਹਾਂ ਦੀ ਰੋਕ ਥਾਮ ਦਾ ਯਤਨ ਕਰ ਰਹੀ ਹੈ।

ਡਿਪਟੀ ਸਪੀਕਰ ਸਾਹਿਬ, ਅੱਜ ਇਥੇ ਰੌਲਾ ਪਿਆ ਕਿ ਲਾਠੀ ਚਾਰਜ ਹੋ ਗਿਆ, ਫਲਾਣੇ ਥਾਂ ਹਮਲਾ ਹੋ ਗਿਆ। ਮੈਂ ਇਹ ਸਮਝਦਾ ਹਾਂ ਕਿ ਕੁਝ ਜਥੇਬੰਦ ਵਿਅਕਤੀਆਂ ......

**ਕਾਮਰੇਡ ਸੋਹਣ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਕਿਸ ਕਿਸਮ ਦੀਆਂ ਗੱਲਾਂ ਕਰ ਰਹੇ ਹਨ, ਇਨ੍ਹਾਂ ਨੂੰ ਰੋਕੋ ਜੀ।

**ਸਰਦਾਰ ਬੀਰਦਵਿੰਦਰ ਸਿੰਘ:** ਅੱਜ ਦੇ ਯੁਗ ਵਿਚ ਜਦੋਂ ਕੁਝ ਜਥੇਬੰਦਕ ਸ਼ਕਤੀਆਂ ਜਥੇਬੰਦ ਤਰੀਕੇ ਨਾਲ ਸੂਬਿਆਂ ਵਿਚ ਅਮਨ ਕਾਨੂੰਨ ਨੂੰ ਤਬਾਹ ਕਰਨ ਤੇ ਤੁਲੀਆਂ ਹੋਣ ਤਾਂ ਐਸੇ ਹਾਲਾਤ ਵਿਚ ਪੁਲਿਸ ਦੀ ਜ਼ਿਮੇਵਾਰੀ ਹੋਰ ਵਧ ਜਾਂਦੀ ਹੈ। ਇਸ ਵਾਸਤੇ ਮੈਨੂੰ ਖੁਸ਼ੀ ਹੈ ਕਿ ਜੋ ਇਹ ਪ੍ਰਬੰਧ ਕੀਤਾ ਹੈ ਪੁਲਿਸ ਵਾਸਤੇ, ਇਸ ਨੂੰ ਅਸੀਂ ਸਪੋਰਟ ਕਰਦੇ ਹਾਂ। ਇਸ ਪੁਲਿਸ ਦੀ ਡਿਮਾਂਡ ਨੂੰ ਸਾਨੂੰ ਯੂਨੈਨੀਮਸਲੀ ਪਾਸ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਐਸੇ ਹਾਲਾਤ ਪੰਜਾਬ ਵਿਚ ਪੈਦਾ ਹੋਏ।

**ਕਾਮਰੇਡ ਅਮਰ ਸਿੰਘ:** ਪਟਿਆਲੇ ਵਿਚ ਜੋ ਪੁਲਿਸ ਨੇ ਕੀਤਾ ਕੀ ਤੁਸੀਂ ਉਸ ਨੂੰ ਸਪੋਰਟ ਕਰਦੇ ਹੋ ?

**ਸਰਦਾਰ ਬੀਰਦਵਿੰਦਰ ਸਿੰਘ:** ਹਾਂ, ਮੈਂ ਉਸ ਦੀ ਸਪੋਰਟ ਕਰਦਾ ਹਾਂ।

**Mr. Deputy Speaker** . Please wind up.

ਸਰਦਾਰ ਬੀਰਦਵਿੰਦਰ ਸਿੰਘ: ਜਿਹੜੇ ਨਵੇਂ ਵਿਦਿਆਰਥੀ ਮੈਡੀਕਲ ਕਾਲਜ ਵਿਚ ਉਥੇ ਦਾਖਲ ਹੋਵੇ ਉਨ੍ਹਾਂ ਦੀ ਪੁਰਾਣੇ ਵਿਦਿਆਰਥੀਆਂ ਦੀ ਯੂਨੀਅਨ ਦੇ ਪ੍ਰਧਾਨ ਨੇ ਰੈਗਿੰਗ ਕੀਤੀ। ਉਨ੍ਹਾਂ ਬੱਚਿਆਂ ਨੂੰ ਨੰਗੇ ਕਰਕੇ ਸੜਕਾਂ ਉਤੇ ਘੁਮਾਇਆ ਗਿਆ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਐਸੀ ਗੁੰਡਾਗਰਦੀ ਕੀਤੀ ਗਈ ਕਿ ਉਨ੍ਹਾਂ ਦੀਆਂ ਪਗੜੀਆਂ ਲਾਹਕੇ, ਉਨ੍ਹਾਂ ਨੂੰ ਨੰਗੇ ਕਰਕੇ ਬਾਜ਼ਾਰ ਵਿਚ ਘੁਮਾਇਆ ਗਿਆ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਕਿਸਮ ਦਾ ਉਨ੍ਹਾਂ ਤੇ ਤਸ਼ੱਦਦ ਕੀਤਾ ਜਾਵੇ, ਇਸ ਕਿਸਮ ਦਾ ਵਾਤਾਵਰਨ ਪੈਦਾ ਕੀਤਾ ਜਾਵੇ, ਮੁੰਡਿਆਂ ਨੂੰ ਇਸ ਤਰੀਕੇ ਨਾਲ ਨੰਗਾ ਕੀਤਾ ਜਾਵੇ, ਕੀ ਅਜਿਹੀਆਂ ਹਰਕਤਾਂ ਨੂੰ ਬਰਦਾਸ਼ਤ ਕੀਤਾ ਜਾ ਸਕਦਾ ਹੈ? ਜਦ ਬੱਚਿਆਂ ਨੂੰ ਨੰਗਿਆਂ ਕੀਤਾ ਜਾਏ, ਬੱਚਿਆਂ ਦੀਆਂ ਪਗੜੀਆਂ ਨੂੰ ਉਤਾਰਿਆ ਜਾਏ, ਲੜਕੀਆਂ ਨੂੰ ਮਖੌਲ ਕੀਤੇ ਜਾਣ ਤਾਂ ਮੈਂ ਇਨ੍ਹਾਂ ਭਾਈਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਕਿਸ ਵਾਸਤੇ ਹੈ, ਗੌਰਮਿੰਟ ਕਿਸ ਵਾਸਤੇ ਹੈ? ਕੀ ਪੁਲਿਸ ਉਨ੍ਹਾਂ ਗੁੰਡਿਆਂ ਨੂੰ ਕੋਈ ਗੁਲਦਸਤਾ ਦੇਣ ਵਾਸਤੇ ਜਾਂਦੀ ? ਇਸ ਲਈ ਪੁਲਿਸ ਨੇ ਪਟਿਆਲੇ ਜੋ ਕਦਮ ਚੁੱਕਿਆ ਹੈ ਉਸ ਦੀ ਮੈਂ ਪੁਰਜ਼ੋਰ ਸਪੋਰਟ ਕਰਦਾ ਹਾਂ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਇਹ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਹੈ ਜਿਸ ਨੇ ਲੋਕਾਂ ਨੂੰ ਇਸ ਗਲ ਦਾ ਭਰੋਸਾ ਦਿਤਾ ਹੈ ਕਿ ਗੁੰਡਾਗਰਦੀ ਨੂੰ, ਭਰਿਸ਼ਟਾਚਾਰ ਨੂੰ ਔਰ ਸਮੱਗਲਰਾਂ ਨੂੰ ਕਿਸੇ ਵੀ ਕੀਮਤ ਤੇ ਸਿਰ ਨਹੀਂ ਚੁਕਣ ਦਿਆਂਗੇ ਔਰ ਅਸੀਂ ਉਸ ਦਿੱਤੇ ਹੋਏ ਭਰੋਸੇ ਤੇ ਕਾਇਮ ਹਾਂ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਮਿਊਂਸਪਲ ਕਮੇਟੀਆਂ ਦੀ ਇਮਦਾਦ ਵਾਸਤੇ ਇਕ ਕਰੋੜ ਰੁਪਿਆ ਰਖਿਆ ਗਿਆ ਹੈ। ਕੁਝ ਐਸੇ ਸ਼ਹਿਰ ਹਨ ਜਿਨ੍ਹਾਂ ਦੀਆਂ ਮਿਊਂਸਪਲ ਕਮੇਟੀਆਂ ਦੇ ਰਿਸੋਰਸਿਜ਼ ਘੱਟ ਹਨ ਅਤੇ ਜਿਹੜੀਆਂ ਤਰੱਕੀ ਦੀਆਂ ਸਕੀਮਾਂ ਹਨ, ਜਿਵੇਂ ਕਿ ਸੀਵਰੇਜ ਵਗੈਰਾ ਉਹ ਨਹੀਂ ਲਗਾ ਸਕਦੀਆਂ ਤਾਂ ਉਨ੍ਹਾਂ ਦੀ ਇਮਦਾਦ ਲਈ 1 ਕਰੋੜ ਰੁਪਿਆ ਰਖਿਆ ਗਿਆ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਇਮਦਾਦ ਘੱਟ ਹੈ, ਇਸ ਨੂੰ ਹੋਰ ਵਧਾਓ। ਇਸ ਲਈ ਮੈਂ ਡਾਕਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਰਕਮ ਹੋਰ ਵਧਾਈ ਜਾਵੇ ਤਾਂ ਕਿ ਉਹ ਤਰੱਕੀ ਦੀਆਂ ਸਕੀਮਾਂ ਲਾਗੂ ਕਰ ਸਕਣ।

**Mr Deputy Speaker** : Please wind up.

**ਸਰਦਾਰ ਬੀਰਦਵਿੰਦਰ ਸਿੰਘ:** ਡਿਪਟੀ ਸਪੀਕਰ ਸਾਹਿਬ, ਕਮਿਊਨਿਟੀ ਡਿਵੈਲਪਮੈਂਟ ਬਾਰੇ ਇਕ ਗੱਲ ਕਹਿ ਕੇ ਮੈਂ ਆਪ ਪਾਸੋਂ ਛੁੱਟੀ ਲਵਾਂਗਾ। ਤੁਹਾਨੂੰ ਯਾਦ ਹੋਵੇਗਾ ਕਿ ਬਾਦਲ ਸਾਹਿਬ ਨੇ ਪਿਛਲੇ ਸੈਸ਼ਨ ਵਿਚ ਆਪਣੀ ਸਪੀਚ ਦੇ ਦੌਰਾਨ ਇਕ ਗਲ ਕਹੀ ਸੀ, ਸਾਡੇ ਚੀਫ ਮਨਿਸਟਰ ਸਾਹਿਬ ਨੂੰ ਸਵਾਲ ਕਰਕੇ, ਕਿ ਇਥੇ ਬੜੀਆਂ ਡਿਵੈਲਪਮੈਂਟ ਦੀਆਂ ਗਲਾਂ ਕੀਤੀਆਂ ਜਾਂਦੀਆਂ ਹਨ ਪਰ ਇੱਟਾਂ ਦਾ ਇਕ ਟਰੱਕ ਤਾਂ ਕੀ, ਇਕ ਪਿੰਡ ਵਿਚ ਇਕ ਗਧਾ ਵੀ ਇੱਟਾਂ ਦਾ ਨਹੀਂ ਗਿਆ। ਡਿਪਟੀ ਸਪੀਕਰ ਸਾਹਿਬ, ਇਕ ਹਜ਼ਾਰ ਇਕ ਪਿੰਡ ਮਾਨਯੋਗ ਮਨਿਸਟਰ, ਸਰਦਾਰ ਸੰਤੋਖ ਸਿੰਘ ਜੀ ਰੰਧਾਵਾ ਨੇ ਚੁਣਿਆ ਹੈ ਔਰ ਇਨ੍ਹਾਂ ਵਿਚੋਂ ਕੋਈ ਐਸਾ ਪਿੰਡ ਨਹੀਂ ਜਿਸ ਵਿੱਚ 1 ਲੱਖ ਰੁਪਏ ਤੋਂ ਘੱਟ ਗਰਾਂਟ ਦਿੱਤੀ ਗਈ ਹੋਵੇ। (ਥੰਪਿੰਗ) 90% ਇਨ੍ਹਾਂ ਪਿੰਡਾਂ ਵਿਚ ਕੰਮ ਮੁਕੰਮਲ ਹੋ ਚੁੱਕਾ ਹੈ। ਮੈਨੂੰ, ਡਿਪਟੀ ਸਪੀਕਰ ਸਾਹਿਬ, ਦੋ ਤਿੰਨ ਪਿੰਡਾਂ ਵਿਚ ਜਾਣ ਦਾ ਮੌਕਾ ਮਿਲਿਆ ਹੈ। ਮੇਰੇ ਹਲਕੇ ਵਿਚ ਬੁਲਾੜਾ ਪਿੰਡ ਹੈ। ਉਥੇ ਦੇ ਬਾਰੇ ਮੈਂ ਆਪ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਲੋਕਾਂ ਨੇ ਕਿਹਾ ਹੈ ਕਿ ਅੱਜ ਤਕ ਕਈ ਸਰਕਾਰਾਂ ਆਉਂਦੀਆਂ ਰਹੀਆਂ ਅਤੇ 8-8, 10-10 ਹਜ਼ਾਰ ਰੁਪਿਆ ਜਲਸਿਆਂ ਤੇ ਖਰਚ ਕਰਦੇ ਰਹੇ ਔਰ ਡਿਸਕ੍ਰਿਸ਼ਨਰੀ ਫੰਡ ਵਿਚੋਂ 5 ਹਜ਼ਾਰ ਰੁਪਏ ਦਿੰਦੇ ਸਨ ਪਰ ਇਹ ਜਿਸ ਦਿਨ ਦੀ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਆਈ ਹੈ ਇਸ ਨੇ ਤਾਂ ਠੀਕਰੀਆਂ ਵਾਂਗੂ ਪੈਸਾ ਵੰਡਣਾ ਸ਼ੁਰੂ ਕੀਤਾ ਹੋਇਆ ਹੈ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਮੈਂ

[ਸਰਦਾਰ ਬੀਰਦਵਿੰਦਰ ਸਿੰਘ]

ਤੁਹਾਡੇ ਰਾਹੀਂ ਇਹ ਬੜੇ ਫਖਰ ਨਾਲ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਨੂੰ ਸ਼ਾਇਦ ਗਧਿਆਂ ਦਾ ਡੈਪੂਟੇਸ਼ਨ ਮਿਲਿਆ ਸੀ ਕਿ ਸਾਡੇ ਤੇ ਦੁਹਾਈ ਨਹੀਂ ਹੋਈ, ਅੱਜ ਪੰਜਾਬ ਵਿੱਚ ਕੋਈ ਐਸਾ ਗਧਾ ਨਹੀਂ ਜਿਸ ਦੇ ਉਤੇ ਇੱਟਾਂ ਪਿੰਡਾਂ ਵਿੱਚ ਨਾ ਢੋਹੀਆਂ ਗਈਆਂ ਹੋਣ। ਬਾਕੀ, ਡਿਪਟੀ ਸਪੀਕਰ ਸਾਹਿਬ, ਇਹ ਤਾਂ ਆਪਣੀ ਸੋਚ ਦੀ, ਸਮਝ ਦੀ ਗਲ ਹੈ, ਇਨ੍ਹਾਂ ਨੇ ਆਪਣੇ ਨਜ਼ਰੀਏ ਨਾਲ ਵੇਖਣਾ ਹੈ । ਕਿਸੇ ਸ਼ਾਇਰ ਨੇ ਲਿਖਿਆ ਹੈ—

"ਨਿਗਾਹੇਂ ਕਹਿਰ ਹੋਂ ਤੋ ਗੁਲਸ਼ਨ ਭੀ ਨਜ਼ਰ ਆਤਾ ਹੈ ਵੀਰਾਨਾ,
ਨਿਗਾਹੇਂ ਮਿਹਰ ਹੋਂ ਤੋ ਵੀਰਾਨੇ ਮੇਂ ਭੀ ਗੁਲਸ਼ਨ ਦੇਖ ਲੇਤਾ ਹੂੰ"

ਸੋ ਇਨ੍ਹਾਂ ਦੀਆਂ ਨਜ਼ਰਾਂ ਤਾਂ ਕਹਿਰ ਦੀਆਂ ਰਹਿਣੀਆਂ ਹਨ ਔਰ ਇਨ੍ਹਾਂ ਨੂੰ ਬਰਬਾਦੀ ਹੀ ਬਰਬਾਦੀ ਨਜ਼ਰ ਆਉਣੀ ਹੈ। ਇਨ੍ਹਾਂ ਸ਼ਬਦਾਂ ਨਾਲ ਇਹ ਜੋ ਸਪਲੀਮੈਂਟਰੀ ਡੀਮਾਂਡਜ਼ ਪੇਸ਼ ਹੋਈਆਂ ਹਨ ਇਨ੍ਹਾਂ ਦੀ ਮੈਂ ਪੁਰ ਜ਼ੋਰ ਪ੍ਰੋੜਤਾ ਕਰਦਾ ਹਾਂ।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਜਿਹੜਾ ਤੁਸੀਂ ਪੰਜ ਚਾਰ ਮਿੰਟ ਟਾਈਮ ਅਲਾਟ ਕੀਤਾ ਹੈ ਇਹ ਮੇਰੇ ਤੇ ਹੀ ਨਹੀਂ ਬਲਕਿ ਮੈਂ ਕਹਿੰਦਾ ਹਾਂ ਕਿ ਸਾਰੇ ਮੈਂਬਰਾਂ ਦੇ ਹੱਕਾਂ ਤੇ ਛਾਪਾ ਹੈ। ਮੈਂਬਰਾਂ ਨੂੰ ਆਪਣੇ ਹਲਕੇ ਦੀ ਨੁਮਾਇੰਦਗੀ ਕਰਨ ਲਈ ਪੂਰਾ ਟਾਈਮ ਦਿੱਤਾ ਜਾਣਾ ਚਾਹੀਦਾ ਹੈ। ਤੁਸੀਂ ਟਾਈਮ ਆਪਣੇ ਆਪ ਅਲਾਟ ਕਰਦੇ ਹੋ, ਲੀਡਰ ਆਪਣੇ ਵਿਚਾਰ ਦੱਸਦੇ ਹਨ ਪਰ ਹਲਕੇ ਦੇ ਲੋਕ ਵੇਖਦੇ ਹਨ ਕਿ ਸਾਡੇ ਮੈਂਬਰ ਉਥੇ ਕੀ ਬੋਲਦੇ ਹਨ । ਤੁਸੀਂ ਇਥੇ ਬੋਲਣ ਦਾ ਪੂਰਾ ਸਮਾਂ ਨਹੀਂ ਦਿੰਦੇ। ਪੰਜ ਚਾਰ ਮਿੰਟ ਵਿੱਚ ਉਹ ਆਪਣੇ ਕੀ ਵਿਚਾਰ ਪੇਸ਼ ਕਰੇਗਾ। ਸਰਕਾਰ ਦੀ ਇਹ ਨੀਤੀ ਹੈ ਕਿ ਘੱਟ ਤੋਂ ਘੱਟ ਦਿਨ ਲਾਓ, ਇਸ ਤਰ੍ਹਾਂ ਮੈਂਬਰਾਂ ਨੂੰ ਬੋਲਣ ਦਾ ਮੌਕਾ ਨਹੀਂ ਮਿਲਦਾ । ਮੇਰੀ ਬੇਨਤੀ ਹੈ ਕਿ ਮੈਂਬਰਾਂ ਨੂੰ ਪੂਰਾ ਟਾਈਮ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਸਪਲੀਮੈਂਟਰੀ ਗਰਾਂਟਸ ਆਮ ਤੌਰ ਤੇ ਇਸ ਖਿਆਲ ਨਾਲ ਲਿਆਂ-ਦੀਆਂ ਜਾਂਦੀਆਂ ਹਨ ਕਿ ਬਜਟ ਸੈਸ਼ਨ ਵਿਚ ਜੋ ਘਾਟਾਂ ਰਹਿ ਗਈਆਂ ਹਨ, ਜੋ ਕਮੀਆਂ ਰਹਿ ਗਈਆਂ ਹਨ ਜਾਂ ਐਸੀਆਂ ਕੁਝ ਘਟਨਾਵਾਂ ਹੋਈਆਂ ਹਨ ਜਿਨ੍ਹਾਂ ਨੂੰ ਦੇਖ ਸਰਕਾਰ ਦਾ ਫਰਜ਼ ਬਣਦਾ ਹੈ ਕਿ ਸਪਲੀ-ਮੈਂਟਰੀ ਗਰਾਂਟਸ ਲਿਆਵੇ ਤਾਂਕਿ ਜੋ ਘਾਟਾਂ ਰਹਿ ਗਈਆਂ ਹਨ ਉਨ੍ਹਾਂ ਨੂੰ ਪੂਰਾ ਕੀਤਾ ਜਾਵੇ। ਇਹ ਜੋ ਸਪਲੀਮੈਂਟਰੀ ਡੀਮਾਂਡਜ਼ ਰਖੀਆਂ ਗਈਆਂ ਹਨ ਇਹ ਇਕ ਕਿਸਮ ਦਾ ਬਜਟ ਹੀ ਹੈ ਪਰ ਇਸ ਵਿਚੋਂ ਉਹ ਮਤਲਬ ਕੋਈ ਨਹੀਂ ਨਿਕਲਦਾ ਜਿਸ ਦੇ ਵਿਚ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਜਾਂ ਇਨ੍ਹਾਂ ਦੀ ਆਪਣੀ ਪਾਰਟੀ ਦੇ ਮੈਂਬਰਾਂ ਨੇ ਜੋ ਸੁਝਾਓ ਦਿੱਤੇ ਸਨ ਉਨ੍ਹਾਂ ਨੂੰ ਅਮਲ ਵਿਚ ਲਿਆਉਣ ਲਈ ਕੋਈ ਕੰਮ ਕੀਤਾ ਹੋਵੇ ਔਰ ਉਸ ਦੇ ਵਾਸਤੇ ਪੈਸਾ ਮੰਗਿਆ ਗਿਆ ਹੋਵੇ। ਡਿਪਟੀ ਸਪੀਕਰ ਸਾਹਿਬ, ਇਥੇ ਬੜਾ ਕਿਹਾ ਜਾਂਦਾ ਹੈ ਕਿ ਬੜੀ ਡਿਵੈਲਪਮੈਂਟ ਹੋਈ ਹੈ ਔਰ ਇਨ੍ਹਾਂ ਦਾ ਜਿਹੜਾ ਮੈਂਬਰ ਉਠਦਾ ਹੈ ਉਹੀ ਕਹਿੰਦਾ ਹੈ ਕਿ ਬੜੀ ਡਿਵੈਲਪ-ਮੈਂਟ ਹੋਈ ਹੈ। ਹੁਣੇ ਸਰਦਾਰ ਬੀਰਦਵਿੰਦਰ ਸਿੰਘ ਨੇ ਕੁਝ ਗਲਾਂ ਕੀਤੀਆਂ ਹਨ । ਜੇ ਇਸ ਤਰ੍ਹਾਂ ਹੀ ਵਜ਼ੀਰੀ ਇਨ੍ਹਾਂ ਨੂੰ ਮਿਲਦੀ ਹੈ ਤਾਂ ਸਾਨੂੰ ਕੋਈ ਇਤਰਾਜ਼ ਨਹੀਂ, ਜਿਸ ਤਰ੍ਹਾਂ ਦੀਆਂ ਇਨ੍ਹਾਂ ਗੱਲਾਂ ਹੁਣ ਇਥੇ ਕੀਤੀਆਂ ਹਨ ਉਹ ਗਲਾਂ ਅਸੀਂ ਇਨ੍ਹਾਂ ਦੀਆਂ ਝੱਲ ਲਵਾਂਗੇ। ਅੱਜ ਜੋ ਤਰੱਕੀ ਦੀਆਂ ਗੱਲਾਂ ਕਰਦੇ ਹਨ ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡਾ ਸੂਬਾ ਐਗਰੀਕਲਚਰ ਤੇ ਨਿਰਭਰ ਹੈ ਪਰ ਐਗਰੀਕਲਚਰ ਦੀ ਤਰੱਕੀ ਨਹੀਂ ਹੋ ਰਹੀ। ਇਹੀ ਗੱਲ ਦੱਸਦੀ ਹੈ ਕਿ ਅੱਜ ਪੰਜਾਬ ਦੀ ਹਾਲਤ ਕਿਸ ਪਾਸੇ ਨੂੰ ਜਾ ਰਹੀ ਹੈ। ਮੈਨੂੰ ਯਾਦ ਹੈ, ਭਾਵੇਂ ਉਹ ਵੀ ਇਨ੍ਹਾਂ ਨੀਤੀਆਂ ਤੇ ਹੀ ਚਲਦੇ ਸਨ, ਪਰ ਪੰਡਿਤ ਜਵਾਹਰ ਲਾਲ

ਨਹਿਰੂ ਜੀ ਨੇ ਇਹ ਗੱਲ ਕਹੀ ਸੀ ਕਿ ਜਦੋਂ ਤਕ ਕਿਸਾਨ ਦੀ ਤਰੱਕੀ ਨਹੀਂ ਹੁੰਦੀ, ਜਿਹੜੀ ਕਿ ਆਬਾਦੀ ਦਾ 80% ਹੈ, ਉਤਨਾ ਚਿਰ ਦੇਸ਼ ਤਰਕੀ ਨਹੀਂ ਕਰ ਸਕਦਾ, ਇਸ ਦੀ ਡਿਵੈਲਪਮੈਂਟ ਨਹੀਂ ਹੋ ਸਕਦੀ। ਇਸ ਲਈ ਇਸ ਦੀ ਤਰੱਕੀ ਹੋਣੀ ਬੜੀ ਲਾਜ਼ਮੀ ਹੈ। ਉਨ੍ਹਾਂ ਨੇ ਇਹ ਬੜੇ ਸਪੱਸ਼ਟ ਲਫ਼ਜ਼ਾਂ ਵਿਚ ਕਿਹਾ ਸੀ ਪਰ, ਡਿਪਟੀ ਸਪੀਕਰ ਸਾਹਿਬ, ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਸ ਕਾਂਗਰਸ ਦੀ ਸਰਕਾਰ ਨੇ ਇਸ ਪਾਸੇ ਨੂੰ ਕੋਈ ਕਦਮ ਨਹੀਂ ਚੁੱਕਿਆ। ਬੜੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ ਕਿ ਡੀਵੈਲਪਮੈਂਟ ਹੋ ਰਹੀ ਹੈ ਪਰ ਅਮਲ ਵਿਚ ਡੀਵੈਲਪਮੈਂਟ ਕੋਈ ਨਹੀਂ ਹੋ ਰਹੀ। ਇਹ ਆਮ ਲੋਕਾਂ ਦੀ ਸ਼ਿਕਾਇਤ ਹੈ। ਸ਼ਿਕਾਇਤ ਇਹ ਵੀ ਹੈ ਕਿ ਮਨਿਸਟਰ ਸਾਹਿਬ ਸਾਡੇ ਜ਼ਿਲ੍ਹੇ ਵਿਚ ਜਾਂਦੇ ਰਹੇ ਹਨ ਉਥੇ ਸੜਕਾਂ, ਬਾਰੇ ਆਮ ਰਾਏ ਸੀ, ਹਰ ਮੈਂਬਰ ਦੀ ਇਹ ਰਾਏ ਸੀ, ਸਾਡੀ ਵੀ ਅਤੇ ਇਧਰ (ਕਾਂਗਰਸ ਪਾਰਟੀ ਵਲ ਇਸ਼ਾਰਾ) ਬੈਠੇ ਮੈਂਬਰਾਂ ਦੀ ਵੀ ਇਹੀ ਰਾਏ ਸੀ ਕਿ ਸੜਕਾਂ ਤੇ ਆਵਾਜਾਈ ਦੇ ਸਾਧਨ ਬਿਲਕੁਲ ਖ਼ਤਮ ਹੋ ਰਹੇ ਹਨ। ਸੜਕਾਂ ਤੇ ਪੱਥਰ ਪਿਆ ਹੈ, ਲੁੱਕ ਨਹੀਂ ਪੈ ਰਹੀ, ਇਸ ਤਰ੍ਹਾਂ ਇਹ ਕੋਈ ਡਿਵੈਲਪਮੈਂਟ ਨਹੀਂ ਹੋ ਰਹੀ। ਮੈਂ ਬੜੀ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ ਕਿ 50% ਡਿਵੈਲਪਮੈਂਟ ਤੇ ਖਰਚ ਕਰਨ ਵਾਸਤੇ ਜੋ ਰੱਖਿਆ ਗਿਆ ਹੈ ਉਸ ਵਿਚੋਂ 40% ਖਰਚ ਹੁੰਦਾ ਹੈ ਬਾਕੀ ਅਫ਼ਸਰਾਂ ਦੇ ਘਰਾਂ ਵਿਚ ਜਾ ਰਿਹਾ ਹੈ। ਇਸ ਦੀ ਇਨਕੁਆਇਰੀ ਕਰਾ ਕੇ ਵੇਖ ਲਵੋ।

ਗਰੀਬੀ ਦਾ ਮਸਲਾ ਹੈ। ਪੰਜਾਬ ਸਰਕਾਰ ਨੇ ਆਪ ਮੰਨਿਆ ਹੈ ਕਿ ਕਿਸ ਤਰ੍ਹਾਂ ਇਸ ਸਾਲ ਉਨ੍ਹਾਂ ਨੇ ਸਰਵੇ ਕਰਾਇਆ। ਇਥੇ ਬੜੀ ਡੀਂਗ ਮਾਰੀ ਗਈ ਕਿ ਅਸੀਂ ਪਤਾ ਕਰ ਲਿਆ ਹੈ ਕਿ, ਪੰਜਾਬ ਵਿਚ ਕਿੰਨੇ ਗਰੀਬ ਹਨ। ਇਸ ਦੇ ਵਿਚ ਇਨ੍ਹਾਂ ਨੇ 3,600 ਰੁਪਏ ਦੀ ਆਮਦਨ ਵਾਲੇ ਲੋਕ ਲਏ ਹਨ। ਪਹਿਲਾਂ ਕਹਿੰਦੇ ਸੀ ਸਵਾ ਦੋ ਲੱਖ ਹਨ, ਕਦੇ ਕਹਿੰਦੇ ਹਨ 8 ਲੱਖ ਹਨ ਅਤੇ ਕਦੇ ਕੁਝ ਕਹਿੰਦੇ ਹਨ। ਮੈਂ ਕਹਿੰਦਾ ਹਾਂ ਕਿ ਕੋਈ ਸਰਵੇ ਨਹੀਂ ਕਰਾਇਆ ਗਿਆ, ਕੋਈ ਵੀ ਆਦਮੀ ਘਰ ਘਰ ਸਰਵੇ ਕਰਨ ਲਈ ਨਹੀਂ ਗਿਆ। ਅਫ਼ਸਰਾਂ ਨੇ ਇਕ ਥਾਂ ਬੈਠ ਕੇ ਜਾਲ੍ਹੀ ਫ਼ਿਗਰਜ਼ ਦੇ ਦਿੱਤੀਆਂ। ਉਨ੍ਹਾਂ ਦੇ ਮੁਤਾਬਕ ਪੀਲੇ ਕਾਰਡ ਬਣਾ ਦਿੱਤੇ। ਕਿਹਾ ਕਿ ਇਨ੍ਹਾਂ ਤੇ ਦਾਲਾਂ ਮਿਲਣਗੀਆਂ, ਘੀ ਮਿਲੇਗਾ ਅਤੇ ਆਟਾ ਮਿਲੇਗਾ, ਪਰ ਕਿਸੇ ਨੂੰ ਕੁਝ ਨਹੀਂ ਮਿਲ ਰਿਹਾ।

ਹੁਣ ਮੈਂ ਡਿਮਾਂਡ ਨੰ: 5, ਜਿਹੜੀ ਕਿ ਕੁਦਰਤੀ ਆਫ਼ਤਾਂ ਦੇ ਮੁਤਅੱਲਕ ਹੈ, ਬਾਰੇ ਅਰਜ਼ ਕਰਾਂਗਾ। ਕੁਦਰਤੀ ਆਫ਼ਤਾਂ ਨਾਲ ਲੋਕਾਂ ਦਾ ਨੁਕਸਾਨ ਹੁੰਦਾ ਹੈ। ਕਦੇ ਗੜੇ ਪੈ ਗਏ, ਕਦੇ ਸੋਕਾ ਪੈ ਗਿਆ। ਹੁਣ ਮੇਰੇ ਆਪਣੇ ਜ਼ਿਲ੍ਹੇ ਅੰਮ੍ਰਿਤਸਰ ਵਿਚ ਝੋਨੇ ਦੀ ਫਸਲ ਤਬਾਹ ਹੋਣ ਲਗੀ ਹੈ। ਸਰਕਾਰ ਨੇ ਇਸ ਮੱਦ ਵਿਚ ਬੜਾ ਘੱਟ ਰੁਪਿਆ ਰਖਿਆ ਹੈ। ਹੜ੍ਹਾਂ ਨੂੰ ਰੋਕਣ ਵਾਸਤੇ ਡਰੇਨਾਂ ਦਾ ਹੋਣਾ ਬਹੁਤ ਜ਼ਰੂਰੀ ਹੈ। ਪਿਛਲੇ ਸਾਲ ਹੜ੍ਹਾਂ ਨਾਲ ਲੋਕਾਂ ਦਾ ਨੁਕਸਾਨ ਹੋਇਆ, ਥੋੜ੍ਹਾ ਬਹੁਤ ਲੋਕਾਂ ਨੂੰ ਮੁਆਵਜ਼ਾ ਦਿੱਤਾ ਗਿਆ ਪਰ ਸਾਰਿਆਂ ਨੂੰ ਨਹੀਂ ਮਿਲਿਆ। ਡਰੇਨਾਂ ਦੀ ਖੁਦਾਈ ਦਾ ਕੰਮ ਖਤਮ ਕਰ ਦਿੱਤਾ। ਮੈਂ ਆਪਣੇ ਜ਼ਿਲ੍ਹੇ ਦੇ ਐਸ. ਈ. ਨੂੰ ਪੁੱਛਿਆ ਕਿ ਡਰੇਨਾਂ ਦੀ ਖੁਦਾਈ ਕਿਉਂ ਨਹੀਂ ਹੋ ਰਹੀ ਤਾਂ ਉਸ ਨੇ ਦੱਸਿਆ ਕਿ ਸਰਕਾਰ ਨੇ ਇਸ ਕੰਮ ਲਈ ਕੋਈ ਬਜਟ ਪ੍ਰੋਵੀਜਨ ਨਹੀਂ ਕੀਤਾ। ਕੁਦਰਤੀ ਆਫ਼ਤਾਂ ਆ ਸਕਦੀਆਂ ਹਨ, ਇਸ ਗੱਲ ਨੂੰ ਮੁੱਖ ਰਖਦੇ ਹੋਏ ਕਾਫ਼ੀ ਪੈਸਾ ਰਖਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮਕਾਨ ਉਸਾਰੀ ਬਾਰੇ ਬੜਾ ਪ੍ਰਚਾਰ ਕੀਤਾ ਗਿਆ। ਸਾਡੇ ਪੰਜਾਬ ਵਿਚ 12188 ਪਿੰਡ ਹਨ। ਜਿੰਨੇ ਮਕਾਨ ਇਨ੍ਹਾਂ ਨੇ ਬਣਾਉਣੇ ਹਨ ਅਗਰ ਹਿਸਾਬ ਲਗਾਇਆ ਜਾਏ ਤਾਂ ਇਕ ਪਿੰਡ ਨੂੰ ਪੌਣਾ ਮਕਾਨ ਨਹੀਂ ਆਉਂਦਾ। ਇਹ ਮਕਾਨ ਬਹੁਤ ਘੱਟ ਬਣਾਏ ਜਾ ਰਹੇ ਹਨ। ਇਹ ਹੋਰ ਜ਼ਿਆਦਾ ਬਣਾਉਣੇ ਚਾਹੀਦੇ ਹਨ।

[ਕਾਮਰੇਡ ਦਰਸ਼ਨ ਸਿੰਘ ਝਬਾਲ]

ਅਨੁਸੂਚਿਤ ਜਾਤੀਆਂ ਦੀ ਭਲਾਈ ਲਈ ਸਕੀਮਾਂ ਲਈ ਰਕਮ ਰਖੀ ਹੈ। ਉਸ ਦੀ ਜੋ ਵਰਤੋਂ ਹੋ ਰਹੀ ਹੈ ਉਸ ਬਾਰੇ ਅਸੀਂ ਸ਼ਿਕਾਇਤ ਕਮੇਟੀਆਂ ਵਿਚ ਵੀ ਕਹਿੰਦੇ ਰਹਿੰਦੇ ਹਾਂ ਪਰ ਕੋਈ ਅਸਰ ਨਹੀਂ। ਇਹ ਜਿਹੜਾ 25 ਕਰੋੜ ਰੁਪਿਆ ਰਖਿਆ ਹੈ, ਜਿਸ ਦਾ ਸੂਦ ਪੰਜਾਬ ਸਰਕਾਰ ਨੇ ਦੇਣਾ ਹੈ, ਇਹ ਕਿਸੇ ਗਰੀਬ ਨੂੰ ਨਹੀਂ ਮਿਲ ਰਿਹਾ ਇਕ ਮੱਝ ਲਈ ਕਰਜ਼ਾ ਲੈਣਾ ਹੋਵੇ ਤਾਂ 500 ਰੁਪਏ ਰਿਸ਼ਵਤ ਦੇ ਦੇਣੇ ਪੈਂਦੇ ਹਨ ਅਤੇ ਕਿਰਾਇਆ ਵਗੈਰਾ ਹੋਰ ਖਰਚਣਾ ਪੈਂਦਾ ਹੈ। ਬੈਂਕਾਂ ਵਾਲੇ ਕਹਿੰਦੇ ਹਨ ਕਿ ਅਸੀਂ ਇਸ ਤਰ੍ਹਾਂ ਕਿਵੇਂ ਪੈਸੇ ਦੇ ਦੇਈਏ। ਬੜੀਆਂ ਮੁਸ਼ਕਲਾਂ ਆਉਂਦੀਆਂ ਹਨ। ਅਸੀਂ ਸ਼ਿਕਾਇਤਾਂ ਵੀ ਕੀਤੀਆਂ ਪਰ ਕੋਈ ਸੁਣਵਾਈ ਨਹੀਂ।

ਵਿਦਿਆ ਦੇ ਬਾਰੇ ਅਰਜ਼ ਹੈ ਕਿ ਜਿਹੜੇ ਰੇਕੂਗਨਾਈਜ਼ਡ ਸਕੂਲ ਹਨ ਉਨ੍ਹਾਂ ਨੂੰ ਅਸੀਂ 95% ਗ੍ਰਾਂਟ ਦਿੰਦੇ ਹਾਂ, ਸਿਰਫ਼ 5% ਖਪਾ ਰਹਿ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਉਹ ਵੀ ਸਰਕਾਰ ਖਰਚ ਕਰਕੇ ਵਿਦਿਆ ਨੂੰ ਨੈਸ਼ਨੇਲਾਈਜ਼ ਕਰ ਦੇਵੇ। ਪ੍ਰਾਇਮਰੀ ਵਿਦਿਆ ਤਾਂ ਬਹੁਤ ਹੀ ਜ਼ਰੂਰੀ ਹੈ। ਇਸ ਵੇਲੇ ਹਾਲਾਤ ਇਹ ਬਣ ਰਹੇ ਹਨ ਕਿ ਜਿਹੜੇ ਖਾਂਦੇ ਪੀਂਦੇ ਘਰਾਂ ਦੇ ਬੱਚੇ ਹਨ ਉਹ ਮਾਡਲ ਸਕੂਲਾਂ ਵਿਚ, ਜਿਹੜੀਆ ਕਿ ਇਸ ਕਿਸਮ ਦੀਆਂ ਦੁਕਾਨਾਂ ਹਨ, ਉਨ੍ਹਾਂ ਵਿਚ ਜਾਂਦੇ ਹਨ ਅਤੇ ਗਰੀਬਾਂ ਦੇ ਬੱਚਿਆਂ ਲਈ ਕੋਈ ਬਿਲਡਿੰਗਾਂ ਤਕ ਨਹੀਂ ਔਰ ਨਾਂਹੀ ਉਨ੍ਹਾਂ ਦੀ ਪੜ੍ਹਾਈ ਵਲ ਕੋਈ ਧਿਆਨ ਦਿੰਦਾ ਹੈ। (ਘੰਟੀ)

ਸੜਕਾਂ ਤੇ ਜਿਹੜੇ ਲੋਕ ਕੰਮ ਕਰਦੇ ਹਨ ਉਨ੍ਹਾਂ ਨੂੰ ਸਿਰਫ 5 ਰੁਪਏ ਦਿਹਾੜੀ ਦਿੱਤੀ ਜਾਂਦੀ ਹੈ ਅੱਜ ਕਲ ਦੇ ਜ਼ਮਾਨੇ ਵਿਚ ਜ਼ਰਾ ਸੋਚੋ ਕਿ 5 ਰੁਪਏ ਨਾਲ ਕੀ ਬਣਦਾ ਹੈ। 5 ਰੁਪਏ ਦਾ ਤਾਂ ਆਟਾ ਵੀ ਨਹੀਂ ਆਉਂਦਾ। ਪੰਜਾਬ ਸਰਕਾਰ ਨੇ 11 ਰੁਪਏ ਦਿਹਾੜੀ ਮੁਕੱਰਰ ਕੀਤੀ ਹੈ ਪਰ ਉਸ ਨੂੰ ਲਾਗੂ ਕਰਨ ਲਈ ਪਿਛੇ ਭੱਜ ਰਹੀ ਹੈ।

ਹੁਣ ਮੈਂ ਪੁਲਿਸ ਦੇ ਕਰਮਚਾਰੀਆਂ ਬਾਰੇ ਅਰਜ਼ ਕਰਦਾ ਹਾਂ। ਇਹ ਠੀਕ ਹੈ ਕਿ ਉਨ੍ਹਾਂ ਦੀਆਂ ਜਾਇਜ਼ ਮੰਗਾਂ ਮੰਨੀਆਂ ਜਾਣੀਆਂ ਚਾਹੀਦੀਆਂ ਹਨ ਪਰ ਉਨ੍ਹਾਂ ਦਾ ਲੋਕਾਂ ਪ੍ਰਤੀ ਰਵੱਈਆ ਬੜਾ ਮਾੜਾ ਹੈ। ਪੁਲਿਸ ਨੂੰ ਆਮ ਲੋਕ ਲਹਿਰ ਕੁਚਲਣ ਲਈ ਵਰਤਿਆ ਜਾਂਦਾ ਹੈ। ਰਿਸ਼ਵਤ ਦਾ ਬੋਲ ਬਾਲਾ ਹੈ। ਅੱਜ ਲਾਠੀ ਚਾਰਜ ਹੋਈ ਉਸ ਵਿਚ ਬੇਗੁਨਾਹਾਂ ਨੂੰ ਕੁੱਟਿਆ ਗਿਆ। ਮੈਂ ਕਹਿੰਦਾ ਹਾਂ ਕਿ ਅੱਜ ਇਕ ਔਰਤ ਕਿਸੇ ਗੁੰਡੇ ਤੋਂ ਤਾਂ ਆਪਣੀ ਇਜ਼ਤ ਬਚਾ ਸਕਦੀ ਹੈ ਪਰ ਪੁਲਿਸ ਵਾਲੇ ਤੋਂ ਬਚਣਾ ਮੁਸ਼ਕਲ ਹੈ। ਐਸੇ ਹਾਲਾਤ ਵਿਚ ਤੁਸੀਂ ਆਪ ਵੇਖ ਲਵੋ ਕਿ ਕਾਂਗਰਸ ਸਰਕਾਰ ਕਿਸ ਪਾਸੇ ਵਲ ਜਾ ਰਹੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਪਲੀਮੈਂਟਰੀ ਡਿਮਾਂਡਜ਼ ਤੇ ਬੋਲਣ ਲਈ ਸਮ੍ਹਾਂ ਦਿੱਤਾ, ਪਰ ਇਹ ਜਿਹੜੀਆਂ ਡਿਮਾਡਜ਼ ਹਾਊਸ ਵਿਚ ਪੇਸ਼ ਕੀਤੀਆਂ ਗਈਆਂ ਹਨ, ਜਾਪਦਾ ਹੈ ਕਿ ਇਹ ਪੇਸ਼ ਕਰਨ ਲਗਿਆਂ ਲੋਕਾਂ ਦੀਆਂ ਸਹੂਲਤਾਂ ਨੂੰ ਮੁੱਖ ਨਹੀਂ ਰਖਿਆ ਗਿਆ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ): ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰਾਂ ਨੇ ਇਸ ਡਿਬੇਟ ਵਿਚ ਬਹੁਤ ਹਿੱਸਾ ਲਿਆ ਹੈ, ਕੁਝ ਜਿਨ੍ਹਾਂ ਮੈਂਬਰਾਂ ਨੇ ਅੱਛੇ ਸੁਝਾਓ ਦਿਤੇ, ਸਪਲੀਮੈਂਟਰੀ ਡਿਮਾਂਡਜ਼ ਦੀ ਤਾਰੀਫ਼ ਕੀਤੀ ਅਤੇ ਸਰਕਾਰ ਨੂੰ ਵਧਾਈ ਵੀ ਦਿੱਤੀ। ਕੁਝ ਸੱਜਣ ਐਸੇ ਸਨ ਜਿਨ੍ਹਾਂ ਨੇ ਨੁਕਤਾਚੀਨੀ ਕੀਤੀ। ਮੈਂ ਉਨ੍ਹਾਂ ਸਾਰਿਆਂ ਦਾ ਬਹੁਤ ਮਸ਼ਕੂਰ ਹਾਂ। ਡੈਮੋਕਰੇਸੀ ਵਿਚ ਜ਼ਰੂਰੀ ਹੈ ਕਿ ਆਪੋਜ਼ੀਸ਼ਨ ਵੀ ਔਰ ਟਰੈਜ਼ਰੀ ਬੈਂਚਾਂ ਵਾਲੇ ਵੀ ਖੁੱਲ੍ਹ ਕੇ ਆਪਣੇ ਵਿਚਾਰ ਪ੍ਰਗਟ ਕਰਨ। ਡਿਪਟੀ ਸਪੀਕਰ ਸਾਹਿਬ, ਕੁਝ ਮੈਂਬਰਾਂ ਨੇ ਕਿਹਾ ਹੈ ਕਿ ਇਹ ਸਪਲੀਮੈਂਟਰੀ ਡਿਮਾਂਡਜ਼ 29.7 ਕਰੋੜ ਰੁਪਏ ਦੀਆਂ ਹਨ।

ਮੈਂ ਸਰਦਾਰ ਬਲਦੇਵ ਸਿੰਘ ਮਾਨ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਠੀਕ ਫਿਗਰਜ਼ ਦੱਸੀਆਂ ਕਿ ਡਿਮਾਂਡਜ਼ ਅਸਲ ਵਿਚ 12 ਕਰੋੜ 27 ਲੱਖ 77 ਹਜ਼ਾਰ ਰੁਪਏ ਦੀਆਂ ਹਨ। ਇਸ ਤੋਂ ਜ਼ਿਆਦਾ ਨਹੀਂ। ਕੁਝ ਮੈਂਬਰਾਂ ਨੇ ਤੌਖਲਾ ਜ਼ਾਹਰ ਕੀਤਾ ਹੈ ਕਿ ਇਹ ਬਜਟ ਵੇਲੇ ਹੋ ਜਾਣੀਆਂ ਚਾਹੀਦੀਆਂ ਸਨ ਪਰ ਗਲਤ ਪ੍ਰਥਾ ਪਾ ਦਿਤੀ ਹੈ। ਮੈਂ ਦਸਣਾ ਚਾਹਾਂਗਾ ਕਿ ਇਸ ਤੋਂ ਪਹਿਲਾਂ ਵੀ ਇਹ ਚੀਜ਼ ਸਰਕਾਰ ਦੇ ਫ਼ੰਕਸ਼ਨ ਵਿਚ ਰਹੀ ਹੈ--ਫਸਟ ਇਨਸਟਾਲਮੈਂਟ, ਸੈਕੰਡ ਇਨਸਟਾਲਮੈਂਟ--ਹਮੇਸ਼ਾਂ ਇਹ ਡਿਮਾਂਡਜ਼ ਆਉਂਦੀਆਂ ਹਨ। ਇਹ ਕਰੈਡਿਟ ਵਾਲੀ ਗਲ ਹੈ ਜੇਕਰ ਰਕਮ ਛੋਟੀ ਹੋਵੇਗੀ। ਮੈਂ ਕਹਾਂਗਾ ਕਿ ਇਨ੍ਹਾਂ ਵਿਚੋਂ ਇਕ ਵੀ ਐਸੀ ਆਈਟਮ ਨਹੀਂ ਹੈ ਜਿਹੜੀ ਕਿ ਪਹਿਲਾਂ ਬਜਟ ਵਿਚ ਪੈ ਸਕਦੀ ਹੁੰਦੀ। ਇਸ ਦੇ ਵਿਚ ਐਸੀਆਂ ਆਈਟਮਜ਼ ਹਨ, ਜਿਵੇਂ ਕਿ ਕਿਸੇ ਮੁਕਦਮੇਂ ਦਾ ਫੈਸਲਾ ਹੋਇਆ, ਪੈਸੇ ਦੇਣੇ ਪਏ, ਸੈਂਟਰਲ ਗੌਰਮੈਂਟ ਨੇ ਕੋਈ ਅਸਿਸਟੈਂਸ ਦੇਣੀ ਹੈ। ਉਸ ਦੇ ਲਈ ਹਿੱਸਾ ਪਾਉਣਾ ਹੈ ਜਾਂ ਫਿਰ ਨੈਚੁਰਲ ਕਲਾਇਮਿਟੀਜ਼ ਕਰ ਕੇ, ਇਸ ਤਰ੍ਹਾਂ ਦੀਆਂ ਜ਼ਰੂਰੀ ਚੀਜ਼ਾਂ ਇਸ ਵਿਚ ਆਈਆਂ ਹਨ। ਮੈਂਨੂੰ ਇਹ ਕਹਿੰਦੇ ਹੋਏ ਖੁਸ਼ੀ ਹੁੰਦੀ ਹੈ ਕਿ ਸਾਲ 1979-80 ਵਿਚ 112 ਕਰੋੜ ਰੁਪਏ ਦੀਆਂ ਸਪਲੀਮੈਂਟਰੀ ਡੀਮਾਂਡਜ਼ ਪਿਛਲੀ ਸਰਕਾਰ ਨੇ ਦੋ ਇਨਸਟਾਲਮੈਂਟਸ ਵਿਚ ਇਥੇ ਪੇਸ਼ ਕੀਤੀਆਂ ਪਰ ਅਸੀਂ ਸਿਰਫ ਇਹ 12 ਕਰੋੜ ਰੁਪਏ ਦੀਆਂ ਸਪਲੀਮੈਂਟਰੀ ਡਿਮਾਂਡਜ਼ ਪੇਸ਼ ਕੀਤੀਆਂ ਹਨ ਜਿਨਾਂ ਤੇ ਇਤਨੀ ਨੁਕਤਾ ਚੀਨੀ ਹੋਈ ਹੈ। ਮੇਰੇ ਕੋਲ ਇਹ ਫਿਗਰਜ਼ ਹਨ। ਇਹ ਠੀਕ ਹੈ ਕਿ ਪਿਛਲੇ ਸਾਲ ਕਾਫੀ ਬੈਕਲਾਗ ਪੂਰਾ ਕਰਨ ਵਾਸਤੇ 70 ਕਰੋੜ ਰੁਪਏ ਦੀਆਂ ਅਸੀਂ ਵੀ ਸਪਲੀਮੈਂਟਰੀ ਡਿਮਾਂਡਜ਼ ਲਿਆਂਦੀਆਂ ਸਨ। ਲੇਕਿਨ ਉਹ ਸਪਲੀਮੈਂਟਰੀ ਡਿਮਾਂਡਜ਼ ਬੜੀਆਂ ਜ਼ਰੂਰੀ ਸਨ। ਉਹ ਲਿਆਂਦੀਆਂ ਜਿਨ੍ਹਾਂ ਦੀ ਜ਼ਰੂਰਤ ਸੀ। 12 ਕਰੋੜ 27 ਲੱਖ 77 ਹਜ਼ਾਰ ਰੁਪਏ ਦਾ ਬਜਟਰੀ ਇਫੈਕਟ ਪੈਣਾ ਹੈ। 4 ਕਰੋੜ 68 ਲੱਖ 95 ਹਜ਼ਾਰ ਰੁਪਏ ਦੀ ਰਕਮ ਕਨਟਿਨਜੈਂਸੀ ਫੰਡ ਦੇ ਵਿਚੋਂ ਲਈ ਗਈ ਹੈ ਇਹ ਉਸ ਦੇ ਵਿਚ ਚਲੀ ਜਾਣੀ ਹੈ। 12 ਕਰੋੜ 10 ਲੱਖ 20 ਹਜ਼ਾਰ ਰੁਪਏ ਪਲਾਨ ਦੇ ਵਿਚ ਐਡਜਸਟ ਹੋ ਜਾਣੇ ਹਨ। ਇਹ ਪਲਾਨ 340 ਕਰੋੜ ਰੁਪਏ ਦੀ ਹੈ। ਡਿਪਟੀ ਸਪੀਕਰ ਸਾਹਿਬ, ਅਗਰ ਕੋਈ ਕਦਮ ਅੱਗੇ ਪੁਟੇ ਉਸ ਨੂੰ ਲੋਕੀਂ ਕਹਿੰਦੇ ਹਨ ਕਿ ਅੱਗੇ ਵੱਧ ਰਿਹਾ ਹੈ। ਪਰ ਜਿਹੜਾ ਅਗੇ ਕਦਮ ਪੁਟਣ ਦੀ ਬਜਾਏ ਪਿਛਾਂਹ ਜਾਵੇ ਉਸ ਨੂੰ ਕਹਿੰਦੇ ਹਨ ਕਿ ਡੁੱਬ ਰਿਹਾ ਹੈ ਜਾਂ ਪਿਛੇ ਜਾ ਰਿਹਾ ਹੈ। ਮੈਂ ਸਰਦਾਰ ਦਰਬਾਰਾ ਸਿੰਘ ਜੀ ਦੀ ਸ਼ਲਾਘਾ ਕਰਦਾ ਹਾਂ ਜਿਨ੍ਹਾਂ ਨੇ ਸਰਕਾਰ ਦੀ ਵਾਗ ਡੋਰ ਸੰਭਾਲਦੇ ਹੋਏ ਇਹ ਫ਼ੈਸਲਾ ਕੀਤਾ ਕਿ ਅਸੀਂ ਅੱਗੇ ਵਧਣਾ ਹੈ, ਅਸੀਂ ਪਿਛੇ ਨਹੀਂ ਹੱਟਣਾ। ਅਕਾਲੀ-ਜਨਤਾ ਸਰਕਾਰ ਜਿਹੜੀ ਇਥੇ ਬਣੀ, ਉਨ੍ਹਾਂ ਨੇ ਆਪਣੇ ਤਿੰਨ ਸਾਲਾਂ ਦੇ ਰਾਜ ਵਿਚ ਤਿੰਨ ਵਾਰੀ ਬਜਟ ਪੇਸ਼ ਕੀਤੇ ਪਰ ਉਨ੍ਹਾਂ ਦੀ ਪਲਾਨ ਸਟੈਗਨੈਂਟ ਰਹੀ। 257 ਕਰੋੜ ਤੋਂ 260 ਕਰੋੜ ਰੁਪਏ ਦੀ ਪਲਾਨ ਹੋ ਗਈ। ਉਹ ਪਲਾਨ ਵੀ ਉਨ੍ਹਾਂ ਨੇ ਪੂਰੀ ਨਹੀਂ ਕੀਤੀ ਅਤੇ 90 ਕਰੋੜ ਰੁਪਏ ਦਾ ਘਾਟਾ ਰਖਿਆ। ਬਲਕਿ ਨਾਨ-ਪਲਾਨ ਸਾਈਡ ਤੇ ਜ਼ਿਆਦਾ ਖਰਚ ਕਰ ਕੇ ਪੰਜਾਬ ਦੇ ਲੋਕਾਂ ਤੇ ਜ਼ਿਆਦਾ ਬੋਝ ਇਨ੍ਹਾਂ ਨੇ ਪਾਇਆ। ਇਸ ਕਰ ਕੇ ਮੈਂ, ਡਿਪਟੀ ਸਪੀਕਰ ਸਾਹਿਬ, ਹਾਊਸ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਬੜੀਆਂ ਜ਼ਰੂਰੀ ਚੀਜ਼ਾਂ ਜਿਹੜੀਆਂ ਸਨ, ਜੋ ਸਟੇਟ ਦੇ ਹਿਤ ਵਿਚ ਹਨ, ਉਹੀ ਮੱਦਾਂ ਅਸੀਂ ਇਥੇ ਪੇਸ਼ ਕੀਤੀਆਂ ਹਨ। (ਵਿਘਨ)

ਪਾਧੀ ਸਾਹਿਬ, ਇਥੇ ਬੈਠੇ ਹਨ। ਪਹਿਲੀ ਡਿਮਾਂਡ ਮਾਨਯੋਗ ਮੈਂਬਰਾਂ ਦੀ ਮਦਦ ਕਰਨ ਵਾਸਤੇ ਹੈ। ਮਾਨਯੋਗ ਮੈਂਬਰਜ਼ ਤੋਂ ਅਸੀਂ ਆਸ ਰਖਦੇ ਹਾਂ ਕਿ ਉਹ ਚਾਹੇ ਆਪੋਜ਼ੀਸ਼ਨ ਦੇ ਬੈਂਚਾਂ ਤੇ ਹੋਣ ਅਤੇ ਚਾਹੇ ਟਰੈਜ਼ਰੀ ਬੈਂਚਾਂ ਤੇ ਹੋਣ ਉਹ ਪੰਜਾਬ ਦੇ ਨੁਮਾਇੰਦੇ ਹਨ ਅਤੇ ਉਨ੍ਹਾਂ ਦਾ ਹਰੇਕ

[ਵਿੱਤ ਮੰਤਰੀ]

ਸ਼ਬਦ ਲੋਕਾਂ ਦੀ ਇਥੇ ਤਰਜਮਾਨੀ ਕਰਦਾ ਹੈ। ਲੇਕਿਨ ਜਿਸ ਵੇਲੇ ਇਥੇ ਆ ਕੇ ਉਹ ਆਪਣਾ ਵਕਤ ਵੀ ਜ਼ਾਇਆ ਕਰਨ ਅਤੇ ਹਾਊਸ ਦਾ ਵਕਤ ਵੀ ਜ਼ਾਇਆ ਕਰਨ, ਇਹ ਠੀਕ ਨਹੀਂ। ਇਹ ਸਮਝਣਾ ਕਿ ਅਸੀਂ ਇਥੇ ਇਸ ਕਰ ਕੇ ਆਏ ਹਾਂ ਤਾਂ ਕਿ ਹਾਊਸ ਦੇ ਕੰਮ ਵਿੱਚ ਰੁਕਾਵਟ ਪੈਦਾ ਕਰੀਏ, ਇਹ ਠੀਕ ਨਹੀਂ। ਡਿਪਟੀ ਸਪੀਕਰ ਸਾਹਿਬ, ਪਾਂਧੀ ਸਾਹਿਬ ਬਾਰ ਬਾਰ ਇਥੇ ਚਿੱਠੀ ਦਾ ਜ਼ਿਕਰ ਕਰ ਰਹੇ ਹਨ। ਇਨ੍ਹਾਂ ਨੇ ਨਰਿੰਦਰ ਸਿੰਘ ਭੁਲੇਰ ਦੇ ਪੈਂਫਲੇਟ ਦਾ ਜ਼ਿਕਰ ਕੀਤਾ ਹੈ। ਮੈਂ ਤੁਹਾਡੇ ਰਾਹੀਂ ਪਾਂਧੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਦੇ ਜਿਤਨੇ ਵਜ਼ੀਰ ਹਨ ਇਨ੍ਹਾਂ ਨੇ ਕਸਮ ਖਾਧੀ ਹੈ ਕਿ ਅਸੀਂ ਇਮਾਨਦਾਰੀ ਨਾਲ ਪੰਜਾਬ ਦੀ ਸੇਵਾ ਕਰਨੀ ਹੈ। ਮੈਂ ਚੈਲੰਜ ਕਰ ਕੇ ਕਹਿਣਾ ਚਾਹੁੰਦਾ ਹਾਂ ਕਿ ਜਿਸ ਦਿਨ ਸਾਡੇ ਤੇ ਕੁਰੱਪਸ਼ਨ ਦੇ ਇਲਜ਼ਾਮ ਸਾਬਤ ਹੋ ਗਏ ਅਸੀਂ ਇਕ ਮਿੰਟ ਵੀ ਇਸ ਵਜ਼ਾਰਤ ਵਿਚ ਨਹੀਂ ਰਹਾਂਗੇ ਅਤੇ ਇਹ ਛੱਡ ਕੇ ਵਖਰੇ ਹੋ ਜਾਵਾਂਗੇ। (ਥੰਪਿੰਗ) ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਇਥੇ ਕੁਰੱਪਸ਼ਨ ਦੂਰ ਕਰਨ ਆਈ ਹੈ। ਇਸ ਲਈ ਨਹੀਂ ਆਈ ਕਿ ਪੰਜਾਬ ਦੇ ਲੋਕਾਂ ਦਾ ਮਜ਼ਾਕ ਉਡਾਇਆ ਜਾਵੇ। ਇਹ ਪੰਜਾਬ ਦੇ ਲੋਕਾਂ ਦੀ ਸੇਵਾ ਕਰਨ ਵਾਸਤੇ ਆਈ ਹੈ। ਇਥੇ ਗੰਦ ਅਤੇ ਚਿਕੜ ਉਛਾਲਣਾ ਮੁਨਾਸਬ ਗੱਲ ਨਹੀਂ। ਇਨ੍ਹਾਂ ਨੇ ਆਪਣੇ ਵਕਤ ਵਿਚ ਬਹੁਤ ਕੁਝ ਕਹਿ ਲਿਆ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ।

**ਵਿੱਤ ਮੰਤਰੀ :** ਇਨ੍ਹਾਂ ਚਿੱਠੀਆਂ ਵਿਚ 10,10 ਗਾਲਾਂ ਲਿਖੀਆਂ ਹੋਈਆਂ ਹਨ। ਇਹ ਚਿੱਠੀ ਇਥੇ ਪੜ੍ਹ ਦੇਣੀ ਮੁਨਾਸਿਬ ਨਹੀਂ।

**ਸਰਦਾਰ ਦਲੀਪ ਸਿੰਘ ਪਾਂਧੀ :** ਆਨ ਏ ਪਆਇੰਟ ਆਫ਼ ਆਰਡਰ, ਸਰ।

**ਸ੍ਰੀ ਡਿਪਟੀ ਸਪੀਕਰ :** ਪਾਂਧੀ ਸਾਹਿਬ, ਤੁਸੀਂ, ਪਲੀਜ਼, ਬੈਠ ਜਾਓ।

**ਸਰਦਾਰ ਦਲੀਪ ਸਿੰਘ ਪਾਂਧੀ :** ਪੁਆਇੰਟ ਆਫ਼ ਆਰਡਰ ਸਰ।

**ਸ੍ਰੀ ਡਿਪਟੀ ਸਪੀਕਰ :** ਡਾਕਟਰ ਸਾਹਿਬ, ਪਾਂਧੀ ਜੀ ਨੂੰ ਆਪਣਾ ਪੁਆਇੰਟ ਆਫ਼ ਆਰਡਰ ਕਰਨ ਦਿਓ।

**ਸਰਦਾਰ ਦਲੀਪ ਸਿੰਘ ਪਾਂਧੀ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਵਿੱਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਪਾਂਧੀ ਸਾਹਿਬ ਦਾ ਚੈਲੰਜ ਮੈਨੂੰ ਮਨਜ਼ੂਰ ਹੈ। ਇਹ ਐਫੀਡੇਵਿਟ ਦੇ ਕੇ ਕਿਸੇ ਵੀ ਸਾਡੇ ਮਨਿਸਟਰ ਦੇ ਖਿਲਾਫ਼ ਇਲਜ਼ਾਮ ਲਾਉਣ। ਅਗਰ ਉਹ ਇਲਜ਼ਾਮ ਸਾਬਤ ਹੋ ਜਾਵੇਗਾ ਤਾਂ ਅਸੀਂ ਮਨਿਸਟਰੀ ਵੀ ਅਤੇ ਮੈਂਬਰੀ ਵੀ ਛੱਡਣ ਨੂੰ ਤਿਆਰ ਹਾਂ। ਪਰ ਪਾਂਧੀ ਸਾਹਿਬ ਨਾਲ ਇਹ ਵੀ ਲਿਖ ਕੇ ਦੇ ਦੇਣ ਕਿ ਅਗਰ ਇਹ ਇਲਜ਼ਾਮ ਸਾਬਤ ਨਾ ਹੋਏ ਤਾਂ ਇਹ ਵੀ ਮੈਂਬਰੀ ਛੱਡਣ ਨੂੰ ਤਿਆਰ ਹੋਣਗੇ ਅਤੇ ਨਾਲ ਹੀ ਸਜ਼ਾ ਵੀ ਭੁਗਤਣ ਨੂੰ ਤਿਆਰ ਹੋਣਗੇ। ਇਹ ਮੁਨਾਸਿਬ ਗੱਲ ਨਹੀਂ ਕਿ ਇਸ ਤਰ੍ਹਾਂ ਦੇ ਇਲਜ਼ਾਮ ਇਥੇ ਲਾਏ ਜਾਣ। ਜਿਹੜਾ ਭੁਲੇਰ ਨੇ ਪੈਂਫਲਟ ਦਿੱਤਾ ਹੈ, ਉਸ ਦੇ ਖਿਲਾਫ਼ ਡੈਫਾਮੇਸ਼ਨ ਦਾ ਕੇਸ ਅਸੀਂ ਕਰ ਦਿਤਾ ਹੈ।

---

**Expunged as ordered by the Chair.

**ਸਰਦਾਰ ਗੁਰਦੇਵ ਸਿੰਘ ਬਾਦਲ :** ਇਹ ਖਬਰਾਂ ਅਖਬਾਰਾਂ ਵਿਚ ਛਪੀਆਂ ਹਨ, ਫੋਟੋ ਸਟੇਟ ਕਾਪੀਆਂ ਆਈਆਂ ਹਨ ।

**ਵਿੱਤ ਮੰਤਰੀ :** ਭੁਲੇਰ ਦੇ ਪੈਂਫਲਟ ਬਾਰੇ ਕੋਰਟ ਵਿਚ ਕੇਸ ਚਲ ਰਿਹਾ ਹੈ। ਡੇਫਾਮੇਸ਼ਨ ਦਾ ਕੇਸ ਕੀਤਾ ਹੈ ਅਤੇ ਇਸ ਦੀ ਕਾਪੀ ਸਪੀਕਰ ਸਾਹਿਬ ਨੂੰ ਭੇਜੀ ਜਾ ਚੁਕੀ ਹੈ। ਉਸ ਤੇ ਕੋਰਟ ਡਿਸੀਜ਼ਨ ਕਰੇਗੀ। ਰਹੀ ਚਿੱਟਾਂ ਦੀ ਗਲ। ਮੈਂ ਹੁਣ ਵੀ ਇਹੀ ਗੱਲ ਕਹਿੰਦਾ ਹਾਂ ਕਿ ਕਿਸੇ ਪੀ. ਏ. ਪੀ. ਦੀ ਭਰਤੀ ਵਾਸਤੇ ਕੋਈ ਚਿੱਟ ਨਹੀਂ ਲਿਖੀ ਗਈ। ਜਿਤਨੀਆਂ ਚਿੱਟਾਂ ਅਖਬਾਰਾਂ ਵਿਚ ਛਪੀਆਂ ਹਨ ਉਨ੍ਹਾਂ ਦਾ ਸਬੰਧ ਜੂਨ, 1980 ਨਾਲ ਹੈ। ਇਸ ਪੀ. ਏ. ਪੀ. ਦੀ ਭਰਤੀ ਨਾਲ ਇਨ੍ਹਾਂ ਦਾ ਕੋਈ ਸਬੰਧ ਨਹੀਂ ਹੈ। ਜੇ ਕਿਸੇ ਜਗ੍ਹਾ ਅਕਾਰਡਿੰਗ ਟੂ ਰੂਲਜ਼, ਪ੍ਰਾਪਰ ਕਨਸਿਡਰੇਸ਼ਨ, ਸਿੰਪੈਥੈਟਿਕ ਕੰਸਿਡਰੇਸ਼ਨ ਲਿਖਿਆ ਹੈ ਤਾਂ ਉਹ ਕੋਈ ਜੁਰਮ ਨਹੀਂ ਬਣਦਾ। ਅਗਰ ਜੁਰਮ ਬਣਦਾ ਹੈ ਤਾਂ ਮੈਂ ਸਜ਼ਾ ਭੁਗਤਣ ਨੂੰ ਤਿਆਰ ਹਾਂ। ਕੋਈ ਵੀ ਮਾਨਯੋਗ ਮੈਂਬਰ ਹੋਵੇ, ਅਗਰ ਉਸ ਨੇ ਪਬਲਿਕ ਦੀ ਸੇਵਾ ਕਰਨੀ ਹੈ ਤਾਂ ਉਸ ਨੂੰ ਕਿਸੇ ਨਾ ਕਿਸੇ ਢੰਗ ਨਾਲ ਲੋਕਾਂ ਦੀ ਅਕਾਰਡਿੰਗ ਟੂ ਰੂਲਜ਼ ਮੱਦਦ ਕਰਨੀ ਪੈਂਦੀ ਹੈ।

**ਸਰਦਾਰ ਮੇਜਰ ਸਿੰਘ ਉਬੋਕੇ :** ਡਾਕਟਰ ਸਾਹਿਬ, ਤੁਸੀਂ ਇਸ ਗੱਲ ਤੋਂ ਕਿਉਂ ਮੁਕਰਦੇ ਹੋ ।

**ਵਿੱਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਲਾਅ ਐਂਡ ਆਰਡਰ ਦਾ ਇਥੇ ਬੜਾ ਜ਼ਿਕਰ ਆਇਆ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਮੈਂ ਆਨਰੇਬਲ ਮੈਂਬਰਜ਼ ਨੂੰ ਕਹਾਂਗਾ ਕਿ ਉਹ ਕਿਰਪਾ ਕਰ ਕੇ ਚੁੱਪ ਕਰ ਕੇ ਬੈਠਣ ਅਤੇ ਸਪੀਚ ਸੁਣਨ ।

**ਵਿੱਤ ਮੰਤਰੀ :** ਮੈਂ ਬੜੇ ਅਦਬ ਨਾਲ ਪੰਜਾਬ ਦੇ ਮਾਨਯੋਗ ਲੋਕਾਂ ਨੂੰ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਪੰਜਾਬ ਵਿੱਚ ਗੁੰਡਾ ਗਰਦੀ ਨਹੀਂ ਚਲਣ ਦੇਵੇਗੀ। (ਥੰਪਿੰਗ) ਪੰਜਾਬ ਸਰਕਾਰ ਪੰਜਾਬ ਵਿਚ ਸਮਗਲਿੰਗ ਨਹੀਂ ਹੋਣ ਦੇਵੇਗੀ। ਕੋਈ ਕਿਤਨਾ ਵੀ ਵੱਡਾ ਆਦਮੀ ਕਿਉਂ ਨਾ ਹੋਵੇ, ਅਗਰ ਕਿਸੇ ਗਰੀਬ ਦਾ ਮਜ਼ਾਕ ਉਡਾਵੇ ਜਾਂ ਕਿਸੇ ਨਾਲ ਬੇਇਨਸਾਫੀ ਕਰੇ ਤਾਂ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਇਹ ਬਰਦਾਸ਼ਤ ਨਹੀਂ ਕਰੇਗੀ।

**ਸਰਦਾਰ ਬਸੰਤ ਸਿੰਘ ਖਾਲਸਾ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ ।

**ਵਿੱਤ ਮੰਤਰੀ :** ਸਰਦਾਰ ਬਲਦੇਵ ਸਿੰਘ ਮਾਨ ਨੇ ਜ਼ਿਕਰ ਕੀਤਾ ਸੀ ਕਿ 12 ਕਰੋੜ ਰੁਪਏ ਦਾ ਬਜਟ ਵਿੱਚ ਹੋਰ ਘਾਟਾ ਹੋ ਜਾਵੇਗਾ । ਪਹਿਲਾਂ ਘਾਟਾ 113 ਕਰੋੜ ਸੀ । ਉਹ ਘਟ ਕੇ 45 ਕਰੋੜ ਰਹਿ ਜਾਵੇਗਾ ਅਤੇ ਇਸ ਵਿਚ 12 ਕਰੋੜ ਰੁਪਿਆ ਹੋਰ ਐਡ ਹੋ ਜਾਵੇਗਾ। ਉਨ੍ਹਾਂ ਦੀ ਗਿਣਤੀ ਮਿਣਤੀ ਬਿਲਕੁਲ ਠੀਕ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਤਿੰਨ ਸਾਲਾਂ ਵਿੱਚ ਰਿਸੋਰਸਿਜ਼ ਦੀ ਮੋਬੇਲਾਈਜ਼ੇਸ਼ਨ ਕਰਨ ਲਈ ਕੋਸ਼ਿਸ਼ ਨਹੀਂ ਕੀਤੀ ਗਈ। ਅਗਰ ਸਰਕਾਰ ਕੋਲ ਪੈਸਾ ਨਾ ਹੋਵੇ ਤਾਂ ਲੋਕਾਂ ਦੀ ਸੇਵਾ ਕਿਸ ਤਰ੍ਹਾਂ ਹੋ ਸਕਦੀ ਹੈ । ਜੋ ਖਰਚਾ ਕਰਨਾ ਹੈ, ਲੋਕਾਂ

**Not recorded as ordered by the Chair.

[ਵਿੱਤ ਮੰਤਰੀ]

ਦੀ ਸੇਵਾ ਕਰਨੀ ਹੈ ਤਾਂ ਪੈਸਾ ਕੀ ਕਿਸੇ ਪਾਸਿਉਂ ਆਉਣਾ ਚਾਹੀਦਾ ਹੈ । (ਵਿਘਨ) ਬੜੇ ਅਫ਼-ਸੋਸ ਦੀ ਗੱਲ ਹੈ ਕਿ ਵਿਚ ਬੋਲਦੇ ਹੋ। ਮੈਂ, ਡਿਪਟੀ ਸਪੀਕਰ ਸਾਹਿਬ, ਅਰਜ਼ ਕਰ ਰਿਹਾ ਸੀ ਕਿ ਬਜਟ ਲਈ ਰਿਸੋਰਸਿਜ਼ ਮੋਬੇਲਾਈਜ਼ ਕਰਨੇ ਪੰਜਾਬ ਸਰਕਾਰ ਦਾ ਫਰਜ਼ ਸੀ । ਇਸ ਲਈ ਪੰਜਾਬ ਸਰਕਾਰ ਨੇ ਕੁਝ ਬੱਸਾਂ ਦੇ ਕਿਰਾਏ ਵਧਾਏ ਸਨ। ਉਹ ਵੀ ਇਸ ਕਰਕੇ ਵਧਾਏ ਸਨ ਕਿਉਂ ਕਿ ਪੈਟਰੋਲ ਔਰ ਦੂਸਰੇ ਲੁਬਰੀਕੈਂਟਸ ਜਾਂ ਹੋਰ ਚੀਜ਼ਾਂ ਦੀਆਂ ਕੀਮਤਾਂ ਵੱਧ ਗਈਆਂ ਸਨ। ਮੈਨੂੰ ਇਸ ਗੱਲ ਦੀ ਵੀ ਖੁਸ਼ੀ ਹੈ ਕਿ ਮੁੱਖ ਮੰਤਰੀ ਜੀ ਨੇ ਐਲਾਨ ਕੀਤਾ ਹੈ ਕਿ ਗਰੀਬ ਲੋਕਾਂ ਲਈ 16 ਕਿਲੋਮੀਟਰ ਦਾ ਕਿਰਾਇਆ ਘੱਟ ਕਰ ਦੇਵਾਂਗੇ। ਲੇਕਿਨ ਫਿਰ ਵੀ ਅਸੀਂ ਰਿਸੋਰਸਿਜ਼ ਮੋਬੇਲਾਈਜ਼ ਕੀਤੇ ਹਨ ਤਾ-ਕਿ ਪੈਸੇ ਆਉਣ। ਬਿਜਲੀ ਦਾ ਟੈਰਿਫ ਵਧਾਇਆ ਹੈ ਲੇਕਿਨ ਨਾਲ ਹੀ ਗਰੀਬਾਂ ਦਾ ਵੀ ਖਿਆਲ ਰੱਖਿਆ ਹੈ। 25 ਯੂਨਿਟਾਂ ਤਕ ਲੋਕਾਂ ਨੂੰ ਵਾਧੇ ਤੋਂ ਛੋਟ ਦੇ ਦਿੱਤੀ ਹੈ। ਵਿਹ ਵਪਾਰੀ ਲੋਕਾਂ ਤੇ ਟੈਕਸ ਲਗਾਏ ਔਰ ਗਰੀਬਾਂ ਤੇ ਕੋਈ ਟੈਕਸ ਨਹੀਂ ਲਗਾਇਆ।

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਕਹਿ ਰਹੇ ਹਨ, ਰਿਕਾਰਡ ਨਹੀਂ ਕਰਨਾ।

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਸਾਡਾ ਫਰਜ਼ ਸੀ ਕਿ ਅਸੀਂ ਸਟੇਟ ਨੂੰ ਵੇਖਦੇ। ਕਿਉਂ-ਕਿ ਅਸੀਂ ਡੰਗ ਟਪਾਊ ਸਰਕਾਰ ਬਣਕੇ ਨਹੀਂ ਸੀ ਆਏ, ਇਸ ਲਈ ਅਸੀਂ ਲੋਕਾਂ ਦੀ ਸੇਵਾ ਕਰ ਰਹੇ ਹਾਂ। ਨੋ-ਕਾਨਫੀਡੈਂਸ ਮੋਸ਼ਨ ਰੱਦ ਕਰਕੇ ਇਹ ਸਾਬਤ ਹੋ ਗਿਆ ਹੈ ਕਿ ਪੰਜਾਬ ਦੀ ਅਸੀਂ ਪੰਜ ਸਾਲ ਸੇਵਾ ਕਰਾਂਗੇ। ਪਿਛਲਾ ਇਤਿਹਾਸ ਦੱਸਦਾ ਹੈ ਕਿ ਜਦੋਂ ਵੀ ਪੰਜਾਬ ਵਿਚ ਕਾਂਗਰਸ ਸਰ-ਕਾਰ ਆਈ ਉਸ ਨੇ ਪੰਜ ਸਾਲ ਕੱਟੇ ਪਰ ਜਦੋਂ ਵੀ ਇਨ੍ਹਾਂ ਦੀ (ਆਪੋਜ਼ੀਸ਼ਨ ਵਲ ਇਸ਼ਾਰਾ) ਸਰਕਾਰ ਆਈ ਤਾਂ ਇਨ੍ਹਾਂ ਨੇ ਢਾਈ ਜਾਂ ਪੌਣੇ ਤਿੰਨ ਸਾਲ ਹੀ ਕੱਟੇ ਹਨ । (ਹਾਸਾ)

ਡਿਪਟੀ ਸਪੀਕਰ ਸਾਹਿਬ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਸਾਡਾ ਫਰਜ਼ ਸੀ ਕਿ ਅਸੀਂ ਰਿਸੋਰਸਿਜ਼ ਮੋਬੇਲਾਈਜ਼ ਕਰਦੇ, ਇਹ ਅਸੀਂ ਕੀਤੇ ਹਨ ਔਰ ਉਨ੍ਹਾਂ ਲੋਕਾਂ ਤੇ ਥੋੜ੍ਹਾ ਜਿਹਾ ਭਾਰ ਪਾਇਆ ਹੈ ਜਿਹੜੇ ਕਿ ਚੁੱਕ ਸਕਦੇ ਸਨ। ਮੈਨੂੰ ਇਹ ਗੱਲ ਦੱਸਣ ਵਿਚ ਖੁਸ਼ੀ ਹੁੰਦੀ ਹੈ ਕਿ ਅਸੀਂ 85 ਕਰੋੜ ਰੁਪਏ ਦੇ ਰਿਸੋਰਸਿਜ਼ ਮੋਬੇਲਾਈਜ਼ ਕੀਤੇ ਹਨ। ਅਸੀਂ ਸੈਂਟਰਲ ਗੌਰਮਿੰਟ ਦੇ ਵੀ ਮਸ਼ਕੂਰ ਹਾਂ। ਉਨ੍ਹਾਂ ਨੇ 45 ਕਰੋੜ ਰੁਪਏ ਓਵਰ ਡਰਾਫਟ ਲੈਣ ਦੀ ਇਜਾਜ਼ਤ ਦਿੱਤੀ ਹੈ ਤਾਕਿ ਪੰਜਾਬ ਸਰਕਾਰ ਲੋਕਾਂ ਦੀ ਸੇਵਾ ਠੀਕ ਤਰ੍ਹਾਂ ਕਰ ਸਕੇ। (ਥੰਪਿੰਗ) (ਵਿਘਨ) ਡਿਪਟੀ ਸਪੀਕਰ ਸਾਹਿਬ, ਕੀ ਇਹ ਮੈਂਬਰ (ਸਰਦਾਰ ਦਲੀਪ ਸਿੰਘ ਪਾਂਧੀ ਵੱਲ ਇਸ਼ਾਰਾ) ਡੀ. ਏ. ਇਸ ਗੱਲ ਦਾ ਲੈਂਦੇ ਹਨ ਕਿ ਇਥੇ ਆ ਕੇ ਰੌਲਾ ਪਾਇਆ ਜਾਵੇ । I am very sorry ਤੁਹਾਨੂੰ ਇਨ੍ਹਾਂ ਨੂੰ ਨੇਮ ਕਰਨਾ ਚਾਹੀਦਾ ਹੈ। ਤੁਸੀਂ ਇਨ੍ਹਾਂ ਨੂੰ, ਡਿਪਟੀ ਸਪੀਕਰ ਸਾਹਿਬ, ਕੰਟਰੋਲ ਕਰੋ ।

**Mr. Deputy Speaker** : Pandhi Sahib, no interruption please.

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਰਕਾਰਾਂ ਆਈਆਂ ਹਨ ਔਰ ਸਰਕਾਰਾਂ ਆਉਣਗੀਆਂ। ਸਰਕਾਰਾਂ ਗਈਆਂ ਹਨ ਔਰ ਸਰਕਾਰਾਂ ਜਾਣਗੀਆਂ ਲੇਕਿਨ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਪੰਜਾਬ ਦੇ ਗਰੀਬਾਂ ਨੂੰ ਜਿਸ ਢੰਗ ਨਾਲ ਪਹਿਚਾਣਿਆ ਹੈ, ਹੋਰ ਕਿਸੇ ਸਰਕਾਰ ਨੇ ਨਹੀਂ ਪਹਿਚਾਣਿਆ। ਇਹ ਗੱਲ ਪੰਜਾਬ ਦੇ ਲੋਕਾਂ ਨੇ ਵੀ ਵੇਖੀ ਹੈ ਕਿ ਪਿਛਲੇ ਸਾਲ ਅਸੀਂ ਐਲਾਨ ਕੀਤਾ ਸੀ ਕਿ 30 ਕਰੋੜ ਰੁਪਿਆ ਲੋਨ ਦੇਵਾਂਗੇ। ਅਕਤੂਬਰ ਵਿਚ ਇਹ ਕੰਮ ਸ਼ੁਰੂ ਹੋਇਆ ਸੀ

**Not recorded as ordered by the Chair.

ਔਰ 31 ਮਾਰਚ ਤਕ, ਡਿਪਟੀ ਸਪੀਕਰ ਸਾਹਿਬ, 21 ਕਰੋੜ ਰੁਪਿਆ ਵੰਡਿਆ ਗਿਆ ਸੀ ਜਿਹੜਾ ਕਿ ਪੰਜਾਬ ਦੇ ਲੋਕਾਂ ਨੂੰ ਇੰਟਰੈਸਟ ਫਰੀ ਲੋਨ ਦੇ ਤੌਰ ਤੇ ਦਿੱਤਾ ਗਿਆ ਹੈ। 31 ਮਾਰਚ ਤੋਂ ਬਾਅਦ 31 ਜੁਲਾਈ ਤਕ 7 ਕਰੋੜ ਰੁਪਿਆ ਹੋਰ ਦਿੱਤਾ ਗਿਆ ਹੈ। ਇਸ ਤਰ੍ਹਾਂ ਹੁਣ ਤਕ 28 ਕਰੋੜ ਰੁਪਿਆ ਤਕਸੀਮ ਹੋ ਚੁਕਿਆ ਹੈ। 98 ਹਜ਼ਾਰ ਫੈਮਲੀਜ਼ ਨੂੰ ਇਹ ਰੁਪਿਆ ਦਿੱਤਾ ਗਿਆ ਹੈ, ਜਿਨ੍ਹਾਂ ਦੀ ਆਮਦਨ 3,600 ਰੁਪਏ ਤੋਂ ਘੱਟ ਹੈ। ਹੋ ਸਕਦਾ ਹੈ ਕਿ ਕੁਝ ਲੋਕਾਂ ਨੇ ਹਲਫੀਆ ਬਿਆਨ ਦਿੱਤੇ ਹੋਣ ਕਿ ਉਨ੍ਹਾਂ ਦੀ ਆਮਦਨ 3,600 ਰੁਪਏ ਤੋਂ ਘੱਟ ਹੈ ਅਤੇ ਇਹ ਲੋਨ ਲੈ ਲਿਆ ਹੋਵੇ ਪਰ ਐਕਚੁਅਲੀ ਉਹ ਅਮੀਰ ਹੋਣ। ਅਸੀਂ ਐਸੇ ਲੋਕਾਂ ਦੀ ਪੜਤਾਲ ਕਰਵਾਵਾਂਗੇ ਔਰ ਅਸੀਂ ਉਨ੍ਹਾਂ ਦਾ ਲਿਹਾਜ਼ ਨਹੀ ਕਰਾਂਗੇ।

ਡਿਪਟੀ ਸਪੀਕਰ ਸਾਹਿਬ, ਅਸੀਂ ਪਿਛਲੇ ਸਾਲ ਇਹ ਗੱਲ ਸੋਚੀ ਕਿ ਸਾਨੂੰ ਲੋਕਾਂ ਨੂੰ ਪਹਿਚਾਣਨਾ ਚਾਹੀਦਾ ਹੈ। ਅਸੀਂ ਸਰਵੇ ਕਰਵਾਇਆ ਔਰ ਉਹ ਸਰਵੇ ਚਾਰ ਮਹੀਨਿਆਂ ਵਿਚ ਕੰਪਲੀਟ ਹੋਇਆ ਉਸ ਵਿਚ ਬੀ. ਡੀ. ਓ. ਤੇ ਹੋਰ ਮਾਲ ਮਹਿਕਮੇ ਦੇ ਅਫਸਰਾਂ ਨੇ ਇਕੱਠੇ ਹੋ ਕੇ ਸਰਵੇ ਕੀਤਾ ਹੈ। ਉਸ ਤੋਂ ਇਹ ਪਤਾ ਲਗ ਗਿਆ ਹੈ ਕਿ 88 ਫੀ ਸਦੀ ਪਿੰਡਾਂ ਵਿਚ ਗਰੀਬ ਲੋਕ ਹਨ ਔਰ ਸ਼ਹਿਰਾਂ ਵਿਚ 12 ਫੀ ਸਦੀ ਹਨ। ਇਹ ਗੱਲ ਸਾਨੂੰ ਪਤਾ ਲੱਗੀ ਕਿ 30 ਫੀ ਦੀ ਲੋਕ ਪਾਵਰਟੀ ਲਾਈਨ ਤੋਂ ਥੱਲੇ ਰਹਿ ਰਹੇ ਹਨ। ਉਨ੍ਹਾਂ ਲੋਕਾਂ ਨੂੰ ਉਪਰ ਚੁਕਣ ਵਾਸਤੇ ਅਸੀਂ ਕੋਸ਼ਿਸ਼ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਯੈਲੋ ਕਾਰਡ ਪਿੰਡਾਂ ਵਿਚ ਬੀ. ਡੀ. ਓ. ਵੱਲੋਂ ਔਰ ਸ਼ਹਿਰਾਂ ਵਿਚ ਮਿਉਂਸਪਲ ਕਮੇਟੀਆਂ ਦੇ ਅਫਸਰਾਂ ਵਲੋਂ ਦਿੱਤੇ ਗਏ ਹਨ। ਅਸੀਂ 8 ਲੱਖ 23 ਹਜ਼ਾਰ ਫੈਮਿਲੀਜ਼ ਨੂੰ ਆਈਡੈਂਟੀਫਾਈ ਕੀਤਾ ਹੈ। (ਵਿਘਨ) Pandhi Ji, I am sorry. ਐਪ੍ਰੋਪ੍ਰੀਏਸ਼ਨ ਬਿਲ ਤੇ ਬਹਿਸ ਹੋਣੀ ਹੈ, ਤੁਸੀਂ ਪੂਰੀ ਤਿਆਰੀ ਕਰਕੇ ਆਉਣਾ। Don't interrupt me. ਡਿਪਟੀ ਸਪੀਕਰ ਸਾਹਿਬ, ਮੈਂ ਰਿਕੁਐਸਟ ਕਰਾਂਗਾ ਕਿ ਤੁਸੀ ਇਨ੍ਹਾਂ ਨੂੰ ਰੋਕੋ। (ਵਿਘਨ) ਖਾਲਸਾ ਜੀ, ਤੁਸੀ ਤਾਂ ਸੀਨੀਅਰ ਮੈਂਬਰ ਹੋ। ਤੁਸੀ ਸਗੋਂ ਪਾਂਧੀ ਸਾਹਿਬ ਨੂੰ ਰੋਕੋ।

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਪੰਜ ਮਿੰਟ ਹਾਊਸ ਐਡਜਰਨ ਹੋਣ ਨੂੰ ਰਹਿੰਦੇ ਹਨ।

**ਵਿੱਤ ਮੰਤਰੀ** : ਠੀਕ ਹੈ ਜੀ, ਹਾਊਸ ਦਾ ਸਮਾਂ ਹੋਰ ਐਕਸਟੈਂਡ ਕਰ ਲੈਣਾ।

**ਸਰਦਾਰ ਬੀਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦੇ ਆਨਰੇਬਲ ਮੈਂਬਰਾਂ ਨੂੰ ਗੁਜ਼ਾਰਿਸ਼ ਕਰਦਾ ਹਾਂ ਕਿ ਖਾਲਸਾ ਜੀ ਸਾਡੇ ਸੀਨੀਅਰ ਲੈਜਿਸਲੇਟਰ ਹਨ ਔਰ ਪਾਂਧੀ ਸਾਹਿਬ ਬੜੇ ਪੜ੍ਹੇ ਲਿਖੇ ਸੱਜਣ ਹਨ, ਜਦੋਂ ਉਨ੍ਹਾਂ ਨੂੰ ਵਕਤ ਮਿਲਦਾ ਹੈ ਉਹ ਆਪਣੀ ਗੱਲ ਬੜੇ ਪਿਆਰ ਸਤਿਕਾਰ ਨਾਲ ਕਹਿਣ। ਮੈਂ ਖਾਲਸਾ ਜੀ ਦੀ ਜ਼ਿਮੇਵਾਰੀ ਲਾਉਂਦਾ ਹਾਂ ਕਿ ਜਦੋਂ ਕੋਈ ਹੋਰ ਆਨਰੇਬਲ ਮੈਂਬਰ ਬੋਲਦਾ ਹੋਵੇ ਤਾਂ ਉਹ ਆਪਣੇ ਸਾਥੀਆਂ ਨੂੰ ਕਹਿਣ ਕਿ ਉਹ ਆਰਾਮ ਨਾਲ ਸੁਣ ਲੈਣ।

**ਵਿੱਤ ਮੰਤਰੀ** : ਮੈਂ ਅਰਜ਼ ਕਰਦਾ ਹਾਂ ਕਿ 8 ਲੱਖ 23 ਹਜ਼ਾਰ ਫੈਮਿਲੀਜ਼ ਨੂੰ ਇਸ ਸਰਕਾਰ ਨੇ ਆਈਡੈਂਟੀਫਾਈ ਕੀਤਾ ਹੈ ਉਸ ਦੇ ਮੁਤਾਬਿਕ ਅਸੀਂ ਲੋਕਾਂ ਨੂੰ ਪੀਲੇ ਕਾਰਡ ਦਿੱਤੇ ਹਨ। ਪਾਂਧੀ ਸਾਹਿਬ ਨੇ ਉਨ੍ਹਾਂ ਕਾਰਡਾਂ ਨੂੰ ਯਰਕਾਨ ਕਾਰਡ ਕਿਹਾ ਹੈ। ਉਹ ਪੀਲੇ ਕਾਰਡ ਨਹੀਂ ਕਹਿ ਸਕਦੇ ਕਿਉਂਕਿ ਉਨ੍ਹਾਂ ਦੀ ਗਰੀਬਾਂ ਨਾਲ ਹਮਦਰਦੀ ਹੀ ਨਹੀਂ ਹੈ। ਮੈਂ ਅਰਜ਼ ਕਰਾਂਗਾ ਕਿ ਯਰਕਾਨ ਕਾਰਡ ਕਹਿ ਕੇ ਗਰੀਬਾਂ ਦਾ ਮਜ਼ਾਕ ਨਹੀਂ ਉਡਾਉਣਾ ਚਾਹੀਦਾ। ਮੈਨੂੰ ਅਫਸੋਸ ਹੈ ਕਿ ਮਾਨਯੋਗ ਮੈਂਬਰ ਨੇ ਪੰਜਾਬ ਦੇ ਗਰੀਬ ਲੋਕਾਂ ਨੂੰ ਯਰਕਾਨ ਕਿਹਾ ਹੈ।

---

[ਵਿੱਤ ਮੰਤਰੀ]

ਇਸੇ ਤਰ੍ਹਾਂ 70 ਹਜ਼ਾਰ ਕਲਾਸ ਫੋਰ ਇੰਪਲਾਈਜ਼ ਨੂੰ ਵੀ ਪੀਲੇ ਕਾਰਡ ਦੇ ਰਹੇ ਹਾਂ। ਇਹ ਠੀਕ ਹੈ ਕਿ ਇਨ੍ਹਾਂ ਦੀ ਤਨਖਾਹ ਜ਼ਿਆਦਾ ਹੈ ਪਰ ਉਨ੍ਹਾਂ ਦਾ ਗੁਜ਼ਾਰਾ ਨਹੀਂ ਹੁੰਦਾ ਇਸ ਲਈ ਉਨ੍ਹਾਂ ਨੂੰ ਵੀ ਇਹ ਸਹੂਲਤ ਦਿੱਤੀ ਜਾ ਰਹੀ ਹੈ । ਅਸੀਂ ਇਹ ਸਹੂਲਤ 15 ਅਗਸਤ ਤੋਂ ਲਾਗੂ ਵੀ ਕਰ ਦਿੱਤੀ ਹੈ। ਇਨ੍ਹਾਂ ਨੂੰ ਸਬ-ਸਿਡਾਈਜ਼ਡ ਰੇਟ ਤੇ ਚੀਜ਼ਾਂ ਦਿੱਤੀਆਂ ਜਾ ਰਹੀਆਂ ਹਨ। ਇਸ ਦੇ ਨਾਲ 9 ਕਰੋੜ ਰੁਪਿਆ ਰਖਿਆ ਗਿਆ ਹੈ। ਇਸ ਤੋਂ ਇਲਾਵਾ 21 ਕਰੋੜ ਰੁਪਿਆ ਪਹਿਲੇ ਅਤੇ ਫੇਰ 7 ਕਰੋੜ ਰੁਪਿਆ ਇੰਟਰੈਸਟ ਫਰੀ ਲੋਨ ਦਿੱਤਾ ਗਿਆ ਹੈ। ਸਾਡਾ ਪਹਿਲਾ ਟੀਚਾ 30 ਕਰੋੜ ਰੁਪਿਆ ਇਨ੍ਹਾਂ ਗਰੀਬ ਲੋਕਾਂ ਨੂੰ ਫਰੀ ਇੰਟਰੈਸਟ ਦੇਣ ਦਾ ਸੀ ਪਰ ਅਸੀਂ ਇਸ ਟੀਚੇ ਨੂੰ ਵਧਾ ਕੇ 43 ਕਰੋੜ ਰੁਪਿਆ ਕਰ ਦਿੱਤਾ ਹੈ। ਇਹ ਇਸ ਤਰ੍ਹਾਂ ਹੈ ਕਿ 7 ਕਰੋੜ ਰੁਪਿਆ ਬੈਂਕਾਂ ਰਾਹੀਂ ਅਤੇ 36 ਕਰੋੜ ਰੁਪਿਆ ਆਰ. ਡੀ. ਏ. ਸਕੀਮ ਰਾਹੀਂ ਪਿੰਡ ਦੇ ਲੋਕਾਂ ਨੂੰ ਦਿਤਾ ਜਾਵੇਗਾ। ਇਸ ਇੰਟਰੈਸਟ ਫਰੀ ਲੋਨ ਦੇ ਨਾਲ 25-30% ਸਬਸੀਡਾਈਜ਼ ਰੇਟ ਤੇ ਚੀਜ਼ਾਂ ਦਿੱਤੀਆਂ ਜਾਣਗੀਆਂ। ਸਾਰੇ ਇੰਡੀਆ ਦੇ ਵਿਚ ਕੋਈ ਐਸਾ ਪ੍ਰਦੇਸ਼ ਨਹੀਂ ਹੋਣਾ ਜਿਥੇ ਇਤਨੀਆਂ ਸਬਸੀਡਾਈਜ਼ ਰੇਟ ਤੇ ਚੀਜ਼ਾਂ ਅਤੇ ਲੋਨ ਵਿਆਜ ਬਗੈਰ ਦਿੱਤਾ ਗਿਆ ਹੋਵੇ। ਅਸੀਂ 98 ਹਜ਼ਾਰ ਲੋਕਾਂ ਨੂੰ ਇੰਨਟਰੈਸਟ ਫਰੀ ਲੋਨ ਦਿੱਤਾ ਹੈ ਅਤੇ ਇਹ ਦੇ ਕੇ ਅਸੀ ਗਰੀਬ ਲੋਕਾਂ ਦੀ ਮੱਦਦ ਕੀਤੀ ਹੈ । ਅਸੀ ਗਰੀਬ ਲੋਕਾਂ ਦੀਆਂ ਤਕਲੀਫਾਂ ਨੂੰ ਮਹਿਸੂਸ ਕੀਤਾ ਹੈ ਅਤੇ ਪੂਰੇ ਕਰਨ ਦੇ ਯਤਨ ਕਰ ਰਹੇ ਹਾਂ। ਉਨ੍ਹਾਂ ਨੂੰ ਆਪਣੇ ਪੈਰਾਂ ਤੇ ਖੜ੍ਹਾ ਹੋਣ ਲਈ ਸਹਾਰਾ ਦੇ ਰਹੇ ਹਾਂ। ਉਨ੍ਹਾਂ ਦੇ ਕਮਾਈ ਕਰਨ ਦੇ ਸਾਧਨ ਪੈਦਾ ਕੀਤੇ ਹਨ ਤਾਂਕਿ ਉਹ ਗਰੀਬੀ ਦੀ ਰੇਖਾ ਤੋਂ ਉਪਰ ਉਠ ਸਕਣ। ਇਥੇ ਇਕ ਮੈਂਬਰ ਨੇ ਕਿਹਾ ਸੀ ਕਿ 50 ਏਕੜ ਵਾਲੇ ਆਦਮੀ ਨੂੰ ਪੀਲਾ ਕਾਰਡ ਮਿਲਿਆ ਹੈ। ਮੈਂ ਨਹੀਂ ਸਮਝਦਾ ਕਿ ਇਤਨੀ ਵੱਡੀ ਗਲਤੀ ਸਾਡੇ ਅਫਸਰਾਂ ਕੋਲੋਂ ਹੋ ਗਈ ਹੋਵੇ, ਇਨ੍ਹਾਂ ਦੀ ਗੱਲ ਵਿਚ ਅਗਰ ਸਚਾਈ ਹੈ ਤਾਂ ਫਿਰ ਇਹ ਸਾਨੂੰ ਪਤਾ ਦੱਸ ਦੇਣ ਅਸੀਂ ਇਨਕੁਆਇਰੀ ਕਰਵਾ ਕੇ ਉਸ ਅਫਸਰ ਦੇ ਖਿਲਾਫ ਕਾਰਵਾਈ ਕਰਾਂਗੇ। ਉਸ ਨੂੰ ਕੇਵਲ ਸਸਪੈਂਡ ਹੀ ਨਹੀਂ ਕਰਾਂਗੇ ਬਲਕਿ ਉਸ ਨੂੰ ਡਿਸ-ਮਿਸ ਵੀ ਕਰਾਂਗੇ ਔਰ ਅਗਰ ਗੱਲ ਗਲਤ ਨਿਕਲੀ ਔਰ ਸਰਕਾਰ ਅਤੇ ਅਫਸਰਾਂ ਨੂੰ ਬਦਨਾਮ ਕਰਨ ਦੀ ਗੱਲ ਨਿਕਲੀ ਤਾਂ ਫਿਰ ਮੈਂਬਰ ਸਾਹਿਬ ਨੂੰ ਪਛਤਾਉਣਾ ਪਵੇਗਾ ਅਤੇ ਗਲਤੀ ਮੰਨਣੀ ਪਵੇਗੀ। ਮੈਂ ਇਹ ਕਹਿ ਦੇਣਾ ਚਾਹੁੰਦਾ ਹਾਂ ਕਿ ਮੈਂਬਰਾਂ ਨੂੰ ਬੇ-ਬੁਨਿਆਦ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਹੋ ਸਕਦਾ ਹੈ ਕੋਈ ਸਰਵੇ ਦੇ ਵਕਤ ਰਹਿ ਗਿਆ ਹੋਵੇ । ਕੁਝ ਲੋਕ ਰਹਿ ਗਏ ਹਨ ਉਨ੍ਹਾਂ ਨੂੰ ਦੁਬਾਰਾ ਸਰਵੇ ਕਰਕੇ ਕਾਰਡ ਦੇਵਾਂਗੇ। ਇਹ ਨਹੀਂ ਹੋ ਸਕਦਾ ਕਿ ਲੂਣ ਹੀ ਸਾਰਾ ਗੁੰਨ੍ਹਿਆ ਗਿਆ ਹੋਵੇ। ਅਸੀਂ 8 ਲਖ 23 ਹਜ਼ਾਰ ਫੈਮਿਲੀਜ਼ ਨੂੰ ਆਈਡੈਂਟੀਫਾਈ ਕੀਤਾ ਹੈ ਅਤੇ ਇਨ੍ਹਾਂ ਨੂੰ ਉਪਰ ਚੁੱਕਣ ਦੀ ਕੋਸ਼ਿਸ਼ ਕਰ ਰਹੇ ਹਾਂ। ਇਨ੍ਹਾਂ ਨੂੰ ਅਗਲੇ ਚਾਰ ਸਾਲਾਂ ਵਿਚ ਗਰੀਬੀ ਦੀ ਰੇਖਾ ਤੋਂ ਉਪਰ ਉਠਾ ਦੇਵਾਂਗੇ।

ਨੈਸ਼ਨਲ ਕਲੈਮਿਟੀ ਬਾਰੇ ਰਿਵਾਲਵਿੰਗ ਫੰਡ ਕਾਇਮ ਕਰਨ ਦੀ ਸੁਜੈਸ਼ਨ ਆਈ ਹੈ। ਫਿਰ ਕਰਾਪ ਇਨਸ਼ੋਰੈਂਸ ਲਈ ਕਿਹਾ ਗਿਆ ਹੈ। 10 ਕਰੋੜ ਰੁਪਏ ਇਨ੍ਹਾਂ ਗਰੀਬ ਜ਼ਿਮੀਦਾਰਾਂ ਨੂੰ ਦਿੱਤੇ ਹਨ ਔਰ ਉਨ੍ਹਾਂ ਦਾ ਨੁਕਸਾਨ ਪੂਰਾ ਕੀਤਾ ਹੈ। ਕੁਝ ਪਰਿਵਾਰ ਰਹਿ ਗਏ ਸਨ ਉਨ੍ਹਾਂ ਲਈ ਇਹ ਡੀਮਾਂਡ ਲਿਆਂਦੀ ਗਈ ਹੈ । ਮੈਂ ਯਕੀਨ ਦਿਵਾਉਂਦਾ ਹਾਂ ਕਿ ਕਾਇਦੇ ਕਾਨੂੰਨ ਦੇ ਮੁਤਾਬਿਕ ਜੋ ਸਰਕਾਰ ਮੱਦਦ ਇਨ੍ਹਾਂ ਗਰੀਬ ਕਿਸਾਨਾਂ, ਮਜ਼ਦੂਰਾਂ ਅਤੇ ਜ਼ਿਮੀਦਾਰਾਂ ਨੂੰ ਦੇ ਸਕਦੀ ਹੈ, ਜ਼ਰੂਰ ਦੇਵੇਗੀ। ਮਾਲ ਮੰਤਰੀ ਜੀ ਨੇ ਦਸਿਆ ਹੀ ਹੈ ਕਿ ਉਨ੍ਹਾਂ ਨੇ ਇਸ ਦੇ ਲਈ ਰਿਵਾਲਵਿੰਗ ਫੰਡ ਕਾਇਮ ਕਰਨ ਲਈ ਇਕ ਕਮੇਟੀ ਬਣਾ ਵੀ ਦਿੱਤੀ ਹੈ ਅਤੇ ਕਰਾਪ ਇਨਸ਼ੋਰੈਂਸ ਲਈ ਵੀ ਕਮੇਟੀ ਬਣਾ ਦਿੱਤੀ ਹੈ।

ਇਸ ਵਿਚ ਆਪੋਜੀਸ਼ਨ ਦੇ ਲੀਡਰ ਸਰਕਾਰ ਦਾ ਸਹਿਯੋਗ ਦੇਣ। ਇਸ ਫੰਡਜ਼ ਨੂੰ ਕਾਇਮ ਕਰਨ ਲਈ ਜੇਕਰ ਪੰਜਾਬ ਦੇ ਲੋਕਾਂ ਤੇ ਸੈੱਸ ਲਗਾਉਣ ਦੀ ਲੋੜ ਪਵੇਗੀ ਤਾਂ ਇਸ ਦਾ ਬੋਝ ਪੰਜਾਬ ਦੇ ਸਾਰੇ ਲੋਕਾਂ ਨੂੰ ਸਹਿਣਾ ਪਵੇਗਾ।

**ਸ੍ਰੀ ਡਿਪਟੀ ਸਪੀਕਰ** : ਗਿਲੋਟੀਨ ਅਪਲਾਈ ਕਰਨ ਦਾ ਟਾਈਮ 5 ਮਿੰਟ ਹੋਰ ਅਗੇ ਪਾਇਆ ਜਾਂਦਾ ਹੈ।

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਵਿਚ ਜਿੰਨੀ ਤਰੱਕੀ ਪੰਜਾਬ ਨੇ ਕੀਤੀ ਹੈ ਇਤਨੀ ਤਰੱਕੀ ਹਿੰਦੁਸਤਾਨ ਦੇ ਕਿਸੇ ਸੂਬੇ ਵਿਚ ਨਹੀਂ ਹੋਈ ਹੋਣੀ। ਪੰਜਾਬ ਵਿਚ 12,188 ਪਿੰਡ ਹਨ ਅਤੇ 13000 ਤੋਂ ਵੱਧ ਪ੍ਰਾਇਮਰੀ ਸਕੂਲ ਖੋਲ੍ਹੇ ਹੋਏ ਹਨ। ਕੋਈ ਐਸਾ ਪੰਜਾਬ ਵਿਚ ਪਿੰਡ ਨਹੀਂ ਹੈ ਜਿਥੇ ਪ੍ਰਾਇਮਰੀ ਸਕੂਲ ਗੌਰਮਿੰਟ ਦਾ ਨਾ ਹੋਵੇ। ਸਕੂਲ ਦੀਆਂ ਬਿਲਡਿੰਗਾਂ ਬਣਾ ਕੇ ਦੇ ਰਹੇ ਹਾਂ। ਪਿਛਲੇ ਸਾਲ 400 ਗੌਰਮਿੰਟ ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਕੰਪਲੀਟ ਕੀਤੀਆਂ ਸਨ ਔਰ ਇਸ ਸਾਲ ਦੇ ਆਖਿਰ ਤੱਕ 800 ਤੋਂ 1000 ਬਿਲਡਿੰਗਾਂ ਕੰਪਲੀਟ ਕਰਨੀਆਂ ਹਨ। ਇਸ ਦੇ ਨਾਲ ਹੀ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਦੀਆਂ ਤਨਖਾਹਾਂ ਗੌਰਮਿੰਟ ਸਕੂਲ ਦੇ ਟੀਚਰਾਂ ਦੇ ਬਰਾਬਰ ਕਰ ਦਿਤੀਆਂ ਹਨ। ਪ੍ਰਾਈਵੇਟ ਅਤੇ ਗੌਰਮਿੰਟ ਸਕੂਲ ਟੀਚਰਾਂ ਵਿਚ ਡਿਸਪੈਰਿਟੀ ਸੀ ਉਹ ਅਸੀਂ ਦੂਰ ਕਰ ਦਿੱਤੀ ਹੈ। ਇੰਡੀਆ ਵਿਚ ਐਸਾ ਕੋਈ ਸੂਬਾ ਨਹੀਂ ਹੋਵੇਗਾ ਜਿਥੇ ਇਤਨੀ ਸਬਸਿਡੀ ਦਿੱਤੀ ਗਈ ਹੋਵੇ। ਇਹ ਸਬਸਿਡੀ ਗਰੀਬ ਕਿਸਾਨਾਂ, ਮਜ਼ਦੂਰਾਂ ਨੂੰ ਦਿੱਤੀ ਗਈ ਹੈ।

ਪੰਜਾਬ ਦੀ ਇਹ ਪਹਿਲੀ ਸਰਕਾਰ ਹੈ ਜਿਸ ਨੇ 3 ਲੱਖ ਦੇ ਕਰੀਬ ਪਲਾਟ ਕੱਟ ਕੇ ਹਾਊਸਲੈਸ ਲੋਕਾਂ ਨੂੰ ਦਿੱਤੇ ਹਨ। ਇਨ੍ਹਾਂ ਪਲਾਟਾਂ ਤੇ ਮਕਾਨ ਬਣਾ ਕੇ ਦਿੱਤੇ ਹਨ ਔਰ ਇਨ੍ਹਾਂ ਹਾਊਸਲੈਸ ਲੋਕਾਂ ਦੀਆਂ ਤਕਲੀਫਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਪਿਛਲੇ ਇਕ ਸਾਲ ਵਿਚ ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਦੀ ਸਰਕਾਰ ਨੇ 10,000 ਮਕਾਨ ਬਣਾ ਕੇ ਬੇਘਰ ਲੋਕਾਂ ਨੂੰ ਦਿੱਤੇ ਹਨ। ਇਕ ਮਕਾਨ ਦੀ ਕੀਮਤ 6,500 ਰੁਪਏ ਹੈ। 6,500 ਰੁਪਏ ਵਿਚੋਂ 5,500 ਰੁਪਏ ਸਬਸਿਡੀ ਦੇ ਤੌਰ ਤੇ ਦਿੱਤੇ ਗਏ ਹਨ। 1,000 ਰੁਪਿਆ ਉਹ ਨਕਦ ਜਾਂ 10 ਰੁਪਏ ਮਹੀਨਾ ਦੇ ਹਿਸਾਬ ਨਾਲ ਦੇ ਦੇਵੇ। ਪੰਜਾਬ ਸਰਕਾਰ ਨੇ ਬੇਘਰ ਲੋਕਾਂ ਨੂੰ ਘਰ ਬਣਾਕੇ ਦੇਣ ਦਾ ਫੈਸਲਾ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਆਉਣ ਵਾਲੇ ਸਮੇਂ ਵਿਚ 40-50 ਹਜ਼ਾਰ ਹੋਰ ਮਕਾਨ ਬਣਾ ਕੇ ਬੇਘਰੇ ਲੋਕਾਂ ਨੂੰ ਦਿਆਂਗੇ।

ਪਿੰਡਾਂ ਵਿਚ ਗਲੀਆਂ ਅਤੇ ਨਾਲੀਆਂ ਨੂੰ ਪੱਕਾ ਕਰਨ ਵਾਸਤੇ ਪਿਛਲੀ ਸਰਕਾਰ ਨੇ ਸੋਚਿਆ ਤਕ ਨਹੀਂ ਸੀ। ਸ਼ਹਿਰਾਂ ਅਤੇ ਪਿੰਡਾਂ ਵਿਚ ਜੋ ਫਰਕ ਹੈ ਉਸ ਨੂੰ ਦੂਰ ਕਰਨ ਵਾਸਤੇ ਅਤੇ ਸੜਕਾਂ ਅਤੇ ਗਲੀਆਂ ਨੂੰ ਪੱਕਾ ਕਰਨ ਵਾਸਤੇ ਸਾਡੀ ਕਾਂਗਰਸ ਸਰਕਾਰ ਨੇ ਸੋਚਿਆ ਹੈ। ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਦੀ ਸਰਕਾਰ ਨੇ ਗਲੀਆਂ ਅਤੇ ਸੜਕਾਂ ਨੂੰ ਪੱਕੀਆਂ ਕਰਨ ਦਾ ਫੈਸਲਾ ਕੀਤਾ ਹੈ।

**ਸ੍ਰੀ ਡਿਪਟੀ ਸਪੀਕਰ** : ਵਿੱਤ ਮੰਤਰੀ ਜੀ, ਤੁਸੀਂ ਹੋਰ ਕਿਤਨਾ ਸਮਾਂ ਲਵੋਗੇ ਤਾਂਕਿ ਗਿਲੋਟੀਨ ਦਾ ਸਮਾਂ ਵਧਾ ਦਿੱਤਾ ਜਾਵੇ ?

**ਵਿੱਤ ਮੰਤਰੀ** : ਮੈਂ 15 ਮਿੰਟ ਹੋਰ ਲਵਾਂਗਾ। ਗਿਲੋਟੀਨ ਦਾ ਸਮਾਂ ਹੋਰ ਅਗੇ ਪਾ ਦਿਓ।

**ਸ੍ਰੀ ਡਿਪਟੀ ਸਪੀਕਰ :** 10 ਮਿੰਟ ਲਈ ਗਿਲੋਟੀਨ ਦਾ ਸਮਾਂ ਹੋਰ ਅਗੇ ਪਾਇਆ ਜਾਂਦਾ ਹੈ।

**ਵਿੱਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਦੇ ਤਹਿਤ ਸੈਂਟਰਲ ਗੌਰਮਿੰਟ ਵਲੋਂ ਸਾਨੂੰ ਪੈਸਾ ਮਿਲਿਆ ਸੀ। ਇਹ ਕੋਈ 6 ਕਰੋੜ 45 ਲੱਖ ਸੀ। ਪਿਛਲੇ ਸਾਲ 9 ਕਰੋੜ 30 ਲੱਖ ਰੁਪਿਆ ਮਿਲਿਆ ਹੈ। ਇਸ ਤਰ੍ਹਾਂ ਕੁਲ 15 ਕਰੋੜ 75 ਲੱਖ ਰੁਪਿਆ ਸੀ। ਪੰਜਾਬ ਦੇ 1,000 ਪਿੰਡਾਂ ਨੂੰ ਸੜਕਾਂ ਨਾਲ ਲਿੰਕ ਕਰ ਦਿੱਤਾ ਜਾਵੇਗਾ । ਪਿੰਡਾਂ ਵਾਲੇ ਇਹ ਮਹਿਸੂਸ ਨਾ ਕਰਨ ਕਿ ਅਸੀਂ ਪਿੰਡਾਂ ਵਿਚ ਰਹਿੰਦੇ ਹਾਂ। ਡਿਪਟੀ ਸਪੀਕਰ ਸਾਹਿਬ, ਗੰਦਗੀ ਚੁੱਕਣਾ ਸਾਡੇ ਪੰਜਾਬ ਦੇ ਸ਼ਹਿਰਾਂ ਵਿਚ ਲਾਹਨਤ ਹੈ। ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਦੀ ਸਰਕਾਰ ਨੇ ਇਹ ਮਹਿਸੂਸ ਕੀਤਾ ਹੈ ਕਿ ਇਸ ਲਾਹਨਤ ਨੂੰ ਦੂਰ ਕੀਤਾ ਜਾਵੇ। ਪੰਜਾਬ ਸਰਕਾਰ ਨੇ ਸੀਵਰੇਜ਼ ਦੀ ਸਕੀਮ ਸ਼ਹਿਰਾਂ ਵਿਚ ਸ਼ੁਰੂ ਕੀਤੀ ਹੈ। 50% ਸ਼ਹਿਰਾਂ ਵਿਚ ਸੀਵਰੇਜ ਦਾ ਕੰਮ ਅਗਲੇ ਚਾਰ ਸਾਲਾਂ ਵਿਚ ਮੁਕੰਮਲ ਕਰਾ ਦਿਆਂਗੇ । ਇਕ ਕਰੋੜ ਰੁਪਏ ਦੀ ਗਰਾਂਟ-ਇਨ-ਏਡ ਰੱਖੀ ਹੈ ਤਾਂਕਿ ਲੋਕ ਇਸ ਸਕੀਮ ਤੋਂ ਫਾਇਦਾ ਉਠਾ ਸਕਣ। ਅੱਜ ਸਾਡੇ ਭਰਾ ਜੋ ਗੰਦਗੀ ਨੂੰ ਆਪਣੇ ਸਿਰ ਤੇ ਉਠਾਉਂਦੇ ਹਨ ਉਨ੍ਹਾਂ ਲੋਕਾਂ ਨੂੰ ਇਸ ਸਕੀਮ ਨਾਲ ਫਾਇਦਾ ਹੋ ਜਾਵੇਗਾ । ਡਿਪਟੀ ਸਪੀਕਰ ਸਾਹਿਬ, ਮੁਕਤਸਰ ਅਤੇ ਫਰੀਦਕੋਟ ਵਿਚ ਪਾਣੀ ਫਿਰਨ ਲਗ ਗਿਆ ਸੀ । ਇਸ ਗੱਲ ਦੀ ਪੰਜਾਬ ਸਰਕਾਰ ਨੂੰ ਅਤੇ ਸਾਡੇ ਮੁੱਖ ਮੰਤਰੀ, ਸਰਦਾਰ ਦਰਬਾਰਾ ਸਿੰਘ ਜੀ ਨੂੰ ਚਿੰਤਾ ਹੋਈ । ਫਿਰ ਸਾਡੇ ਮੁੱਖ ਮੰਤਰੀ ਜੀ ਵੱਲੋਂ ਦੋਨਾਂ ਥਾਵਾਂ ਮੁਕਤਸਰ ਅਤੇ ਫਰੀਦਕੋਟ ਲਈ 2 ਕਰੋੜ 10 ਲੱਖ ਰੁਪਿਆ ਦਿੱਤਾ ਗਿਆ । ਉਥੋਂ ਦੇ ਲੋਕਾਂ ਨੂੰ ਬਚਾਉਣ ਲਈ ਜੇਕਰ ਹੋਰ ਰੁਪਏ ਦੀ ਜ਼ਰੂਰਤ ਹੋਵੇਗੀ ਤਾਂ ਹੋਰ ਰੁਪਿਆ ਵੀ ਪੰਜਾਬ ਸਰਕਾਰ ਦੇਵੇਗੀ।

**ਸਰਦਾਰ ਹਰਚੰਦ ਸਿੰਘ ਬਰਾੜ :** ਮੁਕਤਸਰ ਅਤੇ ਫਰੀਦਕੋਟ ਦੇ ਇਲਾਕਿਆਂ ਲਈ ਹੋਰ ਪੈਸਾ ਪੰਜਾਬ ਸਰਕਾਰ ਨੂੰ ਦੇਣਾ ਚਾਹੀਦਾ ਹੈ।

**ਵਿੱਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੁਕਤਸਰ ਅਤੇ ਫਰੀਦਕੋਟ ਲਈ ਜੇਕਰ ਹੋਰ ਪੈਸੇ ਦੀ ਲੋੜ ਹੋਈ ਤਾਂ ਜ਼ਰੂਰ ਮੁੱਖ ਮੰਤਰੀ, ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਦੇਵੇਗੀ । ਕੁਝ ਮਾਨਯੋਗ ਮੈਂਬਰਾਂ ਨੇ ਤੌਖਲਾ ਜ਼ਾਹਿਰ ਕੀਤਾ ਹੈ ਕਿ ਡਰੇਨਜ਼ ਅਤੇ ਸੜਕਾਂ ਦੀ ਮੁਰੰਮਤ ਆਦਿ ਲਈ ਠੀਕ ਪ੍ਰਬੰਧ ਨਹੀਂ ਹੋ ਰਿਹਾ। ਰੀਪੇਅਰਜ਼ ਵਾਸਤੇ ਪੰਜਾਬ ਸਰਕਾਰ ਕੰਮ ਕਰ ਰਹੀ ਹੈ । ਮੁੱਖ ਮੰਤਰੀ ਜੀ ਨੇ ਪਹਿਲੀ ਵਾਰ ਐਮ. ਐਲ. ਏਜ਼ ਦੀਆਂ ਮੀਟਿੰਗਾਂ ਬੁਲਾਈਆਂ ਹਨ ਅਤੇ ਐਡਮਨਿਸਟਰੇ-ਟਿਵ ਸੈਕਟਰੀਜ਼ ਨੂੰ ਕਿਹਾ ਹੈ ਕਿ ਜਿਹੜੇ ਐਮ. ਐਲ. ਏਜ਼ ਦੇ ਕੰਮ ਨਹੀਂ ਹੋਏ ਉਹ ਫੌਰੀ ਤੌਰ ਤੇ ਕੀਤੇ ਜਾਣ। ਇਹ ਚੀਜ਼ ਬਗੈਰ ਕਿਸੇ ਭੇਦ ਭਾਵ ਦੇ ਕੀਤੀ ਗਈ ਹੈ। (ਥੰਪਿੰਗ) ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਵੀ ਬੁਲਾਇਆ ਗਿਆ ਹੈ। ਰੀਪੇਅਰ ਵਾਸਤੇ ਪੰਜਾਬ ਸਰਕਾਰ ਨੇ ਕੰਟਿਨਜੈਂਸੀ ਫੰਡ ਵਿਚ ਰੁਪਿਆ ਪ੍ਰੋਵਾਈਡ ਕੀਤਾ ਹੋਇਆ ਹੈ ਤਾਂਕਿ ਸੜਕਾਂ ਦੀ ਰਿਪੇਅਰ ਹੋ ਸਕੇ । ਮਿਸਿੰਗ ਲਿੰਕਸ ਨੂੰ ਪੂਰਾ ਕਰਨ ਵਾਸਤੇ ਇਹ ਰੁਪਿਆ ਹੈ। ਪੰਜਾਬ ਸਰਕਾਰ ਸੋਚਦੀ ਹੈ ਕਿ ਐਮ. ਐਲ. ਏਜ਼. ਦੀਆਂ ਤਕਲੀਫਾਂ ਦੂਰ ਹੋ ਸਕਣ ।

ਸ੍ਰੀ ਗੋਪਾਲ ਕ੍ਰਿਸ਼ਨ ਚਤਰਥ ਜੀ ਨੇ ਕਿਹਾ ਹੈ ਕਿ ਟਰੇਜ਼ਰੀ ਵਿਚ ਰੁਪਿਆ ਜਮ੍ਹਾਂ ਹੋਵੇ ਅਤੇ ਕੋਈ ਗੜਬੜ ਨਾ ਹੋਵੇ। ਇਹ ਇਕ ਅੱਛਾ ਸੁਜੈਸ਼ਨ ਹੈ। ਰੈਵੇਨਿਊ ਮਨਿਸਟਰ ਸਾਹਿਬ ਇਸ ਤੇ ਵਿਚਾਰ ਕਰ ਲੈਣਗੇ । ਮੈਂ ਹੋਰ ਮੈਂਬਰਾਂ ਦਾ ਵੀ ਮਸ਼ਕੂਰ ਹਾਂ ਜਿਨ੍ਹਾਂ ਨੇ ਆਪਣੇ ਖਿਆਲ ਇਸ ਹਾਊਸ

ਵਿਚ ਰੱਖੇ ਹਨ। ਮੁੱਖ ਮੰਤਰੀ ਦੀ ਇਜਾਜ਼ਤ ਨਾਲ ਮੈਂ ਦੋ ਅਨਾਊਂਸਮੈਂਟਾਂ ਕਰਨਾ ਚਾਹਾਂਗਾ। ਪਹਿਲੀ ਤਾਂ ਇਹ ਕਿ ਏ. ਡੀ. ਏ. ਜਿਹੜਾ ਕਿ ਫਰਵਰੀ, 1981 ਵਿਚ ਸੈਂਟਰਲ ਸਰਕਾਰ ਨੇ ਆਪਣੇ ਮੁਲਾਜ਼ਮਾਂ ਨੂੰ ਦਿੱਤਾ ਹੈ, ਉਹ ਪੰਜਾਬ ਸਰਕਾਰ ਮਹਾਤਮਾ ਗਾਂਧੀ ਦੇ ਜਨਮ ਦਿਨ ਤੇ 2 ਅਕਤੂਬਰ ਵਾਲੇ ਦਿਨ ਤੋਂ ਏ. ਡੀ. ਏ. ਦੀ ਕਿਸ਼ਤ ਦੇਵੇਗੀ। ਦੂਸਰੀ ਜਿਹੜੀ ਗੱਲ ਹੈ ਉਹ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਕੰਪਲੀਟ ਡਿਸਏਬਲਡ ਲੋਕਾਂ ਲਈ 50 ਰੁਪਏ ਮਹੀਨਾ ਪੈਨਸ਼ਨ ਮਹਾਤਮਾ ਗਾਂਧੀ ਦੇ ਜਨਮ ਦਿਨ 2 ਅਕਤੂਬਰ, 1981 ਤੋਂ ਸ਼ੁਰੂ ਕਰੇਗੀ। ਆਖਿਰ ਵਿਚ, ਡਿਪਟੀ ਸਪੀਕਰ ਸਾਹਿਬ ਮੈਂ ਕਹਾਂਗਾ ਕਿ ਸਾਰੀਆਂ ਸਪਲੀਮੈਂਟਰੀ ਮੰਗਾਂ ਯੂਨੈਨੀਮਸਲੀ ਹਾਊਸ ਵਿਚ ਪਾਸ ਹੋ ਜਾਣ।

**ਸਰਦਾਰ ਬਸੰਤ ਸਿੰਘ ਖਾਲਸਾ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਗਲ ਇਨ੍ਹਾਂ ਕੋਲੋਂ ਪੁੱਛਣਾ ਚਾਹੁੰਦਾ ਹਾਂ। ਇਨ੍ਹਾਂ ਨੇ ਮੁਲਾਜ਼ਮਾਂ ਦੀ ਗੱਲ ਕੀਤੀ ਹੈ। ਪਿੱਛੇ ਐਡਹਾਕ ਐਪੁਆਇੰਟ-ਮੈਂਟਸ ਪੰਜਾਬ ਸਰਕਾਰ ਨੇ ਬੰਦ ਕਰ ਦਿੱਤੀਆਂ ਸਨ। ਜਦ ਤਕ ਐਸ. ਐਸ. ਐਸ. ਬੋਰਡ ਨਹੀਂ ਬਣ ਜਾਂਦਾ ਉਦੋਂ ਤਕ ਇਹ ਐਪੁਆਇੰਟਮੈਂਟਸ ਨਹੀਂ ਹੋਣੀਆਂ ਚਾਹੀਦੀਆਂ ਹਨ ਪਰੰਤੂ ਪਿਛਲੇ ਸਾਲ ਜਿਤਨੀਆਂ ਮਿਉਂਸਪਲ ਕਮੇਟੀਆਂ ਹਨ, ਉਥੇ ਇਕ ਸਾਲ ਵਿਚ ਕਿਤਨੀਆਂ ਐਪੁਆਇੰਟਮੈਂਟਸ ਹੋਈਆਂ ਹਨ ? ਇਹ ਸਾਨੂੰ ਇਨਫਰਮੇਸ਼ਨ ਦਿਓ ਕਿ ਇਸ ਵਿਚ ਆਪਦੇ ਹਲਕੇ ਮੁਕੇਰੀਆਂ ਦੇ ਕਿੰਨੇ ਬੰਦੇ ਹਨ ਜੋ ਵੱਖ ਵੱਖ ਕਮੇਟੀਆਂ ਵਿਚ ਭਰਤੀ ਕੀਤੇ ?

**ਸਰਦਾਰ ਬਲਦੇਵ ਸਿੰਘ ਮਾਨ** : ਯੈਲੋ ਕਾਰਡ ਬਾਰੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੁਆਇੰਟ ਫੈਮਿਲੀ ਵਿਚ ਜੇਕਰ ਮੁੰਡੇ ਦਾ ਕਾਰਡ ਬਣ ਜਾਏ ਤਾਂ ਕੀ ਉਹ ਦਰੁਸਤ ਹੈ ਜਾਂ ਨਹੀਂ ? ਪਿੰਡਾਂ ਵਿਚ ਪੰਚਾਇਤ ਸਕੱਤਰ ਬੈਠੇ ਯੈਲੋ ਕਾਰਡ ਬਣਾਉਂਦੇ ਰਹੇ। ਕੀ ਇਸ ਬਾਰੇ ਇਨਕੁਆਇਰੀ ਕਰਾਈ ਜਾਵੇਗੀ। ਜੋ ਗਲਤ ਤੌਰ ਤੇ ਯੈਲੋ ਕਾਰਡ ਬਣੇ ਹਨ ਕੀ ਉਨ੍ਹਾਂ ਨੂੰ ਕੈਂਸਲ ਕੀਤਾ ਜਾਏਗਾ ਅਤੇ ਜਿਹੜੇ ਰਹਿ ਗਏ ਹਨ ਕੀ ਉਨ੍ਹਾਂ ਦੇ ਯੈਲੋ ਕਾਰਡ ਬਣਾਏ ਜਾਣਗੇ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਸ਼ੈਡਿਊਲਡ ਕਾਸਟਸ ਨੂੰ ਜੋ ਪੈਸੇ ਦਿਤੇ ਜਾ ਰਹੇ ਹਨ, ਇਹ ਪੈਸੇ ਗਰੀਬਾਂ ਨੂੰ ਨਹੀਂ ਦਿੱਤੇ ਜਾ ਰਹੇ। ਦੂਜੇ ਇਨ੍ਹਾਂ ਨੇ ਕਿਹਾ ਹੈ ਕਿ ਪਿੰਡਾਂ ਵਿਚ ਗਲੀਆਂ, ਨਾਲੀਆਂ ਪੱਕੀਆਂ ਕਰਨੀਆਂ ਹਨ ਅਤੇ ਇਕ ਸਾਲ ਵਿਚ ਇਕ ਹਜ਼ਾਰ ਪਿੰਡਾਂ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰਨੀਆਂ ਹਨ। ਇਹ ਦੱਸ ਦੇਣ ਕਿ ਕਿੰਨੇ ਸਾਲਾਂ ਵਿਚ ਪੰਜਾਬ ਦੇ ਸਾਰੇ ਪਿੰਡਾਂ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰ ਦਿੱਤੀਆਂ ਜਾਣਗੀਆਂ ?

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਕੁਐਸਚਨ ਆਵਰ ਨਹੀਂ ਹੈ। ਇਕ ਦੋ ਸਵਾਲ ਪੁੱਛ ਲੈਣ, ਜਵਾਬ ਦੇ ਦਿਤਾ ਜਾਏਗਾ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਡਿਸਏਬਲਡ ਪਰਸਨਜ਼ ਨੂੰ ਪੈਨਸ਼ਨਾਂ ਦੇਣ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਕ ਨੌਜਵਾਨ ਦੇ ਦੋਵੇਂ ਹੱਥ ਕੱਟੇ ਜਾਂਦੇ ਹਨ ਤਾਂ ਫਿਰ ਉਸ ਨੂੰ ਪੈਨਸ਼ਨ ਦੇਣੀ ਚਾਹੀਦੀ ਹੈ।

**ਸਰਦਾਰ ਮੇਜਰ ਸਿੰਘ ਉਬੋਕੇ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਕਿਸਾਨਾਂ ਨੂੰ ਸਬਸਿਡੀ ਦਿਤੀ ਗਈ ਹੈ ਕੀ ਉਹ ਐਕਚੂਅਲੀ ਕਿਸਾਨਾਂ ਨੂੰ ਮਿਲ ਗਈ ਹੈ ਜਾਂ ਕਾਗਜ਼ਾਂ ਵਿਚ ਹੀ ਹੈ ?

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ) : ਦੋ ਤਿੰਨ ਸਵਾਲ ਸਾਡੇ ਮੈਂਬਰ ਸਾਹਿਬਾਨ ਨੇ ਉਠਾਏ ਹਨ। ਡਾਕਟਰ ਸਾਹਿਬ ਨੇ ਬੜੀ ਸਾਫਗੋਈ ਨਾਲ ਹਰ ਚੀਜ਼ ਮੈਂਬਰ ਸਾਹਿਬਾਨ ਅੱਗੇ ਰੱਖੀ ਹੈ। ਇਸ ਤੋਂ ਜ਼ਿਆਦਾ ਕਲੈਰਿਟੀ ਨਾਲ ਜੋ ਕੰਮ ਕੀਤਾ ਹੈ ਉਸਦੀ ਪਰਫਾਰਮੈਂਸ ਗੌਰਮਿੰਟ ਵਲੋਂ ਜੋ ਹੋਈ ਹੈ ਉਸ ਬਾਰੇ ਹੋਰ ਚੰਗੀ ਤਰ੍ਹਾਂ ਨਾਲ ਨਹੀਂ ਚਾਨਣਾ ਪਾਇਆ ਜਾ ਸਕਦਾ ਸੀ। ਮਿਉਂਸਿਪਲ ਕਮੇਟੀਆਂ ਦਾ ਸਵਾਲ ਉਠਾਇਆ ਹੈ। ਇਹ ਇਕੱਲੇ ਮੁਕੇਰੀਆਂ ਬਾਰੇ ਹੀ ਨਹੀਂ ਬਲਕਿ ਸਾਰੀਆਂ ਮਿਉਂਸਿਪਲ ਕਮੇਟੀਆਂ ਬਾਰੇ ਪੁੱਛ ਲੈਣ।

**ਸਰਦਾਰ ਬਸੰਤ ਸਿੰਘ ਖਾਲਸਾ** : ਮੈਂ ਇਹ ਪੁੱਛਣਾ ਚਾਹੁੰਦ ਹਾਂ ਕਿ ਇਕੱਲੇ ਮੁਕੇਰੀਆਂ ਵਿਚੋਂ ਕਿੰਨੇ ਮੁਲਾਜ਼ਮ ਰਖੇ ਗਏ ਹਨ ?

**ਮੁੱਖ ਮੰਤਰੀ** : ਐਡਹਾਕ ਇੰਪਲਾਈਜ਼ ਬਾਰੇ ਜੋ ਕੁਝ ਪੁੱਛਿਆ ਗਿਆ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਤਨੇ ਅੱਗੇ ਐਸੇ ਐਡਹਾਕ ਇੰਪਲਾਈਜ਼ ਆਏ ਸਨ ਉਹ ਸਾਰੇ ਬੈਕਲਾਗ ਨੂੰ ਰੈਗੂਲਰ ਕਰ ਦਿਤਾ ਹੈ। ਨਵੀਆਂ ਜੋ ਆਸਾਮੀਆਂ ਹਨ ਉਹ ਐਸ. ਐਸ. ਐਸ. ਬੋਰਡ ਕੋਲ ਜਾਣਗੀਆਂ ਔਰ ਜੋ ਹਾਇਰ ਸਕੇਲ ਦੀਆਂ ਆਸਾਮੀਆਂ ਹਨ ਉਹ ਪਬਲਿਕ ਸਰਵਿਸ ਕਮਿਸ਼ਨ ਕੋਲ ਜਾਣਗੀਆਂ। ਮੁਕੇਰੀਆਂ ਵਿਚੋਂ ਕੌਣ ਆਇਆ ਹੈ ਇਸ ਬਾਰੇ ਫਿਰ ਕਿਸੇ ਵੇਲੇ ਸਵਾਲ ਕਰ ਲੈਣਾ।

ਯੈਲੋ ਕਾਰਡ ਬਾਰੇ ਅਗਰ ਇਕੋ ਘਰ ਦਾ ਰਹਿਣ ਵਾਲਾ ਹੈ, ਉਹ 3,600 ਸਾਲਾਨਾ ਦੀ ਆਮਦਨੀ ਹੇਠ ਨਹੀਂ ਆਉਂਦਾ ਔਰ ਉਸ ਨੇ ਯੈਲੋ ਕਾਰਡ ਬਣਾ ਲਿਆ ਹੈ ਤਾਂ ਉਹ ਸਾਡੇ ਨੋਟਿਸ ਵਿਚ ਲਿਆਓ। ਅਗਰ ਉਹ ਠੀਕ ਨਾ ਬਣਿਆ ਹੋਇਆ ਤਾਂ ਅਸੀਂ ਉਸ ਕਾਰਡ ਨੂੰ ਕੈਂਸਲ ਕਰ ਦਿਆਂਗੇ। ਜੇਕਰ ਕੋਈ ਉਣਤਾਈ ਹੈ, ਔਰ ਵੱਧ ਆਮਦਨੀ ਵਾਲੇ ਨੇ ਇਹ ਕਾਰਡ ਬਣਾ ਲਿਆ ਹੈ ਤਾਂ ਉਸ ਦਾ ਇਖਰਾਜ ਕਰਾਂਗੇ ਔਰ ਜੋ ਵੀਕਰ ਸੈਕਸ਼ਨ ਦੇ ਹਨ ਔਰ ਉਨ੍ਹਾਂ ਦੇ ਕਾਰਡ ਨਹੀਂ ਬਣੇ ਹਨ ਤਾਂ ਉਨ੍ਹਾਂ ਦੇ ਕਾਰਡ ਬਣਾਉਣ ਨੂੰ ਅਸੀਂ ਤਿਆਰ ਹਾਂ। ਇਸ ਦਾ ਕਾਰਣ ਇਹ ਹੈ ਕਿ ਸਾਡੇ ਦੋਸਤਾਂ ਨੇ ਬਾਅਦ ਵਿਚ ਕੋਸ਼ਿਸ਼ ਕੀਤੀ ਹੈ। ਜਦੋਂ ਇਹ ਕਾਰਡ ਬਣ ਰਹੇ ਸਨ ਤਾਂ ਉਸ ਵੇਲੇ ਕਿਸੇ ਨੇ ਇਹ ਤਕਲੀਫ ਨਹੀਂ ਕੀਤੀ ਕਿ ਪਿੰਡਾਂ ਵਿਚ ਜੋ ਉਸ ਵੇਲੇ ਅਫ਼ਸਰ ਇਹ ਕਾਰਡ ਬਣਾਉਣ ਲਈ ਗਏ ਹੋਏ ਸਨ ਉਨ੍ਹਾਂ ਨੂੰ ਕਿਹਾ ਜਾਏ ਕਿ ਉਨ੍ਹਾਂ ਦੇ ਕਾਰਡ ਬਣਾਏ ਜਾਣ, ਜਿਹੜੇ 3,600 ਰੁਪਏ ਸਾਲਾਨਾ ਆਮਦਨ ਤੋਂ ਥੱਲੇ ਲੋਕ ਆਉਂਦੇ ਹਨ ਔਰ ਜਿਨ੍ਹਾਂ ਦੇ ਇਹ ਕਾਰਡ ਨਹੀਂ ਬਣੇ ਉਨ੍ਹਾਂ ਬਾਰੇ ਸਾਡੇ ਨੋਟਿਸ ਵਿਚ ਲਿਆਂਦਾ ਜਾਏ ਤਾਂ ਜੋ ਉਨ੍ਹਾਂ ਦੇ ਕਾਰਡ ਬਣਾਏ ਜਾ ਸਕਣ। ਇਸੇ ਤਰ੍ਹਾਂ ਜਿਨ੍ਹਾਂ ਦੇ ਨਾਜਾਇਜ਼ ਕਾਰਡ ਬਣ ਗਏ ਹਨ ਉਹ ਵੀ ਨੋਟਿਸ ਵਿਚ ਲਿਆਂਦੇ ਜਾਣ ਤਾਂਕਿ ਉਨ੍ਹਾਂ ਦੇ ਕਾਰਡ ਕੈਂਸਲ ਕੀਤੇ ਜਾ ਸਕਣ। ਬਾਕੀ ਸਬਸਿਡੀ ਟੂ ਵੀਕਰ ਸੈਕਸ਼ਨ ਬਾਰੇ ਕਿਹਾ ਗਿਆ ਹੈ, ਇਸ ਬਾਰੇ ਮੈਂ ਦੱਸਦਾ ਹਾਂ ............

---

## EXTENSION OF TIME OF THE SITTING

**Mr. Deputy Speaker** : Is it the pleasure of the House that the time of the Sitting of the House be extended for five minutes ?

(Voices : Yes, yes).

**Mr. Deputy Speaker** : The time of the sitting of the House is extended for five minutes, i.e. upto 7·20 P.M.

---

## DISCUSSION AND VOTING OF DEMANDS FOR SUPPLEMENTARY GRANTS

*(Resumption)*

(Rs. in crores)

**Chief Minister :**

| | | | |
|---|---|---|---|
| 1. | Subsidy to Weaker Sections (Yellow Cards) | .. | 9·00 |
| 2. | R.D.A. | .. | 7·10 |
| 3. | Interest subsidy on Loans to Weaker Sections | .. | 7·00 |
| 4. | Subsidy to Marginal farmers (for inputs) | .. | 2·50 |
| 5. | Relief to Electricity Consumers (upto 25 units) | .. | 1·50 |
| 6. | Relief to Sub-Urban Commutors (Bus fares) | .. | 1·00 |
| | Total-I | .. | 28·10 |
| II. | Subsidy Under Plan Schemes (Not included above items) | | 11·34 |
| III. | A cross subsidisation— | | |
| 1. | Electricity Supply to Agriculture | .. | 30·00 |
| 2. | Loss of Irrigation system | .. | 13·71 |
| | Total—III | .. | 43·71 |
| | Grand Total (I+II+III) | .. | 83·15 |

ਜਿਹੜੀ ਕਰਜ਼ੇ ਦੇਣ ਬਾਰੇ ਗੱਲ ਕੀਤੀ ਗਈ ਹੈ ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਫਸਰ ਸਾਹਿਬਾਨ ਜਾਣਗੇ ਔਰ ਅਸੀਂ ਇੰਸਟੀਚਿਊਸ਼ਨ ਤੇ ਇਹ ਗੱਲ ਨਹੀਂ ਛੱਡਾਂਗੇ ।

**Demand No. 1**

**Mr. Deputy Speaker :** Question is—

That a Supplementary sum not exceeding Rs. 12,00,000 be granted to the Governor to defray the charges that will come in course of payment for the year ending 31st March, 1982 in respect of State Legislature.

*The Motion was carried.*

**Demand No. 5**

**Mr. Deputy Speaker :** Question is—

That a Supplementary sum not exceeding Rs. 3,59,00,000 be granted to the Governor to defray the charges that will come in course of payment for the year ending 31st March, 1982 in respect of Revenue.

*The motion was carried.*

## Demand No. 11

**Mr. Deputy Speaker :** Question is—

That a supplementary sum not exceeding Rs. 1,96,71,000 be granted to the Governor to defray the charges that will come in course of payment for the year ending 31st March, 1982 in respect of Police.

*The motion was carried.*

## Demand No. 16

**Mr. Deputy Speaker :** Question is—

That a Supplementary sum not exceeding Rs. 2,80,70,000 be granted to the Governor to defray the charges that will come in course of payment for the year ending 31st March, 1982 in respect of Education.

*The motion was carried.*

## Demand No. 19

**Mr. Deputy Sepaker :** Question is—

That a Supplementary sum not exceeding Rs. 1,00,00,000 be granted to the Governor to defray the charges that will come in course of payment for the year ending 31st March, 1982 in respect of Housing and Urban Development.

*The motion was carried.*

## Demand No. 23

**Mr. Deputy Speaker :** Question is—

That a Supplementary sum not exceeding Rs. [illegible],75,00,000 be granted to the Governor to defray the charges that will come in course of payment for the year ending 31st March, 1982 in respect of Social Security and Welfare

*The motion was carried.*

## Demand No. 28

**Mr. Deputy Speaker :** Question is—

That a Supplementary sum not exceeding Rs. 2,72,62,000 be granted to the Governor to defray the charges that will come in course of payment for the year ending 31st March, 1982 in respect of Food.

*The motion was carried.*

## Demand No. 33

**Mr. Deputy Speaker :** Question is—

That a Supplementary sum not exceeding Rs. 5,39,00,000 be granted to the Governor to defray the charges that will come in course of payment for the year ending 31st March, 1982 in respect of Community Development.

*The motion was carried.*

### Demand No. 34

**Mr. Deputy Speaker :** Question is—

That a Supplementary sum not exceeding Rs. 9,00,000 be granted to the Governor to defray the charges that will come in course of payment for the year ending 31st March, 1982 in respect of Industries.

*The motion was carried.*

### Demand No. 36

**Mr. Deputy Speaker :** Question is—

That a Supplementary sum not exceeding Rs. 53,84,000 be granted to the Governor to defray the charges that will come in course of payment for the year ending 31stMarch, 1982 in respect of Roads and Bridges.

*The motion was carried.*

### Demand No. 39

**Mr. Deputy Speaker :** Question is—

That a Supplementary sum not exceeding Rs 2,00,00,000 be granted to the Governor to defray the charges that will come in course of payment for the year ending 31st March, 1982 in respect of Irrigation, Drainage and Flood Control.

*The motion was carried.*

### Demand No. 40

**Mr. Deputy Speaker** : Question is—

That a Supplementary sum not exceeding Rs. 4,88,45,000 be granted to the Governor to defray the charges that will come incourse of payment for the year ending 31st March, 1982 in respect of Buildings.

*The motion was carried.*

**Mr. Deputy Speaker :** The House stands adjourned till 9·00 A.M. on Thursday, the 27th August, 1981.

*

*7·12 P.M. | (*The Sabha then adjourned till* 9·00 *A.M. on Thursday, the 27th August,* 1981).

2592 PVS—Govt. Press, Chd.

55 31

# Punjab Vidhan Sabha Debates

*27th August, 1981*

**Vol. III–No. 4**

OFFICIAL REPORT




CONTENTS

*Thursday, the 27th August,* 1981




**PUNJAB VIDHAN SABHA SECRETARIAT, CHANDIGARH.**

**Price : Rs. 37.00 P.**

# PUNJAB VIDHAN SABHA

Thursday, the 27th August, 1981

*The Vidhan Sabha met in the Punjab Vidhan Sabha Hall, Vidhan Bhavan, Chandigarh, at* 9-00 *A.M. of the Clock. Mr. Speaker (Shri Brij Bhushan Mehra) in the Chair.*

---

## STARRED QUESTIONS AND ANSWERS

### Market Fee from the Fruit and Vegetable Mandi, Amritsar

*1036. **Shri Sewa Ram :** Will the Minister for Agriculture and Forests be pleased to state :—

(a) the amount of market fee recovered from the Fruit and Vegetable Mandi, Amritsar, during the years 1979-80 and 1980-81 ;

(b) whether the market fee so collected tallied with the total turnovers as per books maintained by the Commission Agent ?

**Chaudhri Kanshi Ram :** (a)—

| *Year* | *Market Fee* |
|---|---|
| (i) 1979-80 | Rs. 18,15,893 ·80 |
| (ii) 1980-81 | Rs. 19,12,458 ·09 |

(b) The checking is still to be done.

**ਸ੍ਰੀ ਸੇਵਾ ਰਾਮ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੀ ਦੇਰ ਦੇ ਵਿੱਚ ਇਹ ਇਨ੍ਹਾਂ ਦੋ ਸਾਲਾਂ ਦੀ ਚੈਕਿੰਗ ਕਰਵਾ ਕੇ ਸਦਨ ਨੂੰ ਦੱਸ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਕਿਸੇ ਫਰਮ ਦੇ ਅਕਾਊਂਟਸ ਚੈਕ ਕਰਨ ਲਈ ਉਸ ਦੀ ਥੋੜੀ ਮੋਟੀ ਕੋਆਪਰੇਸ਼ਨ ਲੈ ਕੇ ਹੀ ਚਲਣਾ ਪਵੇਗਾ । ਅਗਰ ਜਨਾਬ, ਮੈਨੂੰ ਕਹਿਣ ਦਾ ਮੌਕਾ ਦਿਓ ਤਾਂ ਮੈਂ ਅਰਜ਼ ਕਰਦਾ ਹਾਂ ਕਿ 1974 ਤੋਂ ਲੈ ਕੇ ਅੱਜ ਤਕ ਦੇ ਬਹੁਤ ਸਾਰੇ ਅਕਾਊਂਟਸ ਪਏ ਹਨ ਜਿਹੜੇ ਚੈਕ ਕਰਨ ਵਾਲੇ ਹਨ, ਇਸ ਦੇ ਵਿੱਚ ਕੋਈ ਦੋ ਰਾਵਾਂ ਨਹੀ ਹਨ । ਇਨ੍ਹਾਂ ਨੇ ਹੁਕਮ ਕੀਤਾ ਹੈ ਕਿ ਕਿੰਨੇ ਚਿਰ ਵਿਚ ਚੈਕਿੰਗ ਕਰ ਲੈਣਗੇ, ਇਸ ਦੇ ਲਈ ਮੈ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ 6-7 ਸਾਲ ਦਾ ਬੈਕਲਾਗ ਹੈ, ਇਸ ਨੂੰ ਚੈਕ ਕਰਨ ਲਗਿਆਂ ਦੇਰ ਲੱਗੇਗੀ ।

**ਸ੍ਰੀ ਸੇਵਾ ਰਾਮ :** ਸਪੀਕਰ ਸਾਹਿਬ, ਮੈਂ ਇਕ ਸਪੈਸਿਫਿਕ ਕੁਐਸਚਨ ਪੁੱਛਿਆ ਸੀ । ਇਨ੍ਹਾਂ ਨੇ ਜਿਹੜੇ ਅੰਕੜੇ ਦੱਸੇ ਹਨ 1979-80 ਅਤੇ 1980-81 ਦੇ ਇਸ ਦੇ ਵਿੱਚ ਸਿਰਫ ਇਕ ਲੱਖ ਰੁਪਏ ਦਾ ਮਾਰਕਿਟ ਫੀਸ ਦਾ ਫਰਕ ਦੱਸਿਆ ਹੈ ਜਦੋਂ ਕਿ ਪ੍ਰਾਈਸਿਜ਼ ਤਕਰੀਬਨ ਡਬਲ ਹੋ ਗਈਆਂ ਹਨ । ਇਸ ਹਿਸਾਬ ਨਾਲ ਇਹ ਫਿਗਰ ਮਾਰਕਿਟ ਫੀਸ ਦੀ ਬਹੁਤ ਜ਼ਿਆਦਾ ਹੋਣੀ ਚਾਹੀਦੀ ਸੀ

[ਸ੍ਰੀ ਸੇਵਾ ਰਾਮ]

ਉਹ ਆਪਣੇ ਅਕਾਊਂਟਸ ਇਨਕਮ ਟੈਕਸ ਡਿਪਾਰਟਮੈਂਟ ਨੂੰ ਸਬਮਿਟ ਕਰਦੇ ਹਨ ਤਾਂ ਇਸ ਦੇ ਵਿੱਚ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਅਕਾਊਂਟਸ ਚੈਕ ਕਰਨ ਵਿੱਚ ਦਿਕਤ ਕੀ ਹੈ ?

**ਮੰਤਰੀ:** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਬੜੀ ਸੂਝ ਬੂਝ ਵਾਲੇ ਹਨ ਔਰ ਅੰਮ੍ਰਿਤਸਰ ਸ਼ਹਿਰ ਨੂੰ ਰਿਪ੍ਰੇਜ਼ੈਂਟ ਵੀ ਕਰਦੇ ਹਨ। ਮਾਰਕਿਟ ਕਮੇਟੀ ਦੇ ਕਾਨੂੰਨ ਵਿਚ ਜੋ ਪ੍ਰੋਵੀਜ਼ਨ ਹੈ ਅਤੇ ਇਨਕਮ ਟੈਕਸ ਦੇ ਕਾਨੂੰਨ ਵਿਚ ਜੋ ਪ੍ਰਵੀਜ਼ਨ ਹੈ, ਉਹ ਈਕੁਵਲੈਂਟ ਨਹੀਂ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਅੰਮ੍ਰਿਤਸਰ ਦੀ ਫਰੂਟ ਅਤੇ ਸਬਜ਼ੀ ਮੰਡੀ ਦੀ ਗੱਲ ਹੈ, ਇਸੇ ਤਰ੍ਹਾਂ ਲੁਧਿਆਣੇ ਔਰ ਹੋਰ ਥਾਵਾਂ ਤੇ ਫਰੂਟ ਅਤੇ ਸਬਜ਼ੀ ਮੰਡੀਆਂ ਵੀ ਹਨ ਅਤੇ ਇਸ ਵਿੱਚ ਮਾਰਕਿਟ ਕਮੇਟੀਆਂ ਦੇ ਅਫਸਰ ਚੋਰੀ ਕਰਦੇ ਹਨ ਜਿਸ ਦੇ ਨਾਲ ਸਰਕਾਰ ਨੂੰ ਨੁਕਸਾਨ ਹੁੰਦਾ ਹੈ। ਕੀ ਇਸ ਦੇ ਲਈ ਕੋਈ ਪਰਮਾਨੈਂਟ ਸਟਾਫ ਰਖਣਗੇ ਜਿਸ ਦੇ ਨਾਲ ਇਹ ਜੋ ਇਵੇਜ਼ਨ ਹੁੰਦੀ ਹੈ, ਉਹ ਨਾ ਹੋਵੇ ?

**ਮੰਤਰੀ :** ਸਪੀਕਰ ਸਾਹਿਬ, ਪਰਮਾਨੈਂਟ ਸਟਾਫ ਮਾਰਕਿਟ ਕਮੇਟੀਆਂ ਵਿੱਚ ਹੈ। ਉਥੇ Marketing Enforcement ਅਫਸਰ ਹਨ ਜੋ ਸੈਕਟਰੀ ਤੋਂ ਉਤੇ ਰੈਂਕ ਦੇ ਹੁੰਦੇ ਹਨ। ਉਨ੍ਹਾਂ ਦਾ ਕੰਮ ਲੋਕਾਂ ਦੇ ਅਕਾਊਂਟਸ ਹੀ ਚੈਕ ਕਰਨਾ ਹੈ। ਅਸੀਂ ਹਰ ਕੋਸ਼ਿਸ਼ ਕਰਦੇ ਹਾਂ ਕਿ ਇਵੇਜ਼ਨ ਜੋ ਹੈ ਉਹ ਜ਼ਿਆਦਾ ਤੋਂ ਜ਼ਿਆਦਾ ਰੋਕੀ ਜਾਵੇ। ਜਿੰਨੇ ਘੱਟ ਤੋਂ ਘੱਟ ਚਾਂਸ ਕਿਸੇ ਨੂੰ ਮਿਲ ਸਕਦੇ ਹਨ ਸਾਡੀ ਕੋਸ਼ਿਸ਼ ਹੈ ਕਿ ਉਹ ਵੀ ਨਾ ਮਿਲਣ। ਪਰ, ਜਨਾਬ, ਇਸ ਦੇ ਵਿੱਚ ਇਕ ਪ੍ਰਾਬਲਮ ਵੀ ਹੈ ਕਿ ਅਗਰ ਅਸੀਂ ਕਿਸੇ ਲਾਲੇ ਦੀ ਹੱਟੀ ਵਿੱਚ ਜਾ ਕੇ ਅਤੇ ਕਿਤਾਬਾਂ ਫੜ ਕੇ ਬਗਲ ਵਿੱਚ ਪਾ ਲਈਏ ਤਾਂ ਵੀ ਮੁਸ਼ਕਲ ਹੋ ਜਾਵੇਗੀ। ਇਸੇ ਲਈ ਮੈਂ ਰਿਕੁਐਸਟ ਕੀਤੀ ਸੀ ਕਿ ਉਨ੍ਹਾਂ ਦੀ ਕੋਆਪਰੇ-ਸ਼ਨ ਨਾਲ ਹੀ ਸਾਰਾ ਕੰਮ ਚੱਲੇਗਾ। ਮੈਂ ਇਹ ਹਾਊਸ ਨੂੰ ਐਸ਼ੋਅਰ ਕਰਾਉਂਦਾ ਹਾਂ ਕਿ ਸਾਰੀ ਚੈਕਿੰਗ ਜਲਦੀ ਤੋਂ ਜਲਦੀ ਕਰਵਾ ਦੇਵਾਂਗੇ।

**ਸ੍ਰੀ ਸਪੀਕਰ :** ਮਨਿਸਟਰ ਸਾਹਿਬ, ਇਕ ਗੱਲ ਸੇਵਾ ਰਾਮ ਜੀ ਨੇ ਜੋ ਕਹੀ ਹੈ, ਉਹ ਕਾਫੀ ਵਜ਼ਨਦਾਰ ਹੈ ਕਿ 1979-80 ਅਤੇ 1980-81 ਦੀ ਮਾਰਕਿਟ ਫੀਸ ਵਿੱਚ 1 ਲੱਖ ਰੁਪਏ ਦਾ ਫਰਕ ਦੱਸਿਆ ਹੈ ਪਰ ਜੇ 20% ਪ੍ਰਾਇਸਿਜ਼ ਵੀ ਇਨਕਰੀਜ਼ ਕਰ ਲਓ ਤਾਂ ਇਹ ਜਿਹੜਾ ਰੁਪਿਆ ਹੈ ਇਹ ਵੀ ਮਾਰਕਿਟ ਕਮੇਟੀ ਦੀ ਫੀਸ ਵਿੱਚ ਇਨਕਰੀਜ਼ ਹੋਣਾ ਚਾਹੀਦਾ ਸੀ। ਇਸ ਵਲ ਧਿਆਨ ਦਿੱਤਾ ਜਾਵੇ।

**ਮੰਤਰੀ:** ਸਪੀਕਰ ਸਾਹਿਬ, ਅਸੀਂ ਮਾਰਕਿਟ ਕਮੇਟੀ ਦੀ ਫੀਸ ਲਈ ਉਨ੍ਹਾਂ ਦੁਕਾਨਦਾਰਾਂ ਦੀ ਚੈਕਿੰਗ ਕਰਨੀ ਹੈ ਕੋਈ ਕਿੰਤੂ ਵਿੰਤੂ ਨਹੀਂ ਕਰਨਾ। ਇਸ ਦੇ ਬਾਵਜੂਦ, ਸਰ, ਇਹ ਇਕ ਮੈਂਟੈਲਟੀ ਹੈ ਕਿ ਉਹ ਆਪਣੀ ਕਿਤਾਬ ਐਗਜ਼ੀਬਿਟ ਕਰਨ ਲਈ ਹਿਚਕਚਾਉਂਦੇ ਹਨ। ਜਨਾਬ, ਮੈਨੂੰ ਅੰਮ੍ਰਿਤਸਰ ਦਾ ਇਕ ਡੈਪੂਟੇਸ਼ਨ ਮਿਲਿਆ ਸੀ, ਮੈਂ ਉਨ੍ਹਾਂ ਨੂੰ ਰਿਕੁਐਸਟ ਕੀਤੀ ਸੀ ਕਿ ਤੁਸੀਂ ਸਾਨੂੰ ਕੋਆਪਰੇਟ ਕਰੋ ਅਤੇ ਆਪਣੀਆਂ ਕਿਤਾਬਾਂ ਦਿਖਾ ਦਿਆ ਕਰੋ ਤਾਕਿ ਅਸੀਂ ਲਿਖ ਤਾਂ ਦਿਆ ਕਰੀਏ ਕਿ ਚੈਕ ਕਰ ਲਿਆ। ਉਨ੍ਹਾਂ ਨੇ ਮੈਨੂੰ ਐਸ਼ੋਅਰ ਕਰਵਾਇਆ ਸੀ ਕਿ ਅਸੀਂ ਬਿਲਕੁਲ ਕੋਆਪਰੇਟ ਕਰਾਂਗੇ ਔਰ ਚੈਕ ਕਰਵਾ ਦਿਆ ਕਰਾਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਸਾਡੇ ਕੰਟਰੀ ਵਿੱਚ ਜੋ ਟੈਕਸ ਦਾ ਸਿਸਟਮ ਹੈ ਉਸ ਦੇ ਵਿੱਚ ਜਿੰਨੇ ਜ਼ਿਆਦਾ ਟੈਕਸ ਲੱਗੀ ਜਾਂਦੇ ਹਨ ਉਤਨੀ ਟੈਕਸਾਂ ਦੀ ਚੋਰੀ ਵਧਦੀ ਹੈ। ਜੇ ਇਹ ਟੈਕਸ ਘਟਾਣਗੇ ਤਾਂ ਇਹ ਚੋਰੀ ਵੀ ਘੱਟ ਹੋਵੇਗੀ । ਮੈਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਚੋਰੀ ਨੂੰ ਘਟਾਉਣ ਵਾਸਤੇ ਜਿਹੜੀ ਮਾਰਕਿਟ ਕਮੇਟੀ ਦੀ ਫੀਸ ਹੈ ਇਸ ਦੇ ਨਾਲ ਉਨ੍ਹਾਂ ਦੀ ਡਿਵੈਲਪਮੈਂਟ ਹੀ ਕਰਨੀ ਹੈ ਪਰ ਦੋ ਸਾਲ ਹੋਏ ਸੁਪਰੀਮ ਕੋਰਟ ਨੇ ਇਹ ਰੁਪਿਆ ਵਰਤਣ ਤੋਂ ਬੰਦ ਕਰ ਦਿੱਤਾ ਹੈ, ਇਸ ਲਈ ਬਹੁਤ ਸਾਰਾ ਰੁਪਿਆ ਪਿਆ ਹੈ। ਕੀ ਇਹ ਮਾਰਕਿਟ ਫੀਸ ਘਟਾਉਣ ਵਲ ਕੋਈ ਧਿਆਨ ਦੇਣਗੇ ਤਾਕਿ ਚੋਰੀ ਵੀ ਘੱਟ ਜਾਵੇ ?

**ਮੰਤਰੀ :** ਸਪੀਕਰ ਸਾਹਿਬ, ਭੂੰਦੜ ਸਾਹਿਬ ਦਾ ਇਰਾਦਾ ਹੈ ਕਿ —

"ਹਮ ਪੀਆ ਹਮਾਰਾ ਬੈਲ ਪੀਆ,
ਅਬ ਕੂਆਂ ਢਹਿ ਪੜੇ''

ਇਹ ਨਹੀਂ ਹੋ ਸਕਦਾ । ਇਹ ਗਲਾਂ ਮੇਨਟੇਨ ਕਰਨੀਆਂ ਚਾਹੀਦੀਆਂ ਹਨ। ਨਵੀਆਂ ਮੰਡੀਆਂ ਬਣਾਉਣ ਲਈ ਪੈਸੇ ਦੀ ਜ਼ਰੂਰਤ ਹੈ ਇਹ 2% ਵੀ ਕੰਮ ਨਹੀਂ ਪੂਰਾ ਦੇ ਸਕੇਗੀ । ਸਪੀਕਰ ਸਾਹਿਬ, ਹੁਣ ਭੂੰਦੜ ਸਾਹਿਬ ਸੋਚ ਦੇ ਹਨ ਕਿ ਕਿਉਂਕਿ ਮੇਰੇ ਪਾਸ ਇਹ ਪੋਰਟਫੋਲੀਓ ਨਹੀਂ ਰਿਹਾ, ਇਸ ਲਈ ਹੁਣ ਮਾਰਕਿਟ ਫੀਸ ਦੀ ਜ਼ਰੂਰਤ ਹੀ ਨਹੀਂ ਹੈ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਪਿਛਲੇ ਦੋ ਸਾਲਾਂ ਦੇ ਨਾ. ਸਹੀ ਇਕ ਮਹੀਨੇ ਦੇ ਅਕਾਊਂਟਸ ਦੀ ਚੈਕਿੰਗ ਕਰਵਾ ਲੈਣ, ਜੂਨ ਜਾਂ ਜੁਲਾਈ ਦੇ ਮਹੀਨੇ ਦੀ ਕਰਵਾ ਲੈਣ, ਦੂਸਰੇ ਬਾਅਦ ਵਿੱਚ ਕਰਵਾ ਲੈਣ ਤਾਕਿ ਸਰਕਾਰ ਨੂੰ ਪਤਾ ਲਗ ਜਾਵੇ ਕਿ ਵਾਕਿਆ ਹੀ ਹੇਰਾ ਫੇਰੀ ਹੋ ਰਹੀ ਹੈ । ਜਿਸ ਤਰ੍ਹਾਂ ਹੁਣ ਰੇਟਸ ਵਗੈਰਾ ਵਧੇ ਹਨ ਉਸ ਨੂੰ ਮੁੱਖ ਰਖ ਕੇ ਕੀ ਇਹ ਇਕ ਦੋ ਮਹੀਨਿਆਂ ਦੀ ਚੈਕਿੰਗ ਕਰਵਾ ਲੈਣਗੇ ਅਤੇ ਬਾਕੀ ਮਹੀਨਿਆਂ ਦੀ ਬਾਅਦ ਵਿੱਚ ਕਰਵਾ ਲੈਣਗੇ ਤਾਕਿ ਸਰਕਾਰ ਨੂੰ ਪਤਾ ਲੱਗ ਸਕੇ ਕਿ ਹੇਰਾ ਫੇਰੀ ਹੋ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂਬਰਾਂ ਦਾ ਤੌਖਲਾ ਬਿਲਕੁਲ ਠੀਕ ਹੈ ਕਿ ਸਾਰੀ ਚੋਰੀ ਮਾਰਕਿਟ ਫੀਸ ਵਿੱਚ ਹੀ ਆ ਗਈ ਹੈ। ਜਨਾਬ, ਜੇ ਜੂਨ ਜਾਂ ਜੁਲਾਈ ਦੇ ਮਹੀਨੇ ਦੀ ਚੈਕਿੰਗ ਕਰਵਾ ਲਈਏ ਤਾਂ ਮੈਂ ਨਹੀਂ ਸਮਝ ਸਕਦਾ ਕਿ ਇਹ ਕੋਈ ਜ਼ਿਆਦਾ ਲਾਭਵੰਦ ਸਾਬਤ ਹੋਵੇਗੀ । ਇਸ ਵਕਤ ਸਟੇਟ ਟਰੇਡਿੰਗ ਹੁੰਦੀ ਹੈ ਔਰ ਟਰਾਂਜ਼ੇਕਸ਼ਨਲ ਪੀਰੀਅਡ ਵਿੱਚ ਬਗੈਰ ਕੈਸ਼ ਮੀਮੋ ਦੇ ਕੋਈ ਚੀਜ਼ ਨਿਕਲ ਨਹੀਂ ਸਕਦੀ। ਇਸ ਲਈ ਇਹ ਮੈਂਬਰ ਸਾਹਿਬ ਦਾ ਤੌਖਲਾ ਹੀ ਤੌਖਲਾ ਹੈ, ਇਸ ਦੇ ਵਿਚੋਂ ਇਕ ਮਹੀਨੇ ਜਾਂ ਦੋ ਮਹੀਨੇ ਦੀ ਚੈਕਿੰਗ ਵਿੱਚ ਲੱਭਣਾ ਕੁਝ ਨਹੀਂ । ਇਕ, ਸਪੀਕਰ ਸਾਹਿਬ, ਮੇਰੀ ਰਿਕੁਐਸਟ ਆਪ ਦੇ ਰਾਹੀਂ ਆਨਰੇਬਲ ਮੈਂਬਰਜ਼ ਨੂੰ ਇਹ ਵੀ ਹੈ ਕਿ ਉਹ ਸਾਨੂੰ ਆ ਕੇ ਬੇਸ਼ਕ ਕਹਿਣ ਕਿ ਇਹ ਕੰਮ ਕਰੋ ਪਰ ਡੈਪੂਟੇਸ਼ਨਾਂ ਨਾਲ ਨਾ ਆਇਆ ਕਰਨ । ਉਮੀਦ ਹੈ ਕਿ ਮੇਰੀ ਇਸ ਰਿਕੁਐਸਟ ਨੂੰ ਇਹ ਮੰਨ ਲੈਣਗੇ ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਮਾਰਕਿਟ ਫੀਸ ਦਾ ਜੋ ਪੈਸਾ ਸੀ ਇਸ ਦੇ ਨਾਲ ਸਾਰੇ ਹਲਕਿਆਂ ਦੇ ਵਿੱਚ ਸੜਕਾਂ ਬਣਦੀਆਂ ਸਨ ਔਰ ਹੋਰ ਸਹੂਲਤਾਂ ਉਨ੍ਹਾਂ ਨੂੰ ਦਿੱਤੀਆਂ ਜਾਂਦੀਆਂ ਸਨ ਲੇਕਿਨ ਅਕਾਲੀ ਸਰਕਾਰ ਵੇਲੇ ਸੁਪਰੀਮ ਕੋਰਟ ਨੇ ਇਕ ਫੈਸਲਾ ਦੇ ਦਿੱਤਾ ਕਿ ਇਹ ਮਾਰਕਿਟ ਫੀਸ ਦਾ ਪੈਸਾ ਜੋ ਆਉਂਦਾ ਹੈ ਇਹ ਇਸ ਡਿਵੈਲਪਮੈਂਟ ਵਾਸਤੇ ਖਰਚ ਨਾ ਕੀਤਾ ਜਾਵੇ।

[ਚੌਧਰੀ ਜਗਜੀਤ ਸਿੰਘ]

ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਕੋਈ ਐਸਾ ਤਰੀਕਾ ਅਖ਼ਤਿਆਰ ਕਰੇਗੀ ਜਿਸ ਦੇ ਨਾਲ ਇਹ ਕਰੋੜਾਂ ਰੁਪਿਆ ਜੋ ਮਾਰਕਿਟ ਕਮੇਟੀਆਂ ਵਿੱਚ ਪਿਆ ਹੈ, ਉਹ ਯੂਟੇਲਾਈਜ਼ ਕਰਕੇ ਪਿੰਡਾਂ ਦੀ ਬੇਹਤਰੀ ਵਾਸਤੇ ਖਰਚਿਆ ਜਾ ਸਕੇ ?

(ਕੋਈ ਉੱਤਰ ਨਹੀਂ ਆਇਆ)

ਸਰਦਾਰ ਪ੍ਰਕਾਸ਼ ਸਿੰਘ ਮਜੀਠਾ : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹਰ ਮੰਤਰੀ ਭਾਵੇਂ ਕੋਈ ਵੀ ਸਰਕਾਰ ਹੋਵੇ ਆਪ ਣੇ ਮਹਿਕਮੇ ਦੀ ਚੋਰੀ ਨੂੰ ਡੀਫੈਂਡ ਕਰਨ ਲਗ ਜਾਂਦਾ ਹੈ, ਕੀ ਮਨਿਸਟਰ ਸਾਹਿਬ ਇਸ ਵਲ ਵਿਸ਼ੇਸ਼ ਧਿਆਨ ਦੇ ਕੇ ਇਹ ਜੋ ਘੱਪਲੇ-ਬਾਜ਼ੀ ਦਾ ਸਕੈਂਡਲ ਹੈ ਅਤੇ ਜੋ ਸ੍ਰੀ ਸੇਵਾ ਰਾਮ ਜੀ ਦੇ ਸਵਾਲ ਦੀ ਸਹੀ ਭਾਵਨਾ ਹੈ ਉਸ ਨੂੰ ਮੁੱਖ ਰਖ ਕੇ ਇਸ ਘੱਪਲੇ-ਬਾਜ਼ੀ ਨੂੰ ਰੋਕਣ ਦਾ ਕੋਈ ਵਿਸ਼ੇਸ਼ ਉਪਰਾਲਾ ਕਰਨਗੇ ?

ਮੰਤਰੀ : ਸਪੀਕਰ ਸਾਹਿਬ, ਮੈਂ ਬੜੀ ਮੋਹਤਬਾਨਾ ਤੌਰ ਤੇ ਸਾਰੇ ਆਨਰੇਬਲ ਮੈਂਬਰਜ਼ ਨੂੰ ਅਰਜ਼ ਕੀਤੀ ਸੀ ਕਿ ਅਸੀਂ ਇਹ ਕੰਮ ਜਲਦੀ ਤੋਂ ਜਲਦੀ ਕਰਵਾ ਰਹੇ ਹਾਂ। ਪਰ ਇਕ ਰਿਕੁਐਸਟ ਇਹ ਵੀ ਮੇਰੀ ਹੈ ਕਿ ਮਿਹਰਬਾਨੀ ਕਰ ਕੇ ਉਨ੍ਹਾਂ ਡੈਪੂਟੇਸ਼ਨਾਂ ਦੇ ਨਾਲ ਨਾ ਆਇਆ ਕਰੋ।

---

**Posts of C & V Teachers etc. lying vacant in Govt. Girls High School, Ralla, Block Mansa**

*1052. **Sardar Baldev Singh Khiala** : Will the Minister for Education be pleased to state :—

(a) whether all the posts of C&V teachers and two posts of Class IV employees in Government Girls High School, Ralla, Block Mansa, have been lying vacant since the opening of the School ;

(b) if the reply to part (a) above be in the affirmative, the reasons for which said vacant posts have not been filled up so far ?

ਸਰਦਾਰ ਹਰਚਰਨ ਸਿੰਘ ਅਜਨਾਲਾ : (ੳ) ਤੇ (ਅ) : ਨਹੀਂ ਜੀ। ਕਲਾਸੀਕਲ ਤੇ ਵਰਨੈਕੁਲਰ ਅਧਿਆਪਕ ਦੀ ਇਕ ਆਸਾਮੀ ਅਤੇ ਦਰਜਾ-4 ਦੇ ਕਰਮਚਾਰੀਆਂ ਦੀਆਂ ਦੋ ਆਸਾਮੀਆਂ ਭਰੀਆਂ ਜਾ ਚੁੱਕੀਆਂ ਹਨ। ਕਲਾਸੀਕਲ ਤੇ ਵਰਨੈਕੁਲਰ ਅਧਿਆਪਕ ਉਪਲਭਧ ਨਾ ਹੋਣ ਕਾਰਣ ਇਨ੍ਹਾਂ ਦੀਆਂ ਦੋ ਆਸਾਮੀਆਂ ਭਰੀਆਂ ਨਹੀਂ ਜਾ ਸਕੀਆਂ, ਜੋ ਹੁਣ ਜਲਦੀ ਹੀ ਭਰੀਆਂ ਜਾਣਗੀਆਂ।

ਸਰਦਾਰ ਬਲਦੇਵ ਸਿੰਘ ਖਿਆਲਾ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਕੂਲ ਵਿਚ 3 ਆਸਾਮੀਆਂ ਮਾਸਟਰਾਂ ਦੀਆਂ ਅਤੇ 2 ਆਸਾਮੀਆਂ ਸੇਵਾ-ਦਾਰਾਂ ਦੀਆਂ ਲਗਾਤਾਰ ਇਕ ਸਾਲ ਤੋਂ ਖਾਲੀ ਪਈਆਂ ਹਨ। ਮਨਿਸਟਰ ਸਾਹਿਬ ਕਹਿੰਦੇ ਹਨ ਕਿ ਇਕ ਭਰ ਦਿੱਤੀ, ਪਰ ਦੋ ਆਸਾਮੀਆਂ ਅਜੇ ਵੀ ਵੀ ਖਾਲੀ ਪਈਆਂ ਹਨ। ਪਿਛਲੇ ਸਾਲ ਬੱਚਿਆਂ ਦਾ ਕਾਫ਼ੀ ਨੁਕਸਾਨ ਹੋਇਆ ਹੈ। ਇਕ ਪਾਸੇ ਮਾਸਟਰ ਬੇਰੋਜ਼ਗਾਰ ਫਿਰਦੇ ਹਨ ਅਤੇ ਦੂਜੇ ਪਾਸੇ ਆਸਾਮੀਆਂ ਨਹੀਂ ਭਰੀਆਂ ਜਾ ਰਹੀਆਂ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਇਹ ਆਸਾਮੀਆਂ ਕਿੰਨੇ ਸਮੇਂ ਵਿੱਚ ਭਰ ਦੇਣਗੇ ?

ਮੰਤਰੀ : ਸਪੀਕਰ ਸਾਹਿਬ, ਮੈਂ ਇਸ ਸਕੂਲ ਦੀ ਬੈਕਗਰਾਉਂਡ ਵਿਚ ਨਹੀਂ ਸੀ ਜਾਣਾ ਚਾਹੁੰਦਾ। ਇਹ ਸਕੂਲ ਇਨ੍ਹਾਂ ਦੇ ਆਪਣੇ ਰਾਜ ਵਿਚ ਪ੍ਰਾਇਮਰੀ ਤੋਂ ਇਕ ਦਮ ਹਾਈ ਕਰ ਦਿੱਤਾ ਗਿਆ ਸੀ। ਪ੍ਰਾਪਰ ਪ੍ਰੋਸੀਜਰ ਇਹ ਹੁੰਦਾ ਹੈ ਕਿ ਸਕੂਲਾਂ ਦੀ ਬਕਾਇਦਾ ਗਰੇਡੇਸ਼ਨ ਕੀਤੀ ਜਾਂਦੀ ਹੈ, ਪਹਿਲਾਂ ਪ੍ਰਾਇਮਰੀ ਤੋਂ ਮਿਡਲ ਅਤੇ ਫਿਰ ਮਿਡਲ ਤੋਂ ਹਾਈ। ਪ੍ਰਾਇਮਰੀ ਤੋਂ ਸਕੂਲ ਹਾਈ ਤਾਂ ਕਰ ਦਿੱਤਾ, ਪਰ ਉਸ ਦੇ ਲਈ ਪ੍ਰਾਇਮਰੀ ਤੋਂ ਮਿਡਲ ਵਾਲਾ ਸਟਾਫ ਸੈਂਕਸ਼ਨ ਨਹੀਂ ਕੀਤਾ। ਅਸੀਂ ਹੀ ਇਹ ਸਾਰੀ ਕਮਜ਼ੋਰੀ ਘੋਖੀ, ਪਹਿਲਾਂ ਸਟਾਫ਼ ਦੀ ਪ੍ਰੋਵੀਜ਼ਨ ਕਰਾਉਣ ਵਾਸਤੇ ਮੂਵ ਕੀਤਾ ਅਤੇ ਕੁਝ ਪੋਸਟਾਂ ਭਰੀਆਂ ਹਨ। ਦੋ ਪੋਸਟਾਂ ਰਹਿ ਗਈਆਂ ਹਨ ਜਿਸ ਲਈ ਵਾਅਦਾ ਕੀਤਾ ਹੈ ਕਿ ਉਹ ਵੀ ਭਰ ਦਿਆਂਗੇ। ਪਰ ਇਹ ਗਲਤ ਪ੍ਰਥਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਕਾਇਮ ਕੀਤੀ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਉਹ ਸਕੂਲ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਅਪਗਰੇਡ ਕੀਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਮਾਨਯੋਗ ਗਿਆਨੀ ਜ਼ੈਲ ਸਿੰਘ, ਚੀਫ਼ ਮਨਿਸਟਰ ਸਨ ਉਹ ਉਸ ਪਿੰਡ ਗਏ ਅਤੇ ਪਿੰਡ ਦੀ ਪੰਚਾਇਤ ਨੂੰ ਕਹਿ ਕੇ ਆਏ ਸਨ ਕਿ ਤੁਸੀਂ ਸਕੂਲ ਦੀ ਬਿਲਡਿੰਗ ਬਣਾ ਦਿਓ, ਮੈਂ ਸਕੂਲ ਅਪਗਰੇਡ ਕਰ ਦਿਆਂਗਾ। ਇਸ ਤੋਂ ਬਾਅਦ ਪਿੰਡ ਵਾਲਿਆਂ ਨੇ ਢਾਈ ਲੱਖ ਰੁਪਿਆ ਲਗਾ ਕੇ ਬਿਲਡਿੰਗ ਬਣਾ ਦਿੱਤੀ। ਬਿਲਡਿੰਗ ਬਣਨ ਦੇ ਬਾਅਦ ਅਗਰ ਸਕੂਲ ਅਪਗਰੇਡ ਕਰ ਦਿੱਤਾ ਗਿਆ ਤਾਂ ਇਸ ਦੇ ਵਿਚ ਕਿਹੜਾ ਗੁਨਾਹ ਹੋ ਗਿਆ ?

**ਮੰਤਰੀ** : ਸਪੀਕਰ ਸਾਹਿਬ, ਸ਼ਰੀਫ਼ਾਨਾ ਤੌਰ ਤੇ ਅਤੇ ਮੋਦਬਾਨਾ ਤੌਰ ਤੇ ਜਵਾਬ ਦੇਣ ਦਾ ਅਗਰ ਇਹ ਹਸ਼ਰ ਹੋਵੇ ਤਾਂ ਇਹ ਬੜੇ ਅਫਸੋਸ ਦਾ ਮੁਕਾਮ ਹੈ। ਇਨ੍ਹਾਂ ਨੇ ਇਕ ਐਸੀ ਸ਼ਖਸੀਅਤ ਦਾ ਨਾਂ ਲੈ ਲਿਆ ਹੈ ਜਿਹੜੀ ਕਿ ਇਸ ਹਾਊਸ ਵਿਚ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦੀ। ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਪਿੰਡ ਸੂਰਾ ਸਿੰਘ ਵਿੱਚ ਇਨ੍ਹਾਂ ਦੀ ਸਰਕਾਰ ਨੇ ਵਾਇਦਾ ਕੀਤਾ ਸੀ ਕਿ ਸਕੂਲ ਲਈ 50 ਹਜ਼ਾਰ ਰੁਪਿਆ ਦਿਆਂਗੇ। ਉਹ ਪਿੰਡ ਬਾਬਾ ਬਿਧੀ ਸਿੰਘ ਦਾ ਹੈ ਅਤੇ ਇਤਿਹਾਸਕ ਤੌਰ ਤੇ ਉਸ ਪਿੰਡ ਨੂੰ ਸਾਰੀ ਦੁਨੀਆਂ ਮੰਨਦੀ ਹੈ। ਬਾਦਲ ਸਾਹਿਬ ਉਥੇ ਵਾਇਦਾ ਕਰਕੇ ਆਏ ਸਨ। 50 ਹਜ਼ਾਰ ਰੁਪਏ ਤਾਂ ਇਕ ਪਾਸੇ ਰਹੇ ਇਹ 3 ਸਾਲ ਰਹਿ ਕੇ ਗਏ ਹਨ ਇਕ ਪੈਸਾ ਵੀ ਨਹੀਂ ਦਿੱਤਾ ਔਰ ਨਾ ਹੀ ਸਕੂਲ ਅਪਗਰੇਡ ਕੀਤਾ।

**ਸਰਦਾਰ ਬਸੰਤ ਸਿੰਘ ਖਾਲਸਾ** : ਐਸ. ਐਸ. ਐਸ. ਬੋਰਡ ਬਣ ਗਿਆ ਹੈ ਲੇਕਿਨ ਪਤਾ ਲਗਾ ਹੈ ਕਿ ਸਰਕਾਰ ਇਕ ਕਮੇਟੀ ਬਣਾ ਰਹੀ ਹੈ ਟੀਚਰਜ਼ ਦੀ ਐਪੁਆਇੰਟਮੈਂਟਸ ਵਾਸਤੇ; ਕੀ ਇਹ ਠੀਕ ਹੈ ? ਮੈਂ ਕਹਿੰਦਾ ਹਾਂ ਕਿ ਟੀਚਰਜ਼ ਦੀ ਐਪੁਆਇੰਟਮੈਂਟਸ ਦਾ ਵੀ ਉਹੀ ਹਾਲ ਹੋਣਾ ਹੈ ਜਿਹੜਾ ਕਿ ਪਿਛੇ ਜਿਹੇ ਪਟਵਾਰੀਆਂ ਅਤੇ ਪੁਲਿਸ ਵਾਲਿਆਂ ਦਾ ਭਰਤੀ ਵੇਲੇ ਹੋਇਆ ਹੈ। ਜਿਹੜੇ ਲੋਕਾਂ ਦੇ ਨਾਂ ਐਮਪਲਾਇਮੈਂਟ ਐਕਸਚੇਂਜਾਂ ਵਿਚ ਦਰਜ ਹਨ ਕੀ ਉਨ੍ਹਾਂ ਵਿਚੋਂ ਐਪੁਆਇੰਟਮੈਂਟਾਂ ਕੀਤੀਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਜੋ ਵੀ ਗੌਰਮਿੰਟ ਦੇ ਰੂਲਜ਼ ਐਸਟੈਬਲਿਸ਼ਡ ਹਨ, ਉਨ੍ਹਾਂ ਦੀ ਉਲੰਘਣਾ ਅਗੇ ਹੁੰਦੀ ਰਹੀ ਹੋਵੇਗੀ। ਇਸ ਬਾਰੇ ਮੇਰੇ ਕੋਲ ਬੇਸ਼ੁਮਾਰ ਮਿਸਾਲਾਂ ਹਨ, ਪਰ ਅਸੀਂ ਨਹੀਂ ਕਰਾਂਗੇ। ਜਿਹੜੀਆਂ ਸ਼ਾਰਟ-ਟਰਮ ਵੇਕੈਂਸੀਆਂ ਭਰਨੀਆਂ ਹਨ, ਉਨ੍ਹਾਂ ਲਈ ਅਸੀਂ ਐਮਪਲਾਇਮੈਂਟ ਐਕਸਚੇਂਜਾਂ ਨੂੰ ਰੀਕੁਈਜ਼ੀਸ਼ਨਜ਼ ਭੇਜਾਂਗੇ ਕਿਉਂਕਿ ਪਰਮਾਨੈਂਟ ਆਸਾਮੀਆਂ ਉਨ੍ਹਾਂ ਦੇ ਪਰਵਿਊ ਵਿੱਚ ਨਹੀਂ ਆਉਂਦੀਆਂ।

ਸਰਦਾਰ ਨਰੰਜਨ ਸਿੰਘ ਪੱਟੀ ਸਪੀਕਰ ਸਾਹਿਬ, ਸੂਰਾ ਸਿੰਘ ਮੇਰੇ ਹਲਕੇ ਵਿੱਚ ਹੈ, ਉਥੇ ਮੰਗ ਕੀਤੀ ਗਈ ਕਿ ਸਕੂਲ ਬਣਾਉਣਾ ਚਾਹੀਦਾ ਹੈ । ਬਾਦਲ ਸਾਹਿਬ ਉਥੇ ਗਏ ਸਨ ਉਨ੍ਹਾਂ ਕੋਲ ਇਹ ਮੰਗ ਰਖੀ ਸੀ। ਬਾਦਲ ਸਾਹਿਬ ਨੇ ਮੈਨੂੰ ਪੁਛਿਆ, ਮੈਂ ਕਿਹਾ ਕਿ ਮੈਂ ਮੱਖੀ ਕਲਾਂ ਵਾਇਦਾ ਕੀਤਾ ਹੋਇਆ ਹੈ ਇਥੇ ਅਗਰ ਤੁਸੀਂ ਆਪਣੇ ਫੰਡ ਵਿਚੋਂ ਦੇ ਸਕਦੇ ਹੋ ਤਾਂ ਦੇਖ ਲਵੋ। ਉਨ੍ਹਾਂ ਨੇ ਉਨ੍ਹਾਂ ਨਾਲ ਸਕੂਲ ਦਾ ਕੋਈ ਵਾਇਦਾ ਨਹੀਂ ਸੀ ਕੀਤਾ। ਇਹ ਇਕ ਮਨਿਸਟਰ ਹੁੰਦੇ ਹੋਏ ਇਸ ਤਰ੍ਹਾਂ ਦੀ ਗਲ ਕਰਦੇ ਹਨ। 50 ਹਜ਼ਾਰ ਰੁਪਏ ਦਾ ਕੋਈ ਵਾਇਦਾ ਨਹੀਂ ਕੀਤਾ। ਇਕ ਵਾਰੀ ਇਹ ਉਥੇ ਗਏ ਸਨ ਅਤੇ 10 ਹਜ਼ਾਰ ਰੁਪਏ ਅਨਾਊਂਸ ਕਰ ਆਏ ਸਨ ।

ਮੰਤਰੀ : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ । ਸਪੀਕਰ ਸਾਹਿਬ ਗਲ ਇਹ ਹੈ ਕਿ ਜੱਥੇਦਾਰ ਨਰੰਜਨ ਸਿੰਘ ਪੱਟੀ ਏਡੇ ਕਾਬਲੇ ਇਹਤਰਾਮ ਮੈਂਬਰ ਹਨ ਕਿ ਉਨ੍ਹਾਂ ਨੇ ਜ਼ਿੰਦਗੀ ਵਿਚ ਕਦੇ ਝੂਠ ਬੋਲਣ ਦਾ ਯਤਨ ਨਹੀਂ ਕੀਤਾ, ਪਰ ਅੱਜ ਕੀਤਾ ਹੈ । ਇਹ ਮੇਰੇ ਨਾਲ ਚਲੇ ਚਲਣ ਉਥੇ ਇਨ੍ਹਾਂ ਨੂੰ ਸਾਰਾ ਪਤਾ ਲਗ ਜਾਏਗਾ ਜੇਕਰ ਲੋਕੀਂ ਬਾਂ ਬਾਂ ਨਾ ਕਰਨ ।

ਪ੍ਰੋਫੈਸਰ ਬਲਵੰਤ ਸਿੰਘ : ਸਪੀਕਰ ਸਾਹਿਬ, ਇਹ ਜਿਹੜੀ ਐ-ਪੁਆਇੰਟਮੈਂਟਸ ਹਨ ਇਹ ਛੇ ਮਹੀਨਿਆਂ ਦੀ ਬਜਾਏ 2 ਮਹੀਨੇ ਦੀ ਕਰ ਰਹੇ ਹਨ, ਇਹ ਠੀਕ ਨਹੀਂ। ਦੂਜੀ ਗਲ ਇਹ ਕਿ ਉਨ੍ਹਾਂ ਨੇ ਸੈਸ਼ਨ-ਵਾਈਜ਼ ਜਿਹੜੀ ਲਿਸਟ ਬਣਾਈ ਉਸ ਦੇ ਮੁਤਾਬਕ ਹੀ ਐਪੁਆਇੰਟਮੈਂਟਸ ਕੀਤੀਆਂ ਜਾਣ ।

ਮੰਤਰੀ : ਸਪੀਕਰ ਸਾਹਿਬ, ਇਸ ਬਾਰੇ ਇਹ ਇਕ ਵੱਖਰਾ ਸੁਆਲ ਭੇਜ ਦੇਣ ਮੈਂ ਮੁਫੱਸਲ ਜ਼ਵਾਬ ਦੇ ਦਿਆਂਗਾ ।

ਮੁੱਖ ਮੰਤਰੀ : ਸਪੀਕਰ ਸਾਹਿਬ, ਇਸ ਹਾਊਸ ਦੀ ਵਾਕਫੀਅਤ ਵਾਸਤੇ ਮੈਂ ਦਸੱਣਾ ਚਾਹੁੰਦਾ ਹਾਂ। (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਤੇ ਥੋੜ੍ਹਾ ਜਿਹਾ ਸਾਈਲੈਂਸਰ ਲਗਾਓ । (ਵਿਘਨ) ਸਪੀਕਰ ਸਾਹਿਬ, ਇਥੇ ਇਕ ਵਾਜ਼ਬ ਤੌਰ ਤੇ ਸੁਆਲ ਉਠਾਇਆ ਗਿਆ ਕਿ ਐਸ. ਐਸ. ਐਸ. ਬੋਰਡ ਬਣ ਗਿਆ ਹੈ। ਆਸਾਮੀਆਂ ਖਾਲੀ ਪਈਆਂ ਹਨ ਉਨ੍ਹਾਂ ਨੂੰ ਭਰਨ ਦੀ ਤਜਵੀਜ਼ ਕੀਤੀ ਹੈ । ਹਰ ਆਸਾਮੀ ਲਈ ਭਾਵੇਂ ਐਮਪਲਾਇਮੈਂਟ ਐਕਸਚੇਂਜ ਵਿਚੋਂ ਹੋਵੇ ਜਾਂ ਬਿਨਾਂ ਕੁਆਲੀਫਿ-ਕੇਸ਼ਨਜ਼ ਪੂਰੀਆਂ ਕਰਦਾ ਹੋਵੇ ਅਗਰ ਉਥੇ ਐਕਸਚੇਂਜ ਵਿੱਚ ਉਸ ਕੁਆਲੀਫਿਕੇਸ਼ਨ ਦੇ ਉਤਨੇ ਬੰਦੇ ਨਾ ਹੋਣ, ਕਈ ਵਾਰੀ ਕੁਆਲੀਫਿਕੇਸ਼ਨ ਦੇ ਬੰਦੇ ਨਹੀਂ ਵੀ ਮਿਲਦੇ, ਤਾਂ ਵੀ ਇਸ ਗਲ ਦਾ ਖਿਆਲ ਰਖਿਆ ਜਾਵੇਗਾ ਕਿ ਸਾਰੀਆਂ ਪੋਸਟਾਂ ਦੀ ਸਿਲੈਕਸ਼ਨ ਸਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਕਰੇ। ਦੂਸਰੀ ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਮਨਿਸਟਰ ਨੂੰ ਐਵੇਂ ਹੀ ਇਨ੍ਹਾਂ ਨੇ ਉਲਝਾ ਦਿਤਾ ਹੈ । ਛੇੜਾ ਛੇੜੀ ਇਹ ਕਰਦੇ ਰਹਿੰਦੇ ਹਨ।

ਸਰਦਾਰ ਦਲੀਪ ਸਿੰਘ ਪਾਂਧੀ : ਇਹੀ ਤਾਂ ਤੁਹਾਡੇ ਵਿਚੋਂ ਸਿਆਣੇ ਮਨਿਸਟਰ ਹਨ।

ਮੁੱਖ ਮੰਤਰੀ : ਪਰ ਤੁਹਾਡੇ ਜਿਹਾ ਸਿਆਣਾ ਕੋਈ ਹਾਊਸ ਵਿੱਚ ਹੋਰ ਨਹੀਂ ਵੇਖਿਆ

ਇਥੇ ਇੱਕ ਹੋਰ ਗਲ ਕਹੀ ਗਈ ਹੈ। ਮੈਂ ਕਹਾਂਗਾ ਕਿ ਸਕੂਲ ਕਿਸੇ ਮਨਿਸਟਰੀ ਵਿੱਚ ਬਣਿਆ ਹੋਵੇ, ਪੈਸੇ ਤਾਂ ਸਰਕਾਰ ਨੇ ਹੀ ਦਿੱਤੇ ਹਨ ਅਤੇ ਉਹ ਬਣ ਗਿਆ ਹੈ। ਮੈਂ ਮਨਿਸਟਰ ਸਾਹਿਬ ਨੂੰ ਕਹਿ ਵੀ ਦਿੱਤਾ ਹੈ ਅਤੇ ਉਨ੍ਹਾਂ ਦੀ ਮਰਜ਼ੀ ਨਾਲ ਮੈਂ ਇਹ ਕਹਿ ਰਿਹਾ ਹਾਂ ਕਿ ਜਿਹੜਾ ਉਥੇ ਸਟਾਫ਼ ਛੋਟਾ ਮੋਟਾ ਰਹਿੰਦਾ ਹੈ, ਉਹ ਵੀ ਜ਼ਰੂਰ ਜਲਦੀ ਚਲਾ ਜਾਵੇਗਾ ।

ਖੇਡ ਵਿਭਾਗ ਵਿਚ ਸੀਨੀਅਰ ਡਿਪਟੀ ਡਾਇਰੈਕਟਰਜ਼

*1020. 1. ਮਾਸਟਰ ਚੰਦ ਸਿੰਘ
2. ਕਾਮਰੇਡ ਬਲਦੇਵ ਸਿੰਘ ਲੂੰਬਾ } : ਕੀ ਸਿਖਿਆ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ --

(ੳ) ਖੇਡ ਵਿਭਾਗ ਵਿਚ ਸੀਨੀਅਰ ਡਿਪਟੀ ਡਾਇਰੈਕਟਰਜ਼ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਹਨ ?

(ਅ) ਕੀ ਉਨ੍ਹਾਂ ਵਿਚੋਂ ਕੋਈ ਆਸਾਮੀ ਰਾਖਵੀਂ ਹੈ ਜੇਕਰ ਅਜਿਹਾ ਹੈ ਤਾਂ ਕੀ ਉਸ ਆਸਾਮੀ ਤੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਕੋਈ ਅਧਿਕਾਰੀ ਲਗਾਇਆ ਗਿਆ ਹੈ ; ਜੇਕਰ ਨਹੀਂ ਤਾਂ ਉਸ ਦੇ ਕੀ ਕਾਰਣ ਹਨ ?

**Sardar Harcharn Singh Ajrala** : (a) Two.

(b) Yes. But no Scheduled Caste candidate has been appointed to this post as eligibility of the next officer is under dispute.

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਪਿਛਲੇ ਸੈਸ਼ਨ ਵਿੱਚ ਵੀ ਇਹ ਸਵਾਲ ਕੀਤਾ ਸੀ ਅਤੇ ਉਸ ਦੇ ਜਵਾਬ ਵਿੱਚ ਇਨ੍ਹਾਂ ਨੇ ਕਿਹਾ ਸੀ ਕਿ ਇਹ ਮਾਮਲਾ ਵਿਚਾਰ ਅਧੀਨ ਹੈ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਇਸ ਦੀ ਫਿਰ ਪੜਤਾਲ ਕਰ ਲੈਣ। ਇਸ ਦੇ ਵਿੱਚ ਕੋਈ ਝਗੜਾ ਨਹੀਂ ਹੈ। ਇਹ ਪੋਸਟ 1976 ਤੋਂ ਕੈਰੀ ਫਾਰਵਰਡ ਕੀਤੀ ਹੋਈ ਹੈ। ਇਹ ਰਿਜ਼ਰਵ ਵੇਕੈਂਸੀ ਹੈ ਅਤੇ ਖ਼ਾਲੀ ਪਈ ਹੈ। ਝਗੜਾ ਤਾਂ ਕਿਸੇ ਦੂਸਰੇ ਸੀਨੀਅਰ ਡਿਪਟੀ ਡਾਇਰੈਕਟਰ ਦੀ ਸੀਨੀਆਰਿਟੀ ਦਾ ਹੈ ਜਿਹੜਾ ਕਿ ਕੋਰਟ ਵਿੱਚ ਚਲ ਰਿਹਾ ਹੈ। ਉਸ ਦਾ ਅਜੇ ਫੈਸਲਾ ਨਹੀਂ ਹੋਇਆ। ਇਹ ਜਿਹੜਾ ਸ਼ਿਡਊਲਡ ਕਾਸਟ ਸੀਨੀਅਰ ਡਿਪਟੀ ਡਾਇਰੈਕਟਰ ਬਣਨਾ ਹੈ, ਉਹ ਸਾਰੀਆਂ ਕੁਆਲੀ-ਫਿਕੇਸ਼ਨਜ਼ ਫੁਲਫਿਲ ਕਰਦਾ ਹੈ। ਉਹ ਸ਼ਡਿਊਲਡ ਕਾਸਟ ਹੈ। ਸਾਰੀਆਂ ਚੀਜ਼ਾਂ ਨੂੰ ਮੁੱਖ ਰਖਦੇ ਹਏ ਕਿ ਉਹ ਕੁਆਲੀਫਿਕੇਸ਼ਨ ਵੀ ਫੁਲਫਿਲ ਕਰਦਾ ਹੈ, ਅਵੇਲੇਬਿਲਟੀ ਵੀ ਹੈ, ਕਦੋਂ ਤਕ ਉਸ ਨੂੰ ਇਹ ਉਸ ਦੀ ਬਣਦੀ ਪੋਸਟ ਦੇ ਦਿਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਅਰਜ਼ ਕੀਤੀ ਹੈ ਕਿ ਸਾਰੀ ਚੀਜ਼ ਅੰਡਰ ਐਗ-ਜ਼ਾਮੀਨੇਸ਼ਨ ਹੈ। ਇਹ ਬਿਲਕੁਲ ਨਹੀਂ ਹੋ ਸਕਦਾ ਕਿ ਪੋਸਟ ਅਵੇਲੇਬਲ ਹੋਵੇ, ਰਾਖਵੀਂ ਹੋਵੇ ਅਤੇ ਸ਼ਡਿਊਲਡ ਕਾਸਟ ਕੈਂਡੀਡੇਟ ਦੀ ਇਲੀਜੀਬਿਲਟੀ ਬਣਦੀ ਹੋਵੇ ਅਤੇ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਵੇਲੇ ਉਸ ਨੂੰ ਪਰਮੋਸ਼ਨ ਦਾ ਚਾਂਸ ਨਾ ਮਿਲੇ। ਮੈਂ ਇਸ ਵਾਸਤੇ ਹੀ ਕਿਹਾ ਸੀ ਕਿ ਸਾਰੇ ਪੱਖ ਵਿਚਾਰ ਅਧੀਨ ਹਨ। ਅਸੀਂ ਪਰਸਾਨਲ ਡਿਪਾਰਟਮੈਂਟ, ਸੋਸ਼ਲ ਵੈਲ ਫੇਅਰ ਡਿਪਾਰਟਮੈਂਟ ਅਤੇ ਐਜੂਕੇਸ਼ਨ ਦੇ ਐਡਮਨਿਸਟ੍ਰੇਟਿਵ ਡਿਪਾਰਟਮੈਂਟ ਨਾਲ ਤਾਲ ਮੇਲ ਕਰ ਕੇ, ਗਲ ਬਾਤ ਕਰ ਕੇ, ਉਹ ਚੀਜ਼ ਕਰਾਂਗੇ ਜਿਹੜੀ ਠੀਕ ਹੋਵੇ ਅਤੇ ਪੂਰਾ ਇਨਸਾਫ਼ ਹੋਵੇ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਮੈਂ ਪਿਛਲੇ ਸੈਸ਼ਨ ਵਿੱਚ ਵੀ ਇਹ ਸਵਾਲ ਹਾਊਸ ਵਿੱਚ ਕੀਤਾ ਸੀ। ਉਦੋਂ ਸਵਾਲ ਨੰ: 571 ਆਇਆ ਸੀ। ਉਸ ਵੇਲੇ ਵਜ਼ੀਰ ਸਾਹਿਬ ਨੇ ਮੰਨਿਆ ਸੀ ਕਿ ਇਹ ਆਸਾਮੀ ਰਿਜ਼ਰਵ ਹੈ ਅਤੇ ਇਸ ਮਾਮਲੇ ਤੇ ਬਹੁਤ ਜਲਦੀ ਵਿਚਾਰ ਕਰ ਕੇ ਇਸ ਸ਼ਡਿ-ਊਲਡ ਕਾਸਟ ਕੈਂਡੀਡੇਟ ਨੂੰ ਇਸ ਆਸਾਮੀ ਤੇ ਲਾ ਦਿੱਤਾ ਜਾਵੇਗਾ। ਲੇਕਿਨ ਅਜ ਵੀ ਇਹੀ ਜਵਾਬ ਆਇਆ ਹੈ ਕਿ ਉਸ ਦੀਆਂ ਕੁਝ ਕੁਆਲੀਫਿਕੇਸ਼ਨਜ਼ ਦਾ ਝਗੜਾ ਹੈ, ਉਸ ਤੇ ਵਿਚਾਰ ਕੀਤਾ ਜਾ ਰਿਹਾ ਹੈ। ਇਸ ਤੋਂ ਪਹਿਲਾਂ ਦੋ ਡਿਪਟੀ ਡਾਇਰੈਕਟਰ ਲੱਗੇ ਹਨ। ਉਨ੍ਹਾਂ ਦੋਨਾਂ ਨਾਲੋਂ ਇਸ ਦੀਆਂ ਕੁਆਲੀ-

[ਵੈਦ ਕਰਤਾਰ ਸਿੰਘ]

ਫਿਕੇਸ਼ਨਜ਼ ਵੱਧ ਹਨ, ਸਰਵਿਸ ਵੀ ਵੱਧ ਹੈ। ਫਿਰ ਕੀ ਗਲ ਹੈ ਕਿ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਇਹ ਮਾਮਲਾ ਵਿਚਾਰ ਅਧੀਨ ਹੈ। ਕੀ ਵਜ਼ੀਰ ਸਾਹਿਬ ਕਿਰਪਾ ਕਰਕੇ ਦਸੱਣਗੇ ਕਿ ਕਿੰਨੇ ਦਿਨਾਂ ਵਿੱਚ ਉਸ ਨੂੰ ਲਾ ਦਿਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਪਿਛਲੀ ਸਪਲੀਮੈਂਟਰੀ ਦਾ ਜੋ ਜਵਾਬ ਮੈਂ ਦਿੱਤਾ ਹੈ ਉਹ ਬਿਲ-ਕੁਲ ਕਲੀਅਰ ਹੈ । ਸਾਰੀਆਂ ਚੀਜ਼ਾਂ ਤੇ ਵਿਚਾਰ ਕੀਤਾ ਜਾ ਰਿਹਾ ਹੈ ਅਤੇ ਬਹੁਤ ਜਲਦੀ ਫੈਸਲਾ ਕਰ ਦਿੱਤਾ ਜਾਵੇਗਾ । ਅਜੇ ਤਕ ਕਿਸੇ ਦੇ ਡਿਸ-ਐਡਵੈਂਟੇਜ ਤੇ ਇਹ ਪੋਸਟ ਭਰੀ ਤਾਂ ਨਹੀਂ ਗਈ ।

**ਕਾਮਰੇਡ ਬਲਦੇਵ ਸਿੰਘ ਲੰਬਾ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਇਸ ਵਿੱਚ ਝਗੜਾ ਹੈ। ਮੈਨੂੰ ਲਗਦਾ ਹੈ ਕਿ ਮਹਿਕਮੇਂ ਨੇ ਇਨ੍ਹਾਂ ਨੂੰ ਮਿਸਲੀਡ ਕੀਤਾ ਹੈ । ਝਗੜਾ ਦਰਅਸਲ ਸਰਦਾਰ ਜਰਨੈਲ ਸਿੰਘ ਅਤੇ ਸ੍ਰੀਮਤੀ ਨਿਰਮਲ ਮਿਲਖਾ ਦਾ ਹੈ । ਪਿਛਲੇ ਵਾਰੀ ਵੀ ਇਹ ਗਲ ਆਈ ਸੀ । ਇਸ ਕੇਸ ਵਿੱਚ ਕੋਈ ਝਗੜਾ ਨਹੀਂ ਹੈ ।ਜੇ ਕੋਈ ਝਗੜਾ ਹੈ ਤਾਂ ਮਨਿਸਟਰ ਸਾਹਿਬ ਦੱਸ ਦੇਣ ਕਿ ਕੀ ਝਗੜਾ ਹੈ ? ਦੂਸਰਾ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਪੋਸਟ ਦੀਆਂ ਕੀ ਯੋਗਤਾਵਾਂ ਹਨ ਅਤੇ ਕੀ ਉਹ ਇਹ ਯੋਗਤਾਵਾਂ ਫੁਲਫਿਲ ਕਰਦਾ ਹੈ ?

(ਇਸ ਸਮੇਂ ਲਾਈਟ ਚਲੀ ਗਈ)

**ਮੰਤਰੀ :** ਸਪੀਕਰ ਸਾਹਿਬ, ਹਰ ਪਰਮੋਸ਼ਨ ਦੇ ਬਾਅਦ ਜਦੋਂ ਅਗਲੀ ਪਰਮੋਸ਼ਨ ਹੁੰਦੀ ਹੈ ਤਾਂ ਉਸ ਦੇ ਵਿਚ ਕੋਈ ਟਾਈਮ ਸਪੈਨ ਚਾਹੀਦਾ ਹੈ। ਡਰਾਫਟ ਰੂਲਜ਼ ਅਜੇ ਅਪਰੂਵ ਨਹੀਂ ਹੋਏ ਲੇਕਿਨ ਡਰਾਫਟ ਰੂਲਜ਼ ਵਿੱਚ ਇਹ ਪਰੋਵੀਜ਼ਨ ਹੈ ਕਿ ਜਿਹੜੀ ਨੈਕਸਟ ਪਰਮੋਸ਼ਨ ਹੈ, ਉਹ ਲੈਣ ਲਈ ਉਸ ਤੋਂ ਹੇਠਲੀ ਪੋਸਟ ਤੇ ਘੱਟੋ ਘੱਟ ਤਿੰਨ ਸਾਲ ਉਸ ਬੰਦੇ ਨੂੰ ਕੰਮ ਕਰਨਾ ਪਵੇਗਾ। ਇਹ ਪੋਸਟਾਂ ਜਿਨ੍ਹਾਂ ਤੇ ਪਰਮੋਸ਼ਨ ਹੁੰਦੀ ਹੈ, ਉਹ ਇਸ ਪ੍ਰਕਾਰ ਹਨ। ਪਹਿਲਾਂ ਡਿਸਟ੍ਰਿਕਟ ਸਪੋਰਟਸ ਅਫਸਰ ਹੁੰਦਾ ਹੈ, ਫਿਰ ਸੀਨੀਅਰ ਸਪੋਰਟਸ ਅਫਸਰ ਹੁੰਦਾ ਹੈ ਅਤੇ ਉਸ ਤੋਂ ਬਾਅਦ ਅਸਿਸਟੈਂਟ ਡਾਇਰੈਕਟਰ, ਸਪੋਰਟਸ, ਡਿਪਟੀ ਡਾਇਰੈਕਟਰ, ਸਪੋਰਟਸ ਅਤੇ ਫਿਰ ਸੀਨੀਅਰ ਡਿਪਟੀ ਡਾਇਰੈਕਟਰ, ਸਪੋਰਟਸ ਦੀ ਪੋਸਟ ਹੁੰਦੀ ਹੈ । ਇਹ ਜਿਹੜੀ ਪੋਸਟ ਪਰਮੋਸ਼ਨ ਵਾਲੀ ਹੈ, ਇਹ ਸੀਨੀਅਰ ਡਿਪਟੀ ਡਾਇਰੈਕਟਰ ਦੀ ਹੈ। ਮੈਂ ਕਿਸੇ ਵਿਅਕਤੀ ਦਾ ਨਾਂ ਨਹੀਂ ਲੈਣਾ ਚਾਹੁੰਦਾ। ਜਿਸ ਵਿਅਕਤੀ ਦਾ ਨਾਂ ਇਨ੍ਹਾਂ ਨੇ ਲਿਆ ਹੈ, ਉਸ ਦਾ ਸਾਰਾ ਕੇਸ ਡਰਾਫਟ ਰੂਲਜ਼ ਦੇ ਪ੍ਰੋਵਿਜ਼ਨ ਮੁਤਾਬਿਕ ਵੇਖਿਆ ਜਾ ਰਿਹਾ ਹੈ। ਮੈਂ ਅੱਗੇ ਵੀ ਹਾਊਸ ਨੂੰ ਅਸ਼ੋਅਰ ਕਰਵਾਇਆ ਹੈ ਕਿ ਪੋਸਟ ਅਜੇ ਭਰੀ ਨਹੀਂ ਗਈ। ਇਹ ਇਸ ਵਾਸਤੇ ਹੀ ਨਹੀਂ ਭਰੀ ਗਈ ਤਾਂ ਕਿ ਕਿਸੇ ਕਿਸਮ ਦਾ ਇਨਜਸਟਿਸ ਨਾ ਹੋਵੇ।

(ਇਸ ਵੇਲੇ ਲਾਈਟ ਆ ਗਈ)।

ਸਾਰੀਆਂ ਚੀਜ਼ਾਂ ਤੇ ਵਿਚਾਰ ਕਰਕੇ ਬਹੁਤ ਜਲਦੀ ਫੈਸਲਾ ਕਰ ਦਿੱਤਾ ਜਾਵੇਗਾ ਅਤੇ ਸਾਰੀਆਂ ਗਲਾਂ ਦਾ ਧਿਆਨ ਰਖਿਆ ਜਾਵੇਗਾ।

**ਕਾਮਰੇਡ ਬਲਦੇਵ ਸਿੰਘ ਲੰਬਾ :** ਸਪੀਕਰ ਸਾਹਿਬ, ਇਨ੍ਹਾਂ ਨੇ ਦਰੁਸਤ ਫਰਮਾਇਆ ਹੈ । ਜਦੋਂ, ਸਪੀਕਰ ਸਾਹਿਬ, ਜਰਨੈਲ ਸਿੰਘ ਅਤੇ ਸ੍ਰੀਮਤੀ ਨਿਰਮਲ ਮਿਲਖਾ ਦਾ ਝਗੜਾ ਚਲਦਾ ਸੀ ਉਸ

ਵੇਲੇ ਇਨ੍ਹਾਂ ਨੇ ਕਿਹਾ ਕਿ ਸਾਡੇ ਕੋਲ ਰੂਲਜ਼ ਅਜੇ ਨਹੀਂ ਬਣੇ, ਇਸ ਲਈ ਜਿਹੜੀ ਸੀਨੀਆਰਟੀ ਬਣੀ ਹੈ, ਉਸ ਦੇ ਹਿਸਾਬ ਨਾਲ ਪਰਮੋਸ਼ਨ ਦੇ ਦਿੱਤੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਤਿੰਨ ਸਾਲ ਦਾ ਐਕਸਪੀਰੀਐਂਸ ਚਾਹੀਦਾ ਹੈ। ਮੈਂ ਇਨ੍ਹਾਂ ਨੂੰ ਦਸੱਣਾ ਚਾਹੁੰਦਾ ਹਾਂ ਕਿ ਉਹ 15 ਸਾਲ 8 ਮਹੀਨੇ ਤੋਂ ਕਲਾਸ ਟੂ ਗਜ਼ਟਿਡ ਅਫਸਰ ਹੈ ਔਰ ਮੈਨੂੰ ਪਤਾ ਹੈ ਕਿ ਉਸ ਦਾ ਤਜਰਬਾ 3 ਸਾਲ ਸਾਢੇ ਗਿਆਰਾਂ ਮਹੀਨੇ ਹੋ ਚੁਕਾ ਹੈ। ਚਾਰ ਸਾਲ ਤੋਂ ਸਿਰਫ 15 ਦਿਨਾਂ ਦਾ ਘੱਟ ਤਜਰਬਾ ਹੈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਹੋਰ ਕੀ ਚਾਹੀਦਾ ਹੈ ? ਪਹਿਲਾਂ ਸ੍ਰੀਮਤੀ ਮਿਲਖਾ ਸਿੰਘ ਨੂੰ ਸਹਾਇਕ ਡਾਇਰੈਕਟਰ ਤੋਂ ਅਤੇ ਸ੍ਰੀ ਧਰਮ ਸਿੰਘ ਨੂੰ ਹਾਕੀ ਕੋਚ ਤੋਂ ਸੀਨੀਅਰ ਡਿਪਟੀ ਡਾਇਰੈਕਟਰ ਬਣਾਇਆ ਹੈ। ਹਣ ਅਨੁਸੂਚਿਤ ਜਾਤੀਆਂ ਦੇ ਉਮੀਦਵਾਰ ਨੂੰ ਸਹਾਇਕ ਡਾਇਰੈਕਟਰ ਤੁਰੰਤ ਕਿਉਂ ਨਹੀਂ ਬਣਾਇਆ ਜਾ ਰਿਹਾ।

**ਮੰਤਰੀ**: ਸਪੀਕਰ ਸਾਹਿਬ, ਡਿਪਟੀ ਡਾਇਰੈਕਟਰ ਦੇ ਔਹਦੇ ਤੋਂ ਸੀਨੀਅਰ ਡਿਪਟੀ ਡਾਇਰੈਕਟਰ ਬਣਨ ਲਈ ਡਰਾਫਟ ਰੂਲਜ਼ ਵਿੱਚ ਪ੍ਰੋਵੀਜ਼ਨ ਹੈ ਕਿ ਤਿੰਨ ਸਾਲ ਦਾ ਤਜਰਬਾ ਹੋਵੇ। ਜਿਸ ਅਫਸਰ ਦਾ ਇਨ੍ਹਾਂ ਨੇ ਜਿਕਰ ਕੀਤਾ ਹੈ ਉਸ ਦਾ ਰੈਂਕ ਹਾਲੇ ਅਸਿਸਟੈਂਟ ਡਾਇਰੈਕਟਰ ਹੈ। ਅਸਿਸਟੈਂਟ ਡਾਇਰੈਕਟਰ ਦੀ ਨੈਕਸਟ ਪਰਮੋਸ਼ਨ ਡਿਪਟੀ ਡਾਇਰੈਕਟਰ ਦੀ ਹੈ। ਉਸ ਤੋਂ ਬਾਅਦ ਫਿਰ ਸੀਨੀਅਰ ਡਿਪਟੀ ਡਾਇਰੈਕਟਰ ਦੀ ਪਰਮੋਸ਼ਨ ਹੁੰਦੀ ਹੈ। ਲੇਕਿਨ ਬਾਵਜੂਦ ਇਨ੍ਹਾਂ ਗੱਲਾਂ ਦੇ ਮੈਂ ਹਾਊਸ ਨੂੰ ਵਿਸ਼ਵਾਸ ਦਿਵਾਇਆ ਹੈ ਕਿ ਅਗਰ ਇਹ ਪੋਸਟ ਰਾਖਵੀਂ ਹੈ ਅਤੇ ਉਸ ਦੀ ਇਲੀਜੀ ਬਿਲਿਟੀ ਬਣੇਗੀ ਤਾਂ ਫਿਰ ਉਸ ਦੇ ਨਾਲ ਕੋਈ ਬੇਇਨਸਾਫੀ ਨਹੀਂ ਕੀਤੀ ਜਾਵੇਗੀ। ਇਸ ਵਾਸਤੇ ਹੀ ਅਜੇ ਪੋਸਟ ਫਿਲ ਨਹੀਂ ਕੀਤੀ ਗਈ।

**ਸਰਦਾਰ ਸ਼ਮਸ਼ੇਰ ਸਿੰਘ**: ਸਪੀਕਰ ਸਾਹਿਬ, ਪਿਛਲੇ ਸੈਸ਼ਨ ਦੇ ਵਿੱਚ ਇਸੀ ਪੋਸਟ ਦੇ ਬਾਰੇ ਮੈਂ ਕੁਐਸਚਨ ਕੀਤਾ ਸੀ ਅਤੇ ਇਨ੍ਹਾਂ ਨੇ ਇਥੇ ਆਸ਼ਵਾਸਨ ਦਿਤਾ ਸੀ। ਉਸ ਗੱਲ ਨੂੰ ਵੀ ਛੇ ਮਹੀਨੇ ਹੋ ਗਏ ਹਨ। ਇਹ ਪੋਸਟ ਸ਼ਡਿਊਲਡ ਕਾਸਟਸ ਲਈ ਰਾਖਵੀਂ ਹੈ। ਉਹ ਭਾਵੇਂ ਅਸਿਸਟੈਂਟ ਡਾਇਰੈਕਟਰ ਲੱਗਾ ਹੈ ਪਰ ਉਹ ਸਾਰੀਆਂ ਕੁਆਲੀਫਿਕੇਸ਼ਨਜ਼ ਫੁਲਫਿਲ ਕਰਦਾ ਹੈ। ਕਾਂਗਰਸ ਦੀ ਸਰਕਾਰ ਇਸ ਚੀਜ਼ ਦਾ ਵਾਇਦਾ ਕਰਦੀ ਹੈ ਕਿ ਅਸੀਂ ਰੀਜ਼ਰਵੇਸ਼ਨ ਦੀ ਪਾਲਿਸੀ ਨੂੰ ਇੰਪਲੀਮੈਂਟ ਕਰਨਾ ਹੈ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੰਦਾ ਹਾਂ ਕਿ ਛੇ ਮਹੀਨੇ ਹੋ ਗਏ ਹਨ ਅਤੇ ਅਜੇ ਵੀ ਇਹ ਮੈਟਰ ਅੰਡਰ ਕੰਸਿਡਰੇਸ਼ਨ ਹੈ, ਕਿਉਂ ਨਹੀਂ ਇਸ ਪੋਸਟ ਤੇ ਉਸ ਨੂੰ ਲਾਇਆ ਜਾਂਦਾ ?

**ਮੰਤਰੀ**: ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਨੂੰ ਪਿਛਲੇ ਸੈਸ਼ਨ ਵਿਚ ਵੀ ਦਸਿਆ ਸੀ ਅਤੇ ਹੁਣ ਵੀ ਮੈਂ ਹਾਊਸ ਨੂੰ ਵਿਸ਼ਵਾਸ ਦਿਵਾਉਣ ਦਾ ਯਤਨ ਕੀਤਾ ਹੈ। ਇਸ ਤੋਂ ਸਪੱਸ਼ਟ ਗਲ ਹੋਰ ਕੋਈ ਨਹੀਂ ਹੋ ਸਕਦੀ। ਮੈਂ ਹੁਣ ਵੀ ਇਹੋ ਗੱਲ ਕਹਿੰਦਾ ਹਾਂ ਕਿ ਇਸ ਚੀਜ਼ ਦਾ ਜਲਦੀ ਫੈਸਲਾ ਕੀਤਾ ਜਾ ਰਿਹਾ ਹੈ। ਅਸੀਂ ਇਹ ਪੋਸਟ ਭਰੀ ਨਹੀਂ ਹੈ ਔਰ ਸ਼ਡਿਊਲਡ ਕਾਸਟ ਅਫਸਰ ਦੀ ਪਰਮੋਸ਼ਨ ਦਾ ਮਸਲਾ ਮੇਰੇ ਅਪਰ ਮਾਈਂਡ ਹੈ। ਸਰਦਾਰ ਦਰਬਾਰਾ ਸਿੰਘ ਜੀ ਚਾਹੁੰਦੇ ਹਨ ਕਿ ਸ਼ਡਿਊਲਡ ਕਾਸਟਸ ਨੂੰ ਜੋ ਪ੍ਰਿਵਿਲੇਜ ਦਿਤੇ ਜਾ ਸਕਦੇ ਹਨ, ਉਹ ਉਨ੍ਹਾਂ ਨੂੰ ਦੇਈਏ। ਸਪੀਕਰ ਸਾਹਿਬ, ਇਸ ਤੋਂ ਜ਼ਿਆਦਾ ਹੋਰ ਐਸ਼ੋਰੈਂਸ ਮੈਂ ਹਾਊਸ ਨੂੰ ਕੀ ਦੇ ਸਕਦਾ ਹਾਂ।

---

**Age for Recruitment in Government Service**

*1089. **Sardar Mohinder Singh Sarupwali**: Will the Chief Minister be pleased to state :—

(a) whether there is any proposal under the consideration of the government to enhance the upper age limit for recruitment

[ਖੇਤੀਬਾੜੀ ਅਤੇ ਜੰਗਲਾਤ ਮੰਤਰੀ]

3. ਝੋਨੇ ਦੀ ਫਸਲ ਨੂੰ ਝੁਲਸ ਰੋਗ ਦੀ ਬੀਮਾਰੀ ਕਾਰਣ ਹੋਏ ਨੁਕਸਾਨ ਨੂੰ ਮੁੱਖ ਰਖਦੇ ਹੋਏ, ਪੰਜਾਬ ਸਰਕਾਰ ਨੇ ਕੇਂਦਰੀ ਸਰਕਾਰ ਦੇ ਮਾਹਿਰਾਂ ਦੀ ਟੀਮ ਦੀ ਰਿਪੋਰਟ ਤੇ ਭਾਰਤ ਸਰਕਾਰ ਦੀ ਉਚ ਪੱਧਰੀ ਮੀਟਿੰਗ ਦੇ ਆਧਾਰ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੀ ਸਲਾਹ ਨਾਲ ਹੈਂਡ ਬਿਲਜ਼ ਜਿਸ ਦਾ ਟਾਈਟਲ "ਝੁਲਸ ਰੋਗ ਤੋਂ ਬਚਣ ਦੇ ਕੁਝ ਉਪਾਓ" ਖਰੀਫ 1981 ਵਿੱਚ ਛਪਵਾਏ। ਵੱਡੇ ਪੱਧਰ ਤੇ ਝੋਨੇ ਦੀਆਂ ਪੀ.ਆਰ. 107 ਅਤੇ ਆਈ. ਈ.ਟੀ. 4141 ਕਿਸਮਾਂ ਜਿਨ੍ਹਾਂ ਨੂੰ ਝੋਨੇ ਦੇ ਝੁਲਸ ਰੋਗ ਦੀ ਬੀਮਾਰੀ ਨਹੀਂ ਲਗਦੀ, ਜ਼ਿਮੀਦਾਰਾਂ ਦੇ ਖੇਤਾਂ ਵਿੱਚ ਮਿਨੀ ਕਿਟ ਡਿਮਾਂਸਟਰੇਸ਼ਨ ਦੇ ਤੌਰ ਤੇ ਬੀਜੇ ਗਏ ਹਨ ਤਾਂ ਜੋ ਇਹ ਪਤਾ ਲੱਗ ਸਕੇ ਕਿ ਇਨ੍ਹਾਂ ਕਿਸਮਾਂ ਨੂੰ ਝੁਲਸ ਰੋਗ ਨਹੀਂ ਲਗਦਾ।

4. ਮੌਜੂਦਾ ਝੋਨੇ ਦੀਆਂ ਸਾਰੀਆਂ ਕਿਸਮਾਂ ਨੂੰ ਝੋਨੇ ਦੀ ਝੁਲਸ ਰੋਗ ਦੀ ਬੀਮਾਰੀ ਲਗਦੀ ਹੈ। ਟੀ.ਐਨ.-1 ਝੋਨੇ ਦੀ ਕਿਸਮ ਜਿਹੜੀ ਕਿ ਪਹਿਲੇ ਪੰਜਾਬ ਵਿੱਚ ਬੀਜੀ ਜਾਂਦੀ ਸੀ, ਝੁਲਸ ਰੋਗ ਲਗਣ ਕਾਰਣ ਹੀ ਖਤਮ ਹੋ ਗਈ ਹੈ। ਹਿੰਦ-ਪਾਕ ਬਾਰਡਰ ਦੇ ਨਾਲ ਇਸ ਫਸਲ ਨੂੰ ਝੁਲਸ ਰੋਗ ਨਾਲ ਹੋਏ ਨੁਕਸਾਨ ਦਾ ਅੰਦਾਜ਼ਾ ਅਜੇ ਲਾਇਆ ਜਾਣਾ ਹੈ। ਅੰਮ੍ਰਿਤਸਰ ਜ਼ਿਲ੍ਹੇ ਦੇ ਲਗਭਗ 60 ਪਿੰਡਾਂ ਦੇ ਟਾਂਵੇਂ ਟਾਂਵੇਂ ਖੇਤਾਂ ਵਿੱਚ ਝੁਲਸ ਰੋਗ ਨਾਲ ਹੋਏ ਨੁਕਸਾਨ ਬਾਰੇ ਰਿਪੋਰਟ ਮਿਲੀ ਹੈ। ਅੰਮ੍ਰਿਤਸਰ ਜ਼ਿਲ੍ਹੇ ਦੇ ਛਾਪਾ ਪਿੰਡ ਵਿੱਚ ਧਾਨ ਦੀ ਫਸਲ ਨੂੰ ਵਾਹ ਦੇਣ ਬਾਰੇ ਵੀ ਰਿਪੋਰਟ ਮਿਲੀ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਮੰਨਿਆ ਹੈ ਕਿ ਅੰਮ੍ਰਿਤਸਰ ਜ਼ਿਲ੍ਹੇ ਦੇ ਕੁੱਝ ਪਿੰਡਾਂ ਵਿੱਚ ਇਹ ਝੁਲਸ ਰੋਗ ਦੀ ਬੀਮਾਰੀ ਨਾਲ ਫਸਲਾਂ ਨੂੰ ਨੁਕਸਾਨ ਹੋਇਆ ਹੈ। ਸਪੀਕਰ ਸਾਹਿਬ, ਪਿਛਲੇ ਸਾਲ ਵੀ ਏਸ ਬਿਮਾਰੀ ਨਾਲ ਲੱਖਾਂ ਰੁਪਿਆਂ ਦਾ ਨੁਕਸਾਨ ਹੋਇਆ ਸੀ। ਕਿਸਾਨ ਨੇ ਖਾਦ ਮਹਿੰਗੀ ਲੈ ਕੇ ਪਾਈ ਸੀ ਔਰ ਹੋਰ ਸਾਧਨ ਵਰਤੇ ਸਨ ਪਰ ਸਰਕਾਰ ਵੱਲੋਂ ਉਸ ਦੀ ਕੋਈ ਮੱਦਦ ਨਹੀਂ ਕੀਤੀ ਗਈ ਸੀ। ਇਹ ਬਿਮਾਰੀ ਇਤਨੀਂ ਭਿਆਨਕ ਹੈ ਕਿ ਰਾਤੋਂ ਰਾਤ ਹੀ ਫਸਲ ਸੜ ਜਾਂਦੀ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਦੇ ਨੁਕਸਾਨ ਨੂੰ ਸਾਹਮਣੇ ਰੱਖ ਕੇ ਇਨ੍ਹਾਂ ਨੇ ਇਸ ਬਾਰੇ ਕੀ ਇੰਤਜ਼ਾਮ ਕੀਤਾ ਹੈ, ਐਗਰੀਕਲਚਰ ਯੂਨੀਵਰਸਿਟੀ ਨੇ ਇਨ੍ਹਾਂ ਨੂੰ ਕੀ ਦੱਸਿਆ ਹੈ, ਮਹਿਕਮੇ ਨੇ ਇਨ੍ਹਾਂ ਨੂੰ ਕਿਹੜਾ ਉਪਾ ਦੱਸਿਆ ਹੈ ਜਿਸ ਨਾਲ ਕਿਸਾਨ ਦੀ ਮੱਦਦ ਹੋ ਸਕੇ ?

ਜਦੋਂ ਪਿਛਲੇ ਸਾਲ ਕਿਸਾਨਾਂ ਦੀ ਫਸਲ ਤਬਾਹ ਹੋ ਗਈ ਸੀ ਤਾਂ ਸਰਕਾਰ ਨੂੰ ਕੋਈ ਸਪੈਸ਼ਲ ਪ੍ਰਬੰਧ ਕਰਨੇ ਚਾਹੀਦੇ ਸਨ ਪਰ ਇਸ ਨੇ ਕੋਈ ਧਿਆਨ ਨਹੀਂ ਦਿੱਤਾ। ਇਸ ਦੇ ਨਾਲ ਅਨਾਜ ਦੀ ਘਾਟ ਵੀ ਪੈਦਾ ਹੋਵੇਗੀ। ਲੋਕ ਇਹ ਮਹਿਸੂਸ ਕਰਦੇ ਹਨ ਕਿ ਜੇਕਰ ਸਰਕਾਰ ਨੇ ਸਾਡੀ ਮੱਦਦ ਹੀ ਨਹੀਂ ਕਰਨੀ ਤਾਂ ਅਸੀਂ ਝੋਨਾ ਕਾਹਦੇ ਲਈ ਬੀਜਣਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਸ ਵਾਸਤੇ ਕੀ ਉਪਾ ਕੀਤੇ ਹਨ ਔਰ ਕਿਸਾਨਾਂ ਦਾ ਜਿਹੜਾ ਨੁਕਸਾਨ ਹੋਇਆ ਹੈ ਉਸ ਦਾ ਮੁਆਵਜ਼ਾ ਦੇਣ ਬਾਰੇ ਸਰਕਾਰ ਕੀ ਕਰ ਰਹੀ ਹੈ ?

**ਮੰਤਰੀ**: ਸਪੀਕਰ ਸਾਹਿਬ, ਝਬਾਲ ਸਾਹਿਬ ਇਕ ਹੀ ਸਪਲੀਮੈਂਟਰੀ ਵਿਚ ਪੰਜ ਛੇ ਸਵਾਲ ਪੁੱਛੇ ਗਏ ਹਨ। ਮੈਂ ਵੀ ਇਹ ਗੱਲ ਮੰਨਦਾ ਹਾਂ ਕਿ ਪਿਛਲੇ ਸਾਲ ਦੀ ਇਹ ਬਿਮਾਰੀ ਚਲ ਰਹੀ ਹੈ।

ਸਪੀਕਰ ਸਾਹਿਬ, ਇਸ ਨੂੰ ਰੋਕਣ ਲਈ ਯੂਨੀਵਰਸਿਟੀ ਦੇ ਮਾਹਰਾਂ ਨੇ, ਜ਼ਮੀਨ ਦੇ ਮਾਹਰਾਂ ਨੇ ਹੱਥ ਖੜੇ ਕਰ ਦਿੱਤੇ ਹਨ ਕਿ ਸਾਡੇ ਪਾਸ ਇਸ ਬਿਮਾਰੀ ਦਾ ਕੋਈ ਇਲਾਜ ਨਹੀਂ ਹੈ। ਉਸ ਤੋਂ ਬਾਅਦ ਦੱਸੋ ਅਸੀਂ ਕੀ ਕਰੀਏ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਜੇਕਰ ਉਨ੍ਹਾਂ ਨੇ ਹੱਥ ਖੜੇ ਕਰ ਦਿੱਤੇ ਹਨ ਔਰ ਸਰਕਾਰ ਨੇ ਕੁੱਝ ਨਹੀਂ ਕਰਨਾ ਤਾਂ ਕਿਸਾਨਾਂ ਨੂੰ ਕਹਿ ਦਿਓ ਕਿ ਉਹ ਝੋਨੇ ਦੀ ਫਸਲ ਨਾ ਬੀਜਿਆ ਕਰਨ।

**ਮੰਤਰੀ :** ਕਿਸਾਨ ਨੂੰ ਸਰਕਾਰ ਨੇ ਕੋਈ ਡਾਇਰੈਕਟਿਵ ਨਹੀਂ ਦਿੱਤਾ ਹੋਇਆ ਕਿ ਉਹ ਝੋਨੇ ਦੀ ਫਸਲ, ਦਾਲਾਂ ਦੀ ਫਸਲ ਜਾਂ ਕਣਕ ਦੀ ਫਸਲ ਜ਼ਰੂਰ ਬੀਜਿਆ ਕਰੇ। ਇਸ ਤਰ੍ਹਾਂ ਦਾ ਡਾਇਰੈਕਟਿਵ ਐਡੀ ਛੇਤੀ ਦਿੱਤਾ ਨਹੀਂ ਜਾ ਸਕਦਾ ਕਿ ਕਿਸਾਨ ਫਲਾਨੀ ਫਲਾਨੀ ਫਸਲ ਨਾ ਬੀਜੇ। ਅਸੀਂ ਉਨ੍ਹਾਂ ਦੀ ਸਹੂਲਤ ਲਈ ਯੂਨੀਵਰਸਿਟੀ ਦੇ ਮਾਹਿਰਾਂ ਨੂੰ ਦਿੱਲੀ ਲੈ ਗਏ ਸੀ। ਪਿਛਲੇ ਸਾਲ ਮੈਂ ਖੁਦ ਦਿੱਲੀ ਯੂਨੀ-ਵਰਸਿਟੀ ਵਿਚ ਆਪ ਗਿਆ ਸੀ ਔਰ ਉਥੇ ਜਿਹੜਾ ਸ੍ਰੀ ਜੈਨ ਡਾਇਰੈਕਟਰ ਰੀਸਰਚ ਹੈ, ਉਸ ਦੇ ਨਾਲ ਇਸ ਬਿਮਾਰੀ ਬਾਰੇ ਡਿਸਕਸ਼ਨ ਵੀ ਕੀਤੀ ਸੀ। ਦਿੱਲੀ ਦੀ ਟੀਮ ਵੀ ਇਥੇ ਆਈ ਔਰ ਉਹ ਵੱਖਰੇ ਵੱਖਰੇ ਖੇਤਾਂ ਵਿਚ ਵੀ ਗਈ ਪਰ ਕੋਈ ਹੱਲ ਨਹੀਂ ਲੱਭਿਆ, ਜਿਸ ਨਾਲ ਝੋਨੇ ਦੀ ਫਸਲ ਨੂੰ ਝੁਲਸ ਰੋਗ ਤੋਂ ਬਚਾਇਆ ਜਾ ਸਕੇ।

ਬਾਕੀ ਇਹ ਇਨ੍ਹਾਂ ਦੀ ਗੱਲ ਠੀਕ ਹੈ ਕਿ ਸਰਕਾਰ ਨੇ ਨੁਕਸਾਨ ਦਾ ਕੰਪੈਨਸੇਸ਼ਨ ਨਹੀਂ ਦਿੱਤਾ।

Mr. Speaker : I now move to the next Call Attention Motion.

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਮੇਰੇ ਸਪਲੀਮੈਂਟਰੀ ਦਾ ਪੂਰਾ ਜਵਾਬ ਨਹੀਂ ਆਇਆ ਜੀ ਕਿ ਇਹ ਅੱਗੋਂ ਤੋਂ ਇਸ ਬਿਮਾਰੀ ਦੀ ਰੋਕ-ਥਾਮ ਲਈ ਕੀ ਕਰਨਗੇ। ਸਵਾਲ ਇਹ ਹੈ ਕਿ ਕਿਸਾਨ ਦੀ ਮੱਦਦ ਇਨ੍ਹਾਂ ਨੇ ਪਹਿਲਾਂ ਨਹੀਂ ਕੀਤੀ ਅਤੇ ਹੁਣ ਕੀ ਕਰਨਗੇ ?

**ਸ੍ਰੀ ਸਪੀਕਰ :** ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਕਿ ਸਰਕਾਰ ਨੇ ਕੋਈ ਕੰਪੈਨਸੇਸ਼ਨ ਨਹੀਂ ਦਿੱਤਾ।

(ਕ੍ਰਮ ਨੰ: 15)

1. **ਸਰਦਾਰ ਬਲਦੇਵ ਸਿੰਘ ਖਿਆਲਾ**
2. **ਸਰਦਾਰ ਦਲੀਪ ਸਿੰਘ ਪਾਂਧੀ**
3. **ਸਰਦਾਰ ਗੁਰਦੇਵ ਸਿੰਘ ਬਾਦਲ**

} ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਕਿ ਮਾਨਸਾ ਵਿਚ ਸ਼ਹਿਰੀ ਮਿਲਖ ਬਣ ਰਹੀ ਹੈ ਉਸ ਵਿਚ ਅਰਸਾ 10/12 ਸਾਲਾਂ ਤੋਂ ਬਹੁਤ ਸਾਰੇ ਗਰੀਬ ਲੋਕਾਂ ਨੇ ਮਕਾਨ ਉਸਾਰ ਲਏ ਹਨ। ਹੁਣ ਉਨ੍ਹਾਂ ਨੂੰ ਢਾਹ ਕੇ ਬੇਦਖਲ ਕੀਤਾ ਜਾ ਰਿਹਾ ਹੈ। ਗਰੀਬ ਆਦਮੀਆਂ ਨੇ ਇਹ ਮਕਾਨ ਬਹੁਤ ਦਿੱਕਤ ਨਾਲ ਬਣਾਏ ਸਨ। ਢਾਹਿਆਂ ਮਕਾਨਾਂ ਦਾ ਕੋਈ ਮੁਆਵਜ਼ਾ ਨਹੀਂ ਦਿੱਤਾ ਜਾ ਰਿਹਾ। ਨਾ ਹੀ ਉਨ੍ਹਾਂ ਨੂੰ ਹੋਰ ਮਕਾਨ ਬਣਾਉਣ ਲਈ ਥਾਂ ਦਿੱਤੀ ਜਾ ਰਹੀ ਹੈ। ਇਸ ਧੱਕੇਸ਼ਾਹੀ ਕਰਕੇ ਲੋਕਾਂ 'ਚ ਰੋਸ ਤੇ ਬੇਚੈਨੀ ਹੈ। ਮੁੱਖ ਮੰਤਰੀ ਬਿਆਨ ਦੇਣ।

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ) : ਮਾਨਸਾ ਇਕ ਉਭਰ ਰਿਹਾ ਸ਼ਹਿਰ ਹੈ। ਪਲਾਟਾਂ ਦੀ ਮੰਗ ਅਤੇ ਸ਼ਹਿਰ ਦੇ ਹਾਊਸਿੰਗ ਵਿਕਾਸ ਨੂੰ ਵਿਚਾਰਦਿਆਂ ਹੋਇਆਂ ਸਾਲ 1975 ਵਿਚ ਸ਼ਹਿਰੀ ਮਿਲਖ ਦੀ ਸਥਾਪਨਾ ਲਈ ਸਾਈਟ ਦੀ ਚੋਣ ਕੀਤੀ ਗਈ ਸੀ। ਇਸ ਮੰਤਵ ਲਈ 241.38 ਏਕੜ

[ਮੁੱਖ ਮੰਤਰੀ]

ਭੋਂ ਦੀ ਪ੍ਰਾਪਤੀ ਲਈ ਦਸੰਬਰ, 1976 ਵਿਚ ਕਾਰਵਾਈ ਆਰੰਭੀ ਗਈ। ਭੋਂ ਪ੍ਰਾਪਤੀ ਐਕਟ 1893 ਦੀ ਧਾਰਾ 4 ਅਤੇ 6 ਅਧੀਨ ਨੋਟੀਫਿਕੇਸ਼ਨ ਪ੍ਰਕਾਸ਼ਤ ਕਰ ਦਿੱਤੇ ਗਏ, ਪਰ ਭੋਂ ਪ੍ਰਾਪਤੀ ਦੀ ਕਾਰਵਾਈ ਅਜੇ ਤਕ ਮੁਕੰਮਲ ਨਹੀਂ ਹੋਈ। ਇਸ ਤਰ੍ਹਾਂ ਕਿਸੇ ਵੀ ਵਿਅਕਤੀ ਨੂੰ ਉਸ ਦੀ ਜ਼ਮੀਨ ਜਾਂ ਉਸਾਰੀ ਤੋਂ ਬੇਦਖਲ ਨਹੀਂ ਕੀਤਾ ਗਿਆ। ਇਸੇ ਤਰ੍ਹਾਂ ਕਿਸੇ ਵੀ ਉਸਾਰੀ ਨੂੰ ਢਾਹਿਆ ਨਹੀਂ ਗਿਆ। ਪ੍ਰਾਪਤ ਕੀਤੀ ਜਾ ਰਹੀ ਭੋਂ ਅਤੇ ਉਸਾਰੀ ਦਾ ਮੁਆਵਜ਼ਾ ਭੋਂ ਪ੍ਰਾਪਤੀ ਐਕਟ 1893 ਦੀਆਂ ਧਾਰਾਵਾਂ ਅਨੁਸਾਰ ਉਸ ਨੂੰ ਉਸ ਸਮੇਂ ਅਦਾ ਕੀਤਾ ਜਾਵੇਗਾ ਜਿਸ ਸਮੇਂ ਭੋਂ ਪ੍ਰਾਪਤੀ ਦੀਆਂ ਕਾਰਵਾਈਆਂ ਮੁਕੰਮਲ ਹੋ ਜਾਂਦੀਆਂ ਹਨ। ਇਸ ਤੋਂ ਇਲਾਵਾ ਨਿਕਾਸੀ 20 ਗਜ਼ ਤਕ ਦੇ ਪਲਾਟ ਸਰਕਾਰ ਦੀ ਨਿਰਧਾਰਤ ਪਾਲਿਸੀ ਅਨੁਸਾਰ ਲੈ ਸਕਣਗੇ।

**ਸਰਦਾਰ ਬਲਦੇਵ ਸਿੰਘ ਖਿਆਲਾ:** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਜ਼ਮੀਨ ਲੈਣ ਦੇ ਨੋਟਿਸ ਗਏ ਤਾਂ ਉਸ ਵੇਲੇ ਮੁਆਵਜ਼ਾ ਨਹੀਂ ਦਿੱਤਾ ਗਿਆ। ਫਿਰ ਕਈ ਇਮਾਰਤਾਂ ਤਾਮੀਰ ਹੋ ਰਹੀਆਂ ਹਨ, ਜਿਵੇਂ ਕਿ ਉਥੇ ਇਕ ਖਾਲਸਾ ਹਾਈ ਸਕੂਲ ਦੀ ਬਿਲਡਿੰਗ ਤੇ ਇਕ ਗੁਰਦਵਾਰੇ ਦੀ ਬਿਲਡਿੰਗ ਦੀ ਤਾਮੀਰ ਹੋ ਰਹੀ ਹੈ। ਕੀ ਸਰਕਾਰ ਉਨ੍ਹਾਂ ਬਿਲਡਿੰਗਾਂ ਨੂੰ ਛੋਟ ਦੇਵੇਗੀ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਇਸ ਵੇਲੇ ਤਾਂ ਕੁੱਝ ਨਹੀਂ ਕਹਿ ਸਕਦਾ ਲੇਕਿਨ ਸਾਰੀ ਸਕੀਮ ਵੇਖ ਕੇ ਕਿ ਘੱਟੋ ਘੱਟ ਲੋਕਾਂ ਨੂੰ ਉਥੋਂ ਉਠਾਇਆ ਜਾਵੇ, ਇਸ ਗੱਲ ਦਾ ਖਿਆਲ ਰੱਖਿਆ ਜਾਵੇਗਾ।

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਇਕੱਲੇ ਮਾਨਸੇ ਦੀ ਗੱਲ ਨਹੀਂ ਹੈ। ਇਸ ਤਰ੍ਹਾਂ ਦੀ ਹੀ ਪੁਜ਼ੀਸ਼ਨ ਨੰਗਲ ਦੀ ਹੈ ਤੇ ਹੋਰ ਸ਼ਹਿਰਾਂ ਦੀ ਵੀ ਕਈਆਂ ਦੀ ਹੈ। ਉਥੇ ਲੋਕਾਂ ਨੂੰ ਦਿੱਕਤ ਹੁੰਦੀ ਹੈ। ਜਦੋਂ ਅਰਬਨ ਐਸਟੇਟ ਵਧਦੀ ਜਾਂਦੀ ਹੈ ਤਾਂ ਲੋਕਾਂ ਨੂੰ ਪ੍ਰੇਸ਼ਾਨੀ ਹੁੰਦੀ ਹੈ। ਕੀ ਇਹ ਸਿਲੈਕਸ਼ਨ ਕਰਦੇ ਸਮੇਂ ਨਹੀਂ ਵੇਖਿਆ ਜਾ ਸਕਦਾ ਕਿ ਜਿਹੜੀ ਜ਼ਮੀਨ ਲੈਣੀ ਹੈ ਉਹ ਸਰਕਾਰੀ ਹੋਵੇ ਜਾਂ ਪੰਚਾਇਤ ਦੀ ਹੋਵੇ। ਮਾਨਸਾ ਵਿਚ ਲੋਕਾਂ ਨੂੰ ਉਜਾੜਿਆ ਜਾ ਰਿਹਾ ਹੈ, ਉਨ੍ਹਾਂ ਦੀਆਂ ਜ਼ਮੀਨਾਂ ਸਸ਼ਤੇ ਰੇਟ ਤੇ ਲਈਆਂ ਜਾ ਰਹੀਆਂ ਹਨ। ਕੀ ਉਨ੍ਹਾਂ ਨੂੰ ਠੀਕ ਮੁਆਵਜ਼ਾ ਦਿੱਤਾ ਜਾਵੇਗਾ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੈਂਬਰ ਸਾਹਿਬ ਦਾ ਧਿਆਨ ਆਪਣੀ ਮੋਸ਼ਨ ਵੱਲ ਹੀ ਰਿਹਾ ਹੈ ਔਰ ਜੋ ਮੈਂ ਕਿਹਾ ਸੀ, ਉਹ ਇਨ੍ਹਾਂ ਨੇ ਨਹੀਂ ਸੁਣਿਆ। ਅਰਜ਼ ਹੈ ਕਿ ਕੋਈ ਜ਼ਮੀਨ ਵੀ ਹੋਵੇ ਜਿਹੜਾ ਆਦਮੀ ਇਫੈਕਟਿਡ ਹੋਵੇਗਾ ਉਹ ਇਹ ਹੀ ਸੋਚੇਗਾ ਕਿ ਜੇਕਰ ਇਹ ਮੇਰੇ ਪਾਸ ਰਹਿੰਦੀ ਤਾਂ ਬਹੁਤ ਚੰਗੇ ਢੰਗ ਨਾਲ ਮੈਂ ਇਸ ਨੂੰ ਵੇਚਦਾ। ਉਥੇ ਕਿਸੇ ਦੀ ਆਪਣੀ ਜ਼ਮੀਨ ਸੀ ਔਰ ਉਹ ਵੇਚਦਾ ਰਿਹਾ ਔਰ ਲੋਕਾਂ ਨੇ ਉਸ ਤੇ ਉਸਾਰੀ ਕਰ ਲਈ। ਇਹ ਫਲਾਓ ਇਸ ਤਰ੍ਹਾਂ ਦਾ ਹੋ ਗਿਆ ਜਿਸ ਨੂੰ ਕੰਟਰੋਲ ਕਰਨ ਦੀ ਲੋੜ ਪਈ ਹੈ। ਠੀਕ ਹੈ ਕਿ ਸਾਨੂੰ ਉਸ ਵੇਲੇ ਹੀ ਕਬਜ਼ਾ ਲੈ ਲੈਣਾ ਚਾਹੀਦਾ ਸੀ ਪਰ ਜੋ ਪ੍ਰੋਸੀਜਰਲ ਚੀਜ਼ ਹੁੰਦੀ ਹੈ, ਜੋ ਪ੍ਰੋਸੀਜਰ ਹੁੰਦਾ ਹੈ ਉਸ ਨੂੰ ਵੀ ਅਡਾਪਟ ਕਰਨਾ ਪੈਂਦਾ ਹੈ। ਬਾਕੀ ਸਾਡੀ ਡੈਮੋਕ੍ਰੇਸੀ ਵਿਚ ਕੋਰਟ ਦਾ ਦਰਵਾਜ਼ਾ ਹਰ ਵੇਲੇ ਖੁੱਲ੍ਹਾ ਹੁੰਦਾ ਹੈ ਔਰ ਲੋਕ ਕੋਰਟ ਵਿਚ ਚਲੇ ਜਾਂਦੇ ਹਨ। ਸੰਨ 1975 ਦੀ ਸਕੀਮ ਅੱਜ ਤਕ ਨੇਪਰੇ ਨਹੀਂ ਚੜ੍ਹੀ। ਕੋਰਟ ਦੀ ਆਪਣੀ ਜੂਰਿਸਡਿਕਸ਼ਨ ਹੈ, ਉਸ ਦੇ ਬਾਰੇ ਕੋਈ ਵੀ ਕੁਐਸਚਨ ਨਹੀਂ ਕਰ ਸਕਦਾ। ਜੁਡੀਸ਼ੀਅਰੀ ਦੀ ਜੋ ਆਜ਼ਾਦੀ ਹੈ ਉਸ ਵਿਚ ਕੋਈ ਖੱਲਲ ਨਹੀਂ ਪਾ ਸਕਦਾ।

ਇਸ ਲਈ ਬਹੁਤ ਸਾਰੇ ਰਿਸੋਰਸਿਜ਼ ਹਨ, ਲੋਕਾਂ ਲਈ ਬਹੁਤ ਸਾਰੇ ਰਸਤੇ ਹਨ। ਉਹ ਰਿੱਟ ਪਟੀਸ਼ਨ ਤਕ ਜਾਂਦੇ ਹਨ। ਇਸ ਲਈ ਸਮਾਂ ਲਗਦਾ ਹੈ।

ਰਿਹੈਬਲੀਟੇਸ਼ਨ ਦੀ ਜ਼ਮੀਨ ਪਈ ਹੈ। ਇਸ ਸਬੰਧ ਵਿਚ ਸਬੰਧਤ ਮਨਿਸਟਰ ਸਾਹਿਬ ਬਿਆਨ ਦੇਣਗੇ ਪਰ ਮੈਂ ਇਹ ਕਹਿੰਦਾ ਹਾਂ ਕਿ ਜਿਨ੍ਹਾਂ ਨੇ ਅਨਆਥੋਰਾਈਜ਼ਡ ਜਾਂ ਜਿਨ੍ਹਾਂ ਦੇ ਨਾਲ ਕੋਈ ਜ਼ਮੀਨ ਵਿਹਲੀ ਪਈ ਲਗਦੀ ਸੀ ਉਸ ਨੂੰ ਰਿਹੈਬਲੀਟੇਸ਼ਨ ਦੀ ਜ਼ਮੀਨ ਸਮਝ ਕੇ ਕਈਆਂ ਨੇ ਆਪਸ ਵਿਚ ਵੰਡ ਲਈ ਹੈ ਔਰ ਉਸ ਤੇ ਮਕਾਨ ਵਗੈਰਾ ਪਾ ਲਏ ਹਨ। ਉਨ੍ਹਾਂ ਕੋਲੋਂ ਅੱਜ ਦੇ ਮਾਰਕਿਟ ਰੇਟ ਦੇ ਮੁਤਾਬਿਕ ਪੈਸੇ ਲਏ ਜਾਣਗੇ ਕਿਉਂਕਿ ਕਿਸੇ ਨੂੰ ਵੀ ਅਨਆਥੋਰਾਈਜ਼ਡ ਜ਼ਮੀਨ ਤੇ ਮਕਾਨ ਪਾਉਣ ਦੀ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ। ਬਾਕੀ ਜੋ ਸਵਾਲ ਖਿਆਲਾ ਸਾਹਿਬ ਨੇ ਕੀਤਾ ਹੈ ਉਹ ਅਸੀਂ ਵੇਖਾਂਗੇ ਕਿ ਕੋਈ ਵੀ ਅਨਨਸੈਸਰੀ ਅਪਸੈਟ ਨਾ ਹੋਵੇ।

**ਸਰਦਾਰ ਗੁਰਦੇਵ ਸਿੰਘ ਬਾਦਲ**: ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਗਰੀਬ ਇਥੋਂ ਉਠਾਏ ਜਾਣਗੇ, ਕੀ ਸਰਕਾਰ ਉਨ੍ਹਾਂ ਨੂੰ ਆਪ ਜ਼ਮੀਨ ਖਰੀਦ ਕੇ ਔਰ ਉਸ ਤੇ ਮਕਾਨ ਵਗੈਰਾ ਪਾਕੇ ਉਨ੍ਹਾਂ ਨੂੰ ਵਸਾਉਣ ਦਾ ਯਤਨ ਕਰੇਗੀ ਕਿਉਂਕਿ ਉਹ ਗਰੀਬ ਲੋਕ ਹਨ ਔਰ ਉਹ ਆਪ ਮਕਾਨ ਨਹੀਂ ਪਾ ਸਕਦੇ ?

**ਮੁੱਖ ਮੰਤਰੀ**: ਮੈਂ ਤਾਂ ਇਸ ਦਾ ਜਵਾਬ ਦੇ ਚੁਕਾ ਹਾਂ।

**Mr. Speaker** : Prof. Darbari Lal to please present the Report of the Committee on Subordinate Legislation to the House.

## PRESENTATION OF REPORT OF COMMITTEE ON SUBORDINATE LEGISLATION

**Chairman, Committee on Subordinate Legislation** (Prof. Darbari Lal) : Sir, I beg to present the Nineteenth Report of the Committee on Subordinate Legislation for the year 1981-82.

## RESOLUTION REGARDING INTRODUCTION OF CROP INSURANCE SCHEME IN THE STATE

**Mr. Speaker** : Now Sardar Dalip Singh Pandhi will move his resolution.

**Shri Gopal Krishan Chatrath** : Sir, in this connection I want to make my submission. The wording of the resolution reads as under :—

> "This House recommends to the State Government to take steps for the introduction of a Crop Insurance Scheme in the State which should provide for the payment of premium from the State Exchequer on behalf of the farmers."

I invite your attention to Article 246 of the Constitution of India.

**Sardar Dalip Singh Pandhi** : Is it relevant to this matter ?

**Shri Gopal Krishan Chatrath** : Yes, Let me make my submission. The Article 246 of the Constitution of India reads as under :—

> "(1) Notwithstanding any thing in clauses (2) and (3), Parliament has exclusive power to make laws with respect to any of the matters enumerated in

[Shri Gopal Krishan Chatrath]

> List I in the Seventh Schedule. (in this Constitution referred as the "Union List") (I am emphasising the words "exclusive power").

So far as the State is concerned, it has been mentioned in clause (2) of the same Article which reads as under :—

> "(2) Notwithstanding any thing in clause (3), Parliament, and, subject to clause(I), the Legislature of any State, also, have power to make laws with respect to any of the matters enumerated in List III in the Seventh Schedule (in this Constitution referred to as the "Concurrent List").

Clause (3) of the same Article also reads as under :—

> "Subject to clauses (1 &2),the Legislature of any State has exclusive power to make laws for such State or any part thereof with respect to any of the matters enumerated in the List II in the Seventh Schedule (in this Constitution referred to as the "State List").

**Mr. Speaker** : I know about it. The wording of the resolution is that this House recommends to the State Government to take steps. "To take steps" is a wider term. We cannot make legislation but can make recommendation to the State Government through the resolution. It is for the Government to take steps or not.

**Shri Gopal Krishan Chatrath** : Sir, I invite your attention to item No. 47 in regard to insurance in the Seventh Schedule of the Constitution of India.

**Mr. Speaker** : Mr. Chatrath, it is a valid resolution and "to take step" is a comprehensive term. Now please take your seat.

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ.ਸੀ.) : ਮੈਂ ਪ੍ਰਸਤਾਵ ਕਰਦਾ ਹਾਂ ਕਿ :—

ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਵਿਚ ਫਸਲ ਬੀਮਾਂ ਸਕੀਮ ਸ਼ੁਰੂ ਕਰਨ ਲਈ ਕਾਰਵਾਈ ਕਰੇ, ਜਿਸ ਵਿਚ ਕਿਸਾਨਾਂ ਵੱਲੋਂ ਕਿਸ਼ਤ ਦੀ ਅਦਾਇਗੀ ਰਾਜ ਦੇ ਖਜ਼ਾਨੇ ਵਿਚੋਂ ਕਰਨ ਦਾ ਉਪਬੰਧ ਹੋਵੇ।

ਸਰ, ਮੈਂ ਇਹ ਅਰਜ਼ ਕਰਨੀ ਚਾਹਵਾਂਗਾ ਕਿ ਮੈਨੂੰ ਅੱਜ ਖੁਸ਼ੀ ਹੈ ਕਿ ਅੱਜ ਇਹ ਮਤਾ ਹਾਊਸ ਵਿਚ ਆਇਆ ਹੈ ਔਰ ਸਾਡੇ ਮਾਲ ਮੰਤਰੀ ਸਾਹਿਬ ਦਾ ਮਨ ਵੀ ਇਸ ਲਈ ਬਣ ਚੁਕਿਆ ਹੈ ਕਿ ਕਰਾਪ ਇਨਸ਼ਿਉਰੈਂਸ ਹੋਣੀ ਚਾਹੀਦੀ ਹੈ। ਕਿਉਂਕਿ ਕੁਦਰਤੀ ਆਫਤਾਂ ਆਉਂਦੀਆਂ ਹਨ ਔਰ ਉਸ ਨਾਲ ਗਰੀਬ ਕਿਸਾਨਾਂ ਦਾ ਲੱਖਾਂ ਰੁਪਏ ਦਾ ਨੁਕਸਾਨ ਹੋ ਜਾਂਦਾ ਹੈ, ਇਸ ਲਈ ਅਸੀਂ ਇਹ ਚਾਹੁੰਦੇ ਹਾਂ ਕਿ ਉਨ੍ਹਾਂ ਨੂੰ ਇਸ ਨੁਕਸਾਨ ਦਾ ਮੁਆਵਜ਼ਾ ਦੇਣ ਲਈ ਇਹ ਕਰਾਪ ਇਨਸ਼ਿਉਰੈਂਸ ਦੀ ਸਕੀਮ ਚਲਾਈ ਜਾਵੇ, ਜਿਸ ਨਾਲ ਕਿ ਉਨ੍ਹਾਂ ਨੂੰ ਕੁਝ ਰਾਹਤ ਮਿਲ ਸਕੇ। ਪਿਛੇ ਸੈਂਟਰ ਦੀ ਸਰਕਾਰ ਨੇ ਵੀ ਇਹ ਸਕੀਮ ਲਾਗੂ ਕਰਨ ਦੀ ਸੋਚੀ ਸੀ, ਪਰ ਪਤਾ ਨਹੀਂ ਉਹ ਉਸ ਵੇਲੇ ਕਿਉਂ ਨਹੀਂ ਕਰ ਸਕੀ। ਹਰਿਆਣਾ ਦੀ ਸਰਕਾਰ ਨੇ ਤਾਂ ਇਹ ਮਤਾ ਪਾਸ ਕਰ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇਹ ਬਹੁਤ ਅੱਛੀ ਗੱਲ ਹੈ। ਜਦੋਂ ਕੁਦਰਤੀ ਆਫਤਾਂ ਨਾਲ ਫਸਲਾਂ ਤਬਾਹ ਹੋ ਜਾਂਦੀਆਂ ਹਨ ਤਾਂ ਸਾਡੇ ਪੰਜਾਬ ਦਾ ਅੰਨਦਾਤਾ ਪਰੋਡਿਊਸਰ ਜਿਹੜਾ ਹੈ, ਉਸ ਦੀ ਬੁਰੀ ਹਾਲਤ ਹੋ ਜਾਂਦੀ ਹੈ। ਇਹ ਜਿਹੜੀ ਕਹਾਵਤ ਸੀ ਕਿ ਦੱਬ ਕੇ ਵਾਹ ਤੇ ਰੱਜ ਕੇ ਖਾਹ ਹੁਣ ਖਤਮ ਹੋ ਚੁੱਕੀ ਹੈ ਕਿਉਂਕਿ ਹੁਣ ਕੀਮਤਾਂ ਸੈਂਟਰ ਦੀ ਸਰਕਾਰ ਫਿਕਸ ਕਰਦੀ ਹੈ ਅਤੇ ਹਰ ਰੋਜ਼ ਨਵੇਂ ਨਵੇਂ ਰਿਸਰਚ ਹੋ ਰਹੇ ਹਨ। ਕਈ ਵਾਰ ਤਾਂ ਇਹ ਹੁੰਦਾ ਹੈ ਕਿ ਜਦੋਂ ਫਸਲ ਕੱਟੀ ਪਈ ਹੁੰਦੀ ਹੈ ਤਾਂ

ਬਾਰਸ਼ਾਂ ਆਉਣ ਨਾਲ ਉਹ ਸਾਰੀ ਫਸਲ ਤਬਾਹ ਹੋ ਜਾਂਦੀ ਹੈ ਉਸ ਵੇਲੇ ਪਰੋਡਿਊਸਰ ਬੜਾ ਪਰੇਸ਼ਾਨ ਹੁੰਦਾ ਹੈ। ਸਾਡੇ ਪੰਜਾਬ ਵਿਚ ਕਣਕ ਬਹੁਤ ਹੁੰਦੀ ਹੈ ਅਤੇ ਅਸੀਂ ਆਪਣੀ 47 ਲੱਖ ਟਨ ਕਣਕ ਬਾਹਰ ਇਸ ਸਾਲ ਦੇਣੀ ਸੀ, ਇਸ ਲਈ ਪ੍ਰਧਾਨ ਮੰਤਰੀ ਸਾਹਿਬਾ ਵੀ ਇਥੇ ਆਏ ਸਨ ਪਰ ਸਾਡੀ ਸਰਕਾਰ ਐਨੀ ਕਣਕ ਇਕੱਠੀ ਕਰਕੇ ਨਹੀਂ ਦੇ ਸਕੀ। ਇਸ ਸਬੰਧ ਵਿਚ ਮਿਸਟਰ ਜੈਨ ਚੰਡੀਗੜ੍ਹ ਨੇ ਅਖਬਾਰ ਵਿਚ ਇਹ ਕੋਟ ਕੀਤਾ ਹੈ ਕਿ ਜੇ ਕਿਸਾਨ ਨੂੰ 10 ਰੁਪਏ ਕੁਇੰਟਲ ਦਾ ਰੇਟ ਹੋਰ ਵੱਧ ਦੇ ਦਿੰਦੇ ਤਾਂ ਇਹ ਜਿਹੜਾ ਕੋਟਾ ਹੈ ਇਹ ਪੂਰਾ ਹੋ ਜਾਣਾ ਸੀ ਪਰ ਹੁਣ ਇਹ ਕਣਕ ਬਾਹਰਲੇ ਦੇਸ਼ਾਂ ਤੋਂ 160 ਰੁਪਏ ਦੇ ਹਿਸਾਬ ਨਾਲ ਮੰਗਵਾਉਣੀ ਪਵੇਗੀ, ਜਿਸ ਦਾ ਕਿ ਸਾਡੇ ਦੇਸ਼ ਦੇ ਐਕਸ-ਚੇਕਰ ਤੇ ਕੋਈ 7 ਹਜ਼ਾਰ ਕਰੋੜ ਦਾ ਬੋਝ ਪਵੇਗਾ ਜਿਹੜਾ ਕਿ ਇੰਟਰਨੈਸ਼ਨਲ ਮੋਨੇਟਰੀ ਫੰਡ ਦੇ ਵਿਚੋਂ ਦੇਣਾ ਪਵੇਗਾ। ਇਸ ਲਈ ਜੇ ਇਹ ਕਿਸਾਨ ਨੂੰ ਕੋਈ ਇਨਸੈਨਟਿਵ ਦੇ ਦਿੰਦੇ ਤਾਂ ਇਹ ਕੋਟਾ ਪੂਰਾ ਹੋ ਸਕਦਾ ਸੀ। ਸਪੀਕਰ ਸਾਹਿਬ, ਸਾਡੇ ਨੇਸ਼ਨ ਦੇ ਜਿਹੜੇ ਮਹਾਨ ਬਜ਼ੁਰਗ ਦੀ ਫੋਟੋ ਇਸ ਹਾਊਸ ਵਿਚ ਲੱਗੀ ਹੈ, ਉਨ੍ਹਾਂ ਨੇ 1931 ਵਿਚ ਇਹ ਕਿਹਾ ਸੀ ਕਿ ਜਿੰਨੀ ਦੇਰ ਤਕ ਹਿੰਦੁਸਤਾਨ ਦੇ ਵਿਚ ਖੇਤੀਬਾੜੀ ਦੀ ਤਰੱਕੀ ਨਹੀਂ ਹੋਵੇਗੀ, ਸਾਡਾ ਦੇਸ਼ ਤਰੱਕੀ ਨਹੀਂ ਕਰ ਸਕੇਗਾ।

11.17 ਸਵੇਰ (ਇਸ ਵੇਲੇ ਸ੍ਰੀ ਰਾਮ ਸਵਰੂਪ ਬਾਗੀ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਉਨ੍ਹਾਂ ਨੇ ਸਵਰਾਜ ਦੇ ਬਾਰੇ ਅਹਿਮਦਾਬਾਦ ਵਿਚ ਇਹ ਕਿਹਾ ਸੀ ਕਿ—

"The Swaraj of my dreams is the poor man's Swaraj. The necessities of life should be enjoyed by you in common with those enjoyed by Princes and monied men. I have not the slightest doubt that Swaraj is not Purna Swaraj untill these amenities are guaranteed to you under it."

ਦੂਜਾ ਡਾਕਟਰ ਅੰਬੇਦਕਰ ਨੇ ਕਾਂਸਟੀਚਿਊਸ਼ਨ ਬਣਾਇਆ ਹੈ, ਉਸ ਦੇ ਬਣਾਏ ਹੋਏ ਫੰਡਾਮੈਂਟਲ ਰਾਈਟਸ ਦੇ ਸਟਰੱਕਚਰ ਨੂੰ ਭਾਰਤ ਦੀ ਪਾਰਲੀਮੈਂਟ ਵੀ ਚੇਂਜ ਨਹੀਂ ਕਰ ਸਕਦੀ ਹੈ। Dr. Ambedkar said:—

"How long shall we continue to deny equality in our social, and economic life? If we continue to deny it for long, we shall do so only by putting our political democracy in peril. We must remove the contradiction at the earliest possible moment or else those who suffer from inequality will blow up the structure of this political democracy."

ਇਸ ਵਕਤ ਮੁਲਕ ਦੇ ਹਾਲਾਤ ਬੜੇ ਭੈੜੇ ਹੋ ਰਹੇ ਹਨ। ਮਹਾਰਾਸ਼ਟਰ ਦੇ ਵਿਚ ਕਿਸਾਨਾਂ ਨੇ ਬੜੀ ਜ਼ਬਰਦਸ਼ਤ ਜੱਦੋ ਜਹਿਦ ਕੀਤੀ ਔਰ ਉਨ੍ਹਾਂ ਨੂੰ ਮੁਆਵਜ਼ਾ ਵੀ ਮਿਲਿਆ ਸੀ। ਮੈਨੂੰ ਖੁਸ਼ੀ ਹੈ ਕਿ ਪ੍ਰਾਈਮ ਮਨਿਸਟਰ ਸਾਹਿਬਾ ਨੇ ਸਾਰੇ ਹਿੰਦੁਸਤਾਨ ਦੇ ਫਾਰਮਰਜ਼ ਨੂੰ ਦਿੱਲੀ ਬੁਲਾਇਆ, ਉਨ੍ਹਾਂ ਨੂੰ ਫਰੀ ਬੱਸਾਂ ਵਿਚ ਲਿਆਂਦਾ ਗਿਆ ਰੇਲਵੇ ਗੱਡੀਆਂ ਵਿਚ ਲੱਦ ਕੇ ਲਿਆਂਦਾ ਗਿਆ ਅਤੇ ਉਨ੍ਹਾਂ ਨੂੰ ਸੰਬੋਧਨ ਕੀਤਾ। ਪਰ ਜਿਹੜੇ ਹੱਕ ਕਿਸਾਨਾਂ ਦੇ ਬਣਦੇ ਹਨ, ਉਹ ਨਹੀਂ ਦਿੱਤੇ ਜਾ ਰਹੇ, ਜਿਸ ਕਰਕੇ ਪੰਜਾਬ ਅਤੇ ਸਾਰੇ ਭਾਰਤ ਦੇ ਪ੍ਰੋਡਿਊਸ਼ਰ ਬੜੇ ਪਰੇਸ਼ਾਨ ਹਨ ਔਰ ਕਣਕ ਬਾਹਰਲੇ ਮੁਲਕਾਂ ਤੋਂ ਆ ਰਹੀ ਹੈ ਔਰ ਇਸ ਦਾ ਬੋਝ ਸਾਡੇ ਮੋਨੀਟਰੀ ਫੰਡਜ਼ ਤੇ ਪੈ ਰਿਹਾ ਹੈ। ਤੁਸੀਂ ਅਗਰ ਆਂਧਰਾ ਪ੍ਰਦੇਸ਼ ਵਿੱਚ ਜਾਓ ਤਾਂ ਤੁਹਾਨੂੰ ਪਤਾ ਲੱਗੇਗਾ ਕਿ ਉਥੇ ਪੰਜਾਬੀਆਂ ਨੂੰ ਬਹੁਤ ਵੱਡਾ ਅੰਨ ਦਾਤਾ ਕਹਿੰਦੇ ਹਨ ਅਤੇ ਪ੍ਰੋਡਿਊਸਰਜ਼ ਕਹਿੰਦੇ ਹਨ ਕਿ ਇਤਨੀ ਕਣਕ ਉਗਾ ਕੇ ਪੰਜਾਬ ਸੈਂਟਰ ਨੂੰ ਦਿੰਦਾ ਹੈ ਪਰ ਉਸ ਨੂੰ ਉਸ ਦੀ ਪੂਰੀ ਕੀਮਤ ਨਹੀਂ ਮਿਲਦੀ ਹੈ। ਸੈਂਟਰ ਦੇ ਗੁਦਾਮਾਂ ਵਿਚ ਇਹ ਅਨਾਜ ਸੜ ਰਿਹਾ ਹੈ ਅਤੇ ਕਿਸ਼ਾਨਾਂ ਨੂੰ ਘਟੀਆ ਕਿਸਮ ਦੀਆਂ ਕੀੜੇ ਮਾਰ ਦਵਾਈਆਂ ਸਪਲਾਈ ਕੀਤੀਆਂ ਜਾਂਦੀਆਂ ਹਨ, ਜਿਸ ਨਾਲ ਕਿਸਾਨਾਂ ਦਾ ਨੁਕਸ਼ਾਨ ਹੁੰਦਾ ਹੈ। ਤੁਸੀਂ ਕਿਸਾਨਾਂ ਨੂੰ ਖੁਸ਼ ਕਰੋ ਤਾਂ ਹੀ ਪੰਜਾਬ ਦੀ ਭ ਲਾਣ

[ਸਰਦਾਰ ਦਲੀਪ ਸਿੰਘ ਪਾਂਧੀ]

ਹੋ ਸਕਦੀ ਹੈ। ਇਹ ਠੀਕ ਹੈ ਕਿ ਸਾਡੀ ਪ੍ਰਾਈਮ ਮਨਿਸਟਰ ਸਾਹਿਬਾ ਨੇ ਇਸ ਦੇ ਵਿਚ ਦਿਲਚਸਪੀ ਵਿਖਾਈ ਹੈ ਅਤੇ ਵੱਧ ਅਨਾਜ ਪੈਦਾ ਕਰਨ ਲਈ ਕਿਹਾ ਹੈ ਪਰ ਇਸ ਦੇ ਬਾਵਜੂਦ ਸਾਡਾ ਪਹਿਲਾ ਟੀਚਾ 9.5 ਮਿਲੀਅਨ ਟਨ ਸੀ ਅਤੇ ਹੁਣ ਇਹ ਘਟ ਕੇ 7 ਮਿਲੀਅਨ ਟਨ ਰਹਿ ਗਿਆ ਹੈ। ਇਸ ਦੇ ਵਿਚ ਸਾਡੀ ਕਮੀ ਹੈ ਅਸੀਂ ਇਸ ਟੀਚੇ ਨੂੰ ਪੂਰਾ ਨਹੀਂ ਕਰ ਸਕੇ। ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਟਾਈਮਜ਼ ਆਫ ਇੰਡੀਆ ਦੀ 24 ਫਰਵਰੀ, 1981 ਦੀ ਖਬਰ ਨੂੰ ਕੋਟ ਕਰਦਾ ਹਾਂ। ਇਸ ਨੂੰ ਏ. ਸੀ. ਖੰਨਾ ਲਿਖਦੇ ਹਨ ਕਿ ......

**ਸ੍ਰੀ ਸੰਤ ਰਾਮ ਸਿੰਗਲਾ :** ** ** **

**Sardar Dalip Singh Pandhi :** ** ** **

**Sardar Birdevinder Singh :** An Hon'ble Member has raised a point of order. That has to be declared as a point of Order or as no Point of Order.

**Mr. Chairman :** That is no point of order.

**ਸਰਦਾਰ ਦਲੀਪ ਸਿੰਘ ਪਾਂਧੀ :** ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਜ਼ਮੀਨ ਦੇ ਮਸਲੇ ਵਿੱਚ ਬਿਲਕੁਲ ਫੇਲ੍ਹ ਹੋ ਗਈ ਹੈ, ਜਿਸ ਕਰਕੇ ਗਰੀਬ ਕਿਸਾਨਾਂ ਦਾ ਨੁਕਸਾਨ ਹੋਇਆ ਹੈ। ਪੰਜਾਬ ਦਾ ਕਿਸਾਨ ਹਿੰਦੁਸਤਾਨ ਦੀ ਇਕ ਰੀੜ੍ਹ ਦੀ ਹੱਡੀ ਹੈ, ਇਸ ਲਈ ਸੈਂਟਰ ਦੀ ਸਰਕਾਰ ਨੂੰ ਪੰਜਾਬ ਦੇ ਕਿਸਾਨ ਦੇ ਭਲੇ ਵੱਧ ਧਿਆਨ ਦੇਣਾ ਚਾਹੀਦਾ ਹੈ। ਮਹਾਤਮਾ ਗਾਂਧੀ ਨੇ ਵੀ ਕਿਹਾ ਸੀ ਕਿ ਵੀਕਰ ਸੈਕਸ਼ਨ ਅਤੇ ਕਿਸਾਨਾਂ, ਹਰੀਜਨਾਂ ਦੀ ਮੱਦਦ ਕਰਨਾ ਸਰਕਾਰ ਦਾ ਫਰਜ਼ ਹੈ। ਸਾਨੂੰ ਮਹਾਤਮਾ ਗਾਂਧੀ ਨੇ ਹਰੀਜਨ ਬਣਾਇਆ ਸੀ, ਪਰ ਡਾਕਟਰ ਅੰਬੇਦਕਾਰ ਨੇ ਸਾਨੂੰ ਸ਼ਡਿਊਲਡ ਕਾਸਟ ਕਿਹਾ ਹੈ।

ਥੀਨ ਡੈਮ ਦੀ ਉਸਾਰੀ ਬਹੁਤ ਘੱਟ ਰਫਤਾਰ ਨਾਲ ਹੋ ਰਹੀ ਹੈ। ਜਦੋਂ ਸਾਡੀ ਸਰਕਾਰ ਸੀ ਉਸ ਵੇਲੇ ਇਸ ਦੇ ਲਈ 12 ਕਰੋੜ ਰੁਪਿਆ ਰੱਖਿਆ ਗਿਆ ਸੀ, ਪਰ ਇਸ ਤੇ ਅਸੀਂ ਖਰਚ ਕੀਤਾ ਸੀ 11.59 ਕਰੋੜ ਰੁਪਿਆ। ਮੈਂ ਸਮਝਦਾ ਹਾਂ ਕਿ ਜਿਸ ਮਿਕਦਾਰ ਨਾਲ ਪੈਸਾ ਇਥੇ ਖਰਚ ਹੋ ਰਿਹਾ ਹੈ ਉਸ ਹਿਸਾਬ ਨਾਲ ਇਹ ਡੈਮ 100 ਸਾਲਾਂ ਤੱਕ ਕੰਪਲੀਟ ਹੋਵੇਗਾ। ਇਸ ਦੇ ਨਾਲ ਪੰਜਾਬ ਨੂੰ ਬਹੁਤ ਨੁਕਸਾਨ ਹੋਇਆ ਹੈ। ਇਹ ਇੰਟਰ-ਸਟੇਟ ਮਸਲਾ ਨਹੀਂ ਹੈ ਬਲਕਿ ਇਹ ਇੰਟਰ-ਨੈਸ਼ਨਲ ਮਸਲਾ ਹੈ। ਸਾਡੀ ਪਾਕਿਸਤਾਨ ਸਰਕਾਰ ਨਾਲ ਟਰੀਟ ਹੋਈ ਸੀ।

The project has been cleared by the Technical Advisory Committee of the Central Water Commission and the Central Electricity Authority. The approval of the Planning Commission is yet to be received.

However, in a meeting held on 3rd October, 1977 under the Chairmanship of the Prime Minister of India it was decided that the work of Thein Dam Project should be started immediately and the Project be executed by the Punjab State.

**ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ :** ਆਨ ਏ ਪੁਆਇੰਟ ਆਫ ਆਰਡਰ, ਸਰ। ਇਹ ਜਿਹੜਾ ਮਤਾ ਪਾਂਧੀ ਸਾਹਿਬ ਨੇ ਲਿਆਂਦਾ ਹੈ, ਇਹ ਬੜੀ ਮਹੱਤਤਾ ਰੱਖਦਾ ਹੈ। ਇਹ ਆਪਣੀਆਂ ਸੁਜੈਸ਼ਨਾਂ ਦੇਣ। ਇਹ ਮਤਾ ਕਾਂਸਟੀਚਿਊਸ਼ਨਲੀ ਆ ਸਕਦਾ ਸੀ। ਪਰ ਸਪੀਕਰ ਸਾਹਿਬ ਨੇ ਇਸ ਦੀ ਇਜਾਜ਼ਤ ਦੇ ਦਿੱਤੀ ਹੈ ਕਿ ਸਟੇਟ ਗੌਰਮਿੰਟ ਇਸ ਮਤੇ ਤੇ ਸਟੈਪ ਲਏ। ਲੇਕਿਨ ਚਾਹੀਦਾ ਇਹ ਸੀ ਕਿ ਪਾਂਧੀ ਸਾਹਿਬ ਇਸ ਮਤੇ ਦੀ ਹੱਦ ਵਿਚ ਹੀ ਬੋਲਣ। ਮਸਲਾ ਤਾਂ ਕਰਾਪ ਇਨਸ਼ਿਉਰੈਂਸ ਦਾ ਹੈ, ਪਰ ਗੱਲਾਂ ਇਹ ਕਦੇ ਥੀਨ ਡੈਮ ਦੀਆਂ ਕਰਦੇ ਹਨ ਅਤੇ ਕਦੇ ਕੁੱਝ ਹੋਰ ਕਰਦੇ ਹਨ। ਇਨ੍ਹਾਂ ਨੂੰ ਸੁਜੈਸ਼ਨਾਂ ਦੇਣੀਆਂ ਚਾਹੀਦੀਆਂ

**Expunged as ordered by the Chair.

ਹਨ ਕਿ ਸਟੇਟ ਕੀ ਕਰੇ ਤਾਂਕਿ ਕਿਸਾਨਾਂ ਦਾ ਫਾਇਦਾ ਹੋ ਸਕੇ ਅਤੇ ਸਟੇਟ ਆਪਣੇ ਐਕਸਚੇਕਰ ਵਿਚੋਂ ਉਨ੍ਹਾਂ ਦੀ ਮੱਦਦ ਕਿਵੇਂ ਕਰੇ ? ਆਇਆ ਇਹ ਕਰਾਪ ਇਨਸ਼ਿਉਰੈਂਸ ਕੁਲੈਕਟਿਵ ਹੋਵੇ? ਮੈਂ ਬੇਨਤੀ ਕਰਾਂਗਾ ਕਿ ਪਾਂਧੀ ਸਾਹਿਬ ਜੋ ਕੁੱਝ ਇਰਰੈਲੇਵੈਂਟ ਗੱਲਾਂ ਇਥੇ ਕਰ ਰਹੇ ਹਨ, ਉਹ ਰਿਕਾਰਡ ਤੇ ਨਹੀਂ ਆਉਣੀਆਂ ਚਾਹੀਦੀਆਂ ।

**ਸਰਦਾਰ ਦਲੀਪ ਸਿੰਘ ਪਾਂਧੀ** : ਚੇਅਰਮੈਨ ਸਾਹਿਬ, ਇਸੇ ਤਰ੍ਹਾਂ ਰਾਵੀ-ਬਿਆਸ ਦੇ ਪਾਣੀ ਦਾ ਝਗੜਾ ਖੜਾ ਹੋ ਗਿਆ ਹੈ ।

**ਸ਼੍ਰੀ ਸਭਾਪਤੀ** : ਮੈਂ ਰਾਵੀ ਬਿਆਸ ਦੇ ਪਾਣੀ ਦੇ ਮਸਲੇ ਨੂੰ ਇਥੇ ਹਾਊਸ ਵਿਚ ਰੇਜ਼ ਨਹੀਂ ਕਰਨ ਦੇਵਾਂਗਾ। ਇਸ ਦਾ ਮਤੇ ਨਾਲ ਕੋਈ ਸਬੰਧ ਨਹੀਂ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ** ** **

**ਸ਼੍ਰੀ ਸਭਾਪਤੀ** : ਜੋ ਕਾਮਰੇਡ ਬਲਦੇਵ ਸਿੰਘ ਲੂੰਬਾ ਜੀ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਨੂੰ ਪੈਸੇ ਦੇਣੇ ਪਏ ਹਨ।

**ਸ਼੍ਰੀ ਸਭਾਪਤੀ** : ਪਾਂਧੀ ਸਾਹਿਬ, ਤੁਸੀਂ ਆਪਣੇ ਪੁਆਇੰਟ ਤੇ ਬੋਲੋ। ਕਰਾਪ ਇਨਸ਼ਿਉਰੈਂਸ ਤੇ ਬੋਲੋ ।

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**ਸ਼੍ਰੀ ਸਭਾਪਤੀ**: ਸਰਦਾਰ ਦਲੀਪ ਸਿੰਘ ਪਾਂਧੀ ਜੀ ਦਾ ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਅਵਤਾਰ ਸਿੰਘ ਗੱਟਵਾਲੀ**: ਚੇਅਰਮੈਨ ਸਾਹਿਬ, ਜੇਕਰ ਸਰਦਾਰ ਦਲੀਪ ਸਿੰਘ ਪਾਂਧੀ ਜੀ ਨੂੰ ਕਰਾਪ ਇਨਸ਼ਿਉਰੈਂਸ ਸਕੀਮ ਬਾਰੇ ਨਹੀਂ ਪਤਾ ਹੈ ਤਾਂ ਉਹ ਹਾਊਸ ਦਾ ਵਕਤ ਖਰਾਬ ਕਿਉਂ ਕਰਦੇ ਹਨ। ਕਰਾਪ ਇਨਸ਼ਿਊਰੈਂਸ ਦੀ ਸਕੀਮ ਨੂੰ ਇਹ ਲਾਗੂ ਹੋਣ ਦੇਣ। ਉਹ ਕ੍ਰਿਪਾ ਕਰਕੇ ਬੈਠ ਜਾਣ ਅਤੇ ਹੋਰ ਕਿਸੇ ਸੱਜਣ ਨੂੰ ਬੋਲਣ ਦਾ ਮੌਕਾ ਦੇਣ।

**ਸਰਦਾਰ ਦਲੀਪ ਸਿੰਘ ਪਾਂਧੀ** : ਚੇਅਰਮੈਨ ਸਾਹਿਬ, ਮੇਰੀ ਬਦਕਿਸਮਤੀ ਹੈ .....।

**ਸ਼੍ਰੀ ਸਭਾਪਤੀ** : ਤੁਹਾਡੀ ਪਾਂਧੀ ਸਾਹਿਬ ਬਦਕਿਸਮਤੀ ਨਹੀਂ ਬਲਕਿ ਚੇਅਰ ਤੇ ਚੇਅਰਮੈਨ ਉਹ ਬੈਠਾ ਹੈ ਜਿਸ ਨੇ ਆਫ ਦੀ ਰਿਕਾਰਡ ਤੁਹਾਨੂੰ ਬੋਲਣ ਨਹੀਂ ਦੇਣਾ ।

**ਸਰਦਾਰ ਦਲੀਪ ਸਿੰਘ ਪਾਂਧੀ**: ** ** **

**ਵਿੱਤ ਮੰਤਰੀ** : ਚੇਅਰਮੈਨ ਸਾਹਿਬ, ਪਾਂਧੀ ਸਾਹਿਬ ਨੇ ਚੇਅਰ ਤੇ ਐਸਪਰਸ਼ਨ ਕੀਤਾ ਹੈ । ਇਹ ਐਕਸਪੰਜ ਹੋਣਾ ਚਾਹੀਦਾ ਹੈ ।

**ਸ਼੍ਰੀ ਸਭਾਪਤੀ** : ਪਾਂਧੀ ਸਾਹਿਬ ਦੇ ਇਹ ਰਿਮਾਰਕਸ ਐਕਸਪੰਜ ਕਰ ਦਿਤੇ ਜਾਣ।

---

**Not recorded/Expunged as ordered by the Chair.

**ਸਰਦਾਰ ਨੱਥਾ ਸਿੰਘ ਦਾਲਮ** : ਚੇਅਰਮੈਨ ਸਾਹਿਬ, ਜੋ ਸਰਦਾਰ ਦਲੀਪ ਸਿੰਘ ਪਾਂਧੀ ਜੀ ਬੋਲ ਰਹੇ ਹਨ ਉਹ ਸਾਰਾ ਰੈਜ਼ੋਲਿਊਸ਼ਨ ਨਾਲ ਬਿਲਕੁਲ ਰੈਲੇਵੈਂਟ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ ਨੂੰ ਬੁਲਾਓ ਜਾਂ ਕਿਸੇ ਹੋਰ ਨੂੰ ਬੁਲਾਓ ਤਾਂਕਿ ਹਾਊਸ ਦਾ ਕੰਮ ਚੱਲ ਸਕੇ।

**Mr. Chairman** : I know how to run the House.

**ਸਰਦਾਰ ਬਲਦੇਵ ਸਿੰਘ ਖਿਆਲਾ**: ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅਸੀਂ ਮੈਂਬਰ ਆਪਣੇ ਆਪਣੇ ਹਲਕਿਆਂ ਵਿੱਚੋਂ ਚੁਣਕੇ ਇੱਥੇ ਆਉਂਦੇ ਹਾਂ। ਸਾਹਮਣੇ ਬਠੇ ਭਰਾਵਾਂ ਦੀ ਸਾਨੂੰ ਗੱਲ ਸੁਣਨੀ ਚਾਹੀਦੀ ਹੈ ਅਤੇ ਸਾਡੀ ਗੱਲ ਸਾਹਮਣੇ ਬੈਠੇ ਭਰਾਵਾਂ ਨੂੰ ਸੁਣਨੀ ਚਾਹੀਦੀ ਹੈ। ਹੁੱਲੜਬਾਜ਼ੀ ਵਾਲੀ ਗੱਲ ਇੱਥੇ ਹਾਊਸ ਵਿੱਚ ਨਹੀਂ ਕਰਨੀ ਚਾਹੀਦੀ। ਸਾਡੀਆਂ ਗੱਲਾਂ ਨੂੰ ਤੁਸੀਂ ਕੰਡੈਮ ਕਰੋ ਅਤੇ ਤੁਹਾਡੀਆਂ ਗੱਲਾਂ ਨੂੰ ਅਸੀਂ ਕੰਡੈਮ ਕਰਾਂਗੇ। ਚੇਅਰਮੈਨ ਸਾਹਿਬ, ਹਾਊਸ ਦਾ ਕੰਮ ਠੀਕ ਤਰੀਕੇ ਨਾਲ ਚੱਲਣਾ ਚਾਹੀਦਾ ਹੈ।

**ਖੇਤੀਬਾੜੀ ਮੰਤਰੀ** (ਚੌਧਰੀ ਕਾਂਸ਼ੀ ਰਾਮ); ਚੇਅਰਮੈਨ ਸਾਹਿਬ, ਸਰਦਾਰ ਬਲਦੇਵ ਸਿੰਘ ਖਿਆਲਾ ਦੀ ਗੱਲ ਠੀਕ ਹੈ। ਲਿਮਿਟ ਵੀ ਹੋਵੇਗੀ ਕਿ every member will be provided the opportunity to speak but within the purview of the subject. This condition must be observed.

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**ਸ੍ਰੀ ਸਭਾਪਤੀ** : ਜੋ ਪਾਂਧੀ ਸਾਹਿਬ ਆਗਿਆ ਤੋਂ ਬਿਨਾਂ ਬੋਲ ਰਹੇ ਹਨ, ਉਹ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਦਲੀਪ ਸਿੰਘ ਪਾਂਧੀ** : *** *ਟਰੈਕਟਰਜ਼ ਮਹਿੰਗੇ ਹੋ ਗਏ ਹਨ। ਖਾਦ ਔਰ ਪਾਣੀ ਦੇ ਰੇਟਸ ਵੀ ਅੱਗੇ ਨਾਲੋਂ ਕਾਫ਼ੀ ਵਧ ਗਏ ਹਨ। ਕਿਸਾਨਾਂ ਕੋਲ ਜੇਕਰ ਪੈਸਾ ਹੋਏਗਾ ਤਾਂ ਹੀ ਆਪਣਾ ਪਰੀਮੀਅਮ ਦੇ ਸਕਣਗੇ, ਆਪਣਾ ਖਰਚਾ ਕਰ ਸਕਣਗੇ। ਮੇਰੀ ਦਲੀਲ ਹੈ ਕਿ ਜਿਹੜੀਆਂ ਚੀਜ਼ਾਂ ਦਾ ਸਬੰਧ ਕਿਸਾਨਾਂ ਨਾਲ ਹੈ ਉਹ ਸਸਤੀਆਂ ਹੋਣੀਆਂ ਚਾਹੀਦੀਆਂ ਹਨ। (ਵਿਘਨ) ਲੈਂਡ ਐਕਟ ਫੇਲ੍ਹ ਹੋ ਗਿਆ ਹੈ।

**ਸ੍ਰੀ ਸਭਾਪਤੀ**: ਦੋ ਮਿੰਟਾਂ ਵਿਚ ਵਾਈਂਡ ਅੱਪ ਕਰੋ ਜੀ।

**ਸਰਦਾਰ ਦਲੀਪ ਸਿੰਘ ਪਾਂਧੀ**: ਚੇਅਰਮੈਨ ਸਾਹਿਬ, ਮੈਂ ਆਪਣੇ ਪੁਆਇੰਟਸ ਦੱਸੇ ਹਨ। ਇਸ ਰੈਜ਼ੋਲਿਊਸ਼ਨ ਨੂੰ ਸਰਵ ਸੰਮਤੀ ਨਾਲ ਪਾਸ ਕਰਾਉਣਾ ਚਾਹੀਦਾ ਹੈ। ਕਿਸਾਨਾਂ ਨੂੰ ਰਾਹਤ ਦੇਣੀ ਚਾਹੀਦੀ ਹੈ। ਗੱਡੀਆਂ ਦੇ ਕਰਾਏ ਸਸਤੇ ਕਰਨੇ ਚਾਹੀਦੇ ਹਨ। ਇੱਟਾਂ ਦੇ ਰੇਟ ਕਾਫੀ ਵਧ ਗਏ ਹਨ, ਢਾਈ ਸੌ, ਤਿੰਨ ਸੌ ਰੁਪਏ ਪ੍ਰਤੀ ਹਜ਼ਾਰ ਇੱਟ ਦਾ ਰੇਟ ਹੋ ਗਿਆ ਹੈ। ਕੋਈ ਸੀਮਿੰਟ ਅਵੇਲੇਬਲ ਨਹੀਂ ਹੈ। ਉਹ ਵਿਚਾਰੇ ਆਪਣੇ ਮਕਾਨ ਨਹੀਂ ਬਣਾ ਸਕਦੇ। ਬਲੈਕ ਵਿਚ ਜਿੰਨਾ ਮਰਜ਼ੀ ਸੀਮਿੰਟ ਲੈ ਲਓ। **

---

**Expunged as ordered by the Chair.

**ਸ੍ਰੀ ਪਿਆਰਾ ਰਾਮ ਧੰਨੋਵਾਲੀਆ**: ਆਨ ਏ ਪੁਆਇੰਟ ਆਫ ਆਰਡਰ। ਹੋਰ ਵੀ ਕਈ ਰੈਜ਼ੋ-ਲਿਊਸ਼ਨ ਅੱਜ ਆਏ ਸਨ, ਪਰ ਜੋ ਪਾਂਧੀ ਸਾਹਿਬ ਦਾ ਰੈਜ਼ੋਲਿਊਸ਼ਨ ਹੈ, ਉਹ ਬੜੀ ਮਹੱਤਤਾ ਰੱਖਦਾ ਹੈ। ਇਹ ਕਰਾਪ ਇੰਨਸ਼ੋਰੈਂਸ ਵਲ ਹਾਲੇ ਤਕ ਨਹੀਂ ਤੁਰੇ। ਇਨ੍ਹਾਂ ਨੂੰ ਕਿਹਾ ਜਾਏ ਕਿ ਇਹ ਰੈਲੇਵੈਂਟ ਰਹਿਣ।

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**ਸ੍ਰੀ ਸਭਾਪਤੀ**: ਇਹ ਐਕਸਪੰਜ ਕੀਤਾ ਜਾਏ।

**ਸਰਦਾਰ ਦਲੀਪ ਸਿੰਘ ਪਾਂਧੀ**: ** ** **

**ਸ੍ਰੀ ਸਭਾਪਤੀ**: ਤੁਸੀਂ ਹੁਣ ਬੈਠੋ। ਤੁਸੀਂ ਕਾਫੀ ਸਮਾਂ ਲੈ ਚੁੱਕੇ ਹੋ।

## WALK OUT

**ਸਰਦਾਰ ਦਲੀਪ ਸਿੰਘ ਪਾਂਧੀ** : ਕਿਉਂਕਿ ਮੈਨੂੰ ਆਪਣੀ ਪੂਰੀ ਗੱਲ ਨਹੀਂ ਕਹਿਣ ਦਿੱਤੀ ਗਈ, ਇਸ ਲਈ ਮੈਂ ਤੁਹਾਡੇ ਵਤੀਰੇ ਦੇ ਖਿਲਾਫ ਵਾਕ ਆਊਟ ਕਰਦਾ ਹਾਂ।

(ਇਸ ਵੇਲੇ ਸਰਦਾਰ ਦਲੀਪ ਸਿੰਘ ਪਾਂਧੀ ਹਾਊਸ ਵਿੱਚੋਂ ਬਾਹਰ ਚਲੇ ਗਏ)

**ਸ੍ਰੀ ਸਭਾਪਤੀ** : ਇਨ੍ਹਾਂ ਦੇ ਸਾਰੇ ਪੁਆਇੰਟਸ ਐਕਸਪੰਜ ਕੀਤੇ ਜਾਣ।

## RESOLUTION REGARDING INTRODUCTION OF CROP INSURANCE SCHEME IN THE STATE (*Resumption*)

**ਸਰਦਾਰ ਬਸੰਤ ਸਿੰਘ ਖਾਲਸਾ**: ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ ਕਿਹੜੇ ਪੁਆ-ਇੰਟਸ ਐਕਸਪੰਜ ਕੀਤੇ ਹਨ। ਸਾਰੇ ਪੁਆਇੰਟਸ ਕਿਵੇਂ ਐਕਸਪੰਜ ਕਰਾ ਸਕਦੇ ਹੋ।

**ਸ੍ਰੀ ਸਭਾਪਤੀ** : ਜਿਹੜੇ ਉਨ੍ਹਾਂ ਦੇ ਇਰਰੈਲੇਵੈਂਟ ਪੁਆਇੰਟਸ ਹਨ, ਉਹ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਸੁਰਜੀਤ ਸਿੰਘ ਬਰਨਾਲਾ**: ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਤੁਸੀਂ ਮੈਨੂੰ ਬੋਲਣ ਵਾਸਤੇ ਟਾਈਮ ਦਿੱਤਾ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਕੁੱਝ ਐਕਸਪੰਕਸ਼ਨਜ਼ ਵਾਸਤੇ ਹੁਕਮ ਕੀਤਾ ਹੋਇਆ ਹੈ। ਜਦੋਂ ਪਾਂਧੀ ਸਾਹਿਬ ਬੋਲ ਰਹੇ ਸਨ ਤਾਂ ਉਨ੍ਹਾਂ ਦੇ ਰਿਮਾਰਕਸ ਤੁਹਾਨੇ ਐਕਸਪੰਜ ਕਰਨ ਵਾਸਤੇ ਹੁਕਮ ਕੀਤਾ। ਉਹ ਆਰਡਰ ਸਪੈਸੇਫਿਕ ਨਹੀਂ ਬਲਕਿ ਉਹ ਵੇਗ ਹੈ ਕਿਉਂਕਿ ਰਿਪੋਰਟਰੋਜ਼ ਨੂੰ ਆਰਡਰ ਕਰ ਦਿੱਤਾ ਗਿਆ ਹੈ ਕਿ ਐਕਸਪੰਜ ਕਰ ਦਿਓ। ਜੇਕਰ ਤੁਸੀਂ ਕੋਈ ਹੁਕਮ ਦਿਉਗੇ ਤਾਂ ਹੀ ਐਕਸਪੰਜ ਹੋਏਗਾ। ਤੁਸੀਂ ਸਾਰੀ ਸਪੀਚ ਉਨ੍ਹਾਂ ਦੀ ਐਕਸਪੰਜ ਨਹੀਂ ਕਰ ਸਕਦੇ।

**ਸ੍ਰੀ ਸਭਾਪਤੀ** : ਜਿਹੜੇ ਲਫਜ਼ ਇਨ੍ਹਾਂ ਨੇ ਅਖਬਾਰ ਵਿੱਚੋਂ ਪੜ੍ਹੇ ਹਨ ਤੇ ਜੋ ਕੁੱਝ ਇਨ੍ਹਾਂ ਨੇ ਕਰਾਪ ਇੰਨਸ਼ੋਰੈਂਸ ਤੋਂ ਬਗੈਰ ਕਹੇ ਹਨ, ਉਹ ਐਕਸਪੰਜ ਕੀਤੇ ਜਾਣ।

**ਸਰਦਾਰ ਗੁਰਦੇਵ ਸਿੰਘ ਬਾਦਲ**: ਤੁਸੀਂ ਦੱਸੋ ਕਿ ਕਿਹੜੇ ਕਿਹੜੇ ਸ਼ਬਦ ਐਕਸਪੰਜ ਕੀਤੇ ਗਏ।

**Mr. Chairman** : Motion moved —

"This House recommends to the State Government to take steps for the introduction of a Crop Insurance Scheme in the State which should provide for the payment of premium from the State exchequer on behalf of the farmers."

---

**Expunged as ordered by the Chair.

[Mr. Chairman]

There is a notice of amendment to this Resolution by Comrade Baldev Singh Loomba. He may please move his amendment.

**Comrade Baldev Singh Loomba (Shutrana, S. C.)** : Sir, I beg to move —

"In line 2 between the words "take" and "steps" insert the word "immediate"

ਚੇਅਰਮੈਨ ਸਾਹਿਬ, ਮੈਂ ਇਸ ਹਾਊਸ ਵਿਚ ਤੁਹਾਡੇ ਨੋਟਿਸ ਵਿਚ ਲਿਆਉਂਦਾ ਹਾਂ ਕਿ ਇਹ ਬੜਾ ਇੰਪਾਰਟੈਂਟ ਮਸਲਾ ਹੈ (ਵਿਘਨ)

**ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ**: ਤੁਸੀਂ ਅਮੈਂਡਮੈਂਟਾਂ ਸਾਰੀਆਂ ਇਕੱਠੀਆਂ ਮੂਵ ਕਰਾ ਲਓ । ਇਹ ਮੂਵ ਹੋ ਜਾਣ ਅਤੇ ਫਿਰ ਬਾਅਦ ਵਿਚ ਬੋਲਣ ਇਹੀ ਹੀ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਹਾਊਸ ਵਿਚ ਇਸ ਮਤੇ ਤੇ ਜਿਹੜੀ ਸੀਰੀਅਸਨੈਸ ਚਾਹੀਦੀ ਸੀ, ਉਹ ਨਹੀਂ ਹੋਈ ਕਿਉਂਕਿ ਇਹ ਖੇਤੀ ਬਾੜੀ ਦਾ ਮਾਮਲਾ ਹੈ । ਨੈਚਰਲ ਕਲੈਮਿਟੀਜ਼ ਨਾਲ ਫਸਲ ਦਾ ਨੁਕਸਾਨ ਹੋ ਜਾਂਦਾ ਹੈ । ਫਸਲਾਂ ਤਬਾਹ ਹੋ ਜਾਂਦੀਆਂ ਹਨ ।

**Sardar Dalip Singh Pandhi** : Point of order, Sir.

**Mr. Chairman** : I would not allow you to raise a point of order. Please take your seat.

**Sardar Dalip Singh Pandhi** : Sir, I want to read Rule (109)1 of the Rules of Procedure and Conduct of Business in the Punjab Vidhan Sabha (Punjab Legislative Assembly). The Rule reads as under......

**Mr. Chairman** : I would not allow you to raise the point of order like this.

ਪਾਂਧੀ ਜੀ ਜੋ ਕੁਝ ਮੇਰੀ ਪਰਮਿਸ਼ਨ ਤੋਂ ਬਗੈਰ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ । please sit down.

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**ਸ੍ਰੀ ਸਭਾਪਤੀ**: ਇਹ ਰਿਕਾਰਡ ਨਾ ਕੀਤਾ ਜਾਵੇ । ਪਾਂਧੀ ਜੀ, ਤੁਸੀਂ ਹਾਊਸ ਦਾ ਸਮਾਂ ਜ਼ਾਇਆ ਕਰ ਰਹੇ ਹੋ ।

**ਸ੍ਰੀ ਓਮ ਪ੍ਰਕਾਸ਼ ਗੁਪਤਾ**: ਚੇਅਰਮੈਨ ਸਾਹਿਬ, ਤੁਸੀਂ ਉਨ੍ਹਾਂ ਨੂੰ ਨੇਮ ਕਰੋ ਜੀ ।

**ਸਰਦਾਰ ਗੁਰਨੇਬ ਸਿੰਘ ਬਰਾੜ**: ਚੇਅਰਮੈਨ ਸਾਹਿਬ, ਜਦੋਂ ਤੁਸੀਂ ਇਥੇ ਬੈਠੇ ਹੁੰਦੇ ਹੋ ਤਾਂ ਤੁਸੀਂ ਕਹਿੰਦੇ ਹੁੰਦੇ ਹੋ ਕਿ ਪਾਂਧੀ ਬੜਾ ਬੋਲਦਾ ਹੈ, ਹੁਣ ਤੁਸੀਂ ਸਭਾਪਤੀ ਦੀ ਕੁਰਸੀ ਤੇ ਬੈਠੇ ਹੋ, ਤੁਸੀਂ ਉਸ ਨੂੰ ਚੁੱਪ ਕਰਾਓ ।

**ਸਰਦਾਰ ਦਲੀਪ ਸਿੰਘ ਪਾਂਧੀ**: ** ** **

**ਸ੍ਰੀ ਸਭਾਪਤੀ**: ਪਾਂਧੀ ਜੀ, ਤੁਸੀਂ ਹਾਊਸ ਦਾ ਸਮਾਂ ਜ਼ਾਇਆ ਕਰ ਰਹੇ ਹੋ, ਇਹ ਤੁਹਾਡੇ ਵਾਸਤੇ ਠੀਕ ਨਹੀਂ ਹੈ । ਲੂੰਬਾ ਜੀ ਨੂੰ ਰੇਜ਼ੋਲਿਊਸ਼ਨ ਤੇ ਬੋਲਣ ਦਿਓ । ਮੈਂ ਪਹਿਲਾਂ ਕਹਿ ਦਿੱਤਾ ਹੈ ਕਿ ਪਾਂਧੀ ਜੀ ਜ ਕੁਝ ਬੋਲਣ ਉਹ ਰਿਕਾਰਡ ਨਾ ਕੀਤਾ ਜਾਵੇ ।

---

**Not recorded as ordered by the Chair.

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**ਸ੍ਰੀ ਸਭਾਪਤੀ**: ਇਹ ਰਿਕਾਰਡ ਨਾ ਕੀਤਾ ਜਾਵੇ। ਤੁਸੀਂ ਆਨਰੇਬਲ ਮੈਂਬਰ ਹੋ, ਤੁਸੀਂ ਬੈਠੋ ।

**Sardar Bir Devinder Singh** : Mr. Chairman, I draw your attention to Rule 97 of the Rules of Procedure and Conduct of Business in the Punjab Vidhan Sabha (Punjab Legislative Assembly) which reads as under :—

97. (1) The Speaker shall preserve order and have all powers necessary for the purpose of enforcing his decisions on all points of order.

(2) He may direct any member whose conduct is in his opinion, grossly disorderly to withdraw immediately from the House................

(At this stage Sardar Dalip Singh Pandhi left the House).

**ਸ੍ਰੀ ਸਭਾਪਤੀ** : ਹਾਂ ਜੀ, ਲੂੰਬਾ ਜੀ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਚੇਅਰਮੈਨ ਸਾਹਿਬ, ਇਹ ਬੜਾ ਜ਼ਰੂਰੀ ਮਸਲਾ ਹੈ । ਫਸਲਾਂ ਲਈ ਬੀਮਾ ਸਕੀਮ ਲਾਗੂ ਹੋਣੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਭਾਵੇਂ ਸੀ. ਐਮ. ਬਾਦਲ ਸਾਹਿਬ ਹੋਣ ਅਤੇ ਭਾਵੇਂ ਸੀ. ਐਮ. ਦਰਬਾਰਾ ਸਿੰਘ ਹੋਵੇ ਇਨ੍ਹਾਂ ਕਿਸੇ ਨੇ ਵੀ ਇਹ ਬੀਮਾ ਸਕੀਮ ਲਾਗੂ ਨਹੀਂ ਕੀਤੀ। ਜਦੋਂ ਬਾਦਲ ਸਾਹਿਬ, ਚੀਫ਼ ਮਨਿਸਟਰ ਹੁੰਦੇ ਸੀ, ਤਾਂ ਉਦੋਂ ਵੀ ਅਸੀਂ ਰੌਲਾ ਪਾਉਂਦੇ ਹੁੰਦੇ ਸੀ ਕਿ ਇਹ ਸਕੀਮ ਲਾਗੂ ਕਰੋ ਪਰ ਉਨ੍ਹਾਂ ਨੇ ਲਾਗੂ ਨਹੀਂ ਕੀਤੀ। ਹੁਣ ਦਰਬਾਰਾ ਸਿੰਘ ਦੀ ਸਰਕਾਰ ਆਈ ਹੈ ਇਹ ਵੀ ਇਸ ਸਕੀਮ ਨੂੰ ਲਾਗੂ ਨਹੀਂ ਕਰ ਰਹੇ। ਪਹਿਲੇ ਇਜਲਾਸ ਵਿਚ ਸਵਾਲ ਉੱਠਿਆ ਸੀ ਕਿ ਫਸਲਾਂ ਲਈ ਬੀਮਾ ਸਕੀਮ ਲਾਗੂ ਹੋਣੀ ਚਾਹੀਦੀ ਹੈ ਪਰ ਹਾਲਾਂ ਤੱਕ ਇਹ ਸਕੀਮ ਲਾਗੂ ਨਹੀਂ ਹੋਈ। ਠੀਕ ਹੈ ਕਿ ਸਾਰੇ ਮੈਂਬਰ ਤੌਖਲਾ ਕਰਦੇ ਹਨ ਕਿ ਕਿਸਾਨ ਮਾਰਿਆ ਜਾ ਰਿਹਾ ਹੈ, ਉਸ ਦੀ ਫਸਲ ਦਾ ਨੁਕਸਾਨ ਹੋ ਜਾਂਦਾ ਹੈ। ਮਹਿੰਗਾਈ ਨੇ ਉਸ ਦਾ ਲੱਕ ਤੋੜ ਦਿਤਾ ਹੈ, ਇਸ ਲਈ ਇਹ ਸਕੀਮ ਲਾਗੂ ਹੋਣੀ ਚਾਹੀਦੀ ਹੈ। ਪਰ ਇਸ ਬਾਰੇ ਅਸਲ ਵਿਚ ਕੋਈ ਸਟੈਪਸ ਨਹੀਂ ਚੁੱਕੇ ਗਏ । ਚੇਅਰਮੈਨ ਸਾਹਿਬ, ਮੈਂ ਕਹਾਂਗਾ ਕਿ ਇਸ ਪਾਸੇ ਤੇਜ਼ੀ ਨਾਲ ਕਦਮ ਚੁੱਕਣੇ ਚਾਹੀਦੇ ਹਨ ਤਾਂ ਕਿ ਕਿਸਾਨ ਨੂੰ ਰਿਆਇਤ ਮਿਲ ਸਕੇ। ਜਿਥੋਂ ਤੱਕ, ਚੇਅਰਮੈਨ ਸਾਹਿਬ, ਇਥੇ ਪੁਆਇੰਟ ਆਫ ਆਰਡਰ ਹੋਏ, ਤੁਸੀਂ ਕਿਹਾ ਕਿ ਰੈਲੇਵੈਂਟ ਬੋਲੋ, ਇਹ ਤੁਹਾਡੀ ਗੱਲ ਬਿਲਕੁਲ ਦਰੁਸਤ ਹੈ ਕਿ ਜਿਹੜਾ ਮਤਾ ਪੇਸ਼ ਕੀਤਾ ਗਿਆ ਹੋਵੇ ਉਸ ਉਤੇ ਹੀ ਬੋਲਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਇਸ ਗਲ ਨੂੰ ਤੁਸੀਂ ਅਮੈਂਡ ਕਰਵਾ ਲਵੋ ।

12-00 ਦੁਪਹਿਰ (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਆਉਣ ਤੋਂ ਪਹਿਲਾਂ ਹਾਊਸ ਵਿੱਚ ਇਹ ਕਹਿ ਰਿਹਾ ਸੀ ਔਰ ਇਸ ਗੱਲ ਤੇ ਚਰਚਾ ਹੋਇਆ ਕਿ ਇਸ ਰੈਜ਼ੋਲਊਸ਼ਨ ਦੇ ਸਬੰਧ ਵਿੱਚ ਕੀ ਕੀਤਾ ਜਾਣਾ ਚਾਹੀਦਾ ਹੈ। ਹੁਣ ਤੁਸੀਂ ਕੁਰਸੀ ਸੰਭਾਲ ਲਈ ਹੈ ਔਰ ਤੁਹਾਨੂੰ ਪਤਾ ਹੈ ਕਿ ਕੋਈ ਵੀ ਡਿਪਾਰਟਮੈਂਟ ਹੋਵੇ ਪੰਜਾਬ ਦਾ ਔਰ ਜੇ ਬਹਿਸ ਚੱਲ ਰਹੀ ਹੋਵੇ ਤਾਂ ਉਸ ਦੇ ਵਾਸਤੇ ਸਪੈਸਿਫਿਕ ਜੋ ਕੁੱਝ ਕਿਸੇ ਨੇ ਕਹਿਣਾ ਹੈ, ਉਹ ਕਿਹਾ ਜਾ ਸਕਦਾ ਹੈ ਮੈਂ ਇਹ ਗਲ ਕਹਿਣਾ ਚਾਹੁੰਦਾ ਹਾਂ, ਜਿਹੜੀ ਪਾਂਧੀ ਸਾਹਿਬ ਨੇ ਵੀ ਕਹੀ ਹੈ, ਨੋ ਕਾਨਫੀਡੈਂਸ ਮੋਸ਼ਨ ਵੇਲੇ ਇਸ ਦਾ ਚਰਚਾ ਹੋਇਆ ਹੈ। ਬਾਦਲ ਸਾਹਿਬ ਨੇ ਉਸ ਵੇਲੇ ਇਕ ਗੱਲ ਕਹੀ ਸੀ ਜਿਹੜੀ ਮੈਂ ਬੜੇ ਗੌਰ ਨਾਲ ਸੁਣੀ ਕਿ ਇਥੇ ਪੰਜਾਬ ਵਿੱਚ ਪੈਦਾਵਾਰ ਘੱਟ ਹੋਈ ਹੈ, ਇਥੋਂ ਤਕ ਤਾਂ ਅਸੀਂ ਵੀ ਸਹਿਮਤ ਹਾਂ ਕਿ ਪੰਜਾਬ ਵਿੱਚ ਵੀ ਘੱਟ ਪੈਦਾਵਾਰ ਹੋਈ ਹੈ ਔਰ ਹਰਿਆਣਾ ਵਿੱਚ ਵੀ ਘੱਟ ਹੋਈ ਹੈ। ਪਰ ਜਿਹੜੀ

**Not recorded as ordered by the Chair.

[ਕਾਮਰੇਡ ਬਲਦੇਵ ਸਿੰਘ ਲੂੰਬਾ]

ਦੂਸਰੀ ਨਾਲ ਇਹ ਗੱਲ ਕਹੀ ਕਿ ਜੇ ਸਰਕਾਰ ਮੰਡੀਆਂ ਵਿਚ ਵਕਤ ਸਿਰ ਚਲੀ ਜਾਂਦੀ ਤਾਂ ਕਣਕ ਜ਼ਰੂਰ ਖਰੀਦੀ ਜਾ ਸਕਦੀ ਹੈ। ਇਹ ਕੰਟਰਾਡਿਕਸ਼ਨ ਮੈਨੂੰ ਸਮਝ ਨਹੀਂ ਆਈ। ਇਕ ਪਾਸੇ ਤਾਂ ਇਹ ਕਹਿੰਦੇ ਹਨ ਕਿ ਕਣਕ ਦੀ ਪੈਦਾਵਾਰ ਘੱਟ ਹੋਈ ਹੈ ਅਤੇ ਦੂਸਰੇ ਪਾਸੇ ਕਹਿੰਦੇ ਹਨ ਕਿ ਜੇਕਰ ਸਰਕਾਰ ਮੰਡੀਆਂ ਵਿੱਚ ਵਕਤ ਸਿਰ ਆ ਜਾਂਦੀ ਤਾਂ ਕਣਕ ਜ਼ਿਆਦਾ ਮਿਲ ਸਕਦੀ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣ ਲੱਗਿਆ ਹਾਂ ਕਿ ਸਰਕਾਰ ਕਣਕ ਖਰੀਦਨ ਲਈ ਸਮੇਂ ਸਿਰ ਮੰਡੀਆਂ ਵਿੱਚ ਨਹੀਂ ਗਈ, ਇਹ ਕੁਰੈਕਟ ਹੈ ਪਰ ਇਕ ਗੱਲ ਮੈਂ ਬਾਦਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਔਰ ਇਧਰ ਭਰਾ ਜੋ ਬੈਠੇ ਹਨ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਦਾ ਮਤਲਬ ਹੈ ਕਿ ਕਿਸੇ ਹੋਰ ਨੇ ਕਣਕ ਖਰੀਦ ਕੇ ਰੱਖ ਲਈ ਹੈ।

**ਸ੍ਰੀ ਰਾਮ ਲਾਲ ਚਿੱਟੀ**: ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਹ ਦੱਸ ਦਿਓ ਸਾਨੂੰ ਕਿ ਇਨ੍ਹਾਂ ਦੀ ਪਾਰਟੀ ਦਾ ਕਿੰਨਾ ਟਾਈਮ ਰਹਿ ਗਿਆ ਹੈ।

**ਸ੍ਰੀ ਡਿਪਟੀ ਸਪੀਕਰ**: ਇਨ੍ਹਾਂ ਦੀ ਅਮੈਂਡਮੈਂਟ ਹੈ'

**ਕਾਮਰੇਡ ਬਲਦੇਵ ਸਿੰਘ ਲੂੰਬਾਂ**: ਮੇਰੀ ਅਮੈਂਡਮੈਂਟ ਹੈ ਔਰ ਮੈਂ ਉਸ ਤੇ ਬੋਲ ਰਿਹਾ ਹਾਂ। ਇਕੱਲਾ ਵਪਾਰੀ ਹੀ ਨਹੀਂ ਕਣਕ ਲੈ ਗਿਆ, ਇਸ ਦੇ ਨਾਲ ਵਡੇ ਜਾਗੀਰਦਾਰ ਨੇ ਵੀ ਸਟਾਕ ਕੀਤੀ ਹੈ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਜਿਥੇ ਉਹ ਵਪਾਰੀਆਂ ਵੱਲ ਆਪਣਾ ਧਿਆਨ ਦੇਣ ਉਥੇ ਵਡੇ ਵਡੇ ਜਾਗੀਰਦਾਰਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ ਇਨ੍ਹਾਂ ਨੇ ਇਕ ਨਾਅਰਾ ਦਿੱਤਾ ਸੀ, ਇਸ ਨਾਅਰੇ ਦੇ ਨਾਲ ਅਸੀਂ ਸਹਿਮਤ ਨਹੀਂ ਹਾਂ, ਉਹ ਨਾਅਰਾ ਇਹ ਦਿੱਤਾ ਸੀ ਕਿ ਜੇ ਕਣਕ 150 ਰੁਪਏ ਨੂੰ ਨਾ ਖਰੀਦੀ ਗਈ ਤਾਂ ਅਸੀਂ ਮੰਡੀਆਂ ਵਿੱਚ ਇਕ ਦਾਣਾ ਨਹੀਂ ਆਉਣ ਦਿਆਂਗੇ।

**ਸਰਦਾਰ ਹਰਚੰਦ ਸਿੰਘ ਬਰਾੜ**: ** ** **

**ਸ੍ਰੀ ਡਿਪਟੀ ਸਪੀਕਰ**: ਵਿਦਊਟ ਪ੍ਰਮਿਸ਼ਨ ਜੋ ਇਹ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ।

**ਕਾਮਰੇਡ ਬਲਦੇਵ ਸਿੰਘ ਲੂਬਾ**: ਡਿਪਟੀ ਸਪੀਕਰ ਸਾਹਿਬ, ਵਪਾਰੀਆਂ ਨੇ ਵੀ ਕਣਕ ਸਟਾਕ ਕੀਤੀ ਹੈ ਔਰ ਵੱਡੇ ਵੱਡੇ ਜਾਗੀਰਦਾਰਾਂ ਨੇ ਵੀ ਕਣਕ ਸਟਾਕ ਕੀਤੀ ਹੈ। ਆਨਰੇਬਲ ਮੈਂਬਰ ਦੀ ਗੱਲ ਬਿਲਕੁਲ ਠੀਕ ਹੈ ਕਿਉਂਕਿ ਬੰਦਿਆਂ ਦੇ ਨਾਮ ਤੇ ਜ਼ਮੀਨ ਘੱਟ ਹੈ ਅਤੇ ਕੁੱਤਿਆਂ, ਬਿਲਿਆਂ ਔਰ ਜਾਨਵਰਾਂ ਦੇ ਨਾਮ ਤੇ ਜ਼ਮੀਨ ਲੱਗੀ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਹਿਸ ਵਿੱਚ ਨਹੀਂ ਪੈਣਾ ਚਾਹੁੰਦਾ। ਇਹ ਗੱਲ ਓਪਨ ਹੈ ਔਰ ਅਖਬਾਰਾਂ ਵਿੱਚ ਵੀ ਆ ਚੁੱਕੀ ਹੈ ਕਿ ਕੁਝ ਲੋਕਾਂ ਨੇ ਆਪਣੀ ਜ਼ਮੀਨ ਜਾਨਵਰਾਂ ਦੇ ਨਾਮ, ਕੁੱਤਿਆਂ, ਬਿਲਿਆਂ ਦੇ ਨਾਮ ਲਾਈ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਵੀ ਅਫ਼ਸੋਸ ਹੈ ਕਿ ਜੇ ਆਨਰੇਬਲ ਮੈਂਬਰ ਸਾਹਿਬ ਦੀ ਜ਼ਮੀਨ ਹੈ ਨਹੀਂ ਤਾਂ ਫਿਰ ਇਹ ਕਿਉਂ ਇਸ ਤਰ੍ਹਾਂ ਉੱਠ ਉੱਠ ਕੇ ਬੋਲਦੇ ਹਨ।

**ਸਰਦਾਰ ਹਰਚੰਦ ਸਿੰਘ ਬਰਾੜ**: ਤੂੰ ਗਲਤ ਬਿਆਨੀ ਕਰਦਾ ਹੈਂ ਤਾਂ ਉੱਠਦਾ ਹਾਂ।

---

** Not recorded as ordered by the Chair.

Mr. Deputy Speaker: Please address the chair. ਬੈਠੋ ਤੁਸੀਂ।

**ਸਰਦਾਰ ਹਰਚੰਦ ਸਿੰਘ ਬਰਾੜ :** ਡਿਪਟੀ ਸਪੀਕਰ ਸਾਹਿਬ, ਗਲਤ ਕਿਉਂ ਬੋਲਣ ਦਿੰਦੇ ਹੋ ਤੁਸੀਂ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਸਰਕਾਰ ਨੂੰ ਵਾਜਿਬ ਭਾਅ ਕਿਸਾਨ ਨੂੰ ਦੇਣੇ ਚਾਹੀਦੇ ਹਨ, ਉਥੇ ਮੇਰੀ ਰਾਏ ਹੈ ਔਰ ਸਰਦਾਰ ਦਰਬਾਰਾ ਸਿੰਘ ਜੀ ਨੇ ਇਹ ਗੱਲ ਕਹੀ ਵੀ ਸੀ ਕਿ ਕਿਸੇ ਵਿਅਕਤੀ ਵੱਲ ਇਸ਼ਾਰਾ ਕਰਕੇ ਕਿਹਾ ਸੀ ਕਿ 15 ਏਕੜ ਤੋਂ ਵੱਧ ਵਾਲਾ ਕਿਸਾਨ ਨਹੀਂ ਹੈ ਔਰ 15 ਏਕੜ ਤੋਂ ਵੱਧ ਵਾਲੇ ਨੂੰ ਮੈਂ ਕਿਸਾਨ ਨਹੀਂ ਗਿਣਦਾ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਉਸ ਕਿਸਾਨ ਲਈ ਕੀ ਕਰ ਰਹੇ ਹਨ, ਜੋ ਦਰਮਿਆਨਾ ਹੈ ? ਮੈਂ ਸਮਝਦਾ ਹਾਂ ਕਿ ਗਰੀਬ ਤੇ ਦਰਮਿਆਨਾ ਕਿਸਾਨ ਜੋ ਹੈ ਉਸ ਨੂੰ ਵੱਧ ਰਿਆਇਤਾਂ ਦੇਣ ਲਈ ਇਹ ਕੋਈ ਕਦਮ ਚੁੱਕਣ ਤਾਂ ਹੀ ਕਿਸਾਨ ਬਚ ਸਕਦਾ ਹੈ। ਮੇਰੀ ਰਾਏ ਹੈ ਕਿ ਖਾਦ ਦੇ ਰੇਟ ਵਧੇ ਹਨ, ਉਸ ਦੇ ਲਈ ਯਤਨ ਕਰਨਾ ਚਾਹੀਦਾ ਹੈ ਕਿ ਇਹ ਘਟਾਏ ਜਾਣ। ਪਰ ਇਹ ਕਹਿ ਦਿੰਦੇ ਹਨ ਕਿ ਇਸ ਦਾ ਤੁੱਲਕ ਸੈਂਟਰ ਨਾਲ ਹੈ ਪਰ ਜੋ ਸਾਡੀ ਪੰਜਾਬ ਦੀ ਸਰਕਾਰ ਕਰ ਸਕਦੀ ਹੈ ਉਸ ਦੇ ਵਾਸਤੇ ਮੇਰੀ ਰਾਏ ਹੈ ਕਿ ਉਹ ਸਬਸੀਡਾਈਜ਼ਡ ਰੇਟ ਤੇ ਗਰੀਬ ਤੇ ਦਰਮਿਆਨੇ ਕਿਸਾਨ ਨੂੰ ਇਹ ਖਾਦ ਦੇ ਸਕਦੇ ਹਨ। ਇਸੇ ਤਰ੍ਹਾਂ ਬੀਜ ਵੀ ਦੇ ਸਕਦੇ ਹਨ ਅਤੇ ਟਰੈਕਟਰਜ਼ ਵਗੈਰਾ ਵੀ ਸਰਕਾਰੀ ਤੌਰ ਤੇ ਕੋਈ ਏਜੰਸੀਜ਼ ਬਣਾਈਆਂ ਜਾਣ ਜਿਥੋਂ ਗਰੀਬ ਤੇ ਦਰਮਿਆਨੇ ਕਿਸਾਨ ਟਰੈਕਟਰਜ਼ ਖਰੀਦ ਸਕਣ ਲੇਕਿਨ ਇਨ੍ਹਾਂ ਗਲਾਂ ਵਲ ਸਰਕਾਰ ਦਾ ਕੋਈ ਧਿਆਨ ਨਹੀਂ। ਇਹ ਕਹਿੰਦੇ ਹਨ 15 ਏਕੜ ਤੋਂ ਵੱਧ ਜ਼ਮੀਨ ਵਾਲੇ ਨੂੰ ਅਸੀਂ ਕਿਸਾਨ ਨਹੀਂ ਮੰਨਦੇ ਲੇਕਿਨ ਉਸ ਦੇ ਵਾਸਤੇ ਤਾਂ ਕੁਝ ਕਰਨ ਜਿਸ ਨੂੰ ਇਹ ਕਿਸਾਨ ਮੰਨਦੇ ਹਨ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਪਾਸੇ ਤਾਂ ਉਸ ਨੂੰ ਇਹ ਰਿਆਇਤਾਂ ਦਿੱਤੀਆਂ ਜਾਣ ਅਤੇ ਦੂਸਰੇ ਪਾਸੇ ਜਿਹੜਾ ਨੈਚੁਰਲ ਕਲੈਮਿਟੀਜ਼ ਨਾਲ ਨੁਕਸਾਨ ਹੋ ਜਾਂਦਾ ਹੈ, ਜਿਸ ਦੇ ਲਈ ਕਿ ਅੱਜ ਮਤਾ ਆਇਆ ਹੈ ਔਰ ਜਿਸ ਤੇ ਬਹਿਸ ਚੱਲ ਰਹੀ ਹੈ, ਉਸ ਵੱਲ ਵੀ ਧਿਆਨ ਦਿੱਤਾ ਜਾਵੇ। ਡਿਪਟੀ ਸਪੀਕਰ ਸਾਹਿਬ ਮੈਂ ਜਾਗੀਰਦਾਰਾਂ ਦੀ ਗਲ ਕੀਤੀ ਸੀ ਤਾਂ ਮੇਰੇ ਸਾਥੀ ਨੂੰ ਗੁੱਸਾ ਆ ਗਿਆ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ 1947 ਤੋਂ ਲੈ ਕੇ ਲਗਾਤਾਰ ਕਦੇ 30 ਸਟੈਂਡਰਡ ਏਕੜ ਜ਼ਮੀਨ ਦਾ ਕਾਨੂੰਨ ਬਣਦਾ ਰਿਹਾ ਅਤੇ ਕਦੇ ਸਾਢੇ 17 ਸਟੈਂਡਰਡ ਏਕੜ ਦਾ ਕਾਨੂੰਨ ਬਣਦਾ ਰਿਹਾ ਲੇਕਿਨ ਅਫ਼ਸੋਸ ਦੀ ਗੱਲ ਹੈ ਕਿ ਅੱਜ ਵੀ ਭਾਵੇਂ ਕਿਸੇ ਥਾਂ ਜਾ ਕੇ ਦੇਖ ਲਓ ਇਕ ਇਕ ਬੰਦਾ ਹਜ਼ਾਰਾਂ ਏਕੜ ਜ਼ਮੀਨ ਵਾਹੁੰਦਾ ਹੈ ਲੇਕਿਨ ਕਾਗਜ਼ਾਂ ਵਿੱਚ ਉਸ ਦੀ ਸਾਢੇ 17 ਏਕੜ ਜ਼ਮੀਨ ਹੀ ਹੈ। ਕਾਗਜ਼ ਵਿੱਚ ਸਾਢੇ 17 ਏਕੜ ਤੋਂ ਵੱਧ ਨਹੀਂ ਹੈ, ਜੇ ਅਮਲੀ ਤੌਰ ਤੇ ਦੇਖਿਆ ਜਾਵੇ ਤਾਂ ਹਜ਼ਾਰਾਂ ਏਕੜ ਜ਼ਮੀਨ ਇੱਕ ਇੱਕ ਆਦਮੀ ਲਈ ਬੈਠਾ ਹੈ। ਇਸ ਲਈ ਮੈਂ ਸਰਦਾਰ ਬੇਅੰਤ ਸਿੰਘ ਜੀ, ਮਾਲ ਮੰਤਰੀ ਜੀ ਨੂੰ ਕਹਾਂਗਾ ਕਿ ਉਹ ਇਸ ਪਾਸੇ ਵਲ ਆਪਣਾ ਧਿਆਨ ਦੇਣ। ਉਹ ਆਪ ਲੈਂਡ ਲਾਰਡ ਨਹੀਂ ਹਨ, ਇਹ ਲੈਂਡ ਲਾਰਡਾਂ ਵਿੱਚੋਂ ਨਹੀਂ ਹਨ, ਇਸ ਲਈ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਜੋ ਝਗੜੇ ਹਨ ਇਨ੍ਹਾਂ ਨੂੰ ਬੰਦ ਕਰਕੇ ਲੈਂਡ ਰਿਫਾਰਮ ਜੋ ਹੈ ਉਹ ਲਾਗੂ ਕਰਨੀ ਚਾਹੀਦੀ ਹੈ ਤਾਂਕਿ ਗਰੀਬ ਨੂੰ ਜ਼ਮੀਨ ਮਿਲ ਸਕੇ। ਇਸ ਵੱਲ ਉਚੇਚਾ ਧਿਆਨ ਦੇਣ ਦੀ ਲੋੜ ਹੈ ਔਰ ਅਮਲ ਵਿੱਚ ਲਿਆਉਣ ਲਈ ਧਿਆਨ ਦੇਣਾ ਚਾਹੀਦਾ ਹੈ ਨਾ ਕਿ ਇਸ ਤਰ੍ਹਾਂ ਹੋਵੇ ਕਿ ਕਾਨੂੰਨ ਬਣਾ ਦਿੱਤਾ ਫਿਰ ਬਾਅਦ ਵਿੱਚ ਅਮਲ ਵਿੱਚ ਆਵੇ ਨਾ ਆਵੇ, ਇਸ ਦੀ ਆਪਣੀ ਮਰਜ਼ੀ ਹੈ। ਸੋ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ।

[ਕਾਮਰੇਡ ਬਲਦੇਵ ਸਿੰਘ ਲੂੰਬਾ]

ਡਿਪਟੀ ਸਪੀਕਰ ਸਾਹਿਬ, ਇਥੇ ਥੀਨ ਡੈਮ ਦੀ ਗੱਲ ਕੀਤੀ ਗਈ ਸੀ। ਇਸ ਦੇ ਬਾਰੇ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਇੱਧਰ ਬੈਠੇ ਸੀ ਔਰ ਕਾਂਗਰਸੀ ਭਰਾ ਵੀ ਸਾਡੇ ਨਾਲ ਇੱਧਰ ਬੈਠੇ ਸਨ ਅਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਤਾਂ ਇਹ ਕਹਿੰਦੇ ਸਨ ਕਿ ਥੀਨ ਡੈਮ ਦੀ ਮਨਜ਼ੂਰੀ ਮਿਲ ਗਈ ਲੇਕਿਨ ਮਨਜ਼ੂਰੀ ਅੱਜ ਤੱਕ ਨਹੀਂ ਮਿਲੀ। ਹੁਣ ਕਾਂਗਰਸ ਪਾਰਟੀ ਵਾਲੇ ਵੀ ਇਹੀ ਕਹੀ ਜਾਂਦੇ ਹਨ ਕਿ ਥੀਨ ਡੈਮ ਦੀ ਮਨਜ਼ੂਰੀ ਮਿਲ ਗਈ ਹੈ ਪਰ ਇਹ ਮਨਜ਼ੂਰੀ ਹੈ ਕਿੱਥੇ ? ਇਹ ਪੰਜਾਬ ਦੇ ਲੋਕਾਂ ਨਾਲ ਮਖੌਲ ਕੀਤਾ ਜਾ ਰਿਹਾ ਹੈ। ਜਿਹੜਾ ਕਹਿੰਦਾ ਹੈ ਉਹ ਇਹੀ ਕਹਿੰਦਾ ਹੈ ਕਿ ਥੀਨ ਡੈਮ ਦੀ ਮਨਜ਼ੂਰੀ ਲੈ ਲਈ ਹੈ ਲੇਕਿਨ ਹੁਣ ਤਕ ਕੋਈ ਮਨਜ਼ੂਰੀ ਮਿਲੀ ਹੀ ਨਹੀਂ। ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਇਹ ਵਾਰਨਿੰਗ ਦੇਣਾ ਚਾਹੁੰਦਾ ਹਾਂ ਕਿ ਚਾਹੇ ਤੁਸੀਂ ਥੀਨ ਡੈਮ ਬਣਾ ਲਓ, ਚਾਹੇ ਰੋਪੜ ਦਾ ਥਰਮਲ ਪਲਾਟ ਬਣਾ ਲਓ ਤੇ ਚਾਹੇ ਬਠਿੰਡੇ ਦਾ ਥਰਮਲ ਪਲਾਟ ਸਵਾਰ ਲਓ ਜਿੰਨਾਂ ਚਿਰ ਅਟਾਮਿਕ ਅਨਰਜੀ ਪਲਾਟ ਪੰਜਾਬ ਵਿਚ ਨਹੀਂ ਲਾਉਂਦੇ ਉੱਨਾਂ ਚਿਰ ਪੰਜਾਬ ਦਾ ਕਿਸਾਨ ਠੀਕ ਤਰੀਕੇ ਨਾਲ ਖੇਤੀ ਨਹੀਂ ਕਰ ਸਕਦਾ।

ਕਿਉਂਕਿ ਅਜ 5, 6 ਘੰਟੇ ਬਿਜਲੀ ਮਿਲਦੀ ਹੈ, ਮੀਂਹ ਪਏ ਨਹੀਂ, ਫ਼ਸਲਾਂ ਸੁੱਕ ਰਹੀਆਂ ਹਨ, ਸਰਕਾਰ ਨੂੰ ਇਸ ਪਾਸੇ ਉਚੇਚੇ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ। ਇਹ ਕਹਿੰਦੇ ਹਨ ਕਿ ਥੀਨ ਡੈਮ ਬਣਾਉਣਾ ਹੈ। ਕਦੇ ਕਹਿੰਦੇ ਹਨ ਕੋਈ ਹੋਰ ਡੈਮ ਬਣਾਉਣਾ ਹੈ। ਮੈਂ ਕਹਿੰਦਾ ਹਾਂ ਕਿ ਅਟਾਮਿਕ ਐਨਰਜੀ ਦਾ ਪਲਾਟ ਲੈਣ ਲਈ ਸੈਂਟਰ ਦੀ ਸਰਕਾਰ ਕੋਲ ਧਰਨਾ ਮਾਰੋ ਅਤੇ ਉਹ ਲੈ ਕੇ ਆਵੋ ਤਾਂ ਹੀ ਪੰਜਾਬ ਦਾ ਕਿਸਾਨ ਚੰਗੀ ਪੈਦਾਵਾਰ ਕਰ ਸਕਦਾ ਹੈ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਸਕੀਮ ਲਾਗੂ ਕਿਸ ਤਰ੍ਹਾਂ ਹੋ ਸਕਦੀ ਹੈ। ਇਹ ਚੀਜ਼ ਹਰਿਆਣਾ ਵਿਚ ਲਾਗੂ ਹੋਈ ਹੈ, ਇਥੇ ਵੀ ਇਸ ਬਾਰੇ ਪਹਿਲਾਂ ਚਰਚਾ ਹੁੰਦੀ ਰਹੀ। ਪਾਂਧੀ ਸਾਹਿਬ ਇਸ ਪਾਸੇ ਬਿਲਕੁਲ ਨਹੀਂ ਤੁਰੇ। ਉਨ੍ਹਾਂ ਨੂੰ ਕੁਝ ਸੁਝਾਓ ਦੇਣੇ ਚਾਹੀਦੇ ਸਨ। ਇਸ ਬਾਰੇ ਮੈਂ ਇਕ ਸੁਝਾ ਦੇਣਾ ਚਾਹੁੰਦਾ ਹਾਂ ਅਗਰ ਹੋਰ ਕਿਸੇ ਤਰੀਕੇ ਨਾਲ ਸਰਕਾਰ ਨਹੀਂ ਕਰ ਸਕਦੀ ਤਾਂ ਇਕ ਸੌਖਾ ਕੰਮ ਕਰੇ ਇਕ ਰੁਪਿਆ ਕਵਿੰਟਲ ਇਸ ਸਕੀਮ ਲਈ ਜਮ੍ਹਾਂ ਕਰ ਲੈਣ, ਜਿਸ ਤਰ੍ਹਾਂ ਮਾਰਕਿਟ ਫ਼ੀਸ ਲਈ ਜਾਂਦੀ ਹੈ। ਜਿੰਨਾਂ ਕਿਸਾਨ ਤੋਂ ਪੈਸਾ ਜਮ੍ਹਾਂ ਹੋਵੇ ਉਨ੍ਹਾਂ ਗੌਰਮਿੰਟ ਆਪ ਦੇਵੇ। ਇਸ ਤਰ੍ਹਾਂ ਫੰਡ ਇਕਾਠਾ ਕਰ ਲੈਣ। ਇਹ ਫੰਡ ਇਤਨਾ ਹੋ ਜਾਏਗਾ ਕਿ ਕਿਸਾਨ ਨੂੰ ਉਸ ਦੇ ਨੁਕਸਾਨ ਦਾ ਪੂਰਾ ਮੁਆਵਜ਼ਾ ਦਿਤਾ ਜਾ ਸਕੇ-ਗਾ। ਜੇਕਰ ਇਸ ਤੋਂ ਕੋਈ ਅੱਛੀ ਹੋਰ ਸਕੀਮ ਹੈ ਸਰਕਾਰ ਕੋਲ ਤਾਂ ਠੀਕ ਹੈ ਨਹੀਂ ਤਾਂ ਇਹ ਕਰ ਲੈਣ। ਪੰਜਾਬ ਦਾ ਕਿਸਾਨ ਸੋਕੇ ਨਾਲ, ਗੜ੍ਹਿਆਂ ਨਾਲ ਜਾਂ ਫਿਰ ਗੋਲੀਆਂ ਨਾਲ ਮਰ ਜਾਂਦਾ ਹੈ। ਉਸ ਨੂੰ ਬਚਾਇਆ ਜਾ ਸਕਦਾ ਹੈ ਅਤੇ ਉਸ ਨੂੰ ਮੁਆਵਜ਼ਾ ਦਿਤਾ ਜਾ ਸਕਦਾ ਹੈ। ਆਖਰ ਵਿਚ ਮੈਂ ਇਹ ਕਹਾਂਗਾ ਕਿ ਜਿੰਨੀ ਦੇਰ ਤਕ ਪੰਜਾਬ ਵਿਚ ਇਹ ਸਕੀਮ ਲਾਗੂ ਨਹੀਂ ਹੁੰਦੀ ਉਨੀ ਦੇਰ ਤੱਕ ਕਿਸਾਨ ਦਾ ਭਲਾ ਨਹੀਂ ਹੋ ਸਕਦਾ। ਮੈਂ ਕਹਿੰਦਾ ਹਾਂ ਕਿ ਛੋਟੇ ਅਤੇ ਦਰਮਿਆਨੇ ਕਿਸਾਨ ਵੱਲ ਧਿਆਨ ਦੇ ਕੇ ਸਬਸੀਡਾਈਜ਼ਡ ਰੇਟਸ ਤੇ ਉਨ੍ਹਾਂ ਨੂੰ ਚੀਜ਼ਾਂ ਦੇ ਕੇ, ਖੇਤੀਬਾੜੀ ਦੀਆਂ ਜ਼ਿਆਦਾ ਸਹੂਲਤਾਂ ਦੇ ਕੇ ਉਨ੍ਹਾਂ ਨੂੰ ਬਚਾਇਆ ਜਾਏ। ਜਿਹੜਾ 5,7 ਏਕੜ ਵਾਲਾ ਗਰੀਬ ਕਿਸਾਨ ਹੈ, ਉਹ ਮਾਰਿਆ ਜਾ ਰਿਹਾ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਉਨ੍ਹਾਂ ਲਈ ਟਰੈਕਟਰ ਸਟੇਸ਼ਨ ਬਣਾਏ ਜਾਣ। ਕਿਉਂਕਿ ਜਿਹੜਾ 5, 7 ਏਕੜ ਵਾਲਾ ਕਿਸਾਨ ਹੈ ਉਹ ਬੈਲਾਂ ਦੀ ਜੋੜੀ ਰੱਖਦਾ ਹੈ ਛੋਟਾ ਮੋਟਾ ਹੋਰ ਡੰਗਰ ਹੁੰਦਾ ਹੈ। ਇਕ ਦੋ ਏਕੜ ਉਸ ਦੇ ਲਈ ਉਸ ਨੂੰ ਜ਼ਮੀਨ ਛਡਣੀ ਪੈਂਦੀ ਹੈ, ਉਸ ਦੀ ਬੁਰੀ ਹਾਲਤ ਹੋ ਜਾਂਦੀ ਹੈ। ਅੱਜ ਮਾਰਕਿਟ ਕਮੇਟੀਆਂ ਪਾਸ ਬੜਾ ਪੈਸਾ ਹੈ। ਇਹ

ਜਿਹੜੇ ਟਰੈਕਟਰ ਹੋਣ ਇਹ 10 ਏਕੜ ਤੱਕ ਦੀ ਜ਼ਮੀਨ ਵਾਲਿਆਂ ਤਕ ਕਨਫਾਈਨ ਕਰ ਦਿੱਤੇ ਜਾਣ, ਇਹ ਨਾ ਹੋਵੇ ਕਿ ਵੱਡੇ ਲੈ ਜਾਣ ਅਤੇ ਆਪਣੇ ਟਰੈਕਟਰਾਂ ਰਾਹੀ 40 ਰੁਪਏ ਫੀ ਕਿੱਲਾ ਵਾਹੁੰਦੇ ਰਹਿਣ। ਇਹ ਟਰੈਕਟਰ ਵਾਲੀ ਸਕੀਮ ਤਾਂ ਚਾਲੂ ਹੋ ਸਕਦੀ ਹੈ। ਗਰੀਬ ਕਿਸਾਨ ਇਸ ਤਰ੍ਹਾਂ ਪੈਦਾਵਾਰ ਵਧਾ ਕੇ ਜਿਥੇ ਆਪਣੇ ਬੱਚੇ ਪਾਲ ਸਕੇਗਾ ਉਥੇ ਦੇਸ਼ ਦੇ ਭੰਡਾਰ ਨੂੰ ਵੀ ਭਰੇਗਾ ਅਤੇ ਦੇਸ਼ ਦੇ ਸਰਮਾਏ ਵਿਚ ਵਾਧਾ ਹੋਵੇਗਾ।

## RAISING OF SLOGANS FROM THE VISITOR'S GALLERY

(ਇਸ ਸਮੇਂ ਦਰਸ਼ਕ ਗੈਲਰੀ ਵਿੱਚ ਦੋ ਆਦਮੀਆਂ ਨੇ ਕੁਝ ਨਾਅਰੇ ਲਗਾਏ ਅਤੇ ਉਨ੍ਹਾਂ ਨੂੰ ਵਾਚ ਐਂਡ ਵਾਰਡ ਦਾ ਸਟਾਫ ਜਿਹੜਾ ਡਿਊਟੀ ਤੇ ਸੀ ਪਕੜ ਕੇ ਬਾਹਰ ਲੈ ਗਿਆ।)

## RESOLUTION REGARDING INTRODUCTION OF CROP INSURANCE SCHEME IN THE STATE (*Resumption*)

**Mr. Deputy Speaker :** Motion moved—

In line 2 between the words "take" and "steps" insert the word "immediate".

**Mr. Deputy Speaker :** There is another notice of amendment to this Resolution by Shri Gopal Krishan Chatrath. He may please move his amendment.

**Shri Gopal Krishan Chatrath** (Batala) : Sir, I beg to move—

That the following words be added at the end of the Resolution :

"Who are small and marginal farmers and also those who own 5 acres of land or less".

ਪਾਂਧੀ ਸਾਹਿਬ ਨੇ ਕਿਹਾ ਹੈ ਕਿ ਪ੍ਰੀਮੀਅਮ ਸਟੇਟ ਐਕਸਚੈਕਰ ਵਿਚੋਂ ਸਾਰੇ ਕਿਸਾਨਾਂ ਵਾਸਤੇ ਦਿੱਤੀ ਜਾਏ। ਮੈਂ ਇਸ ਤੇ ਅਮੈਂਡਮੈਂਟ ਦਿੱਤੀ ਹੈ ਕਿ ਕਿਸਾਨ ਕਿਹੜਾ? ਮੈਂ ਅਮੈਂਡਮੈਂਟ ਲਿਆਂਦੀ ਹੈ ਕਿ ਜਿਹੜਾ ਪ੍ਰੀਮੀਅਮ ਦੇਣਾ ਹੈ, ਉਹ ਉਨ੍ਹਾਂ ਕਿਸਾਨਾਂ ਦਾ ਪ੍ਰੀਮੀਅਮ ਆਪਣੇ ਕੋਲੋਂ ਦੇਵੇਂ ਜਿਨ੍ਹਾਂ ਦੀ ਜ਼ਮੀਨ 5 ਏਕੜ ਜਾਂ 5 ਏਕੜ ਤੋਂ ਘਟ ਹੈ। ਡਿਪਟੀ ਸਪੀਕਰ ਸਾਹਿਬ, ਪਾਂਧੀ ਸਾਹਿਬ ਨੇ ਰੈਜ਼ੋਲਊਸ਼ਨ ਲਿਆਂਦਾ ਹੈ। ਇਸ ਤੋਂ ਪਹਿਲਾਂ ਮੈਂ ਪੁਆਇੰਟ ਆਫ਼ ਆਰਡਰ ਰੇਜ਼ ਕਰਦਿਆਂ ਇਹ ਕਿਹਾ ਸੀ ਕਿ ਇਹ ਜਿਹੜਾ ਸਬਜੈਕਟ ਹੈ ਇਹ ਯੂਨੀਅਨਲਿਸਟ ਦਾ ਹੈ। ਇਸ ਤੇ ਰੈਜ਼ੋਲਿਊਸ਼ਨ ਪਾਸ ਨਹੀਂ ਕਰ ਸਕਦੇ। ਸਿਰਫ਼ ਇਹ ਹੀ ਨਹੀਂ ਬਲਕਿ ਇਹ ਜਿਹੜੀ ਕਿਤਾਬ ਕੋਡ ਆਫ਼ ਕੰਡਕਟ ਮੈਂਬਰਜ਼ ਵਾਸਤੇ ਹੈ, ਇਸ ਵਿਚ ਬੜਾ ਕਲੀਅਰਲੀ ਲਿਖਿਆ ਹੋਇਆ ਹੈ ਕਿ ਰੈਜ਼ੋਲਿਊਸ਼ਨ ਲਈ ਕਿਹੜੀਆਂ ਕੰਡੀਸ਼ਨਾਂ ਹਨ। ਇਸ ਦੇ ਸੈਕਸ਼ਨ-150 ਦੇ ਪਾਰਟ ਸੀ, ਵਿਚ ਲਿਖਿਆ ਹੈ :—

It shall not relate to any matter which is not primarily the concern of the State Government."

ਲੀਗਲੀ ਇਹ ਰੈਜ਼ੋਲਿਊਸ਼ਨ ਆਊਟ ਆਫ਼ ਆਰਡਰ ਸੀ, ਲੇਕਿਨ ਸਪੀਕਰ ਸਾਹਿਬ ਦੀ ਜੁਰਿਸ-ਡਿਕਸ਼ਨ ਹੈ ਉਨ੍ਹਾਂ ਕੋਲ ਪਾਵਰ ਹੈ ਅਗਰ ਉਹ ਕਿਸੇ ਚੀਜ਼ ਨੂੰ ਕਹਿ ਦੇਣ ਕਿ ਡਿਸਕਸ ਕਰਨੀ ਹੈ ਉਨ੍ਹਾਂ ਦਾ ਹੁਕਮ ਸਾਡੇ ਤੇ ਲਾਗੂ ਹੁੰਦਾ ਹੈ, ਅਸੀਂ ਕਰਦੇ ਹਾਂ। ਇਸ ਵੇਲੇ ਤਕ ਸਿਚੂਏਸ਼ਨ ਇਹ ਹੈ ਕਿ ਗੌਰਮਿੰਟ ਆਫ਼ ਇੰਡੀਆ ਦਾ ਇਨਸ਼ੋਰੈਂਸ ਆਫ਼ ਕਰੌਪਸ ਕਰਨ ਦਾ ਕੋਈ ਆਪਣਾ ਕਾਨੂੰਨ ਨਹੀਂ ਹੈ। ਮੌਜੂਦਾ ਹਾਲਾਤ ਦੇ ਮੁਤਾਬਕ ਸਾਡੇ ਲਈ ਇਕੋ ਚੀਜ਼ ਸਾਡੇ ਸਾਹਮਣੇ ਹੈ, ਜਿਹੜੀ ਕਿ ਜਨਰਲ ਇਨਸ਼ੋਰੈਂਸ

[ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ]

ਕੰਪਨੀ ਨੇ ਸਕੀਮ ਤਿਆਰ ਕੀਤੀ ਹੈ । ਇਸ ਦੇ ਤਹਿਤ ਕੁਝ ਸਟੇਟਾਂ ਨੇ ਆਪਣੀਆਂ ਸਟੇਟਾਂ ਵਿੱਚ ਇਨਸ਼ੋਰੈਂਸ਼ ਸਕੀਮ ਲਾਗੂ ਕੀਤੀ ਹੈ । ਅਨਫਾਰਚੂਨੇਟਲੀ ਡਿਪਟੀ ਸਪੀਕਰ ਸਾਹਿਬ, ਮੈਨੂੰ ਕਹਿਣਾ ਤਾਂ ਨਹੀਂ ਚਾਹੀਦਾ, ਸਾਡੇ ਮਾਨਯੋਗ ਮੈਂਬਰ ਪਾਂਧੀ ਸਾਹਿਬ ਨੇ ਰੈਜ਼ੋਲਿਊਸ਼ਨ ਤਾਂ ਪੇਸ਼ ਕੀਤਾ, ਪਰ ਇਸ ਸਕੀਮ ਬਾਰੇ ਦਸਿਆ ਕੁੱਝ ਨਹੀਂ। ਸੈਂਟਰ ਦੀ ਗੌਰਮਿੰਟ ਦਾ ਕੋਈ ਕਾਨੂੰਨ ਨਹੀਂ, ਪੰਜਾਬ ਗੌਰਮਿੰਟ ਕੋਈ ਕਾਨੂੰਨ ਬਣਾ ਨਹੀਂ ਸਕਦੀ, ਅਸੀਂ ਇਨਸ਼ੋਰੈਂਸ ਕਰੀਏ ਤਾਂ ਕਿਸ ਕਾਨੂੰਨ ਦੇ ਤਹਿਤ ਕਰੀਏ। ਮੈਨੂੰ ਉਮੀਦ ਸੀ ਕਿ ਇਨ੍ਹਾਂ ਨੇ ਰੈਜ਼ੋਲਿਊਸ਼ਨ ਲਿਆਂਦਾ ਹੈ, ਇਨ੍ਹਾਂ ਜ਼ਰੂਰ ਤਿਆਰੀ ਕੀਤੀ ਹੋਣੀ ਹੈ ਅਤੇ ਕਿਤੋਂ ਕੁੱਝ ਪੜ੍ਹਿਆ ਹੋਣਾ ਹੈ। ਅਗਰ ਇਨ੍ਹਾਂ ਨੂੰ ਕੁੱਝ ਪਤਾ ਨਹੀਂ ਲਗਾ ਤਾਂ ਕਿਸੇ ਹੋਰ ਸਾਥੀ ਤੋਂ ਕੁੱਝ ਪੁੱਛਿਆ ਹੋਣਾ ਹੈ। ਪਰ ਉਨ੍ਹਾਂ ਨੇ ਕੁੱਝ ਨਹੀਂ ਦਸਿਆ। ਡਿਪਟੀ ਸਪੀਕਰ ਸਾਹਿਬ, ਜਨਰਲ ਇਨਸ਼ੋਰੈਂਸ ਕੰਪਨੀ ਜਿਹੜੀ,ਹੈ, ਉਨ੍ਹਾਂ ਨੇ ਇਕ ਪਾਇਲਟ ਪ੍ਰਾਜੈਕਟ ਦੇ ਤੌਰ ਤੇ ਇਕ ਸਕੀਮ ਪੇਸ਼ ਕੀਤੀ ਹੈ ਅਤੇ ਪੰਜ ਸਟੇਟਾਂ ਵਿਚ ਇਹ ਸਕੀਮ ਲਾਗੂ ਹੋਈ ਹੈ। ਇਹ ਮਹਾਰਾਸ਼ਟਰਾ, ਕੇਰਲਾ, ਹਰਿਆਣਾ ਅਤੇ ਦੋ ਹੋਰ ਸਟੇਟਾਂ ਹਨ। ਜਿਹੜੀਆਂ ਚਾਰ ਸਟੇਟਾਂ ਐਂਟਰ ਹੋਈਆਂ ਹਨ ਉਹ ਕੰਪਨੀ ਜੋ ਆਫਰ ਕਰਦੀ ਹੈ ਉਹ ਹੈ ਕਿ ਕੋਈ ਇੰਡੀਵੀਜੁਅਲ ਕਿਸਾਨ ਦੀ ਇਨਸ਼ੋਰੈਂਸ ਨਹੀਂ ਕਰਨੀ, ਕੁਲੈਕਟਿਵ ਤੌਰ ਤੇ ਕਿਸਾਨਾਂ ਦੇ ਗਰੁੱਪ ਦੀ ਇਨ-ਸ਼ੋਰੈਂਸ ਹੋਵੇਗੀ। ਇਸ ਵਾਸਤੇ ਵੀ ਕਿਹਾ ਕਿ ਇਕਾਈ ਉਨ੍ਹਾਂ ਨੇ ਬਲਾਕ ਜਾਂ ਤਹਿਸੀਲ ਰਖੀ ਹੈ । ਸਾਡਾ ਜਿਥੋਂ ਤੱਕ ਪੰਜਾਬ ਦੀ ਤੁਅੱਲਕ ਹੈ ਇਸ ਦੇ ਵਿੱਚ ਉਨ੍ਹਾਂ ਨੇ 10 ਸਾਲਾਂ ਦਾ ਡਾਟਾ ਲੈਣਾ ਹੈ। 10 ਸਾਲਾਂ ਦੀ ਪੰਜਾਬ ਦੀ ਕਰਾਪਸ ਦੀ ਐਵਰੇਜ ਪ੍ਰੋਡਿਊਸ ਕੀ ਸੀ? ਕਿਉਂਕਿ ਜਿਹੜਾ ਉਨ੍ਹਾਂ ਨੇ ਬੇਸ ਬਣਾਇਆ ਹੈ ਜਿਸ ਨੂੰ ਉਹ ਆਧਾਰ ਮੰਨਦੇ ਹੋਏ ਇਨਸ਼ੋਰੈਂਸ ਕੰਪਨੀ ਨੇ ਪਰੀਮੀਅਮ ਲੈਣਾ ਹੈ ਔਰ ਕੰਪਨੀਸੇਸ਼ਨ ਦੇਣਾ ਹੈ, ਉਸ ਲਈ ਉਨ੍ਹਾਂ ਨੇ ਕਿਹਾ ਕਿ 10 ਸਾਲਾਂ ਦਾ ਪੁਰਾਣਾ ਖਾਤਾ ਦਸੋ ਕਿ ਪੰਜਾਬ ਦੀ ਕੀ ਪ੍ਰੋਡਿਊਸ ਹੈ। ਸਾਡੇ ਕੋਲ ਤਾਂ ਪੰਜਾਬ ਵਿਚ ਬਲਾਕ ਲੈਵਲ ਤੇ ਕੋਈ ਰਿਕਾਰਡ ਨਹੀਂ ਹੈ, ਇਸ ਕਰਕੇ ਮਜਬੂਰਨ ਤੌਰ ਤੇ ਪੰਜਾਬ ਵਾਲਿਆਂ ਨੂੰ ਤਹਿਸੀਲ ਨੂੰ ਯੂਨਿਟ ਲੈਣਾ ਪਏਗਾ। ਜੇ ਅਸੀਂ ਤਹਿਸੀਲ ਨੂੰ ਯੂਨਿਟ ਮੰਨਦੇ ਹਾਂ ਤਾਂ ਇਸ ਦੇ ਵਿੱਚ ਇਕ ਹੋਰ ਚੀਜ਼ ਹੈ ਕਿ ਇਸ ਸਕੀਮ ਮੁਤਾਬਕ ਆਇਆ ਜਿਹੜੀ ਇਨ-ਸ਼ੋਰੈਂਸ ਕੰਪਨੀ ਹੈ ਕੀ ਉਹ ਕਿਸਾਨ ਨੂੰ ਪੂਰਾ ਮੁਆਵਜ਼ਾ ਦੇਵੇਗੀ, ਜਾਂ ਘੱਟ ? ਇਸ ਦੀ ਰਸ਼ੋ ਕੀ ਹੈ ? ਉਨ੍ਹਾਂ ਨੇ ਇਹ ਰੱਖਿਆ ਹੈ ਕਿ ਜਿਹੜੀ ਐਵਰੇਜ 10 ਸਾਲਾਂ ਦੀ ਕੱਢਣੀ ਹੈ ਉਹ ਕੱਢ ਲਵੋ ਅਤੇ ਪਿਛਲੇ 3 ਸਾਲਾਂ ਵਿਚ ਜਿਹੜੀ ਸਪੋਰਟ ਪ੍ਰਾਈਸ ਮੁਕੱਰਰ ਹੋਈ ਹੈ, ਉਹ ਪੈਸਾ ਕੱਢ ਲਵੋ। ਉਸ ਦੇ ਬਾਅਦ ਵੇਖਣਾ ਹੈ ਕਿ ਕਿਸੇ ਇੰਡੀਵੀਜੁਅੱਲ ਕਿਸਾਨ ਨੂੰ ਨਹੀਂ ਬਲਕਿ ਗਰੁੱਪ ਆਫ਼ ਵਿਲੇਜ਼ਜ ਨੂੰ ਵੀ ਨਹੀਂ ਬਲਕਿ ਸਾਰੀ ਤਹਿਸੀਲ ਦੇ ਕਿਸਾਨਾਂ ਦੀ ਜਿਹੜੀ ਫਸਲ ਦੀ ਤਬਾਹੀ ਹੋਈ ਹੈ 50% ਤੋਂ ਵੱਧ ਹੋਈ ਹੈ ਤਾਂ ਉਨ੍ਹਾਂ ਨੂੰ ਕੁਝ ਮੁਆਵਜ਼ਾ ਮਿਲ ਸਕਦਾ ਹੈ । ਉਸ ਦੇ ਬਾਅਦ ਇਨ੍ਹਾਂ ਇਹ ਰੱਖਿਆ ਹੈ ਕਿ ਪਹਿਲਾਂ ਇਹ ਕੱਢ ਲਵੋ ਕਿ ਕਿੰਨਾ ਹੈ ਫਿਰ ਉਨ੍ਹਾਂ ਨੇ ਕਿਹਾ ਕਿ ਕੁਝ ਹਿਸਾ ਕਿਸਾਨ ਨੂੰ ਆਪਣੇ ਕੋਲੋਂ ਪਾਉਣਾ ਪਏਗਾ, ਜਿਹੜਾ ਨੁਕਸਾਨ ਹੋ ਜਾਏਗਾ। ਉਸਦੇ ਬਾਅਦ ਉਨ੍ਹਾਂ ਨੇ ਸਰਕਾਰ ਤੇ ਜ਼ਿੰਮੇਵਾਰੀ ਪਾਈ ਹੈ ਕਿ ਇਸ ਸਕੀਮ ਦੇ ਮੁਤਾਬਿਕ ਤੁਸੀਂ 25% ਪ੍ਰੀਮੀਅਮ ਪੇ ਕਰੋਗੇ। ਹਰਿਆਣੇ ਵਾਲਿਆਂ ਨੇ 50% ਕੀਤਾ ਹੈ ਉਨ੍ਹਾਂ ਲੋਕਾਂ ਦੇ ਲਈ।

**ਸਰਦਾਰ ਸੁਖਜਿੰਦਰ ਸਿੰਘ ਖੇਰਾ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਇਸਨੂੰ ਐਕਸ ਪੰਜ ਕਰ ਦਿੱਤਾ ਜਾਵੇ ।

**ਮਾਲ ਮੰਤਰੀ** ( ਸ਼ਰਦਾਰ ਬੇਅੰਤ ਸਿੰਘ): ਡਿਪਟੀ ਸਪੀਕਰ ਸਾਹਿਬ, ਸਰਦਾਰ ਸੁਖਜਿੰਦਰ ਸਿੰਘ ਬਹੁਤ ਮਾੜੀ ਗੱਲ ਕਹਿ ਕੇ ਹਾਊਸ ਵਿੱਚੋਂ ਬਾਹਰ ਚਲੇ ਗਏ ਹਨ। ਮੈਨੂੰ ਅਫਸੋਸ ਇਸ ਗੱਲ ਦਾ ਹੈ ਕਿ ਉਹ ਸਾਡੀਆਂ ਗੱਲਾਂ ਸੁਣ ਕੇ ਨਹੀਂ ਜਾ ਰਹੇ। ਇਥੇ ਦੋ ਆਦਮੀਆਂ ਨੇ ਹਾਊਸ ਦੀ ਸੈਂਕਟਿਟੀ ਨੂੰ ਖਰਾਬ

** Expunged as ordered by the Chair.

ਕੀਤਾ, ਇਹ ਉਨ੍ਹਾਂ ਦੀ ਤਾਰੀਫ ਕਰਦੇ ਹਨ। ਇਹ ਫਿਸੀਪੇਰਸ ਟੈਂਡੰਸੀਜ਼ ਨੂੰ ਬੜ੍ਹਾਵਾ ਦੇ ਕੇ ਗਏ ਹਨ। ਮੈਨੂੰ ਇਸ ਗੱਲ ਦਾ ਬੜਾ ਅਫ਼ਸੋਸ ਹੈ। ਡਿਪਟੀ ਸਪੀਕਰ ਸਾਹਿਬ, ਬੜਾ ਅੱਛਾ ਮਾਹੌਲ ਹਾਊਸ ਵਿੱਚ ਸੀ। ਕਰਾਪ ਇਨਸ਼ੋਰੈਂਸ ਦੇ ਰੈਜ਼ੋਲਿਊਸ਼ਨ ਤੇ, ਜੋ ਕਿ ਬੜਾ ਚੰਗਾ ਰੈਜ਼ੋਲਿਊਸ਼ਨ ਹੈ, ਬਹਿਸ ਹੋ ਰਹੀ ਸੀ, ਸੋਚ ਵਿਚਾਰ ਹੋ ਰਹੀ ਸੀ। ਭਾਵੇਂ ਇਹ ਰੈਜ਼ੋਲਿਊਸ਼ਨ ਕਿਸੇ ਮੈਂਬਰ ਵੱਲੋਂ ਵੀ ਮੂਵ ਕੀਤਾ ਗਿਆ ਹੋਵੇ, ਪਰ ਇਹ ਸੱਚੀ ਗੱਲ ਹੈ ਕਿ ਹਰ ਰੋਜ਼ ਸਾਡੇ ਕਿਸਾਨਾਂ ਦਾ ਬੜਾ ਭਾਰੀ ਨੁਕਸਾਨ ਹੋ ਰਿਹਾ ਹੈ। ਹੜ੍ਹਾਂ ਨਾਲ, ਗੜ੍ਹਿਆਂ ਨਾਲ ਅਤੇ ਹੋਰ ਕੁਦਰਤੀ ਆਫਤਾਂ ਨਾਲ ਨੁਕਸਾਨ ਹੋ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਇੱਕ ਆਦਮੀ ਨੂੰ ਕੀ ਹੱਕ ਹੈ ਕਿ ਉਹ ਸਾਡੇ ਆਨਰੇਬਲ ਮੈਂਬਰ ਨੂੰ ਜਿਹੜਾ ਬੜੀ ਚੰਗੀ ਤਰ੍ਹਾਂ ਬੋਲ ਰਿਹਾ ਹੋਵੇ, ਉਸ ਨੂੰ ਇੰਟਰਪਟ ਕਰਕੇ ਨਾਅਰਾ ਲਾ ਕੇ ਚਲਾ ਜਾਵੇ। ਇਥੇ ਟੂ ਨੇਸ਼ਨ ਥਿਊਰੀ ਬਣੀ। ਇਥੇ ਦੋ ਲੜਕੇ ਹਾਊਸ ਦੀ ਚੰਗੀ ਤਰ੍ਹਾਂ ਚਲ ਰਹੀ ਕਾਰਵਾਈ ਨੂੰ ਭੰਗ ਕਰ ਗਏ। ਇਹ ਆਨਰੇਬਲ ਮੈਂਬਰ ਉਨ੍ਹਾਂ ਦੀ ਤਾਰੀਫ ਕਰਦੇ ਹਨ ਅਤੇ ਇਹ ਬਹਾਨਾ ਲਾ ਕੇ ਇੱਥੋਂ ਚਲੇ ਗਏ ਹਨ ਕਿ ਮੇਰੇ ਰਿਸ਼ਤੇਦਾਰ ਦੀ ਡੈਥ ਹੋ ਗਈ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਗੱਲ ਨੂੰ ਸੀਰੀਅਸਲੀ ਹਾਊਸ ਨੂੰ ਲੈਣਾ ਚਾਹੀਦਾ ਹੈ। ਅਜਿਹੀ ਗੱਲ ਕਹਿਣ ਵਾਸਤੇ ਕੋਈ ਮੌਕਾ ਨਹੀਂ ਦੇਣਾ ਚਾਹੀਦਾ। ਮੈਂ ਤਾਂ ਇਹ ਕਹਾਂਗਾ ਕਿ ਬੇਸ਼ਕ ਸਾਨੂੰ ਸਬਸਟਾਂਟਿਵ ਮੋਸ਼ਨ ਹੀ ਲਿਆਉਣੀ ਪਵੇ ਪਰ ਇਹੋ ਜਿਹੇ ਵਿਘਨ ਪਾਉਣ ਵਾਲੇ ਮੈਂਬਰ ਨੂੰ ਨੇਮ ਕਰਨਾ ਚਾਹੀਦਾ ਹੈ। ਉਹ ਆਪਣੀਆਂ ਨਾਕਾਰਾ ਗੱਲਾਂ ਕਹਿ ਕੇ ਚਲਾ ਗਿਆ ਹੈ। ਅਜਿਹੀਆਂ ਗੱਲਾਂ ਕਰਨ ਦੀ ਬਿਲਕੁਲ ਇਜਾਜ਼ਤ ਨਹੀਂ ਦੇਣੀ ਚਾਹੀਦੀ। ਜੋ ਕੁੱਝ ਉਹ ਕਹਿ ਗਏ ਹਨ ਉਹ ਐਕਸਪੰਜ ਕੀਤਾ ਜਾਵੇ।

**ਸ੍ਰੀ ਡਿਪਟੀ ਸਪੀਕਰ:** ਮੈਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਉਹ ਪੁਆਇੰਟ ਆਫ ਆਰਡਰ ਨਹੀਂ ਹੈ।

**ਪ੍ਰੋਫੈਸਰ ਬਲਵੰਤ ਸਿੰਘ:** ਡਿਪਟੀ ਸਪੀਕਰ ਸਾਹਿਬ, ਤੁਸੀਂ ਉਸ ਨੂੰ ਨੋ ਪੁਆਇੰਟ ਆਫ ਆਰ-ਡਰ ਡਿਕਲੇਅਰ ਕੀਤਾ ਹੈ। ਇਸ ਨੂੰ ਐਕਸਪੰਜ ਕਰਨਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ:** ਇਹ ਐਕਸਪੰਜ ਕਰ ਦਿੱਤਾ ਜਾਵੇ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ:** ਡਿਪਟੀ ਸਪੀਕਰ ਸਾਹਿਬ, ਮੈਂ ਆਪਣਾ ਪੁਆਇੰਟ ਮੇਕ ਆਊਟ ਕਰ ਰਿਹਾ ਸੀ। ਪੰਜਾਬ ਖੇਤੀ ਪ੍ਰਧਾਨ ਸੂਬਾ ਹੈ। ਅਸੀਂ ਸਾਰੇ ਚਿੰਤਤ ਹਾਂ ਕਿ ਕਿਸਾਨਾਂ ਨੂੰ ਇਹੋ ਜਿਹੀ ਆਫਤ ਤੋਂ ਪ੍ਰੋਟੈਕਸ਼ਨ ਮਿਲੇ। ਜਦੋਂ ਵੀ ਉਸਦੀ ਫਸਲ ਤੋਂ ਕੋਈ ਕੁਦਰਤੀ ਆਫਤ ਆਵੇ, ਨੇਚੁਰਲ ਕਲੈਮਿਟੀ ਨਾਲ ਉਸ ਦਾ ਨੁਕਸਾਨ ਹੋਵੇ ਤਾਂ ਉਸਦੀ ਸਰਕਾਰ ਵੀ ਜ਼ਿਮੇਵਾਰੀ ਲਵੇ। ਇਸ ਨੁਕਸਾਨ ਨੂੰ ਕਿਵੇਂ ਤੇ ਕਿੰਜ ਪੂਰਾ ਕਰਨਾ ਹੈ, ਇਸ ਬਾਰੇ ਮੈਂ ਅਰਜ਼ ਕਰਦਾ ਹਾਂ। ਮੈਂ ਪਹਿਲਾਂ ਅਰਜ਼ ਕੀਤੀ ਹੈ ਕਿ ਸੈਂਟਰ ਦਾ ਕੋਈ ਕਾਨੂੰਨ ਇਸ ਸਬੰਧ ਵਿੱਚ ਨਹੀਂ ਹੈ, ਪੰਜਾਬ ਦੀ ਇਹ ਅਸੈਂਬਲੀ ਵੀ ਇਸ ਤੇ ਕਾਨੂੰਨ ਬਣਾ ਨਹੀਂ ਸਕਦੀ। ਇਸ ਸਬੰਧ ਵਿੱਚ ਜਨਰਲ ਇਨਸ਼ੋਰੈਂਸ ਕੰਪਨੀ ਨੇ ਇੱਕ ਸਕੀਮ ਪੇਸ਼ ਕੀਤੀ ਹੈ ਜਿਸ ਨੂੰ ਕੁਝ ਸੂਬਿਆਂ ਨੇ ਮੰਨ ਲਿਆ ਹੈ। ਮੈਂ ਉਸ ਦੇ ਬਾਰੇ ਵਿਆਖਿਆ ਕਰਕੇ ਆਪਣੇ ਮੈਂਬਰਾਂ ਨਾਲ ਵਿਚਾਰ ਸਾਂਝੇ ਕਰ ਰਿਹਾ ਹਾਂ ਤਾਂ ਕਿ ਸਰਕਾਰ ਉਸ ਸਬੰਧੀ ਵੇਖੇ ਕਿ ਇਸ ਸਕੀਮ ਵਿੱਚੋਂ ਕਿਹੜੀ ਚੀਜ਼ ਸਾਨੂੰ ਪੁੱਗਦੀ ਹੈ ਅਤੇ ਕਿਹੜੀ ਨਹੀਂ ਪੁਗਦੀ। ਉਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਇਹ ਖਰੀਫ ਦੀ ਫਸਲ, 1978 ਤੋਂ ਲਾਗੂ ਹੋਈ ਹੈ। ਉਨ੍ਹਾਂ ਨੇ ਇਸ ਗੱਲ ਦੀ ਮੰਗ ਕੀਤੀ ਹੈ ਕਿ ਅਸੀਂ ਇਹ ਕੰਮ ਦੋ ਤਿੰਨ ਸਾਲਾਂ ਲਈ ਕਰਾਂਗੇ ਅਤੇ ਬਾਅਦ ਵਿੱਚ ਸਰਕਾਰ ਇਸਨੂੰ ਆਪਣੇ ਜ਼ਿਮੇ ਲੈ ਲਵੇ। ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ 25% ਤਕ ਪ੍ਰੀਮੀਅਮ ਦੀ ਲਾਇਬਿਲਟੀ ਸਟੇਟ ਦੀ ਹੋਵੇਗੀ ਅਤੇ ਹੋਰ ਜਿਹੜੇ ਡੈਮੇਜਿਜ਼ ਹੋਣਗੇ ਉਨ੍ਹਾਂ

[ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ]

ਦੀ ਲਾਇਬਿਲਟੀ ਵੀ ਸਰਕਾਰ ਨੂੰ ਲੈਣੀ ਪਵੇਗੀ। ਫਿਰ ਸਭ ਨਾਲੋਂ ਵੱਡੀ ਗੱਲ ਇਹ ਕੀਤੀ ਹੈ ਕਿ ਤਹਿਸੀਲ ਨੂੰ ਚੁਣਿਆ ਜਾਵੇਗਾ। ਅਗਰ ਉਸ ਤਹਿਸੀਲ ਵਿਚ 15 ਪਿੰਡ ਰੁੜ੍ਹ ਗਏ ਅਤੇ ਉਨ੍ਹਾਂ ਦਾ ਬਿਲਕੁਲ ਨਾਮੋ ਨਿਸ਼ਾਨ ਮੁੱਕ ਗਿਆ ਪਰ ਤਹਿਸੀਲ ਦੇ ਬਾਕੀ ਪਿੰਡਾਂ ਦਾ ਨੁਕਸਾਨ ਨਾ ਹੋਇਆ ਅਤੇ ਐਵਰੇਜ ਜੋ ਫਿਕਸ ਕੀਤੀ ਹੈ ਡੈਮੇਜ ਦੀ ਉਹ ਨਾ ਬਣੀ ਤਾਂ ਉਨ੍ਹਾਂ ਪਿੰਡਾਂ ਨੂੰ ਵੀ ਕੋਈ ਮੁਆਵਜ਼ਾ ਨਹੀਂ ਦਿੱਤਾ ਜਾਵੇਗਾ। ਇਹ ਤਾਂ ਉਹ ਗੱਲ ਹੋਈ ਕਿ ਇਕ ਬੰਦਾ ਦਰਿਆ ਵਿੱਚ ਚਲਾ ਗਿਆ ਅਤੇ ਕਹਿਣ ਲੱਗਾ ਕਿ ਇਹ ਇਥੇ 7 ਫੁੱਟ ਡੂੰਘਾ ਹੈ ਅਤੇ ਇਥੇ 8 ਫੁੱਟ ਡੂੰਘਾ ਹੈ, ਇਥੇ 9 ਫੁੱਟ ਡੂੰਘਾ ਹੈ ਅਤੇ ਇਥੇ 12 ਫੁੱਟ ਡੂੰਘਾ ਹੈ। ਉਨ੍ਹਾਂ ਨੇ ਇਸਦੀ ਐਵਰੇਜ ਕੱਢ ਲਈ ਜਿਹੜੀ ਕਿ ਮੰਨ ਲਓ ਕਿ ਪੰਜ ਫੁੱਟ ਦੋ ਇੰਚ ਨਿਕਲੀ। ਉਨ੍ਹਾਂ ਨੇ ਕਿਹਾ ਕਿ ਸਾਡੀ ਸਾਰਿਆਂ ਦੀ ਹਾਈਟ ਪੰਜ ਫੁੱਟ ਦੋ ਇੰਚ ਨਾਲੋਂ ਜ਼ਿਆਦਾ ਹੈ ਇਸ ਲਈ ਸਾਰੇ ਦਰਿਆ ਪਾਰ ਕਰ ਜਾਵਾਂਗੇ। ਉਹ ਵਾਰੀ ਵਾਰੀ ਦਰਿਆ ਵਿੱਚ ਵੜੇ ਅਤੇ ਸਾਰੇ ਹੀ ਡੁੱਬ ਗਏ। ਇਹ ਸਕੀਮ ਵੀ ਬਿਲਕੁਲ ਇਸ ਗੱਲ ਵਾਂਗ ਹੈ। ਇਸ ਸਕੀਮ ਦੇ ਤਹਿਤ ਇਨ੍ਹਾਂ ਨੇ ਤਹਿਸੀਲ ਦੀ ਐਵਰੇਜ ਕੱਢ ਕੇ ਫਿਰ ਮੁਆਵਜ਼ਾ ਦੇਣਾ ਹੈ। ਫਿਰ ਮੁਆਵਜ਼ਾ ਵੀ ਸਾਰਿਆਂ ਨੂੰ ਉਹੀ ਦੇਣਾ ਹੈ, ਭਾਵੇਂ ਉਸ ਤਹਿਸੀਲ ਵਿੱਚ ਕਿਸੇ ਦਾ ਨੁਕਸਾਨ ਹੋਇਆ ਹੈ ਜਾਂ ਨਹੀਂ ਹੋਇਆ। ਜਿਸਦਾ ਬਿਲਕੁਲ ਸਾਰਾ ਨੁਕਸਾਨ ਹੋ ਗਿਆ ਹੈ, ਉਸ ਨੂੰ ਵੀ ਉਹੀ ਮੁਆਵਜ਼ਾ ਦੇਣਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਹੋਰ ਗਲ ਕਹਿਣਾ ਚਾਹੁੰਦਾ ਹਾਂ। ਸਰਦਾਰ ਮੇਜਰ ਸਿੰਘ ਜ਼ਰੂਰ ਉਸ ਨੂੰ ਧਿਆਨ ਨਾਲ ਸੁਣਨ ਕਿਉਂਕਿ ਉਹ ਕਾਫੀ ਸੂਝਵਾਨ ਬੰਦੇ ਹਨ। ਇਹ ਵੀ ਕਿਹਾ ਗਿਆ ਹੈ ਕਿ ਕਿਸੇ ਕਿਸਾਨ ਨੂੰ 2200 ਰੁਪਏ ਤੋਂ ਵੱਧ ਮੁਆਵਜ਼ਾ ਨਹੀਂ ਮਿਲ ਸਕਦਾ। ਇਸ ਸਕੀਮ ਦੇ ਤਹਿਤ ਸਾਢੇ ਛੇ ਕਰੋੜ ਰੁਪਏ ਉਨ੍ਹਾਂ ਨੇ ਕੁੱਲ ਦੇਣੇ ਹਨ। ਇਸ ਸਾਢੇ ਛੇ ਕਰੋੜ ਰੁਪਏ ਵਿੱਚੋਂ 1.63 ਕਰੋੜ ਰੁਪਿਆ ਸਰਕਾਰ ਦਾ ਹਿੱਸਾ ਹੋਵੇਗਾ ਅਤੇ 4.87 ਕਰੋੜ ਰੁਪਿਆ ਜਨਰਲ ਇਨਸ਼ੋਰੈਂਸ ਕੰਪਨੀ ਵੱਲੋਂ ਹੋਵੇਗਾ। ਇਹ ਦੇਸ਼ ਭਰ ਵਿੱਚ ਚੱਲ ਰਹੀ ਇਨ੍ਹਾਂ ਵੱਲੋਂ ਬੀਮਾ ਸਕੀਮ ਤਹਿਤ ਟੋਟਲ ਪੈਸਾ ਰਖਿਆ ਗਿਆ ਹੈ। ਅਗਰ ਪੁਲੀਟੀਕਲ ਨਾਅਰੇਬਾਜ਼ੀ ਕਰਨੀ ਹੋਵੇ ਤਾਂ ਇਹ ਬੜੀ ਚੰਗੀ ਅਤੇ ਸੁਹਣੀ ਗੱਲ ਹੈ। ਚੌਧਰੀ ਕਾਂਸ਼ੀ ਰਾਮ ਨੇ ਵੀ ਕਹਿ ਦੇਣਾ ਹੈ ਕਿ ਇਹ ਜਿਹੜਾ ਔਖਾ ਕੰਮ ਹੈ। ਚਾਰ, ਪੰਜ ਕਰੋੜ ਰੁਪਏ ਦੇ ਦੇਵਾਂਗੇ ਪਰ ਵੇਖਣਾ ਇਹ ਹੈ ਕਿ ਇਨ੍ਹਾਂ ਨੇ ਮੁਆਵਜ਼ਾ ਕਿਹੜੀ ਕਿਹੜੀ ਗੱਲ ਲਈ ਦੇਣਾ ਹੈ। ਇੱਕ ਤਾਂ ਜੇ ਬਿਮਾਰੀ ਪੈ ਜਾਵੇ ਅਤੇ ਦੂਜਾ ਜੇ ਹੜ੍ਹ ਆ ਜਾਣ। ਲੇਕਿਨ ਪੰਜਾਬ ਵਿੱਚ ਮਕੈਨਾਈਜ਼ਡ ਫਾਰਮਿੰਗ ਹੈ। ਜੇ ਕਿਸਾਨ ਦੀ ਫਸਲ ਨੂੰ ਟਰੈਕਟਰ ਚਲਦਿਆਂ ਅੱਗ ਲੱਗ ਜਾਵੇ ਤਾਂ ਉਸ ਨੁਕਸਾਨ ਦਾ ਮੁਆਵਜ਼ਾ ਇਸ ਇਨਸ਼ੋਰੈਂਸ ਸਕੀਮ ਦੇ ਤਹਿਤ ਨਹੀਂ ਮਿਲਣਾ। ਇਹ ਸਕੀਮ ਵਿੱਚ ਕਮੀਆਂ ਹਨ। ਪੰਜਾਬ ਵਿੱਚ ਡਰਾਊਟ ਤਾਂ ਪੈਂਦੇ ਨਹੀਂ। ਇਥੇ ਕਾਲ ਪੈਣ ਦੀ ਤਾਂ ਕੋਈ ਸਿਚੂਏਸ਼ਨ ਨਹੀਂ ਆਉਂਦੀ। ਸਿਰਫ ਇਨ੍ਹਾਂ ਚੀਜ਼ਾਂ ਲਈ ਇਨ੍ਹਾਂ ਨੇ ਮੁਆਵਜ਼ਾ ਦੇਣਾ ਹੈ। ਮੈਂ ਵੀ ਇੱਕ ਕਿਸਾਨ ਦਾ ਪੁੱਤਰ ਹਾਂ। ਮੇਰੀ ਵੀ ਜ਼ਮੀਨ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਗੌਰਮਿੰਟ ਨੇ 1979-80 ਵਿੱਚ ਨੇਚੁਰਲ ਕੈਲੇਮਿਟੀਜ਼ ਦੇ ਲਈ 3,75,70,000 ਰੁਪਏ ਦਿੱਤੇ ਸਨ। 1980-81 ਵਿੱਚ ਜਦੋਂ ਸਾਡੀ ਸਰਕਾਰ ਆਈ ਤਾਂ ਅਸੀਂ 9,00,76,000 ਰੁਪਏ ਦਿਤੇ। ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਸਪੀਚ ਕਰਦੇ ਹੋਏ ਇੱਕ ਗਲ ਕਹੀ ਸੀ ਕਿ 20 ਕਰੋੜ ਰੁਪਏ ਦਾ ਰਿਵਾਲਵਿੰਗ ਫੰਡ ਬਣਾ ਲੈਣਾ ਚਾਹੀਦਾ ਹੈ, ਜਿਸ ਵਿਚੋਂ ਕਿਸਾਨਾਂ ਤੇ ਜੋ ਨੇਚੂਰਲ ਕਲੇਮਿਟੀਜ਼ ਆਉਣ ਉਸ ਲਈ ਮੁਆਵਜ਼ਾ ਦਿੱਤਾ ਜਾ ਸਕੇ ਅਤੇ ਅਸੀਂ ਉਨ੍ਹਾਂ ਕਲੇਮਿਟੀਜ਼ ਨੂੰ ਫਾਈਟ ਆਊਟ ਕਰ ਸਕੀਏ।

ਮੈਂ ਇਹ ਸਮਝਦਾ ਹਾਂ ਕਿ ਕਿਸਾਨ ਦੀ ਫਸਲ ਦੀ ਇਨਸ਼ੋਰੈਂਸ ਹੋਣੀ ਚਾਹੀਦੀ ਹੈ ਔਰ ਸਾਨੂੰ ਗੌਰਮਿੰਟ ਆਫ ਇੰਡੀਆ ਨੂੰ ਇਸ ਗੱਲ ਲਈ ਅਪ੍ਰੋਚ ਕਰਨਾ ਚਾਹੀਦਾ ਹੈ। ਮੌਜੂਦਾ ਲਾਅ ਇਸ ਗੱਲ

ਲਈ ਕਿਸਾਨ ਨੂੰ ਪ੍ਰੋਟੈਕਸ਼ਨ ਨਹੀਂ ਦਿੰਦਾ। ਜਨਰਲ ਇਨਸ਼ੋਰੈਂਸ ਕੰਪਨੀ ਦੇ ਮੌਜੂਦਾ ਪ੍ਰਾਜੈਕਟਸ ਜਾਂ ਸਕੀਮਾਂ ਕਿਸਾਨ ਨੂੰ ਖਾਸ ਤੌਰ ਤੇ ਪੰਜਾਬ ਦੇ ਕਿਸਾਨ ਨੂੰ ਸੂਟ ਨਹੀਂ ਕਰਦੀਆਂ। ਮੈਂ ਖੁਲ੍ਹਮਖੁਲਾ ਚੈਲੰਜ ਕਰਦਾ ਹਾਂ ਕਿ ਅਗਰ ਇਹ ਪ੍ਰਾਜੈਕਟ ਪੰਜਾਬ ਦੇ ਕਿਸਾਨ ਤੇ ਲਾਗੂ ਕਰ ਦਿੱਤਾ ਜਾਵੇ ਤਾਂ ਪੰਜਾਬ ਦਾ ਕਿਸਾਨ ਕਿਸੇ ਸਾਲ ਵੀ ਅਗਰ ਕੋਈ ਰਿਲੀਫ ਕੰਪਨੀ ਪਾਸੋਂ ਲੈ ਜਾਵੇ ਤਾਂ ਮੈਂ ਆਪਣੇ ਆਪ ਨੂੰ ਸਮਝਾਂਗਾ ਕਿ ਮੈਂ ਗਲਤ ਸੀ। ਸਹੀ ਪੁਜ਼ੀਸ਼ਨ ਇਹ ਹੈ ਕਿ ਇਸ ਦੀ ਅਮੈਂਡਮੈਂਟ ਹੋਣੀ ਚਾਹੀਦੀ ਹੈ ਔਰ ਇਸ ਸ਼ਕਲ ਵਿਚ ਇਹ ਸਕੀਮ ਲਾਗੂ ਨਹੀਂ ਹੋਣੀ ਚਾਹੀਦੀ। ਇਨਸ਼ੋਰੈਂਸ ਕਿਸਾਨ ਦੀ ਫਸਲ ਦੀ ਹੋਣੀ ਚਾਹੀਦੀ ਹੈ, ਇਹ ਜ਼ਰੂਰੀ ਚੀਜ਼ ਹੈ। ਇਸ ਵਿਚ ਜਿਹੜੀ ਇਹ ਚੀਜ਼ ਹੈ ਤਹਿਸੀਲ ਦੀ ਫਸਲ ਦੇ ਨੁਕਸਾਨ ਦੀ ਐਵਰੇਜ ਕੱਢਣ ਦੀ ਉਹ ਠੀਕ ਨਹੀਂ ਹੈ 20 ਪਿੰਡਾਂ ਦੀ ਫਸਲ ਬਿਮਾਰੀ ਨਾਲ ਖਰਾਬ ਹੋ ਜਾਂਦੀ ਹੈ, ਉਹ ਹੜ੍ਹ ਨਾਲ ਤਬਾਹ ਹੋ ਸਕਦੀ ਹੈ। ਫਿਰ ਦਸ ਸਾਲਾਂ ਦਾ ਅੰਦਾਜ਼ਾ ਲਗਾਇਆ ਜਾਣਾ ਹੈ। ਪੈਡੀ ਦੀ ਫਸਲ ਦਾ ਪਿਛਲੇ 10 ਸਾਲਾਂ ਦੀ ਐਵਰੇਜ ਕੱਢੀਏ ਤਾਂ ਅੰਦਾਜ਼ਾ ਲਗਾ ਲਵੋ ਕਿ ਕਿਸਾਨ ਨੂੰ ਕੀ ਮਿਲੇਗਾ ਫਿਰ 50% ਤੋਂ ਨੁਕਸਾਨ ਵੀ ਜ਼ਿਆਦਾ ਹੋਣਾ ਚਾਹੀਦਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਕੋਈ ਨਾ ਕੋਈ ਤਰੀਕਾ ਜ਼ਰੂਰ ਨਿਕਲਣਾ ਚਾਹੀਦਾ ਹੈ, ਜਿਸ ਨਾਲ ਇੰਡੀਵੀਜੁਅਲ ਇਨਸ਼ੋਰੈਂਸ ਵਿਚ ਕਿਸਾਨ ਦਾ ਭਲਾ ਹੋ ਸਕੇ। ਸਾਡੇ ਪੰਜਾਬ ਵਿਚ ਮੇਨ ਦੋ ਹੀ ਫਸਲਾਂ ਹਨ। ਵੈਸੇ ਤਾਂ ਚਾਰ ਫਸਲਾਂ ਵੀ ਅਸੀਂ ਕਹਿ ਸਕਦੇ ਹਾਂ। ਕਣਕ ਹੈ, ਝੋਨਾ ਹੈ, ਗੰਨਾ ਹੈ ਔਰ ਕਪਾਹ ਹੈ। ਇਸ ਤਰ੍ਹਾਂ ਚਾਰ ਫਸਲਾਂ ਦੀਆਂ ਵੱਖ ਵੱਖ ਸਕੀਮਾਂ ਬਨਾਉਣੀਆਂ ਚਾਹੀਦੀਆਂ ਹਨ।

**ਸਰਦਾਰ ਗੁਰਨੈਬ ਸਿੰਘ ਬਰਾੜ:** ਮੂੰਗਫਲੀ ਦੀ ਫਸਲ ਵੀ ਹੈ ਜੀ।

**ਸ਼੍ਰੀ ਗੋਪਾਲ ਕ੍ਰਿਸ਼ਨ ਚੱਤਰਥ:** ਸਾਡੇ ਇਲਾਕੇ ਵਿਚ ਤਾਂ ਮੂੰਗਫਲੀ ਨਹੀਂ ਹੁੰਦੀ ਤੁਹਾਡੇ ਖੇਤਾਂ ਵਿਚ ਹੁੰਦੀ ਹੋਵੇਗੀ। (ਹਾਸਾ)

ਸੋ, ਮੇਰੀ ਰਾਏ ਹੈ ਕਿ ਸਾਡੀ ਪੰਜਾਬ ਸਰਕਾਰ ਗੌਰਮਿੰਟ ਆਫ਼ ਇੰਡੀਆ ਨੂੰ ਅਪਰੋਚ ਕਰੇ। ਉਨ੍ਹਾਂ ਨੂੰ ਬੇਨਤੀ ਕਰਨੀ ਚਾਹੀਦੀ ਹੈ ਕਿ ਇਹੋ ਜਿਹੀਆਂ ਸਕੀਮਾਂ ਬਨਾਉਣ, ਜਿਸ ਨਾਲ ਕਿਸਾਨ ਨੂੰ ਸੁਵਿਧਾ ਮਿਲੇ ਤਾਂਕਿ ਕਿਸਾਨ ਜਿਸ ਤਰ੍ਹਾਂ ਹੁਣ ਹੈ ਉਸ ਤਰ੍ਹਾਂ ਹੀ ਫਿਰ ਸਾਡੇ ਦੇਸ਼ ਦਾ ਅੰਨ ਦਾਤਾ ਬਣਿਆ ਰਹੇ। ਐਤਕੀਂ ਪੰਜਾਬ ਨੇ ਕੋਈ 38/39 ਲੱਖ ਟਨ ਅਨਾਜ ਸੈਂਟਰਲ ਪੂਲ ਨੂੰ ਦਿੱਤਾ ਹੈ। ਮੇਰਾ ਖਿਆਲ ਹੈ ਕਿ ਆਉਣ ਵਾਲੇ ਸਮੇਂ ਵਿਚ ਇਸ ਤੋਂ ਵੀ ਜ਼ਿਆਦਾ ਦੇ ਸਕੇਗੀ। ਪਿਛੇ ਫਸਲ ਘਟ ਹੋਈ ਹੈ ਔਰ ਫਿਰ ਪ੍ਰੋਕਿਉਅਰਮੈਂਟ ਪੂਰੀ ਨਹੀਂ ਹੋਈ। ਲੰਬਾ ਜੀ ਨੇ ਠੀਕ ਕਿਹਾ ਸੀ ਕਿ ਵਪਾਰੀਆਂ ਨੇ ਔਰ ਵੱਡੇ ਵੱਡੇ ਜਾਗੀਰਦਾਰਾਂ ਨੇ ਕਣਕ ਖਰੀਦ ਕੇ ਰੱਖ ਲਈ ਹੈ ਔਰ ਹੌਲੀ ਹੌਲੀ ਹੁਣ ਉਸ ਨੂੰ ਵੇਚ ਰਹੇ ਹਨ। ਇਸ ਲਈ ਮੈਂ ਕਹਾਂਗਾ ਕਿ ਪੰਜ ਏਕੜ ਤੋਂ ਘੱਟ ਵਾਲੇ ਜ਼ਿਮੀਂਦਾਰ ਵਾਸਤੇ ਅਜਿਹੀ ਸਕੀਮ ਬਣਾਓ ਜਿਸ ਨਾਲ ਕਿਸਾਨ ਨੂੰ ਰਿਲੀਫ ਮਿਲ ਸਕੇ। ਵੱਡੇ ਵੱਡੇ ਜਾਗੀਰਦਾਰ ਤਾਂ ਭੁੜਕਦੇ ਹੀ ਰਹਿੰਦੇ ਹਨ। ਉਨ੍ਹਾਂ ਨੇ ਕਿਹੜਾ ਝੋਨਾ ਬੀਜਿਆ ਸੀ। ਡਿਪਟੀ ਸਪੀਕਰ ਸਾਹਿਬ, ਵੱਡੇ ਵੱਡੇ ਜਾਗੀਰਦਾਰ ਅਸਲ ਵਿਚ ਕੌਣ ਹਨ? ਇਹ ਉਹ ਲੋਕ ਹਨ ਜਿਨ੍ਹਾਂ ਨੇ ਦੇਸ਼ ਨਾਲ ਗੱਦਾਰੀ ਕੀਤੀ ਸੀ ਔਰ ਗੱਦਾਰੀ ਕਰਕੇ ਵਿਦੇਸ਼ੀਆਂ ਦਾ ਸਾਥ ਦਿੱਤਾ ਸੀ, ਜਿਨ੍ਹਾਂ ਨੇ ਪੰਜਾਬ ਵਿਚ ਪੰਜਾਬੀ ਰਾਜ ਖਤਮ ਕਰਾਉਣ ਲਈ ਅੰਗਰੇਜ਼ਾਂ ਦਾ ਸਾਥ ਦਿੱਤਾ ਸੀ। ਜਦੋਂ ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਲੜੀ ਜਾ ਰਹੀ ਸੀ ਤਾਂ ਉਹ ਅੰਗਰੇਜ਼ਾਂ ਦੇ ਸਾਥੀ ਸਨ। ਉਨ੍ਹਾਂ ਤੇ ਕੋਈ ਰਹਿਮ ਨਹੀਂ ਚਾਹੀਦਾ। ਸਰਦਾਰ ਦਰਬਾਰਾ ਸਿੰਘ ਜੀ ਨੇ ਵੀ ਕਿਹਾ ਹੈ ਕਿ ਸਮਾਲ ਫਾਰਮਰਜ਼ ਨੂੰ ਉਹ ਰਿਆਇਤਾਂ ਦੇਣੀਆਂ ਚਾਹੁੰਦੇ ਹਨ। ਮੈਂ ਵੀ ਕਹਿੰਦਾ ਹਾਂ ਕਿ ਵੱਡੇ ਕਿਸਾਨ ਦੀ ਪਰਵਾਹ ਨਾ ਕਰੋ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**Mr. Deputy Speaker :** Motion moved—

That the following words be added at the end of the Resolution :—

"Who are small and marginal farmers and also those who own 5 acres of land or less".

**ਸਰਦਾਰ ਬਲਦੇਵ ਸਿੰਘ ਖਿਆਲਾ** (ਜੋਗਾ): ਡਿਪਟੀ ਸਪੀਕਰ ਸਾਹਿਬ, ਜਿਹੜਾ ਗੈਰ ਸਰਕਾਰੀ ਮਤਾ ਪਾਂਧੀ ਸਾਹਿਬ ਨੇ ਲਿਆਂਦਾ ਹੈ, ਇਹ ਬੜਾ ਜ਼ਰੂਰੀ ਮਤਾ ਹੈ ਕਿਉਂਕਿ ਕਿਸਾਨ ਦੀ ਫਸਲ ਦਾ ਬੀਮਾ ਜ਼ਰੂਰ ਹੋਣਾ ਚਾਹੀਦਾ ਹੈ। ਮੇਰੇ ਤੋਂ ਪਹਿਲਾਂ ਬੋਲਣ ਵਾਲੇ ਭਰਾਵਾਂ ਨੇ ਇਸ ਬਾਰੇ ਕਾਫੀ ਵਿਆਖਿਆ ਕੀਤੀ ਹੈ। ਸਾਡੀ ਸਰਕਾਰ ਬੋਹੜੇ ਜਿਹੇ ਨੁਕਸਾਨ ਦਾ ਮੁਆਵਜ਼ਾ ਦਿੰਦੀ ਹੈ। ਕਦੇ ਕੋਈ ਹੜ੍ਹ ਵਗੈਰਾ ਆ ਜਾਵੇ ਤਾਂ ਕੁਝ ਮੁਆਵਜ਼ਾ ਦਿੰਦੀ ਹੈ। ਪਰ ਕਈ ਨੁਕਸਾਨ ਐਸੇ ਵੀ ਹੁੰਦੇ ਹਨ, ਜਿਨ੍ਹਾਂ ਦਾ ਸਰਕਾਰ ਕਹਿੰਦੀ ਹੈ ਕਿ ਉਹ ਮੁਆਵਜ਼ਾ ਨਹੀਂ ਦੇ ਸਕਦੀ।

ਤੁਹਾਨੂੰ ਪਤਾ ਹੈ ਕਿ ਪਿਛਲੇ ਸਾਲ ਜਦੋਂ ਕਣਕ ਦੀ ਫਸਲ ਬੀਜੀ ਗਈ ਤਾਂ ਕੀ ਹੋਇਆ ਸੀ। ਜਦੋਂ ਫਸਲ ਬੀਜੀ ਜਾਂਦੀ ਹੈ ਤਾਂ ਉਸ ਵੇਲੇ ਥੱਲੇ ਰੇਹ ਪਾਇਆ ਜਾਂਦਾ ਹੈ ਔਰ ਰੇਹ ਮੇਰੇ ਸਾਹਮਣੇ ਬੈਠੇ ਭਰਾਵਾਂ ਦੀ ਮੇਹਰਬਾਨੀ ਨਾਲ ਕਾਫੀ ਮਹਿੰਗੀ ਹੋ ਗਈ ਹੈ। ਜਦੋਂ ਪਿਛਲੇ ਸਾਲ ਕਿਸਾਨ ਨੇ ਫਸਲ ਬੀਜੀ ਤਾ ਬੀਜਣ ਦੇ ਤੁਰੰਤ ਮਗਰੋਂ ਮੀਂਹ ਪੈ ਗਿਆ ਔਰ ਉਹ ਫਸਲ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਨਾ ਉੱਗੀ। ਕਿਸਾਨਾਂ ਨੂੰ ਬੜੀ ਮੁਸ਼ਕਲ ਪੇਸ਼ ਆਈ। ਉਨ੍ਹਾਂ ਦਾ ਨੁਕਸਾਨ ਹੋ ਗਿਆ। ਇਹ ਸਰਕਾਰ ਕਹਿੰਦੀ ਰਹੀ ਹੈ ਕਿ ਇਸ ਤਰ੍ਹਾਂ ਮੁਆਵਜ਼ਾਂ ਅਸੀਂ ਦੇ ਨਹੀਂ ਸਕਦੇ। ਇਸ ਤਰ੍ਹਾਂ ਹੀ ਜੇਕਰ ਵੱਡੀ ਹੋਈ ਕਿਸਾਨ ਦੀ ਫਸਲ ਨੂੰ ਅੱਗ ਲੱਗ ਜਾਵੇ ਤਾਂ ਵੀ ਸਰਕਾਰ ਕੋਈ ਮੁਆਵਜ਼ਾ ਨਹੀਂ ਦਿੰਦੀ। ਜੇਕਰ ਦਿੰਦੀ ਹੈ ਤਾਂ 3500 ਤੋਂ ਵੱਧ ਮੁਆਵਜ਼ਾ ਦੇ ਨਹੀਂ ਸਕਦੀ। ਇਸ ਲਈ ਜ਼ਰੂਰੀ ਹੈ ਕਿ ਕੋਈ ਇਸ ਤਰ੍ਹਾਂ ਦਾ ਤਰੀਕਾ ਅਪਣਾਇਆ ਜਾਵੇ, ਜਿਸ ਨਾਲ ਜਦੋਂ ਕਿਸਾਨ ਦੀ ਫਸਲ ਦਾ ਕਿਸੇ ਤਰ੍ਹਾਂ ਦਾ ਵੀ ਨੁਕਸਾਨ ਹੋਵੇ ਉਸ ਦਾ ਉਸ ਨੂੰ ਇਵਜ਼ਾਨਾ ਮਿਲ ਜਾਵੇ। ਭਾਵੇਂ ਕਿਸਾਨ ਦੀ ਫਸਲ ਬਿਮਾਰੀ ਨਾਲ ਮਰ ਜਾਵੇ, ਭਾਵੇਂ ਅੱਗ ਨਾਲ ਸੜ ਜਾਵੇ, ਭਾਵੇਂ ਹੜ੍ਹ ਨਾਲ ਮਾਰੀ ਜਾਵੇ ਉਸ ਨੂੰ ਮੁਆਵਜ਼ਾ ਦਿੱਤਾ ਜਾਵੇ। ਭਾਵੇਂ ਤਹਿਸੀਲ ਵਿਚ ਕਿੱਲੇ ਵੰਡ ਦੇ ਹਿਸਾਬ ਨਾਲ ਦਿੱਤਾ ਜਾਵੇ ਜਾਂ ਕੋਈ ਹੋਰ ਤਰੀਕਾ ਅਪਣਾ ਲਿਆ ਜਾਵੇ, ਪਰ ਕਿਸਾਨ ਨੂੰ ਰਿਲੀਫ ਮਿਲਣਾ ਚਾਹੀਦਾ ਹੈ। ਅੱਜ ਪੰਜਾਬ ਦਾ ਕਿਸਾਨ ਕਰਜ਼ਿਆਂ ਦੇ ਬੋਝ ਨਾਲ ਦੱਬਿਆ ਗਿਆ ਹੈ ਔਰ ਉਨ੍ਹਾਂ ਦੇ ਲੱਥਣ ਦੀ ਉਸ ਨੂੰ ਕੋਈ ਆਸ ਨਹੀਂ ਹੈ। ਕਿਸਾਨ ਜੋ ਪੈਦਾਵਾਰ ਕਰਨ ਲਈ ਚੀਜ਼ਾਂ ਦੀ ਵਰਤੋਂ ਕਰਦਾ ਹੈ ਉਨ੍ਹਾਂ ਚੀਜ਼ਾਂ ਦੀਆਂ ਕੀਮਤਾਂ ਆਸਮਾਨ ਤੇ ਚੜ੍ਹ ਗਈਆਂ ਹਨ। ਜੋ ਉਸ ਦੀ ਉਪਜ ਹੈ ਉਸ ਦੀ ਉਸ ਨੂੰ ਪੂਰੀ ਕੀਮਤ ਨਹੀਂ ਦਿੱਤੀ ਜਾਂਦੀ। ਭਾਅ ਤੇ ਕੰਟਰੋਲ ਕਰਕੇ ਪੂਰੀ ਕੀਮਤ ਉਸ ਨੂੰ ਦਿੱਤੀ ਨਹੀਂ ਜਾਂਦੀ। ਇਸ ਲਈ ਜਿਹੜਾ ਵੀ ਤਰੀਕਾ ਚੰਗਾ ਹੋਵੇ ਉਹ ਅਪਣਾਇਆ ਜਾਵੇ ਜਿਸ ਨਾਲ ਕਿ ਕਿਸਾਨ ਨੂੰ ਕੁਝ ਰਾਹਤ ਮਿਲੇ, ਉਸ ਦੀ ਫਸਲ ਦਾ ਜੋ ਵੀ ਨੁਕਸਾਨ ਹੋਵੇ ਉਸ ਦਾ ਮੁਆਵਜ਼ਾ ਜ਼ਰੂਰ ਮਿਲੇ। ਪਰ ਅਫਸੋਸ ਹੈ ਕਿ ਸਰਕਾਰ ਕਿਸਾਨ ਪ੍ਰਤੀ ਔਰ ਹੋਰ ਪੰਜਾਬੀਆਂ ਦੇ ਹੱਕਾਂ ਪ੍ਰਤੀ ਸਿਨਸੀਅਰ ਨਹੀਂ ਹੈ। ਜੇਕਰ ਕੋਈ ਗੱਲ ਹੁੰਦੀ ਹੈ ਜਿਹੜੀ ਕਿ ਕਿਸਾਨ ਦੇ ਹੱਕ ਵਿਚ ਜਾਂਦੀ ਹੈ ਤਾਂ ਕਹਿੰਦੇ ਹਨ ਕਿ ਇਹ ਸੈਂਟਰ ਦੀ ਗੱਲ ਹੈ, ਇਸ ਨਾਲ ਸਾਡਾ ਕੋਈ ਵਾਸਤਾ ਨਹੀਂ ਹੈ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਪਿੱਛੇ ਕਣਕ ਦੀ ਖਰੀਦ ਹੋਈ ਤਾਂ ਸੈਂਟਰ ਨੇ ਜ਼ੋਨ ਤੋੜ ਕੇ ਓਪਨ ਜ਼ੋਨ ਬਣਾ ਦਿੱਤੇ ਕਿ ਕੋਈ ਵੀ ਬੰਦਾ ਆਪਣਾ ਅਨਾਜ ਸਾਰੇ ਹਿੰਦੋਸਤਾਨ ਵਿਚ ਜਿੱਥੇ ਮਰਜ਼ੀ ਹੈ, ਵੇਚ ਸਕਦਾ ਹੈ, ਇਹ ਸਾਡੀਆਂ ਏਜੰਸੀਆਂ ਹਨ, ਹਰ ਵਪਾਰੀ ਨੂੰ ਖੁੱਲ੍ਹ ਹੋਵੇਗੀ ਕਿ ਉਹ ਜਿਸ ਸਟੇਟ ਵਿਚ ਮਰਜ਼ੀ ਹੈ ਕਣਕ ਵੇਚ ਦੇਵੇ। ਜਦੋਂ ਵਪਾਰੀਆਂ ਨੇ ਕਣਕ ਖਰੀਦਣੀ ਸ਼ੁਰੂ ਕੀਤੀ ਔਰ ਕਿਸਾਨ ਨੂੰ 150 ਰੁਪਏ ਦਾ ਰੇਟ ਦਿੱਤਾ ਤਾਂ ਸੈਂਟਰ ਦੀ ਸਰਕਾਰ ਦੇ ਆਰਡਰ ਆ ਗਏ ਕਿ ਕਣਕ ਤੇ ਪਾਬੰਦੀ ਲਗਾ ਦਿੱਤੀ ਗਈ ਹੈ। ਇਹ ਆਰਡਰ ਕੋਈ ਲਿਖਤੀ ਨਹੀਂ ਸਨ ਜ਼ਬਾਨੀ ਸਨ। ਇਹ ਵਪਾਰੀਆਂ ਨੂੰ ਕਿਹਾ ਗਿਆ ਕਿ ਉਹ ਇਕ ਮੰਡੀ ਤੋਂ ਦੂਜੀ ਮੰਡੀ ਕਣਕ ਨਹੀਂ ਲੈ ਜਾ

ਸਕਦੇ, ਇਕ ਪਿੰਡ ਤੋਂ ਦੂਜੇ ਪਿੰਡ ਨਹੀਂ ਲੈ ਜਾ ਸਕਦੇ। ਰੇਲਵੇ ਵੱਲੋਂ ਵਪਾਰੀਆਂ ਨੂੰ ਗੱਡੀਆਂ ਮਿਲੀਆਂ ਹੋਈਆਂ ਸਨ, ਉਨ੍ਹਾਂ ਵੱਲੋਂ ਬੁਕਿੰਗ ਹੋਈ ਹੋਈ ਸੀ ਉਹ ਵੀ ਕੈਂਸਲ ਕਰਵਾ ਦਿੱਤੀਆਂ ਗਈਆਂ। ਕਿਹਾ ਗਿਆ ਕਿ ਅਸੀਂ ਕਾਇਦੇ ਕਾਨੂੰਨ ਨਾਲ ਤਾਂ ਨਹੀਂ ਰੋਕ ਸਕਦੇ ਪਰ ਜ਼ਬਾਨੀ ਆਰਡਰ ਹਨ। ਮੇਰਾ ਕਹਿਣ ਦਾ ਭਾਵ ਹੈ ਕਿ ਕਿਸਾਨ ਦਾ ਨੁਕਸਾਨ ਕਰਨ ਵਾਸਤੇ ਤਾਂ ਕਾਇਦੇ ਕਾਨੂੰਨ ਜ਼ਬਾਨੀ ਹੁੰਦੇ ਹਨ ਪਰ ਜੇਕਰ ਉਸ ਦਾ ਭਲਾ ਹੁੰਦਾ ਹੋਵੇ ਤਾਂ ਇਨ੍ਹਾਂ ਪਾਸ ਬਹਾਨਾ ਹੁੰਦਾ ਹੈ ਕਿ ਇਹ ਸੈਂਟਰ ਦਾ ਕੰਮ ਹੈ, ਅਸੀਂ ਕੁੱਝ ਨਹੀਂ ਕਰ ਸਕਦੇ। ਡਿਪਟੀ ਸਪੀਕਰ ਸਾਹਿਬ, ਮੈਂ ਦੱਸ ਰਿਹਾ ਸੀ ਕਿ ਕਣਕ ਦੀ ਮੂਵਮੈਂਟ ਤੇ ਪਾਬੰਦੀ ਲਗਾ ਦਿੱਤੀ। ਮੈਂ ਇਕ ਕੇਸ ਇਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਜੇਕਰ ਹਿੰਮਤ ਹੈ ਤਾਂ ਇਨਕੁਆਇਰੀ ਕਰਾਉਣ। ਮਾਨਸਾ ਵਿਚੋਂ ਵਪਾਰੀਆਂ ਦੀਆਂ ਗੱਡੀਆਂ ਕੈਂਸਲ ਕਰਵਾਈਆਂ ਗਈਆਂ, ਉਨ੍ਹਾਂ ਨੂੰ ਕਿਹਾ ਗਿਆ ਕਿ ਜੇਕਰ ਤੁਸੀਂ ਕਣਕ ਬਾਹਰ ਲੈ ਗਏ ਤਾ ਤੁਹਾਨੂੰ ਹੋਰ ਕਿਸੇ ਕਾਨੂੰਨ ਵਿਚ ਫਸਾ ਦਿਆਂਗੇ। ਪਰ ਨਾਲ ਹੀ ਇਸੇ ਹੀ 22 ਤਾਰੀਖ ਨੂੰ ਇਕ ਵਪਾਰੀ ਨੇ ਇਕ ਗੱਡੀ ਭੇਜੀ ਹੈ ਕਿਉਂਕਿ ਉਸ ਦਾ ਇਕ ਉਧਰਲੇ ਬੈਠੇ ਐਮ. ਐਲ. ਏ. ਨਾਲ ਨੇੜੇ ਦਾ ਵਾਸਤਾ ਸੀ। ਇਹ ਸਰਕਾਰ ਬਿਲਕੁਲ ਸਿਨਸੀਅਰ ਨਹੀਂ। ਇਹ ਕਿਸੇ ਕਾਇਦੇ ਕਾਨੂੰਨ ਤੇ ਨਹੀਂ ਚਲਦੀ। ਇਥੇ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਭਾਸ਼ਣ ਦਿੱਤਾ ਸੀ, ਪਰ ਸਰਕਾਰ ਉਸ ਭਾਸ਼ਣ ਪ੍ਰਤੀ ਇਕ ਪਰਸੈਂਟ ਵੀ ਸਿਨਸੀਅਰ ਨਹੀ ਹੈ। ਤੁਸੀਂ ਹੈਰਾਨ ਹੋਵੋਗੇ ਕਿ ਪਿਛਲੀ ਵਾਰ ਜਦੋਂ ਇਜ-ਲਾਸ ਹੋਇਆ ਸੀ ਤਾਂ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਪਿਛਲੀ ਸਰਕਾਰ ਬੜੀਆਂ ਮਾੜੀਆਂ ਬੱਸਾਂ ਦਾ ਪ੍ਰਬੰਧ ਕਰਕੇ ਚਲੀ ਗਈ ਹੈ ਔਰ ਅਸੀਂ ਇਸ ਦਾ ਪ੍ਰਬੰਧ ਠੀਕ ਕਰਾਂਗੇ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਇਸ ਇਨਸ਼ੋਰੈਂਸ ਸਕੀਮ ਤੇ ਬੋਲੋ।

**ਸ੍ਰੀ ਪਿਆਰਾ ਰਾਮ ਧੰਨੋਵਾਲੀਆ**: ਆਨ ਏ ਪੁਆਇੰਟ ਆਫ਼ ਆਰਡਰ , ਸਰ। ਡਿਪਟੀ ਸਪੀਕਰ ਸਾਹਿਬ, ਖਿਆਲਾ ਜੀ ਇਸ ਹਾਊਸ ਦੇ ਬੜੇ ਮਾਨਯੋਗ ਮੈਂਬਰ ਹਨ, ਇਨ੍ਹਾਂ ਦਾ ਸਬੰਧ ਜ਼ਿਮੀਦਾਰਾਂ ਦੀ ਕਮਿਊਨਿਟੀ ਨਾਲ ਹੈ ਔਰ ਅੱਜ ਬੜਾ ਅਹਿਮ ਮਸਲਾ ਹਾਊਸ ਦੇ ਸਾਹਮਣੇ ਹੈ। ਮੈਂ ਨਹੀਂ ਸਮਝ ਸਕਿਆ ਕਿ ਇਹ ਉਸ ਨੂੰ ਛੱਡ ਕੇ ਕਿਸੇ ਹੋਰ ਮਸਲੇ ਤੇ ਕਿਉਂ ਬੋਲਦੇ ਹਨ। ਇਨ੍ਹਾਂ ਨੂੰ ਰੈਲੇਵੈਂਟ ਹੋਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਠੀਕ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ**: ਡਿਪਟੀ ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਇਹ ਜਿਹੜੀ ਮੌਜੂਦਾ ਸਰਕਾਰ ਹੈ, ਇਹ ਜਿਹੜੇ ਵੀ ਇਥੇ ਭਾਸ਼ਣ ਦਿੰਦੀ ਹੈ ਉਸ ਤੇ ਵੀ ਇਹ ਬਿਲਕੁਲ ਪਾਬੰਦ ਨਹੀਂ ਰਹਿੰਦੀ। ਇਹ ਵੀ ਸਾਡਾ ਰਾਈਟ ਹੈ ਕਿਉਂਕਿ ਅੱਜ ਗੈਰ ਸਰਕਾਰੀ ਮਤਾ ਹੈ ਅਤੇ ਅਸੀਂ ਜੋ ਚਾਹੀਏ ਸਰਕਾਰ ਦੀਆਂ ਤਰੁਟੀਆਂ ਦੇ ਬਾਰੇ ਕਹਿ ਸਕਦੇ ਹਾਂ ** **

**ਸਰਦਾਰ ਗੁਰਨੈਬ ਸਿੰਘ** ਬਰਾੜ: ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਬੱਸਾਂ ਦੀ ਅੱਜ ਦੇ ਰੈਜ਼ੋਲਿਊਸ਼ਨ ਦੇ ਨਾਲ ਕੋਈ ਰੈਲੇਵੈਂਸੀ ਨਹੀਂ ਹੈ। ਪਰ ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਪੰਜਾਬ ਸਰਕਾਰ ਨੇ ਇਥੇ ਆ ਕੇ 900 ਨਵੀਆਂ ਬੱਸਾਂ ਖਰੀਦੀਆਂ ਹਨ। ਇਸ ਲਈ ਹੁਣ ਇਸ ਤੇ ਨਾ ਬੋਲਣ ਅਤੇ ਕਰਾਪ ਇਨਸ਼ੋਰੈਂਸ ਤੇ ਬੋਲਣ।

**ਸਰਦਾਰ ਬਲਦੇਵ ਸਿੰਘ ਖਿਆਲਾ**: ** ** **

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ**: ਤੁਸੀਂ ਕਰਾਪ ਇਨਸ਼ੋਰੈਂਸ ਤੇ ਬੋਲੋ । ਰੋਡਵੇਜ਼ ਦਾ ਮਸਲਾ ਹਾਊਸ ਦੇ ਸਾਹਮਣੇ ਨਹੀਂ ਹੈ ।

**ਸਰਦਾਰ ਬਲਦੇਵ ਸਿੰਘ ਖਿਆਲਾ**: ** ** **

**ਸਰਦਾਰ ਬੀਰਦਵਿੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਟ੍ਰਾਂਸਪੋਰਟ ਦਾ ਰੈਜ਼ੋਲਿਊਸ਼ਨ ਨਹੀਂ ਹੈ । ਇਨ੍ਹਾਂ ਨੂੰ ਕਹੋ ਕਿ ਇਹ ਰੈਲੇਵੈਂਟ ਬੋਲਣ ।

**ਸ੍ਰੀ ਡਿਪਟੀ ਸਪੀਕਰ**: ਖਿਆਲਾ ਜੀ, ਫਸਲ ਬੀਮਾ ਸਕੀਮ ਤੇ ਬੋਲੋ Otherwise your portion will be expunged.

**ਸਰਦਾਰ ਬਲਦੇਵ ਸਿੰਘ ਖਿਆਲਾ**: ਡਿਪਟੀ ਸਪੀਕਰ ਸਾਹਿਬ, ਮੈਂ ਅੱਜ ਹੋਰ ਗੱਲਾਂ ਵੀ ਕਰਨੀਆਂ ਹਨ। ਅੱਜ ਗੈਰ ਸਰਕਾਰੀ ਮਤਾ ਹੈ ਅਤੇ ਸਾਡਾ ਹੱਕ ਬਣਦਾ ਹੈ ਕਿ ਹਰ ਕਿਸਮ ਦੀ ਗੱਲ ਕਰ ਸਕੀਏ।

**ਸ੍ਰੀ ਡਿਪਟੀ ਸਪੀਕਰ**: ਅੱਜ ਕਰਾਪ ਇਨਸ਼ੋਰੈਂਸ ਦਾ ਰੈਜ਼ੋਲਿਊਸ਼ਨ ਹਾਊਸ ਦੇ ਸਾਹਮਣੇ ਹੈ ।

**ਸਰਦਾਰ ਬਲਦੇਵ ਸਿੰਘ ਖਿਆਲਾ**: ** ** **

**ਸ੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਕਹਿ ਰਹੇ ਹਨ that should not form part of the proceedings ਖਿਆਲਾ ਜੀ ਕਰਾਪ ਇਨਸ਼ੋਰੈਂਸ ਤੇ ਬੋਲੋ। ਇਹ ਜੋ ਕੁਝ ਬੋਲ ਰਹੇ ਹੋ, ਇਹ ਰਿਕਾਰਡ ਤੇ ਨਹੀਂ ਆ ਰਿਹਾ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਰਕਾਰ ਗਰੀਬ ਲੋਕਾਂ ਨੂੰ ਕੁੱਝ ਨਹੀਂ ਦੇ ਰਹੀ । ਅੱਛਾ ਇਕ ਖੇਤੀਬਾੜੀ ਦਾ ਮਸਲਾ ਹੈ ਮੈਂ ਉਸ ਵਲ ਆਪਦਾ ਧਿਆਨ ਦਿਵਾਉਂਦਾ ਹਾਂ। ਅੱਜ ਨਰਮੇ ਤੇ ਮਪਰੇ ਹੋ ਰਹੀ ਹੈ, ਜਿਹੜੀ ਦਵਾਈ ਛਿੜਕੀ ਜਾ ਰਹੀ ਹੈ ਉਹ ਬਨਾਵਟੀ ਹੈ। ਖਾਸ ਕਰਕੇ ਰਾਮਪੁਰਾ ਆਦਿ ਵਿਚ ਜਿਹੜੀ ਦਵਾਈ ਛਿੜਕੀ ਗਈ ਹੈ, ਉਸ ਨਾਲ ਉਨ੍ਹਾਂ ਦੀਆਂ ਫਸਲਾਂ ਦਾ ਬਿਲਕੁਲ ਨੁਕ-ਸਾਨ ਹੋ ਗਿਆ ਹੈ ਅਤੇ ਸਰਕਾਰ ਤਾਂ ਕੁੰਭਕਰਨ ਦੀ ਨੀਂਦ ਸੁੱਤੀ ਪਈ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਕਿਸਾਨਾਂ ਦੇ ਪ੍ਰਤੀ ਪੂਰੀ ਤਰ੍ਹਾਂ ਸਿਨਸੀਅਰ ਨਹੀਂ ਹੈ। ਸਰਕਾਰ ਨੂੰ ਉਨ੍ਹਾਂ ਲੋਕਾਂ ਨੂੰ ਕਾਬੂ ਕਰਨਾ ਚਾਹੀਦਾ ਹੈ, ਜਿਨ੍ਹਾਂ ਨੇ ਬਲੈਕ ਮਾਰਕਿਟਿੰਗ ਕੀਤੀ ਹੈ ਅਤੇ ਜਾਲ੍ਹੀ ਦਵਾਈਆਂ ਕਿਸਾਨਾਂ ਨੂੰ ਵੇਚੀਆਂ ਹਨ ਅਤੇ ਉਨ੍ਹਾਂ ਦਾ ਕਰੋੜਾਂ ਰੁਪਏ ਦਾ ਨੁਕਸਾਨ ਪੰਜਾਬ ਵਿਚ ਕੀਤਾ ਹੈ । ਅਗਰ ਸਰਕਾਰ ਉਨ੍ਹਾਂ ਦੇ ਖਲਾਫ ਕਾਰਵਾਈ ਨਹੀਂ ਕਰਦੀ ਤਾਂ ਫਿਰ ਇਹ ਸਾਬੰਤ ਹੋ ਜਾਂਦਾ ਹੈ ਕਿ ਇਹ ਸਰਕਾਰ ਦੇ ਨੁਮਾਇੰਦੇ ਇਨ੍ਹਾਂ ਬਲੈਕਮਾਰਕੀਟੀਆਂ ਨਾਲ ਮਿਲੇ ਹੋਏ ਹਨ, ਇਨ੍ਹਾਂ ਦੀ ਚੋਰਾਂ ਦੇ ਨਾਲ ਮਿਲੀ ਭਗਤ ਹੈ (ਘੰਟੀ) ਸਾਡੀ ਸਰਕਾਰ ਨੇ ਗਰੀਬ ਕਿਸਾਨਾਂ ਨੂੰ ਸਬਸਿਡਾਈਜ਼ਡ ਰੇਟਸ ਤੇ ਖਾਦਾਂ ਦਿਤੀਆਂ ਅਤੇ ਹੋਰ ਚੀਜ਼ਾਂ ਦਿਤੀਆਂ ਪਰ ਇਸ ਸਰਕਾਰ ਨੇ ਕਿਹੜੀਆਂ ਚੀਜ਼ਾਂ ਸਬਸਿਡਾਈਜ਼ਡ ਰੇਟ ਤੇ ਦਿਤੀਆਂ ਹਨ, ਇਹ ਦੱਸ ਦੇਣ। ਇਕ ਵੀ ਬੋਰੀ ਖਾਦ ਦੀ ਨਹੀਂ ਦਿਤੀ । ਇਸ ਮਤੇ ਨੂੰ ਲਾਗੂ ਕਰੋ ਅਤੇ ਪੰਜਾਬ ਦੇ ਕਿਸਾਨਾਂ ਦਾ ਭਲਾ ਕਰੋ । ਇਸ ਦੇ ਲਈ ਤੁਸੀਂ ਇਕ ਅੱਛੀ ਸਕੀਮ ਬਣਾਓ ਔਰ ਹਾਊਸ ਵਿਚ ਲੈ ਆਓ। ਬਾਕੀ ਮਾਰਕਿਟ ਕਮੇਟੀਆਂ ਫੀਸਾਂ ਲੈਂਦੀਆਂ ਹਨ, ਵਪਾਰੀ ਕਿਸਾਨਾਂ ਤੋਂ ਮਾਰਕਿਟ ਫੀਸ ਲੈ ਕੇ ਅਤੇ ਪਰਤ ਕੱਢ ਕੇ ਪਰਚਾ ਦਿੰਦਾ ਹੈ। ਤੁਸੀਂ ਇਸ ਫੀਸ ਦੀ ਬਜਾਏ ਇਕ ਰੀਵਾਲਵਿੰਗ ਫੰਡ ਕਾਇਮ ਕਰ ਲਓ ਜਿਸ ਵਿਚੋਂ ਇਸ ਤਰ੍ਹਾਂ ਨੈਚੁਰਲ ਕਲੈਮਿਟੀਜ਼ ਵੇਲੇ ਖਰਚ ਕੀਤਾ ਜਾ ਸਕੇ। ਜਿਨ੍ਹਾਂ ਲੋਕਾਂ ਨੇ ਕਿਸਾਨਾਂ ਨਾਲ ਹੇਰਾ ਫੇਰੀ ਕੀਤੀ ਹੈ, ਉਨ੍ਹਾਂ ਲੋਕਾਂ ਨੂੰ ਜ਼ਰੂਰ ਸਜ਼ਾ ਦਿਤੀ ਜਾਣੀ ਚਾਹੀਦੀ ਹੈ (ਘੰਟੀ) ਔਰ ਇਸ ਮਤੇ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

**Expunged as ordered by the Chair.

ਸਰਦਾਰ ਗੁਰਨੇਬ ਸਿੰਘ ਬਰਾੜ (ਫਿਰੋਜ਼ਪੁਰ ਛਾਉਣੀ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਲਈ ਵਕਤ ਦਿਤਾ ਹੈ। ਇਹ ਮਤਾ ਜਿਹੜਾ ਕਰਾਪ ਇਨਸ਼ੋਰੈਂਸ ਦਾ ਅਜ ਹਾਊਸ ਵਿਚ ਆਇਆ ਹੈ, ਇਸ ਦੀ ਬੜੀ ਮਹੱਤਤਾ ਹੈ। ਜਦ ਹਰ ਚੀਜ਼ ਦੀ ਇਨਸ਼ੋਰੈਂਸ ਹੋ ਸਕਦੀ ਹੈ ਫੇਰ ਇਹ ਕਰਾਪ ਇਨਸ਼ੋਰੈਂਸ ਕਿਉਂ ਨਹੀਂ ਹੋ ਸਕਦੀ। ਜਦ ਇੰਡਸਟਰੀਲਿਸਟ ਆਪਣੇ ਕਾਰਖਾਨੇ ਦੀ ਇਨਸ਼ੋਰੈਂਸ ਕਰਵਾ ਸਕਦਾ ਹੈ, ਫੇਰ ਇਕ ਜ਼ਿਮੀਂਦਾਰ ਆਪਣੀ ਕਰਾਪ ਦੀ ਇਨਸ਼ੋਰੈਂਸ ਕਿਉਂ ਨਹੀਂ ਕਰਵਾ ਸਕਦਾ। ਜ਼ਿਮੀਂਦਾਰ ਵੀ ਸਾਰਾ ਸਾਲ ਮਿਹਨਤ ਕਰਦਾ ਹੈ ਅਤੇ ਆਪਣੀ ਫਸਲ ਉਗਾਉਂਦਾ ਹੈ ਇਸ ਲਈ ਉਸ ਦੀ ਫਸਲ ਦੀ ਵੀ ਇਨਸ਼ੋਰੈਂਸ ਹੋਣੀ ਚਾਹੀਦੀ ਹੈ। ਉਸ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਅਗਰ ਨੈਚੂਰਲ ਕਲੈਮਿਟੀਜ਼ ਦੇ ਕਾਰਣ ਮੇਰਾ ਕੋਈ ਨੁਕਸਾਨ ਹੋਵੇਗਾ ਤਾਂ ਮੇਰੀ ਇਸ ਕਰਾਪ ਦੀ ਇਨਸ਼ੋਰੈਂਸ ਹੋਈ ਹੈ ਔਰ ਮੈਨੂੰ ਰਕਮ ਮਿਲ ਜਾਣੀ ਹੈ। ਜਿਹੜੀ ਫਸਲ ਉਨ੍ਹਾਂ ਦੀ ਪੈਂਦੇ ਗੜਿਆਂ ਦੇ ਕਾਰਣ, ਫਲਡ ਦੇ ਕਾਰਣ ਜਾਂ ਸੇਮ ਦੇ ਕਰਕੇ ਬਰਬਾਦ ਹੋ ਜਾਂਦੀ ਹੈ ਇਸ ਦਾ ਮੁਆਵਜ਼ਾ ਉਸ ਨੂੰ ਇਸ ਸਕੀਮ ਰਾਹੀਂ ਮਿਲ ਸਕਦਾ ਹੈ। ਹਰ ਸਰਕਾਰ ਨੂੰ ਕਿਸਾਨ ਨੂੰ ਕਿਸੇ ਨਾ ਕਿਸੇ ਕੁਦਰਤੀ ਆਫ਼ਤ ਦੇ ਕਾਰਣ ਹੋਏ ਨੁਕਸਾਨ ਦਾ ਕੰਪੈਨਸੇਸ਼ਨ ਦੇਣਾ ਪੈਂਦਾ ਹੈ, ਇਸ ਲਈ ਤੁਸੀਂ ਉਨ੍ਹਾਂ ਲਈ ਇਨਸ਼ੋਰੈਂਸ ਕਰ ਦਿਓ। ਚਥਰਥ ਸਾਹਿਬ ਨੇ ਬੋਲਦੇ ਹੋਏ ਦਸਿਆ ਸੀ ਕਿ ਇਹ ਦੋ ਤਰ੍ਹਾਂ ਦੀ ਇਨਸ਼ੋਰੈਂਸ ਹੋ ਸਕਦੀ ਹੈ, ਇਕ ਐਲ.ਆਈ.ਸੀ. ਅਤੇ ਦੂਜੀ ਜਨਰਲ ਇਨਸ਼ੋਰੈਂਸ ਕੰਪਨੀ ਰਾਹੀਂ ਹੁੰਦੀ ਹੈ। ਜੀ.ਆਈ.ਸੀ. ਦੀਆਂ ਕਾਫੀ ਸ਼ਰਤਾਂ ਹਨ ਅਤੇ ਇਸ ਵਿਚ 2250 ਰੁਪਏ ਤੋਂ ਵਧ ਨੁਕਸਾਨ ਤੇ ਕੰਪਨਸੇਸ਼ਨ ਨਹੀਂ ਮਿਲਦਾ। ਇਸ ਸਕੀਮ ਅਧੀਨ ਤਾਂ ਕਿਸਾਨਾਂ ਨੂੰ ਲਾਭ ਹੋਵੇਗਾ ਕਿਉਂਕਿ ਹਰ ਕਿਸਾਨ ਦੀ ਜ਼ਮੀਨ 5–7 ਏਕੜ ਤੋਂ ਵਧ ਹੈ ਔਰ ਇਕ ਏਕੜ ਵਿਚੋਂ ਹਰ ਫਸਲ ਵਿਚੋਂ 1000—1200 ਰੁਪਏ ਦੇ ਕਰੀਬ ਫਸਲ ਨਿਕਲ ਆਉਂਦੀ ਹੈ। ਅਗਰ ਉਹ ਖਰਾਬ ਹੋ ਜਾਵੇ ਤਾਂ ਉਸ ਨੂੰ ਫੇਰ ਵੀ ਘਾਟਾ ਰਹੇਗਾ, ਇਸ ਲਈ ਕਰਾਪ ਇਨਸ਼ੋਰੈਂਸ ਸਕੀਮ ਬਣਾ ਕੇ ਲਾਗੂ ਕਰਨੀ ਚਾਹੀਦੀ ਹੈ, ਜਿਸ ਤਰ੍ਹਾਂ ਹਰਿਆਣੇ ਵਿਚ 2 ਫ਼ਸਲਾਂ ਤੇ ਇਨਸ਼ੋਰੈਂਸ ਸਕੀਮ ਲਾਗੂ ਹੈ, ਇਕ ਵ੍ਹੀਟ ਅਤੇ ਦੂਜੀ ਪੈਡੀ ਹੈ। ਪੰਜਾਬ ਵਿਚ ਵ੍ਹੀਟ, ਪੈਡੀ ਅਤੇ ਕਾਟਨ ਕਾਫੀ ਮਿਕਦਾਰ ਵਿਚ ਪੈਦਾ ਹੁੰਦਾ ਹੈ ਅਤੇ ਇਸ ਦੀ ਇਨਸ਼ੋਰੈਂਸ ਹੋ ਸਕਦੀ ਹੈ। ਇਸ ਦੇ ਲਈ ਕੋਈ ਨਾ ਕੋਈ ਤਰੀਕਾ ਕਢ ਕੇ ਇਕ ਰੀਵਾਲਵਿੰਗ ਫੰਡ ਕਰੀਏਟ ਕਰ ਦੇਣਾ ਚਾਹੀਦਾ ਹੈ, ਜਿਸ ਦੇ ਨਾਲ ਜਿਹੜਾ ਕਿਸਾਨਾਂ ਨੂੰ ਨੁਕਸਾਨ ਹੁੰਦਾ ਹੈ ਉਹ ਪੂਰਾ ਹੋ ਸਕੇ। ਬਾਕੀ ਜਿਹੜਾ ਪੈਟਰਨ ਕੰਪਨਸੇਸ਼ਨ ਦੇਣ ਦਾ ਬਣਿਆ ਹੋਇਆ ਹੈ ਉਸ ਹਿਸਾਬ ਨਾਲ ਜਿਥੇ ਨੁਕਸਾਨ ਹੋਵੇ ਉਥੇ ਸਪੈਸ਼ਲ ਗਿਰਦਾਵਰੀ ਕਰਵਾ ਦਿਓ ਔਰ ਪਤਾ ਕਰ ਲਓ ਕਿ ਕਿੰਨਾਂ ਨੁਕਸਾਨ ਹੋਇਆ ਹੈ। ਇਹ ਗਿਰਦਾਵਰੀ ਪਟਵਾਰੀ ਕਰਦੇ ਹਨ। ਇਸਦੀ ਚੈਕਿੰਗ ਕੋਈ ਜ਼ਿੰਮੇਵਾਰ ਅਫ਼ਸਰ ਨੂੰ ਕਰਨੀ ਚਾਹੀਦੀ ਹੈ। ਸਾਡੀ ਸਰਕਾਰ ਨੇ ਕਿਸਾਨਾਂ ਦੇ ਨੁਕਸਾਨ ਲਈ ਮੁਆਵਜ਼ਾ ਦਿਤਾ ਹੈ ਔਰ ਜਿਹੜਾ ਪਿਛਲੀ ਸਰਕਾਰ ਦੇਣਾ ਛਡ ਗਈ ਸੀ, ਉਹ ਵੀ ਦਿਤਾ ਹੈ। ਰੀਵਾਲਵਿੰਗ ਫੰਡ ਲਈ ਸਰਕਾਰ ਕੁਝ ਰਕਮ ਰੱਖੇ, ਇਹ ਸਰਕਾਰ ਦੀ ਮਰਜ਼ੀ ਹੈ ਕਿੰਨਾ ਪੈਸਾ ਰੱਖਣਾ ਹੈ। ਇਸ ਦੇ ਲਈ ਤੁਸੀਂ ਇਕ ਕਮੇਟੀ ਬਣਾਓ। ਅਫਸਰਾਂ ਦੀ, ਕਿਸਾਨਾਂ ਦੀ, ਅਤੇ ਐਕਸਪਰਟ ਦੀ, ਜਿਹੜੀ ਇਸ ਗੱਲ ਦੀ ਪੜਤਾਲ ਕਰੇ ਕਿ ਇਸ ਮਸਲੇ ਨੂੰ ਕਿਸ ਤਰ੍ਹਾਂ ਹੱਲ ਕਰਨਾ ਹੈ। ਮੈਂ ਤੁਹਾਨੂੰ ਦੱਸਦਾ ਹਾਂ ਕਿ ਪਿਛਲੀ ਸਰਕਾਰ ਵੇਲੇ ਮੇਰੇ ਹਲਕੇ ਵਿਚ ਗਿਰਦਾਵਰੀ ਹੋਈ, ਇਹ ਸਪੈਸ਼ਲ ਗਿਰ-ਦਾਵਰੀ ਪਟਵਾਰੀ ਨੇ ਕੀਤੀ ਇਕ ਖੇਤ ਦੀ ਹੋ ਗਈ ਅਤੇ ਦੂਜੇ ਖੇਤ ਦੀ ਇਸ ਕਰਕੇ ਨਹੀਂ ਕੀਤੀ ਕਿਉਂਕਿ ਜਿਸ ਦਾ ਖੇਤ ਸੀ ਉਹ ਉਸ ਵੇਲੇ ਹੈ ਨਹੀਂ ਸੀ ਔਰ ਰਹਿ ਗਿਆ। ਇਸ ਲਈ ਮੈਂ ਕਹਿੰਦਾ ਹਾਂ ਕਿ ਸਿਰਫ ਪਟਵਾਰੀ ਤੇ ਹੀ ਨਾ ਛੱਡ ਦੇਈਏ ਕਿ ਜੋ ਕੁਝ ਉਹ ਲਿਖ ਦੇਵੇ ਉਹ ਹੀ ਠੀਕ ਹੈ, ਉਸ ਨੂੰ ਚੈਕ ਕਰਨਾ ਚਾਹੀਦਾ ਹੈ। ਇਸ ਦੇ ਨਾਲ ਘੱਪਲੇਬਾਜ਼ੀ ਬੰਦ ਹੋਵੇਗੀ। ਹੁਣ ਪਿਛੇ ਪੰਜਾਬ ਸਰਕਾਰ ਨੇ ਮੇਰੇ ਜ਼ਿਲ੍ਹੇ ਵਿਚ ਸਪੈਸ਼ਲ ਗਿਰਦਾਵਰੀ ਦਾ ਫੈਸਲਾ ਕੀਤਾ ਸੀ, ਇਹ ਜਲਾਲਾਬਾਦ ਅਤੇ

[ਸਰਦਾਰ ਗੁਰਨੈਬ ਸਿੰਘ ਬਰਾੜ]

ਫ਼ਾਜ਼ਿਲਕਾ ਵਿਚ ਹੋਈ ਹੈ ਕਿਉਂਕਿ ਇਥੇ ਫਲੱਡ ਦੇ ਨਾਲ ਕਿਸਾਨਾਂ ਦਾ ਨੁਕਸਾਨ ਹੋਇਆ ਸੀ। ਇਹ ਮੱਦਦ ਕਿਸਾਨਾਂ ਨੂੰ ਮਿਲਣੀ ਚਾਹੀਦੀ ਹੈ, ਕਿਸਾਨ ਨੂੰ ਯਕੀਨ ਹੋਵੇ ਕਿ ਮੈਨੂੰ ਕੰਪਨਸੇਸ਼ਨ ਮਿਲੇ-ਗਾ। ਭਾਵੇਂ ਤੁਸੀਂ ਹਰਿਆਣੇ ਦੇ ਪੈਟਰਨ ਨੂੰ ਅਡਾਪਟ ਕਰ ਲਵੋ। ਚੇਅਰਮੈਨ ਸਾਹਿਬ ਨੇ ਇਥੇ ਕੁਝ ਗੱਲਾਂ ਸਖਤ ਵੀ ਕਹੀਆਂ ਹਨ ਅਤੇ ਡਰਾਉਣ ਦਾ ਵੀ ਯਤਨ ਕੀਤਾ ਹੈ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਕੰਪਨਸੇਸ਼ਨ ਫਾਰਮੂਲਾ ਤੁਹਾਡਾ ਹੈ, ਇਹ ਠੀਕ ਨਹੀਂ ਹੈ। ਇਸ ਵੇਲੇ ਤੁਸੀਂ 300 ਰੁਪਏ ਦੇ ਕਰੀਬ ਦਿੰਦੇ ਹੋ ਜਦ ਕਿ ਉਸ ਦਾ ਨੁਕਸਾਨ ਇਕ ਫਸਲ ਤੇ 1000—1200 ਰੁਪਏ ਦੇ ਕਰੀਬ ਹੋ ਜਾਂਦਾ ਹੈ, ਪਰ ਉਸ ਨੂੰ ਮਿਲਦਾ 300 ਰੁਪਿਆ ਹੈ। ਇਸ ਲਈ ਇਸ ਨੂੰ ਵੱਧਾ ਕੇ 600—700 ਰੁਪਏ ਕਰ ਦੇਣਾ ਚਾਹੀਦਾ ਹੈ। (ਥੰਪਿੰਗ) ਹੋ ਸਕਦਾ ਹੈ ਇਸ ਸਕੀਮ ਨੂੰ ਲਾਗੂ ਕਰਨ ਲਈ ਸਰਕਾਰ ਅਗੇ ਕੁਝ ਇੰਪਲੀਕੇਸ਼ਨਾਂ ਹੋਣ, ਇਸ ਨੂੰ ਹੱਲ ਕਰਨ ਲਈ ਐਕਸਪਰਟ ਦੀ ਰਾਏ ਲਈ ਜਾ ਸਕਦੀ ਹੈ। ਇਕ ਐਕਸਪਰਟ ਕਮੇਟੀ ਬਣਾ ਲਓ, ਜਿਹੜੀ ਇਸ ਗੱਲ ਤੇ ਵਿਚਾਰ ਕਰੇ। ਕਿਸਾਨ ਪੰਜਾਬ ਦਾ ਅੰਨਦਾਤਾ ਹੈ, ਇਸ ਦੀ ਮੱਦਦ ਕਰਨਾ ਸਾਡਾ ਫਰਜ਼ ਹੈ। ਪਰ ਇਸ ਨੂੰ ਬਿਜਲੀ 7–8 ਘੰਟੇ ਮਿਲਦੀ ਹੈ। ਇਨ੍ਹਾਂ ਨੂੰ ਘੱਟੋ-ਘੱਟ 12 ਘੰਟੇ ਬਿਜਲੀ ਫਸਲ ਪਕਾਉਣ ਤੱਕ ਮਿਲਣੀ ਚਾਹੀਦੀ ਹੈ। ਜਿਸ ਤਰ੍ਹਾਂ ਹਰਿਆਣੇ ਵਿਚ ਬੀਜਾਈ ਦੇ ਵਕਤ ਇੰਡਸਟਰੀ ਤੇ 95% ਕੱਟ ਬਿਜਲੀ ਤੇ ਲਗ ਜਾਂਦਾ ਹੈ ਉਸੇ ਤਰ੍ਹਾਂ ਇਥੇ ਵੀ ਕਰਨਾ ਚਾਹੀਦਾ ਹੈ। ਬਿਜਲੀ ਕਿਸਾਨ ਨੂੰ ਘੱਟ ਮਿਲਣ ਦੇ ਕਾਰਣ ਨੁਕਸਾਨ ਹੁੰਦਾ ਹੈ ਔਰ ਸਾਡੇ ਟੀਚੇ ਪੂਰੇ ਨਹੀਂ ਹੋ ਸਕਦੇ (ਥੰਪਿੰਗ) ਫਸਲ ਪਕਣ ਤੋਂ ਬਾਅਦ ਇੰਡਸ-ਟਰੀ ਦਾ ਕੋਟਾ ਬਿਜਲੀ ਦਾ ਵੱਧਾ ਦਿੱਤਾ ਜਾਵੇ। ਬਿਜਲੀ ਨਾ ਮਿਲਣ ਦੇ ਨਾਲ ਲੇਬਰ ਦਾ ਵੀ ਨੁਕਸਾਨ ਹੁੰਦਾ ਹੈ। ਅਗਰ ਕਿਸਾਨਾਂ ਦੀ ਕਰਾਪ ਇਨਸ਼ੋਰੈਂਸ ਹੋ ਜਾਵੇ ਫੇਰ ਉਨ੍ਹਾਂ ਦਾ ਰਾਈਟ ਬਣ ਜਾਵੇਗਾ ਕਿ ਉਹ ਕਲੇਮ ਕਰ ਸਕਣ ਇਸ ਦੇ ਨਾਲ ਉਨ੍ਹਾਂ ਦੀ ਮਦਦ ਹੋ ਸਕੇਗੀ ਔਰ ਪੰਜਾਬ ਦਾ ਕਿਸਾਨ ਵੱਧ ਤੋਂ ਵੱਧ ਅਨਾਜ ਪੈਦਾ ਕਰ ਸਕੇਗਾ।

ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਕਰਾਪ ਇੰਸ਼ੋਰੇਂਸ ਸਕੀਮ ਕੁਝ ਤਹਿਸੀਲਾਂ ਵਿਚ ਲਾਗੂ ਕਰੋ, ਜਿਸ ਤਰ੍ਹਾਂ ਹਰਿਆਣਾ ਸਰਕਾਰ ਨੇ ਕੀਤਾ ਹੈ। ਇਨ੍ਹਾਂ ਸ਼ਬਦਾਂ ਦੇ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿਤਾ ਹੈ।

**ਪ੍ਰੋਫੈਸਰ ਬਲਵੰਤ ਸਿੰਘ** (ਰਾਜਪੁਰਾ): ਡਿਪਟੀ ਸਪੀਕਰ ਸਾਹਿਬ, ਜੋ ਸਰਦਾਰ ਦਲੀਪ ਸਿੰਘ ਪਾਂਧੀ ਜੀ ਨੇ ਮਤਾ ਹਾਊਸ ਵਿਚ ਇਥੇ ਲਿਆਂਦਾ ਹੈ, ਮੈਂ ਉਸ ਮਤੇ ਤੇ ਆਪਣੇ ਵਿਚਾਰ ਹਾਊਸ ਵਿਚ ਰੱਖਣ ਲਈ ਖੜ੍ਹਾ ਹੋਇਆ ਹਾਂ। ਇਸ ਬਾਰੇ ਦੋ ਅਮੈਂਡਮੈਂਟਸ ਵੀ ਆਈਆਂ ਹਨ। ਮੈਂ ਉਨ੍ਹਾਂ ਮੈਂਬਰਾਂ ਦੇ ਵੀ ਵਿਚਾਰ ਸੁਣੇ ਹਨ। ਉਨ੍ਹਾਂ ਮੈਂਬਰਾਂ ਨੇ ਵੀ ਆਪਣਾ ਖਦਸ਼ਾ ਜ਼ਾਹਿਰ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਸਟੇਟਸ ਕੋਲ ਅਧਿਕਾਰ ਬਹੁਤ ਘੱਟ ਹਨ ਔਰ ਇੱਕ ਜਮਾਤ ਦੀ ਰਾਖੀ ਕੀਤੀ ਜਾ ਰਹੀ ਹੈ। ਜਹਾਜ਼ ਵਿਚ ਜੇਕਰ ਕਿਸੇ ਆਦਮੀ ਦੀ ਮੌਤ ਹੋ ਜਾਵੇ ਤਾਂ ਉਸ ਆਦਮੀ ਨੂੰ ਕਿਤਨੇ ਰੁਪਏ ਮਿਲਦੇ ਹਨ ਅਤੇ ਜੇਕਰ ਬੱਸ ਦੇ ਐਕਸੀਡੈਂਟ ਨਾਲ ਮੌਤ ਹੋ ਜਾਵੇ ਤਾਂ ਵੀ 500 ਰੁਪਿਆ ਦਿਤਾ ਜਾਂਦਾ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਕਿਸਾਨਾਂ ਦੀ ਤਰਸਯੋਗ ਹਾਲਤ ਨੂੰ ਵੇਖਦੇ ਹੋਏ, ਇਸ ਰੈਜ਼ੋਲਿਊਸ਼ਨ ਨੂੰ ਸਰਬ-ਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ ਅਤੇ ਟਾਕ ਆਊਟ ਨਹੀਂ ਕਰਨਾ ਚਾਹੀਦਾ। ਕਿਸਾਨ, ਡਿਪਟੀ ਸਪੀਕਰ ਸਾਹਿਬ, ਬੈਂਕ ਕੋਲੋਂ ਜਾਂ ਕਿਸੇ ਆੜ੍ਹਤੀਏ ਕੋਲੋਂ ਪੈਸੇ ਉਧਾਰ ਲੈ ਕੇ ਫਸਲ ਬੀਜਦਾ ਹੈ। ਜਦੋਂ ਫਸਲ ਪੱਕ ਜਾਂਦੀ ਹੈ ਤਾਂ ਕਿਸਾਨ ਦੀ ਫਸਲ ਹੜ੍ਹਾਂ ਕਾਰਨ ਜਾਂ ਸੋਕੇ ਕਾਰਨ ਤਬਾਹ ਹੋ ਜਾਂਦੀ ਹੈ। ਇੱਕ ਆਨਰੇਬਲ ਮੈਂਬਰ ਨੇ ਕਿਹਾ ਹੈ ਕਿ ਪੰਜਾਬ ਵਿਚ ਕਦੇ

ਸੋਕਾ ਪੈਂਦਾ ਹੀ ਨਹੀਂ ਹੈ। ਮੈਂ ਸਮਝਦਾ ਹਾਂ ਕਿ ਉਸ ਆਨਰੇਬਲ ਮੈਂਬਰ ਨੂੰ ਪਤਾ ਨਹੀਂ ਹੈ। ਮੇਰੇ ਇਲਾਕੇ ਵਿਚ ਸੋਕੇ ਦੇ ਕਾਰਨ ਕਿਸਾਨਾਂ ਦੀ ਫਸਲ ਤਬਾਹ ਹੋ ਗਈ ਹੈ। ਮੇਰੇ ਇਲਾਕੇ ਵਿਚ ਤੂਫਾਨ ਕਾਰਨ ਵੀ ਕਿਸਾਨਾਂ ਦੀਆਂ ਫਸਲਾਂ ਉਡ ਗਈਆਂ। ਵਿਚਾਰੇ ਕਿਸਾਨ ਨੁਕਸਾਨ ਨੂੰ ਬਰ-ਦਾਸ਼ਤ ਨਾ ਕਰ ਸਕੇ ਅਤੇ ਪਾਗਲ ਹੋ ਗਏ। ਅਸੀਂ ਇਥੇ ਕਿਸਾਨਾਂ ਦੇ ਹਿੱਤਾਂ ਵਾਸਤੇ ਆਏ ਹਾਂ। ਡਿਪਟੀ ਸਪੀਕਰ ਸਾਹਿਬ, ਬਿਜਲੀ ਦੀ ਕਮੀ ਕਾਰਨ ਕਿਸਾਨਾਂ ਦੀਆਂ ਫਸਲਾਂ ਦਾ ਨੁਕਸਾਨ ਹੋ ਰਿਹਾ ਹੈ। ਥੀਨ ਡੈਮ ਬਣਾਉਣ ਲਈ ਪੰਜਾਬ ਸਰਕਾਰ ਨੇ ਸਿਰਫ 22 ਕਰੋੜ ਰੁਪਿਆ ਬਜਟ ਵਿਚ ਰਖਿਆ ਹੈ। 22 ਕਰੋੜ ਰੁਪਿਆ ਨਾਲ ਤਾਂ ਤਨਖਾਹਾਂ ਹੀ ਪੂਰੀਆਂ ਹੋਣੀਆਂ ਹਨ । ਬਠਿੰਡਾ ਥਰਮਲ ਪਲਾਂਟ ਕਦੇ ਪੂਰਾ ਨਹੀਂ ਚਲਿਆ। ਬਠਿੰਡੇ ਪਲਾਂਟ ਨੂੰ ਕੋਲਾ ਨਹੀਂ ਮਿਲਦਾ, ਜਿਸ ਕਰਕੇ ਬਿਜਲੀ ਦੀ ਕਮੀ ਹੋ ਗਈ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਜਿਹੜੀ ਬਿਜਲੀ ਹੈ, ਉਹ ਸਾਡੇ ਸਿਰ ਤੋਂ ਲੰਘ ਕੇ ਦਿੱਲੀ ਚਲੀ ਜਾਂਦੀ ਹੈ। ਇਹ ਤਾਂ ਉਹ ਗੱਲ ਹੋਈ ਹੈ ਜੇਕਰ ਸਾਡੇ ਸਾਹਮਣੇ ਸਾਡੀ ਥਾਲੀ ਵਿਚ ਰੋਟੀ ਦਾ ਇੱਕ ਫੁੱਲਕਾ ਪਿਆ ਹੋਇਆ ਹੈ ਅਤੇ ਉਹੀ ਫੁਲਕਾ ਦੂਸਰਾ ਸਾਡੇ ਕੋਲੋਂ ਮੰਗੇ ਤਾਂ ਇਹ ਕਿਸ ਤਰ੍ਹਾਂ ਹੋ ਸਕਦਾ ਹੈ ? ਬਿਜਲੀ ਦੀ ਕਮੀ ਸਰਕਾਰ ਨੂੰ ਦੂਰ ਕਰਨੀ ਚਾਹੀਦੀ ਹੈ । ਪੰਜਾਬ ਸਰਕਾਰ ਅਟਾਮਿਕ ਪਲਾਂਟ ਲਗਾਵੇ, ਜੇਕਰ ਸਾਨੂੰ ਕੋਲਾ ਪੂਰਾ ਮਿਲਦਾ ਰਹੇ ਤਾਂ ਵੀ ਬਿਜਲੀ ਦੀ ਕਮੀ ਘਟ ਸਕਦੀ ਹੈ। ਮੋਟਰਾਂ ਕਿਸਾਨਾਂ ਦੀਆਂ ਬੰਦ ਪਈਆਂ ਹਨ। ਜਿਸ ਨਾਲ ਕਿਸਾਨਾਂ ਦੀਆਂ ਫਸਲਾਂ ਦਾ ਨੁਕਸਾਨ ਹੁੰਦਾ ਹੈ। ਮੱਛਰਾਂ ਦੀ ਕਿਸਾਨ ਪ੍ਰਵਾਹ ਨਾ ਕਰਦਾ ਹੋਇਆ, ਉਹ ਆਪਣੀ ਫ਼ਸਲ ਨੂੰ ਪਾਣੀ ਦਿੰਦਾ ਹੈ। ਬਿਜਲੀ ਕਦੀ ਇੱਕ ਘੰਟਾ ਆਉਂਦੀ ਹੈ ਅਤੇ ਦੋ ਘੰਟੇ ਚਲੀ ਜਾਂਦੀ ਹੈ। ਫਿਰ ਇੱਕ ਘੰਟਾ ਆ ਜਾਂਦੀ ਹੈ ਤਾਂ ਫਿਰ ਚਾਰ ਘੰਟੇ ਚਲੀ ਜਾਂਦੀ ਹੈ। ਇਸ ਤਰ੍ਹਾਂ ਕਿਸਾਨ ਵਿਚਾਰਾ ਨਾ ਜਾਗਦਾ ਹੈ ਅਤੇ ਨਾ ਸੌਂਦਾ ਹੈ। ਇੱਕ ਵੋਲੀ 20 ਰੁਪਏ ਤੋਂ 60 ਰੁਪਏ ਹੋ ਗਈ ਹੈ। ਕਿਸਾਨ ਜਿਹੜਾ ਪਹਿਲਾਂ ਇੱਕ ਕੁਇੰਟਲ ਨਾਲ ਇੱਕ ਤੋਲਾ ਸੋਨਾ ਖਰੀਦ ਲੈਂਦਾ ਸੀ, ਅੱਜ 20 ਕੁਇੰਟਲ ਨਾਲ ਇੱਕ ਤੋਲਾ ਸੋਨਾ ਖਰੀਦ ਸਕਦਾ ਹੈ। ਟਰੈਕਟਰ ਜਿਹੜਾ ਕਿਸਾਨ ਪਹਿਲਾਂ ਤਿੰਨ ਕੁਇੰਟਲ ਨਾਲ ਖਰੀਦ ਲੈਂਦਾ ਸੀ, ਅੱਜ ਸਾਢੇ ਪੰਜ ਕੁਇੰਟਲ ਨਾਲ ਟਰੈਕਟਰ ਆਉਂਦਾ ਹੈ। ਕਿਸਾਨ ਪਹਿਲਾਂ ਜਿਹੜਾ ਘਿਉ ਦਾ ਟੀਨ ਇੱਕ ਕੁਇੰਟਲ ਨਾਲ ਖਰੀਦਦਾ ਹੁੰਦਾ ਸੀ, ਅੱਜ ਦੋ ਕੁਇੰਟਲ ਨਾਲ ਘਿਓ ਦਾ ਟੀਨ ਖਰੀਦ-ਦਾ ਹੈ। ਡਿਪਟੀ ਸਪੀਕਰ ਸਾਹਿਬ, ਕਣਕ ਦਾ ਭਾਅ 117 ਰੁਪਏ ਤੋਂ 140 ਰੁਪਏ ਕੁਇੰਟਲ ਹੋ ਗਿਆ ਹੈ। ਪਰ ਡਾਲਿਮਾ ਵਾਲੇ ਇਹੀ ਕਣਕ ਦੀ ਡਬਲ ਰੋਟੀ ਬਣਾਕੇ 400 ਰੁਪਏ ਜਾਂ 500 ਰੁਪਏ ਕੁਇੰਟਲ ਵੇਚਦੇ ਹਨ। ਮੈਨੂੰ ਸਮਝ ਨਹੀਂ ਆਉਂਦੀ ਕਿ ਉਹ ਡਬਲ ਰੋਟੀ ਵਿਚ ਕਿਹੜਾ ਕੈਮੀਕਲ ਪਾਉਂਦੇ ਹਨ। ਜੇਕਰ ਕਾਰਖਾਨੇ ਦਾ ਰੱਤੀ ਭਰ ਵੀ ਨੁਕਸਾਨ ਹੋ ਜਾਵੇ ਤਾਂ ਬੀਮਾ ਕੰਪਨੀ ਉਸ ਨੂੰ ਮੁਆਵਜ਼ਾ ਦਿੰਦੀ ਹੈ। ਜੇਕਰ ਕਾਰਖਾਨੇ ਨੂੰ ਅੱਗ ਲਗ ਜਾਵੇ ਤਾਂ ਵੀ ਡਬਲ ਰੁਪਿਆ ਕੰਪਨੀ ਨੂੰ ਮਿਲਦਾ ਹੈ। ਇਸ ਲਈ, ਡਿਪਟੀ ਸਪੀਕਰ ਸਾਹਿਬ, ਇਹ ਬੀਮਾ ਸਕੀਮ ਲਾਗੂ ਕਰਨੀ ਚਾਹੀਦੀ ਹੈ। ਇਸ ਸਕੀਮ ਨੂੰ ਇੱਕ ਦੋ ਸਾਲ ਤਕ ਲਾਗੂ ਕਰੋ ਅਗਰ ਕੋਈ ਖਾਮੀ ਨਜ਼ਰ ਆਵੇ ਤਾਂ ਉਹ ਖਾਮੀ ਬਾਅਦ ਵਿਚ ਦੂਰ ਕੀਤੀ ਜਾ ਸਕਦੀ ਹੈ। ਇਸ ਲਈ ਖੇਤੀ ਨੂੰ ਇਕਾਈ ਮੰਨ ਕੇ ਪੰਜਾਬ ਸਰਕਾਰ ਨੂੰ ਬੀਮਾਂ ਸਕੀਮ ਚਾਲੂ ਕਰਨੀ ਚਾਹੀਦੀ ਹੈ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਕਿਸਾਨਾਂ ਦਾ ਪ੍ਰੀਮੀਅਮ ਕੌਣ ਦੇਵੇਗਾ ? ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੂੰ ਰੀਵਾਲਵਿੰਗ ਫੰਡ ਕਾਇਮ ਕਰਨਾ ਚਾਹੀਦਾ ਹੈ। ਇਹ ਕੋਈ ਬਹੁਤ ਵੱਡੀ ਗੱਲ ਨਹੀਂ ਹੈ। 10 ਕਰੋੜ ਰੁਪਏ ਦੀ ਪ੍ਰੋਵੀਜ਼ਨ ਰੱਖ ਲਈ ਜਾਵੇ ਕਿ ਜੇਕਰ ਕੁਦਰਤੀ ਆਫਤਾਂ ਆ ਜਾਣ ਤਾਂ ਮੁਆਵਜ਼ਾ ਦਿਤਾ ਜਾਵੇ। ਪੰਜਾਬ ਸਰਕਾਰ ਨੇ ਹੜ੍ਹਾਂ ਲਈ ਸਾਢੇ ਤਿੰਨ ਕਰੋੜ ਰੁਪਿਆ ਰਖਿਆ ਹੈ। ਇਹ ਸਰਕਾਰ ਸਿਧੇ ਪਾਸੇ ਜਾਣ ਦੀ ਬਜਾਏ ਪੁੱਠੇ ਪਾਸੇ ਜਾ ਰਹੀ ਹੈ। ਬੀਮਾ ਸਕੀਮ ਜ਼ਰੂਰ ਪੰਜਾਬ ਵਿਚ ਲਾਗੂ ਕਰਨੀ ਚਾਹੀਦੀ ਹੈ ਨਹੀਂ ਤਾਂ ਇਸ ਦੇ ਮਾੜੇ ਨਤੀਜੇ ਨਿਕਲਣ-ਗੇ। ਗਰੀਬ ਕਿਸਾਨ ਨਾ ਤਾਂ ਆਪਣੇ ਬੱਚਿਆਂ ਨੂੰ ਸਕੂਲ ਵਿਚ ਪੜ੍ਹਾ ਸਕਦੇ ਹਨ ਅਤੇ ਨਾ ਹੀ

[ਪ੍ਰੋਫੈਸਰ ਬਲਵੰਤ ਸਿੰਘ]

ਕੁਦਰਤੀ ਆਫਤਾਂ ਦਾ ਮੁਕਾਬਲਾ ਕਰ ਸਕਦੇ ਹਨ। ਕਿਸਾਨ ਵਿਚਾਰੇ ਕੁਦਰਤੀ ਆਫਤਾਂ ਦਾ ਸ਼ਿਕਾਰ ਹੋ ਜਾਂਦੇ ਹਨ। ਫਿਰ ਕਿਸਾਨਾਂ ਦੇ ਸਾਰੇ ਬੱਚੇ ਬਹੁਤ ਦੁੱਖੀ ਹੁੰਦੇ ਹਨ। ਕਿਸਾਨ ਦੇਸ਼ ਦੀ ਰੀੜ੍ਹ ਦੀ ਹੱਡੀ ਹਨ। ਇਸ ਲਈ ਮੈਂ, ਡਿਪਟੀ ਸਪੀਕਰ ਸਾਹਿਬ, ਸਮਝਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਸਾਨੂੰ ਸਰਬ-ਸੰਮਤੀ ਦੇ ਨਾਲ ਪਾਸ ਕਰਨਾ ਚਾਹੀਦਾ ਹੈ ਅਤੇ ਟਾਕ ਆਊਟ ਨਹੀਂ ਕਰਨਾ ਚਾਹੀਦਾ। ਬੀਮਾ ਸਕੀਮ ਜ਼ਰੂਰ ਪੰਜਾਬ ਵਿਚ ਲਾਗੂ ਹੋਣੀ ਚਾਹੀਦੀ ਹੈ। ਜੇਕਰ ਬੀਮਾ ਸਕੀਮ ਲਾਗੂ ਹੋ ਜਾਵੇਗੀ ਤਾਂ ਕਿਸਾਨ ਵਿਚਾਰਾ ਬਚ ਜਾਵੇਗਾ ਅਤੇ ਉਸ ਦੇ ਬੱਚੇ ਪੜ੍ਹ ਸਕਣਗੇ।

**ਸਰਦਾਰ ਬੀਰਦਵਿੰਦਰ ਸਿੰਘ** (ਸਰਹਿੰਦ) : ਜੋ ਮਤਾ ਸਰਦਾਰ ਦਲੀਪ ਸਿੰਘ ਪਾਂਧੀ ਵਲੋਂ ਕਰਾਪ ਇਨਸ਼ੋਰੈਂਸ ਸਕੀਮ ਲਾਗੂ ਕਰਨ ਵਾਸਤੇ ਆਇਆ ਹੈ, ਮੈਂ ਉਸ ਸਬੰਧ ਵਿਚ ਆਪਣੇ ਵਿਚਾਰ ਪੇਸ਼ ਕਰਨ ਲਈ ਖੜਾ ਹੋਇਆ ਹਾਂ। ਮੇਰੇ ਤੋਂ ਪਹਿਲਾਂ ਦੋਵੇਂ ਪੱਖਾਂ ਵਲੋਂ ਬਹੁਤ ਸਾਰੇ ਸਾਥੀਆਂ ਨੇ ਆਪਣੇ ਵਿਚਾਰ ਰਖੇ ਹਨ।

ਡਿਪਟੀ ਸਪੀਕਰ ਸਾਹਿਬ, ਜੇ ਕਿਸਾਨ ਦੀ ਜ਼ਿੰਦਗੀ ਨੂੰ ਅਸੀਂ ਗਹੁ ਨਾਲ ਵਿਚਾਰੀਏ ਭਾਵੇਂ ਪੁਰਾਣੇ ਗਰੰਥਾਂ ਵਿਚ ਵੀ ਉਤਮ ਖੇਤੀ ਕਰਕੇ ਇਸ ਦਾ ਵਰਣਨ ਕੀਤਾ ਹੈ। ਕਸ਼ੀਦਗੀ ਨਾਲ ਕਿਸਾਨ ਦੀ ਜ਼ਿੰਦਗੀ ਦੇ ਜੋ ਹਾਲਾਤ ਵਿਚ ਕਿਸਾਨ ਉਲਝਿਆ ਹੋਇਆ ਹੈ, ਜਿਸ ਕਿਸਮ ਦੀਆਂ ਮੁਸੀਬਤਾਂ ਦਾ ਸਾਹਮਣਾ ਉਸ ਨੂੰ ਕਰਨਾ ਪੈ ਰਿਹਾ ਹੈ, ਜੇ ਅਸੀਂ ਗਹੁ ਨਾਲ ਵਿਚਾਰੀਏ ਤਾਂ ਮੈਂ ਕਹਿ ਸਕਦਾ ਹਾਂ ਕਿ ਹਾਲੇ ਤਕ ਅਸੀਂ ਕਿਸਾਨਾਂ ਨੂੰ ਉਹਦੀ ਮਿਹਨਤ ਔਰ ਉਹਦੀ ਮੁਸੀਬਤ ਦੇ ਹਿਸਾਬ ਨਾਲ ਇਨਸਾਫ ਨਹੀਂ ਦੇ ਸਕੇ। ਹਾਲਾਂ ਬਹੁਤ ਕੁਝ ਕਰਨਾ ਕਿਸਾਨ ਲਈ ਬਾਕੀ ਹੈ। ਜਦੋਂ ਕਿਸਾਨ ਦੀ ਉਪਜ ਦਾ ਫੈਸਲਾ ਕਰਨਾ ਹੁੰਦਾ ਹੈ ਤਾਂ ਉਦੋਂ ਅਸੀਂ ਉਸ ਦੀ ਇਨ ਪੁਟਸ ਦਾ ਅੰਦਾਜ਼ਾ ਲਗਾਉਂਦੇ ਹਾਂ ਕਿ ਖਾਦ ਕਿੰਨੀ ਪਾਈ ਹੈ, ਪਾਣੀ ਕਿੰਨਾ ਦਿੱਤਾ ਹੈ। ਇਹ ਮੋਟਾ ਹਿਸਾਬ ਕਿਤਾਬ ਲਗਾਕੇ ਫਸਲ ਦਾ ਭਾਅ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਸ਼ਾਇਦ ਇਹੀ ਐਸਾ ਕਿੱਤਾ ਹੈ, ਜਿਸ ਵਿਚ ਉਸਦਾ ਪਰਿਵਾਰ ਸਾਰਾ ਲਗਾ ਹੁੰਦਾ ਹੈ। ਉਸ ਦੇ ਬੱਚੇ ਤੋਂ ਲੈ ਕੇ ਵਡੇ ਤਕ ਸਾਰੇ ਇਸ ਕਿੱਤੇ ਵਿਚ ਸ਼ਾਮਿਲ ਹੁੰਦੇ ਹਨ। ਕਿਸਾਨੀ ਦਾ ਐਸਾ ਧੰਧਾ ਹੈ, ਜਿਸ ਵਿਚ ਸਾਡੀਆਂ ਔਰਤਾਂ ਸਵੇਰੇ ਅੰਮ੍ਰਿਤ ਵੇਲੇ ਉਠਕੇ ਦੱਧ ਰਿੜਕਦੀਆਂ ਹਨ, ਚਾਹ ਬਨਾਉਂਦੀਆਂ ਹਨ ਅਤੇ ਧਾਰਾਂ ਕੱਢਦੀਆਂ ਹਨ। ਕਿਸਾਨ ਖੇਤਾਂ ਵਲ ਤੁਰਦਾ ਹੈ। ਸਵੇਰੇ ਕਿਸਾਨ ਖੇਤਾਂ ਵਿਚ ਹੱਲ ਵਾਹੁੰਦਾ ਹੈ। ਅੰਮ੍ਰਿਤ ਵੇਲੇ ਖੂਹ ਤੇ ਚਾਹ ਜੋ ਮੁਟਿਆਰ ਕੁੜੀ ਲੈ ਜਾਂਦੀ ਹੈ, ਉਸ ਦੀ ਮਿਹਨਤ ਦਾ ਕਿਸੇ ਨੇ ਅੰਦਾਜ਼ਾ ਨਹੀ ਲਗਾਇਆ। ਅੰਮ੍ਰਿਤ ਵੇਲੇ ਉਠਕੇ ਧਾਰਾਂ ਕੱਢਣ ਵਾਲੀ ਬੀਬੀ ਦੀ ਮਿਹਨਤ ਦਾ ਅੰਦਾਜ਼ਾ ਕਿਸਾਨ ਦੀ ਕਣਕ ਦੀ ਕੀਮਤ ਮਿਥਣ ਵੇਲੇ ਨਹੀਂ ਲਗਾਇਆ। ਬਦਕਿਸਮਤੀ ਔਰ ਖੁਆਰੀ ਦਾ ਸਾਹਮਣਾ ਕਿਸਾਨ ਨੂੰ ਕਰਨਾ ਪੈ ਰਿਹਾ ਹੈ। ਮੇਰੇ ਸਾਥੀਆਂ ਨੇ ਦਸਿਆ ਹੈ ਕਿ ਕਾਰਖਾਨਿਆਂ ਦਾ ਅਤੇ ਹੋਰ ਵਪਾਰ ਦਾ ਇਨਸ਼ੋਰੈਂਸ ਹੁੰਦਾ ਹੈ ਔਰ ਉਨ੍ਹਾਂ ਦਾ ਰਿਸਕ ਕਵਰ ਹੁੰਦਾ ਹੈ। ਪਰ ਕਿਸਾਨ ਦੀ ਬਦਨਸੀਬੀ ਹੈ ਕਿ ਉਹ ਆਪਣੀ ਖੜੀ ਫਸਲ ਪਹਿਲਾਂ ਹੀ ਖਾ ਲੈਂਦਾ ਹੈ। ਉਸ ਨੇ ਖੇਤਾਂ ਦੀਆਂ ਲਹਿਰਾਂ ਦੇਖ ਕੇ ਆਪਣੇ ਆਉਣ ਵਾਲੇ ਸਮੇਂ ਦਾ ਗੁਜ਼ਾਰਾ ਕਰਨਾ ਹੈ। ਅਗਰ ਕੁੜੀ ਦਾ ਵਿਆਹ ਕਰਨਾ ਹੈ ਤਾਂ ਦੁਕਾਨਦਾਰ ਨੂੰ ਕਹਿੰਦਾ ਹੈ ਕਿ ਉਹ ਕਪੜਾ ਪਾੜ ਦੇਵੇ ਆਉਣ ਵਾਲੀ ਫਸਲ ਤੇ ਉਸ ਦਾ ਹਿਸਾਬ ਕਿਤਾਬ ਚੁਕਾ ਦਿੱਤਾ ਜਾਏਗਾ। ਆੜ੍ਹਤ, ਪਰਚੂਨ ਔਰ ਕਪੜੇ ਵਾਲੀਆਂ ਦੁਕਾਨਾਂ ਕਿਸਾਨ ਨੂੰ ਉਸ ਦੀ ਖੜੀ ਫਸਲ ਦਾ ਹਿਸਾਬ ਲਗਾ ਕੇ ਉਸ ਨੂੰ ਉਧਾਰ ਚੀਜ਼ਾਂ ਦਿੰਦੇ ਹਨ। ਮੇਰੇ ਕੋਲ ਹਜ਼ਾਰਾਂ ਮਿਸਾਲਾਂ ਐਸੀਆ ਹਨ। ਕਿਸਾਨ ਬੜੇ ਸਿਧੇ ਹਨ। ਜਦੋਂ ਇਹ ਫਸਲ ਲੈਕੇ ਮੰਡੀ ਵਿਚ ਜਾਂਦਾ ਹੈ ਤਾਂ ਕਈ ਵਾਰੀ ਤਾਂ

ਆੜ੍ਹਤੀਆ ਉਸ ਦੀ ਸਾਰੀ ਦੀ ਸਾਰੀ ਫਸਲ ਪਿਛਲੇ ਹਿਸਾਬ ਵਿਚ ਖਤਮ ਕਰ ਦਿੰਦਾ ਹੈ ਔਰ ਕਿਸਾਨ ਨੂੰ ਖਾਲੀ ਹੱਥ ਵਾਪਸ ਘਰ ਆਉਣਾ ਪੈਂਦਾ ਹੈ। ਜਦੋਂ ਫਸਲ ਖੇਤਾਂ ਵਿਚ ਖੜੀ ਹੁੰਦੀ ਹੈ ਤਾਂ ਕਿਸਾਨ ਦੇ ਬੱਚਿਆਂ ਦੀਆਂ ਬੜੀਆਂ ਸੱਧਰਾਂ ਹੁੰਦੀਆਂ ਹਨ ਕਿ ਫਸਲ ਦੇ ਪੈਸੇ ਵੱਟ ਕੇ ਚੀਜ਼ਾਂ ਖਰੀਦਾਂਗੇ। ਲੜਕੀਆਂ ਨੂੰ ਚੜੀਆਂ ਲੈਣ ਦੀ ਸੱਧਰ ਹੁੰਦੀ ਹੈ ਅਤੇ ਮੁੰਡਿਆਂ ਨੂੰ ਨਵੀਆਂ ਪੱਗਾਂ ਲੈਣ ਦਾ ਚਾਅ ਹੁੰਦਾ ਹੈ। ਪਰ ਜਦੋਂ ਕਿਸਾਨ ਆਪਣੀ ਫਸਲ ਵੇਚ ਕੇ ਖਾਲੀ ਹਥ ਵਾਪਸ ਘਰ ਪਰਤਦਾ ਹੈ ਤਾਂ ਬੱਚਿਆਂ ਦੀਆਂ ਸਾਰੀਆਂ ਸੱਧਰਾਂ ਤੇ ਪਾਣੀ ਪੈ ਜਾਂਦਾ ਹੈ।

ਨੈਚੂਰਲ ਕੈਲੇਮਿਟੀਜ਼ ਦੇ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਮੇਰੇ ਹਲਕੇ ਵਿਚ ਬਾਰਸ਼ਾਂ ਨੇ ਕਾਫੀ ਨੁਕਸਾਨ ਕੀਤਾ ਹੈ। ਸਰਦਾਰ ਬਿਅੰਤ ਸਿੰਘ ਹੋਰਾਂ ਨੇ ਉਸ ਹਲਕੇ ਦਾ ਦੌਰਾ ਕੀਤਾ ਹੈ ਔਰ ਉਨ੍ਹਾਂ ਨੇ ਆਪਣੀ ਅੱਖੀਂ ਉਥੇ ਕਿਸਾਨਾਂ ਦੀ ਬਰਬਾਦੀ ਦੀ ਹਾਲਤ ਦੇਖੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਧਾਹਾਂ ਮਾਰਦੇ ਕਿਸਾਨ ਇਨ੍ਹਾਂ ਨੇ ਆਪਣੀ ਅੱਖੀਂ ਦੇਖੇ ਹਨ। ਲੜਕੀਆਂ ਅਤੇ ਔਰਤਾਂ ਰੋਂਦੀਆਂ ਕੁਰਲਾਉਂਦੀਆਂ ਸਨ। ਤਿੰਨ ਤਿੰਨ ਵਾਰੀ ਫਸਲਾਂ ਬੀਜੀਆਂ ਅਤੇ ਤਿੰਨ ਤਿੰਨ ਵਾਰੀ ਹੀ ਪਾਣੀ ਨਾਲ ਬਰਬਾਦ ਹੋਇਆ ਅਤੇ ਉਨ੍ਹਾਂ ਦਾ ਕਿੰਨ੍ਹਾਂ ਨੁਕਸਾਨ ਹੋਇਆ। ਇਨ੍ਹਾਂ ਨੇ ਆਸ਼ਵਾਸਨ ਦਿੱਤਾ ਕਿ ਸਰਕਾਰ ਤੁਹਾਨੂੰ ਕੁਝ ਨਾ ਕੁਝ ਮੁਆਵਜ਼ਾ ਦੇਵੇਗੀ। ਬਦਨਸੀਬ ਕਿਸਾਨ ਦੀ ਨਬਜ਼ ਇਨ੍ਹਾਂ ਨੇ ਪਕੜੀ। ਇਨ੍ਹਾਂ ਨੇ ਕੁਝ ਦਿਲਾਸਾ ਦਿੱਤਾ ਕਿ ਮੈਨੂੰ ਅਫਸੋਸ ਹੈ ਕਿ ਜਿੰਨਾਂ ਨੁਕਸਾਨ ਕਿਸਾਨਾਂ ਦਾ ਹੋਇਆ ਹੈ ਉਸ ਦਾ ਇਵਜ਼ਾਨਾ ਅਸੀਂ ਦੇ ਨਹੀਂ ਸਕੇ (ਥੰਪਿੰਗ) ਇਸ ਵਾਸਤੇ ਇਹ ਜ਼ਰੂਰੀ ਹੈ ਕਿ ਕਿਸਾਨ ਜਿਹੜਾ ਕਿ ਸਾਡੇ ਦੇਸ਼ ਦੀ ਰੀੜ੍ਹ ਦੀ ਹੱਡੀ ਹੈ ਔਰ ਪੰਜਾਬ ਜੋ ਖੇਤੀ ਪ੍ਰਧਾਨ ਸੂਬਾ ਹੈ ਔਰ ਸਾਨੂੰ ਇਸ ਗਲ ਦਾ ਮਾਨ ਹੈ ਕਿ ਹਿੰਦੁਸਤਾਨ ਦੇ ਲੋਕਾਂ ਦੀ ਜੋ ਕਣਕ ਦੀ ਲੋੜ ਸੀ, ਜੋ ਫੂਡਗਰੇਨਜ਼ ਦੀ ਲੋੜ ਸੀ, ਉਸ ਨੂੰ ਇਨ੍ਹਾਂ ਨੇ ਪੂਰਾ ਕੀਤਾ ਹੈ। ਪੰਜਾਬ ਦੇ ਕਿਸਾਨ ਨੂੰ ਇਹ ਮਾਨ ਪ੍ਰਾਪਤ ਹੈ ਕਿ ਉਸ ਨੇ ਪੀ.ਐਲ. 480 ਵਰਗੀ ਲਾਹਣਤ ਖਤਮ ਕਰਨ ਲਈ ਤਕੜਾ ਹਿੱਸਾ ਇਸ ਸੂਬੇ ਵਲੋਂ ਪਾਇਆ ਹੈ। ਮੈਂ ਸਮਝਦਾ ਹਾਂ ਕਿ ਕਰਾਪ ਇੰਸ਼ਿਉਰੈਂਸ ਸਕੀਮ ਲਾਗੂ ਕਰਨ ਵਾਸਤੇ ਪੰਜਾਬ ਸਰਕਾਰ ਨੂੰ ਜੋ ਯਤਨ ਕਰਨੇ ਪੈਣ, ਉਹ ਕਰਨੇ ਚਾਹੀਦੇ ਹਨ। ਮੈਂ ਪੰਚਾਇਤ ਕਮੇਟੀਆਂ ਦੀਆਂ ਰਿਪੋਰਟਸ ਪੜ੍ਹ ਰਿਹਾ ਸੀ। ਸਾਡੇ ਕੁਝ ਅਫਸਰ ਸਾਹਿਬਾਨ ਨੇ 1949 ਵਿਚ ਕਰਾਪ ਇੰਸ਼ਿਉਰੈਂਸ ਸਕੀਮ ਬਾਰੇ ਗਲਬਾਤ ਸ਼ੁਰੂ ਕੀਤੀ ਸੀ। ਪੰਜਾਬ ਦੇ ਅਫਸਰਾਂ ਦੀ ਕਮੇਟੀ ਸਟੱਡੀ ਕਰਨ ਵਾਸਤੇ ਸੀਲੋਨ, ਲੰਕਾ ਭੇਜੀ ਗਈ। ਉਨ੍ਹਾਂ ਨੇ ਆਕੇ ਆਪਣੀ ਰਿਪੋਰਟ ਸਬਮਿਟ ਕੀਤੀ। ਇੰਸ਼ਿਉਰੈਂਸ ਕੰਪਨੀ ਨੇ ਇੱਕ ਪਾਇਲਟ ਕਰਾਪ ਇੰਸ਼ਿਉਰੈਂਸ ਸਕੀਮ ਲਾਗੂ ਕੀਤੀ, ਪਰ ਮੈਂ ਨਹੀਂ ਸਮਝ ਸਕਿਆ ਕਿ ਇਹ ਸਕੀਮ ਪੰਜਾਬ ਵਿਚ ਕਿਉਂ ਨਹੀਂ ਲਾਗੂ ਹੋ ਸਕੀ। ਕਮੇਟੀਆਂ ਬਣੀਆਂ ਔਰ ਉਨ੍ਹਾਂ ਨੇ ਰਿਕੁਮੈਂਡੇਸ਼ਨਜ਼ ਕਰ ਦਿੱਤੀਆਂ ਕਿ ਇਸ ਸਕੀਮ ਦਾ ਪੰਜਾਬ ਵਿਚ ਲਾਗੂ ਹੋਣਾ ਠੀਕ ਨਹੀਂ। ਮਾਰਕਿਟ ਕਮੇਟੀਆਂ ਦੇ ਕਰੋੜਾਂ ਰੁਪਏ ਦੇ ਫੰਡਜ਼ ਹਨ। ਸੁਪਰੀਮ ਕੋਰਟ ਦੇ ਇਕ ਹੁਕਮ ਨਾਲ ਇਨ੍ਹਾਂ ਨੇ ਸੜਕਾਂ ਬਨਾਉਣ ਤੇ ਪਾਬੰਦੀ ਲਗਾ ਦਿੱਤੀ ਹੈ। ਮੈਂ ਸਮਝਦਾ ਹਾਂ ਕਿ ਛੋਟੇ ਕਿਸਾਨ ਦਾ ਪਰੀਮੀਅਮ ਮਾਰਕਿਟ ਕਮੇਟੀ ਦੇ ਫੰਡ ਵਿਚੋਂ ਦਿੱਤਾ ਜਾ ਸਕਦਾ ਹੈ। ਸਰਕਾਰ ਨੂੰ ਕੋਈ ਨਾ ਕੋਈ ਐਸਾ ਪਰਬੰਧ ਕਰਨਾ ਚਾਹੀਦਾ ਹੈ, ਜਿਸ ਨਾਲ ਉਨ੍ਹਾਂ ਦੇ ਪੈਸੇ ਸਰਕਾਰ ਦੇਵੇ। ਰੀਵਾਲਵਿੰਗ ਫੰਡ ਪੈਦਾ ਕੀਤਾ ਜਾਏ, ਸੈਂਟਰਲ ਗੌਰਮਿੰਟ ਤੋਂ ਅਸਿਸਟੈਂਸ ਲਈ ਜਾਏ ਅਤੇ ਮਾਰਕਿਟ ਕਮੇਟੀਆਂ ਦੇ ਫੰਡਜ਼ ਯੂਟੇਲਾਈਜ਼ ਕਰਕੇ ਇਸ ਸਕੀਮ ਨੂੰ ਇਫੈਕਟਿਵ ਬਨਾਉਣਾ ਚਾਹੀਦਾ ਹੈ (ਘੰਟੀ)।

ਸਰਦਾਰ ਦਰਬਾਰਾ ਸਿੰਘ ਜੀ ਆਪ ਕਿਸਾਨ ਹਨ ਔਰ ਪੰਜਾਬ ਇੱਕ ਖੇਤੀ ਪ੍ਰਧਾਨ ਸੂਬਾ ਹੈ। ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ ਸਰਬ ਰਾਹੀ ਸੌਂਪੀ ਹੈ। ਮੈਨੂੰ ਯਕੀਨ ਹੈ ਕਿ ਜਿਸ ਤਰ੍ਹਾਂ ਪਹਿਲਾਂ

[ਬੀਰ ਦਵਿੰਦਰ ਸਿੰਘ]

ਇਨ੍ਹਾਂ ਨੇ ਤਕੜੇ ਹੋ ਕੇ ਪੰਜਾਬ ਦੇ ਹਿੱਤਾਂ ਲਈ ਕੰਮ ਕੀਤੇ ਹਨ, ਉਸੇ ਤਰ੍ਹਾਂ ਹੁਣ ਵੀ ਪੰਜਾਬ ਦੇ ਕਿਸਾਨਾਂ ਦੇ ਹਿਤਾਂ ਦੀ ਪ੍ਰਤੀ ਪਾਲਣਾ ਇਨ੍ਹਾਂ ਦੇ ਹੱਥਾਂ ਵਿਚ ਮਹਿਫੂਜ਼ ਅਤੇ ਸੁਰਖਿਅਤ ਰਹੇਗੀ।

ਇਕ ਗੱਲ ਜ਼ਰੂਰੀ ਹੈ, ਡਿਪਟੀ ਸਪੀਕਰ ਸਾਹਿਬ, ਕਿਰਸਾਣੀ ਦੇ ਬਾਰੇ ਕਿਉਂਕਿ ਮੇਜਾਰਿਟੀ ਪੰਜਾਬ ਦੇ ਪਿੰਡਾਂ ਵਿਚ ਕਿਰਸਾਣੀ ਦੀ ਹੈ, ਕਿਸਾਨਾਂ ਦੀ ਹੈ। ਡਿਪਟੀ ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਅਤੇ ਮੈਂ ਤੁਹਾਡੇ ਨਾਲ ਇਹ ਗੱਲ ਸਾਂਝੀ ਕਰਨੀ ਚਾਹੁੰਦਾ ਹਾਂ ਕਿ ਅੱਜ ਕਰਾਪ ਇਨਸ਼ੋ-ਰੈਂਸ ਦੀ ਸਕੀਮ ਬਾਰੇ ਆਏ ਰੈਜ਼ੋਲਿਊਸ਼ਨ ਤੇ ਡਿਸਕੱਸ਼ਨ ਹੋ ਰਹੀ ਹੈ ਅਤੇ ਇਸ ਤੇ ਮੈਂਬਰਜ਼ ਆਪਣੇ ਆਪਣੇ ਵਿਚਾਰ ਪਰਗਟ ਕਰ ਰਹੇ ਹਨ ਪਰ ਸਾਡੇ ਆਪੋਜ਼ੀਸ਼ਨ ਦੇ ਲੀਡਰ ਸਦਨ ਵਿਚ ਬੈਠੇ ਨਹੀਂ ਹਨ। ਚੰਗਾ ਹੁੰਦਾ ਕਿ ਉਹ ਹਾਊਸ ਵਿਚ ਬੈਠ ਕੇ ਇਸ ਡਿਸਕਸ਼ਨ ਵਿਚ ਭਾਗ ਲੈਂਦੇ। ਆਪਣੇ ਆਪ ਨੂੰ ਇਹ ਕਿਸਾਨਾਂ ਦੇ ਬੜੇ ਹਿਤਾਇਸ਼ੀ ਸਮਝਦੇ ਹਨ। ਕਰਾਪ ਇਨਸ਼ੋਰੈਂਸ ਸਕੀਮ ਬਾਰੇ ਜਦੋਂ ਬਾਦਲ ਸਾਹਿਬ ਸੀ.ਐਮ. ਸਨ ਅਤੇ ਬਰਨਾਲਾ ਜੀ ਸੈਂਟਰ ਵਿਚ ਖੇਤੀਬਾੜੀ ਮੰਤਰੀ ਸਨ ਤਾਂ ਉਸ ਵਕਤ ਕੁਝ ਪਰੋਪੋਜ਼ਲਜ਼ ਆਈਆਂ ਸਨ।

Crop Insurance Scheme meeting was held on the 11th April, 1979, under the Chairmanship of ....(Interruption by Sardar Dalip Singh Pandhi).

ਡਿਪਟੀ ਸਪੀਕਰ ਸਾਹਿਬ, ਇਹ ਪਰਪੋਜ਼ਲਜ਼ ਡਰਾਫਟ ਹੋਈਆਂ ਲੇਕਿਨ ਉਨ੍ਹਾਂ ਵੱਲ ਧਿਆਨ ਨਹੀਂ ਦਿੱਤਾ ਗਿਆ। ਹੁਣ ਇਹ ਜਿਹੜਾ ਕਰਾਪ ਦੀ ਇਨਸ਼ੋਰੈਂਸ ਵਾਸਤੇ ਨਾਲ-ਆਫੀਸ਼ਿਅਲ ਰੈਜ਼ੋ-ਲਿਊਸ਼ਨ ਆਇਆ ਹੈ, ਇਹ ਬਹੁਤ ਅੱਛੀ ਸਕੀਮ ਹੈ। ਪੰਜਾਬ ਸਰਕਾਰ ਨੂੰ ਯਤਨ ਕਰਕੇ ਕੇਂਦਰ ਸਰਕਾਰ ਨਾਲ ਗੱਲ ਕਰਕੇ ਇਸ ਸਕੀਮ ਨੂੰ ਛੇਤੀ ਤੋਂ ਛੇਤੀ ਪੰਜਾਬ ਵਿਚ ਲਾਗੂ ਕਰਵਾਉਣਾ ਚਾਹੀਦਾ ਹੈ। ਇਹ ਕਿਰਸਾਣੀ ਦੇ ਹਿੱਤ ਵਿਚ ਹੈ, ਇਹ ਪੰਜਾਬ ਦੇ ਲੋਕਾਂ ਦੇ ਹਿੱਤ ਵਿਚ ਹੈ, ਇਹ ਦੇਸ਼ ਦੇ ਹਿੱਤ ਵਿਚ ਹੈ।

**ਸ੍ਰੀ ਡਿਪਟੀ ਸਪੀਕਰ** : ਹਾਂ ਜੀ, ਕੁਲਵੰਤ ਸਿੰਘ ਜੀ, ਤੁਸੀਂ ਬੋਲੋ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਇਸ ਤੇ ਬਹਿਸ ਹੋ ਗਈ ਹੈ, ਹੁਣ ਇਸ ਨੂੰ ਪਾਸ ਕੀਤਾ ਜਾਵੇ।

**ਸ੍ਰੀ ਡਿਪਟੀ ਸਪੀਕਰ** : ਕੁਲਵੰਤ ਸਿੰਘ ਜੀ, ਤੁਸੀਂ ਸ਼ੁਰੂ ਕਰੋ। (ਵਿਘਨ)

ਸ੍ਰੀ ਓਮ ਪ੍ਰਕਾਸ਼ ਗੁਪਤਾ: ਡਿਪਟੀ ਸਪੀਕਰ ਸਾਹਿਬ, ਮੈਂ ਬੋਲਣਾ ਹੈ ਜੀ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਟਾਈਮ ਬੜਾ ਥੋੜ੍ਹਾ ਹੈ ਜੀ। ਸਰਕਾਰ ਇਸ ਨੂੰ ਟਾਕ ਆਊਟ ਕਰਨਾ ਚਾਹੁੰਦੀ ਹੈ।

**ਸ੍ਰੀ ਡਿਪਟੀ ਸਪੀਕਰ** : ਕੁਲਵੰਤ ਸਿੰਘ ਜੀ, ਤੁਸੀਂ ਆਪਣਾ ਭਾਸ਼ਣ ਸ਼ੁਰੂ ਕਰੋ। (ਵਿਘਨ) ਕੁਲਵੰਤ ਜੀ, ਤੁਸੀਂ ਆਪਣਾ ਭਾਸ਼ਣ ਸ਼ੁਰੂ ਕਰੋ, ਨਹੀਂ ਤਾਂ ਮੈਂ ਅਗਲੇ ਸਪੀਕਰ ਨੂੰ ਕਾਲ ਅਪੋਨ ਕਰਾਂਗਾ। ਸਰਦਾਰ ਜੱਸੋਵਾਲ ਜੀ, ਤੁਸੀਂ ਬੋਲੋ। (ਵਿਘਨ)

**Sardar Dalip Singh Pandhi :** ** ** **

**Mr. Deputy Speaker :** Whatever is being said by Sardar Dalip Singh Pandhi, should not be recorded.

**ਸਰਦਾਰ ਜਗਦੇਵ ਸਿੰਘ ਜੱਸੋਵਾਲ** (ਰਾਏਕੋਟ): ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਰੇਜ਼ੋਲਿਊਸ਼ਨ ਲਿਆਂਦਾ ਗਿਆ ਹੈ, ਇਸ ਦੀ ਸਾਰਿਆਂ ਪਾਸਿਆਂ ਦੇ ਮਾਨਯੋਗ ਮੈਂਬਰਾਂ ਨੇ ਸਪੋਰਟ ਕੀਤੀ ਹੈ, ਚਾਹੇ ਉਹ ਵਿਰੋਧੀ ਪਾਰਟੀ ਦੇ ਮੈਂਬਰ ਹਨ ਜਾਂ ਟਰੈਜ਼ਰੀ ਬੈਂਚਿਜ਼ ਦੇ ਮੈਂਬਰ ਹਨ। (ਵਿਘਨ) ਇਹ ਜਿਹੜਾ ਪਾਂਧੀ ਜੀ ਨੇ ਕਰਾਪ ਦੀ ਇਨਸ਼ੋਰੈਂਸ ਦਾ ਨਾਨ-ਆਫੀਸ਼ੀਅਲ ਰੈਜ਼ੋਲਿਊਸ਼ਨ ਲਿਆਂਦਾ ਹੈ, ਇਹ ਅੱਛਾ ਹੈ ਮਗਰ ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਆਮ ਤੌਰ ਤੇ ਪਾਂਧੀ ਜੀ ਹਾਊਸ ਵਿਚ ਬੜੀਆਂ ਖਰਵੀਆਂ ਅਤੇ ਕੁੜੱਤਣ ਭਰੀਆਂ ਗੱਲਾਂ ਕਰਦੇ ਹਨ। ਪਰ ਇਹ ਪਾਂਧੀ ਜੀ ਨੇ ਰੈਜ਼ੋਲਿਊਸ਼ਨ ਲਿਆਕੇ ਇਕ ਐਸੀ ਗੱਲ ਕੀਤੀ ਹੈ, ਜਿਸ ਦੇ ਉਤੇ ਸਾਰੇ ਹਾਊਸ ਨੇ ਆਪਣੀ ਸਹਿਮਤੀ ਪਰਗਟ ਕੀਤੀ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਜੇ ਬਹੁਤ ਸਾਰੇ ਨੁਕਤੇ ਐਸੇ ਹਨ ਜਿਹੜੇ ਕਿ ਬਹੁਤ ਜ਼ਰੂਰੀ ਹਨ ਉਹ ਉਠਾਏ ਨਹੀਂ ਗਏ, ਉਨ੍ਹਾਂ ਦੇ ਉਤੇ ਹਾਊਸ ਦੇ ਅੰਦਰ ਨਿਰਣਾ ਕਰਨਾ ਜ਼ਰੂਰੀ ਹੈ।

**Comrade Raj Kumar :** We are going to stage a walk out against your attitude. Kindly listen to my request. You have allocated time to speak for every party. Our party member Comrade Kulwant Singh was on his legs to speak. You had asked him to speak. Then Mr. Pandhi was interrupting. If you are going to lay such conventions, I think this is not proper in democarcy. (interruptions). You must give him time.

**ਸ੍ਰੀ ਡਿਪਟੀ ਸਪੀਕਰ** : ਕਾਮਰੇਡ ਜੀ, ਮੈਂ ਉਨ੍ਹਾਂ ਨੂੰ ਬੋਲਣ ਲਈ ਟਾਈਮ ਦਿੱਤਾ ਸੀ, ਪਰ ਉਹ ਬੋਲੇ ਨਹੀਂ। ਤੁਸੀਂ ਬੈਠ ਜਾਓ। ਹਾਂ ਜੀ, ਐਫ. ਐਮ. ਸਾਹਿਬ। (ਕਾਮਰੇਡ ਰਾਜ ਕੁਮਾਰ ਵੱਲੋਂ ਵਿਘਨ)

## RAISING OF SLOGANS FROM THE VISITORS' GALLERY (*Resumption*)

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) : ਡਿਪਟੀ ਸਪੀਕਰ ਸਾਹਿਬ, ਅੱਜ ਗੈਲਰੀ ਦੇ ਵਿਚ ਇਕ ਮਾਨਯੋਗ ਮੈਂਬਰ ਨੇ 2 ਅਜਿਹੇ ਨੌਜਵਾਨਾਂ ਨੂੰ ਪਾਸ ਦੇ ਦਿਤੇ, ਜਿਨ੍ਹਾਂ ਨੇ ਗੈਲਰੀਆਂ ਵਿਚ ਸਲੋਗਨ ਰੇਜ਼ ਕੀਤੇ ਔਰ ਉਨ੍ਹਾਂ ਨੇ ਹਾਊਸ ਦੀ ਤੌਹੀਨ ਕੀਤੀ। ਉਸ ਸਬੰਧ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਦੇ ਨਾਲ ਮੋਸ਼ਨ ਮੂਵ ਕਰਦਾ ਹਾਂ (ਕਾਮਰੇਡ ਰਾਜ ਕੁਮਾਰ ਵੱਲੋਂ ਵਿਘਨ)।

## WALK-OUT

**Comrade Raj Kumar :** Won't you give him time to speak ? Please tell us. I am on my legs. If you do not want to settle, then we stage a walk out in protest.

(At this stage, all the Members of the C.P.I. present in the House, staged a walk out).

---

## RAISING OF SLOGANS FROM THE VISITORS' GALLERY (*Resumption*)

**Finance Minister** (Doctor Kewal Krishan) : Sir, I beg to move—

**That this House resolves that the following persons calling themselves :**

**(i) Shri Satnam Singh, son of Dr. Kashmir Singh, Paunta Sahib, District Nahan (H.P.), Member Supreme Panchayat Dal Khasla, and**

---

**Not recorded as ordered by the Chair.

[Finance Minister]

(ii) S. Sukhjinder Singh, son of S. Sarain Singh, Village Kahnuwal, District Gurdaspur who raised slogans from Visitors' Gallery at 12.15 P.M. today and whom the Watch and Ward Staff took into custody immediately have committed a grave offence and are guilty of the contempt of the House.

This House further resolves that they should be sentenced to simple imprisonment till the adjournment of the House *sine die* and sent to District Jail, Ropar. (*Interruptions*).

**Mr. Deputy Speaker :** Motion moved—

That this House resolves that the following persons calling themselves :

(i) Shri Satnam Singh, son of Dr. Kashmir Singh, Paunta Sahib, District Nahan (H.P.), Member Supreme Panchayat Dal Khalsa, and

(ii) S. Sukhjinder Singh, son of S. Sarain Singh, Village Kahnuwal, District Gurdaspur.

who raised slogans from Visitors' Gallery at 12.15 P.M. today and whom the Watch and Ward Staff took into custody immediately have committed a grave offence and are guilty of the contempt of the House.

This House further resolves that they should be sentenced to simple imprisonment till the adjournment of the House *sine die* and sent to District Jail, Ropar. (*Interruptions*).

**Mr. Deputy Speaker :** Question is—

That this House resolves that the following persons calling themselves :

(i) Shri Satnam Singh, son of Dr. Kashmir Singh, Paunta Sahib, District Nahan (H.P.), Member Supreme Panchayat Dal Khalsa, and

(ii) S. Sukhjinder Singh, son of S. Sarain Singh, Village Kahnuwal, Disrict Gurdaspur,

who raised slogans from Visitors' Gallery at 12.15 P. M. today and whom the Watch and Ward Staff took into custody immediately have committed a grave offence and are guilty of the contempt of the House.

This House further resolves that they should be sentenced to simple imprisonment till the adjournment of the House *sine die* and sent to District Jail, Ropar.

*The motion was carried.*

**Sardar Dalip Singh Pandhi :** Sir, I request that the question be now put. (*Interruptions*).

## RESOLUTION REGARDING INTRODUCTION OF CROP INSURANCE SCHEME IN THE STATE (*Resumption*)

**Sardar Jagdev Singh Jassowal :** You have called upon me to speak. I would request you to give me an opprotunity.

ਮਾਨਯੋਗ ਡਿਪਟੀ ਸਪੀਕਰ ਸਾਹਿਬ, ਪਾਂਧੀ ਸਾਹਿਬ ਨੇ ਜੋ ਰੈਜ਼ੋਲਿਊਸ਼ਨ ਲਿਆਂਦਾ ਹੈ, ਉਸ ਦੇ ਵਿੱਚ ਇਨ੍ਹਾਂ ਨੇ ਇਕ ਗੱਲ ਸਪੱਸ਼ਟ ਨਹੀਂ ਕੀਤੀ ਕਿ ਜਿਹੜੀ ਕਰਾਪ ਇਨਸ਼ੋਰੈਂਸ ਸਕੀਮ ਲਾਗੂ ਕਰਨੀ ਹੈ, ਉਹ ਇਹ ਗੱਲ ਦੱਸਣੀ ਭੁੱਲ ਗਏ ਹਨ, ਇਹ ਕੇਵਲ ਸਿੱਖਾਂ ਵਾਸਤੇ ਹੀ ਹੈ ਜਾਂ ਹਿੰਦੂ ਵੀਰਾਂ

ਲਈ ਵੀ ਹੈ ਕਿਉਂਕਿ ਸ਼੍ਰੋਮਣੀ ਅਕਾਲੀ ਦੱਲ ਨੇ ਅੰਮ੍ਰਿਤਸਰ ਕਨਵੈਨਸ਼ਨ ਵਿੱਚ ਕੋਈ 45 ਨੁਕਤੇ ਪਾਸ ਕੀਤੇ ਸਨ ਔਰ ਉਨ੍ਹਾਂ ਨੁਕਤਿਆਂ ਵਿਚੋਂ ਇਕ ਨੁਕਤਾ ਇਹ ਵੀ ਸੀ ਕਿ ਪੰਜਾਬ ਵਿੱਚ ਸਿੱਖਾਂ ਨਾਲ ਵਿਤਕਰਾ ਹੋ ਰਿਹਾ ਹੈ ਕਿ ਕੰਪਲਸਰੀ ਬੀਮਾ ਸਕੀਮ ਲਾਗੂ ਨਹੀਂ ਹੋ ਰਹੀ । ਮੈਂ ਪਾਂਧੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੇਵਲ ਸਿੱਖਾਂ ਵਾਸਤੇ ਹੀ ਬੀਮਾਂ ਸਕੀਮ ਲਾਗੂ ਕਰਾਉਣਾ ਚਾਹੁੰਦੇ ਹਨ ਜਾਂ ਹਿੰਦੂਆਂ ਵਾਸਤੇ ਵੀ ? ਜੇ ਇਹ ਸਕੀਮ ਸਾਰਿਆਂ ਵਾਸਤੇ ਹੈ ਤਾਂ ਮੈਂ ਇਨ੍ਹਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਨੁਕਤਾ ਉਨ੍ਹਾਂ 45 ਕਥਿਤ ਨੁਕਤਿਆਂ ਵਿਚੋਂ ਕੱਢ ਦਿਓ।

**Mr. Deputy Speaker** : The House stands adjourned till 9.00 A.M. on Friday, the 28th August, 1981.

| *1.30 P.M. | (*The Sabha then adjourned* till 9.00 A.M. on Friday the 28th August, 1981*). |
|---|---|

2382 P. V. S. Govt. Press, Chd. (U. T.)

1/7

32

# Punjab Vidhan Sabha Debates

*28th August,* 1981

**Vol. III—No. 5**

**OFFICIAL REPORT**



CONTENTS

*Friday, the 28th August,* 1981




Punjab Vidhan Sabha Secretariat, Chandigarh.

Price : Rs. 28.00 Paise

## PUNJAB VIDHAN SABHA

*Friday, the 28th August, 1981*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A. M. of the Clock. **Mr. Speaker (Shri Brij Bhushan Mehra) in the Chair.***

---

### STARRED QUESTIONS AND ANSWERS

**Construction of E.S.I. Dispensary at Rajpura**

*936. **Prof. Balwant Singh** : Will the Minister for Health and Family Welfare be pleased to state the time by which the construction of building of E. S. I. dispensary at Rajpura is likely to be completed ?

**Sardari Lal Kapoor** : The construction is being done by the Public Works Department. The Executive Engineer concerned has reported that the work is likely to be completed by the 31st August, 1982.

**ਪ੍ਰੋਫੈਸਰ ਬਲਵੰਤ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿਉਂਕਿ ਪਿਛਲੇ ਇਕ ਸਾਲ ਵਿਚ ਕੀਮਤਾਂ ਵਿਚ ਬਹੁਤ ਵਾਧਾ ਹੋਇਆ ਹੈ, ਅਗਲੇ ਸਾਲ ਤੱਕ ਹੋਰ ਫ਼ਰਕ ਪੈ ਜਾਣਾ ਹੈ। ਕੀ ਇਹ ਬਿਲਡਿੰਗ ਮੌਜੂਦਾ ਐਸਟੀਮੇਟ ਵਿਚ ਬਣ ਜਾਏਗੀ ਜਾਂ ਇਸ ਦਾ ਕੋਈ ਰਿਵਾਈਜ਼ਡ ਐਸਟੀਮੇਟ ਬਣੇਗਾ, ਕੀਮਤਾਂ ਦੇ ਵਾਧੇ ਕਰਕੇ, ਕਿਤੇ ਬਿਲਡਿੰਗ ਵਿਚ ਹੀ ਨਾ ਰਹਿ ਜਾਏ ?

**ਮੰਤਰੀ**: ਜਿਹੜੀ ਗਲ ਦੱਸੀ ਹੈ ਇਹ ਬਿਲਕੁਲ ਠੀਕ ਹੈ ਔਰ ਇਹ ਬਿਲਡਿੰਗ ਅਗੱਸਤ, 1982 ਤੱਕ ਕੰਪਲੀਟ ਹੋ ਜਾਏਗੀ।

**ਪ੍ਰੋਫੈਸਰ ਬਲਵੰਤ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸਦੀ ਡਿਲੇਅ ਦੇ ਕੀ ਕਾਰਨ ਹਨ; ਕੀ ਇਸ ਗੱਲ ਦੀ ਇਨਕੁਆਇਰੀ ਕਰਾਉਣਗੇ ਕਿ ਡਿਲੇਅ ਲਈ ਕਿਹੜੇ ਕਿਹੜੇ ਅਫ਼ਸਰ ਜ਼ਿੰਮੇਵਾਰ ਹਨ ?

**ਮੰਤਰੀ** : ਤੁਹਾਨੂੰ ਪਤਾ ਹੈ ਕਿ ਸੀਮਿੰਟ ਔਰ ਹੋਰ ਚੀਜ਼ਾਂ ਦੀ ਘਾਟ ਸੀ, ਹੁਣ ਕਹਿ ਦਿੱਤਾ ਹੈ ਕਿ ਜਲਦੀ ਬਣ ਜਾਵੇਗੀ।

---

**Reorganisation of Districts in the State**

*918. (1) **Shri Bhagwan Dass**
(2) **Sardar Gurnaib Singh Brar**
(3) **Sardar Harcharan Singh Hero** } : Will the Minister

for Revenue be pleased to state whether there is any proposal under the consideration of the Government to reorganise the districts in the State; if so, the steps taken/proposed to be taken in this regard ?

**Sardar Beant Singh** : The matter regarding reorganisaton of Districts is under the consideration of the Government.

**ਸ੍ਰੀ ਭਗਵਾਨ ਦਾਸ** : ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਿਆਂ ਤੋਂ ਇਲਾਵਾ ਕੀ ਕੋਈ ਤਹਿਸੀਲਾਂ ਨੂੰ ਵਧਾਉਣਾ ਵੀ ਵਿਚਾਰ ਅਧੀਨ ਹੈ, ਜੇ ਹੈ, ਤਾਂ ਸਾਡੀ ਜੈਤੋ ਆਜ਼ਾਦੀ ਤੋਂ ਪਹਿਲਾਂ ਤਹਿਸੀਲ ਸੀ ਪਰ ਹੁਣ ਸਬ-ਤਹਿਸੀਲ ਹੈ। ਉਹ ਇਕ ਬਹੁਤ ਵੱਡੀ ਸ਼ਹੀਦਾਂ ਦੀ ਜਗ੍ਹਾ ਹੈ। ਉਥੇ ਸਾਡੇ ਅਮਨ ਦੇ ਪੁਜਾਰੀ ਪੰਡਿਤ ਜਵਾਹਰ ਲਾਲ ਨਹਿਰੂ ਜੀ ਅਰੈਸਟ ਹੋਏ ਸਨ, ਕੀ ਉਸ ਨੂੰ ਹੁਣ ਤਹਿਸੀਲ ਬਣਾਇਆ ਜਾਏਗਾ ?

**ਮੰਤਰੀ** : ਜ਼ਿਲ੍ਹਿਆਂ ਤੋਂ ਬਾਅਦ ਤਹਿਸੀਲਾਂ ਦਾ ਵਿਚਾਰ ਕੀਤਾ ਜਾਏਗਾ।

**ਸਰਦਾਰ ਬੀਰਦਵਿੰਦਰ ਸਿੰਘ** : ਕੀ ਪੰਜਾਬ ਵਿਚ ਜ਼ਿਲ੍ਹਿਆਂ ਦੇ ਪੁਨਰਗਠਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ? ਫਤਿਹਗੜ੍ਹ ਸਾਹਿਬ ਰਿਆਸਤਾਂ ਵੇਲੇ ਅਤੇ ਪੈਪਸੂ ਵੇਲੇ ਜ਼ਿਲ੍ਹਾ ਰਿਹਾ ਹੈ। ਗੁਰੂ ਜੀ ਦੇ ਦੋਨੋਂ ਸਾਹਿਬਜ਼ਾਦੇ ਫਤਿਹਗੜ੍ਹ ਸਾਹਿਬ ਜ਼ਿੰਦਾ ਚਿਣੇ ਗਏ ਸਨ ਅਤੇ ਮਾਤਾ ਗੁਜਰੀ ਵੀ ਇਥੇ ਰਹੇ ਸਨ। ਕੀ ਇਸ ਇਤਿਹਾਸਕ ਜਗ੍ਹਾ ਨੂੰ ਜ਼ਿਲ੍ਹਾ ਬਣਾਉਣ ਦੀ ਕੋਈ ਤਜਵੀਜ਼ ਜ਼ੇਰੇ ਗੌਰ ਹੈ ?

ਦੂਸਰਾ ਇਹ ਕਿ ਇਹ ਜਿਹੜੀ ਜ਼ਿਲ੍ਹਿਆਂ ਦੀ ਪੁਨਰਗਠਨ ਲਈ ਕਮੇਟੀ ਬਣੀ ਹੈ ਇਹ ਕਦੋਂ ਕੰਮ ਸ਼ੁਰੂ ਕਰੇਗੀ ਅਤੇ ਕਦੋਂ ਤੱਕ ਮੁਕੰਮਲ ਕਰ ਦੇਵੇਗੀ ?

**ਮੰਤਰੀ** : ਜੋ ਮੈਂਬਰ ਸਾਹਿਬ ਨੇ ਪਹਿਲਾ ਸੁਆਲ ਕੀਤਾ ਹੈ ਉਸ ਬਾਰੇ ਹਾਲੇ ਕੁਝ ਨਹੀਂ ਕਿਹਾ ਜਾ ਸਕਦਾ। ਕਮੇਟੀ ਹੁਣੇ ਹੁਣੇ ਬਣੀ ਹੈ ਉਸ ਨੇ ਕੰਮ ਸ਼ੁਰੂ ਕੀਤਾ ਹੈ ਔਰ ਉਮੀਦ ਹੈ ਕਿ ਉਹ 5, 6 ਮਹੀਨਿਆਂ ਦੇ ਅੰਦਰ ਅੰਦਰ ਕੰਮ ਮੁਕਾ ਦੇਵੇਗੀ।

**ਸਰਦਾਰ ਗੁਰਤੇਜ ਸਿੰਘ ਬਰਾੜ** : ਸਪੀਕਰ ਸਾਹਿਬ, ਅਗੇ ਸਰਕਾਰ ਨੇ ਜ਼ਿਲ੍ਹਾ ਫਰੀਦਕੋਟ ਬਣਾ ਕੇ ਸਾਡੇ ਫਿਰੋਜ਼ਪੁਰ ਜ਼ਿਲ੍ਹੇ ਦਾ ਕਾਫ਼ੀ ਹਿੱਸਾ ਕੱਟ ਲਿਆ, ਕੀ ਹੁਣ ਕੋਈ ਐਸੀ ਤਜਵੀਜ਼ ਤਾਂ ਨਹੀਂ ਕਿ ਉਸ ਦਾ ਹੋਰ ਏਰੀਆ ਕੱਟ ਕੇ ਕਿਸੇ ਹੋਰ ਨਾਲ ਲਗਾ ਦਿੱਤਾ ਜਾਏਗਾ ?

**ਮੰਤਰੀ** : ਇਹ ਚੀਜ਼ ਤਾਂ ਬਾਅਦ ਵਿਚ ਪਤਾ ਲਗੇਗੀ।

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਲੁਧਿਆਣਾ ਸ਼ਹਿਰ ਦੀ ਤਕਰੀਬਨ 10 ਲੱਖ ਦੀ ਆਬਾਦੀ ਹੈ ਔਰ ਇਸ ਦਾ ਏਰੀਆ 28-29 ਮੀਲ ਦਾ ਹੈ। ਕੀ ਮੁਲਾਂਪੁਰ ਮਿਉਂਸਪੈਲਿਟੀ ਨੂੰ ਸਬ-ਤਹਿਸੀਲ ਬਣਾਉਣਾ ਵਿਚਾਰ ਅਧੀਨ ਹੈ ?

**ਮੰਤਰੀ**: ਖਾਲਸਾ ਜੀ ਬੜੇ ਸਿਆਣੇ ਮੈਂਬਰ ਹਨ ਔਰ ਪਾਰਲੀਮੈਂਟ ਦੇ ਵੀ ਮੈਂਬਰ ਰਹੇ ਹਨ, ਮੁਲਾਂਪੁਰ ਲੁਧਿਆਣਾ ਤੋਂ ਸਿਰਫ਼ 9, 10 ਮੀਲ ਦੀ ਦੂਰੀ ਤੇ ਹੈ। ਜੋ ਜੋ ਚੀਜ਼ ਹੋਣੀ ਹੈ ਕਮੇਟੀ ਦੀ ਰਿਪੋਰਟ ਤੋਂ ਪਹਿਲਾਂ ਕਿਵੇਂ ਕੁਝ ਕਿਹਾ ਜਾ ਸਕਦਾ ਹੈ। ਇਸ ਤੋਂ ਇਲਾਵਾ ਇਹ ਮੇਰੇ ਹਲਕੇ ਵਿਚ ਵੀ ਹੈ, ਮੈਨੂੰ ਉਸ ਦਾ ਫਿਕਰ ਇਨ੍ਹਾਂ ਤੋਂ ਜ਼ਿਆਦਾ ਹੈ।

**ਸਰਦਾਰ ਹਰਚੰਦ ਸਿੰਘ ਬਰਾੜ**: ਸਪੀਕਰ ਸਾਹਿਬ, ਮੁਕਤਸਰ ਇਕ ਬੜੀ ਮੁਤਬਰਕ ਜਗ੍ਹਾ ਹੈ। ਉਥੇ 40 ਮੁਕਤੇ ਸ਼ਹੀਦ ਹੋਏ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਖਰੀ ਜੰਗ ਉਥੇ ਲੜੀ।

ਇਸ ਦੇ ਜ਼ਿਲ੍ਹਾ ਬਣਾਉਣ ਦੇ ਕਾਗਜ਼ ਚੀਫ ਸੈਕਟਰੀ ਦੀ ਮੇਜ਼ ਤੇ ਪਏ ਰਹੇ, ਪਤਾ ਨਹੀਂ ਫਿਰ ਕਿਧਰ ਗਏ। ਕੀ ਮੁਕਤਸਰ ਨੂੰ ਜ਼ਿਲ੍ਹਾ ਬਣਾਉਣਗੇ ?

**ਮੰਤਰੀ**: ਇਹ ਮੈਨੂੰ ਸਮਝ ਨਹੀਂ ਲਗੀ ਕਿ ਮਾਨਯੋਗ ਮੈਂਬਰ ਨੂੰ ਕਿਵੇਂ ਪਤਾ ਲਗਾ ਕਿ ਕਾਗਜ਼ ਚੀਫ ਸੈਕਟਰੀ ਦੀ ਮੇਜ਼ ਤੇ ਪਏ ਰਹੇ। ਇਹ ਕੰਮ ਦੋਬਾਰਾ ਸ਼ੁਰੂ ਕੀਤਾ ਹੈ ਔਰ ਸਭ ਕੁਝ ਸੋਚ ਵਿਚਾਰ ਕੇ ਕਰਨਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਹ ਇਕ ਬੜਾ ਇੰਪਾਰਟੈਂਟ ਇਸ਼ੂ ਹੈ। ਕੀ ਇਸ ਕਮੇਟੀ ਵਿਚ ਆਪੋਜ਼ੀਸ਼ਨ ਦੇ ਕੁਝ ਮੈਂਬਰ ਵੀ ਲੈਣਗੇ ?

**ਮੰਤਰੀ**: ਸਪੀਕਰ ਸਾਹਿਬ, ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਕੋਈ ਐਸਾ ਕੰਮ ਕਰਨ ਨੂੰ ਤਿਆਰ ਨਹੀਂ ਜਿਸ ਵਿਚ ਅਸੀਂ ਆਪੋਜ਼ੀਸ਼ਨ ਦੀ ਰਾਏ ਨਾ ਲਈਏ।

---

**Allowance to Educated Unemployed Persons in the State**

*1009. **Comrade Baldev Singh Loomba** : Will the Minister for Welfare be pleased to state :—

(a) whether any allowance was given to the Matriculates and Graduates under the 'Unemployment Allowance Scheme' during the years 1978, 1979, 1980 and 1981 (upto July);

(b) if reply to part (a) above be in the affirmative, the district-wise number of unemployed persons of both the categories who were benefitted by the said scheme during the said period ?

**ਚੌਧਰੀ ਜਗਤ ਰਾਮ** : (ੳ) ਜੀ ਹਾਂ, ਸਿਵਾਏ ਸਾਲ 1978 ਦੇ।

(ਅ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[Welfare Minister]

## INFORMATION

| Serial No. | District | Number of Beneficiaries of Unemployment Allowance | | | | | | | | |
|---|---|---|---|---|---|---|---|---|---|---|
| | | 1979 | | | 1980 | | | 1-1-81 to 31-7-81 | | |
| | | Matri-culates | Gradu-ates | Total | Matri-culates | Gradu-ates | Total | Matri-culates | Gradu-ates | Total |
| 1 | 2 | 3 | 4 | 5 | 6 | 7 | 8 | 9 | 10 | 11 |
| 1. | Amritsar | 837 | 180 | 1,017 | 1,192 | 246 | 1,438 | 1,413 | 317 | 1,730 |
| 2. | Bhatinda | 136 | 20 | 156 | 129 | 26 | 155 | 498 | 188 | 686 |
| 3. | Ferozepur | 86 | 34 | 120 | 130 | 51 | 181 | 518 | 287 | 805 |
| 4. | Faridkot | 107 | 57 | 164 | 211 | 124 | 335 | 436 | 250 | 656 |
| 5. | Gurdaspur | 299 | 29 | 328 | 379 | 54 | 433 | 1,449 | 244 | 1,693 |
| 6. | Hoshiarpur | 279 | 54 | 333 | 602 | 219 | 821 | 703 | 293 | 996 |
| 7. | Jullundur | 117 | 51 | 168 | 215 | 78 | 293 | 498 | 244 | 742 |
| 8. | Kapurthala | 43 | 19 | 62 | 274 | 86 | 360 | 51 | 24 | 75 |
| 9. | Ludhiana | 162 | 96 | 258 | 451 | 320 | 771 | 678 | 491 | 1,169 |
| 10. | Patiala | 268 | 95 | 363 | 952 | 313 | 1,265 | 673 | 228 | 901 |
| 11. | Ropar | 52 | 12 | 64 | 191 | 64 | 255 | 610 | 85 | 695 |
| 12. | Sangrur | 229 | 95 | 324 | 581 | 175 | 756 | 715 | 241 | 956 |
| 13, | State Exchange Mohali at Chandigarh | 8 | 2 | 10 | 8 | 3 | 11 | 115 | 27 | 142 |
| 14. | (For all districts) Physical handicapped Exchange, Ludhiana | 21 | 2 | 23 | 36 | 7 | 43 | 29 | 6 | 35 |
| | Grand Total | 2,644 | 746 | 3,390 | 5,351 | 1,766 | 7,117 | 8,356 | 2,925 | 11,281 |

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਾਲ 1978 ਵਿਚ ਇਹ ਸਕੀਮ ਲਾਗੂ ਹੋ ਗਈ ਸੀ ਪਰ ਇਨ੍ਹਾਂ ਨੇ 'ਸਿਵਾਏ ਸਾਲ 1978 ਦੇ ਜਵਾਬ ਦਿੱਤਾ ਹੈ। ਮੈਂ ਕਹਿੰਦਾ ਹਾਂ ਕਿ ਭਾਵੇਂ 5 ਸਾਲਾਂ ਤੋਂ 3 ਸਾਲਾਂ ਦਾ ਸਮਾਂ ਕਰ ਦਿੱਤਾ ਹੈ, ਇਹ ਚੰਗਾ ਕੀਤਾ ਹੈ ਪਰ 3 ਸਾਲ ਵੀ ਬਹੁਤ ਜ਼ਿਆਦਾ ਹਨ। ਕੀ ਇਸ ਸਮੇਂ ਨੂੰ ਘਟਾ ਕੇ, ਜਦੋਂ ਨਾਂ ਲਿਖਾ ਦਿਤਾ ਜਾਏ ਉਸ ਵੇਲੇ ਤੋਂ ਇਹ ਭੱਤਾ ਦੇਣ ਨੂੰ ਤਿਆਰ ਹਨ ?

**ਮੰਤਰੀ**: 1 ਅਪ੍ਰੈਲ, 1978 ਤੋਂ ਇਹ ਸਕੀਮ ਲਾਗੂ ਕੀਤੀ ਗਈ ਸੀ ਪਰ ਰੂਲਜ਼ ਵਗੈਰਾ ਬਣਨੇ ਸੀ ਜਿਸ ਕਾਰਨ ਦੇਰ ਲਗ ਗਈ। ਜਿਹੜਾ ਭੱਤਾ ਉਸ ਸਾਲ ਦਾ ਦਿੱਤਾ ਗਿਆ ਸੀ ਉਹ 1979 ਵਿਚ ਸ਼ਾਮਲ ਕੀਤਾ ਗਿਆ ਹੈ। ਇਹ ਜਿਹੜਾ 5 ਸਾਲਾਂ ਤੋਂ 3 ਸਾਲਾਂ ਦਾ ਸਮਾਂ ਕੀਤਾ ਹੈ ਇਹ ਵੀ ਹੁਣੇ ਹੀ ਕਰਕੇ ਹਟੇ ਹਾਂ। ਬਾਕੀ ਜਿਹੜਾ ਇਨ੍ਹਾਂ ਨੇ ਕਿਹਾ ਹੈ, ਇਸ ਦੇ ਲਈ ਇਹ ਜਿਹੜਾ ਵਿਚਾਰ ਹੈ, ਵੇਖਿਆ ਜਾਏਗਾ।

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਮੇਰੇ ਪਹਿਲੇ ਸਵਾਲ ਦਾ ਜਵਾਬ ਸੈਟਿਸਫੈਕਟਰੀ ਨਹੀਂ ਆਇਆ। ਅਖਬਾਰਾਂ ਵਿਚ ਆਮ ਪੜ੍ਹਿਆ ਜਾਂਦਾ ਹੈ ਕਿ ਇਹ ਜਿਹੜਾ ਬੇਰੋਜ਼ਗਾਰੀ ਭੱਤਾ ਹੈ, ਇਹ ਸਿਰਫ ਪੀਲੇ ਕਾਰਡਾਂ ਵਾਲਿਆਂ ਨੂੰ ਹੀ ਦਿਤਾ ਜਾਏਗਾ, ਪਰ ਜਿਹੜੇ ਲੋਕਾਂ ਦੀ ਇਨਕਮ ਛੇ ਹਜ਼ਾਰ ਜਾਂ ਦਸ ਹਜ਼ਾਰ ਰੁਪਏ ਹੈ ਉਨ੍ਹਾਂ ਨੂੰ ਵੀ ਔਕੜਾਂ ਹਨ। ਕੀ ਇਹ ਦੋਬਾਰਾ ਸੋਚਣ ਨੂੰ ਤਿਆਰ ਹਨ ਅਤੇ 10 ਹਜ਼ਾਰ ਰੁਪਏ ਦੀ ਇਨਕਮ ਵਾਲੇ ਨੂੰ ਇਸ ਸਕੀਮ ਅਧੀਨ ਲਿਆਉਣ ਲਈ ਤਿਆਰ ਹਨ ?

**ਮੰਤਰੀ**: ਸਪੀਕਰ ਸਾਹਿਬ, ਲੂੰਬਾ ਸਾਹਿਬ ਬੜੇ ਸਿਆਣੇ ਅਤੇ ਕੁਆਲੀਫਾਈਡ ਮੈਂਬਰ ਹਨ। ਇਹ ਕਹਿੰਦੇ ਹਨ ਕਿ ਇਹ ਗਰੀਬਾਂ ਦੇ ਹਮਾਇਤੀ ਹਨ। ਜਿਨ੍ਹਾਂ ਦੀ ਇਨਕਮ 3600 ਰੁਪਏ ਹੈ ਉਹ ਰੱਜ ਕੇ ਗਰੀਬ ਹਨ ਉਨ੍ਹਾਂ ਨੂੰ ਜ਼ਰੂਰ ਦਿੱਤਾ ਜਾਏਗਾ, ਪਰ ਇਹ ਜਿਹੜਾ ਛੇ ਹਜ਼ਾਰ ਤੋਂ 10 ਹਜ਼ਾਰ ਰੁਪਏ ਦੀ ਇਨਕਮ ਦਾ ਕਹਿੰਦੇ ਹਨ, ਉਨ੍ਹਾਂ ਕੋਲ ਗੁੰਜਾਇਸ਼ ਹੈ।

**ਸ਼੍ਰੀ ਗੋਪਾਲ ਕ੍ਰਿਸ਼ਨ ਚੱਤਰਥ**: ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਠੀਕ ਹੈ ਕਿ ਜਿਨ੍ਹਾਂ ਬੰਦਿਆ ਦੀ ਆਮਦਨ 3,600 ਰੁਪਏ ਸਾਲਾਨਾ ਤੋਂ ਘੱਟ ਹੈ ਉਨ੍ਹਾਂ ਦੇ ਮੈਟ੍ਰਿਕ ਅਨਇੰਪਲਾਇਡ ਬੱਚਿਆਂ ਨੂੰ 80 ਰੁਪਏ ਮਹੀਨਾ ਅਤੇ ਬੀ.ਏ. ਅਨਇੰਪਲਾਇਡ ਬੱਚਿਆਂ ਨੂੰ 100 ਰੁਪਏ ਮਹੀਨਾ ਬੇਰੁਜ਼ਗਾਰੀ ਅਲਾਊਂਸ ਦਿੰਦੇ ਹੋ ਅਤੇ ਜਿਹੜੇ 3,600 ਰੁਪਏ ਤੋਂ ਵੱਧ ਆਮਦਨ ਵਾਲੇ ਹਨ ਉਨ੍ਹਾਂ ਨੂੰ ਉਹੀ 40 ਤੋਂ 50 ਰੁਪਏ ਮਹੀਨਾ ਮੈਟ੍ਰਿਕ ਅਤੇ ਬੀ.ਏ. ਲਈ ਕ੍ਰਮਵਾਰ ਦਿੱਤਾ ਜਾ ਰਿਹਾ ਹੈ ?

**ਮੰਤਰੀ**: ਇਹ ਠੀਕ ਹੈ ਕਿ ਜਿਨ੍ਹਾਂ ਦੀ ਆਮਦਨ 3600 ਰੁਪਏ ਤੋਂ ਘੱਟ ਹੈ ਉਨ੍ਹਾਂ ਲਈ ਅਨਇੰਪਲਾਇਮੈਂਟ ਦੀ ਦਰ ਵਧਾ ਕੇ ਮੈਟ੍ਰਿਕ ਲਈ 80 ਰੁਪਏ ਮਹੀਨਾ ਅਤੇ ਬੀ.ਏ. ਲਈ 100 ਰੁਪਏ ਮਹੀਨਾ ਕਰ ਦਿੱਤੀ ਗਈ ਹੈ, ਬਾਕੀਆਂ ਲਈ ਉਹੀ ਪੁਰਾਣਾ ਸਿਸਟਮ ਹੈ।

**ਸਰਦਾਰ ਬੀਰਦਵਿੰਦਰ ਸਿੰਘ**: ਸਪੀਕਰ ਸਾਹਿਬ, ਪਹਿਲਾਂ ਘੱਟ ਆਮਦਨ ਦਾ ਸਰਟੀਫਿਕੇਟ ਐਮ. ਐਲ. ਏ. ਤਸਦੀਕ ਕਰ ਸਕਦੇ ਸਨ। ਗਰੀਬ ਲੋਕਾਂ ਨੂੰ ਇਹ ਸਰਟੀਫਿਕੇਟ ਲੈਣ ਵਿੱਚ ਕੋਈ ਮੁਸ਼ਕਿਲ ਨਹੀਂ ਆਉਂਦੀ ਸੀ। ਪਰ ਹੁਣ ਇੱਕ ਨੋਟੀਫਿਕੇਸ਼ਨ ਜਾਰੀ ਕਰਕੇ ਇਹ ਅਧਿਕਾਰ ਮੈਜਿਸਟ੍ਰੇਟ ਸਾਹਿਬਾਨ ਅਤੇ ਦੂਸਰੇ ਅਫਸਰਾਂ ਨੂੰ ਦੇ ਦਿੱਤੇ ਹਨ ਜਿਸ ਨਾਲ ਉਨ੍ਹਾਂ ਨੂੰ ਬੜੀ ਭਾਰੀ

[ਸਰਦਾਰ ਦੀਰਦਵਿੰਦਰ ਸਿੰਘ]

ਦਿੱਕਤ ਪੇਸ਼ ਆਉਂਦੀ ਹੈ। ਪਹਿਲਾਂ ਉਹ ਮੈਜਿਸਟਰੇਟ ਕੋਲ ਅਰਜ਼ੀ ਲੈ ਕੇ ਜਾਂਦੇ ਹਨ। ਉਹ ਫਿਰ ਇਸ ਨੂੰ ਤਹਿਸੀਲਦਾਰ ਕੋਲ ਭੇਜਦਾ ਹੈ ਅਤੇ ਤਹਿਸੀਲਦਾਰ ਰਿਪੋਰਟ ਲੈਣ ਲਈ ਕਾਨੂੰਨਗੋ ਅਤੇ ਪਟਵਾਰੀ ਕੋਲ ਭੇਜਦਾ ਹੈ। ਇਸ ਤਰੀਕੇ ਨਾਲ ਉਨ੍ਹਾਂ ਗਰੀਬਾਂ ਲਈ ਉਲਝਣ ਪੈਦਾ ਕਰ ਦਿੱਤੀ ਹੈ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਤਜਵੀਜ਼ ਤੇ ਮੁੜ ਕੇ ਵਿਚਾਰ ਕਰਨਗੇ ਤਾਂਕਿ ਲੈਜਿਸਲੇਟਰਜ਼ ਨੂੰ ਇਹ ਅਧਿਕਾਰ ਹੋਣ ਜਿਨ੍ਹਾਂ ਦਾ ਸਿੱਧੇ ਤੌਰ ਤੇ ਲੋਕਾਂ ਨਾਲ ਸਬੰਧ ਹੁੰਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ। ਕਲ ਹੀ ਮੈਨੂੰ ਇਕ ਆਨਰੇਬਲ ਮੈਂਬਰ ਮਿਲੇ ਸਨ। ਉਹ ਕਹਿੰਦੇ ਸਨ ਕਿ ਪਾਸਪੋਰਟ ਤਸਦੀਕ ਕਰਨ ਦੀ ਬਿਪਤਾ ਕਿਉਂ ਸਾਡੇ ਗਲ ਪਾਈ ਹੈ। ਜਿਹੜਾ ਵੀ ਆਦਮੀ ਆਉਂਦਾ ਹੈ ਉਸਨੂੰ ਅਸੀਂ ਨਾਂਹ ਨਹੀਂ ਕਰ ਸਕਦੇ। ਠੀਕ ਅਤੇ ਗਲਤ ਦੋਵੇਂ ਹੀ ਸਾਡੇ ਕੋਲੋਂ ਕਰਵਾ ਜਾਂਦੇ ਹਨ। ਬਾਕੀ ਅਗਰ ਆਨਰੇਬਲ ਮੈਂਬਰ ਇਹ ਚੀਜ਼ ਦੁਬਾਰਾ ਚਾਹੁੰਦੇ ਹਨ ਤਾਂ ਇਹ ਲਿਖਕੇ ਦੇਣ, ਅਸੀਂ ਇਸ ਤੇ ਵਿਚਾਰ ਕਰ ਲਵਾਂਗੇ।

**ਪ੍ਰੋਫੈਸਰ ਦਰਬਾਰੀ ਲਾਲ** ; ਸਪੀਕਰ ਸਾਹਿਬ, ਨਵੇਂ ਸਰਵੇਅ ਦੇ ਮੁਤਾਬਿਕ ਜਿਥੇ ਪਿੰਡਾਂ ਵਿਚ 38% ਲੋਕ ਪਾਵਰਟੀ ਲਾਈਨ ਤੋਂ ਥੱਲੇ ਰਹਿੰਦੇ ਹਨ ਉਥੇ ਸ਼ਹਿਰਾਂ ਵਿਚ ਵੀ 12% ਗਰੀਬ ਰਹਿੰਦੇ ਹਨ। ਪਿੰਡਾਂ ਵਿਚ ਤਾਂ ਧਰਮਸ਼ਾਲਾ ਬਣਾਉਣ ਵਾਸਤੇ ਸਰਕਾਰ ਪੈਸਾ ਖਰਚ ਕਰਦੀ ਹੈ ਪਰ ਸ਼ਹਿਰਾਂ ਵਿਚ ਨਹੀਂ ਕਰਦੀ। ਮੈਂ ਵਜ਼ੀਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸ਼ਹਿਰਾਂ ਵਿਚ ਹਰੀਜਨ ਰਹਿੰਦੇ ਹਨ ਕੀ ਉਹ ਹਰੀਜਨ ਨਹੀਂ ਹਨ ?

**ਸ੍ਰੀ ਸਪੀਕਰ** : ਇਹ ਸਵਾਲ ਅਨਇੰਪਲਾਇਮੈਂਟ ਅਲਾਉਂਸ ਬਾਰੇ ਹੈ। ਤੁਹਾਡੀ ਸਪਲੀਮੈਂਟਰੀ ਰੈਲੇਵੈਂਟ ਨਹੀਂ ਹੈ।

**ਸਰਦਾਰ ਬਸੰਤ ਸਿੰਘ ਖਾਲਸਾ**: ਸਪੀਕਰ ਸਾਹਿਬ, ਜਿਹੜੀ ਇਹ 3,600 ਰੁਪਏ ਦੀ ਆਮਦਨ ਦੀ ਲਿਮਟ ਰੱਖੀ ਗਈ ਹੈ, ਇਹ ਇਨ੍ਹਾਂ ਨੇ ਨਵੀਂ ਪ੍ਰਾਬਲਮ ਖੜ੍ਹੀ ਕਰ ਦਿੱਤੀ ਹੈ। ਹਰੀਜਨਾਂ ਨੂੰ ਜਿਹੜੀਆਂ ਰਿਆਇਤਾਂ ਮਿਲਦੀਆਂ ਹਨ ਉਹ ਵਿਧਾਨ ਦੇ ਮੁਤਾਬਿਕ ਮਿਲਦੀਆਂ ਹਨ। ਇਸ ਦਾ ਮਤਲਬ ਹੈ ਕਿ ਜੇ ਕਿਸੇ ਹਰੀਜਨ ਦੀ ਆਮਦਨ 3,600 ਰੁਪਏ ਤੋਂ ਵੱਧ ਹੋਵੇ, ਉਸਨੂੰ ਇਹ ਫੈਸਿਲਟੀ ਨਹੀਂ ਮਿਲੇਗੀ। ਇਸਦਾ ਮਤਲਬ ਹੈ ਕਿ ਸਰਕਾਰ ਕੰਸਟੀਚਿਊਸ਼ਨਲ ਪਰੋਵੀਜ਼ਨ ਤੋਂ ਮੁਨਕਰ ਹੋ ਗਈ ਹੈ। ਅਸੀਂ ਪਹਿਲਾਂ ਹਰੀਜਨਾਂ ਲਈ ਇਨ੍ਹਾਂ ਰਿਆਇਤਾਂ ਲਈ ਇਲੀਜੀਬਲ ਹੋਣ ਲਈ 6,000 ਰੁਪਏ ਦੀ ਆਮਦਨ ਦੀ ਲਿਮਿਟ ਨੂੰ ਵਧਾ ਕੇ 10,000 ਰੁਪਏ ਕਰਨ ਲਈ ਕਿਹਾ ਸੀ ਅਤੇ ਫਿਰ ਕਿਹਾ ਸੀ ਕਿ ਇਸ ਨੂੰ 12,000 ਰੁਪਏ ਕਰ ਦਿਓ। ਇਸ ਲੈਵਲ ਤੋਂ ਆ ਕੇ ਗਰੀਬ ਆਦਮੀ ਕਵਰ ਹੁੰਦੇ ਹਨ। ਹੁਣ ਜਿਹੜੀ ਇਹ 3,600 ਰੁਪਏ ਵਾਲੀ ਆਮਦਨ ਦੀ ਹੱਦ ਰੱਖੀ ਹੈ, ਇਸ ਵਿਚ ਹੁਣ ਰਿਆਇਤਾਂ ਲੈਣ ਲਈ ਹਰੀਜਨਾਂ ਦੇ ਨਾਲ ਦੂਸਰੀਆਂ ਜਾਤਾਂ ਦੇ ਲੋਕ ਵੀ ਸ਼ਾਮਲ ਕਰ ਦਿੱਤੇ ਗਏ ਹਨ। ਕੀ ਇਸ ਦੀ ਸਰਕਾਰ ਕਿਰਪਾ ਕਰਕੇ ਦੁਬਾਰਾ ਡੀਮਾਰਕੇਸ਼ਨ ਕਰਾਏਗੀ ਅਤੇ ਦੁਬਾਰਾ ਸਰਵੇਅ ਕਰਵਾਏਗੀ ਤਾਂ ਕਿ ਹਰੀਜਨਾਂ ਨੂੰ ਉਨ੍ਹਾਂ ਦਾ ਵਿਧਾਨਕ ਹੱਕ ਮਿਲਦਾ ਰਹੇ ?

**ਮੰਤਰੀ:** : ਸ਼ੈਡਿਊਲਡ ਕਾਸਟਸ ਲਈ ਤਾਂ ਪਹਿਲਾਂ ਹੀ ਜਿਹੜੀਆਂ ਰਿਆਇਤਾਂ ਦਿਤੀਆਂ ਹੋਈਆਂ ਹਨ ਉਹ ਜਾਰੀ ਹਨ। ਉਨ੍ਹਾਂ ਵਿਚ ਕੋਈ ਤਰਮੀਮ ਨਹੀਂ ਕੀਤੀ ਗਈ।

## STARRED QUESTION NO.994

Mr. Speaker : Extension has been asked for in respect of Starred Question No. 994.

Jagat Ram

D. O. No. 2538-SWA-81/
Welfare Minister,
Punjab.

Dated Chandigarh, the 26th August, 1981.

Dear Shri Mehra,

The answer to Starred Punjab Vidhan Sabha Question No. 994 appearing in the list of questions for 28th August, 1931 in the name of Comrade Sarwan Singh Dharamkot, M. L. A., is not ready. The requisite information is being collected from the quarters concerned. I am, therefore, to request that time for answering this Question may kindly be extended and this Question included in the list of Questions for any date after 2nd September, 1981.

Yours sincerely,
(Sd) . . .
(Jagat Ram)

Shri Brij Bhushan Mehra,
Speaker,
Punjab Vidhan Sabha.

---

### World Encyclopaedia

*911. **Sardar Birdevinder Singh** : Will the Minister for Education be pleased to state whether the Directorate of Languages, Punjab is working on a "World Encyclopaedia"; if, so, the number of persons detailed for the project, the time by which it is likely to be compiled and the estimated expenditure thereon ?

**Sardar Harcharan Singh Ajnala** : Yes, sir.

Four officers and 14 subject experts are working on this project.

The work is likely to be completed by the end of the year 1988-89.

The estimated expenditure thereon will be about Rs 23,86,000.

**ਸਰਦਾਰ ਬੀਰਦਵਿੰਦਰ ਸਿਘ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਵਰਲਡ ਐਨਸਾਈਕਲੋਪੀਡੀਆ ਭਾਸ਼ਾ ਵਿਭਾਗ ਤਿਆਰ ਕਰ ਰਿਹਾ ਹੈ ਅਤੇ ਉਸ ਦੇ ਉਤੇ 23 ਲੱਖ 86 ਹਜ਼ਾਰ ਰੁਪਿਆ ਖਰਚ ਹੋਣਾ ਹੈ। ਇਸ ਐਨਸਾਈਕਲੋਪੀਡੀਆ ਵਿਚ ਪੰਜਾਬ ਦੇ ਬਾਰੇ ਸਿਰਫ ਚਾਰ ਪੰਜ ਪੰਨੇ ਹੀ ਆਉਣੇ ਹਨ ਅਤੇ ਪੈਸਾ ਇਤਨਾ ਖਰਚ ਹੋ ਜਾਣਾ ਹੈ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਵਰਲਡ ਐਨਸਾਈਕਲੋਪੀਡੀਆ ਤਾਂ ਭਾਸ਼ਾ ਵਿਭਾਗ ਨੇ ਤਿਆਰ ਕਰਨਾ ਸ਼ੁਰੂ ਕਰ ਦਿੱਤਾ ਹੈ, ਕੀ ਇਨ੍ਹਾਂ ਨੇ ਪੰਜਾਬ ਐਨਸਾਈਕਲੋਪੀਡੀਆ ਵੀ ਤਿਆਰ ਕਰਨਾ ਸ਼ੁਰੂ ਕਰ ਦਿਤਾ

[ਸਰਦਾਰ ਬੀਰਦਵਿੰਦਰ ਸਿੰਘ]

ਹੈ ? ਇਨ੍ਹਾਂ ਨੇ ਵਿਸ਼ਵ ਬਾਰੇ ਜਾਣਕਾਰੀ ਦੇਣ ਲਈ ਤਾਂ ਇਹ ਤਿਆਰ ਕਰਨੀ ਸ਼ੁਰੂ ਕਰ ਦਿੱਤੀ ਹੈ ਪਰ ਕੀ ਪੰਜਾਬ ਬਾਰੇ ਵਿਸ਼ਵ ਨੂੰ ਜਾਣਕਾਰੀ ਦੇਣ ਲਈ ਕੋਈ ਪੰਜਾਬ ਕੋਸ਼ ਵੀ ਤਿਆਰ ਕੀਤਾ ਜਾ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਸਰਦਾਰ ਬੀਰਦਵਿੰਦਰ ਸਿੰਘ ਸਾਡੀ ਸਟੇਟ ਐਡਵਾਈਜ਼ਰੀ ਕਮੇਟੀ ਦੇ ਮੈਂਬਰ ਹਨ, ਇਸ ਦੀ ਪ੍ਰੈਪਰੇਸ਼ਨ ਵਿੱਚ ਗਾਈਡੈਂਸ ਦਿੰਦੇ ਹਨ। ਇਨ੍ਹਾਂ ਨੂੰ ਇਸ ਸਬੰਧੀ ਪਹਿਲਾਂ ਹੀ ਕਾਫੀ ਜਾਣਕਾਰੀ ਹੈ। ਮੈਂ ਸਮਝਦਾ ਹਾਂ ਕਿ ਪੰਜਾਬੀ ਵਿੱਚ ਵਰਲਡ ਐਨਸਾਈਕਲੋਪੀਡੀਆ ਤਿਆਰ ਕਰਨਾ ਅਤੇ ਪੰਜਾਬੀ ਜ਼ਬਾਨ ਨੂੰ ਬੜ੍ਹਾਵਾ ਦੇਣਾ ਅਤੇ ਉਸ ਦੀ ਸਾਰੇ ਵਰਲਡ ਵਿਚ ਮਾਨਤਾ ਕਰਾਉਣ ਲਈ ਬੜੀ ਚੰਗੀ ਚੀਜ਼ ਹੈ। ਪੰਜਾਬ ਵੀ ਹਿੰਦੁਸਤਾਨ ਦੀ ਇਕ ਇਕਾਈ ਹੈ। ਇਸ ਵਿਚ ਸਾਰੇ ਹਿੰਦੁਸਤਾਨ ਬਾਰੇ, ਸਾਰੇ ਪੰਜਾਬ ਬਾਰੇ ਖਾਸ ਤੌਰ ਤੇ ਅਤੇ ਦੁਨੀਆਂ ਦੇ ਬਾਕੀ ਮੁਲਕਾਂ ਬਾਰੇ ਸਾਰੀਆਂ ਚੀਜ਼ਾਂ ਪੰਜਾਬੀ ਜ਼ਬਾਨ ਵਿਚ ਦਸਣੀਆਂ ਇਕ ਮਹਾਨ ਅਤੇ ਮਹੱਤਵ ਪੂਰਣ ਕਦਮ ਹੈ। 1972 ਵਿਚ ਕਾਂਗਰਸ ਦੀ ਸਰਕਾਰ ਸੀ ਉਦੋਂ ਇਹ ਕੰਮ ਸ਼ੁਰੂ ਕੀਤਾ ਗਿਆ ਸੀ। ਇਨ੍ਹਾਂ ਨੇ ਸਵਾਲ ਕੀਤਾ ਹੈ ਕਿ ਕੀ ਪੰਜਾਬ ਕੋਸ਼ ਵੀ ਤਿਆਰ ਕੀਤਾ ਜਾਵੇਗਾ ? ਇਸ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਾਡੇ ਵਲੋਂ ਐਜੂਕੇਸ਼ਨ ਡਿਪਾਰਟਮੈਂਟ ਵਲੋਂ ਲੈਂਗੂਏਜ ਡਿਪਾਰਟਮੈਂਟ ਨੂੰ ਇਹ ਗਾਈਡੈਂਸ ਹੈ ਕਿ ਪੰਜਾਬ ਦੀ ਜੋ ਕੰਟਰੀਬਿਊਸ਼ਨ ਹੈ, ਜੋ ਪੰਜਾਬ ਦਾ ਕਲਚਰ ਹੈ, ਸਭਿਆਚਾਰਕ ਆਰਕਿਆਲੋਜੀ ਅਤੇ ਆਰਟਸ ਦੇ ਫੀਲਡ ਵਿਚ ਜੋ ਦੇਣ ਹੈ, ਯਾਨੀ ਪੰਜਾਬ ਦੇ ਵੇਰੀਅਸ ਫੈਸਟਸ ਜੋ ਹਨ, ਉਨ੍ਹਾਂ ਨੂੰ ਇਸ ਵਿਚ ਬਹੁਤ ਜ਼ਿਆਦਾ ਹਾਈਲਾਈਟ ਕੀਤਾ ਜਾਵੇ ਅਤੇ ਉਸਨੂੰ ਮਹੱਤਤਾ ਦਿੱਤੀ ਜਾਵੇ॥ ਜਿਸ ਵੇਲੇ ਇਹ ਕੋਸ਼ ਤਿਆਰ ਹੋ ਗਿਆ ਤਾਂ ਇਹ ਸਾਰੇ ਹਾਊਸ ਲਈ ਫਖਰ ਵਾਲੀ ਗਲ ਹੋਵੇਗੀ ਇਸ ਦੇ ਵਿਚੋਂ ਫਿਰ ਕਈ ਮਿਨੀ ਕੋਸ਼ ਪੰਜਾਬ ਦੇ ਬਾਰੇ ਤਿਆਰ ਹੋ ਜਾਣਗੇ। ਇਹ ਹਦਾਇਤਾਂ ਮੈਂ ਜਾਰੀ ਕਰ ਦਿਆਂਗਾ ਕਿ ਇਸ ਐਨਸਾਈਕਲੋਪੀਡੀਆ ਵਿਚ ਪੰਜਾਬ ਦੇ ਬਾਰੇ ਜਿਤਨੀ ਵੀ ਕੰਟਰੀ-ਬਿਊਸ਼ਨ ਹੋ ਸਕਦੀ ਹੈ, ਕੀਤੀ ਜਾਵੇ ਅਤੇ ਪੰਜਾਬ ਬਾਰੇ ਜਿਤਨੀ ਵੀ ਜਾਣਕਾਰੀ ਦਿੱਤੀ ਜਾ ਸਕਦੀ ਹੈ, ਦਿੱਤੀ ਜਾਵੇ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਦੇ ਰਾਜ ਵਿਚ ਇਹ ਸਾਰਾ ਕੰਮ ਮੁਕੰਮਲ ਹੋ ਰਿਹਾ ਹੈ, ਸਾਰਾ ਸਟਾਫ ਵੀ ਆ ਗਿਆ ਹੈ। ਇਹ ਕਰੈਡਿਟ ਵਾਲੀ ਚੀਜ਼ ਹੈ। ਇਹ ਪੰਜਾਬੀ ਜ਼ਬਾਨ ਨੂੰ ਬੜ੍ਹਾਵਾ ਦੇਣ ਲਈ ਹੈ।

**ਸਰਦਾਰ ਬੀਰਦਵਿੰਦਰ ਸਿੰਘ** : ਸਪੀਕਰ ਸਾਹਿਬ, ਇਹ ਜੋ ਵਰਲਡ ਐਨਸਾਈਕਲੋਪੀਡੀਆ ਤਿਆਰ ਕੀਤਾ ਜਾ ਰਿਹਾ ਹੈ, ਇਸ ਵਿਚ ਅਗਰ ਪੰਜਾਬ ਲਈ ਜ਼ਿਆਦਾ ਕਵਰੇਜ ਕਰਾਂਗੇ ਤਾਂ ਬਾਕੀ ਦੇਸ਼ਾਂ ਨਾਲ ਇਨਸਾਫ ਨਹੀਂ ਕਰ ਸਕਾਂਗੇ। ਅਗਰ ਪੰਜਾਬ ਦੇ ਬਾਰੇ ਥੋੜ੍ਹੇ ਜਿਹੇ ਪੇਜ ਪਾਵਾਂਗੇ ਤਾਂ ਪੰਜਾਬ ਨਾਲ ਇਨਸਾਫ ਨਹੀਂ ਕਰ ਸਕਾਂਗੇ। ਮੈਂ ਵਜ਼ੀਰ ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਭਾਸ਼ਾ ਵਿਭਾਗ ਪੰਜਾਬੀ ਜ਼ਬਾਨ ਵਿਚ ਵਿਸ਼ਵ ਕੋਸ਼ ਤਿਆਰ ਕਰ ਰਿਹਾ ਹੈ ਜਿਹੜਾ ਕਿ ਸ਼ਲਾਘਾਯੋਗ ਕੰਮ ਹੈ, ਪਰ ਵਿਸ਼ਵ ਦੇ ਲੋਕ ਉਸ ਪੰਜਾਬ ਬਾਰੇ ਵੀ ਜਾਣਨਾ ਚਾਹੁੰਣਗੇ ਜਿਸ ਦੀ ਪੰਜਾਬੀ ਭਾਸ਼ਾ ਹੈ, ਜੋ ਸ਼ਹੀਦਾਂ ਦੀ ਧਰਤੀ ਹੈ, ਜਿਥੇ ਇਤਿਹਾਸਕ ਲੜਾਈਆਂ ਲੜੀਆਂ ਗਈਆਂ, ਜਿਥੇ ਜੋਧੇ ਅਤੇ ਧੀਰ ਪੈਗੰਬਰ ਹੋਏ। ਇਨ੍ਹਾਂ ਸਾਰੀਆਂ ਚੀਜ਼ਾਂ ਬਾਰੇ ਵਿਸ਼ਵ ਦੇ ਲੋਕ ਡਿਟੇਲ ਵਿਚ ਜਾਣਨਾ ਚਾਹੁੰਣਗੇ। ਇਸ ਲਈ ਮੇਰੀ ਗੁਜ਼ਾਰਿਸ਼ ਹੈ ਕਿ ਉਸ ਵਿਸ਼ਵ ਕੋਸ਼ ਵਿਚ ਛੋਟਾ ਕੋਸ਼ ਤਿਆਰ ਨਾ ਕੀਤਾ ਜਾਵੇ। ਸਾਈਮਲਟੇਨੀਅਸਲੀ ਇਕ ਹੋਰ ਪ੍ਰਾਜੈਕਟ ਸ਼ੁਰੂ ਕੀਤਾ ਜਾਵੇ ਜਿਸ ਦੇ ਅਧੀਨ ਪੰਜਾਬ ਕੋਸ਼ ਤਿਆਰ ਹੋਵੇ, ਜਿਸ ਵਿਚ ਪੰਜਾਬ ਦੇ ਬਾਰੇ, ਇਥੋਂ ਦੇ ਸ਼ਹੀਦਾਂ ਅਤੇ ਦੇਸ਼ ਭਗਤਾਂ ਦੇ ਬਾਰੇ, ਧਾਰਮਿਕ ਥਾਵਾਂ ਬਾਰੇ, ਜਿਹੜੀਆਂ ਲੜਾਈਆਂ ਜਿਥੇ ਲੜੀਆਂ ਗਈਆਂ, ਉਨ੍ਹਾਂ ਸਾਰੀਆਂ ਗੱਲਾਂ

ਬਾਰੇ ਡਿਟੇਲਡ ਇਨਫਰਮੇਸ਼ਨ ਛਾਪੀ ਜਾਵੇ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਭਾਸ਼ਾ ਵਿਭਾਗ ਦਾ ਇਹ ਪ੍ਰਥਮ ਕਦਮ ਹੋਣਾ ਚਾਹੀਦਾ ਹੈ ਕਿ ਪਹਿਲਾਂ ਪੰਜਾਬ ਕੋਸ਼ ਤਿਆਰ ਕੀਤਾ ਜਾਵੇ। ਜਿਹੜਾ 'ਵਰਲਡ ਐਨਸਾਈਕਲੋਪੀਡੀਆ' ਲਈ 12 ਲੱਖ ਰੁਪਿਆ ਖਰਚ ਹੋਣਾ ਅਜੇ ਰਹਿੰਦਾ ਹੈ, ਪਹਿਲਾਂ ਬੇਸ਼ੱਕ ਇਸ ਪੈਸੇ ਨਾਲ ਪੰਜਾਬ ਕੋਸ਼ ਤਿਆਰ ਕਰਨਾ ਸ਼ੁਰੂ ਕੀਤਾ ਜਾਵੇ, ਵਿਸ਼ਵ ਕੋਸ਼ ਬਾਅਦ ਵਿਚ ਇਸ ਨੂੰ ਫਾਲੋ ਕਰੇ। ਵਿਸ਼ਵ ਕੋਸ਼ ਤਿਆਰ ਕਰਨ ਲਈ ਤਾਂ ਹੋਰ ਵੀ ਬੜੀਆਂ ਜਥੇਬੰਦੀਆਂ ਹਨ। ਕੀ ਪੰਜਾਬ ਕੋਸ਼ ਬਣਾਉਣ ਲਈ ਇਹ ਭਰੋਸਾ ਦਿਵਾਉਣਗੇ ?

**ਮੰਤਰੀ:** ਸਪੀਕਰ ਸਾਹਿਬ, ਸਾਡੇ ਮਾਨਯੋਗ ਮੈਂਬਰ ਬਹੁਤ ਜਾਣਕਾਰੀ ਰਖਦੇ ਹਨ ਔਰ ਉਨ੍ਹਾਂ ਦੀ ਇਸ ਪਾਸੇ ਦਿਲਚਸਪੀ ਵੀ ਬਹੁਤ ਹੈ। ਇਨ੍ਹਾਂ ਦੀ ਪ੍ਰੋਪੋਜ਼ਲ ਆਈ ਹੈ। ਇਹ ਅੱਛੀ ਪ੍ਰੋਪੋਜ਼ਲ ਹੈ, ਇਹ ਕਨਸਿਡਰ ਕਰਨ ਦੇ ਯੋਗ ਹੈ ਔਰ ਰਾਈਟ ਪਰਸਪੈਕਟਿਵ ਵਿਚ ਸੋਚੀ ਵਿਚਾਰੀ ਵੀ ਜਾਵੇਗੀ। ਲੇਕਿਨ ਇਹ ਗੱਲ ਮੈਂ ਫਿਰ ਕਹਿੰਦਾ ਹਾਂ ਕਿ ਜਿਹੜਾ ਐਨਸਾਈਕਲੋਪੀਡੀਆ ਪੰਜਾਬੀ ਵਿਚ ਤਿਆਰ ਹੋ ਰਿਹਾ ਹੈ, ਇਹ ਪੰਜਾਬ ਲਈ, ਪੰਜਾਬ ਦੇ ਲੋਕਾਂ ਲਈ ਬੜੀ ਫਖਰ ਵਾਲੀ ਗੱਲ ਹੋਵੇਗੀ। ਇਸ ਦੀ ਮਹੱਤਤਾ ਘਟਾਈ ਨਹੀਂ ਜਾ ਸਕਦੀ। ਇਹ ਐਨਸਾਈਕਲੋਪੀਡੀਆ ਬਰਟੈਨੀਕਲ ਐਨਸਾਈ-ਕਲੋਪੀਡੀਆ ਦੀ ਤੁਲਨਾ ਤੇ ਘੱਟ ਨਹੀਂ ਹੋਵੇਗਾ। ਜਿਹੜਾ ਇਨ੍ਹਾਂ ਨੇ ਪੰਜਾਬ ਦੇ ਐਨਸਾਈਕਲੋ-ਪੀਡੀਆ ਬਾਰੇ ਕਿਹਾ ਹੈ, ਇਹ ਇਨ੍ਹਾਂ ਦੀ ਅੱਛੀ ਪਰੋਪੋਜ਼ਲ ਹੈ ਔਰ ਹਮਦਰਦੀ ਨਾਲ ਵਿਚਾਰੀ ਜਾਵੇਗੀ ; ਉਸ ਬਾਰੇ ਇਨ੍ਹਾਂ ਨਾਲ ਵੀ ਸਲਾਹ ਮਸ਼ਵਰਾ ਕਰਾਂਗੇ।

**ਪ੍ਰੋਫੈਸਰ ਦਰਬਾਰੀ ਲਾਲ:** ਪੰਜਾਬੀ ਭਾਸ਼ਾ ਦੇ ਵਿਕਾਸ ਲਈ ਐਨਸਾਈਕਲੋਪੀਡੀਆ ਤਿਆਰ ਹੋ ਰਿਹਾ ਹੈ। ਠੀਕ ਹੈ ਇਹ ਚੰਗੀ ਗਲ ਹੈ। ਇੰਡੀਅਨ ਐਡਮਨਿਸਟਰੇਸ਼ਨ ਸਰਵਿਸਿਜ਼ ਦੇ ਐਗਜ਼ਾਮ ਹਿੰਦੀ ਵਿਚ ਹੋਣੇ ਸ਼ੁਰੂ ਹੋ ਗਏ ਹਨ। ਪੰਜਾਬੀ ਸਾਡੀ ਸਟੇਟ ਦੀ ਭਾਸ਼ਾ ਹੈ। ਕੀ ਪੀ. ਸੀ. ਐਸ. ਦੇ ਐਗਜ਼ਾਮੀਨੇਸ਼ਨ ਵਾਸਤੇ ਵੀ ਮੀਡੀਅਮ ਪੰਜਾਬੀ ਕਰਨ ਬਾਰੇ ਕੋਈ ਪਰੋਪੋਜ਼ਲ ਸਰਕਾਰ ਦੇ ਵਿਚਾਰ ਅਧੀਨ ਹੈ ?

**ਮੰਤਰੀ:** ਮੇਰੇ ਮੋਹਤਰਮ ਮੈਂਬਰ ਬੜੇ ਸਿਆਣੇ ਹਨ। ਮੈਂ ਉਨ੍ਹਾਂ ਨੂੰ ਫਖਰਿਆ ਤੌਰ ਤੇ ਔਰ ਹਾਊਸ ਨੂੰ ਵੀ ਫਖਰਿਆ ਤੌਰ ਤੇ ਦੱਸਣਾ ਚਾਹਵਾਂਗਾ ਕਿ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਇਹ ਹਿਸਟਰੀ ਕਰੀਏਟ ਕੀਤੀ ਹੈ ਕਿ ਮੀਡੀਅਮ ਆਫ ਐਗਜ਼ਾਮੀਨੇਸ਼ਨ ਫਾਰ ਪੀ. ਸੀ. ਐਸ. ਲਈ ਵੀ ਪੰਜਾਬੀ ਨੂੰ ਇਨਟਰੋਡਿਊਸ ਕੀਤਾ ਹੈ। ਇਹ ਚੀਜ਼ ਅੱਜ ਤੱਕ ਨਹੀਂ ਸੀ ਹੋਈ।

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰੱਥ:** ਸਪੀਕਰ ਸਾਹਿਬ, ਜਦੋਂ ਆਲ ਇੰਡੀਆ ਪੱਧਰ ਤੇ ਅੰਗਰੇਜ਼ੀ ਦੇ ਨਾਲ ਨਾਲ ਹਿੰਦੀ ਵਿਚ ਐਗਜ਼ਾਮ ਸ਼ੁਰੂ ਹੋ ਗਏ ਹਨ ਕਿਉਂਕਿ ਪੰਜਾਬ ਦਾ ਹਿੱਸਾ ਆਲ ਇੰਡੀਆ ਸਰਵਿਸਿਜ਼ ਵਿਚ ਬਹੁਤ ਘਟ ਹੈ, ਇਸ ਲਈ ਕੀ ਸਰਕਾਰ ਬੱਚਿਆਂ ਨੂੰ ਆਲ ਇੰਡੀਆ ਸਰਵਿਸਿਜ਼ ਦੇ ਕੰਪੀਟੀਸ਼ਨਜ਼ ਵਾਸਤੇ ਉਨ੍ਹਾਂ ਨੂੰ ਹਿੰਦੀ ਭਾਸ਼ਾ ਵਿਚ ਤਿਆਰ ਕਰੇਗੀ ਤਾਂਕਿ ਉਹ ਸਾਡੇ ਬੱਚੇ ਉਨ੍ਹਾਂ ਕੰਪੀਟੀਸ਼ਨਾਂ ਵਿਚ ਕੰਪੀਟ ਕਰ ਸਕਣ ?

**ਮੰਤਰੀ:** ਸਪੀਕਰ ਸਾਹਿਬ, ਹਿੰਦੀ ਸਾਡੀ ਰਾਸ਼ਟਰ ਭਾਸ਼ਾ ਹੈ ਔਰ ਸਾਨੂੰ ਸਾਰਿਆਂ ਨੂੰ ਪੜ੍ਹਨੀ ਚਾਹੀਦੀ ਹੈ। ਉਸ ਦੀ ਐਹਮੀਅਤ ਸਾਡੇ ਮਨਾਂ ਵਿਚ ਪੂਰੀ ਹੈ। ਹਿੰਦੀ ਦੀ ਪੜ੍ਹਾਈ ਦੇ ਆਲਰੈਡੀ ਇੰਤਜ਼ਾਮ ਕੀਤੇ ਗਏ ਹਨ ਔਰ ਹਿੰਦੀ ਦਾ ਪੂਰਾ ਸਨਮਾਨ ਕੀਤਾ ਜਾਂਦਾ ਹੈ।

**ਸ਼੍ਰੀ ਸਪੀਕਰ:** ਆਈ. ਏ. ਐਸ. ਐਗਜ਼ਾਮੀਨੇਸ਼ਨ ਵਾਸਤੇ ਉਨ੍ਹਾਂ ਨੇ ਪੁੱਛਿਆ ਹੈ, ਉਸ ਬਾਰੇ ਦੱਸੋ। ਆਲ ਇੰਡੀਆ ਲੈਵਲ ਦੇ ਕੰਪੀਟੀਸ਼ਨਜ਼ ਬਾਰੇ ਦੱਸੋ।

**ਮੰਤਰੀ** : ਆਲ ਇੰਡੀਆ ਲੈਵਲ ਦੇ ਕੰਪੀਟੀਸ਼ਨਜ਼ ਬਾਰੇ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਸਵਾਲ ਵੱਖਰਾ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ।

---

**Cases of murder, waylaying, theft, dacoities and firing registered in Police Stations Ghaga and Samana, District Patiala**

***1002. Comrade Baldev Singh Loomba** : Will the Chief Minister be pleased to state the year-wise number of incidents of murder, waylaying, thefts, dacoities and firing registered at the police stations of Ghaga and Samana, district Patiala, during the years 1978, 1979, 1980 and 1981 (Up to 31st July)?

**ਸਰਦਾਰ ਦਰਬਾਰਾ ਸਿੰਘ** : ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

ਸਾਲ 1978, 1979, 1980 ਅਤੇ 1981 (31 ਜੁਲਾਈ ਤੱਕ) ਵਿਚ ਥਾਣਾ ਘੱਗਾ ਅਤੇ ਸਮਾਣਾ ਵਿਚ ਕਤਲ, ਘਾਤ ਲਾਉਣ, ਚੋਰੀ. ਡਕੈਤੀ ਅਤੇ ਗੋਲੀ ਚੱਲਣ ਦੇ ਕੇਸਾਂ ਬਾਰੇ ਸੂਚਨਾ।

| ਸਾਲ | ਥਾਣਾ | ਕਤਲ | ਘਾਤ ਲਾਉਣਾ | ਚੋਰੀ | ਡਕੈਤੀ | ਗੋਲੀ ਚੱਲਣਾ |
|---|---|---|---|---|---|---|
| 1978 | ਘੱਗਾ | 3 | ... | 12 | ... | 5 |
| 1978 | ਸਮਾਣਾ | 3 | ... | 17 | ... | ... |
| 1979 | ਘੱਗਾ | 6 | ... | 14 | ... | 2 |
| 1979 | ਸਮਾਣਾ | 2 | ... | 10 | ... | 4 |
| 1980 | ਘੱਗਾ | 6 | ... | 14 | ... | 2 |
| 1980 | ਸਮਾਣਾ | 2 | ... | 10 | ... | ... |
| 1981 | ਘੱਗਾ | 1 | ... | 6 | ... | ... |
| (31/7/81 ਤੱਕ) | ਸਮਾਣਾ | 3 | ... | 2 | ... | 3 |

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਮਾਣੇ ਵਾਲਾ ਕਤਲ ਕੇਸ ਇਨ੍ਹਾਂ ਦੀ ਗਿਆਤ ਵਿਚ ਹੈ ? ਉਥੇ ਸਮਾਨੇ ਦੇ ਇਕ ਪਿੰਡ ਤਰੇਠਾ ਵਿਚ ਹਰਿਆਣਾ ਦੇ ਇਕ ਪੁਲਿਸ ਅਫਸਰ ਨੇ ਆਕੇ ਇਕ ਮੁੰਡੇ ਨੂੰ ਮਾਰ ਦਿੱਤਾ ਹੈ। ਜੇਕਰ ਇਹ ਕੇਸ ਇਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਉਸ ਦੇ ਬਾਰੇ ਮੁੱਖ ਮੰਤਰੀ ਸਾਹਿਬ ਕੀ ਕਾਰਵਾਈ ਕਰ ਰਹੇ ਹਨ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਹ ਵੱਖਰਾ ਸਵਾਲ ਕਰਕੇ ਪੁੱਛ ਲੈਣ। ਜੋ ਇਨਫਰਮੇਸ਼ਨ ਇਨ੍ਹਾਂ ਨੇ ਇਸ ਸਵਾਲ ਵਿਚ ਮੰਗੀ ਸੀ, ਉਹ ਸੂਚੀ ਵਿਚ ਦਿੱਤੀ ਗਈ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਮੈਂ ਵੀ ਉਸ ਪੀਰੀਅਡ ਬਾਰੇ ਹੀ ਸਪਲੀਮੈਂਟਰੀ ਪੁੱਛਿਆ ਹੈ ਜਿਸ ਪੀਰੀਅਡ ਬਾਰੇ ਇਨਫਰਮੇਸ਼ਨ ਮੈਂ ਆਪਣੇ ਸਵਾਲ ਵਿੱਚ ਪੁੱਛੀ ਸੀ। ਇਸ ਤਰ੍ਹਾਂ ਹੀ ਸਵਾਲਾਂ ਦੇ ਜਵਾਬਾਂ ਤੋਂ ਸਪਲੀਮੈਂਟਰੀਜ਼ ਪੁੱਛੇ ਜਾਂਦੇ ਹਨ। ਇਹ ਜਿਹੜਾ ਕਤਲ ਹੋਇਆ ਹੈ ਇਹ ਵੀ ਇਸ ਪੀਰੀਅਡ ਦਾ ਹੀ ਹੈ। ਸਪੀਕਰ ਸਾਹਿਬ, ਦੂਸਰੀ ਸਟੇਟ ਦੀ ਪੁਲਿਸ ਆ ਕੇ ਸਾਡੀ ਸਟੇਟ ਵਿਚ ਕਤਲ ਕਰ ਗਈ ਹੈ। ਹਰਿਆਣੇ ਸਟੇਟ ਦੇ ਇਕ ਥਾਣੇਦਾਰ ਨੇ ਉਸ ਮੁੰਡੇ ਨੂੰ ਗੋਲੀ ਮਾਰ ਕੇ ਮਾਰ ਦਿੱਤਾ। ਪਤਾ ਨਹੀਂ ਹੈ ਕਿ ਕੇਸ ਵੀ ਰਜਿਸਟਰ ਹੋਇਆ ਹੈ ਜਾਂ ਨਹੀਂ। ਜੇਕਰ ਹੋਇਆ ਹੈ ਤਾਂ ਅਜੇ ਤੱਕ ਮੁਲਜ਼ਮਾਂ ਨੂੰ ਫੜਿਆ ਨਹੀਂ ਗਿਆ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਵੈਸੇ ਮੈਂ ਇਸ ਦਾ ਜਵਾਬ ਅਲਹਿਦਾ ਭੇਜ ਦਿਆਂਗਾ। ਜਿੱਥੋਂ ਤੱਕ ਮੈਨੂੰ ਇਸ ਵੇਲੇ ਵਾਕਫੀਅਤ ਹੈ ਉਹ ਕੇਸ ਰਜਿਸਟਰ ਹੋਇਆ ਹੋਇਆ ਹੈ ਔਰ ਅਸੀਂ ਉਨ੍ਹਾਂ ਮੁਲਜ਼ਮਾਂ ਨੂੰ ਤਹਿਵੀਲ ਵਿਚ ਲੈਣ ਲਈ ਹਰਿਆਣਾ ਸਰਕਾਰ ਨੂੰ ਕਿਹਾ ਹੈ।

**ਕਾਮਰੇਡ ਬਲਦੇਵ ਸਿੰਘ ਲੁੰਬਾ :** ਸਪੀਕਰ ਸਾਹਿਬ, ਠੀਕ ਹੈ ਮੁੱਖ ਮੰਤਰੀ ਜੀ ਨੇ ਜਵਾਬ ਦੇ ਨਾਲ ਕਾਤਲਾਂ, ਚੋਰੀਆਂ ਔਰ ਡਾਕਿਆਂ ਵਗੈਰਾ ਦੀ ਲਿਸਟ ਲਗਾਈ ਹੈ। ਇਸ ਵਿਚ ਇਨ੍ਹਾਂ ਨੇ ਦੱਸਿਆ ਹੈ ਕਿ 31 ਜੁਲਾਈ, 1981 ਤੱਕ ਸਮਾਨਾ ਵਿਚ ਦੋ ਚੋਰੀਆਂ ਹੋਈਆਂ ਹਨ। ਸਪੀਕਰ ਸਾਹਿਬ, ਇਸ ਗੱਲ ਦਾ ਮੈਨੂੰ ਜ਼ਾਤੀ ਤੌਰ ਤੇ ਪਤਾ ਹੈ ਕਿ ਇਸ ਸਾਲ ਵਿਚ 31 ਜੁਲਾਈ ਤੋਂ ਪਹਿਲਾਂ ਪਹਿਲਾਂ ਹੀ ਇਸ ਇਲਾਕੇ ਵਿਚ 6 ਚੋਰੀਆਂ ਹੋ ਚੁੱਕੀਆਂ ਸਨ। ਮੁੱਖ ਮੰਤਰੀ ਜੀ ਨੇ ਕਈ ਵਾਰੀ ਇਥੇ ਵੀ ਕਿਹਾ ਹੈ ਕਿ ਕੋਈ ਵੀ ਚੋਰੀ ਦਾ ਕੇਸ ਹੋਵੇ ਉਹ ਰਜਿਸਟਰ ਜ਼ਰੂਰ ਹੋਵੇਗਾ ਪਰ ਇਸਦਾ ਮਤਲਬ ਹੈ ਕਿ ਚੋਰੀਆਂ ਦੇ ਕੇਸ ਰਜਿਸਟਰ ਨਹੀਂ ਹੋ ਰਹੇ। ਸਪੀਕਰ ਸਾਹਿਬ, ਪੁਲਿਸ ਵਾਲੇ ਕੀ ਕਰਦੇ ਹਨ ਕਿ ਉਹ ਜਾਣ ਬੁਝ ਕੇ ਚੋਰੀ ਕਾਗਜ਼ਾਂ ਤੇ ਵਿਖਾ ਦਿੰਦੇ ਹਨ ਪਰ ਰਿਪੋਰਟ ਨਹੀਂ ਲਿਖਦੇ ਔਰ ਕੇਸ ਰਜਿਸਟਰ ਨਹੀਂ ਕਰਦੇ। ਬਾਅਦ ਵਿਚ ਕਾਗਜ਼ ਪਾੜ ਦਿੰਦੇ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੁੱਖ ਮੰਤਰੀ ਜੀ ਇਸ ਗਲ ਦੀ ਪੜਤਾਲ ਕਰਾਉਣਗੇ ਔਰ ਕੀ ਇਹ ਫਿਰ ਹਦਾਇਤਾਂ ਦੇਣਗੇ ਕਿ ਚੋਰੀਆਂ ਦੇ ਸਾਰੇ ਕੇਸ ਰਜਿਸਟਰ ਹੋਇਆ ਕਰਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜੋ ਇਨਫਰਮੇਸ਼ਨ ਮੈਂ ਦਿੱਤੀ ਹੈ ਅਗਰ ਇਸ ਤੋਂ ਇਲਾਵਾ ਹੋਰ ਕੋਈ ਇਨਫਰਮੇਸ਼ਨ ਇਨ੍ਹਾਂ ਦੇ ਪਾਸ ਹੈ ਤਾਂ ਇਹ ਮੇਰੇ ਨੋਟਿਸ ਵਿਚ ਲਿਆ ਦੇਣ ਕਿ ਫਲਾਣਾ ਫਲਾਣਾ ਕੇਸ ਰਜਿਸਟਰ ਨਹੀਂ ਹੋਇਆ। ਉਸ ਤੇ ਤੁਰੰਤ ਵਾਕਫੀਅਤ ਹਾਸਿਲ ਕਰਕੇ ਅਗਰ ਇਨ੍ਹਾਂ ਦਾ ਕਹਿਣਾ ਠੀਕ ਹੋਇਆ ਤਾਂ ਉਨ੍ਹਾਂ ਮੁਲਾਜ਼ਮਾਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ ਜਿਨ੍ਹਾਂ ਨੇ ਕੇਸ ਰਜਿਸਟਰ ਨਹੀਂ ਕੀਤਾ ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਇਹ ਜਿਹੜਾ ਤਰੇਠਾ ਮਰਡਰ ਹੋਇਆ ਹੈ ਉਸ ਵਿਚ ਹਰਿਆਣਾ ਪੁਲਿਸ ਨੇ ਕਿਹਾ ਹੈ ਕਿ ਅਸੀਂ ਟਰੱਕ ਵਾਲੇ ਨੂੰ ਰੋਕਦੇ ਸੀ, ਉਹ ਰੁਕਿਆ ਨਹੀਂ ਔਰ ਉਹ ਟਰੱਕ ਭਜਾ ਕੇ ਲੈ ਗਿਆ। ਐਕਚੂਅਲ ਗਲ ਇਹ ਹੈ ਕਿ ਪੁਲਿਸ ਨੇ ਪਿੰਡ ਵਿਚ ਜਾਕੇ ਉਸ ਦੇ ਟਰੱਕ ਦੇ ਟਾਇਰਾਂ ਵਿਚ ਗੋਲੀਆਂ ਮਾਰੀਆਂ ਔਰ ਉਸ ਨੂੰ ਵੀ ਗੋਲੀ ਮਾਰੀ। ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਪੜਤਾਲ ਕਰਾਉਣਗੇ ਕਿ ਆਇਆ ਇਸ ਤਰ੍ਹਾਂ ਦੀਆਂ ਕਹਾਣੀਆਂ ਬਣਾ ਕੇ ਹਰਿਆਣਾ ਸਰਕਾਰ ਏ. ਐਸ. ਆਈ. ਨੂੰ ਪ੍ਰੋਟੈਕਟ ਕਰਨ ਵਾਸਤੇ ਕੇਸ ਖੁਰਦ ਬੁਰਦ ਤਾਂ ਨਹੀਂ ਕਰ ਰਹੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਬੜੀ ਗੰਭੀਰਤਾ ਨਾਲ ਇਸ ਮਰਡਰ ਦੇ ਕੇਸ ਨੂੰ ਲਿਆ ਹੈ ਔਰ ਕੋਈ ਵੀ ਐਸੀ ਗਲ ਨਹੀਂ ਹੋਣ ਦਿੱਤੀ ਜਾਵੇਗੀ ਜਿਸ ਨਾਲ ਕੇਸ ਖੁਰਦ ਬੁਰਦ ਕਰਨ ਦੀ ਕੋਈ ਕੋਸ਼ਿਸ਼ ਕਰੇ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਤਿੰਨ ਤਾਰੀਕ ਦੀ ਮੀਟਿੰਗ ਵਿਚ ਵੀ ਇਹ ਮਾਮਲਾ ਰੇਜ਼ ਹੋਇਆ ਸੀ। ਇਸ ਕਤਲ ਬਾਰੇ ਕੋਈ ਖਾਸ ਐਕਸ਼ਨ ਨਹੀਂ ਹੋਇਆ । ਇਸ ਨਾਲ ਲੋਕਾਂ ਵਿਚ ਡਰ ਪੈਦਾ ਹੋ ਗਿਆ ਹੈ ਕਿ ਕੀ ਸਰਕਾਰ ਦੀਆਂ ਕੋਈ ਹਦਾਇਤਾਂ ਤਾਂ ਨਹੀਂ ਹਨ ਕਿ ਇਸ ਤਰ੍ਹਾਂ ਦੇ ਜੋ ਕੇਸ ਹਨ ਉਹ ਰਜਿਸਟਰ ਨਾ ਕਰਿਆ ਕਰਨ। ਅੱਜ ਚੋਰੀਆਂ ਦੀ

[ਸਰਦਾਰ ਦਲੀਪ ਸਿੰਘ ਪਾਂਧੀ]

ਮਰਡਰਜ਼, ਰੇਪ ਅਤੇ ਡਕੈਤੀਆਂ ਦੇ ਪਰਚੇ ਦਰਜ ਨਹੀਂ ਹੁੰਦੇ। ਕੀ ਇਹ ਸਾਰੇ ਮਾਮਲੇ ਦੀ ਪੜਤਾਲ ਕਰਨਗੇ ਔਰ ਕੀ ਸਾਰੇ ਕੇਸਾਂ ਬਾਰੇ ਪਰਚੇ ਦਰਜ ਕਰਨ ਲਈ ਹਦਾਇਤਾਂ ਜਾਰੀ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਸੀਂ ਕਿਸੇ ਨੂੰ ਕੋਈ ਇਸ ਤਰ੍ਹਾਂ ਦੀ ਹਦਾਇਤ ਨਹੀਂ ਦਿੱਤੀ ਹੋਈ ਕਿ ਪਰਚੇ ਦਰਜ ਨਾ ਕਰੋ। ਹਦਾਇਤ ਇਹ ਹੈ ਕਿ ਪਰਚੇ ਦਰਜ ਕਰੋ। ਅਗਰ ਮੈਂਬਰ ਸਾਹਿਬ ਦੀ ਵਾਕਫੀਅਤ ਵਿਚ ਕੋਈ ਐਸਾ ਕੇਸ ਹੈ ਜਿੱਥੇ ਕਿ ਪਰਚਾ ਦਰਜ ਹੋਣਾ ਚਾਹੀਦਾ ਸੀ ਔਰ ਨਹੀਂ ਹੋਇਆ ਤਾਂ ਇਹ ਦੱਸਣ, ਮੈਂ ਇਨਕੁਆਇਰੀ ਕਰਵਾ ਲਵਾਂਗਾ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਡਾਕਿਆਂ, ਰੇਪ, ਚੋਰੀਆਂ ਅਤੇ ਮਰਡਰਜ਼ ਦੇ ਕੇਸ ਦਰਜ ਨਹੀਂ ਹੁੰਦੇ। ਰੇਪ ਦੇ ਕੇਸ ਤਾਂ ਬਿਲਕੁਲ ਦਰਜ ਨਹੀਂ ਹੁੰਦੇ.........

**ਸ੍ਰੀ ਸਪੀਕਰ :** ਸੀ. ਐਮ. ਸਾਹਿਬ ਨੇ ਜਵਾਬ ਦੇ ਦਿੱਤਾ ਹੈ, ਤੁਸੀਂ ਬੈਠ ਜਾਓ। ਸਵਾਲ ਨੰ : 946.

---

**Starred Question No. 946**

**ਸ੍ਰੀ ਗੋਪਾਲ ਕ੍ਰਿਸ਼ਨ ਚਤਰੱਥ :** ਸਵਾਲ ਨੰ : 946 ਜੀ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਸਰਦਾਰ ਆਤਮਾ ਸਿੰਘ ਜੀ ਦਾ ਜੋ ਸਵਾਲ ਸੀ ਉਹ ਪੁੱਟ ਕਰਨਾ ਚਾਹੁੰਦਾ ਸੀ ਪਰ ਤੁਸੀਂ ਇਜਾਜ਼ਤ ਨਹੀਂ ਦਿੱਤੀ। ਤੁਸੀਂ ਕਿਹਾ ਸੀ ਕਿ ਉਹ ਹਾਊਸ ਵਿਚ ਹਾਜ਼ਰ ਨਹੀਂ ਹਨ। ਸ੍ਰੀ ਬਾਲ ਮੁਕੰਦ ਜੀ ਵੀ ਇਸ ਵੇਲੇ ਆਪਣੀ ਸੀਟ ਤੇ ਨਹੀਂ ਹਨ। ਇਸ ਲਈ ਇਹ ਸਵਾਲ ਪੁੱਟ ਨਹੀਂ ਹੋਣਾ ਚਾਹੀਦਾ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਹੁਣ ਤਾਂ ਕਾਲ ਅਪਾਨ ਹੋ ਗਿਆ ਹੈ ਜੀ।

**Chief Minister :** Sir, I think there is no authority given by Shri Balmukand to Shri Gopal Krishan Chatrath. You should call upon next question.

**ਸ੍ਰੀ ਗੋਪਾਲ ਕ੍ਰਿਸ਼ਨ ਚਤਰੱਥ :** ਲਿਖਤੀ ਨਹੀਂ, ਜ਼ਬਾਨੀ ਅਥਾਰਿਟੀ ਹੈ ਜੀ। ਅਸੀਂ 1979-80 ਵਿਚ 5290 ਲੱਖ 76 ਹਜ਼ਾਰ ਯੂਨਿਟਸ ਬਿਜਲੀ ਤਿਆਰ ਕੀਤੀ ਸੀ.........

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਕੀ ਤੁਸੀਂ ਇਜਾਜ਼ਤ ਦੇ ਦਿਤੀ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਪ੍ਰਾਰਥਨਾ ਕਰਾਂਗਾ ਜਿਸ ਦਾ ਸਵਾਲ ਨਹੀਂ ਹੈ ਔਰ ਕੋਈ ਦੂਜਾ ਪੁੱਟ ਕਰਦਾ ਹੈ ਤਾਂ ਉਸ ਕੋਲੋਂ ਅਥਾਰਿਟੀ ਹੋਣੀ ਚਾਹੀਦੀ ਹੈ।

**ਸ੍ਰੀ ਸਪੀਕਰ :** ਚਲੋ ਸਕਿਪ ਓਵਰ ਕਰਦੇ ਹਾਂ।

---

**Sewerage Line in Nihalsinghwala Mandi in District Faridkot**

*1094. 1. **Comrade Saghar Singh**
2. **Comrade Kulwant Singh** } : Will the Minister for Finance be pleased to state whether there is any proposal under the

consideration of Government to lay sewerage line in Nihal Singh Wala Mandi in district Faridkot connecting with Chand Bhan Drain; if so, the approximate cost thereof and the period by which the work is likely to be completed ?

**ਚੌਧਰੀ ਬਾਂਸ਼ੀ ਰਾਮ (ਖੇਤੀਬਾੜੀ ਅਤੇ ਵਣ ਮੰਤਰੀ): ਨਹੀਂ ਜੀ।**

**ਕਾਮਰੇਡ ਸੱਘੜ ਸਿੰਘ:** ਸਪੀਕਰ ਸਾਹਿਬ, ਇਨ੍ਹਾਂ ਨੇ ਮੰਡੀ ਨਿਹਾਲਸਿੰਘਵਾਲਾ ਦੇ ਬਾਰੇ ਜਵਾਬ ਦਿੱਤਾ ਹੈ 'ਨਹੀਂ ਜੀ'। ਪਰ, ਸਪੀਕਰ ਸਾਹਿਬ, ਉਥੇ ਤਾਂ ਇਸ ਕੰਮ ਲਈ ਐਸਟੀਮੇਟ ਵੀ ਬਣ ਚੁੱਕਿਆ ਹੈ। ਕੀ ਮਨਿਸਟਰ ਸਾਹਿਬ ਕਿਰਪਾ ਕਰਕੇ ਇਸ ਦੀ ਪਰਵਾਨਗੀ ਦੇਣਗੇ ਤਾਂਕਿ ਪਾਣੀ ਦੇ ਨਿਕਾਸ ਦਾ ਇੰਤਜ਼ਾਮ ਹੋ ਸਕੇ ?

**ਮੰਤਰੀ :** ਸਪੀਕਰ ਸਾਹਿਬ, ਮੰਡੀ ਨਿਹਾਲ ਸਿੰਘ ਵਾਲਾ ਦੇ ਸੀਵਰੇਜ ਦਾ ਪਾਣੀ ਚੰਦ ਭਾਨ ਡਰੇਨ ਵਿਚ ਸੁਟਣ ਦੀ ਕੋਈ ਤਜਵੀਜ਼ ਨਹੀਂ ਹੈ। ਇਸ ਲਈ ਮੈਂ ਜਵਾਬ ਦਿੱਤਾ ਹੈ 'ਨਹੀਂ ਜੀ'। ਬਾਕੀ ਜਿਹੜਾ ਇਹ ਕਹਿੰਦੇ ਹਨ ਕਿ ਐਸਟੀਮੇਟ ਬਣ ਚੁੱਕਿਆ ਹੈ ਉਹ ਵੀ ਠੀਕ ਹੈ। ਇਹ ਕੋਈ 13 ਲੱਖ 62 ਹਜ਼ਾਰ ਦਾ ਐਸਟੀਮੇਟ ਹੈ ਔਰ ਇਸ ਪਾਣੀ ਨੂੰ ਕਿਸੇ ਲੋ ਲਾਈਨਿੰਗ ਏਰੀਆ ਵਿਚ ਸੁਟਿਆ ਜਾਣਾ ਹੈ। ਉਸ ਡਰੇਨ ਵਿਚ ਨਹੀਂ ਸੁਟਿਆ ਜਾਣਾ।

**ਮਾਸਟਰ ਬਾਬੂ ਸਿੰਘ :** ਸਵਾਲ ਇਹ ਸੀ ਕਿ ਕੋਈ ਪ੍ਰੋਪੋਜ਼ਲ ਹੈ; ਇਸ ਦਾ ਜਵਾਬ ਇਨ੍ਹਾਂ ਨੇ ਦਿੱਤਾ ਹੈ 'ਨਹੀਂ ਜੀ'। ਪਰ ਇਸ ਵਾਸਤੇ ਤਾਂ 13 ਲੱਖ 62 ਹਜ਼ਾਰ ਦਾ ਐਸਟੀਮੇਟ ਬਣ ਚੁੱਕਿਆ ਹੈ। ਕੀ ਮਨਿਸਟਰ ਸਾਹਿਬ ਇਸ ਪਾਣੀ ਦੇ ਨਿਕਾਸ ਲਈ ਜਲਦੀ ਤੋਂ ਜਲਦੀ ਇਹ ਸਕੀਮ ਪੂਰੀ ਕਰਵਾ ਦੇਣਗੇ ?

**ਮੰਤਰੀ:** ਸਪੀਕਰ ਸਾਹਿਬ, ਲਗਦਾ ਹੈ ਮੈਂਬਰ ਸਾਹਿਬ ਸਵਾਲ ਪੜ੍ਹਦੇ ਪੜ੍ਹਦੇ ਕੁਝ ਛੱਡ ਗਏ ਹਨ। ਇਸ ਕੁਐਸਚਨ ਵਿਚ ਇਹ ਲਿਖਿਆ ਹੈ :—

"Sewerage line in NIHAL SINGH WALA Mandi in District Faridkot connecting with Chand Bhan drain...."

ਇਹ ਲਫ਼ਜ਼ ਪਾਰਟੀਕੁਲਰ ਲਿਖੇ ਹਨ, ਜਿਸ ਲਈ ਮੈਂ ਕਿਹਾ ਹੈ 'ਨਹੀਂ ਜੀ'। ਮਗਰ ਜਿਹੜੀ ਸਪਲੀਮੈਂਟਰੀ ਕੀਤੀ ਹੈ ਕਿ ਐਨਾ ਐਸਟੀਮੇਟ ਬਣ ਗਿਆ ਹੈ। ਇਸ ਲਈ ਮੈਂ ਦੱਸਿਆ ਹੈ ਕਿ ਪਾਣੀ ਕੱਢਣ ਵਾਸਤੇ ਕਿਸੇ ਲੋ ਲਾਈਨ ਵਿਚ ਇਸ ਦਾ ਪ੍ਰਬੰਧ ਕੀਤਾ ਹੈ ਪਰ ਉਸ ਡਰੇਨ ਵਿਚ ਨਹੀਂ ਸੁੱਟਣਾ।

**ਕਾਮਰੇਡ ਸੱਘੜ ਸਿੰਘ :** ਮਨਿਸਟਰ ਸਾਹਿਬ ਵੀ ਸਾਡੇ ਜ਼ਿਲ੍ਹੇ ਦੇ ਹਨ। ਇਨ੍ਹਾਂ ਨੂੰ ਪਤਾ ਹੈ ਕਿ ਮਹਿਕਮੇ ਵਾਲੇ ਕਹਿੰਦੇ ਸਨ ਕਿ ਇਹ ਪਾਣੀ ਨਾਲ ਲਗਦੇ ਛੱਪੜ ਵਿਚ ਪਾਇਆ ਜਾਵੇ ਪਰ ਪਿੰਡ ਵਾਲੇ ਕਹਿੰਦੇ ਸਨ ਕਿ ਡਰੇਨ ਵਿਚ ਸੁੱਟਿਆ ਜਾਵੇ। ਹੁਣ ਐਸਟੀਮੇਟ ਬਣ ਚੁੱਕਿਆ ਹੈ, ਨਕਸ਼ਾ ਵੀ ਤਿਆਰ ਹੈ। ਕੀ ਮਨਿਸਟਰ ਸਾਹਿਬ ਮਿਹਰਬਾਨੀ ਕਰਕੇ ਇਸ ਪਾਣੀ ਦੇ ਨਿਕਾਸ ਦਾ ਇੰਤਜ਼ਾਮ ਕਰਨਗੇ ਤਾਂਕਿ ਮੰਡੀ ਨੂੰ ਬਚਾਇਆ ਜਾ ਸਕੇ ?

**ਮੰਤਰੀ:** ਮੇਰੇ ਕੋਲ ਤਾਂ ਇਹੋ ਜਿਹਾ ਰਿਪਲਾਈ ਨਹੀਂ ਹੈ ਜੇਕਰ ਹੁੰਦਾ ਤਾਂ ਮੈਂ ਹਾਊਸ ਨੂੰ ਜ਼ਰੂਰ ਡਿਸਕਲੋਜ਼ ਕਰ ਦੇਣਾ ਸੀ। ਪਰ ਇਹ ਗੱਲ ਠੀਕ ਹੈ ਕਿ ਇਹ ਮਾਮਲਾ ਫਰੀਦ-ਕੋਟ ਦੀ ਗਰੀਵੈਂਸਿਜ਼ ਕਮੇਟੀ ਵਿਚ ਉਠਾਇਆ ਗਿਆ ਸੀ ਔਰ ਇਹ ਕਿਹਾ ਗਿਆ ਸੀ ਕਿ ਇਹ

[ਖੇਤੀਬਾੜੀ ਅਤੇ ਵਣ ਮੰਤਰੀ]

ਪਾਣੀ ਛੱਪੜ ਵਿਚ ਨਾ ਸੁੱਟਿਆ ਜਾਵੇ। ਇਸ ਲਈ ਮੈਂ ਵੀ ਕਿਹਾ ਸੀ ਕਿ ਇਹ ਪਾਣੀ ਛੱਪੜ ਵਿਚ ਨਾ ਸੁੱਟਿਆ ਜਾਵੇ। ਇਸੇ ਲਈ ਹੀ ਹੁਣ ਇਸ ਪਾਣੀ ਨੂੰ ਇਕ ਹੋਰ ਲੋ ਲਾਈਨ ਏਰੀਏ ਵਿਚ ਸੁੱਟਣ ਦਾ ਵਿਚਾਰ ਬਣਾਇਆ ਹੈ। ਇਸ ਦੇ ਲਈ ਪਿੰਡ ਦੀ ਪੰਚਾਇਤ ਨੇ ਵੀ ਸਹਿਮਤੀ ਜ਼ਾਹਰ ਕੀਤੀ ਹੈ।

**ਸਰਦਾਰ ਬਸੰਤ ਸਿੰਘ ਖਾਲਸਾ** : ਕੀ ਵਜ਼ੀਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਮੁੱਲਾਂਪੁਰ ਦੀ ਮੰਡੀ ਵਿਚ ਸੀਵਰੇਜ ਦੇ ਪਾਣੀ ਦਾ ਔਰ ਬਰਸਾਤ ਦੇ ਪਾਣੀ ਦੇ ਨਿਕਾਸ ਦਾ ਕੋਈ ਇੰਤਜ਼ਾਮ ਨਹੀਂ ? ਉਥੇ ਸੜਕ ਵੀ ਬਹੁਤ ਨੀਵੀਂ ਹੈ। ਜਦੋਂ ਬਰਸਾਤ ਆਉਂਦੀ ਹੈ ਤਾਂ ਪਾਣੀ ਖੜ੍ਹਾ ਹੋ ਜਾਂਦਾ ਹੈ। ਕੀ ਮਨਿਸਟਰ ਸਾਹਿਬ ਉਥੇ ਦੇ ਪਾਣੀ ਦੇ ਨਿਕਾਸ ਦਾ ਕੋਈ ਪ੍ਰਬੰਧ ਕਰਨਗੇ ਤਾਂਕਿ ਲੋਕਾਂ ਨੂੰ ਰਾਹਤ ਮਿਲੇ ?

**ਮੰਤਰੀ** : ਮੈਂ ਖਾਲਸਾ ਜੀ ਨੂੰ ਆਸ਼ਵਾਸਨ ਦੇਣਾ ਚਾਹੁੰਦਾ ਹਾਂ ਕਿ ਅਸੀਂ ਮੰਡੀ ਦੇ ਵਿਚੋਂ ਪਾਣੀ ਨੂੰ ਬਾਹਰ ਕੱਢਣ ਲਈ ਮੁਕੰਮਲ ਜ਼ਿੰਮੇਵਾਰੀ ਲਵਾਂਗੇ। ਮਗਰ ਅਸਲ ਗੱਲ ਇਹ ਹੈ ਕਿ ਇਹ ਸੀਵਰੇਜ ਔਰ ਬਰਸਾਤ ਦੇ ਪਾਣੀ ਵਿਚ ਫਰਕ ਨਹੀਂ ਸਮਝ ਰਹੇ। Sewerage is something else.

**ਸਰਦਾਰ ਬਸੰਤ ਸਿੰਘ ਖਾਲਸਾ** : ਉਥੇ ਬਰਸਾਤ ਦੇ ਪਾਣੀ ਦੇ ਨਿਕਾਸ ਦਾ ਇੰਤਜ਼ਾਮ ਨਹੀਂ ਔਰ ਸੀਵਰੇਜ਼ ਦਾ ਵੀ ਕੋਈ ਇੰਤਜ਼ਾਮ ਨਹੀਂ। ਕੋਈ ਐਸਾ ਇੰਤਜ਼ਾਮ ਕਰੋ ਕਿ ਪਾਣੀ ਬਾਹਰ ਜਾ ਸਕੇ ?

**ਮੰਤਰੀ** : ਇਸ ਦਾ ਬੰਦੋਬਸਤ ਕਰਾਂਗੇ।

**Foundation Stone of Sub-yard (Mandi) laid at Raunta, District Faridkot**

*1093. (1) **Comrade Saghar Singh** (2) **Comrade Kulwant Singh** : Will the Minister for Development be pleased to state the date when the foundation stone of sub-yard (Mandi) at Raunta (District Faridkot) was laid and the time by which the work is likely to be completed ?

**ਚੌਧਰੀ ਕਾਂਸ਼ੀ ਰਾਮ (ਖੇਤੀਬਾੜੀ ਅਤੇ ਵਣ ਮੰਤਰੀ) : ਮਿਤੀ 28-2-1981 ਨੂੰ ਰੌਂਟਾ ਵਿਖੇ ਸਬ-ਯਾਰਡ ਨਾ ਹੋਣ ਦੇ ਕਾਰਨ ਵਿਕਾਸ ਕਾਰਜ ਨਹੀਂ ਕੀਤੇ ਜਾ ਸਕਦੇ।**

**ਕਾਮਰੇਡ ਸੱਘੜ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਉਥੇ 17 ਫਰਵਰੀ, 1980 ਨੂੰ ਸਰਦਾਰ ਜਗਦੇਵ ਸਿੰਘ, ਜਿਹੜੇ ਉਸ ਵੇਲੇ ਮੰਡੀਕਰਣ ਬੋਰਡ ਦੇ ਚੇਅਰਮੈਨ ਸਨ, ਨੇ ਨੀਂਹ ਪੱਥਰ ਰਖਿਆ ਸੀ ਔਰ ਸੰਨ 1973 ਤੋਂ ਪਹਿਲਾਂ ਦਾ ਪਰਚੇਜ਼ ਸੈਂਟਰ ਉਥੇ ਚਲ ਰਿਹਾ ਹੈ। ਕੀ ਮਨਿਸਟਰ ਸਾਹਿਬ ਇਨ੍ਹਾਂ ਗੱਲਾਂ ਨੂੰ ਧਿਆਨ ਵਿਚ ਰਖਦੇ ਹੋਏ ਉਥੇ ਸਬ-ਯਾਰਡ ਬਣਾਉਣ ਦੀ ਕ੍ਰਿਪਾਲਤਾ ਕਰਨਗੇ ?

**ਮੰਤਰੀ** : ਇਹ ਗਲ ਠੀਕ ਹੈ ਕਿ ਉਥੇ ਨੀਂਹ ਪੱਥਰ ਉਸ ਵੇਲੇ ਦੇ ਮੰਡੀਕਰਣ ਬੋਰਡ ਦੇ ਚੇਅਰਮੈਨ ਨੇ ਰਖਿਆ ਸੀ ਪਰ ਉਹ ਮੰਡੀ ਡਿਕਲੇਅਰਡ ਨਹੀਂ ਹੈ, ਇਸ ਲਈ ਉਥੇ ਡਿਵੈਲਪਮੈਂਟ ਦਾ ਕੰਮ ਨਹੀਂ ਕੀਤਾ ਜਾ ਸਕਦਾ।

**ਕਾਮਰੇਡ ਸੱਘੜ ਸਿੰਘ :** ਸਪੀਕਰ ਸਾਹਿਬ, ਰੌਂਟਾ ਦੇ ਲੋਕਾਂ ਦੀ ਮੰਗ ਹੈ ਕਿ ਇਥੇ ਸਬ-ਯਾਰਡ ਬਣਾਇਆ ਜਾਵੇ ਤਾਂਕਿ ਇਸ ਇਲਾਕੇ ਦੀ ਤਰੱਕੀ ਹੋ ਸਕੇ । ਇਸ ਦੀ ਕਮੀ ਕਰਕੇ ਵਿਕਾਸ ਦੇ ਕੰਮ ਰੁਕੇ ਪਏ ਹਨ। ਇਸ ਲਈ ਕੀ ਮਨਿਸਟਰ ਸਾਹਿਬ ਕਿਸਾਨਾਂ ਦੀਆਂ ਤਕਲੀਫਾਂ ਦੂਰ ਕਰਨ ਲਈ ਇਥੇ ਸਬ-ਯਾਰਡ ਬਣਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਸਵਾਲ ਦਾ ਜਵਾਬ ਪਹਿਲੇ ਦੇ ਚੁੱਕਾ ਹਾਂ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਮਾਰਕੀਟਿੰਗ ਬੋਰਡ ਵਿਚ ਇਕ ਕੰਸਟ੍ਰਕਸ਼ਨ ਵਿੰਗ ਹੈ, ਉਹ ਕੰਮ ਨਹੀਂ ਕਰ ਰਿਹਾ ਹੈ । ਕੀ ਇਹ ਇਸ ਵਿੰਗ ਨੂੰ ਚਾਲੂ ਕਰ-ਵਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਅਗਰ ਇਹ ਵਿੰਗ ਆਫਿਸ ਵਿਚ ਕੰਮ ਸ਼ੋਅ ਨਹੀਂ ਕਰੇਗਾ ਫਿਰ ਇਹ ਕਿਸ ਤਰ੍ਹਾਂ ਐਗਜਿਸਟ ਕਰ ਸਕਦਾ ਹੈ। ਇਸ ਵਿੰਗ ਨੂੰ ਸਰਕਾਰ ਦੀਆਂ ਡਾਇਰੈਕਟਿਵ ਦੇ ਮੁਤਾਬਿਕ ਕੰਮ ਕਰਨਾ ਪਵੇਗਾ ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਸਾਡੇ ਲੁਧਿਆਣੇ ਸ਼ਹਿਰ ਵਿਚ ਟਰੈਫਿਕ ਬੜੀ ਹੈਜ਼ਰਡੱਸ ਸੀ ਇਸ ਨੂੰ ਇੰਪਰੂਵ ਕਰਨ ਲਈ ਇੰਪਰੂਵਮੈਂਟ ਟਸੱਟ ਨੇ 1975 ਵਿਚ ਉਥੇ ਇਕ ਮਾਰਕਿਟ ਬਣਾ ਦਿੱਤੀ ਸੀ ਜਿਸ ਨੂੰ ਅਕਾਲੀ ਸਰਕਾਰ ਨੇ ਆ ਕੇ ਬੰਦ ਕਰ ਦਿੱਤਾ। ਇਥੇ ਪਬਲਿਕ ਦੇ ਲੱਖਾਂ ਰੁਪਏ ਲਗੇ ਹੋਏ ਹਨ। ਕੀ ਵਜ਼ੀਰ ਸਾਹਿਬ ਇਸ ਤੇ ਵਿਚਾਰ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਤੁਹਾਡਾ ਕੋਈ ਆਦੇਸ਼ ਨਹੀਂ ਹੈ, ਇਸ ਲਈ ਮੈਂ ਬੈਠ ਹੀ ਜਾਂਦਾ ਹਾਂ ।

**ਕਾਮਰੇਡ ਕੁਲਵੰਤ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ, ਆਪਣੇ ਕੰਮ ਵਲ ਪੂਰਾ ਧਿਆਨ ਨਹੀਂ ਦੇ ਰਹੇ। ਇਨ੍ਹਾਂ ਨੇ ਇੰਗਲਿਸ਼ ਦੇ ਜਵਾਬ ਵਿਚ 28 ਫਰਵਰੀ, 1979 ਲਿਖਿਆ ਹੈ ਅਤੇ ਪੰਜਾਬੀ ਵਿਚ 28 ਫਰਵਰੀ, 1981 ਲਿਖਿਆ ਹੈ। ਇਸ ਤੋਂ ਪਤਾ ਲਗਦਾ ਹੈ ਕਿ ਮਨਿਸਟਰ ਸਾਹਿਬ ਨੇ ਆਪਣਾ ਜਵਾਬ ਠੀਕ ਨਹੀਂ ਦਿੱਤਾ। ਸਵਾਲ ਇਹ ਹੈ ਕਿ ਅਸੀਂ ਮਾਰਕਿਟ ਕਮੇਟੀਆਂ ਦਾ ਪੈਸਾ ਪਿੰਡਾਂ ਦੀਆਂ ਸੜਕਾਂ ਤੇ ਖਰਚ ਨਹੀਂ ਕਰ ਸਕਦੇ, ਸਬ-ਯਾਰਡ ਤੇ ਖਰਚ ਨਹੀਂ ਕਰ ਸਕਦੇ, ਫਿਰ ਅਸੀਂ ਇਹ ਕਰੋੜਾਂ ਰੁਪਏ ਕਿੱਥੇ ਲਗਾਵਾਂਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਬੜੀ ਅੱਛੀ ਸਪਲੀਮੈਂਟਰੀ ਕੀਤੀ ਹੈ ਤਾਂਕਿ ਮੇਰੇ ਕੋਲੋਂ ਜਵਾਬ ਹਾਂ ਵਿਚ ਲੈ ਲੈਣ। ਇਨ੍ਹਾਂ ਨੇ ਕਰੋੜਾਂ ਰੁਪਏ ਵੀ ਦੱਸ ਦਿੱਤੇ ਹਨ ਪਰ ਸੁਪ-ਰੀਮ ਕੋਰਟ ਦਾ ਫੈਸਲਾ ਇਨ੍ਹਾਂ ਦੇ ਸਾਹਮਣੇ ਹੈ।

**ਮਾਸਟਰ ਬਾਬੂ ਸਿਘ :** ਸਪੀਕਰ ਸਾਹਿਬ, ਜਿਹੜੀਆਂ ਮਨਿਸਟਰ ਸਾਹਿਬ ਨੇ ਜਵਾਬ ਵਿਚ ਗਲਤ ਤਾਰੀਕਾਂ ਦਿੱਤੀਆਂ ਹਨ ਕੀ ਇਹ ਇਨ੍ਹਾਂ ਦੇ ਨੋਟਿਸ ਵਿਚ ਨਹੀਂ ਹੈ ? ਇੰਗਲਿਸ਼ ਵਿਚ 1979 ਹੈ ਹੈ ਅਤੇ ਪੰਜਾਬੀ ਵਿਚ 1981 ਹੈ।

**ਸ੍ਰੀ ਸਪੀਕਰ :** ਇਹ ਟਾਈਪੋਗਰਾਫਿਕ ਮਿਸਟੇਕ ਹੈ ਹੋਰ ਕੋਈ ਗੱਲ ਨਹੀਂ ਹੈ।

**Minister :** Anything which is ag eed upon in this House is not to be captioned as mistake.

**Pucca Streets and Pavements in the Villages in the State**

***919**, (1) **Shri Bhagwan Das**
(2) **Sardar Gurnaib Singh Brar** } :Will the Minister for
(3) **Sardar Harcharan Singh Hero**

Development be pleased to state :—

(a) the amount allocated for the years 1979-80, 1980-81 and 1981-82 for providing pucca streets and pavements in the villages in the State;

(b) the number of villages where streets and pavements were provided during the years 1979-80, 1980-81 and 1981-82 (up to date);

(c) whether there is any scheme to provide pucca streets and pavements in all the villages of the State; if so, the time by which that is likely to be done ?

Sardar Santokh Singh Randhawa ; (a) Amounts allocated for pavement of Streets and construction of Drains from 1979-80 to 1981-82 are as follows;—

| Year | Total amount allotted (Rs. in las) |
|---|---|
| 1979-80 | 73.53 |
| 1980-81 | 645.00 |
| 1981-82 | 930.00 |

(b) The number of villages to whom grants were given are as follows ;—

| | |
|---|---|
| 1979-80 | 142 |
| 1980-81 | 1,001 |

The number of villages to whom grants will be given in the year 1981-82 is under consideration of Government.

(c) Government have taken a policy decision to cover all villages in the State under the soheme of construction of streets and drains by the end of the Sixth Plan period. subject to availability of funds.

ਸਰਦਾਰ ਗੁਰਨੈਬ ਸਿੰਘ ਬਰਾੜ : ਸਪੀਕਰ ਸਾਹਿਬ, ਮੈਂ ਪਹਿਲਾਂ ਮਨਿਸਟਰ ਸਾਹਿਬ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਇਹ ਬੜਾ ਸ਼ਲਾਘਾਯੋਗ ਕੰਮ ਸਰਕਾਰ ਨੇ ਕੀਤਾ ਹੈ। ਇਨ੍ਹਾਂ ਨੇ ਦੱਸਿਆ ਹੈ ਕਿ 1979-80 ਵਿਚ 142 ਪਿੰਡਾਂ ਨੂੰ ਅਤੇ 1980-81 ਵਿਚ 1001 ਪਿੰਡਾਂ ਨੂੰ

ਗ੍ਰਾਂਟਾਂ ਦਿੱਤੀਆਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਗਲੇ ਸਾਲ ਲਈ ਕਿੰਨਾ ਰੁਪਿਆ ਰਖਿਆ ਗਿਆ ਹੈ ਅਤੇ ਕੀ 2000 ਪਿੰਡਾਂ ਨੂੰ ਹੋਰ ਕਵਰ ਕਰ ਲਵੋਂਗੇ ?

**ਮੰਤਰੀ**: ਸਪੀਕਰ ਸਾਹਿਬ, ਮੈਂ ਦੱਸ ਚੁੱਕਾ ਹਾਂ ਕਿ 1981-82 ਲਈ ਅਸੀਂ 9 ਕਰੋੜ 30 ਲੱਖ ਰੁਪਿਆ ਇਸ ਕੰਮ ਲਈ ਰੱਖਿਆ ਹੈ। ਇਸ ਰਕਮ ਨਾਲ ਸਾਰੇ ਪਿੰਡਾਂ ਦੀਆਂ ਗਲੀਆਂ, ਨਾਲੀਆਂ ਨੂੰ ਪੱਕਾ ਕੀਤਾ ਜਾਵੇਗਾ। ਇਨ੍ਹਾਂ ਪਿੰਡਾਂ ਨੂੰ ਗ੍ਰਾਂਟ ਦੇਣ ਲਈ ਅਸੀਂ ਡੀ. ਸੀਜ਼ ਨੂੰ ਆਪਣੀਆਂ ਰਿਪੋਰਟਾਂ ਦੇਣ ਲਈ ਕਿਹਾ ਹੈ ਕਿ ਉਹ ਕਨਸਰਨਡ ਐਮ. ਐਲ. ਏਜ਼. ਨੂੰ ਕੰਸਲਟ ਕਰਕੇ ਰਿਪੋਰਟਾਂ ਭੇਜਣ, ਉਨ੍ਹਾਂ ਦੀਆਂ ਰਿਪੋਰਟਾਂ ਆਉਣ ਤੋਂ ਬਾਅਦ ਅਸੀਂ ਫੇਰ ਸਿਲੈਕਟ ਕਰਾਂਗੇ। ਹੁਣ ਤੱਕ ਤਕਰੀਬਨ 592 ਪਿੰਡ ਮੁਕੰਮਲ ਹੋ ਚੁੱਕੇ ਹਨ। ਹੋਰ 70 ਪਿੰਡ 31 ਮਾਰਚ, 1982 ਤੱਕ ਮੁਕੰਮਲ ਹੋ ਜਾਣਗੇ। ਬਾਕੀ ਜਿਹੜੇ ਪਿੰਡ ਅਧੂਰੇ ਰਹਿ ਜਾਣਗੇ ਉਨ੍ਹਾਂ ਲਈ ਅਸੀਂ ਇਨ੍ਹਾਂ 9 ਕਰੋੜ 30 ਲੱਖ ਰੁਪਏ ਵਿਚੋਂ 2 ਕਰੋੜ ਰੁਪਿਆ ਰੱਖ ਲਵਾਂਗੇ ਤਾਂਕਿ ਅਧੂਰੇ ਪਿੰਡਾਂ ਨੂੰ ਪੂਰਾ ਕੀਤਾ ਜਾ ਸਕੇ ਔਰ 7 ਕਰੋੜ ਰੁਪਿਆ ਅਸੀਂ ਖਰਚ ਕਰ ਦੇਵਾਂਗੇ।

**ਸਰਦਾਰ ਲੱਖਾ ਸਿੰਘ** : ਸਪੀਕਰ ਸਾਹਿਬ, ਜਿਹੜੇ ਪਿਛੇ ਪਿੰਡ ਅਧੂਰੇ ਰਹਿ ਗਏ ਸਨ ਉਨ੍ਹਾਂ ਨੂੰ ਪੂਰਾ ਕਰਨ ਦੇ ਕੀ ਇਹ ਯਤਨ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਇਸ ਦਾ ਜਵਾਬ ਦੇ ਦਿੱਤਾ ਹੈ ਕਿ ਜਿਹੜੇ ਪਿੰਡ ਅਧੂਰੇ ਰਹਿ ਜਾਣਗੇ ਉਨ੍ਹਾਂ ਲਈ 2 ਕਰੋੜ ਰੁਪਿਆ ਰਖਿਆ ਜਾਵੇਗਾ।

**ਸਰਦਾਰ ਪ੍ਰਿਥੀਪਾਲ ਸਿੰਘ**: ਵਿਕਾਸ ਮੰਤਰੀ ਜੀ ਨੇ ਦਸਿਆ ਹੈ ਕਿ 9 ਕਰੋੜ 30 ਲੱਖ ਰੁਪਿਆ ਪਿੰਡਾਂ ਦੇ ਵਿਕਾਸ ਲਈ ਰਖਿਆ ਗਿਆ ਹੈ। ਕੀ ਸ਼ਹਿਰਾਂ ਦੀਆਂ ਹਰੀਜਨ ਬਸਤੀਆਂ ਵਾਸਤੇ ਵੀ ਰੁਪਿਆ ਰਖਿਆ ਗਿਆ ਹੈ ਕਿਉਂਕਿ ਸ਼ਹਿਰਾਂ ਵਿਚ ਹਰੀਜਨ ਬਸਤੀਆਂ ਦੀ ਮਾੜੀ ਹਾਲਤ ਹੈ ?

**ਸ੍ਰੀ ਸਪੀਕਰ**: ਇਸ ਦਾ ਜਵਾਬ ਮਨਿਸਟਰ ਸਾਹਿਬ ਦੇ ਚੁੱਕੇ ਹਨ।

**ਪ੍ਰੋਫੈਸਰ ਬਲਵੰਤ ਸਿੰਘ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਿਹੜੀਆਂ ਕਿਹੜੀਆਂ ਸ਼ਰਤਾਂ ਹਨ ਜਿਹੜੀਆਂ ਪੂਰੀਆਂ ਕਰਦੇ ਹੋਣ ਤਾਂ ਉਸ ਪਿੰਡ ਨੂੰ ਚੁਣ ਲਿਆ ਜਾਂਦਾ ਹੈ ਅਤੇ ਉਸ ਪਿੰਡ ਦੀਆਂ ਗਲੀਆਂ, ਨਾਲੀਆਂ ਅਤੇ ਸੜਕਾਂ ਪੱਕੀਆਂ ਕਰ ਦਿੱਤੀਆਂ ਜਾਂਦੀਆਂ ਹਨ ?

**ਮੰਤਰੀ**: ਸਭ ਤੋਂ ਪਹਿਲਾਂ ਸਪੀਕਰ ਸਾਹਿਬ, ਇਹ ਦੇਖਿਆ ਜਾਂਦਾ ਹੈ ਕਿ ਉਹ ਪਿੰਡ ਮਾਡਲ ਵਿਲੇਜ ਸਕੀਮ ਜਾਂ ਜੈਂਤੀ ਵਿਲੇਜ ਸਕੀਮ ਅੰਡਰ ਨਾ ਆਇਆ ਹੋਵੇ। ਦੂਜਾ ਪਛੜੇ ਹੋਏ ਇਲਾਕੇ ਨੂੰ ਤਰਜੀਹ ਦਿੱਤੀ ਜਾਂਦੀ ਹੈ। ਤੀਜਾ ਉਸ ਇਲਾਕੇ ਦੇ ਐਮ. ਐਲ. ਏ. ਨੂੰ ਵੀ ਪ੍ਰੈਫਰੈਂਸ ਦਿੱਤੀ ਜਾਂਦੀ ਹੈ। ਚੌਥਾ ਮੁੱਖ ਮੰਤਰੀ, ਸਰਦਾਰ ਦਰਬਾਰਾ ਸਿੰਘ ਜੀ ਨੇ ਕਿਹਾ ਹੈ ਕਿ ਜਿਹੜਾ ਵੀ ਕੋਈ ਪਿੰਡ ਐਮ. ਐਲ. ਏ. ਦਿੰਦਾ ਹੈ, ਉਸ ਪਿੰਡ ਦੀ ਸ਼ਨਾਖਤ ਕਰਾਂਗੇ।

**ਪੰਡਿਤ ਸਰਵਣ ਰਾਮ**: ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪਿੰਡਾਂ ਦੀਆਂ ਗਲੀਆਂ ਅਤੇ ਨਾਲੀਆਂ ਨੂੰ ਪੱਕਾ ਕਰਨ ਦਾ ਕੰਮ ਚਲ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਹ ਕਰੈਡਿਟ ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਦੀ ਸਰਕਾਰ ਨੂੰ ਜਾਂਦਾ ਹੈ। ਸਪੀਕਰ ਸਾਹਿਬ, ਮੇਰਾ ਇਲਾਕਾ ਕੰਡੀ

[ਪੰਡਿਤ ਸਰਵਣ ਰਾਮ]

ਏਰੀਏ ਦਾ ਹੈ। ਉਹ ਇਲਾਕਾ ਬੜਾ ਲਤਾੜਿਆ ਹੋਇਆ ਹੈ। ਕੀ ਵਜ਼ੀਰ ਸਾਹਿਬ ਕੰਡੀ ਏਰੀਏ ਦੇ ਇਲਾਕੇ ਵੱਲ ਧਿਆਨ ਦੇਣਗੇ ?

**ਮੰਤਰੀ** : ਮੈਂਬਰ ਸਾਹਿਬ ਨੇ ਠੀਕ ਕਿਹਾ ਹੈ ਕਿ ਕੰਡੀ ਏਰੀਏ ਦਾ ਇਲਾਕਾ ਪਛੜਿਆ ਹੋਇਆ ਹੈ। ਮੈਂ ਖੁਦ ਆਪ ਕੰਡੀ ਏਰੀਏ ਵਿਚ ਜਾ ਕੇ ਵਿਜ਼ਿਟ ਕੀਤਾ ਹੈ। ਮੈਂ ਵੱਧ ਤੋਂ ਵੱਧ ਪਿੰਡ ਡੀ. ਸੀ. ਨੂੰ ਨਾਲ ਲੈਕੇ ਸਿਲੈਕਟ ਕੀਤੇ ਹਨ। ਇਸ ਬਾਰੇ ਇਕ ਸਵਾਲ ਵੀ ਆਇਆ ਹੈ ਅਤੇ ਮੈਂ ਐਸ. ਡੀ. ਐਮ. ਨਾਲ ਟੈਲੀਫੂਨ ਤੇ ਰਾਤ ਗਲ ਵੀ ਕੀਤੀ ਹੈ। ਉਨ੍ਹਾਂ ਨੇ ਦੱਸਿਆ ਹੈ ਕਿ ਹੁਣ ਨਾ ਤਾਂ ਇੱਟਾਂ ਦੀ ਕਮੀ ਹੈ ਅਤੇ ਨਾ ਹੀ ਸੀਮਿੰਟ ਦੀ ਕਮੀ ਹੈ।

---

**Loan to be recovered from the Industrialists**

***1006 (1) Comrade Kulwant Singh**
**(2) Comrade Sarwan Singh Cheema** } ; Will the Chief Minister be pleased to state :—

(a) the amount of loans due to be recovered by the Industries Department from the Industrialists upto 30th June, 1981;

(b) the action, if any, taken against the industrialists for not making repayment of loan during the period from 1st July, 1980 to 30th June, 1981 together with the number thereof;

(c) the number and names of the industrialists who have been imprisoned as a result of the follow up action referred to in part (b) above.

**ਸਰਦਾਰ ਦਰਬਾਰਾ ਸਿੰਘ** : (ੳ, ਅ, ੲ,) ਲੋੜੀਂਦੀ ਸੂਚਨਾ ਅਨੁਲੱਗ 'ੲ' ਵਿਚ ਸਦਨ ਦੀ ਮੇਜ਼ ਤੇ ਰੱਖੀ ਗਈ ਹੈ।

ਅਨੁਲੱਗ ੲ'

(ੳ) ਪੰਜਾਬ ਰਾਜ ਉਦਯੋਗ ਸਹਾਇਤਾ ਐਕਟ, 1935 ਅਧੀਨ ਮਿਤੀ 30 ਜੂਨ, 1981 ਤੱਕ ਉਦਯੋਗਪਤੀਆਂ ਤੋਂ 88,61,032 ਰੁਪਏ ਅਸਲ ਦੀ ਰਕਮ ਵਜੋਂ ਵਸੂਲਨ-ਯੋਗ ਹਨ।

(ਅ) 222 ਕੇਸ, ਮਿਤੀ 1 ਜੁਲਾਈ, 1980 ਤੋਂ 30 ਜੂਨ, 1981 ਤੱਕ ਦੇ ਸਮੇਂ ਦੌਰਾਨ ਜ਼ਿਲ੍ਹਾ ਕੁਲੈਕਟਰਾਂ ਨੂੰ ਵਸੂਲੀ ਭੌਂ-ਮਾਲੀਆ ਐਕਟ ਹੇਠ ਕਰਨ ਲਈ ਸੌਂਪੇ ਗਏ।

(ੲ) ਉਕਾਈਕਾਰ ਕਰਜ਼ਈ ਜਿਨ੍ਹਾਂ ਨੂੰ ਵਸੂਲੀ ਦੇ ਸਬੰਧ ਵਿਚ ਜੇਲ੍ਹ ਭੇਜਿਆ ਗਿਆ, ਦੀ ਸੂਚੀ ਅਨੁਲੱਗ 'ਬੀ' ਤੇ ਹੈ।

ਅਨੁਲੱਗ 'ਬੀ'

ਕਸੂਰਵਾਰ ਕਰਜ਼ਾਈਆਂ ਦੀ ਸੂਚੀ ਜਿਨ੍ਹਾਂ ਨੂੰ ਕਰਜ਼ੇ ਵਸੂਲੀ ਕੇਸਾਂ ਸਬੰਧੀ ਮਿਤੀ 1 ਜੁਲਾਈ, 1980 ਤੋਂ ਲੈ ਕੇ 30 ਅਗਸਤ, 1981 ਤੱਕ ਜੇਲ੍ਹ ਵਿਚ ਭੇਜਿਆ ਗਿਆ ਸੀ।

1. ਸ਼੍ਰੀ ਦੇਵੀ ਦੱਤਾ, ਪੁੱਤਰ ਸ਼੍ਰੀ ਸਾਰਦੂ ਰਾਮ, ਪਿੰਡ ਘਨਿਆਲ, ਤਹਿਸੀਲ ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ ।
2. ਸ਼੍ਰੀ ਜਗੀਰ ਸਿੰਘ, ਪੁੱਤਰ ਸ਼੍ਰੀ ਗੁਰਦਿੱਤ ਸਿੰਘ, ਜਲੰਧਰ ਰੋਡ, ਬਟਾਲਾ, ਜ਼ਿਲ੍ਹਾ ਗੁਰ-ਦਾਸਪੁਰ ।
3. ਸ਼੍ਰੀ ਸਰਦਾਰ ਸਿੰਘ, ਪੁੱਤਰ ਸ਼੍ਰੀ ਸੰਤਾ ਸਿੰਘ, ਪਿੰਡ ਨਾਟ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ।
4. ਸ਼੍ਰੀ ਲਾਲ ਚੰਦ, ਪੁੱਤਰ ਸ਼੍ਰੀ ਪੂਰਨ ਚੰਦ, ਪਿੰਡ ਗਿੱਦੜਾਂ ਵਾਲੀ, ਤਹਿਸੀਲ ਫਾਜ਼ਿਲਕਾ ਜ਼ਿਲ੍ਹਾ ਫਿਰੋਜ਼ਪੁਰ ।
5. ਸ਼੍ਰੀ ਮੋਹਨ ਲਾਲ, ਪੁੱਤਰ ਸ਼੍ਰੀ ਆਸਾ ਰਾਮ ਜਲਾਲਬਾਦ, ਤਹਿਸੀਲ ਫਾਜ਼ਿਲਕਾ, ਜ਼ਿਲ੍ਹਾ ਫਿਰੋਜ਼ਪੁਰ ।
6. ਸ਼੍ਰੀ ਸੰਤੋਖ ਸਿੰਘ, ਪੁੱਤਰ ਸ਼੍ਰੀ ਮੰਗਲ ਸਿੰਘ, ਫਿਰੋਜ਼ਪੁਰ ਕੈਂਟ।
7. ਸ਼੍ਰੀ ਅਮੀਰ ਚੰਦ, ਪੁੱਤਰ ਸ਼੍ਰੀ ਸਨਵਾਲ ਰਾਮ, ਫਿਰੋਜ਼ਪੁਰ ਸ਼ਹਿਰ।
8. ਸ਼੍ਰੀ ਵਰਿੰਦਰ ਕੁਮਾਰ, ਪੁੱਤਰ ਸ਼੍ਰੀ ਰਾਮ ਨਾਥ, ਮਲੇਰਕੋਟਲਾ, ਜ਼ਿਲ੍ਹਾ ਸੰਗਰੂਰ।
9. ਸ਼੍ਰੀ ਅਰੁਣ ਰਾਜਧਾਨ, ਪੁੱਤਰ ਸ਼੍ਰੀ ਜਗਜੀਵਨ ਲਾਲ, ਪਟਿਆਲਾ।
10. ਸ਼੍ਰੀ ਹਰੀ ਕ੍ਰਿਸ਼ਨ, ਪੁੱਤਰ ਸ਼੍ਰੀ ਬਾਬੂ ਰਾਮ ਮੈਸ : ਧੀਰ ਧੂਫ ਵਰਕਸ਼ਾਪ, ਮਹੱਲਾ ਜਗਤ-ਪੁਰਾ ਨੀਅਰ ਕਲਾਕ ਟੌਵਰ' ਹੁਸ਼ਿਆਰਪੁਰ।
11. ਸ਼੍ਰੀ ਨਰੰਜਨ ਸਿੰਘ, ਪੁੱਤਰ ਸ਼੍ਰੀ ਛੱਜਾ ਸਿੰਘ, ਨੀਅਰ ਸੈਸ਼ਨ ਚੌਕ, ਹੁਸ਼ਿਆਰਪੁਰ।
12. ਸ਼੍ਰੀ ਤਰਸੇਮ ਲਾਲ, ਪੁੱਤਰ ਸ਼੍ਰੀ ਰਾਮ ਲਾਲ, ਫਗਵਾੜਾ, ਜ਼ਿਲ੍ਹਾ ਕਪੂਰਥਲਾ।
13. ਸ਼੍ਰੀ ਕਮਲ ਕ੍ਰਿਸ਼ਨ ਪੁੱਤਰ ਸ਼੍ਰੀ ਬਾਬੂ ਰਾਮ, ਪਿੰਡ ਬੁਲੋ-ਵਾਲ, ਤਹਿਸੀਲ ਅਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ।
14. ਸ਼੍ਰੀ ਮੇਜਰ ਸਿੰਘ, ਪੁੱਤਰ ਸ਼੍ਰੀ ਭਾਗ ਸਿੰਘ, ਪਿੰਡ ਝੋਕ ਸਰਕਾਰੀ, ਤਹਿਸੀਲ ਫਰੀਦਕੋਟ।
15. ਸ਼੍ਰੀ ਪ੍ਰੀਤਮ ਸਿੰਘ, ਪੁੱਤਰ ਸ਼੍ਰੀ ਬਖਤਾਵਰ ਸਿੰਘ, ਰਿਹਾਇਸ਼ ਗੱਲੀਵਾਲਾ, ਤਹਿਸੀਲ ਫਰੀਦਕੋਟ ।
16. ਸ਼੍ਰੀ ਮੁੱਖਤਿਆਰ ਸਿੰਘ, ਪੁੱਤਰ ਸ਼੍ਰੀ ਉਜਾਗਰ ਸਿੰਘ, ਰਿਹਾਇਸ਼ ਮੁਕਤਸਰ, ਜ਼ਿਲ੍ਹਾ ਫਰੀਦਕੋਟ ।
17. ਸ਼੍ਰੀ ਕ੍ਰਿਸ਼ਨ ਕੁਮਾਰ, ਪੁੱਤਰ ਸ਼੍ਰੀ ਫੁਮਣ ਲਾਲ, ਰਿਹਾਇਸ਼ ਮੁਕਤਸਰ, ਜ਼ਿਲ੍ਹਾ ਫਰੀਦਕੋਟ।

**ਕਾਮਰੇਡ ਕੁਲਵੰਤ ਸਿੰਘ**: ਮੁੱਖ ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ ਕਿ 88,61,032 ਰੁਪਏ ਉਦ ਯੋਗਪਤੀਆਂ ਤੋਂ ਮਿਤੀ 30 ਜੂਨ, 1981 ਤਕ ਵਸੂਲਨਯੋਗ ਹਨ। ਇਹ ਦੱਸਣ ਕਿ ਇਹ ਕਰਜ਼ੇ ਕਿਤਨੀ ਦੇਰ ਤੋਂ ਖੜ੍ਹੇ ਹਨ।

ਦੂਜਾ ਮਨਿਸਟਰ ਸਾਹਿਬ ਨੇ ਜਵਾਬ ਦਿਤਾ ਹੈ ਕਿ 222 ਕੇਸ ਜ਼ਿਲ੍ਹਾ ਕੁਲੈਕਟਰਾਂ ਨੂੰ ਵਸੂਲੀ ਲਈ ਸੌਂਪੇ ਗਏ ਹਨ। ਇਨ੍ਹਾਂ 222 ਕੇਸਾਂ ਵਿਚੋਂ ਕਿਤਨੇ ਕੇਸ ਅਜੇ ਬਕਾਇਆ ਹਨ ?

[ਕਾਮਰੇਡ ਕੁਲਵੰਤ ਸਿੰਘ]

ਤੀਜਾ, ਵਸੂਲੀ ਦੇ ਸਬੰਧ ਵਿਚ 17 ਆਦਮੀ ਜੇਲ੍ਹ ਵਿਚ ਭੇਜ ਦਿੱਤੇ ਗਏ ਹਨ। ਕੀ ਜਿਹੜੇ 17 ਆਦਮੀ ਜੇਲ੍ਹ ਵਿਚ ਗਏ ਹਨ, ਉਨ੍ਹਾਂ ਤੋਂ ਹੁਣ ਵਸੂਲੀ ਨਹੀਂ ਕੀਤੀ ਜਾਵੇਗੀ, ਕੀ ਉਨ੍ਹਾਂ ਨੂੰ ਹੁਣ ਛੱਡ ਦਿੱਤਾ ਜਾਵੇਗਾ ?

ਚੌਥਾ ਸਵਾਲ, ਸਪੀਕਰ ਸਾਹਿਬ, ਮੇਰਾ ਇਹ ਹੈ ਕਿ ਇਤਨਾ ਕਰਜ਼ਾ ਖੜ੍ਹਾ ਹੈ ਅਤੇ ਕਈ ਆਦਮੀਆਂ ਨੂੰ ਗਲਤ ਕਰਜ਼ਾ ਦਿਤਾ ਗਿਆ ਹੈ ਜਿਸ ਕਰਕੇ ਵਸੂਲੀ ਨਹੀਂ ਹੋ ਰਹੀ। ਕੀ ਇਸ ਸਬੰਧ ਵਿਚ ਮੁੱਖ ਮੰਤਰੀ ਜੀ ਜ਼ਿੰਮੇਵਾਰ ਆਦਮੀਆਂ ਦੇ ਖਿਲਾਫ ਇਨਕੁਆਇਰੀ ਕਰਵਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜੋ ਸਵਾਲ ਕੀਤੇ ਹਨ, ਮੈਂ ਉਨ੍ਹਾਂ ਸਵਾਲਾਂ ਦਾ ਇਕੱਠਾ ਹੀ ਜਵਾਬ ਦੇਣਾ ਚਾਹੁੰਦਾ ਹਾਂ। 13 ਕਰੋੜ 25 ਲੱਖ ਰੁਪਏ ਦੇ ਕਰਜ਼ੇ ਵਸੂਲ ਕਰ ਲਏ ਗਏ ਹਨ ਅਤੇ 88 ਲੱਖ ਰੁਪਿਆ ਬਕਾਇਆ ਹੈ ਅਤੇ ਇੰਟਰੈਸਟ 56 ਲੱਖ ਰੁਪਿਆ ਹੈ। ਇਸ ਤਰ੍ਹਾਂ ਇਹ 1 ਕਰੋੜ 44 ਲੱਖ ਰੁਪਿਆ ਹੈ। ਜਿਹੜਾ ਜ਼ਿਆਦਾ ਕਰਜ਼ਾ ਦਿੱਤਾ ਗਿਆ ਹੈ, ਉਹ ਦਸ-ਦਸ ਹਜ਼ਾਰ ਰੁਪਏ ਦਾ ਦਿਤਾ ਗਿਆ ਹੈ। ਤੀਸਰੀ ਗੱਲ ਜੇਕਰ ਮੈਂਬਰ ਸਾਹਿਬ ਦੇ ਕੋਈ ਚੀਜ਼ ਨੋਟਿਸ ਵਿਚ ਹੈ ਕਿ ਕਿਸੇ ਗਲਤ ਆਦਮੀ ਨੂੰ ਕਰਜ਼ਾ ਦਿਤਾ ਗਿਆ ਹੈ ਅਤੇ ਕਰਜ਼ੇ ਦੀ ਯੂਟੇਲਾਈਜ਼ੇਸ਼ਨ ਠੀਕ ਨਹੀਂ ਹੋਈ ਉਹ ਸਾਡੇ ਨੋਟਿਸ ਵਿਚ ਲਿਆ ਦੇਣ, ਪੜਤਾਲ ਕਰਾ ਲਵਾਂਗੇ।

**ਕਾਮਰੇਡ ਕੁਲਵੰਤ ਸਿੰਘ** : ਜਿਹੜਾ ਇਹ ਕਰਜ਼ਾ ਹੈ, ਇਹ ਕੋਈ 20-20 ਸਾਲਾਂ ਤੋਂ ਖੜ੍ਹਾ ਹੈ। ਮੁੱਖ ਮੰਤਰੀ ਜੀ ਇਸ ਕਰਜ਼ੇ ਦਾ ਹੁਣ ਕਦੋਂ ਤੱਕ ਫੈਸਲਾ ਕਰ ਦੇਣਗੇ ਤਾਂਕਿ ਸਰਕਾਰੀ ਖਜ਼ਾਨੇ ਨੂੰ ਘਾਟਾ ਨਾ ਪਵੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਵਸੂਲੀ ਅਸੀਂ ਤਿੱਖੀ ਕਰ ਦਿੰਦੇ ਹਾਂ। ਇਹ ਗੱਲ ਠੀਕ ਹੈ ਕਿ ਕਰਜ਼ੇ ਬਹੁਤ ਪੁਰਾਣੇ ਹਨ। 88 ਲੱਖ ਰੁਪਿਆ ਬਕਾਇਆ ਹੈ ਅਤੇ 56 ਲੱਖ ਰੁਪਿਆ ਸੂਦ ਹੈ। ਅਸੀ ਇੰਤਜ਼ਾਮ ਕਰ ਰਹੇ ਹਾਂ ਕਿ ਜਲਦੀ ਤੋ ਜਲਦੀ ਵਸੂਲੀ ਹੋਵੇ ਤਾਂਕਿ ਇਹ ਪੈਸਾ ਵੈਲਫੇਅਰ ਉਤੇ ਖਰਚ ਕੀਤਾ ਜਾ ਸਕੇ।

---

**Passenger Tax Recoverable from the Private Transport Companies**

***926. Sardar Prem Singh Lalpura** ; Will the Chief Minister be pleased to state the amount of Passenger Tax recoverable from different private transport companies as on 31st March, 1981 ?

**ਸਰਦਾਰ ਦਰਬਾਰਾ ਸਿੰਘ** : ਜਿਨ੍ਹਾਂ ਪ੍ਰਾਈਵੇਟ ਟਰਾਂਸਪੋਰਟ ਕੰਪਨੀਆਂ ਦੇ ਜ਼ਿੰਮੇ ਯਾਤਰੀ ਕਰ ਦੀ ਰਕਮ ਹੈ। ਉਨ੍ਹਾਂ ਦੇ ਨਾਵਾਂ ਸਬੰਧੀ ਵਿਵਰਣ ਸਦਨ ਦੀ ਮੇਜ਼ ਦੇ ਰਖਿਆ ਜਾਂਦਾ ਹੈ।

---

**ANNEXURE**

**HOSHIARPUR DISTRICT**

| Serial No. | Name of the Transport Co. | | Amount recoverable on 31st March, 1981 |
|---|---|---|---|
| | | | Rs. |
| 1 | The Shivalik Co. Pvt. Ltd., Hoshiarpur | .. | 5,096 |
| 2 | The Jullundur Mahalaxmi Co-op. Tpt. Society, Hoshiarpur | .. | 9,890 |
| | Total | .. | 14,986 |

| Serial No. | Name of the Transport Co. | | Amount recoverable on 31st March, 1981 |
|---|---|---|---|
| | | | Rs |
| | AMRITSAR DISTRICT | | |
| 1 | M/s. Sandhu Bus Service (P)Ltd., Amritsar | .. | 2,30,031 |
| 2 | M/s. Sandhu Roadways (P) Ltd., Amritsar | .. | 2,34,183 |
| 3 | M/s. Sandhu Transport Co. Pvt., Amritsar | .. | 3,775 |
| 4 | M/s. Sandhu Transport Co. Pvt. | .. | 7,500 |
| 5 | M/s. Sandhu Transport Co. Pvt. | .. | 8,176 |
| 6 | M/s. Azad Transport Co.-op. Society Ltd., Amritsar | .. | 14,865 |
| 7 | M/s. Randhawa Transport Co. Pvt. Ltd., Amritsar | .. | 8,205 |
| 8 | M/s. Sandhu Transport Co. Pvt. Ltd., Amritsar | .. | 26,327 |
| 9 | M/s. Randhawa Transport Co. Pvt. Ltd., Amritsar | .. | 2,462 |
| 10 | M/s. New Majha Transport Co-op. Society Ltd., Amritsar | .. | 500 |
| 11 | M/s. Kanwar Transport Co. Pvt. Ltd., Amritsar. | .. | 15,312 |
| 12 | M/s. Sarabjit Transport Co. Pvt. Ltd., Amritsar. | .. | 16,074 |
| 13 | M/s. New Suraj Transport Co. Pvt. Ltd., Amritsar | .. | 1,010 |
| 14 | M/s. Amritsar Bus Service Regd., Amritsar | .. | 500 |
| 15 | M/s. United Bus Service Regd., Amritsar | .. | 900 |
| 16 | M/s. Green Bus Service Regd., Amritsar | .. | 1,300 |
| 17 | M/s. Kisan Works Transport Co-op. Society. Ltd., Amritsar | .. | 9,314 |
| 18 | M/s. Navrang Bus Service Regd., Amritsar | .. | 2,357 |
| 19 | M/s. Randhawa Transport Co. Pvt. Ltd., Amritsar | .. | 4,399 |
| 20 | M/s. Sandhu Transport Co. Pvt. Ltd., Amritsar | .. | 4,499 |
| 21 | M/s. Kisan Workers Transport Co-op. Society Ltd., Amritsar | .. | 2,500 |
| 22 | M/s. Gill Transport Co. Pvt. Ltd , Amritsar | .. | 1,000 |
| 23 | M/s. Amitsar Majha Transport Co. (Regd.) | .. | 1,000 |
| 24 | M/s. Kanwar Transport Co. Pvt. Ltd., Amritsar | .. | 6,350 |
| 25 | M/s. Sarabjit Transport Co. Pvt. Ltd., Amritsar | .. | 3,000 |
| 26 | M/s. New United Transport Co. Pvt. Ltd., Amritsar | .. | 2,284 |
| 27 | M/s. Amritsar Harike Transport Co., Amritsar | .. | 9,915 |
| 28 | M/s. Sangam Transport Co. Pvt Ltd., Amritsar | | 12,700 |

[Chief Minister]

| Serial No. | Name of the Transport Co. | | Amount recoverable on 31st March, 1981 |
|---|---|---|---|
| 29 | M/s. United Bus Service (Regd.), Amritsar | .. | 380 |
| 30 | M/s. New Azad Transport Co-operative Society, Amritsar | .. | 360 |
| 31 | M/s. Amritsar Pathankot Bus Service Pvt. Ltd., Amritsar | .. | 6,556 |
| 32 | M/s. Green Bus Service (Regd.), Amritsar | .. | 15,000 |
| | Total | .. | 6,63,334 |

FEROZEPUR DISTRICT

| | | | |
|---|---|---|---|
| 1 | M/s. Randhir Roadways, Sangria | .. | 22,000 |
| 2 | M/s. Modern Roadways, Sangria | .. | 22,000 |
| 3 | M/s. Fazilka Dabhwali Trpt. Co., Abohar | .. | 37,365 |
| 4 | New Ferozepur Fazilka Trpt. Co., Abohar | .. | 18,960 |
| 5 | M/s. Janta Co-op. Transport Society, Abohar | .. | 2,48,997 |
| 6 | M/s. Zimidar Co-op. Trpt. Society, Abohar | .. | 69,700 |
| 7 | M/s. Ram Sarai Co-op. Transport Society, Abohar | .. | 1,000 |
| 8 | M/s. Sandhu Bus Service, Abohar | .. | 625 |
| | Total | | 4,20,647 |

BHATINDA DISTRICT

| | | | Rs P. |
|---|---|---|---|
| 1 | M/s. Manohar Singh Sethi & Sons, Bhatinda | .. | 94,650·41 |
| 2 | M/s. Patiala Transport & Engg. Co. Rampuraphul | | 15,521.41 |
| 3 | Ms. Janta Transport Co., Bhatinda | .. | 29,148·66 |
| 4 | M/s. Bhatinda Transport Co., Bhatinda | .. | 9,000·00 |
| 5 | M/s. New Punjab Bus Service, Mansa | .. | 10,000·00 |
| 6 | M/s. Mussafir Transport Co., Mansa | .. | 5,000·00 |
| 7 | M/s. Hissar District Transport Co., Hissar | .. | 8,600·00 |
| 8 | M/s. Aggarwal Transport Co., Mansa | .. | 11,000·00 |
| 9 | M/s. Milap Bus Service Bhatinda | .. | 43,498·00 |
| | Total | .. | 2,26,418·48 |

| Serial No. | Name of the Transport Co. | | Amount recoverable on 31st March, 1981 |
|---|---|---|---|
| | | | Rs P. |
| | PATIALA DISTRICT | | |
| 1 | Mallowal Bus Service, Patiala | .. | 1,950 ·00 |
| 2 | Patiala Bus Service, Patiala | .. | 2,500 ·00 |
| 3 | Fatehgarh Sahib Bus Service Sirhind | .. | 176 ·33 |
| 4 | Fatehgarh Sahib Roadways, Sirhind | .. | 563 ·00 |
| 5 | Allowal Bus Service, Sirhind | .. | 610 ·00 |
| | Ditto | .. | 325 ·00 |
| 6 | Nabha Transport Co-op. Society, Nabha | .. | 180 ·00 |
| | Ditto | .. | 100 ·00 |
| | Ditto | .. | 3,050 ·00 |
| | Ditto | .. | 3,600 ·00 |
| 7 | Amarjit Singh Nabha | .. | 800 ·00 |
| 8 | Ludhiana Bus Service Nabha | .. | 4,127 ·00 |
| | Ditto | .. | 1,016 ·00 |
| 9 | M/s. Hira Bus Service, Amloh | .. | 500 ·00 |
| | Ditto | .. | 500 ·00 |
| 10 | Fatehgarh Sahib Bus Service | | 30 ·00 |
| 11 | Natha Transport Co-op. Society | | 500 ·00 |
| | Ditto | .. | 400.00 |
| 12 | Patiala Bus Highways Patiala | .. | 400 ·00 |
| | Ditto | .. | 400 ·00 |
| 13 | Public Bus Service | .. | 1,500 ·00 |
| 14 | Ludhiana Bus Service | .. | 4,500 ·00 |
| 15 | Mallowal Bus Service | .. | 600 ·00 |
| 16 | Public Bus Service | .. | 500 ·00 |
| | Ditto | .. | 500 ·00 |
| 17 | Mohan Singh, son of Gurdev Singh, Sirhind | .. | 102 ·00 |
| 18 | Afgan Bus Service, Patiala | .. | 233 ·73 |
| | Ditto | .. | 636 ·71 |
| | Ditto | .. | 825 ·00 |
| | Ditto | .. | 900 ·00 |

[Chief Minister]

| Serial No. | Name of the Transport Co. | | Amount recoverable on 31st March, 1981 |
|---|---|---|---|
| | | | Rs. P. |
| 19 | Bir Bus Service, Patiala | .. | 2,196 ·00 |
| | Ditto | .. | 100 ·00 |
| | Ditto | .. | 1,451 ·00 |
| | Ditto | .. | 199 ·00 |
| 20 | Patiala Bus and Genl. Transport | .. | 1,100 ·00 |
| 21 | Lahra Bus Service, Patran | .. | 125 ·45 |
| | Ditto | .. | 277 ·95 |
| | Ditto | .. | 243 ·80 |
| | Ditto | .. | 115 ·00 |
| 22 | Baba Bus Service, Patiala | .. | 15,493 ·95 |
| 23 | Dhaliwal Roadways | .. | 300 ·00 |
| 24 | Bansal Bus Service | .. | 599 ·75 |
| | Ditto | .. | 320 ·75 |
| | Ditto | .. | 264 ·00 |
| | Ditto | .. | 538 ·55 |
| 25 | Thind Transport C. Samana | .. | 442 ·60 |
| | | | 380 ·20 |
| | | | 390 ·00 |
| | Total | .. | 56,942 ·67 |
| | SANGRUR DISTRICT | | |
| 1 | M/s. Rai Bus Service, Sangrur | .. | 331 |
| 2 | M/s. Sant Chitta Nand Alike | .. | 200 |
| 3 | M/s. Satnam Transport Company, Sangrur | .. | 150 |
| 4 | M/s. Paul Transport Service Regd., Sangrur | .. | 50 |
| 5 | M/s. Prem Transport Service Regd., Raikot | .. | 50 |
| 6 | M/s. Sangrur Progressive Works Co-op., Transport Society, Sangrur | | 950 |
| 7 | M/s. Rakhy Bus Service Regd., Barnala | .. | 15,048 |
| 8 | M/s. Gobind Bus Service Regd., Barnala | .. | 30,295 |
| 9 | M/s. Jagan Nath, son of Milkhi Ram, Barnala | .. | 22,366 |
| | Total | .. | 69,440 |
| | Grand Total-1 | .. | 14,51,768 ·15 |
| | Overall total of all districts | .. | 75,49,59,088 |

**ਸਰਦਾਰ ਪ੍ਰੇਮ ਸਿੰਘ ਲਾਲਪੁਰਾ:** ਸਪੀਕਰ ਸਾਹਿਬ, ਜੋ ਜਵਾਬ ਮੁੱਖ ਮੰਤਰੀ ਸਾਹਿਬ ਵਲੋਂ ਮਿਲਿਆ ਹੈ ਉਹ ਇਹ ਹੈ ਕਿ 6 ਜ਼ਿਲ੍ਹਿਆਂ ਵਿਚੋਂ 14, 51, 768.15 ਰੁਪਏ ਬਕਾਇਆ ਹਨ । ਮੈਂ ਸਮਝਦਾ ਹਾਂ ਕਿ ਇਹ ਰਕਮ 75 ਲੱਖ ਤੋਂ ਉਪਰ ਹੋਵੇਗੀ ਅਤੇ ਇਹ ਕਲੈਰੀਕਲ ਮਿਸਟੇਕ ਹੈ । ਸਪੀਕਰ ਸਾਹਿਬ, 75 ਲੱਖ ਤੋਂ ਉਪਰ ਜਿਹੜੇ ਬਕਾਇਆ ਹਨ, ਉਨ੍ਹਾਂ ਦੀ ਵਸੂਲੀ ਨਹੀਂ ਕੀਤੀ ਜਾ ਰਹੀ । ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਵਸੂਲੀ ਕਦੋਂ ਤੱਕ ਹੁਣ ਕਰ ਲੈਣਗੇ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਬਕਾਇਆ ਕਾਫੀ ਸਮੇਂ ਤੋਂ ਚਲਿਆ ਆ ਰਿਹਾ ਹੈ। ਅਸੀਂ ਵਸੂਲੀ ਤਿੱਖੀ ਕਰ ਰਹੇ ਹਾਂ ਅਤੇ ਵਸੂਲੀ ਹੁਣ ਜਲਦੀ ਤੋਂ ਜਲਦੀ ਕੀਤੀ ਜਾਵੇਗੀ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ:** ਸਪੀਕਰ ਸਾਹਿਬ, ਪ੍ਰਾਈਵੇਟ ਕੰਪਨੀਆਂ ਵਾਲੇ ਹੋਰ ਨਵੀਆਂ ਬੱਸਾਂ ਪਾਈ ਜਾਂਦੇ ਹਨ ਅਤੇ ਆਪਣੇ ਫਲੀਟ ਵਧਾਈ ਜਾਂਦੇ ਹਨ। ਉਹ ਕੰਪਨੀਆਂ ਵਾਲੇ ਸਰਕਾਰ ਨੂੰ ਟੈਕਸ ਕਿਉਂ ਨਹੀਂ ਦਿੰਦੇ ? ਇਹ ਬਕਾਇਆ ਕਦੋਂ ਤਕ ਵਸੂਲ ਹੋ ਜਾਵੇ-ਗਾ।

**ਮੁੱਖ ਮੰਤਰੀ:** ਮੈਂ ਆਫ ਹੈਂਡ ਦੱਸਣ ਤੋਂ ਅਸਮਰੱਥ ਇਸ ਕਰ ਕੇ ਹਾਂ ਕਿਉਂਕਿ ਇਹ ਕੇਸਿਜ਼ ਕਿਸੇ ਜਗ੍ਹਾ ਤੇ ਪਏ ਹਨ । ਕਿਤੇ ਕਿਸੇ ਕੋਰਟ ਵਿਚ ਨਾ ਗਏ ਹੋਣ । ਅਗਰ ਇਹ ਕਿਸੇ ਕੋਰਟ ਜਾਂ ਝਗੜੇ ਵਿਚ ਨਹੀਂ ਹਨ ਤਾਂ ਅਸੀਂ ਦੋ ਚਾਰ ਮਹੀਨਿਆਂ ਵਿਚ ਇਸ ਬਾਰੇ ਕੋਸ਼ਿਸ਼ ਕਰਾਂਗੇ ਕਿ ਜ਼ਿਆਦਾ ਤੋਂ ਜ਼ਿਆਦਾ ਵਸੂਲੀ ਕੀਤੀ ਜਾਏ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ.** ਸਪੀਕਰ ਸਾਹਿਬ, ਮੈਂ ਡਿਟੇਲਜ਼ ਵਿਚ ਜਾਣਾ ਨਹੀਂ ਚਾਹੁੰਦਾ ਕਿਉਂਕਿ ਇਹ ਬੜੀ ਲੰਮੀ ਚੌੜੀ ਚਿਠੀ ਹੈ । 75.49 ਲੱਖ ਰੁਪਿਆ ਪ੍ਰਾਈਵੇਟ ਟਰਾਂਸ-ਪੋਰਟ ਕੰਪਨੀਆਂ ਦੇ ਜ਼ਿੰਮੇ ਹੋਣਾ ਕੋਈ ਠੀਕ ਗੱਲ ਨਹੀਂ ਹੈ। ਪਿਛਲੇ ਸੈਸ਼ਨ ਦੇ ਦੌਰਾਨ ਵੀ ਇਸ ਗੱਲ ਬਾਰੇ ਜ਼ਿਕਰ ਹੋਇਆ ਸੀ। ਪ੍ਰਾਈਵੇਟ ਟਰਾਂਸਪੋਰਟ ਕੰਪਨੀਆਂ ਜਾਂ ਤਾਂ ਫੇਲ੍ਹ ਹੋ ਚੁਕੀਆਂ ਹਨ ਜਾਂ ਉਹ ਸਰਕਾਰ ਨੂੰ ਟੈਕਸ ਨਹੀਂ ਦਿੰਦੀਆਂ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਇਸ ਹਾਊਸ ਨੇ ਯੂਨੇਨੀਮਸਲੀ ਜੋ ਰੈਜ਼ੋਲਿਊਸ਼ਨ ਪਾਸ ਕੀਤੀ ਸੀ ਕਿ ਟਰਾਂਸਪੋਰਟ ਕੰਪਨੀਆਂ ਨੂੰ ਨੈਸ਼ਨੇਲਾਈਜ਼ ਕੀਤਾ ਜਾਏ, ਉਹ ਕਦੋਂ ਤੱਕ ਲਾਗੂ ਹੋ ਜਾਏਗਾ ?

**ਮੁੱਖ ਮੰਤਰੀ:** ਜੋ ਪਿਛੇ ਨੀਤੀ ਨਿਰਧਾਰਤ ਕੀਤੀ ਗਈ ਹੈ ਉਸ ਦੇ ਮੁਤਾਬਿਕ ਜ਼ਰੂਰ ਕੰਮ ਹੋਏਗਾ । ਜਿਥੋਂ ਤੱਕ ਰਿਕਵਰੀ ਕਰਨ ਦਾ ਸਵਾਲ ਹੈ, ਉਹ ਮੈਂ ਕਿਹਾ ਹੈ ਕਿ ਬਹੁਤ ਛੇਤੀ ਕੀਤੀ ਜਾਏਗੀ ।

---

**Mr. Speaker:** Question hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly.)

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### Setting up of Atomic Power Plant in the State

***942. (1) Comrade Kulwant Singh
(2) Comrade Sarwan Singh Cheema
(3) Jathedar Gurbachan Singh Lakhmirwala** : Will the Chief Minister be pleased to State:—

(a) whether there is any proposal under consideration of the Government to set up an Atomic Power Plant in the State ;

(b) if the reply to part (a) above be in the affirmative the place where the said plant is likely to be set up and the time by which that is likely to be done?

ਸਰਦਾਰ ਦਰਬਾਰਾ ਸਿੰਘ : (ੳ) ਰਾਜ ਸਰਕਾਰ ਨੇ ਕੇਂਦਰ ਸਰਕਾਰ ਨੂੰ ਰਾਜ ਵਿੱਚ ਪਰਮਾਣੂ ਬਿਜਲੀ ਦਾ ਪਲਾਂਟ ਲਗਾਂਣ ਲਈ ਬੇਨਤੀ ਕੀਤੀ ਹੈ ਪਰ ਇਸ ਬਾਰੇ ਅਜੇ ਫ਼ੈਸਲਾ ਨਹੀਂ ਕੀਤਾਂ ਗਿਆ ।

(ਅ) ਸਵਾਲ ਨਹੀਂ ਉਠਦਾ ।

---

### Electricity Charges due from the Urban Industrialists

***927. Sardar Prem Singh Lalpura** : Will the Chief Minister be pleased to : —

(a) state the amount of electricity charges and duty thereon respectively due from the Urban Industrialists as on 30th June, 1981;

(b) state the criteria for imposing fine in case of any industrialists fails to deposit the electricity charges bill by the due date;

(c) lay on the table of the House, a list of those industrialists against whom an amount of rupees five thousand or more on account of electricity charges was outstanding as on 30th June, 1981?

ਸਰਦਾਰ ਦਰਬਾਰਾ ਸਿੰਘ : (ੳ) 30 ਜੂਨ, 1981 ਨੂੰ ਸ਼ਹਿਰੀ ਉਦਯੋਗਿਕ ਕੁਨੈਕਸ਼ਨਾਂ ਬਾਰੇ 84.63 ਲੱਖ ਰੁਪਏ ਦੀ ਰਾਸ਼ੀ ਬਣਦੀ ਹੈ ਅਤੇ ਬਿਜਲੀ ਕਰ ਬਾਬਤ ਇਹ ਰਕਮ 25.53 ਲੱਖ ਰੁਪਏ ਹੈ ।

(ਅ) ਜੇਕਰ ਮਿਥੀ ਤਾਰੀਖ ਤੱਕ ਰਕਮ ਨਹੀਂ ਜਮ੍ਹਾਂ ਕਰਾਈ ਜਾਂਦੀ ਤਾਂ ਬਿਜਲੀ ਖਰਚਿਆਂ ਤੇ 10 ਫ਼ੀ ਸਦੀ ਦਾ ਜੁਰਮਾਨਾ ਲਗਦਾ ਹੈ । ਜੇਕਰ ਮਿਥੀ ਤਾਰੀਖ ਤੋਂ ਬਾਅਦ, ਸੱਤ ਦਿਨਾਂ ਦੇ ਅੰਦਰ ਅੰਦਰ ਖਪਤਕਾਰ ਬਿੱਲ ਅਦਾ ਨਹੀਂ ਕਰਦਾ ਤਾਂ ਉਸ ਦੇ ਅਹਾਤੇ ਦਾ ਆਰਜ਼ੀ ਤੌਰ ਤੇ

ਕੁਨੈਕਸ਼ਨ ਕੱਟ ਦਿਤਾ ਜਾਂਦਾ ਹੈ । ਪੱਕੇ ਤੌਰ ਤੇ ਕੁਨੈਕਸ਼ਨ ਕੱਟ ਦਿਤਾ ਜਾਂਦਾ ਹੈ ਜੇ ਮਿਥੀ ਤਾਰੀਖ ਤੋਂ 30 ਦਿਨਾਂ ਦੇ ਅੰਦਰ ਅੰਦਰ ਅਦਾਇਗੀ ਨਹੀਂ ਕੀਤੀ ਜਾਂਦੀ ।

(ੲ) ਮੰਗੀ ਗਈ ਸੂਚਨਾ ਦੇ ਇਕੱਠਾ ਕਰਨ ਅਤੇ ਜੋੜਨ ਵਿਚ ਸਮਾ ਤੇ ਯਤਨ ਜੋ ਲੋੜੀਂਦਾ ਹੈ, ਦੇ ਮੁਕਾਬਲੇ ਵਿੱਚ ਇਸ ਤੋਂ ਪ੍ਰਾਪਤ ਹੋਣ ਵਾਲਾ ਲਾਭ ਅਨੁਮਾਨਤ ਬਹੁਤ ਘੱਟ ਹੋਵੇਗਾ ।

---

**Setting up a Cultural centre at Delhi**

*912. **Sardar Birdevinder Singh** : Will the Chief Minister be pleased to State whether the Government proposes to set up a Punjabi Cultural Centre at Delhi; if so, the details thereof?

**ਸਰਦਾਰ ਦਰਬਾਰਾ ਸਿੰਘ** : ਜੀ ਹਾਂ । ਇਸ ਸੈਂਟਰ ਵਿਚ ਇਕ ਐਡੀਟੋਰੀਅਮ, ਲਾਈਬ੍ਰੇਰੀ ਅਤੇ ਪਰਦਰਸ਼ਨੀ ਹਾਲ ਰਿਹਾਇਸ਼ੀ ਕੁਆਟਰਾਂ ਤੋਂ ਇਲਾਵਾ ਹੋਣਗੇ ।

**Ditches in Paniali to Chamkaur Sahib Road**

*884. **Master Dalip Chand** : Will the Chief Minister be pleased to state whether it is a fact that there exist ditches measuring 3 feet each in 5 Kms stretch of road from paniali on Paniali Chamkaur Sahib road; if so, the time by which that stretch is likely to be repaired?

**ਸਰਦਾਰ ਦਰਬਾਰਾ ਸਿੰਘ** : (1) ਨਹੀਂ ਜੀ ।

(2) ਸੜਕ ਤੇ ਮੁਰੰਮਤ ਦੀ ਲੋੜ ਹੈ ਜਿਹੜੀ ਕਿ 31-3-82 ਤੱਕ ਮੁਕੰਮਲ ਕਰ ਦਿੱਤੀ ਜਾਵੇਗੀ ।

**Construction of road from Village Rattewal to Bhaddi in the Balachaur Assembly Constituency**

*885. **Master Dalip Chand** : Will the Chief Minister be pleased to state the time by which 5 Kms stretch of road from Village Rattewal to Bhaddi in the Balachaur Assembly Constituency is likely to be constructed ?

**ਸਰਦਾਰ ਦਰਬਾਰਾ ਸਿੰਘ** : ਇਸ ਵੇਲੇ ਇਸ ਇੰਟਰ ਲਿੰਕ ਸੜਕ ਨੂੰ ਬਣਾਉਣ ਦਾ ਕੋਈ ਪ੍ਰੋਗਰਾਮ ਨਹੀਂ ਹੈ ।

---

**Excavation of Khiva Shehzada Singh Wala Link Drain**

*1095. (1) **Comrade Raj Kumar**
(2) **Comrade Kulwant Singh**
(3) **Comrade Buta Singh** } : Will the Chief Minister be pleased to state whether it is a fact that the Government has a proposal to excavate Khiva Shehzada Singh Wala Link Drain in district Bhatinda ;

[Comrade Raj Kumar]

(b) If so; the present stage of the proposal and the period by which the work is likely to be completed ?

ਸਰਦਾਰ ਦਰਬਾਰਾ ਸਿੰਘ : (ੳ) ਹਾਂ ਜੀ ।

(ਅ) ਇਸ ਸਕੀਮ ਦਾ ਪ੍ਰਾਜੈਕਟ ਅਨੁਮਾਨ ਤਿਆਰ ਕੀਤਾ ਜਾ ਰਿਹਾ ਹੈ । ਇਸ ਕੰਮ ਦਾ ਪੂਰਾ ਹੋਣਾ ਪ੍ਰਾਜੈਕਟ ਦੀ ਪਰਵਾਨਗੀ ਅਤੇ ਫੰਡਜ਼ ਉਪਲਭਧ ਹੋਣ ਤੇ ਨਿਰਭਰ ਕਰਦਾ ਹੈ ।

---

**Heron Khurd minor of Biroke Branch**

***1096. (1) Comrade Buta Singh**
**(2) Comrade Kulwant Singh**
**(3) Comrade Raj Kumar** : Will the Chief Minister be pleased to state whether there is any proposal under the considera-tion of the Government to construct new HERON KHURD minor of BIROKE BRANCH ; if so, its estimated cost and the period by which it is likely to be completed ?

ਸਰਦਾਰ ਦਰਬਾਰਾ ਸਿੰਘ : ਹਾਂ ਜੀ । ਪ੍ਰੋਜੈਕਟ ਐਸਟੀਮੇਟ ਸੋਧਿਆ ਜਾ ਰਿਹਾ ਹੈ । ਇਸ ਦੀ ਪ੍ਰਵਾਨਗੀ ਉਪਰੰਤ ਫ਼ੰਡਜ਼ ਉਪਲਭਧ ਹੋਣ ਤੇ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ ।

---

**Roads repaired in Rajpura Assembly Constituency**

***935 Prof Balwant Singh** : Will the Chief Minister be pleased to state the names of roads falling in the Rajpura Assembly Constituency which were repaired during the period from June, 1980 to 1st July, 1981 ?

ਸਰਦਾਰ ਦਰਬਾਰਾ ਸਿੰਘ : ਸੜਕਾਂ ਦੀ ਮੁਰੰਮਤ ਦਾ ਵੇਰਵਾ ਵਿਧਾਨ ਸਭਾ ਹਲਕੇ-ਵਾਰ ਨਹੀਂ ਰੱਖਿਆ ਜਾਂਦਾ ਇਸ ਲਈ ਇਹ ਦੱਸਣਾਂ ਸੰਭਵ ਨਹੀਂ ਕਿ ਰਾਜਪੁਰਾ ਵਿਧਾਨ ਸਭਾ ਹਲਕੇ ਵਿਚ ਜੂਨ, 1980 ਤੋਂ ਜੁਲਾਈ, 1981 ਤੱਕ ਕਿਹੜੀਆਂ ਸੜਕਾਂ ਦੀ ਮੁਰੰਮਤ ਕੀਤੀ ਗਈ ਹੈ ਕਿਉਂਕਿ ਇਸ ਇਲਾਕੇ ਵਿਚ ਜੋ ਸੜਕਾਂ ਹਨ ਉਹ ਦੂਸਰੇ ਵਿਧਾਨ ਸਭਾ ਹਲਕਿਆਂ ਵਿਚ ਪੈਂਦੀਆਂ ਸੜਕਾਂ ਦੇ ਵੀ ਭਾਗ ਹਨ ।

---

## UNSTARRED QUESTION AND ANSWER

**Selection Committee for Masters in the State**

**169. (1) Comrade Raj Kumar**
**(2) Comrade Buta Singh** : Will the Minister for Education be pleased to state whether it is a fact that Government set up a Selection Committee for Masters in the State named and styled as "Sarup Singh Committee"; if so, the details of their recommenda-tions and the action taken or proposed to be taken to implement the decisions/recommendations of the said Committee ?

ਸਰਦਾਰ ਹਰਚਰਨ ਸਿੰਘ ਅਜਨਾਲਾ : ਹਾਂ ਜੀ । ਕਮੇਟੀ ਨੇ 1080 ਉਮੀਦਵਾਰਾਂ ਦੀ ਮੰਗ ਦੇ ਵਿਰੁੱਧ 1923 ਦੀ ਸਿਫਾਰਸ਼ ਕੀਤੀ । ਵਿਭਾਗ ਨੇ ਚੁਣੇ ਉਮੀਦਵਾਰਾਂ ਵਿਚੋਂ 1783 ਉਮੀਦਵਾਰਾਂ ਨੂੰ ਨਿਯੁਕਤੀ ਦੇਣ ਦੀ ਮਿਤੀ 31-3-80 ਸਮਾਪਤ ਹੋਣ ਤੱਕ, ਨਿਯੁਕਤੀਆਂ ਦੇ ਦਿੱਤੀਆਂ ਹਨ ।

---

ਪ੍ਰੋਫੈਸਰ ਬਲਵੰਤ ਸਿੰਘ : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਲੂੰਬਾ ਜੀ, ਤੁਸੀਂ ਬੋਲੋ।

ਕਾਮਰੇਡ ਬਲਦੇਵ ਸਿੰਘ ਲੂੰਬਾ : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਜ਼ੱਥੇਦਾਰ ਜੀਵਨ ਸਿੰਘ ਉਮਰਾਨੰਗਲ : ** ** **

ਸ੍ਰੀ ਸਪੀਕਰ . ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਰਾਵੀ ਬਿਆਸ ਦੇ ਪਾਣੀ ਦੇ ਮੁਤੱਲਕ ਸੀ. ਐਮ. ਸਾਹਿਬ ਜਵਾਬ ਅੱਗੇ ਹੀ ਦੇ ਬੈਠੇ ਹਨ। ਇਹ ਜੋ ਮੇਰੀ ਇਜਾਜ਼ਤ ਤੋਂ ਬਗੈਰ ਕਹਿ ਰਹੇ ਹਨ, ਇਹ ਨੋਟ ਨਾ ਕੀਤਾ ਜਾਏ। ਤੁਸੀਂ ਸੀਨੀਅਰ ਵਿਧਾਇਕ ਹੋ ਤੁਹਾਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । ਜੋ ਕੁਝ ਇਹ ਕਹਿ ਰਹੇ ਹਨ, ਇਹ ਨੋਟ ਨਹੀਂ ਹੋਏਗਾ।

ਸ੍ਰੀ ਸਪੀਕਰ : ਢੀਂਡਸਾ ਜੀ, ਤੁਸੀਂ ਬੋਲੋ ।

ਸਰਦਾਰ ਸੁਖਦੇਵ ਸਿੰਘ ਢੀਂਡਸਾ : ** ** **

ਮੁੱਖ ਮੰਤਰੀ : ** ** **

ਸਰਦਾਰ ਪ੍ਰਕਾਸ ਸਿੰਘ ਬਾਦਲ : ** ** **

ਸਰਦਾਰ ਪ੍ਰਿਥੀਪਾਲ ਸਿੰਘ : ** ** **

ਸ੍ਰੀ ਰਾਮ ਲਾਲ ਚਿੱਟੀ : ** ** **

ਟਰੇਜ਼ਰੀ ਬੈਂਚਿਜ਼ ਵਲੋਂ ਅਵਾਜ਼ਾਂ : ** ** **

**Mr. Speaker** : Please sit down.

ਸਰਦਾਰ ਪ੍ਰਕਾਸ਼ ਸਿੰਘ ਬਾਦਲ : ** ** **

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ : ** ** **

**Chief Minister** : ** ** **

ਸਰਦਾਰ ਜਗਦੇਵ ਸਿੰਘ ਜੱਸੋਵਾਲ : ** ** **

ਸ੍ਰੀ ਸਪੀਕਰ : ਬਾਦਲ ਸਾਹਿਬ ਨੇ ਉਹ ਲਫਜ਼ ਵਿਦਡਰਾ ਕਰ ਲਏ ਹਨ ਇਸ ਲਈ ਇਹ ਮਾਮਲਾ ਖਤਮ ਹੋਣਾ ਚਾਹੀਦਾ ਹੈ।

ਵਿਦਿਆ ਮੰਤਰੀ : ** ** **

ਸ੍ਰੀ ਸਪੀਕਰ : ਇਹ ਐਕਸਪੰਜ ਕੀਤਾ ਜਾਂਦਾ ਹੈ।

ਸਰਦਾਰ ਬਲਵਿੰਦਰ ਸਿੰਘ ਭੂੰਦੜ : ** ** **

**Mr. Speaker** : Please continue.

---

**Expunged/not recorded as ordered by the Chair.
**Expunged under order of the Speaker.

**Sardar Birdevinder Singh :** ** ** **

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ : ** ** **

ਸਰਦਾਰ ਬਲਵਿੰਦਰ ਸਿੰਘ ਭੂੰਦੜ : ** ** **

ਜਥੇਦਾਰ ਜੀਵਨ ਸਿੰਘ ਉਮਰਾਨੰਗਲ : ** ** **

ਸ਼੍ਰੀ ਸਪੀਕਰ : ਜੱਥੇਦਾਰ ਜੀ, ਠਹਿਰੋ। ਜੱਥੇਦਾਰ ਉਮਰਾਨੰਗਲ ਜੀ, ਤੁਸੀਂ ਜਿਹੜੇ ਲਫਜ਼ ਕਹੇ ਹਨ ਉਨ੍ਹਾਂ ਨਾਲ ਹਾਊਸ ਦੇ ਮੈਂਬਰਾਂ ਦੀ ਫੀਲਿੰਗ ਮਜਰੂਹ ਹੋਈ ਹੈ, ਉਹ ਲਫਜ਼ ਤੁਸੀਂ ਵਾਪਸ ਲੈ ਲਓ।

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ : ** ** **

ਕਾਮਰੇਡ ਰਾਜ ਕੁਮਾਰ : ** ** **

ਟਰੇਜ਼ਰੀ ਬੈਂਚਾਂ ਵਲੋਂ ਆਵਾਜ਼ਾਂ : ** ** **

ਕਾਮਰੇਡ ਰਾਜ ਕੁਮਾਰ : ** ** **

**Voices from Treasury Benches :** ** ** **

ਕਾਮਰੇਡ ਰਾਜ ਕੁਮਾਰ : ** ** **

ਸਰਦਾਰ ਰਵੀ ਇੰਦਰ ਸਿੰਘ : ** ** **

ਸਰਦਾਰ ਬੀਰਦਵਿੰਦਰ ਸਿੰਘ : ** ** **

ਸ਼੍ਰੀ ਸਪੀਕਰ : ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਉਹ ਲਫਜ਼ ਵਿਦਡਰਾ ਕਰ ਲਏ ਹਨ।

ਸਰਦਾਰ ਬੀਰਦਵਿੰਦਰ ਸਿੰਘ : ** ** **

ਸਰਦਾਰ ਦਲੀਪ ਸਿੰਘ ਪਾਂਧੀ : ** ** **

ਸ਼੍ਰੀ ਸਪੀਕਰ : ਇਹ ਜੋ ਕੁਝ ਬਗੈਰ ਪਰਮਿਸ਼ਨ ਤੋਂ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ।

ਸਰਦਾਰ ਦਲੀਪ ਸਿੰਘ ਪਾਂਧੀ : ** ** **

Mr. Speaker : Pandhi Sahib please sit down.

ਸਰਦਾਰ ਦਲੀਪ ਸਿੰਘ ਪਾਂਧੀ : ** ** **

ਸ਼੍ਰੀ ਸਪੀਕਰ : ਰਿਕਾਰਡ ਚੈਕ ਕਰ ਲੈਂਦੇ ਹਾਂ। Please sit down.

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ : ** ** **

ਸਰਦਾਰ ਦਲੀਪ ਸਿੰਘ ਪਾਂਧੀ : ** ** **

Mr. Speaker : Please sit down.

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ : ** ** **

ਸਰਦਾਰ ਬੀਰਦਵਿੰਦਰ ਸਿੰਘ : ** ** **

ਸਰਦਾਰ ਗੁਰਦੇਵ ਸਿੰਘ ਬਾਦਲ : ** ** **

ਮਾਲ ਮੰਤਰੀ : ** ** **

ਸਰਦਾਰ ਰਵੀ ਇੰਦਰ ਸਿੰਘ : ** ** **

ਮਾਲ ਮੰਤਰੀ : ** ** **

ਜੱਥੇਦਾਰ ਜੀਵਨਸਿੰਘ ਉਮਰਾਨੰਗਲ : ** ** **

ਸਰਦਾਰ ਜਗਦੇਵ ਸਿੰਘ ਜੱਸੋਵਾਲ : ** ** **

ਸਰਦਾਰ ਪ੍ਰਕਾਸ਼ ਸਿੰਘ ਬਾਦਲ : ** ** **

---

**Not recorded as ordered by the Chair.

**Expunged under orders of the Speaker.

**ਸ੍ਰੀ ਸਪੀਕਰ :** ਮੈਂ ਕੋਈ ਪੁਆਇੰਟ ਆਫ ਆਰਡਰ ਅਲਾਉ ਨਹੀਂ ਕਰਦਾ। please sit down. ਪਹਿਲਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਲੀਡਰ ਆਫ ਦੀ ਆਪੋਜ਼ੀਸ਼ਨ ਨੇ ਇਹ ਗਲ ਕਹੀ ਸੀ ਕਿ ਮੈਂ ਐਜ਼ ਏ. ਪਾਰਟੀ ਲੀਡਰ ਇਹ ਲਫਜ਼ ਵਿਦਡਰਾ ਕਰਦਾ ਹਾਂ। ਉਸਦੇ ਬਾਅਦ ਕਾਮਰੇਡ ਰਾਜ ਕੁਮਾਰ ਹੋਰਾਂ ਨੇ ਵੀ ਇਹ ਗਲ ਕਹੀ ਕਿ ਜਦ ਪਾਰਟੀ ਲੀਡਰ ਦੇ ਤੌਰ ਤੇ ਉਨ੍ਹਾਂ ਨੇ ਇਹ ਲਫਜ਼ ਵਿਦਡਰਾਂ ਕਰ ਲਏ ਹਨ, ਵਿਅਕਤੀਗਤ ਤੌਰ ਤੇ ਨਹੀਂ ਹੋਏ, ਤਾਂ ਇਹ ਲਫਜ਼ ਵਿਦਡਰਾਅ ਨਹੀਂ ਸਮਝੇ ਜਾਣੇ ਚਾਹੀਦੇ ਹਨ। ਫਿਰ ਸਰਦਾਰ ਰਵੀਇੰਦਰ ਸਿੰਘ, ਜੋ ਕਿ ਮੇਰੇ ਪਰੇਡੀਸੈਸਰ ਰਹੇ ਹਨ ਉਨ੍ਹਾਂ ਨੇ ਵੀ ਇਹ ਗਲ ਕਹੀ ਕਿ ਸਾਨੂੰ ਬਹੁਤਾ ਟੈਕਨੀਕੇਲਟੀ ਵਿਚ ਨਹੀਂ ਜਾਣਾ ਚਾਹੀਦਾ, ਜੇ ਇਹ ਰਿਕਾਰਡ ਵਿਚ ਰਹੇਗਾ ਤਾਂ ਮੈਂ ਜ਼ਿੰਮੇਵਾਰੀ ਲੈਂਦਾ ਹਾਂ। ਕਈ ਹੋਰ ਦੋਸਤਾਂ ਨੇ ਵੀ ਇਸ ਬਾਰੇ ਕਿਹਾ ਕਿ ਇਸ ਨਾਲ ਸਾਡੀਆਂ ਫੀਲਿੰਗਜ਼ ਮਜਰੂਹ ਹੋਈਆਂ ਹਨ। ਸਰਦਾਰ ਬੇਅੰਤ ਸਿੰਘ ਹੋਰਾਂ ਨੇ ਵੀ ਕਿਹਾ। ਫਿਰ ਉਸ ਦੇ ਬਾਅਦ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਇਹ ਕਿਹਾ ਕਿ ਅਸੀਂ ਸਮਝਦੇ ਹਾਂ ਕਿ ਸਾਡੇ ਸਾਰੇ ਸਿੱਖ ਮੈਂਬਰ ਭਾਵੇਂ ਉਹ ਕਮਿਉਨਿਸਟ ਪਾਰਟੀ ਆਫ ਇੰਡੀਆ ਵਿਚ ਹਨ, ਭਾਵੇਂ ਕਾਂਗਰਸ ਪਾਰਟੀ ਵਿਚੋਂ ਹਨ, ਭਾਵੇਂ ਕਮਿ-ਉਨਿਸਟ ਪਾਰਟੀ (ਮਾਰਕਸਿਸਟ) ਵਿਚੋਂ ਹਨ ਅਤੇ ਭਾਵੇਂ ਇੰਡੀਪੈਂਡੈਂਟ ਹਨ, ਉਹ ਸਾਰੇ ਹੀ ਉਤਨੇ ਚੰਗੇ ਸਿੱਖ ਹਨ ਜਿਤਨੇ ਅਸੀਂ ਹਾਂ। ਉਨ੍ਹਾਂ ਨੇ ਇਹ ਵੀ ਕਿਹਾ ਕਿ ਮਜ਼ਹਬ ਅਤੇ ਸਿਆਸਤ ਦਾ ਕੋਈ ਤੁਅੱਲਕ ਨਹੀਂ ਹੈ। ਉਨ੍ਹਾਂ ਨੇ ਇਕ ਗੱਲ ਇਹ ਵੀ ਕਹੀ ਕਿ ਅਸੀਂ ਸਾਰੇ ਵਿਧਾਇਕ ਇਥੇ ਪ੍ਰੇਮ ਭਾਵ ਅਤੇ ਸਤਿਕਾਰ ਦੀ ਭਾਵਨਾ ਨਾਲ ਇਥੇ ਹਾਂ। ਐਨੀ ਚੰਗੀ ਸਟੇਟ-ਮੈਂਟ ਉਨ੍ਹਾਂ ਨੇ ਦਿਤੀ ਹੈ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ** ** **

**ਸਰਦਾਰ ਬੀਰਦਵਿੰਦਰ ਸਿੰਘ :** ** ** **

**ਸ੍ਰੀ ਸਪੀਕਰ :** ਇਸ ਨਾਲੋਂ ਸਤਿਕਾਰ ਅਤੇ ਪਿਆਰ ਦੇ ਲਫਜ਼ ਹੋਰ ਕੋਈ ਨਹੀਂ ਹੋ ਸਕਦੇ।

**ਵਿੱਤ ਮੰਤਰੀ :** ** ** **

**ਸ੍ਰੀ ਸਪੀਕਰ :** ਉਹ ਸਾਰੇ ਲਫਜ਼ ਐਕਸਪੰਜ ਕਰ ਦਿਤੇ ਜਾਣ। Forget what has happened.

---

## STATEMENT BY THE CHIEF MINISTER REGARDING THE RAVI-WATER DISPUTE

**ਮੁੱਖ ਮੰਤਰੀ (ਸਰਦਾਰ ਦਰਬਾਰਾ ਸਿੰਘ) :** ਸਪੀਕਰ ਸਾਹਿਬ., ਇਸ ਤੋਂ ਪਹਿਲਾਂ ਕਿ ਮੈਂ ਰਾਵੀ-ਬਿਆਸ ਦੇ ਬਾਰੇ ਕੋਈ ਅਲਫਾਜ਼ ਕਹਾਂ, ਮੈਂ ਤੁਹਾਡਾ ਮਸ਼ਕੂਰ ਹਾਂ ਕਿ ਜੋ ਲਫਜ਼ ਨਫਰਤ ਵਾਲੇ ਮੈਂਬਰਾਂ ਨੇ ਕਹੇ ਸਨ ਉਨ੍ਹਾਂ ਨੂੰ ਤੁਸੀਂ ਹਜ਼ਫ ਕਰਾ ਦਿਤਾ ਹੈ। ਇਹ ਠੀਕ ਕੀਤਾ ਹੈ ਕਿ-ਉਂਕਿ ਇਸ ਹਾਊਸ ਵਿਚ ਇਕ ਧਰਮ ਵਾਲੇ ਨਹੀਂ ਬੈਠੇ। ਇਥੇ ਧਰਮ ਨੂੰ ਮੰਨਣ ਵਾਲੇ ਵੀ ਬੈਠੇ ਹਨ। ਉਹ ਵੀ ਬੈਠੇ ਹਨ ਜਿਹੜੇ ਧਰਮ ਨੂੰ ਨਹੀਂ ਮੰਨਦੇ। ਪਰ ਉਹ ਅਸੈਂਬਲੀ ਦੇ ਮੈਂਬਰ ਹਨ ਅਤੇ ਚੁਣ ਕੇ ਆਏ ਹਨ। ਇਸ ਲਈ ਧਰਮ ਦੇ ਨਾਂ ਉਤੇ ਕੋਈ ਗੱਲ ਕੀਤੀ ਜਾਵੇ, ਉਹ ਮਾੜੀ ਹੈ। ਇਥੇ ਹਰ ਸ਼੍ਰੇਣੀ ਦਾ ਬੰਦਾ ਹੈ। ਇਸ ਲਈ ਮੈਂ ਅਰਜ਼ ਕੀਤੀ ਸੀ ਕਿ ਮੁੱਢ ਤੋਂ ਜਿਥੋਂ ਗਲ ਸ਼ੁਰੂ ਹੁੰਦੀ ਹੈ ਉਹ ਖਤਮ ਕਰਨੀ ਚਾਹੀਦੀ ਹੈ। ਮੈਂ ਇਸੇ ਲਈ ਕਿਹਾ ਸੀ ਕਿ ਮੈਂ ਉਦੋਂ ਤਕ ਕੋਈ ਸਟੇਟਮੈਂਟ ਕਰਨ ਵਾਸਤੇ ਤਿਆਰ ਨਹੀਂ ਜਦੋਂ ਕਿ ਨਫਰਤ ਆਮੇਜ਼ ਅਲਫਾਜ਼ ਜਿਹੜੇ

---

**Expunged under orders of the Speaker.

[ਮੁੱਖ ਮੰਤਰੀ]

ਹਨ ਉਨ੍ਹਾਂ ਨੂੰ ਵਾਪਸ ਨਾ ਲਿਆ ਜਾਵੇ । ਚੂੰਕਿ ਉਹ ਵਾਪਸ ਵੀ ਹੋ ਚੁੱਕੇ ਹਨ ਅਤੇ ਆਪ ਨੇ ਕਿਰਪਾ ਕਰਕੇ ਸਾਰੀ ਚੀਜ਼ ਐਕਸਪੰਜ ਕਰਾ ਦਿਤੀ ਹੈ, ਇਸ ਲਈ ਮੈਂ ਹੁਣ ਅਰਜ਼ ਕਰਨੀ ਚਾਹੁੰਦਾ ਹਾਂ।

ਸਪੀਕਰ ਸਾਹਿਬ, ਇਥੇ ਬਹਿਸ ਦੇ ਜਵਾਬ ਵਿਚ ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ ਕਿ ਰਾਵੀ ਬਿਆਸ ਦੇ ਮਾਮਲੇ ਵਿਚ ਮੈਂ ਉਸ ਗਲ ਵਲ ਨਹੀਂ ਜਾਣਾ ਚਾਹੁੰਦਾ, ਕੜਵੀ ਗਲ ਮੈਂ ਨਹੀਂ ਕਹਿਣਾ ਚਾਹੁੰਦਾ ਕਿ ਪਿਛੇ ਜਿਹੜੀ ਅਕਾਲੀ ਜਨਤਾ ਪਾਰਟੀ ਦੀ ਸਰਕਾਰ ਸੀ ਉਨ੍ਹਾਂ ਨੇ ਕਿਸ ਹੱਦ ਤਕ ਸਾਨੂੰ ਪਹੁੰਚਾਇਆ ਸੀ ਅਤੇ ਉਸ ਸਾਰੇ ਬੈਕਲਾਗ ਕਾਰਣ ਮੁਸ਼ਕਲ ਜ਼ਿਮੇਵਾਰੀ ਮੇਰੇ ਲਈ ਜਿਹੜੀ ਪੈਦਾ ਕੀਤੀ ਹੈ, ਉਸ ਨੂੰ ਸੰਭਾਲਣ ਦੀ ਮੈਂ ਕੋਸ਼ਿਸ਼ ਕੀਤੀ ਹੈ, ਹਰ ਪਧਰ ਤੇ ਕੋਸ਼ਿਸ਼ ਕੀਤੀ ਹੈ । ਮੈਨੂੰ ਬਾਹਰ ਸਾਰੇ ਮੈਂਬਰ ਮਿਲਦੇ ਹਨ। ਇਥੇ ਉਹ ਪਾਰਟੀ ਲਾਈਨਜ਼ ਤੇ ਗਲ ਕਰਨ, ਉਹ ਹੋਰ ਗਲ ਹੈ। ਇਹ ਗੰਭੀਰ ਮਾਮਲਾ ਹੈ । ਅਖਬਾਰਾਂ ਵਿਚ ਖਬਰ ਪੜ੍ਹਕੇ ਆਪਣੀ ਰਾਏ ਬਣਾਉਣਾ ਗਲਤ ਬਾਤ ਹੈ । ਇਹ ਮਾਮਲਾ ਅਜੇ ਸੁਪਰੀਮ ਕੋਰਟ ਵਿਚੋਂ ਨਹੀਂ ਨਿਕਲਿਆ । ਕੌਣ ਕਹਿੰਦਾ ਹੈ ਕਿ ਉਥੋਂ ਇਹ ਮਾਮਲਾ ਵਾਪਸ ਲੈ ਲਿਆ ਹੈ। ਅਸੀਂ ਇਹ ਵਾਪਸ ਨਹੀਂ ਲਿਆ। ਅਸੀਂ ਸੁਪਰੀਮ ਕੋਰਟ ਤੋਂ ਬਾਹਰ ਫੈਸਲਾ ਕਰਨਾ ਚਾਹੁੰਦੇ ਹਾਂ । ਨਰਮਦਾ ਦੇ ਪਾਣੀ ਦਾ ਫੈਸਲਾ ਹੋ ਰਿਹਾ ਹੈ। ਦੂਸਰੇ ਫੈਸਲੇ ਵੀ ਹੋ ਰਹੇ ਹਨ । ਪ੍ਰਾਈਮ ਮਨਿਸਟਰ ਆਫ ਇੰਡੀਆ, ਜਿਸ ਦਾ ਅੱਗੇ ਫੈਸਲਾ ਕਿਸੇ ਹੱਦ ਤਕ ਮਨਜ਼ੂਰ ਕਰਕੇ, ਇਹ ਉਸ ਦੀ ਨਾਲੀ ਬਣਾਉਣ ਲਈ ਆਪ ਤਿਆਰ ਹੋ ਗਏ ਸਨ। ਮੈਂ ਉਸ ਤੋਂ ਉਪਰੰਤ ਇਸ ਚੀਜ਼ ਨੂੰ ਅੱਗੇ ਲਿਜਾਣ ਵਾਸਤੇ ਆਪਣੀ ਜਸਟੀਫਿਕੇਸ਼ਨ ਦਿਤੀ ਕਿ ਸਾਨੂੰ ਪਾਣੀ ਇਸ ਵਿਚ ਘੱਟ ਮਿਲਿਆ ਹੈ, ਜ਼ਿਆਦਾ ਮਿਲਣਾ ਚਾਹੀਦਾ ਹੈ। ਇਹ ਮਾਮਲਾ ਮੈਂ ਪੂਰੀ ਤਰ੍ਹਾਂ ਪੇਸ਼ ਕੀਤਾ ਹੈ। ਜਿਸ ਪੱਧਰ ਤੇ ਵੀ ਮੈਨੂੰ ਇਸ ਸਿਲਸਿਲੇ ਵਿਚ ਜਾਣਾ ਪਿਆ ਹੈ, ਮੈਂ ਆਪਣੇ ਦੋਸਤਾਂ ਨੂੰ ਨਾਲ ਲੈ ਕੇ ਉਥੇ ਗਿਆ । ਮੈਂ ਆਪੋਜ਼ੀਸ਼ਨ ਦੇ ਇਕ ਦੋ ਮੈਂਬਰਾਂ ਨਾਲ ਗਲ ਕੀਤੀ ਸੀ। ਮੈਂ ਉਨ੍ਹਾਂ ਦਾ ਇਥੇ ਨਾਂ ਨਹੀਂ ਲੈਂਦਾ ਕਿਉਂਕਿ ਇਹ ਕਾਇਦਾ ਨਹੀਂ । ਬਾਹਰ ਅਸੀਂ ਹੋਰ ਗਲ ਕਰਦੇ ਹਾਂ । ਅੰਦਰ ਅਸੀਂ ਪਾਰਟੀ ਦੀ ਨੁਕਤਾ ਨਿਗਾਹ ਨਾਲ ਗਲ ਕਰਦੇ ਹਾਂ। ਇਹ ਮੇਰੇ ਨਾਲ ਬਾਹਰ ਰੀਜ਼ਨੇਬਲ ਗਲ ਕਰਦੇ ਹਨ । ਮੈਂ ਇਨ੍ਹਾਂ ਦਾ ਮਸ਼ਕੂਰ ਹਾਂ । ਮੈਂ ਕਹਿੰਦਾ ਹਾਂ ਕਿ ਸਾਰੀਆਂ ਪਾਰਟੀਆਂ ਦੇ ਬੰਦੇ ਮੇਰੇ ਨਾਲ ਬੈਠ ਜਾਣ ਮੈਂ ਇਕੱਲੀ ਇਕੱਲੀ ਪਾਰਟੀ ਦੇ ਸਾਥੀਆਂ ਨਾਲ ਗਲ ਕਰ ਲਵਾਂਗਾ। ਮੈਂ ਉਨ੍ਹਾਂ ਨੂੰ ਪੁੱਛ ਲਵਾਂਗਾ ਕਿ ਉਨ੍ਹਾਂ ਦੇ ਮੁਤਾਬਿਕ ਕਿਥੇ ਗਲ ਠੀਕ ਹੈ । ਮੈਂ ਤਾਂ ਜੋ ਠੀਕ ਮਾਮਲਾ ਸੀ ਉਹ ਪੇਸ਼ ਕੀਤਾ ਹੈ। ਕਿਸੇ ਵੀ ਪਾਰਟੀ ਦੀ ਹਕੂਮਤ ਨੇ ਐਨੇ ਜ਼ੋਰ ਨਾਲ ਇਹ ਸਵਾਲ ਨਹੀਂ ਉਠਾਇਆ ਜਿਤਨਾ ਕਿ ਮੈਂ ਇਸ ਪਾਰਟੀ ਦੀ ਸਰਕਾਰ ਵਲੋਂ ਉਠਾਇਆ ਹੈ । (ਥੰਪਿੰਗ) ਇਸ ਤਰ੍ਹਾਂ ਕਹਿ ਦੇਣਾ ਕਿ ਪਾਰਲੀਮੈਂਟ ਦੇ ਮੈਂਬਰ ਪ੍ਰਾਈਮ ਮਨਿਸਟਰ ਨੂੰ ਮਿਲੇ ਹਨ, ਇਹ ਉਨ੍ਹਾਂ ਦਾ ਅਧਿਕਾਰ ਹੈ ਕਿ ਉਹ ਪ੍ਰਾਈਮ ਮਨਿਸਟਰ ਕੋਲ ਜਾ ਕੇ ਇਹ ਗਲ ਕਰ ਸਕਣ, ਆਪਣਾ ਮਾਮਲਾ ਪੇਸ਼ ਕਰ ਸਕਣ। ਜੇ ਇਹ ਕਹੀਏ ਕਿ ਅਖਬਾਰਾਂ ਦੀਆਂ ਸਾਰੀਆਂ ਗਲਾਂ ਸੱਚੀਆਂ ਹਨ ਤਾਂ ਠੀਕ ਨਹੀਂ । ਇਹ ਮੇਰੇ ਨਾਲ ਬੈਠ ਜਾਣ । 100 ਵਿਚੋਂ 99 ਗੱਲਾਂ ਗਲਤ ਨਾ ਨਿਕਲਣ ਤਾਂ ਮੈਨੂੰ ਕਹਿ ਦੇਣ। ਸਾਡੇ ਉਤੇ ਕਟਾਕਸ਼ ਕਰਕੇ, ਅਖਬਾਰਾਂ ਲਹਿਰਾ ਲਹਿਰਾ ਕੇ ਕਿਹਾ ਗਿਆ। ਮੈਂ ਇਹ ਦੱਸਣਾ ਨਹੀਂ ਚਾਹੁੰਦਾ ਕਿ ਇਨ੍ਹਾਂ ਨੇ ਆਪ ਕੀ ਕੀਤਾ ਸੀ । ਮੈਂ ਕੜਵੀ ਗਲ ਕੋਈ ਨਹੀਂ ਕਹਿਣਾ ਚਾਹੁੰਦਾ ਅਖਬਾਰਾਂ ਲਹਿਰਾਉਣ ਨਾਲ ਪਾਣੀ ਨਹੀਂ ਮਿਲਦਾ । ਕੋਈ ਵੀ ਚੀਜ਼ ਛਾਤੀ ਦੇ ਜ਼ੋਰ ਨਾਲ ਦਸਤਯਾਬ ਨਹੀਂ ਹੁੰਦੀ, ਇਹ ਅਕਲ ਨਾਲ ਹੁੰਦੀ ਹੈ । ਕਿਸੇ ਨੇ ਇਸ ਲਈ ਖੂਨ ਨਹੀਂ ਬਹਾਉਣਾ। ਇਹ ਤਾਂ ਪਾਰਲੇਜ਼ ਨਾਲ ਗਲਾਂ ਹੁੰਦੀਆਂ ਹਨ। ਨਰਮਦਾ ਦੇ ਪਾਣੀ ਦਾ ਫੈਸਲਾ ਹੋਇਆ ਹੈ। ਆਖਿਰ ਇਹ ਦੇਸ਼ ਇਕ ਹੈ । ਸਾਰੇ ਫੈਸਲੇ ਕਰਨੇ ਹਨ। ਦੇਸ਼ ਦੇ ਕਿਸੇ ਹਿਸੇ ਵਿਚ ਵੀ ਗੜਬੜ ਹੋਵੇ

ਤਾਂ ਉਸ ਨੂੰ ਦੂਰ ਕਰਨਾ ਪ੍ਰਾਈਮ ਮਨਿਸਟਰ ਦਾ ਕੰਮ ਹੈ। ਉਨ੍ਹਾਂ ਪਾਸ ਇਕੱਲਾ ਪੰਜਾਬ ਦਾ ਸੂਬਾ ਤਾਂ ਨਹੀਂ ਹੈ। ਉਨ੍ਹਾਂ ਨੇ ਸਾਰੇ ਦੇਸ਼ ਦੇ ਹਿੱਤ ਨੂੰ ਮੁੱਖ ਰੱਖ ਕੇ ਗਲ ਕਰਨੀ ਹੈ, ਇਸ ਦੇ ਵਿਚ ਦੋ ਰਾਵਾਂ ਨਹੀਂ। ਐਜ਼ ਪੰਜਾਬੀਜ਼ ਜੋ ਕੁਝ ਆਰਗੂਮੈਂਟਸ ਸਾਡੇ ਕੋਲ ਹਨ ਉਹ ਅਸੀਂ ਪੇਸ਼ ਕੀਤੇ ਹਨ ਅਤੇ ਕਿਹਾ ਹੈ ਕਿ ਇਸ ਮਾਮਲੇ ਨੂੰ ਇਸ ਤਰ੍ਹਾਂ ਨਿਪਟਾਇਆ ਜਾ ਸਕਦਾ ਹੈ। ਮੈਂ ਅੱਜ ਵੀ ਅਰਜ਼ ਕਰਦਾ ਹਾਂ ਕਿ ਅਜੇ ਪਾਰਲੇਜ਼ ਜਾਰੀ ਹਨ। ਮੈਂ ਅੱਗੇ ਵੀ ਇਸ ਬਾਰੇ ਸਟੇਟਮੈਂਟਾਂ ਦਿੱਤੀਆਂ ਹਨ। ਉਹ ਮੈਂ ਸੋਚ ਸਮਝ ਕੇ ਹੀ ਦਿਤੀਆਂ ਹਨ। ਉਸ ਸਟੇਜ ਤੇ ਮੈਂ ਉਸੇ ਤਰ੍ਹਾਂ ਖੜ੍ਹਾ ਹਾਂ। ਅਖਬਾਰੀ ਖਬਰਾਂ ਤੇ ਆਪੋਜ਼ੀਸ਼ਨ ਨੂੰ ਐਨਾ ਜ਼ਿਆਦਾ ਪਰਟਰਬਡ ਫੀਲ ਨਹੀਂ ਕਰਨਾ ਚਾਹੀਦਾ, ਨਾ ਕਿਸੇ ਹੋਰ ਮੈਂਬਰ ਨੂੰ ਇਹ ਫੀਲ ਕਰਨਾ ਚਾਹੀਦਾ ਹੈ। ਮੈਂ ਐਨੇ ਹੀ ਲਫ਼ਜ਼ ਕਹਿਣੇ ਸਨ।

**ਸਰਦਾਰ ਦਲੀਪ ਸਿੰਘ ਪਾਂਧੀ** ਸਪੀਕਰ ਸਾਹਿਬ, ਇਹ ਲੇਟੈਸਟ ਪੁਜ਼ੀਸ਼ਨ ਦੱਸ ਦੇਣ।

## PERSONAL EXRLANATION BY SARDAR PARKASH SINGH BADAL

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : On a point of Personal Explanation, Sir, ਸਪੀਕਰ ਸਾਹਿਬ, ਸਰਦਾਰ ਦਰਬਾਰਾ ਸਿੰਘ ਜੀ ਨੇ ਵਜ਼ਾਹਤ ਨਾਲ ਦੱਸਿਆ ਹੈ ਕਿ ਪਾਣੀ ਦੇ ਸਵਾਲ ਬਾਰੇ ਉਹ ਕਾਫੀ ਕੋਸ਼ਿਸ਼ ਕਰ ਰਹੇ ਹਨ। ਮੈਂ ਤੁਹਾਡੇ ਰਾਹੀਂ ਇਹ ਗੱਲ ਸਾਰੇ ਪੰਜਾਬੀਆਂ ਨੂੰ ਦੱਸਣੀ ਚਾਹੁੰਦਾ ਹਾਂ ਕਿ ਫੈਕਟਸ ਤੋਂ ਪਾਸੇ ਹੋ ਕੇ ਦੂਸਰੀ ਪਾਰਟੀ ਤੇ ਇਤਰਾਜ਼ ਕਰਨਾ, ਔਰ ਜਿਹੜੀ ਗੱਲ ਬੇ-ਬੁਨਿਆਦ ਹੋਵੇ ਉਹ ਕਹਿਣੀ ਚੰਗੀ ਨਹੀਂ ਲਗਦੀ। ਇਨ੍ਹਾਂ ਨੇ ਫਰਮਾਇਆ ਹੈ ਕਿ ਅਕਾਲੀ ਪਾਰਟੀ ਜਾਂ ਪਹਿਲਾਂ ਦੀ ਸਰਕਾਰ ਜੋ ਸੀ ਉਸ ਨੇ ਇਨ੍ਹਾਂ ਵਾਸਤੇ ਤਕਲੀਫ ਪੈਦਾ ਕਰ ਦਿਤੀ ਸੀ ਜਿਸ ਨੂੰ ਕਿ ਇਨ੍ਹਾਂ ਕਿਹਾ ਹੈ ਕਿ ਮੈਨੂੰ ਉਹ ਹੁਣ ਸੁਲਝਾਉਣੀ ਪਈ ਹੈ। ਸਪੀਕਰ ਸਾਹਿਬ, ਇਸ ਮਾਮਲੇ ਵਿਚ ਮੈਂ ਤੁਹਾਨੂੰ ਜੱਜ ਮੁਕਰਰ ਕਰਦਾ ਹਾਂ, ਤੁਸੀਂ ਫੈਸਲਾ ਕਰਨਾ ਕਿ ਕਿਹੜੀ ਗੱਲ ਠੀਕ ਹੈ ਔਰ ਕਿਹੜੀ ਗਲਤ ਹੈ।

ਦੇਸ਼ ਦੀ ਪ੍ਰਾਈਮ ਮਨਿਸਟਰ ਨੇ ਇਕ ਅਵਾਰਡ ਦਿਤਾ ਹੈ ..................

**Chief Minister** : Is it for discussion ? This matter should not be discussed.

**Mr. Skeaker** : He is on a point of personal explanation.

**Sardar Parkash Singh Badal** : If you have got the right to say I have also got the right to say. I will also say something on this matter. ਸਪੀਕਰ ਸਾਹਿਬ, ਕੱਲ੍ਹ ਨੂੰ ਅਖਬਾਰਾਂ ਵਿਚ ਇਨ੍ਹਾਂ ਦਾ ਬਿਆਨ ਆਉਣਾ ਹੈ। ਸੀ. ਐਮ. ਸਾਹਿਬ, ਤੁਸੀਂ ਕਿਉਂ ਐਜੀਟੇਟ ਹੋ ਗਏ ਹੋ। ਮੈਨੂੰ ਆਪਣੀ ਗੱਲ ਕਹਿ ਲੈਣ ਦਿਓ।

**Chief Minister** : ** ** ** There should be no discussion.

**Finance Minister** : The rules are very clear. There should be no discussion on the statement of the Chief Minister. It is not proper.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਗੱਲ ਕਲੀਅਰ ਹੈ। ਇਸ ਤੇ ਹੀ ਡਿਬੇਟ ਰੱਖ ਲਵੋ। ਜੇ ਇਹ ਇਕ ਘੰਟਾ ਕਹਿਣ ਤਾਂ ਇਕ ਘੰਟਾ ਰੱਖ ਲਵੋ, ਅੱਧਾ ਘੰਟਾ ਕਹਿਣ, ਅੱਧਾ ਘੰਟਾ ਰੱਖ ਲਵੋ, ਪੰਦਰਾਂ ਮਿੰਟ ਕਹਿਣ, ਪੰਦਰਾਂ ਮਿੰਟ ਰੱਖ ਲਵੋ।

---

**Expunged under orders of the Speaker.

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

**ਸਪੀਕਰ ਸਾਹਿਬ,** ਇਕ ਅਵਾਰਡ ਹੋ ਗਿਆ......

**Chief Minister** : Sir, there should be no further discussion.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਹ ਸਪੀਕਰ ਸਾਹਿਬ, ਗੱਲ ਸੁਣਨ ਨੂੰ ਤਿਆਰ ਨਹੀਂ ਹਨ। ਇਨ੍ਹਾਂ ਨੇ ਜੋ ਕਿਹਾ ਹੈ ਗਲਤ ਕਿਹਾ ਹੈ।

**ਮੁੱਖ ਮੰਤਰੀ** : ਮੈਨੂੰ ਹੱਕ ਹੈ ਆਪਣੀ ਗੱਲ ਕਹਿਣ ਦਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੇਕਰ ਤੁਹਾਨੂੰ ਹੱਕ ਹੈ ਤਾਂ ਮੈਨੂੰ ਵੀ ਹੱਕ ਹੈ।

ਸਪੀਕਰ ਸਾਹਿਬ, ਮੈਂ ਦੋ ਮਿੰਟਾਂ ਵਿਚ ਹੀ ਗੱਲ ਮੁਕਾਉਂਦਾ ਹਾਂ ਜੀ। ਸਪੀਕਰ ਸਾਹਿਬ, ਇਸ ਤੇ ਅਵਾਰਡ ਹੋ ਗਿਆ। ਸੈਂਟਰਲ ਸਰਕਾਰ ਨੇ ਕਰ ਦਿਤਾ। ਫਿਰ ਸਾਡੀ ਸਰਕਾਰ ਆਈ। ਅਸੀਂ ਅਵਾਰਡ ਰੀ-ਓਪਨ ਕੀਤਾ। ਅਸੀਂ ਸੁਪਰੀਮ ਕੋਰਟ ਵਿਚ ਕੇਸ ਲੈ ਗਏ। ਇਹ ਹੁਣ ਕਹਿੰਦੇ ਹਨ ਕਿ ਅਸੀਂ ਇਨ੍ਹਾਂ ਲਈ ਮੁਸੀਬਤਾਂ ਖੜ੍ਹੀਆਂ ਕਰ ਦਿਤੀਆਂ ਹਨ। ਮੈਂ ਕਹਿੰਦਾ ਹਾਂ ਕਿ ਅਸੀਂ ਇਹ ਮਾਮਲਾ ਰੀਓਪਨ ਕਰਕੇ ਠੀਕ ਐਕਸ਼ਨ ਲਿਆ ਹੈ।

(ਇਸ ਸਮੇਂ ਖੇਤੀ ਬਾੜੀ ਮੰਤਰੀ ਜੀ ਬੋਲਣ ਲਈ ਖੜ੍ਹੇ ਹੋਏ)।

**ਸ੍ਰੀ ਸਪੀਕਰ** : ਤੁਸੀਂ ਬੈਠੋ ਜੀ।

**Chief Minister** : ** ** **

**Sardar Ravi Inder Singh** : Sir, I am on a point of order. The Leader of the House is very much agitated over the matter. How can we ignore the facts ? He is agitated on a matter which is of an urgent public importance. Sir, we should be allowed discussion for two hours.

**ਸ੍ਰੀ ਸਪੀਕਰ** : ਸਰਦਾਰ ਰਵੀਇੰਦਰ ਸਿੰਘ ਜੀ, ਤੁਸੀਂ ਬੈਠੋ।

ਇਹ ਇਸ਼ੂ ਜ਼ੇਰੇ ਬਹਿਸ ਨਹੀਂ ਹੈ। ਜਿਹੜੀ ਗੱਲ ਸੀ ਉਹ ਹੋ ਗਈ ਹੈ। ਹਾਊਸ ਦੀ ਵਾਕਫੀਅਤ ਲਈ ਸੀ. ਐਮ. ਸਾਹਿਬ ਨੇ ਸਟੇਟਮੈਂਟ ਦੇ ਦਿਤੀ ਹੈ। ਬਾਦਲ ਸਾਹਿਬ ਨੇ ਵੀ ਗੱਲ ਕਹਿ ਲਈ ਹੈ। Now I move to the next item.

## CALL ATTENTION NOTICES UNDER RULE 66

(ਕ੍ਰਮ ਨੰ: 11)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਸਰਕਾਰ ਨੇ ਰਾਜ ਵਿਚ ਅਨੁਸਚਿਤ ਜਾਤੀਆਂ ਤੇ 3,600 ਰੁਪਏ ਆਮਦਨੀ ਵਾਲਿਆਂ ਲਈ ਕਾਰਡ ਸਿਸਟਮ (ਪੀਲੇ ਕਾਰਡ) ਚਾਲੂ ਕਰਨ ਦਾ

**Expunged under orders of the Speaker.

ਫੈਸਲਾ ਕੀਤਾ ਹੈ ਜਿਸ ਰਾਹੀਂ ਜ਼ਿੰਦਗੀ ਦੀਆਂ ਲੋੜੀਂਦੀਆਂ ਚੀਜ਼ਾਂ ਸਸਤੇ ਭਾਅ ਤੇ ਦਿੱਤੀਆਂ ਜਾਣ-ਗੀਆਂ ਪਰ ਪਿੰਡਾਂ ਤੇ ਸ਼ਹਿਰਾਂ ਵਿਚ ਕਾਰਡ ਗਰੀਬ ਲੋਕਾਂ ਦੇ ਬਹੁਤ ਹੀ ਘੱਟ ਬਣਾਏ ਗਏ ਹਨ । ਭਾਰੀ ਗਿਣਤੀ ਵਿਚ ਗਰੀਬ ਲੋਕ ਰਹਿ ਗਏ ਹਨ ਤੇ ਦੂਜੇ ਪਾਸੇ ਉਪਰਲੀ ਆਮਦਨੀ ਵਾਲਿਆਂ ਨੇ ਅਧਿਕਾਰੀਆਂ ਨਾਲ ਮਿਲ ਕੇ ਆਪਣੇ ਕਾਰਡ ਬਣਵਾਏ ਹਨ । ਗਰੀਬ ਲੋਕਾਂ ਦਾ ਕਾਰਡ ਬਣਵਾਉਣ ਵਿਚ ਭਾਰੀ ਲੁੱਟ ਹੋ ਰਹੀ ਹੈ। ਹਰ ਕਾਰਡ ਬਣਾਉਣ ਵਾਲੇ ਪਾਸੋਂ ਪੈਸੇ ਲਏ ਜਾ ਰਹੇ ਹਨ । ਫਿਰ ਵੀ ਪਤਾ ਲਗਾ ਹੈ ਕਿ ਸਰਵੇ ਪਾਰਟੀ ਨੇ ਲੋਕਾਂ ਨੂੰ ਮਿਲ ਕੇ ਸਰਵੇ ਨਹੀਂ ਕੀਤੇ ਇਕ ਥਾਂ ਬੈਠਕੇ ਰਿਪੋਰਟਾਂ ਭੇਜ ਦਿਤੀਆਂ ਹਨ । ਇਸ ਕਰਕੇ ਹੱਕਦਾਰ ਲੋਕ ਭਾਰੀ ਗਿਣਤੀ ਵਿਚ ਇਸ ਸਕੀਮ ਤੋਂ ਵਾਂਝੇ ਰਹਿ ਜਾਣਗੇ । ਲੋਕਾਂ ਦੀ ਬੜੀ ਮੰਗ ਸੀ ਕਿ ਇਹ ਆਮਦਨੀ ਵਧਾਈ ਜਾਵੇ ਤੇ ਦੁਬਾਰਾ ਸਰਵੇ ਕਰ ਕੇ ਕਾਰਡ ਬਣਵਾਏ ਜਾਣ ਪਰ ਸਰਕਾਰ ਨੇ ਇਸ ਪਾਸੇ ਧਿਆਨ ਨਹੀਂ ਦਿਤਾ ਜਿਸ ਕਾਰਨ ਗਰੀਬਾਂ ਵਿਚ ਬੜੀ ਬੇਚੈਨੀ ਹੈ। ਸਬੰਧਤ ਮੰਤਰੀ ਜਵਾਬ ਦੇਣ ਦੀ ਕਿਰਪਾਲਤਾ ਕਰਨ ।

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ)** : ਪੰਜਾਬ ਸਰਕਾਰ ਨੇ ਕਮਜ਼ੋਰ ਵਰਗਾਂ ਦੀ ਪਹਿਚਾਣ ਅਤੇ ਗਿਣਤੀ ਕਰਨ ਲਈ ਸਤੰਬਰ-ਦਸੰਬਰ, 1980 ਦੇ ਦੌਰਾਨ ਇਕ ਸਰਵੇਖਣ ਕਰਵਾਇਆ। ਇਸ ਸਰਵੇਖਣ ਵਿਚ ਨਾ ਕੇਵਲ ਅਨੁਸੂਚਿਤ ਜਾਤੀ ਦੇ ਪਰਿਵਾਰ ਹੀ ਸਰਵੇ ਕੀਤੇ ਗਏ ਪਰੰਤੂ ਗੈਰ-ਅਨਸੂਚਿਤ ਜਾਤੀ ਦੇ ਕਮਜ਼ੋਰ ਵਰਗਾਂ ਦੇ ਪਰਿਵਾਰਾਂ ਦਾ ਵੀ ਸਰਵੇ ਕੀਤਾ ਗਿਆ। ਪੰਜਾਬ ਦੇ ਸਾਰੇ ਪਿੰਡਾਂ, ਸ਼ਹਿਰਾਂ ਅਤੇ ਕਸਬੇ ਇਸ ਸਰਵੇਖਣ ਅਧੀਨ ਲਏ ਗਏ ਅਤੇ ਉਥੇ ਇਨ੍ਹਾਂ ਵਿਚ ਵਸਣ ਵਾਲੇ ਕਮਜ਼ੋਰ ਪਰਿਵਾਰਾਂ ਦੇ ਸ਼ਡਿਊਲ ਭਰੇ ਗਏ।

ਇਸ ਸਰਵੇਖਣ ਦੇ ਮੁਤਾਬਿਕ ਪੰਜਾਬ ਵਿਚ ਲਗਭਗ 27 ਲੱਖ ਪਰਿਵਾਰਾਂ ਵਿਚੋਂ 30.6 ਪ੍ਰਤੀਸ਼ਤ ਪਰਿਵਾਰ ਐਸੇ ਹਨ ਜਿਨ੍ਹਾਂ ਦੀ ਸਾਲਾਨਾ ਆਮਦਨ 3,600 ਰੁਪਏ ਜਾਂ ਇਸ ਤੋਂ ਘੱਟ ਹੈ । ਪਿੰਡਾਂ ਵਿਚ 38% ਅਤੇ ਸ਼ਹਿਰਾਂ ਵਿਚ 11% ਇਸ ਆਮਦਨ ਦੀ ਹੱਦ ਵਿਚ ਆਉਂਦੇ ਹਨ। ਜਿਸ ਦਾ ਮਤਲਬ ਇਹ ਹੈ ਕਿ ਲੱਗ ਭੱਗ 50 ਲੱਖ ਵਿਅਕਤੀ ਪੰਜਾਬ ਵਿਚ ਗਰੀਬੀ ਦੀ ਸਤਾਹ ਤੋਂ ਨੀਚੇ ਹਨ । ਰੈਂਡਿਮ ਚੈਕਿੰਗ ਵੀ ਕੀਤੀ ਗਈ ਸੀ ਅਤੇ ਕੋਈ ਇਸ ਤਰ੍ਹਾਂ ਦੀ ਸ਼ਕਾਇਤ ਨਹੀਂ ਆਈ ਜਿਸ ਤੋਂ ਇਹ ਪਤਾ ਲਗਦਾ ਹੋਵੇ ਕਿ ਕਰਮਚਾਰੀਆਂ ਨੇ ਇਕ ਥਾਂ ਬਹਿਕੇ ਸ਼ਡਿਊਲ ਭਰੇ ਹੋਣ ਅਤੇ ਕਿਸੇ ਪਰਿਵਾਰ ਨਾਲ ਵਿਤਕਰਾ ਕੀਤਾ ਹੋਵੇ। ਇਸ ਤਰ੍ਹਾਂ ਦੇ ਇਤਨੇ ਵੱਡੇ ਸਰਵੇ ਵਿਚ ਜਿਹੜੇ ਕਿ 4 ਮਹੀਨਿਆਂ ਦੇ ਮਿਥੇ ਸਮੇਂ ਵਿਚ ਕੀਤਾ ਗਿਆ ਤੇ ਵੱਖ ਵੱਖ ਮਹਿਕਮਿਆਂ ਦੇ ਕਰਮਚਾਰੀਆਂ ਨੇ ਸ਼ਡਿਊਲ ਭਰਨ ਦਾ ਕੰਮ ਕੀਤਾ, ਇਹ ਸੰਭਾਵਨਾ ਹੋ ਸਕਦੀ ਹੈ ਕਿ ਕਿਤੇ ਕੋਈ ਯੋਗ ਪਰਿਵਾਰ ਰਹਿ ਗਿਆ ਹੋਵੇ ਜਾਂ ਕੋਈ ਐਸਾ ਪਰਿਵਾਰ ਜੋ ਯੋਗ ਨਾ ਹੋਵੇ, ਦਾ ਸ਼ਡਿਊਲ ਭਰਿਆ ਗਿਆ ਹੋਵੇ । ਪਰੰਤੂ ਫਿਰ ਵੀ ਇਸ ਸਰਵੇਖਣ ਵਿਚ ਮਾਰਜਿਨ ਆਫ ਐਰਰ ਦੀ ਸੰਭਾਵਨਾ ਬਹੁਤ ਘੱਟ ਹੈ। ਇਸ ਮੰਤਵ ਲਈ ਦੁਬਾਰਾ ਸਰਵੇ ਕਰਨ ਦੀ ਲੋੜ ਨਹੀਂ ਜਾਪਦੀ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਹੋਰ ਵੀ ਮੁਸ਼ਕਿਲਾਂ ਅਤੇ ਬੇਲੋੜੀਂਦਾ ਵਾਦ-ਵਿਵਾਦ ਹੋ ਸਕਦਾ ਹੈ ਅਤੇ ਸਰਵੇ ਵਿਚ ਨਿਕਲੇ ਠੀਕ ਸਿੱਟਿਆਂ ਦੀ ਡਿਸਟੌਰਸ਼ਨ ਹੋ ਸਕਦੀ ਹੈ ਅਤੇ ਇਸ ਤੋਂ ਇਲਾਵਾ ਰਾਜ ਦੇ ਖਜ਼ਾਨੇ ਤੇ ਬੇਲੋੜਾ ਖਰਚ ਪਾਉਣ ਵਾਲੀ ਗੱਲ ਹੈ।

ਪਿਛਲੇ ਕੁਝ ਦਿਨਾਂ ਤੋਂ ਹਾਉਸ ਵਿਚ ਪੀਲੇ ਕਾਰਡਾਂ ਸਬੰਧੀ ਇਹ ਸੰਦੇਹ ਪਰਗੱਟ ਕੀਤਾ ਗਿਆ ਹੈ ਜਿਹੜਾ ਕਿ ਇਸ ਕਾਲ ਅਟੈਨਸ਼ਨ ਮੋਸ਼ਨ ਰਾਹੀਂ ਵੀ ਕੀਤਾ ਹੈ ਕਿ ਕੁਝ ਯੋਗ

[ਵਿੱਤ ਮੰਤਰੀ]

ਪਰਿਵਾਰ ਪੀਲੇ ਕਾਰਡਾਂ ਤੋਂ ਰਹਿ ਗਏ ਹਨ। ਇਥੇ ਇਹ ਦੱਸਣਾ ਉਚਿੱਤ ਹੋਵੇਗਾ ਕਿ ਪੀਲੇ ਕਾਰਡ ਦਿਹਾਤੀ ਇਲਾਕਿਆਂ ਵਿਚ ਰੂਰਲ ਡਿਵੈਲਪਮੈਂਟ ਅਤੇ ਪੰਚਾਇਤ ਦਾ ਮਹਿਕਮਾ ਅਤੇ ਸ਼ਹਿਰੀ ਇਲਾ-ਕਿਆਂ ਵਿਚ ਮਿਊਂਸਪਲ ਕਾਰਪੋਰੇਸ਼ਨਾਂ ਤੇ ਕਮੇਟੀਆਂ ਦੇ ਅਮਲੇ ਰਾਹੀਂ ਸਰਵੇਖਣ ਦੇ ਭਰੇ ਹੋਏ ਸ਼ਡਿਊਲਾਂ ਦੇ ਆਧਾਰ ਤੇ ਬਣੇ ਹਨ ਜਾਂ ਬਣਾਏ ਜਾ ਰਹੇ ਹਨ। ਚੂੰਕਿ ਇਨ੍ਹਾਂ ਕਾਰਡਾਂ ਦੇ ਬਣਾਉਣ ਲਈ ਉਪਰੋਕਤ ਮਹਿਕਮਿਆਂ ਦੇ ਖੇਤਰੀ ਕਰਮਚਾਰੀਆਂ ਦਾ ਇਕ ਵੱਡਾ ਅਮਲਾ ਲੱਗਾ ਹੋਇਆ ਹੈ। ਇਸ ਲਈ ਹੋ ਸਕਦਾ ਹੈ ਕਿ ਇਹ ਪੀਲੇ ਕਾਰਡ ਬਣਾਉਣ ਵਿੱਚ ਕੋਈ ਊਣਤਾਈ ਰਹਿ ਗਈ ਹੋਵੇ। ਇਥੇ ਮੈਂ ਇਹ ਸਪੱਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਜੇ ਕੋਈ ਯੋਗ ਪਰਿਵਾਰ ਰਹਿ ਗਿਆ ਹੋਵੇ ਅਤੇ ਨਾ ਯੋਗ ਪਰਿਵਾਰ ਸ਼ਾਮਲ ਕਰ ਲਿਆ ਗਿਆ ਹੋਵੇ ਤਾਂ ਅਜਿਹੇ ਕੇਸਾਂ ਨੂੰ ਵਿਚਾਰਨ ਉਪਰੰਤ ਸੋਧ ਕੀਤੀ ਜਾ ਸਕਦੀ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜੋ ਸਰਕਾਰ ਵਲੋਂ ਰਿਪੋਰਟ ਆਈ ਹੈ ਉਸ ਦੇ ਮੁਤਾਬਿਕ ਜਵਾਬ ਦਿਤਾ ਹੈ। ਇਸ ਹਾਊਸ ਦੇ ਜਿਤਨੇ ਮੈਂਬਰ ਹਨ, ਆਪੋਜ਼ੀਸ਼ਨ ਵੱਲ ਔਰ ਸਰਕਾਰੀ ਬੈਂਚਾਂ ਵੱਲ, ਉਨ੍ਹਾਂ ਸਾਰਿਆਂ ਨੇ ਕਿਹਾ ਹੈ ਕਿ ਕਾਰਡ ਬਣਾਉਣ ਵਿਚ ਕੁਤਾਹੀ ਕੀਤੀ ਗਈ ਹੈ। ਜਿਹੜੇ ਲੋਕਾਂ ਦਾ ਹੱਕ ਨਹੀਂ ਸੀ ਉਨ੍ਹਾਂ ਦੇ ਕਾਰਡ ਬਣਾਏ ਗਏ ਹਨ। ਸਾਰੇ ਮੈਂਬਰਾਂ ਨੇ ਇਹ ਗਲ ਕਹੀ ਹੈ। ਇਥੇ ਹਾਊਸ ਵਿਚ ਵੀ ਕਹਿੰਦੇ ਹਨ ਔਰ ਬਾਹਰ ਵੀ ਕਹਿੰਦੇ ਹਨ ਪਰ ਮਨਿਸਟਰ ਇਸ ਗੱਲ ਤੋਂ ਇਨਕਾਰ ਕਰਦੇ ਹਨ। ਇਕ ਮੈਂ ਪੁੱਛਿਆ ਸੀ ਕਿ 3600 ਰੁਪਏ ਦੀ ਆਮਦਨ ਦੀ ਜੋ ਸ਼ਰਤ ਰੱਖੀ ਹੈ ਕੀ ਉਸ ਨੂੰ ਵੀ ਘਟਾਉਣਗੇ। ਇਹ ਹੱਦ ਬਹੁਤ ਘੱਟ ਹੈ। 3600 ਰੁਪਏ ਤੋਂ ਤਾਂ ਬੇਲਦਾਰ ਦੀ ਵੀ ਤਨਖਾਹ ਜ਼ਿਆਦਾ ਹੈ। ਇਸ ਸਵਾਲ ਦਾ ਜਵਾਬ ਮਨਿਸਟਰ ਸਾਹਿਬ ਨੇ ਨਹੀਂ ਦਿੱਤਾ। ਮੇਰੀ ਰਾਏ ਹੈ ਕਿ ਇਹ ਹੱਦ 6000 ਰੁਪਏ ਕਰਨ ਕਿਉਂਕਿ 3600 ਰੁਪਏ ਹੱਦ ਰੱਖਣ ਨਾਲ ਆਮ ਲੋਕਾਂ ਨੂੰ ਲਾਭ ਨਹੀਂ ਪਹੁੰਚੇਗਾ। ਕਾਰਡ ਲੈਣ ਵਾਲੇ ਲੋਕਾਂ ਤੋਂ ਦਸ ਦਸ ਰੁਪਏ ਲਏ ਗਏ ਹਨ ਔਰ ਜਿਨ੍ਹਾਂ ਦੇ ਕਾਰਡ ਨਹੀਂ ਸਨ ਬਣਨੇ ਚਾਹੀਦੇ ਉਨ੍ਹਾਂ ਦੇ ਬਣਾਏ ਗਏ ਹਨ। ਇਸ ਦੀ ਪੜਤਾਲ ਕਰ ਲੈਣ ਮੈਂ ਸਾਬਤ ਕਰ ਦਿਆਂਗਾ। ਦੂਜਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ ਤਕ ਸਿਰਫ 40 ਫੀ ਸਦੀ ਹਕਦਾਰਾਂ ਦੇ ਕਾਰਡ ਬਣੇ ਹਨ ਬਾਕੀ ਜਿਹੜੇ 60 ਫੀ ਸਦੀ ਗਰੀਬ ਹੱਕਦਾਰ ਹਨ ਉਨ੍ਹਾਂ ਦੇ ਕਾਰਡ ਨਹੀਂ ਬਣੇ। ਕੀ ਮਨਿਸਟਰ ਸਾਹਿਬ ਦੁਬਾਰਾ ਸਰਵੇ ਕਰਵਾ ਕੇ ਲੋਕਾਂ ਨੂੰ ਇਸ ਸਕੀਮ ਦਾ ਲਾਭ ਪਹੁੰਚਾਉਣ ਦਾ ਯਤਨ ਕਰਨਗੇ ? ਇਨ੍ਹਾਂ ਗਲਾਂ ਦਾ ਜਵਾਬ ਇਹ ਦੱਸ ਦੇਣ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਕੁਝ ਸੁਝਾਓ ਵੀ ਦਿੱਤੇ ਹਨ ਔਰ ਇਕ ਦੋ ਸਵਾਲ ਵੀ ਕੀਤੇ ਹਨ। ਜੋ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੀਲੇ ਕਾਰਡ ਜਿਹੜੇ ਬਣਾਏ ਗਏ ਹਨ ਇਸ ਲਈ ਜਿਸ ਵੇਲੇ ਸਰਵੇਖਣ ਕੀਤਾ ਗਿਆ ਉਸ ਵੇਲੇ ਕਿਸੇ ਨੂੰ ਇਸ ਗਲ ਦਾ ਪੂਰਾ ਪਤਾ ਨਹੀਂ ਸੀ ਕਿ ਇਨ੍ਹਾਂ ਪੀਲੇ ਕਾਰਡਾਂ ਦਾ ਕੀ ਫਾਇਦਾ ਹੋਵੇਗਾ। ਪਰ ਪੰਜਾਬ ਸਰਕਾਰ ਦਾ ਇਹ ਪੱਕਾ ਫੈਸਲਾ ਸੀ ਕਿ ਅਸੀਂ ਗਰੀਬ ਵਰਗ ਦੀ ਜ਼ਰੂਰ ਮੱਦਦ ਕਰਨੀ ਹੈ। ਇਨ੍ਹਾਂ ਨੂੰ ਫਰੀ ਆਫ ਇੰਟਰੈਸਟ ਲੋਨ ਵੀ ਦੇਣਾ ਹੈ ਅਤੇ ਹੋਰ ਵੀ ਚੀਜ਼ਾਂ ਸਸਤੇ ਰੇਟਸ ਤੇ ਸਪਲਾਈ ਕਰਨੀਆਂ ਹਨ। ਇਸ ਲਈ ਉਸ ਵੇਲੇ ਸਰਕਾਰ ਵਲੋਂ ਇਹ ਕਿਹਾ ਗਿਆ ਕਿ ਪੰਜਾਬ ਦੇ ਉਹ ਲੋਕ ਜਿਨ੍ਹਾਂ ਦੀ ਆਮਦਨ 3600 ਰੁਪਏ ਤੋਂ ਘੱਟ ਹੈ ਉਨ੍ਹਾਂ ਲਈ ਇਹ ਕਾਰਡ ਬਣਾਏ ਜਾਣਗੇ ਔਰ ਉਨ੍ਹਾਂ ਨੂੰ ਇਹ ਸਹੂਲਤਾਂ ਦਿੱਤੀਆਂ ਜਾਣਗੀਆਂ। ਪਰ ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਜਿਹੜੇ ਪੰਜਾਬੀ ਵਸਣ

ਵਾਲੇ ਹਨ ਉਨ੍ਹਾਂ ਵਿਚ ਇਹ ਇਕ ਆਦਤ ਜਿਹੀ ਹੈ ਕਿ ਉਹ ਜਲਦੀ ਨਾਲ ਕਿਸੇ ਦੇ ਅੱਗੇ ਹੱਥ ਨਹੀਂ ਪਸਾਰਦੇ ਔਰ ਮੰਗਣਾ ਨਹੀਂ ਚਾਹੁੰਦੇ। ਉਹ ਆਪਣੀ ਗਰੀਬੀ ਦਾ ਜਲਦੀ ਨਾਲ ਪ੍ਰਗਟਾਵਾ ਨਹੀਂ ਕਰਨਾ ਚਾਹੁੰਦੇ। ਇਸ ਲਈ ਬਹੁਤ ਸਾਰੇ ਲੋਕ ਗਰੀਬ ਹੁੰਦੇ ਹੋਏ ਵੀ ਗਰੀਬ ਕਹਾਉਣ ਲਈ ਅੱਗੇ ਨਹੀਂ ਆਏ। ਇਕ ਸਾਲ ਵਿਚ ਕੋਈ 1 ਲੱਖ 34 ਹਜ਼ਾਰ ਕਾਰਡ ਬਣੇ। ਮੈਨੂੰ ਮਾਣ ਹੈ ਔਰ ਮੈਂ ਸ਼ਲਾਘਾ ਕੀਤੇ ਬਿਨਾਂ ਨਹੀਂ ਰਹਿ ਸਕਦਾ ਕਿ ਸਰਦਾਰ ਦਰਬਾਰਾ ਸਿੰਘ ਜੀ ਨੇ ਉਸ ਵੇਲੇ ਇਹ ਮਹਿਸੂਸ ਕੀਤਾ ਕਿ ਪੰਜਾਬ ਵਿਚ ਇਸ ਨਾਲੋਂ ਜ਼ਿਆਦਾ ਪਰਿਵਾਰ ਗਰੀਬ ਹਨ। ਸਪੀਕਰ ਸਾਹਿਬ, ਸਾਰੇ ਹਿੰਦੁਸਤਾਨ ਵਿਚ ਹੋਰ ਕੋਈ ਵੀ ਐਸਾ ਸੂਬਾ ਨਹੀਂ ਜਿਸ ਨੇ ਪਹਿਲੇ 4 ਮਹੀਨਿਆਂ ਦੇ ਵਿਚ ਆਪਣੀ ਸਟੇਟ ਦੇ ਗਰੀਬਾਂ ਦਾ ਸਰਵੇਖਣ ਕਰਵਾਇਆ ਹੋਵੇ। ਇਹ ਪੰਜਾਬ ਦੀ ਹਿਸਟਰੀ ਵਿਚ ਪਹਿਲੀਵਾਰ ਹੋਇਆ ਹੈ। ਹੁਣ ਮੈਂਬਰ ਸਾਹਿਬ ਇਹ ਕਹਿੰਦੇ ਹਨ ਕਿ 40 ਫੀ ਸਦੀ ਗਰੀਬ ਹੱਕਦਾਰਾਂ ਦੇ ਕਾਰਡ ਬਣੇ ਹਨ ਪਰ 60 ਫੀ ਸਦੀ ਗਰੀਬ ਹੱਕਦਾਰਾਂ ਦੇ ਕਾਰਡ ਨਹੀਂ ਬਣੇ। ਪਰ ਮੈਂ ਇਨ੍ਹਾਂ ਨੂੰ ਹੁਣ ਦੱਸਣਾ ਚਾਹੁੰਦਾ ਹਾਂ ਕਿ ਸ਼ੁਰੂ ਵਿਚ ਲੋਕਾਂ ਨੂੰ ਇਨ੍ਹਾਂ ਪੀਲੇ ਕਾਰਡਾਂ ਦੇ ਫਾਇਦੇ ਦਾ ਪਤਾ ਨਹੀਂ ਸੀ ਇਸ ਲਈ ਉਸ ਵੇਲੇ ਅਫ਼ਸਰ ਸਾਹਿਬਾਨ ਨੇ ਇੰਪਾਰਸ਼ਲ ਹੋ ਕੇ ਸਰਵੇ ਕੀਤਾ ਔਰ ਲੋਕਾਂ ਨੂੰ ਦੱਸਿਆ। ਇਹ ਹੋ ਸਕਦਾ ਹੈ ਕਿ ਫਿਰ ਵੀ ਕੁਝ ਪਰਿਵਾਰ ਰਹਿ ਗਏ ਹੋਣ। ਪਰ ਇਹ ਗਲਤ ਗਲ ਹੈ ਕਿ ਅਫ਼ਸਰਾਂ ਨੇ ਪੈਸੇ ਲੈਕੇ ਕਾਰਡ ਬਣਾਏ ਹਨ। ਜਿਨ੍ਹਾਂ ਦਾ ਸਰਵੇ ਸਤੰਬਰ ਤੋਂ ਲੈ ਕੇ ਦਸੰਬਰ ਤਕ ਹੋਇਆ ਹੈ ਸਿਰਫ ਉਸ ਵੇਲੇ ਅਫ਼ਸਰਾਂ ਨੇ ਉਥੇ ਜਾ ਕੇ ਕਾਰਡ ਬਣਾਏ ਹਨ ਪਰ ਉਸ ਤੋਂ ਬਾਅਦ ਕਿਸੇ ਅਫ਼ਸਰ ਨੂੰ ਇਜਾਜ਼ਤ ਨਹੀਂ ਦਿੱਤੀ ਕਿ ਉਹ ਆਪਣੀ ਮਰਜ਼ੀ ਨਾਲ ਜਾਂ ਪੈਸੇ ਲੈ ਕੇ ਕਾਰਡ ਬਣਾਏ। ਜੇ ਕਿਸੇ ਨੇ ਉਸ ਵੇਲੇ ਵੀ ਪੈਸੇ ਲਏ ਹਨ ਤਾਂ ਪੰਜਾਬ ਸਰਕਾਰ ਉਸ ਦੇ ਖਿਲਾਫ ਸਖਤ ਐਕਸ਼ਨ ਲਵੇਗੀ। ਬਾਕੀ ਫਿਰ ਦੋਬਾਰਾ ਜਿਹੜੀ ਸਰਵੇ ਕਰਵਾਉਣ ਵਾਲੀ ਗਲ ਹੈ ਇਸ ਲਈ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਐਨਾ ਵਡਾ ਕੰਮ ਦੋਬਾਰਾ ਨਹੀਂ ਹੋ ਸਕਦਾ। ਜਿਥੋਂ ਤਕ ਆਮਦਨ ਦੀ ਹੱਦ ਵਧਾਉਣ ਦਾ ਸਵਾਲ ਹੈ ਉਸ ਲਈ ਮੈਂ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਦੇ 30 ਫੀ ਸਦੀ ਲੋਕ ਐਸੇ ਹਨ ਜਿਨ੍ਹਾਂ ਦੀ ਆਮਦਨ 3600 ਰੁਪਏ ਸਾਲਾਨਾ ਤੋਂ ਵੀ ਘੱਟ ਹੈ ਜਿਸ ਵਿਚ ਕੋਈ 50 ਲੱਖ ਲੋਕ ਆ ਜਾਂਦੇ ਹਨ। ਪੰਜਾਬ ਸਰਕਾਰ ਚਾਹੁੰਦੀ ਹੈ ਕਿ ਪਹਿਲੇ ਇਨ੍ਹਾਂ ਨੂੰ ਸਹੂਲਤ ਦਿੱਤੀ ਜਾਵੇ, ਇਨ੍ਹਾਂ ਦੀ ਸਹਾਇਤਾ ਕੀਤੀ ਜਾਵੇ। ਜੇ ਆਮਦਨ ਵਧਾਉਣ ਲਗੇ ਤਾਂ ਫਿਰ ਕੋਈ ਲਿਮਿਟ ਨਹੀਂ ਰਹੇਗੀ। ਪਹਿਲੇ 6 ਹਜ਼ਾਰ ਰੁਪਏ ਲਿਮਿਟ ਹੋਵੇਗੀ ਫਿਰ 10 ਹਜ਼ਾਰ ਅਤੇ ਫਿਰ 12 ਹਜ਼ਾਰ ਹੋਵੇਗੀ। ਇਸ ਲਈ ਅਸੀਂ ਚਾਹੁੰਦੇ ਹਾਂ ਕਿ ਪਹਿਲੇ ਜਿਹੜੇ ਲਤਾੜੇ ਹੋਏ ਲੋਕ ਹਨ ਉਨ੍ਹਾਂ ਦੀ ਮੱਦਦ ਕੀਤੀ ਜਾਵੇ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੇ ਕੋਈ ਯੋਗ ਆਦਮੀ ਇਹ ਪੀਲੇ ਕਾਰਡ ਲੈਣ ਤੋ ਰਹਿ ਗਏ ਹਨ ਤਾਂ ਅਸੀਂ ਉਨ੍ਹਾਂ ਨੂੰ ਵਿਚ ਸ਼ਾਮਲ ਕਰਾਂਗੇ ਔਰ ਜੇ ਕੋਈ ਗਲਤ ਲੋਕਾਂ ਨੇ ਇਹ ਕਾਰਡ ਲਏ ਹਨ ਤਾਂ ਉਨ੍ਹਾਂ ਦੇ ਕੱਟ ਦਿਆਂਗੇ।

(*Serial No. 20*)

1. **Sardar Balwinder Singh Bhunder**
2. **Sardar Sukhdev Singh Dhindsa**

: Sir, I beg to draw the attention of the Government towards a matter of urgent public importance, namely, sale of spurious Insecticides for spray on crops in Punjab. The use of such insecticides is causing heavy damage to crops.

The Government may make a statement in this behalf to satisfy the people.

**Agriculture Minister (Chaudhri Kanshi Ram)** : It has come to the notice of Government that at some places insecticides purchased by farmers from the authorised dealers have damaged their crops. For instance cotton crop of S. Baldev Singh, village Bhollanwara, district Bhatinda, was severely damaged. On enquiry, he informed that he had purchased Rogor insecticides on 7th August, 1981 from M/s. Garg & Co. Sardulgarh but as a result of spraying this insecticides his crop was damaged. The sale of all the insecticides with this dealer has been stopped and the samples are being sent to laboratory for test.

Similarly, it has come to the notice of Agriculture Department that cotton crop of a farmer in Mansa Block was also damaged as a result of spray of insecticides. The sample of this insecticide was also drawn from the shop of the Insecticides dealer and sent to laboratory for test. The sale has been stopped. The sample of the damaged crop was sent to the Punjab Agricultural University and their report indicates that the damage was due to the effect of 2, 4-D weedicide to which cotton crop is highly sensitive. Even if the spray pump used for spraying was contaminated with 2, 4-D, the crop sprayed can get damaged.

Out of 224 samples drawn in 1980-81, results were received for 170 samples out of which only 10 were found to be substandard. Out of 110 samples sent this year, results of 9 samples have been received and only one was found to be substandard. No other cases of spurious insecticides except the two mentioned above came to the notice of Government. No other report of damage to crops as a result of spray of the insecticides have been received by the Government.

**ਸਰਦਾਰ ਬਲਵਿੰਦਰ ਸਿੰਘ ਭੂੰਦੜ** :ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜੋ ਜਵਾਬ ਦਿੱਤਾ ਹੈ ਮੈਂ ਉਸ ਤੇ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਨ੍ਹਾਂ ਦੀ ਕਰਾਪ ਡੈਮੇਜ ਹੋਈ ਹੈ ਉਨ੍ਹਾਂ ਨੂੰ ਨੇਚੂਰਲ ਕਲੈਮਿਟੀ ਦੀ ਤਰ੍ਹਾਂ ਸਮਝਕੇ ਮੁਆਵਜ਼ਾ ਦੇਣ ਲਈ ਤਿਆਰ ਹਨ ? ਨੰਬਰ ਦੋ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦੇ ਸੈਂਪਲ ਟੈਸਟ ਕੀਤੇ ਹਨ ਔਰ ਜਿਨ੍ਹਾਂ ਦੀ ਦਵਾਈ ਵਰਤਣ ਨਾਲ ਨੁਕਸਾਨ ਹੋਇਆ ਹੈ ਕੀ ਤੁਸੀਂ ਕੋਈ ਸਖ਼ਤ ਕਾਨੂੰਨ ਇਸ ਦੀ ਰੋਕਥਾਮ ਲਈ ਬਣਾਉਣ ਵਾਸਤੇ ਤਿਆਰ ਹੋ ਤਾਕਿ ਜਿਹੜੀਆਂ ਫਰਮਾਂ ਬਲੈਕਲਿਸਟ ਹੋ ਜਾਣ ਉਨ੍ਹਾਂ ਨੂੰ ਫਿਰ ਲਾਈਸੈਂਸ ਨਾ ਮਿਲ ਸਕੇ ਅਤੇ ਉਨ੍ਹਾਂ ਨੂੰ ਜੇਲ੍ਹਾਂ ਵਿਚ ਬੰਦ ਕੀਤਾ ਜਾ ਸਕੇ ?

**ਖੇਤੀਬਾੜੀ ਮੰਤਰੀ** . ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਬੜਾ ਪਿੰਨ ਪੁਆਇੰਟ ਕੀਤਾ ਹੈ। ਮੈਂ ਬਿਲਕੁਲ ਸਾਫ ਕਿਹਾ ਹੈ ਕਿ ਯੂਨੀਵਰਸਿਟੀ ਦੀ ਜਾਂਚ ਮੁਤਾਬਿਕ ਉਸ ਬੰਦੇ ਦੀ ਕਰਾਪ ਨੂੰ the damage was due to the effect of 2-4 D and this is fatal to the cotton crop.

ਇਹ ਜਿਹੜੀ ਨੈਗਲੀਜੈਂਸੀ ਕਿਸੇ ਬੰਦੇ ਨੇ ਕੀਤੀ ਹੋਵੇ ਔਰ ਉਸ ਦੀ ਸਜ਼ਾ ਸਰਕਾਰ ਭੁਗਤੇ, ਇਸ ਗੱਲ ਨੂੰ ਤੁਸੀਂ ਦੂਸਰੇ ਢੰਗ ਨਾਲ ਟੇਕ ਅੱਪ ਕਰ ਸਕਦੇ ਸੀ ਕਿ ਜਾਣਕਾਰੀ ਦੀ ਘਾਟ ਕਰਕੇ ਉਸ ਬੰਦੇ ਦੀ ਕਰਾਪ ਖਰਾਬ ਹੋਈ ਹੈ। ਇਹ ਗੱਲ ਚਿੰਤਾਜਨਕ ਹੋ ਸਕਦੀ ਸੀ । ਦੂਸਰੀ ਗੱਲ ਜਿਹੜੀ ਘਟੀਆ ਕਿਸਮ ਦੀਆਂ ਦਵਾਈਆਂ ਕਿਸਾਨਾਂ ਨੂੰ ਵੇਚੀਆਂ ਗਈਆਂ ਹਨ ਔਰ ਉਸ ਨਾਲ ਕਿਸਾਨਾਂ ਦਾ ਨੁਕਸਾਨ ਹੋਇਆ ਹੈ ਅਤੇ ਇਸ ਤਰ੍ਹਾਂ ਦੇ ਬੰਦਿਆਂ ਨੂੰ ਸਖਤ ਸਜਾਵਾਂ ਦੇਣ ਲਈ ਮੈਂ ਸਹਿਮਤ ਹਾਂ, ਇਹ ਬਿਲਕੁਲ ਠੀਕ ਹੈ। ਇਹ ਜਿਹੜਾ ਪੈਸਟੀਸਾਈਡਜ਼ ਐਂਡ ਇਨਸੈਕਟੀਸਾਈਡਜ਼ ਕੰਟਰੋਲ

ਐਕਟ ਹੈ ਇਹ ਵੈਲ ਇਕੁਇਪਡ ਨਹੀਂ ਹੈ। ਜਿਹੜਾ ਫਰਟੇਲਾਈਜ਼ਰ ਕੰਟਰੋਲ ਐਕਟ ਹੈ ਇਹ ਠੀਕ ਹੈ। ਇਹ ਦੋਨੋਂ ਐਕਟ ਸੈਂਟਰ ਦੀ ਸਰਕਾਰ ਦੇ ਹਨ। ਬਾਕੀ ਡਾਇਰੈਕਟਰ ਐਗਰੀਕਲਚਰ ਕੋਲ ਇਹ ਅਥਾਰਿਟੀ ਹੈ, ਇਸ ਤੋਂ ਬਾਦ ਡਿਸਟ੍ਰਿਕਟ ਐਗਰੀਕਲਚਰ ਅਫਸਰ ਲਾਈਸੈਂਸ ਅਥਾ-ਰਿਟੀ ਹੈ ਉਹ ਇਸ ਐਕਟ ਅਧੀਨ ਸੈਂਪਲ ਭਰ ਸਕਦਾ ਹੈ ਅਤੇ ਚਲਾਨ ਕਰ ਸਕਦਾ ਹੈ, ਇਹ ਸਾਰੇ ਉਸ ਨੂੰ ਅਖਤਿਆਰ ਹਨ। ਸਰਕਾਰ ਕਿਸੇ ਅਫਸਰ ਦੀ ਅਣਗਹਿਲੀ ਬਰਦਾਸ਼ਤ ਨਹੀਂ ਕਰ ਸਕਦੀ। ਇਨ੍ਹਾਂ ਨੂੰ ਪਤਾ ਹੈ ਕਿ ਸੈਂਪਲ ਟੈਸਟ ਕਰਨ ਵਾਲੀ ਲਬਾਰਟਰੀ ਗੌਰਮਿੰਟ ਆਫ ਇੰਡੀਆ ਦੇ ਤਹਿਤ ਹੈ। ਹੁਣ ਅਸੀਂ 3-4 ਮਹੀਨਿਆਂ ਵਿਚ ਲੁਧਿਆਣਾ ਐਗਰੀਕਲਚਰ ਯੂਨੀਵਰਸਿਟੀ ਵਿਚ ਆਪਣੀ ਲਬਾਰਟਰੀ ਕਾਇਮ ਕਰ ਰਹੇ ਹਾਂ ਤਾਕਿ ਕੰਮ ਸਪੀਡ ਨਾਲ ਹੋ ਸਕੇ।

---

## PAPERS LAID ON THE TABLE

**Finance Minister** (Doctor Kewal Krishan) : Sir, I beg to lay on the Table—

1. The annual report of the Punjab Public Service Commission for the year 1979-80, as presented to the Governor, together with the memorandum explaining the reasons for the non-acceptance of the advice of the Commission, as required under Article 323 (3) of the Constitution.

2. The Annual Accounts and Audit report of the Pepsu Road Transport Corporation for the year 1977-78, as required under section 33(4) of the Road Transport Corporation Act, 1950; and

3. The Administration Report of the Pepsu Road Transport Corporation for the year 1980-81, as required under section 35 (3) of the Road Transport Corporation Act, 1950.

Sir, I also beg to lay on the Table the Punjab Co-operative Societies (Amendment) Ordinance, 1981 (Punjab Ordinance No. 7 of 1981), as required under Article 213 (2) (a) of the Constitution of India.

---

## LEGISLATIVE BUSINESS

### The Punjab Appropriation (No. 4) Bill, 1981

**Finance Minister** (Doctor Kewal Krishan) : Sir, I beg to introduce the Punjab Appropriation (No. 4) Bill.

Sir, I also beg to move—

> That the Punjab Appropriation (No. 4) Bill be taken into consideration at once.

**Mr. Speaker** : Motion moved—

> That the Punjab Appropriation (No. 4) Bill be taken into consideration at once.

[Mr. Speaker]

The guillotine will be applied under Sub-rule (2) of Rule 179 of the Rules of Procedure and conduct of Business in the Punjab Vidhan Sabha (Punjab Legislative Assembly) at 1.00 P.M.

Now I call upon Comrade Kulwant Singh to please speak on the Punjab Appropriation (No. 4) Bill.

**Sardar Surjit Singh Barnala** : Sir, ours is the largest opposition party in the House and we should start with the discussion and they should follow us.

**Mr. Speaker** : Please speak on.

**ਸਰਦਾਰ ਸੁਰਜੀਤ ਸਿੰਘ ਬਰਨਾਲਾ** (ਬਰਨਾਲਾ): ਸਪੀਕਰ ਸਾਹਿਬ, ਪੰਜਾਬ ਭਾਵੇਂ ਇਕ ਛੋਟਾ ਸੂਬਾ ਰਹਿ ਗਿਆ ਹੈ ਲੇਕਿਨ ਇਥੋਂ ਦੇ ਲੋਕਾਂ ਨੇ ਮਿਹਨਤ ਕਰਕੇ ਪੰਜਾਬ ਨੂੰ ਦੇਸ਼ ਦਾ ਇਕ ਸਿਰਕੱਢ ਸੂਬਾ ਬਣਾ ਦਿੱਤਾ ਹੈ। ਭਾਵੇਂ ਸਾਡੇ ਸੂਬੇ ਦੇ ਅੰਦਰ ਕੋਈ ਵੱਡੀ ਇੰਡਸਟਰੀ ਨਹੀਂ ਲਗੀ ਹੋਈ, ਭਾਵੇਂ ਇਸ ਧਰਤੀ ਵਿਚ ਕੋਈ ਇਹੋ ਜਿਹੀ ਖਾਣ ਨਹੀਂ ਜਿਥੋਂ ਹੀਰੇ ਅਤੇ ਸੋਨਾ ਨਿਕਲਦੇ ਹੋਣ, ਨਾ ਸਾਨੂੰ ਕੋਲਾ ਪ੍ਰਾਪਤ ਹੁੰਦਾ ਹੈ ਅਤੇ ਨਾ ਇਸ ਧਰਤੀ ਵਿਚੋਂ ਤੇਲ ਨਿਕਲਦਾ ਹੈ ਲੇਕਿਨ ਫਿਰ ਵੀ ਪੰਜਾਬ ਦੇ ਕਿਸਾਨਾਂ ਨੇ ਮਿਹਨਤ ਕਰਕੇ ਇਸ ਧਰਤੀ ਵਿਚੋਂ ਵੱਧ ਤੋਂ ਵੱਧ ਅਨਾਜ ਪੈਦਾ ਕੀਤਾ ਹੈ ਅਤੇ ਰਿਕਾਰਡ ਕਾਇਮ ਕੀਤਾ ਹੈ ਜਿਸ ਨੂੰ ਦੇਖ ਕੇ ਦੂਜੇ ਸੂਬਿਆਂ ਵਾਲੇ ਸਾਡੀ ਨਕਲ ਕਰ ਰਹੇ ਹਨ । ਪੰਜਾਬ ਦੇ ਕਿਸਾਨ ਨੇ ਦੇਸ਼ ਦੀਆਂ ਬਹੁਤ ਸਾਰੀਆਂ ਮੁਸ਼ਕਲਾਂ ਨੂੰ ਹੱਲ ਕੀਤਾ ਹੈ। ਸਾਡੇ ਸੂਬੇ ਵਿਚ ਇਕ ਖੇਤੀਬਾੜੀ ਅਤੇ ਦੂਜੀ ਛੋਟੀ ਇੰਡਸਟਰੀ ਰਹਿ ਗਈ ਹੈ । ਛੋਟੀ ਇੰਡਸਟਰੀ ਵਾਸਤੇ ਪੰਜਾਬੀਆਂ ਨੇ ਖੁਦ ਮਿਹਨਤ ਕਰਕੇ ਇਸ ਨੂੰ ਅਗੇ ਲਿਆਂਦਾ ਹੈ ਅਤੇ ਆਪਣੇ ਮਾਲ ਨੂੰ ਦੂਜੇ ਦੇਸ਼ਾਂ ਵਿਚ ਐਕਸਪੋਰਟ ਵੀ ਕੀਤਾ ਹੈ। ਇਹ ਪੰਜਾਬੀਆਂ ਨੇ ਆਪਣੇ ਰਿਸੋਰਸਿਜ਼ ਦੇ ਨਾਲ ਸਾਰਾ ਕੁਝ ਕੀਤਾ ਹੈ। ਪਰ ਇਸ ਵੇਲੇ ਜਿਹੜੀ ਚਿੰਤਾਜਨਕ ਗੱਲ ਸਾਹਮਣੇ ਆ ਰਹੀ ਹੈ ਉਹ ਇਹ ਹੈ ਕਿ ਸੂਬੇ ਦੀ ਇਕਾਨਮੀ ਦੀ ਹਾਲਤ ਬਹੁਤ ਖਰਾਬ ਹੈ। ਇਹ ਇਕਾਨਮੀ ਜਿਸ ਤਰ੍ਹਾਂ ਦੀ ਅੱਛੀ ਇਕ ਖੁਸ਼ਹਾਲ ਸੂਬੇ ਵਾਸਤੇ ਚਾਹੀਦੀ ਹੈ ਉਸਦੇ ਬਿਲਕੁਲ ਉਲਟ ਹੈ । ਐਗਰੀਕਲਚਰ ਅਤੇ ਛੋਟੀ ਇੰਡਸਟਰੀ ਵਿਚ ਅਸੀਂ ਹੁਣ ਥਿੜਕਦੇ ਜਾ ਰਹੇ ਹਾਂ । ਜਿਥੋਂ ਤੱਕ ਛੋਟੀ ਇੰਡਸਟਰੀ ਦਾ ਸਬੰਧ ਹੈ ਇਸ ਬਾਰੇ ਸੀ.ਐਮ. ਸਾਹਿਬ ਨੇ ਕਹਿ ਹੀ ਦਿੱਤਾ ਹੈ ਕਿ ਬਿਜਲੀ ਦੀ ਘਾਟ ਹੈ, ਇਹ ਘਾਟ ਥੋੜ੍ਹੀ ਨਹੀਂ ਹੈ ਬਲਕਿ ਬਹੁਤ ਜ਼ਿਆਦਾ ਘਾਟ ਹੈ। ਇਹ ਕੋਈ ਐਸੀ ਚੀਜ਼ ਨਹੀਂ ਜਿਹੜੀ ਝੱਟ ਪੱਟ ਪੈਦਾ ਕੀਤੀ ਜਾ ਸਕਦੀ ਹੋਵੇ, ਇਸ ਦੇ ਕਾਰਣ ਛੋਟੀ ਇੰਡਸਟਰੀ ਤੇ ਅਸਰ ਪੈ ਰਿਹਾ ਹੈ । ਇਸ ਤਰ੍ਹਾਂ ਮੈਟੀਰੀਅਲ ਦਾ ਹਾਲ ਹੈ। ਇਸ ਛੋਟੀ ਇੰਡਸਟਰੀ ਨੂੰ ਜਿਸ ਸਪੀਡ ਵਿਚ ਵਧਾਉਣਾ ਚਾਹੀਦਾ ਹੈ ਉਸ ਤਰ੍ਹਾਂ ਇਹ ਵਧ ਨਹੀਂ ਰਹੀ। ਇਸ ਦੇ ਲਈ ਕੁਝ ਸਾਧਨ ਸੋਚਣੇ ਪੈਣਗੇ । ਬਿਜਲੀ ਦੀ ਪੈਦਾਵਾਰ ਨੂੰ ਵਧਾਉਣਾ ਪਵੇਗਾ। ਇਸ ਦੇ ਲਈ ਕਈ ਸੁਜੈਸ਼ਨਾਂ ਆਈਆਂ ਹਨ ਅਤੇ ਮੈਂ ਵੀ ਦੇਵਾਂਗਾ ।

**ਸ੍ਰੀ ਸਪੀਕਰ**: ਬਰਨਾਲਾ ਸਾਹਿਬ, ਤੁਸੀਂ ਜ਼ਰਾ ਬੈਠੋ। ਮੈਂ ਪਾਰਟੀਵਾਈਜ਼ ਟਾਈਮ ਅਲਾਟ ਕਰ ਦੇਵਾਂ। ਕਾਂਗਰਸ (ਆਈ) 60 ਮਿੰਟ, ਸ਼੍ਰੋਮਣੀ ਅਕਾਲੀ ਦਲ (ਐਲ) 30 ਮਿੰਟ, ਸ਼੍ਰੋਮਣੀ ਅਕਾਲੀ ਦਲ (ਟੀ) 2 ਮਿੰਟ, ਸੀ. ਪੀ. ਆਈ 7 ਮਿੰਟ, ਸੀ. ਪੀ. ਆਈ (ਐਮ.) 3 ਮਿੰਟ ਅਤੇ ਬੀ. ਜੇ. ਪੀ. 1 ਮਿੰਟ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਸਪੀਕਰ ਸਾਹਿਬ, ਜ਼ਰੂਰੀ ਚੀਜ਼ਾਂ ਜਿਹੜੀਆਂ ਹਰ ਰੋਜ਼ ਘਰਾਂ ਵਿਚ ਇਸਤੇਮਾਲ ਹੁੰਦੀਆਂ ਹਨ ਉਨ੍ਹਾਂ ਦੇ ਭਾਅ ਦਿਨੋ ਦਿਨ ਵਧ ਰਹੇ ਹਨ ਔਰ ਇਸ ਗੱਲ ਦਾ ਰੌਲਾ ਹਰ ਘਰ ਵਿਚ ਪੈਂਦਾ ਹੈ ਅਤੇ ਥਾਂ ਥਾਂ ਤੇ ਇਸਦੀ ਚਰਚਾ ਚਲ ਰਹੀ ਹੈ । ਕਦੇ ਲੋਕਾਂ ਨੂੰ

ਮਾਰਕਿਟ ਵਿਚੋਂ ਘੀ ਨਹੀਂ ਮਿਲਦਾ, ਕਦੇ ਖੰਡ ਨਹੀਂ ਮਿਲਦੀ ਔਰ ਇਹ ਭਾਅ ਹਰ ਰੋਜ਼ ਵਧ ਰਹੇ ਹਨ। ਇਥੇ ਐਫ. ਐਮ. ਸਾਹਿਬ ਨੇ ਹੁਣੇ ਜ਼ਿਕਰ ਕੀਤਾ ਸੀ ਕਿ ਅਸੀਂ ਸਰਵੇ ਕਰਵਾਇਆ ਸੀ ਕਿ ਸਾਰੇ ਪੰਜਾਬ ਵਿਚ ਕਿੰਨੇ ਐਸੇ ਲੋਕ ਹਨ ਜਿਹੜੇ ਗਰੀਬੀ ਦੀ ਰੇਖਾ ਤੋਂ ਥੱਲੇ ਰਹਿੰਦੇ ਹਨ ਔਰ ਇਨ੍ਹਾਂ ਨੇ 50 ਲੱਖ ਲੋਕ ਦੱਸੇ ਹਨ। ਸਪੀਕਰ ਸਾਹਿਬ, ਸਾਡਾ ਸੂਬਾ ਇਕ ਖੁਸ਼ਹਾਲ ਸੂਬਾ ਅਖਾਵਾਉਂਦਾ ਹੈ ਪਰ ਸਾਡੇ ਸੂਬੇ ਵਿਚ 1/3 ਹਿੱਸਾ ਐਸੇ ਲੋਕ ਹਨ ਜਿਹੜੇ ਗਰੀਬੀ ਦੀ ਰੇਖਾ ਤੋਂ ਥੱਲੇ ਰਹਿੰਦੇ ਹਨ। ਸਪੀਕਰ ਸਾਹਿਬ, 3600 ਰੁਪਏ ਸਲਾਨਾ ਆਮਦਨ ਵਾਲੇ 50 ਲੱਖ ਆਦਮੀ ਪੰਜਾਬ ਅੰਦਰ ਹਨ। ਮੈਂ ਸਮਝਦਾ ਹਾਂ ਕਿ ਹਾਲਾਤ ਪੰਜਾਬ ਦੇ ਚੰਗੇ ਨਹੀਂ ਹਨ। ਖੇਤੀਬਾੜੀ ਦਾ ਜਿਹੜਾ ਧੰਦਾ ਹੈ ਇਸ ਵਿਚ ਨੁਕਸ ਪੈਦਾ ਹੋ ਗਏ ਹਨ। ਇਸ ਕਰਕੇ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਕੁਝ ਦੱਸਣਾ ਚਾਹੁੰਦਾ ਹਾਂ। ਪੰਜਾਬ ਸਰਕਾਰ ਵਲੋਂ ਕਿਹਾ ਗਿਆ ਹੈ ਕਿ ਪ੍ਰਾਈਸਿਜ਼ ਕੁਝ ਵਧਾ ਦਿਤੀਆਂ ਗਈਆਂ ਹਨ। ਪੈਡੀ ਦੀ ਪ੍ਰਾਈਸ ਵਧਾ ਦਿਤੀ ਹੈ ਅਤੇ ਕਣਕ ਦੀ ਪ੍ਰਾਈਸ ਵਧਾ ਦਿਤੀ ਹੈ। ਜਦੋਂ ਲੋੜ ਪੈਂਦੀ ਹੈ ਤਾਂ ਜਨਤਾ ਅਕਾਲੀ ਪਾਰਟੀ ਦੇ ਰਾਜ ਸਮੇਂ ਦਾ ਕੰਪੇਰੀਜ਼ਨ ਕਰਦੇ ਹਨ ਕਿ ਅਕਾਲੀ ਜਨਤਾ ਸਰਕਾਰ ਨੇ ਇਤਨੇ ਪੈਸੇ ਵਧਾਏ ਅਤੇ ਅਸੀਂ ਇਤਨੇ ਪੈਸੇ ਵਧਾਏ ਹਨ। ਇਨਪੁੱਟਸ ਦੀ ਪ੍ਰਾਈਸ ਕਿਤਨੀ ਵਧਾ ਦਿਤੀ ਹੈ। ਸਪੀਕਰ ਸਾਹਿਬ, ਹਾਊਸ ਨੂੰ ਮਿਸਲੀਡ ਕਰਨ ਲਈ ਜਾਂ ਪਬਲਿਕ ਨੂੰ ਮਿਸਲੀਡ ਕਰਨ ਲਈ ਕਹਿ ਦਿਤਾ ਕਿ ਅਸੀਂ 63% ਗੰਨੇ ਦੀ ਕੀਮਤ ਵਧਾ ਦਿਤੀ। ਸ਼ੂਗਰ ਦੀ ਕੀਮਤ 400 ਗੁਣਾ ਵਧਾ ਦਿਤੀ ਹੈ। ਸਪੀਕਰ ਸਾਹਿਬ, ਹਕੀਕਤ ਨੂੰ ਹਕੀਕਤ ਜਾਣ ਕੇ ਗੱਲ ਕਰਨੀ ਚਾਹੀਦੀ ਹੈ। ਮੈਂ ਕੁਝ ਸੁਜੈਸ਼ਨਜ਼ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਦੇਣੀਆਂ ਹਨ। ਇਹ ਕੰਪੇਰੀਜ਼ਨ ਨਾ ਕਰਨ ਬਲਕਿ ਹਕੀਕਤ ਨੂੰ ਦੇਖਣ। ਸਪੀਕਰ ਸਾਹਿਬ, ਡੀਜ਼ਲ, ਖਾਦ ਅਤੇ ਹੋਰ ਕਿਸਾਨ ਦੇ ਵਰਤਣ ਵਾਲੀਆਂ ਚੀਜ਼ਾਂ ਦੇ ਭਾਅ ਬਹੁਤ ਵਧ ਗਏ ਹਨ। 60% ਕੀਮਤਾਂ ਵਧ ਗਈਆਂ ਹਨ। ਇਸ ਦਾ ਨਤੀਜਾ ਕੀ ਨਿਕਲਿਆ ਕਿ ਸਾਡੇ ਦੇਸ਼ ਦੀ ਪ੍ਰੋਡਕਸ਼ਨ ਤੇ ਅਸਰ ਪਿਆ। ਪਿਛਲੇ ਸੈਸ਼ਨ ਵਿਚ ਵੀ ਮੈਂ ਬੇਨਤੀ ਕੀਤੀ ਸੀ ਕਿ ਫਰਟੇ-ਲਾਈਜ਼ਰਜ਼ ਦੀ ਕੀਮਤ ਵਧ ਗਈ ਹੈ। ਇਸ ਦਾ ਅਸਰ ਮਾੜਾ ਪਵੇਗਾ, ਦੇਸ਼ ਵਿਚ ਪ੍ਰੋਡਕਸ਼ਨ ਘਟੇਗੀ ਅਤੇ ਮੁਸ਼ਕਲ ਖੜ੍ਹੀ ਹੋ ਜਾਵੇਗੀ। ਇਸ ਗੱਲ ਨੂੰ ਛੇ ਮਹੀਨਿਆਂ ਤੋਂ ਉਪਰ ਹੋ ਗਏ ਹਨ। ਸਾਨੂੰ ਲੋਨ ਮੰਗਣਾ ਪਵੇਗਾ। ਸਪੀਕਰ ਸਾਹਿਬ, ਦਿੱਲੀ ਵਿਚ ਬੈਠੇ ਸਾਡੇ ਆਗੂ ਕਹਿੰਦੇ ਰਹੇ ਹਨ ਕਿ ਇੰਪੋਰਟ ਦੀ ਕੋਈ ਲੋੜ ਨਹੀਂ ਪੈਣੀ।

11.22 ਪੂਰਵ ਦੁਪਹਿਰ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਪਰ ਅੱਜ ਕਹਿੰਦੇ ਹਨ ਕਿ 15 ਲੱਖ ਟਨ ਅਨਾਜ ਲੈਣਾ ਪਵੇਗਾ। 15 ਲੱਖ ਟਨ ਅਨਾਜ ਖਰੀਦਿਆ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਇਨਪੁੱਟਸ ਦੀਆਂ ਪਰਾਈਸਿਜ਼ ਇਤਨੀਆਂ ਵਧੀਆਂ ਹਨ ਕਿ ਉਸ ਦਾ ਅਸਰ ਕਿਸਾਨਾਂ ਤੇ ਪਿਆ ਹੈ। ਪਿਛੇ 133 ਮਿਲੀਅਨ ਟਨ ਪ੍ਰੋਡਕਸ਼ਨ ਹੋਈ ਹੈ ਪਰ ਅਸੀਂ ਅਨਾਜ ਬਾਹਰੋਂ ਖਰੀਦ ਰਹੇ ਹਾਂ। ਕੀ ਫਿੱਗਰਜ਼ ਗਲਤ ਹਨ? ਡਿਪਟੀ ਸਪੀਕਰ ਸਾਹਿਬ, ਇਸ ਲਈ ਸੈਮੀਨਾਰ ਹੋ ਰਹੇ ਹਨ। ਇਸ ਤੇ ਵਿਚਾਰਾਂ ਹੋ ਰਹੀਆਂ ਹਨ ਕਿ ਕਾਰਨ ਕੀ ਹੈ? ਮੈਂ ਅਰਜ਼ ਕਰ ਰਿਹਾ ਸੀ ਕਿ ਸਾਡੇ ਸੂਬੇ ਦੀ ਪਰੋਡਕਸ਼ਨ ਘਟੀ ਹੈ। ਸਾਡਾ 47 ਲਖ ਟਨ ਦਾ ਟੀਚਾ ਸੀ ਜੋ ਕਿ ਪੂਰਾ ਨਹੀਂ ਹੋ ਸਕਿਆ। ਜਦੋਂ ਦਾਣੇ ਨਿਕਲੇ ਤਾਂ ਲੋਕਾਂ ਨੇ ਮਹਿਸੂਸ ਕੀਤਾ ਕਿ ਇਕ ਏਕੜ ਪਿਛੇ ਇੱਕ ਕੁਇੰਟਲ ਦਾਣੇ ਘੱਟ ਨਿਕਲੇ ਹਨ। ਡਿਪਟੀ ਸਪੀਕਰ ਸਾਹਿਬ, ਇਸ ਦਾ ਕਾਰਨ ਇਹ ਸੀ ਕਿ ਇਨਪੁੱਟਸ ਮਹਿੰਗੇ ਹੋ ਗਏ ਹਨ। ਕਿਸਾਨ ਨੂੰ ਪਤਾ ਸੀ ਕਿ ਰੀਟਰਨ ਨਹੀਂ ਹੋਣੀ। ਇਸ ਲਈ ਇਨਪੁੱਟਸ ਮਹਿੰਗੇ ਹੋਣ ਕਾਰਨ ਕਿਸਾਨ ਨੇ ਆਪਣੀ ਮੁੱਠੀ ਮੀਚ ਲਈ ਅਤੇ ਪਰੋਡਕਸ਼ਨ ਘਟ ਗਈ। ਇਸ ਲਈ ਪਰੋਕਿਉਰਮੈਂਟ ਹੋ ਨਾ ਸਕੀ। ਡਿਪਟੀ ਸਪੀਕਰ ਸਾਹਿਬ, ਸਟੇਟ ਵਿਚੋਂ ਅੱਜ ਵੀ ਕਣਕ ਬਾਹਰ ਜਾ ਰਹੀ ਹੈ। 22 ਤਾਰੀਖ ਨੂੰ ਮਾਨਸਾ ਤੋਂ ਗੱਡੀ ਭਰਕੇ ਕਣਕ ਦੀ ਬਾਹਰ ਗਈ ਹੈ। ਉਹ ਆਦਮੀ ਹਿੰਮਤ ਵਾਲਾ ਸੀ ਅਤੇ ਕਿਸੇ ਮੈਂਬਰ ਦੀ ਉਸ ਨੂੰ ਸਪੋਰਟ ਹੈ। ਇਸ ਲਈ ਉਸਨੇ ਹਿੰਮਤ

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਕੀਤੀ ਅਤੇ ਆਪਣੀ ਗੱਡੀ ਭਿਜਵਾਈ ਹੈ। ਬੇਸ਼ੱਕ ਇਸ ਦੀ ਇਨਕੁਆਇਰੀ ਕਰਾ ਲਓ। ਡਿਪਟੀ ਸਪੀਕਰ ਸਾਹਿਬ, ਪਰੋਕਿਉਰਮੈਂਟ ਨਾ ਹੁੰਦੀ ਵੇਖਕੇ ਆਲ ਆਫ ਏ ਸਡਨ ਪ੍ਰਾਈਮ ਮਨਿਸਟਰ ਸਾਹਿਬਾ ਚੰਡੀਗੜ੍ਹ ਆਏ। ਪ੍ਰਾਈਮ ਮਨਿਸਟਰ ਸਾਹਿਬਾ ਨੇ ਨਰਾਜ਼ਗੀ ਜ਼ਾਹਿਰ ਕੀਤੀ ਸੀ। ਇਸ ਗੱਲ ਦਾ ਸਾਰਿਆਂ ਨੂੰ ਪਤਾ ਹੈ, ਸਾਰੇ ਪੰਜਾਬ ਨੂੰ ਪਤਾ ਹੈ। ਸਾਡੇ ਮੁੱਖ ਮੰਤਰੀ ਸਾਹਿਬ ਫੁੱਲ ਲੈ ਕੇ ਗਏ ਪਰ ਪ੍ਰਾਈਮ ਮਨਿਸ਼ਟਰ ਸਾਹਿਬਾ ਨੇ ਐਕਸੈਪਟ ਨਹੀਂ ਕੀਤੇ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਤੋਂ ਜ਼ਿਆਦਾ ਇਨਸਲਟ ਹੋਰ ਕੀ ਹੋ ਸਕਦੀ ਹੈ? ਇਨ੍ਹਾਂ ਨੂੰ ਕਿਹਾ ਗਿਆ ਕਿ ਤੁਸੀਂ ਠੀਕ ਤਰ੍ਹਾਂ ਕੰਮ ਨਹੀਂ ਕਰ ਰਹੇ। ਜੋ ਤੁਹਾਡਾ ਟਾਰਗੈਟ ਸੀ ਉਸ ਨੂੰ ਤੁਸੀਂ ਪੂਰਾ ਨਹੀਂ ਕਰ ਸਕੇ। ਇਸ ਗੱਲ ਦੀ ਸਾਰੇ ਪੰਜਾਬ ਵਿਚ ਬੜੀ ਚਰਚਾ ਹੁੰਦੀ ਰਹੀ ਹੈ। ਅਸੀਂ ਤਾਂ ਉਸ ਵੇਲੇ ਨਹੀਂ ਗਏ ਸੀ ਪਰ ਸਾਡੀਆਂ ਮੀਟਿੰਗਾਂ ਵਿਚ ਇਨ੍ਹਾਂ ਦੇ ਮੈਂਬਰ ਆ ਕੇ ਦੱਸਦੇ ਰਹੇ ਕਿ ਸਾਡੇ ਲੀਡਰ ਨਾਲ ਇਹ ਹੋਇਆ ਹੈ। ਪ੍ਰਾਈਮ ਮਨਿਸਟਰ ਸਾਹਿਬਾ ਨੇ ਇਹ ਕੁਝ ਕਿਹਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਫਿਰ ਹੱਦਬੰਦੀ ਕਰ ਦਿਤੀ ਕਿ ਇਕ ਜ਼ਿਲ੍ਹੇ ਤੋਂ ਦੂਜੇ ਜ਼ਿਲ੍ਹੇ ਵਿਚ ਕਣਕ ਨਹੀਂ ਲਿਜਾ ਸਕਦੇ। ਚੰਡੀਗੜ੍ਹ ਦੇ ਆਲੇ ਦੁਆਲੇ ਚੌਕੀਆਂ ਬਿਠਾ ਦਿਤੀਆਂ ਗਈਆਂ। ਡਿਪਟੀ ਸਪੀਕਰ ਸਾਹਿਬ, ਚੰਡੀਗੜ੍ਹ ਪੰਜਾਬ ਦਾ ਹੈ ਅਤੇ ਅਸੀਂ ਸਾਰੇ ਇਥੇ ਬੈਠੇ ਹਾਂ। ਮੈਂ ਵੀ ਪੰਜਾਬ ਤੋਂ ਆਇਆ ਹਾਂ, ਡਾਕਟਰ ਸਾਹਿਬ ਵੀ ਪੰਜਾਬ ਤੋਂ ਆਏ ਹਨ ਅਤੇ ਤੁਸੀਂ ਵੀ ਪੰਜਾਬ ਤੋਂ ਆਏ ਹੋ। ਅਸੀਂ ਸਾਰੇ ਇਥੇ ਪੰਜਾਬ ਤੋਂ ਆਏ ਹਾਂ। ਅਸੀਂ ਆਪਣੇ ਘਰੋਂ ਕਣਕ ਇਥੇ ਨਹੀਂ ਲਿਆ ਸਕਦੇ। ਡਿਪਟੀ ਸਪੀਕਰ ਸਾਹਿਬ, ਫਿਰ ਰਿਟ ਪੇਟੀਸ਼ਨ ਹਾਈਕੋਰਟ ਵਿਚ ਇਸ ਵਾਸਤੇ ਹੋਈ ਤਾਂ ਇਨ੍ਹਾਂ ਨੂੰ ਗਲਤ ਹਲਫੀਆ ਬਿਆਨ ਦੇਣਾ ਪਿਆ ਕਿ ਅਸੀਂ ਚੰਡੀਗੜ੍ਹ ਦੇ ਆਲੇ ਦੁਆਲੇ ਚੌਕੀਆਂ ਕਿਸੇ ਹੋਰ ਪਰਪਜ਼ ਵਾਸਤੇ ਖੜ੍ਹੀਆਂ ਕੀਤੀਆਂ ਹਨ ਅਤੇ ਇਸ ਕੰਮ ਵਾਸਤੇ ਚੌਕੀਆਂ ਨਹੀਂ ਖੜ੍ਹੀਆਂ ਕੀਤੀਆਂ। ਫਿਰ ਇਨ੍ਹਾਂ ਨੂੰ ਕੁਝ ਰਿਲੈਕਸ ਕਰਨਾ ਪਿਆ। ਜੇਕਰ ਪੰਜਾਬ ਵਿਚ ਅਨਾਜ ਦੀ ਥੁੜ੍ਹ ਹੋ ਗਈ ਤਾਂ ਸਾਰੇ ਦੇਸ਼ ਵਿਚ ਹੀ ਅਨਾਜ ਦੀ ਥੁੜ੍ਹ ਹੋ ਗਈ ਸਮਝੋ। ਸੰਕਟ ਸਕੇਅਰ ਕਰੀਏਟ ਕਰ ਦਿਤਾ ਗਿਆ ਡਿਪਟੀ ਸਪੀਕਰ ਸਾਹਿਬ, ਦੇਸ਼ ਵਿਚ ਅਨਾਜ ਦੀ ਭੈੜੀ ਹਾਲਤ ਹੈ। ਇਸ ਵੇਲੇ ਬੰਬਈ ਵਿਚ ਕਣਕ 300-325 ਰੁਪਏ ਕੁਇੰਟਲ ਵਿਕ ਰਹੀ ਹੈ। ਅੱਜ ਬਾਹਰਲਿਆਂ ਸੂਬਿਆਂ ਵਿਚ ਕਣਕ ਦੇ ਭਾਅ ਬਹੁਤ ਵਧ ਗਏ ਹਨ। ਜਿਹੜੀ ਕਣਕ ਇਥੋਂ 130 ਰੁਪਏ ਕੁਇੰਟਲ ਦੇ ਹਿਸਾਬ ਨਾਲ ਲੈ ਕੇ ਗਏ ਹਨ ਉਥੇ ਅੱਜ ਉਹੀ ਕਣਕ 250, 300 ਜਾਂ 325 ਰੁਪਏ ਕੁਇੰਟਲ ਵਿਕ ਰਹੀ ਹੈ। ਇਸ ਦਾ ਸਲੂਸ਼ਨ ਇਹ ਨਹੀਂ ਹੈ ਕਿ ਜਿਣਸ ਦੀਆਂ ਪ੍ਰਾਈਸਿਜ਼ ਵੱਧ ਕੀਤੀਆਂ ਹਨ। ਲੋਕਾਂ ਨੇ ਡੀਮਾਂਸਟ੍ਰੇਸ਼ਨਜ਼ ਕੀਤੀਆਂ ਕਿ ਇਨਪੁੱਟਸ ਦੀਆਂ ਕੀਮਤਾਂ ਘੱਟ ਕੀਤੀਆਂ ਜਾਣ। ਪੈਡੀ ਬਾਰੇ ਐਗਰੀਕਲਚਰਲ ਪਰਾਈਸਿਜ਼ ਕਮਿਸ਼ਨ ਨੇ ਭਾਅ ਮਿੱਥ ਦਿੱਤਾ। ਪਰ ਬਾਅਦ ਵਿਚ ਇਨ ਪੁੱਟਸ ਦੀਆਂ ਕੀਮਤਾਂ ਵਿਚ ਵਾਧਾ ਹੋ ਗਿਆ ਜਿਸ ਕਾਰਣ ਹੁਣ ਉਸ ਦੇ ਭਾਅ ਬਾਰੇ ਕਮਿਸ਼ਨ ਰਿਵੀਊ ਕਰ ਰਿਹਾ ਹੈ। ਜਿਹੜੀ ਫਸਲ ਖੜ੍ਹੀ ਹੈ ਉਸ ਤੇ ਜਿੰਨਾ ਪੈਸਾ ਲਗਿਆ ਹੈ, ਉਹ ਤਾਂ ਜ਼ਰੂਰ ਕਿਸਾਨਾਂ ਨੂੰ ਮਿਲਣਾ ਚਾਹੀਦਾ ਹੈ। ਇਸ ਦਾ ਹੱਲ ਇਹੀ ਹੈ ਕਿ ਇਨਪੁੱਟਸ ਦੀਆਂ ਕੀਮਤਾਂ ਘੱਟ ਕਰਨੀਆਂ ਚਾਹੀਦੀਆਂ ਹਨ। ਜਿਹੜਾ ਇਹ ਤਜਰਬਾ ਕੀਤਾ ਗਿਆ ਹੈ ਕਿ ਸਬਸਿਡੀ ਛੋਟੇ ਫਾਰਮਰ ਨੂੰ ਜਿਸ ਕੋਲ 5 ਏਕੜ ਤੋਂ ਘਟ ਜ਼ਮੀਨ ਹੈ, ਉਸ ਨੂੰ ਦੇ ਦਿਓ, ਇਹ ਤਜਰਬਾ ਫੇਲ੍ਹ ਹੋਇਆ ਹੈ। ਇਸ ਕਿਸਮ ਦੇ ਤਜਰਬੇ ਨਹੀਂ ਕਰਨੇ ਚਾਹੀਦੇ। ਸਬਸਿਡੀ ਛੋਟੇ ਕਿਸਾਨ ਕੋਲ ਪਹੁੰਚਦੀ ਨਹੀਂ ਅਤੇ ਦੂਸਰੇ ਲੈ ਜਾਂਦੇ ਹਨ। ਇਸ ਵਿਚ ਬਹੁਤ ਬੇਈਮਾਨੀ ਹੋਈ ਹੈ। ਮੇਰਾ ਸੁਝਾਓ ਹੈ ਕਿ ਸਬਸਿਡੀ ਜਿਥੇ ਸੋਰਸ ਹੈ, ਉਥੇ ਦੇਣੀ ਚਾਹੀਦੀ ਹੈ। ਇਸ ਬਾਰੇ ਦੇਸ਼ ਅੰਦਰ ਤਜਰਬਾ ਕਰਕੇ ਦੇਖਿਆ ਗਿਆ ਹੈ ਔਰ ਉਹ ਕਾਮਯਾਬ ਰਿਹਾ ਹੈ। ਜਦੋਂ ਇੰਟਰਨੈਸ਼ਨਲ ਮਾਰਕਿਟ ਵਿਚ ਇਨਪੁੱਟਸ ਦੀਆਂ ਕੀਮਤਾਂ ਵਿਚ ਘਾਟਾ ਨਹੀਂ ਸੀ ਹੁੰਦਾ, ਉਦੋਂ ਇਥੇ ਫੈਸਲਾ ਕੀਤਾ ਗਿਆ ਸੀ ਕਿ ਇਨਪੁੱਟਸ ਦੀਆਂ ਕੀਮਤਾਂ ਘੱਟ ਕਰਨੀਆਂ ਹਨ। ਅਸੀਂ ਆਪਣੇ ਵੇਲੇ ਇਨਪੁੱਟਸ ਦੀਆਂ ਕੀਮਤਾਂ ਘੱਟ ਕਰਨ ਵਾਸਤੇ ਸੈਂਟਰਲ ਸਬਸਿਡੀ ਦਿੱਤੀ। ਇਸ ਤਰ੍ਹਾਂ ਕਰਨ ਨਾਲ

ਸਾਰਾ 76 ਕਰੋੜ ਰੁਪਏ ਦਾ ਬੋਝ ਸੈਂਟਰ ਤੇ ਪਿਆ ਸੀ। ਪਰ ਉਸ ਦਾ ਲਾਭ ਕਿੰਨਾ ਹੋਇਆ ਸੀ ਪਹਿਲੀ ਵਾਰੀ ਦੇਸ਼ ਖੁਦਕਫੀਲ ਹੋ ਗਿਆ ਸੀ ਔਰ ਇੰਪੋਰਟਸ ਬੰਦ ਹੋ ਗਈਆਂ ਸਨ। ਇਨਪੁੱਟਸ ਦੀਆਂ ਕੀਮਤਾਂ ਘੱਟ ਕਿਵੇਂ ਕਰਨੀਆਂ ਹਨ, ਇਸ ਦਾ ਇਹ ਜਵਾਬ ਹੈ। ਇਸ ਤਰ੍ਹਾਂ ਨਾਲ ਇਸ ਦਾ ਹੱਲ ਹੋ ਸਕਦਾ ਹੈ। ਇਥੇ ਸੂਬੇ ਦੇ ਅੰਦਰ ਬਾਦਲ ਸਾਹਿਬ ਵੇਲੇ ਤਜਰਬਾ ਕੀਤਾ ਗਿਆ ਸੀ ਅਤੇ ਬਿਜਲੀ ਦੇ ਰੇਟਸ ਘਟਾਏ ਗਏ ਸਨ। ਜਿਥੇ ਵਾਧੂ ਬਿਜਲੀ ਜਾਂਦੀ ਸੀ ਉਥੋਂ ਬਿਜਲੀ ਲੈ ਕੇ ਇਸ ਸੂਬੇ ਨੂੰ ਬਿਜਲੀ ਦਿਤੀ ਗਈ, ਪਾਣੀ ਦਿਤਾ ਗਿਆ। ਇਨ੍ਹਾਂ ਨੂੰ ਇਨਪੁੱਟਸ ਜਦੋਂ ਮਿਲਦੀਆਂ ਰਹੀਆਂ ਤਾਂ ਉਨਾਂ ਚਿਰ ਇਥੇ ਵੀ ਹਾਲਾਤ ਠੀਕ ਰਹੇ। ਉਦੋਂ ਇਨ ਪੁੱਟਸ ਦੀਆਂ ਕੀਮਤਾਂ ਘਟੀਆਂ ਸਨ ਔਰ ਐਗਰੀਕਲਚਰਲ ਫੂਡ ਗਰੇਨਜ਼ ਦੀਆਂ ਕੀਮਤਾਂ ਵਧੀਆਂ ਸਨ। ਇਸ ਮਸਲੇ ਦਾ ਜੇਕਰ ਹੱਲ ਕਢਣਾ ਹੋਵੇ ਤਾਂ ਹੱਲ ਇਹੀ ਹੈ ਕਿ ਇਨਪੁੱਟਸ ਦੀਆਂ ਕੀਮਤਾਂ ਘਟਾਈਆਂ ਜਾਣ ਔਰ ਪਰੋਡਿਊਸ ਦੀਆਂ ਕੀਮਤਾਂ ਵਧਾਈਆਂ ਜਾਣ। ਫਰਟੇਲਾਈਜ਼ਰ ਇਸ ਸੂਬੇ ਨੂੰ ਜ਼ਿਆਦਾ ਦਿਤਾ ਜਾਏ। ਮੋਟਰਾਂ ਕਿਸਾਨਾਂ ਦੀਆਂ ਜ਼ਿਆਦਾ ਦੇਰ ਚੱਲਣੀਆਂ ਚਾਹੀਦੀਆਂ ਹਨ ਅਤੇ ਇਸ ਬਾਰੇ ਕਿਸਾਨਾਂ ਨੂੰ ਘੱਟ ਪੈਸੇ ਦੇਣੇ ਚਾਹੀਦੇ ਹਨ ਤਾਂ ਪਰੋਡਕਸ਼ਨ ਵਧੇਗੀ। ਸਾਰੇ ਐਡਵਾਂਸਡ ਕੰਟਰੀਜ਼ ਵਿਚ ਹੈ ਕਿ ਇਨਪੁੱਟਸ ਦੀਆਂ ਪ੍ਰਾਈਸਿਜ਼ ਘੱਟ ਕਰ ਦਿੱਤੀਆਂ ਜਾਂਦੀਆਂ ਹਨ ਔਰ ਇਸ ਦਾ ਖਰਚਾ ਸਰਕਾਰ ਆਪਣੇ ਜ਼ਿਮੇਂ ਲੈ ਲੈਂਦੀ ਹੈ। ਡੀਜ਼ਲ ਜੋ ਕਿ ਐਗਰੀਕਲਚਰ ਵਾਸਤੇ ਇਸਤੇਮਾਲ ਹੁੰਦਾ ਹੈ, ਉਸ ਦਾ ਰੰਗ ਚੇਂਜ ਕਰ ਦਿੱਤਾ ਜਾਂਦਾ ਹੈ ਔਰ ਉਹ ਚੇਂਜਡ ਰੰਗ ਦਾ ਡੀਜ਼ਲ ਮੁਲਕ ਵਿਚ ਘੱਟ ਪਰਾਈਸ ਤੇ ਮਿਲਦਾ ਹੈ। ਇਸੇ ਤਰ੍ਹਾਂ ਹੀ ਇਥੇ ਵੀ ਕਰਨਾ ਚਾਹੀਦਾ ਹੈ ਜੇਕਰ ਸੂਬੇ ਦੀ ਇਕਾਨਮੀ ਨੂੰ ਮੁੜ ਕੇ ਖੜ੍ਹਾ ਕਰਨਾ ਹੈ। ਇਸ ਤੋਂ ਬਿਨਾਂ ਸਾਡਾ ਨੁਕਸਾਨ ਹੋਏਗਾ ਔਰ ਹੁੰਦਾ ਚਲਾ ਜਾਏਗਾ। ਇਸ ਵੇਲੇ ਇੰਪੋਰਟਸ 1.5 ਮਿਲੀਅਨ ਟਨ ਕਹੀ ਜਾਂਦੀ ਹੈ। ਮੈਂ ਇੱਕ ਰਿਪੋਰਟ ਪੜ੍ਹ ਰਿਹਾ ਸੀ, ਉਸ ਵਿਚ ਲਿਖਿਆ ਹੈ ਕਿ ਵ੍ਹੀਟ ਇੰਪੋਰਟ 1.5 ਮਿਲਿਅਨ ਟਨ ਤੋਂ ਵੀ ਐਕਸੀਡ ਕਰ ਸਕਦੀ ਹੈ। ਲੇਕਿਨ ਵ੍ਹੀਟ ਪ੍ਰੋਡਿਊਸਿੰਗ ਸਟੇਟਸ ਨੇ ਜ਼ਿਮੇਂਵਾਰੀ ਲਈ ਹੋਈ ਹੈ ਕਿ ਦੇਸ਼ ਨੂੰ ਅਨਾਜ ਦੇਣਾ ਹੈ।

**ਸ੍ਰੀ ਡਿਪਟੀ ਸਪੀਕਰ** : ਕੀ ਤੁਹਾਡੀ ਪਾਰਟੀ ਵਿਚੋਂ ਕੋਈ ਹੋਰ ਸਪੀਕਰ ਤਾਂ ਨਹੀਂ ਬੋਲੇਗਾ ?

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਅਸੀਂ ਆਪਣੇ ਆਪ ਟਾਈਮ ਵੰਡ ਲਵਾਂਗੇ। ਵ੍ਹੀਟ 1.5 ਮਿਲੀਅਨ ਟਨ ਬਾਹਰੋਂ ਮੰਗਵਾਉਣੀ ਹੈ। ਇਸ ਤੇ ਇਨ੍ਹਾਂ ਦੇ ਕਹਿਣ ਅਨੁਸਾਰ 196.10 ਰੁਪਏ ਪ੍ਰਤੀ ਕੁਇੰਟਲ ਖਰਚਾ ਆਏਗਾ। 20 ਰੁਪਏ ਕੁਇੰਟਲ ਦੇ ਹਿਸਾਬ ਨਾਲ ਹੋਰ ਖਰਚ ਆਏਗਾ। ਅਸੀਂ ਰੌਲਾ ਪਾਇਆ ਸੀ ਕਿ ਇਥੇ ਕਣਕ ਦੀ ਪ੍ਰਾਈਸ 150 ਰੁਪਏ ਕੁਇੰਟਲ ਕਰ ਦਿਓ, ਪਰ ਉਹ ਸਾਡੀ ਗਲ ਨਹੀਂ ਮੰਨੀ ਗਈ। ਇਸ ਦੀ ਬਜਾਏ ਅੱਜ ਇਨ੍ਹਾਂ ਨੂੰ 196.10 ਰੁਪਏ ਪ੍ਰਤੀ ਕੁਇੰਟਲ ਬਾਹਰੋਂ ਕਣਕ ਮੰਗਵਾਉਣੀ ਪੈ ਰਹੀ ਹੈ। ਇਹ ਇਨ੍ਹਾਂ ਦੇ ਕਹਿਣ ਮੁਤਾਬਿਕ ਹੈ। ਇਸ ਤੇ ਹੋਰ ਕਾਫੀ ਵੇਸਟੇਜ ਹੋਣੀ ਹੈ। ਜਹਾਜ਼ ਤੋਂ ਲੁਹਾਈ ਤੇ ਖਰਚ ਹੋਰ ਕਰਨਾ ਪਏਗਾ। ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇਹ 1.5 ਮਿਲੀਅਨ ਟਨ ਨਾਲ ਇਨ੍ਹਾਂ ਦਾ ਗੁਜ਼ਾਰਾ ਨਹੀਂ ਹੋਣਾ ਅਤੇ ਇਨ੍ਹਾਂ ਨੂੰ ਹੋਰ ਇੰਪੋਰਟ ਕਰਨੀ ਪਏਗੀ। ਇਕ ਜੁਲਾਈ ਨੂੰ ਜੋ ਕਣਕ ਦੇ ਇਨ੍ਹਾਂ ਕੋਲ ਭੰਡਾਰ ਹਨ ਉਹ ਸਾਰੇ ਸਾਢੇ ਤੇਰਾਂ ਮਿਲੀਅਨ ਟਨ ਦੇ ਹਨ। ਇਸ ਵਿਚ ਸਾਢੇ ਸੱਤ ਮਿਲੀਅਨ ਟਨ ਕਣਕ ਹੈ ਔਰ 6 ਮਿਲੀਅਨ ਟਨ ਚੌਲ ਹਨ। ਇਸ ਸਾਲ ਸਾਰੀ ਪਰੋਕਿਉਰਮੈਂਟ ਪਾ ਕੇ ਇਨ੍ਹਾਂ ਕੋਲ 7.5 ਮਿਲੀਅਨ ਟਨ ਕਣਕ ਹੈ। ਸਾਰੀ 13.5 ਮਿਲੀਅਨ ਟਨ ਵਿਚੋਂ ਆਫ ਟੇਕ 12 ਮਿਲੀਅਨ ਟਨ ਹੈ। ਜੇਕਰ ਇਹ 13 ਮਿਲੀਅਨ ਟਨ ਹੋ ਗਈ ਫਿਰ ਕੀ ਹਾਲ ਹੋਏਗਾ? ਹਾਲੇ ਇਨ੍ਹਾਂ ਨੇ ਕਿਹਾ ਹੈ ਕਿ 6 ਲੱਖ ਟਨ ਚਾਵਲ ਬਾਹਰ ਭੇਜਣਾ ਹੈ, ਇਸ਼ ਤਰ੍ਹਾਂ ਕਰਨ ਨਾਲ ਇੰਪੋਰਟ ਹੋਰ ਕਰਨੀ ਪਏਗੀ। ਇੰਟਰਨੈਸ਼ਨਲ ਪੁਜ਼ੀਸ਼ਨ ਵੀ ਠੀਕ ਨਹੀਂ ਹੈ। ਰਸ਼ੀਆ ਵਿਚ ਫਸਲਾਂ ਫੇਲ੍ਹ ਹੋ ਗਈਆਂ ਹਨ। ਈਸਟਰਨ ਯੂਰਪ ਦੇ ਬਹੁਤ ਸਾਰੇ ਦੇਸ਼ਾਂ ਦਾ ਅਨਾਜ ਖਰਾਬ ਹੋ ਗਿਆ ਹੈ। ਉਨ੍ਹਾਂ ਮੁਲਕਾਂ ਨੂੰ ਵੀ ਅਨਾਜ ਇੰਪੋਰਟ ਕਰਨਾ ਪੈ ਰਿਹਾ ਹੈ। ਅਗਰ ਇਹੋ ਜਿਹੀ ਹਾਲਤ

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਰਹੀ ਤਾਂ ਸਾਨੂੰ ਵੀ ਇੰਪੋਰਟ ਵਧ ਕਰਨੀ ਪਏਗੀ। ਸਾਡੇ ਦੇਸ਼ ਦੀ ਹਾਲਤ ਵੀ ਚੰਗੀ ਨਹੀਂ ਹੈ। ਅਸੀਂ ਕਈ ਮੰਡੀਆਂ ਬੰਦ ਕਰ ਦਿਤੀਆਂ ਹਨ। ਚੌਲ ਕਿਤੇ ਕਿਤੇ ਲਭਦੇ ਹਨ। ਥਾਈਲੈਂਡ ਵਿਚ ਚਾਵਲ ਮਿਲ ਜਾਂਦੇ ਹਨ। ਇਸੇ ਤਰ੍ਹਾਂ ਹੀ ਕਣਕ ਅਮਰੀਕਾ, ਆਸਟ੍ਰੇਲੀਆ ਔਰ ਕੈਨੇਡਾ ਵਿਚੋਂ ਮਿਲ ਜਾਂਦੀ ਹੈ। ਇਥੇ ਦੋ ਮਿਲੀਅਨ ਟਨ ਭਾਵੇਂ ਚੌਲ ਕਿਤਿਉਂ ਮਿਲ ਜਾਣ, ਇਸ ਤੋਂ ਜ਼ਿਆਦਾ ਕਿਸੇ ਮੁਲਕ ਨੇ ਚੌਲ ਨਹੀਂ ਦੇ ਸਕਣੇ। ਕੋਈ ਸੁਣਦਾ ਨਹੀਂ ਹੈ। ਦੇਸ਼ ਦੇ ਫਾਇਦੇ ਦੀ ਖਾਤਰ ਔਰ ਸੂਬੇ ਦੇ ਫਾਇਦੇ ਦੀ ਖਾਤਰ ਗਲ ਕਰਨੀ ਚਾਹੀਦੀ ਹੈ। ਚਾਵਲ ਦੀ ਪਰਾਈਸ ਠੀਕ ਮੁਕੱਰਰ ਕਰਨੀ ਚਾਹੀਦੀ ਹੈ ਤਾਂ ਕਿ ਇਸ ਦੀ ਪ੍ਰੋਕਿਉਰਮੈਂਟ ਠੀਕ ਤਰ੍ਹਾਂ ਨਾਲ ਹੋ ਜਾਏ। ਕਿਸਾਨਾਂ ਨੂੰ ਆਪਣੀ ਜਿਣਸ ਦਾ ਮੁੱਲ ਠੀਕ ਮਿਲਣਾ ਚਾਹੀਦਾ ਹੈ। ਐਗਰੀਕਲਚਰਲ ਪਰਾਈਸਿਜ਼ ਕਮਿਸ਼ਨ ਦੇ ਇੱਕ ਮੈਂਬਰ ਨੇ ਕਿਹਾ ਸੀ ਕਿ ਚੌਲਾਂ ਦਾ ਮੁੱਲ 135 ਰੁਪਏ ਪ੍ਰਤੀ ਕੁਇੰਟਲ ਮੁਕੱਰਰ ਹੋਣਾ ਚਾਹੀਦਾ ਹੈ। ਇਹ ਮੈਂਬਰ ਸਾਹਿਬ ਕਿਸੇ ਵੇਲੇ ਮਨਿਸਟਰ ਵੀ ਰਹੇ ਹਨ ਔਰ ਇਹ ਕਿਸਾਨ ਵੀ ਹਨ। ਇਨ੍ਹਾਂ ਦਾ ਸੁਝਾਓ ਮੰਨ ਲੈਣਾ ਚਾਹੀਦਾ ਹੈ। ਅਸੀਂ ਕਹਿੰਦੇ ਹਾਂ ਕਿ ਮੁੱਲ ਕਿਸਾਨਾਂ ਨੂੰ ਥੋੜ੍ਹਾ ਜਿਹਾ ਵੱਧ ਮਿਲਣਾ ਚਾਹੀਦਾ ਹੈ । ਕਿਸਾਨਾਂ ਨਾਲ ਹਾਸਾ ਨਹੀਂ ਕਰਨਾ ਚਾਹੀਦਾ। ਇਕ ਦੋ ਰੁਪਏ ਵਧਾ ਦੇਣਾ ਕੋਈ ਠੀਕ ਗਲ ਨਹੀਂ ਹੈ। ਇਕ, ਦੋ ਰੁਪਏ ਮੁੱਲ ਵਧਾ ਕੇ ਫਿਰ ਕਿਹਾ ਜਾਂਦਾ ਹੈ ਕਿ ਮੁਲ ਵਧਾ ਦਿੱਤਾ ਹੈ, ਇਹ ਠੀਕ ਗਲ ਨਹੀਂ ਹੈ। ਕਿਸਾਨ ਨੂੰ ਆਪਣੀ ਜਿਣਸ ਦਾ ਯੋਗ ਮੁੱਲ ਮਿਲਣਾ ਚਾਹੀਦਾ ਹੈ ਔਰ ਜੋ ਇਨ ਪੁੱਟਸ ਹਨ ਉਹ ਘਟ ਮੁੱਲ ਤੇ ਮਿਲਣੀਆਂ ਚਾਹੀਦੀਆਂ ਹਨ। ਸੈਂਟਰ ਤੇ ਜ਼ੋਰ ਪਾਉਣਾ ਚਾਹੀਦਾ ਹੈ ਕਿ ਪੰਜਾਬ ਨੂੰ ਫਰਟੇਲਾਈਜ਼ਰ ਵਧ ਦਿੱਤੀ ਜਾਏ। ਸਾਡੇ ਸੂਬੇ ਨੂੰ ਫਰਟੇਲਾਈਜ਼ਰ ਦੀ ਸਭ ਤੋਂ ਜ਼ਿਆਦਾ ਲੋੜ ਹੈ। ਜਦੋਂ ਪ੍ਰਾਈਸ ਵਧਦੀ ਹੈ ਤਾਂ ਸਭ ਤੋਂ ਜ਼ਿਆਦਾ ਮਾਰ ਸਾਨੂੰ ਪੈਂਦੀ ਹੈ। ਇਸ ਕਰਕੇ ਸਾਨੂੰ ਸਾਰਿਆਂ ਨੂੰ ਰੌਲਾ ਪਾਉਣਾ ਚਾਹੀਦਾ ਹੈ। ਲੇਕਿਨ ਇਹ ਮਜਬੂਰ ਹਨ। ਅਸੀਂ ਰੌਲਾ ਪਾਉਂਦੇ ਹਾਂ ਪਰ ਸਾਨੂੰ ਕਦੇ ਕਿਸੇ ਤਰ੍ਹਾਂ ਅਤੇ ਕਦੇ ਕਿਸੇ ਤਰ੍ਹਾਂ ਦਬਾ ਦਿਤਾ ਜਾਂਦਾ ਹੈ। ਇਸ ਲਈ ਮੈਂ ਕਹਾਂਗਾ ਕਿ ਇਨਪੁੱਟਸ ਦੀਆਂ ਪ੍ਰਾਈਸਿਜ਼ ਘੱਟ ਕੀਤੀਆਂ ਜਾਣ ਅਤੇ ਇਸ ਬਾਰੇ ਕੇਂਦਰ ਦੀ ਸਰਕਾਰ ਤੇ ਜ਼ੋਰ ਪਾਇਆ ਜਾਵੇ। ਹੁਣ ਫਸਲਾਂ ਖੇਤਾਂ ਵਿਚ ਖੜੀਆਂ ਹਨ। ਉਹ ਕਈ ਜਗ੍ਹਾ ਖਰਾਬ ਹੋ ਗਈਆਂ ਹਨ ਅਤੇ ਹੋ ਰਹੀਆਂ ਹਨ। ਗੁਰਦਾਸਪੁਰ, ਹੁਸ਼ਿਆਰਪੁਰ ਅਤੇ ਦਸੂਹਾ ਆਦਿ ਦੇ ਇਲਾਕਿਆਂ ਵਿਚ ਬਾਰਿਸ਼ ਘੱਟ ਹੋਈ ਹੈ ਜਿਸ ਕਾਰਨ ਫਸਲਾਂ ਸੁੱਕ ਚੱਲੀਆਂ ਹਨ। ਉਥੇ ਫਸਲਾਂ ਨੂੰ ਬਿਮਾਰੀ ਪੈ ਗਈ ਹੈ। ਇਸ ਤਰ੍ਹਾਂ ਦੇ ਹਾਲਾਤ ਵਿਚ ਇਸ ਵਲ ਖਾਸ ਤਵੱਜੋ ਦੇਣੀ ਚਾਹੀਦੀ ਹੈ ਅਤੇ ਸਾਨੂੰ ਕਿਸਾਨ ਦੀ ਹਮਾਇਤ ਕਰਨੀ ਚਾਹੀਦੀ ਹੈ ਤਾਂਕਿ ਜਿਸ ਤਰ੍ਹਾਂ ਅੱਗੇ ਉਸ ਨੇ ਮਿਹਨਤ ਕੀਤੀ ਹੈ ਉਸੇ ਤਰ੍ਹਾਂ ਉਹ ਹੁਣ ਵੀ ਮਿਹਨਤ ਕਰ ਸਕੇ ਅਤੇ ਪੈਦਾਵਾਰ ਵਧ ਸਕੇ।

ਇਕ ਨਾਨ-ਪਰਫਾਰਮੈਂਸ ਦੀ ਗਲ ਹੁੰਦੀ ਰਹੀ। ਮੈਂ ਅਰਜ਼ ਕਰਾਂਗਾ ਕਿ ਜੇ ਆਮ ਪੰਜਾਬੀ ਨੂੰ ਪੁੱਛਿਆ ਜਾਵੇ ਤਾਂ ਉਹ ਕਹੇਗਾ ਕਿ ਕਿਤੇ ਕੋਈ ਕੰਮ ਨਹੀਂ ਹੁੰਦਾ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਪਾਸੇ ਬਹੁਤ ਜ਼ਿਆਦਾ ਵਿਸਥਾਰ ਵਿਚ ਨਹੀਂ ਜਾਂਦਾ। ਮੈਂ ਆਪਣੇ ਨੇੜੇ ਦੇ ਇਲਾਕੇ ਦੀ ਗੱਲ ਕਰਾਂਗਾ। ਮੇਰੇ ਇਲਾਕੇ ਦੇ ਨੇੜੇ ਧਨੌਲਾ ਹੈ ਜਿਹੜਾ ਕਿ ਬੀਬੀ ਰਜਿੰਦਰ ਕੌਰ ਦਾ ਹਲਕਾ ਹੈ, ਉਥੇ ਇਕ ਹਸਪਤਾਲ ਬਣਨ ਲੱਗਿਆ ਸੀ। ਪਿਛਲੀ ਸਰਕਾਰ ਵੇਲੇ ਮੈਨੂੰ ਉਸ ਦਾ ਨੀਂਹ ਪੱਥਰ ਰੱਖਣ ਲਈ ਕਿਹਾ ਗਿਆ। ਮੈਂ ਉਥੇ ਨੀਂਹ ਪੱਥਰ ਰੱਖ ਦਿਤਾ ਉਥੇ ਉਨ੍ਹਾਂ ਨੇ 50 ਹਜ਼ਾਰ ਰੁਪਏ ਦੀਆਂ ਇੱਟਾਂ ਸੁੱਟ ਦਿਤੀਆਂ। ਇੱਟਾਂ ਉਥੇ ਪਈਆਂ ਹਨ ਪਰ ਉਸ ਦੇ ਬਾਅਦ ਹੋਰ ਕੁਝ ਨਹੀਂ ਹੋਇਆ। ਮੈਨੂੰ ਕਈ ਵਾਰੀ ਆਉਂਦਾ ਹੈ ਕਿ ਮੈਂ ਕਹਾਂ ਕਿ ਪੱਥਰ ਦੇ ਪਿੱਲਰ ਨੂੰ ਰਿਮੂਵ ਕਰ ਦਿਓ ਕਿਉਂਕਿ ਉਥੇ ਕੁਝ ਨਹੀਂ ਹੋਇਆ। ਇਸੇ ਤਰ੍ਹਾਂ ਸ਼ਹੀਦ ਸੇਵਾ ਸਿੰਘ ਠੀਕਰੀਵਾਲੇ ਦੇ ਪਿੰਡ ਦੀ ਹਾਲਤ ਹੈ। ਉਥੇ ਉਸ ਦੇ ਨਾਮ ਤੇ 25 ਬੈਡਜ਼ ਦਾ ਹਸਪਤਾਲ ਮਨਜ਼ੂਰ ਹੋਇਆ। ਇਨ੍ਹਾਂ ਦੀ ਸਰਕਾਰ ਵੇਲੇ ਉਥੇ ਬਿਲਡਿੰਗ ਬਣਨੀ

ਸ਼ੁਰੂ ਹੋ ਗਈ ਲੇਕਿਨ ਉਹ ਉਥੇ ਹੀ ਰੁਕ ਗਈ। ਪਤਾ ਨਹੀਂ ਫੰਡਜ਼ ਕਿਧਰ ਚਲੇ ਗਏ ਹਨ। ਇਸੇ ਤਰ੍ਹਾਂ ਚੰਨਣ ਵਾਲਾ ਪਿੰਡ ਹੈ। ਉਥੇ ਪਿੰਡ ਵਾਲਿਆਂ ਨੇ ਜ਼ਮੀਨ ਵੀ ਦਿੱਤੀ। ਉਥੋਂ ਨੀਂਹ ਪੱਥਰ ਵੀ ਰੱਖ ਦਿਤਾ ਸੀ। ਪਿੰਡ ਵਾਲੇ ਕਹਿੰਦੇ ਹਨ ਕਿ ਅਸੀਂ 1 ਲੱਖ ਰੁਪਿਆ ਦੇਣ ਨੂੰ ਤਿਆਰ ਹਾਂ। ਉਹ ਕਹਿੰਦੇ ਹਨ ਕਿ ਜੇ ਸਾਡੇ 25 ਬੈਡਜ਼ ਦਾ ਹਸਪਤਾਲ ਨਹੀਂ ਬਣਾਉਣਾ ਤਾਂ 10 ਬੈਡਜ਼ ਦਾ ਹਸਪਤਾਲ ਹੀ ਬਣਾ ਦਿਓ। ਪਿੰਡ ਵਾਲੇ ਕਹਿੰਦੇ ਹਨ ਕਿ 2 ਲੱਖ ਰੁਪਿਆ ਅਸੀਂ ਫਿਰ ਦੇ ਦਿਆਂਗੇ। ਉਨ੍ਹਾਂ ਦੇ ਰਿਸੋਰਸਿਜ਼ ਹਨ। ਉਹ 3 ਲੱਖ ਰੁਪਿਆ ਦੇਣ ਨੂੰ ਤਿਆਰ ਹਨ। (ਘੰਟੀ) ਮੇਰੇ ਹਾਲਾਂ 15 ਮਿੰਟ ਰਹਿੰਦੇ ਹਨ ਜੀ।

**ਸ੍ਰੀ ਡਿਪਟੀ ਸਪੀਕਰ**: ਤੁਹਾਨੂੰ 30 ਮਿੰਟ ਅਲਾਟ ਹੋਏ ਸਨ।

**ਸਰਦਾਰ ਸੁਰਜੀਤ ਸਿੰਘ ਬਰਨਾਲਾ**. ਮੇਰੇ 15 ਮਿੰਟ ਰਹਿੰਦੇ ਹਨ ਜੀ। ਡਿਪਟੀ ਸਪੀਕਰ ਸਾਹਿਬ, ਇਹ ਮੰਨ ਗਏ ਹਨ ਕਿ ਅਸੀਂ ਕੋਈ ਨਵੀਂ ਬਿਲਡਿੰਗ ਨਹੀਂ ਬਣਾਉਣੀ ਅਤੇ ਪੁਰਾਣੀਆਂ ਦੀ ਮੁਰੰਮਤ ਕਰਵਾ ਦਿਆਂਗੇ ਇਸ ਕਰਕੇ ਮੇਰਾ ਖਿਆਲ ਹੈ ਕਿ ਮੇਰੀ ਇਸ ਬਾਰੇ ਕਹਿਣ ਦੀ ਕੋਈ ਗੁੰਜ਼ਾਇਸ਼ ਨਹੀਂ ਹੈ।

ਹੁਣ ਮੈਂ ਲਾਅ ਐਂਡ ਆਰਡਰ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਲਾਅ ਐਂਡ ਆਰਡਰ ਦੀ ਹਾਲਤ ਚੰਗੀ ਨਹੀਂ ਹੈ ਅਤੇ ਕਈ ਜਗ੍ਹਾ ਤੇ ਜਾਣ ਕੇ ਹਾਲਤ ਵਿਗਾੜੀ ਜਾਂਦੀ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਪਿੰਡ ਕਾਲਸਾਂ ਦੀ ਪੰਚਾਇਤ ਆਈ। ਉਨ੍ਹਾਂ ਨੇ ਮੈਨੂੰ ਦੱਸਿਆ ਕਿ ਸਾਡੇ ਇਕ ਡੇਰਾ ਮਹੰਤ ਗਰੀਬ ਦਾਸੀਆਂ ਦਾ ਸੀ। ਡੇਰੇ ਦਾ ਮਹੰਤ ਮਰਨ ਦੇ ਕਰੀਬ ਹੈ। ਉਸ ਨੇ ਜ਼ਮੀਨ ਦੀ ਵਸੀਅਤ ਔਰਤ ਦੇ ਨਾਮ ਤੇ ਕਰਵਾ ਦਿਤੀ ਜਿਹੜੀ ਕਿ ਡੇਰੇ ਦੇ ਚੇਲੇ ਅਤੇ ਉਸ ਦੇ ਆਦਮੀਆਂ ਦੇ ਥੱਲੇ ਹੈ। ਜਦੋਂ ਇਹ ਝਗੜਾ ਚੱਲਿਆ ਤਾਂ ਬਾਹਰ ਦੇ ਲੋਕਾਂ ਨੇ ਉਸ ਔਰਤ ਦੇ ਰਾਹੀਂ ਜ਼ਮੀਨ ਤੇ ਕਬਜ਼ਾ ਕਰਨਾ ਚਾਹਿਆ। ਇਸ ਤੇ ਪੰਚਾਇਤ ਅਤੇ ਮਹੰਤ ਨੇ ਦਾਅਵਾ ਕਰ ਦਿਤਾ। ਇਸ ਬਾਰੇ ਮਾਰਚ ਵਿਚ ਸਟੇ ਆਰਡਰ ਹੋ ਗਏ। ਕਬਜ਼ਾ ਉਨ੍ਹਾਂ ਦਾ ਹੈ। ਉਨ੍ਹਾਂ ਨੇ ਕਪਾਹ ਬੀਜੀ ਪਰ ਬਦਮਾਸ਼ਾਂ ਨੇ ਇਕੱਠੇ ਹੋ ਕੇ ਉਸ ਜ਼ਮੀਨ ਤੇ ਪੁਲਿਸ ਦੀ ਮੱਦਦ ਨਾਲ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ। ਸਾਰਾ ਪਿੰਡ ਦੂਸਰੇ ਪਾਸੇ ਪਰ ਪੁਲਿਸ ਵਾਲਿਆਂ ਦੇ ਰਾਹੀਂ ਕੁਝ ਬੰਦਿਆਂ ਨੇ ਹਥਿਆਰਬੰਦ ਹੋ ਕੇ ਉਨ੍ਹਾਂ ਦੀ ਕਪਾਹ ਨੂੰ ਉਜਾੜਿਆ। ਉਨ੍ਹਾਂ ਦੀ ਫਸਲ ਦਾ ਨੁਕਸਾਨ ਕੀਤਾ। ਉਨ੍ਹਾਂ ਨੇ ਰਿਪੋਰਟ ਦਰਜ ਕਰਾਈ। ਇਸ ਰਿਪੋਰਟ ਦੀ ਕਾਪੀ ਮੇਰੇ ਪਾਸ ਹੈ। ਇਸ ਰਿਪੋਰਟ ਵਿਚ ਬੜੀ ਡਿਟੇਲ ਦਿੱਤੀ ਗਈ ਹੈ ਕਿ ਬਾਹਰਲੇ ਇਲਾਕੇ ਦੇ ਲੋਕਾਂ ਨੇ, ਜਿਵੇਂ ਕਿ ਮਲੇਰਕੋਟਲਾ ਦੇ ਲੋਕਾਂ ਨੇ ਹਥਿਆਰਬੰਦ ਹੋ ਕੇ ਆ ਕੇ ਸਾਡੀ ਫਸਲ ਉਜਾੜ ਦਿਤੀ। ਫਾਇਰ ਕੀਤੇ ਗਏ। ਉਨ੍ਹਾਂ ਨੂੰ ਮਾਰਨ ਦੀਆਂ ਧਮਕੀਆਂ ਦਿਤੀਆਂ। ਉਨ੍ਹਾਂ ਨੇ ਪਾਸੇ ਹੋ ਕੇ ਜਾਨ ਬਚਾਈ। ਜਦ ਪੁਲਿਸ ਕੋਲ ਰਿਪੋਰਟ ਦਰਜ ਕਰਾਈ ਤਾਂ ਪੁਲਿਸ ਵਾਲੇ ਕਹਿੰਦੇ ਹਨ ਕਿ ਇਹ ਸਾਰਾ ਮਾਮਲਾ ਮਾਮੂਲੀ ਨੁਕਸਾਨ ਦਾ ਪਾਇਆ ਜਾਂਦਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਹੋਰ ਵੀ ਬਹੁਤ ਸਾਰੇ ਪਿੰਡ ਹਨ ਜਿਥੇ ਇਸ ਤਰ੍ਹਾਂ ਹੁੰਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਹਰ ਤੋਂ ਇੰਟਰਵੈਨਸ਼ਨ ਨਹੀਂ ਹੋਣੀ ਚਾਹੀਦੀ। ਡਿਪਟੀ ਸਪੀਕਰ ਸਾਹਿਬ, ਪੁਲਿਸ ਦੇ ਰਾਹੀਂ ਕਬਜ਼ੇ ਕਰਵਾਏ ਜਾ ਰਹੇ ਹਨ। ਪੁਲਿਸ ਇੰਟਰਵੀਨ ਕਰ ਰਹੀ ਹੈ। ਇਸ ਤਰ੍ਹਾਂ ਅਦਾਲਤ ਦੀ ਤੌਹੀਨ ਹੈ। ਅਸੀਂ ਕਹਿੰਦੇ ਹਾਂ ਕਿ ਜੁਡੀਸ਼ਲ ਸਿਸਟਮ ਇੰਡੀਪੈਂਡੈਂਟ ਹੋਣਾ ਚਾਹੀਦਾ ਹੈ, ਰਿਸਪੈਕਟੇਬਲ ਹੋਣਾ ਚਾਹੀਦਾ ਹੈ ਪਰ ਦੂਜੇ ਪਾਸੇ ਪੁਲਿਸ ਦੇ ਰਾਹੀਂ ਉਸ ਨੂੰ ਪੈਰ੍ਹਾਂ ਥੱਲੇ ਮਧੋਲ ਦਿਤਾ ਜਾਂਦਾ ਹੈ। ਮੇਰੇ ਇਲਾਕੇ ਦੇ ਪਿੰਡ ਹਮੀਦੀ ਵਿਚ ਇਸੇ ਤਰ੍ਹਾਂ ਹੋ ਰਿਹਾ ਹੈ। ਇਕ ਹੋਰ ਪਿੰਡ ਚਲਾਲਾਂ ਹੈ। ਉਸ ਬਾਰੇ ਪ੍ਰੈਸ ਵਿਚ ਵੀ ਆਇਆ ਸੀ। ਪਿਛੇ ਜਿਹੇ ਤੁਸੀਂ ਪੜ੍ਹਿਆ ਹੋਣਾ ਹੈ ਕਿ ਲੰਮਾ ਪਿੰਡ ਵਿਚ ਤਿੰਨ ਕਤਲ ਹੋ ਗਏ। ਪੁਲਿਸ ਇਸ ਤਰ੍ਹਾਂ ਕਰਵਾ ਰਹੀ ਹੈ। ਪੁਲਿਸ ਇਸ ਗੱਲ ਦੀ ਜ਼ਿਮੇਵਾਰ ਹੈ। ਜਦੋਂ ਅਦਾਲਤ ਸਟੇਅ ਦਿੰਦੀ ਹੈ ਤਾਂ ਉਨ੍ਹਾਂ ਹੁਕਮਾਂ ਦੀ ਪਾਲਣਾ ਕਰਨਾ ਜਾਂ

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਕਰਾਉਣਾ ਪੁਲਿਸ ਦਾ ਫਰਜ਼ ਹੈ। ਪਰ ਹੁੰਦਾ ਇਹ ਹੈ ਕਿ ਉਸ ਨੂੰ ਫਲਾਊਟ ਕਰਨ ਦੀ ਖਾਤਰ ਇਸ ਤਰ੍ਹਾਂ ਕੀਤਾ ਜਾਂਦਾ ਹੈ - ਇਸ ਕਾਰਵਾਈ ਨੂੰ ਬੰਦ ਕਰਵਾਉਣਾ ਚਾਹੀਦਾ ਹੈ। ਲਾਅ ਐਂਡ ਆਰਡਰ ਮੇਨ-ਟੇਨ ਕਰਨ ਵਾਸਤੇ ਸਾਨੂੰ ਅਦਾਲਤ ਦੀ ਤੌਹੀਨ ਨਹੀਂ ਕਰਨੀ ਚਾਹੀਦੀ, ਸਗੋਂ ਉਨ੍ਹਾਂ ਦੀ ਰਿਸਪੈਕਟ ਕਰਨੀ ਚਾਹੀਦੀ ਹੈ ਅਤੇ ਅਦਾਲਤ ਦੇ ਹੁਕਮ ਦੀ ਪਾਲਣਾ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ।

ਪਿਛੇ ਜਿਹੇ ਤੁਹਾਨੂੰ ਪਤਾ ਹੈ ਕਿ ਇਕ ਬਲੈਕ ਆਰਡਰ ਹੋਇਆ ਜਿਸ ਨਾਲ ਆਰਮਜ਼ ਰਖਵਾ ਲਈਆਂ ਗਈਆਂ। ਉਹ ਕਿਸੇ ਨੂੰ ਵਾਪਸ ਨਹੀਂ ਕੀਤੇ। ਭਾਵੇਂ ਕੋਈ ਐਮ. ਐਲ. ਏ. ਹੈ ਜਾਂ ਕੋਈ ਹੋਰ ਰਿਸਪੈਕਟੇਬਲ ਆਦਮੀ ਹੈ ਜਿਸ ਨੇ ਆਪਣੀ ਪਰੋਟੈਕਸ਼ਨ ਵਾਸਤੇ ਰਿਵਾਲਵਰ ਰੱਖਿਆ ਹੋਇਆ ਸੀ, ਇਕ ਰਿਸਪੈਕਟੇਬਲ ਆਦਮੀ ਜਿਸ ਦੇ ਬਾਰੇ ਪਤਾ ਹੈ ਕਿ ਉਸ ਨੇ ਰਿਵਾਲਵਰ ਨੂੰ ਗਲਤ ਇਸਤੇਮਾਲ ਨਹੀਂ ਕਰਨਾ, ਉਨ੍ਹਾਂ ਦੇ ਆਰਮਜ਼ ਰਖਵਾ ਲਏ। ਕੇਸ ਦਰਜ ਕੀਤੇ ਗਏ। ਡਿਪਟੀ ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਐਸੇ ਵਾਕਿਆਤ ਆਏ ਹਨ ਕਿ ਇਕ ਦੇਸ਼ ਦੇ ਪ੍ਰੈਜ਼ੀਡੈਂਟ ਤੇ ਹਮਲਾ ਕਰ ਦਿਤਾ। ਪ੍ਰੈਜ਼ੀਡੈਂਟ ਦੇ ਗੋਲੀ ਲਗੀ, ਉਹ ਇੰਜਰ ਹੋ ਗਿਆ। ਕਿਸੇ ਨੇ ਪੁੱਛਿਆ ਕਿ ਕੀ ਆਰਮਜ਼ ਤੇ ਪਾਬੰਦੀ ਲਗਾਉਗੇ ਪਰ ਉਸ ਨੇ ਕਿਹਾ ਕਿ ਨਹੀਂ, ਇਸ ਦੀ ਲੋੜ ਨਹੀਂ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਰਿਸਪੈਕਟੇਬਲ ਲੋਕਾਂ ਨੇ, ਡਿਜ਼ਾਇਰੇਬਲ ਲੋਕਾਂ ਨੇ ਆਪਣੀ ਪਰੋਟੈਕਸ਼ਨ ਵਾਸਤੇ ਆਰਮਜ਼ ਰੱਖੀਆਂ ਸਨ ਉਨ੍ਹਾਂ ਦੀਆਂ ਆਰਮਜ਼ ਨਹੀਂ ਲੈਣੀਆਂ ਚਾਹੀਦੀਆਂ। ਇਹ ਇਨ੍ਹਾਂ ਦਾ ਗਲਤ ਕਦਮ ਹੈ। ਇਸ ਨਾਲ ਪਬਲਿਕ ਤੇ ਬੁਰਾ ਅਸਰ ਪੈਂਦਾ ਹੈ। ਇਸ ਦਾ ਫਾਇਦਾ ਮਾੜੇ ਲੋਕਾਂ ਨੂੰ ਹੁੰਦਾ ਹੈ। ਇਸ ਤੇ ਕਈ ਲੋਕਾਂ ਨੂੰ ਅਦਾਲਤਾਂ ਵਿਚ ਜਾਣਾ ਪਿਆ। ਉਨ੍ਹਾਂ ਨੇ ਕਿਹਾ ਅਸੀਂ ਇਹ ਆਪਣੀ ਪਰੋ-ਟੈਕਸ਼ਨ ਵਾਸਤੇ ਰੱਖੇ ਸੀ। ਡਿਪਟੀ ਸਪੀਕਰ ਸਾਹਿਬ, ਐਸਾ ਵੀ ਹੋਇਆ ਕਿ ਸੂਬੇ ਦੇ ਅੰਦਰ ਪਿਛਲੇ ਦਿਨਾਂ ਵਿਚ ਵਾਤਾਵਰਨ ਖਰਾਬ ਕਰਨ ਦੀ ਕੋਸ਼ਿਸ਼ ਕੀਤੀ ਗਈ। ਅੰਮ੍ਰਿਤਸਰ ਦੋ ਜਲੂਸ ਨਿਕਲੇ। ਇਕ ਜਲੂਸ 29 ਮਈ, 1981 ਨੂੰ ਨਿਕਲਿਆ ਅਤੇ ਫਿਰ ਦੂਜਾ ਜਲੂਸ 31 ਤਾਰੀਖ ਨੂੰ ਨਿਕਲਿਆ। ਮੈਂ ਇਸ ਦੀ ਡਿਟੇਲ ਵਿਚ ਨਹੀਂ ਜਾਣਾ ਚਾਹੁੰਦਾ। ਇਹ ਜਲੂਸ ਕਿਉਂ ਨਿਕਲੇ? ਇਸ ਦਾ ਸਭ ਨੂੰ ਪਤਾ ਹੈ। 29 ਤਾਰੀਖ ਦਾ ਜਲੂਸ ਬਹੁਤ ਪਰੋਵੋਕੇਟਿਵ ਸੀ। 31 ਤਾਰੀਖ ਨੂੰ ਉਸ ਦਾ ਕੁਝ ਰਿਐਕਸ਼ਨ ਸੀ। ਇਸ ਬਾਰੇ ਲੋਕਲ ਪਤਵੰਤਿਆਂ ਨੇ ਮੀਟਿੰਗ ਕਰਨ ਦਾ ਫੈਸਲਾ ਕੀਤਾ। ਡੀ. ਸੀ. ਦੀ ਪ੍ਰਧਾਨਗੀ ਹੇਠ ਮੀਟਿੰਗ ਹੋਈ। ਉਥੇ ਮੇਰੇ ਸਾਹਮਣੇ ਬੈਠੀ ਪਾਰਟੀ ਦੇ ਕੁੱਝ ਸਿਰਕੱਢ ਲੋਕਾਂ ਦਾ ਆਪਿਸ ਵਿਚ ਝਗੜਾ ਪੈ ਗਿਆ। ਇਕ ਦੂਜੇ ਤੇ ਇਲਜ਼ਾਮ ਲਗਾਏ ਗਏ। ਇਕ ਧੜੇ ਵਾਲੇ ਤਾਂ ਕਹਿੰਦੇ ਹਨ ਕਿ 31 ਤਾਰੀਖ ਦੇ ਜਲੂਸ ਵਿਚ ਤੁਸੀਂ ਆਪਣੇ ਬੰਦੇ ਭੇਜ ਕੇ ਇਸ ਤਰ੍ਹਾਂ ਕੀਤਾ ਪਰ ਦੂਸਰਾ ਧੜਾ ਕਹਿੰਦਾ ਹੈ ਕਿ ਤੁਸੀਂ ਆਪਣੇ ਬੰਦਿਆਂ ਨੂੰ ਸ਼ਹਿ ਦੇ ਕੇ ਜਲੂਸ ਕਢਵਾਇਆ। ਡਿਪਟੀ ਸਪੀਕਰ ਸਾਹਿਬ, ਇਸ ਕਿਸਮ ਦੀਆਂ ਗੱਲਾਂ ਹੋ ਰਹੀਆਂ ਹਨ। ਮਾਹੌਲ ਨੂੰ ਖਰਾਬ ਨਹੀਂ ਕਰਨਾ ਚਾਹੀਦਾ ਸਗੋਂ ਮਾਹੌਲ ਨੂੰ ਸ਼ਾਂਤ ਕਰਨਾ ਚਾਹੀਦਾ ਹੈ ।

ਇਕ ਮੰਗ ਰੱਖੀ ਗਈ ਕਿ ਅੰਮ੍ਰਿਤਸਰ ਸ਼ਹਿਰ ਨੂੰ ਪਵਿੱਤਰ ਸ਼ਹਿਰ ਕਰਾਰ ਦਿਤਾ ਜਾਵੇ। ਠੀਕ ਹੈ ਪਵਿੱਤਰ ਸਥਾਨ ਪਵਿੱਤਰ ਹੀ ਹੋਣਾ ਚਾਹੀਦਾ ਹੈ ਭਾਵੇਂ ਉਥੇ ਸਿੱਖ ਵਸਦੇ ਹੋਣ, ਹਿੰਦੂ ਵਸਦੇ ਹੋਣ ਅਤੇ ਭਾਵੇਂ ਉਥੇ ਮੁਸਲਮਾਨ ਵਸਦੇ ਹੋਣ। ਇਸ ਨੂੰ ਪਾਰਟੀ ਨਾਲ ਜੋੜਨ ਦੀ ਕੋਸ਼ਿਸ਼ ਨਾ ਕਰੋ। ਇਹ ਕਿਸੇ ਇਕ ਪਾਰਟੀ ਦੀ ਮੰਗ ਨਹੀਂ, ਸਾਰੇ ਲੋਕਾਂ ਦੀ ਮੰਗ ਹੋਣੀ ਚਾਹੀਦੀ ਹੈ। 5-4 ਸ਼ਹਿਰ ਐਸੇ ਪਵਿੱਤਰ ਹਨ ਜਿਨ੍ਹਾਂ ਨੂੰ ਪਵਿੱਤਰ ਸਮਝਕੇ ਸਾਰੇ ਉਨ੍ਹਾਂ ਦਾ ਸਤਿਕਾਰ ਕਰਦੇ ਹਨ। ਮੈਂ ਸਮਝਦਾ ਹਾਂ ਕਿ ਇਸ ਗੱਲ ਦੀ ਪਵਿੱਤਰਤਾ ਕਾਇਮ ਕਰਨ ਵਿਚ ਸਾਰਿਆਂ ਨੂੰ ਸਹਿਯੋਗ ਦੇਣਾ ਚਾਹੀਦਾ ਹੈ, ਇਸ ਵਿਚ ਵਿਘਨ ਨਹੀਂ ਸੀ ਪਾਉਣਾ ਚਾਹੀਦਾ।

ਪਿਛੇ ਜਿਹੇ ਸਟੂਡੈਂਟਸ ਤੇ ਅੰਮ੍ਰਿਤਸਰ ਵਿਚ ਕੇਸ ਬਣਾ ਦਿੱਤਾ। ਮੇਰੇ ਕੋਲ ਰਿਪੋਰਟ ਦੀ ਨਕਲ ਹੈ ਜਿਸ ਵਿੱਚ 15 ਸਟੂਡੈਂਟਸ ਤੇ ਕੇਸ ਬਣਾ ਦਿੱਤਾ। ਉਨ੍ਹਾਂ ਸਟੂਡੈਂਟਸ ਤੇ ਜਿਨ੍ਹਾਂ ਦਾ ਮਹਿਜ਼ ਸਿੱਖ ਸਟੂਡੈਂਟਸ ਫੈਡਰੇਸ਼ਨ ਨਾਲ ਤੁਅੱਲਕ ਹੈ ਔਰ ਕਿਸੇ ਹੋਰ ਜੱਥੇਬੰਦੀ ਨਾਲ ਕੋਈ ਤੁਅੱਲਕ ਨਹੀਂ ਹੈ। ਜਿਨ੍ਹਾਂ ਤੇ ਕੇਸ ਬਣੇ ਹਨ ਉਨ੍ਹਾਂ ਨੇ ਬਿਆਨ ਦਿੱਤਾ ਹੈ ਕਿ ਪੰਜਾਬ ਵਿੱਚ ਸਾਡਾ ਕਿਸੇ ਵੀ ਜੱਥੇਬੰਦੀ ਨਾਲ ਕੋਈ ਤੁਅੱਲਕ ਨਹੀਂ ਹੈ, ਨਾ ਸਾਡੀ ਖਾਲਿਸਤਾਨ ਦੀ ਮੰਗ ਹੈ, ਨਾ ਕਿਸੇ ਦੇਸ਼ ਨਾਲੋਂ ਵੱਖ ਹੋਣ ਦਾ ਤੁਅੱਲਕ ਹੈ, ਸਾਡਾ ਨਜ਼ਰੀਆ ਕੁਝ ਹੋਰ ਹੈ, ਸਾਡੇ ਅਸੂਲ ਕੁਝ ਹੋਰ ਹਨ। ਸ਼੍ਰੋਮਣੀ ਅਕਾਲੀ ਦਲ ਦੇ ਕੁਝ ਪ੍ਰੋਗਰਾਮ ਹਨ, ਉਨ੍ਹਾਂ ਨਾਲ ਸਹਿਮਤ ਹਾਂ ਅਤੇ ਇਸ ਤੋਂ ਵੱਧ ਹੋਰ ਸਾਡੀ ਕੋਈ ਗੱਲ ਨਹੀਂ ਹੈ। ਲੇਕਿਨ, ਡਿਪਟੀ ਸਪੀਕਰ ਸਾਹਿਬ, ਬੜੀ ਹਾਸੋਹੀਣੀ ਗਲ ਕੀਤੀ ਗਈ ਕਿ ਉਨ੍ਹਾਂ ਤੇ ਕੇਸ ਬਣਾ ਦਿੱਤੇ ਗਏ। ਕੇਸ ਇਹ ਬਣਾਇਆ ਕਿ 10 ਤਾਰੀਖ ਨੂੰ ਤੁਸੀਂ ਫਲਾਣੀ ਫਲਾਣੀ ਥਾਂ ਤੇ ਬੈਠੇ ਸੀ ਔਰ ਫਲਾਣੀਆਂ ਫਲਾਣੀਆਂ ਗਲਾਂ ਕਰ ਰਹੇ ਸੀ। ਅੰਗਰੇਜ਼ਾਂ ਦੇ ਵੇਲੇ ਤਾਂ ਇਸ ਤਰ੍ਹਾਂ ਹੁੰਦਾ ਸੀ, ਅੰਗਰੇਜ਼ਾਂ ਦੇ ਵੇਲੇ ਇਸ ਤਰ੍ਹਾਂ ਦੇ ਕੇਸ ਬਣਦੇ ਸਨ ਕਿ ਬਈ ਤੂੰ ਫਲਾਣੀ ਥਾਂ ਤੇ ਫਲਾਣੀ ਚੀਜ਼ ਕਰ ਰਿਹਾ ਸੀ ਪਰ ਇਨ੍ਹਾਂ ਇਥੇ ਵੀ ਅੰਗਰੇਜ਼ਾਂ ਵਾਂਗ ਕੇਸ ਬਣਾਉਣੇ ਸ਼ੁਰੂ ਕਰ ਦਿੱਤੇ ਹਨ। ਇਹ ਅੰਗਰੇਜ਼ਾਂ ਦੀ ਜੋ ਪਾਲਿਸੀ ਸੀ ਇਸ ਨੂੰ ਇਥੇ ਅਖ਼ਤਿਆਰ ਨਹੀਂ ਕਰਨਾ ਚਾਹੀਦਾ। ਅੰਗਰੇਜ਼ਾਂ ਦੇ ਵੇਲੇ ਇਸ ਤਰ੍ਹਾਂ ਹੁੰਦਾ ਸੀ ਕਿ ਦੇਸ਼ ਭਗਤਾਂ ਤੇ, ਗਦਰ ਪਾਰਟੀਆਂ ਤੇ ਇਸ ਤਰ੍ਹਾਂ ਦੇ ਕੇਸ ਬਣਾਏ ਜਾਂਦੇ ਸਨ ਕਿ ਫਲਾਣੀ ਫਲਾਣੀ ਥਾਂ ਤੇ ਤੁਸੀਂ ਫਲਾਣੀ ਇਹ ਇਹ ਗੱਲ ਕਰ ਰਹੇ ਸੀ ਲੇਕਿਨ ਇਥੇ ਵੀ ਇਸ ਤਰ੍ਹਾਂ ਹੋ ਰਿਹਾ ਹੈ। ਉਨ੍ਹਾਂ ਤੇ 124-ਏ ਦਾ ਕੇਸ ਬਣਾ ਦਿਤਾ ਜਿਨ੍ਹਾਂ ਨੇ ਕਿਹਾ ਕਿ ਸਾਡਾ ਕਿਸੇ ਨਾਲ ਕੋਈ ਸਬੰਧ ਨਹੀਂ ਹੈ। ਇਸ ਤਰ੍ਹਾਂ ਦੀਆਂ ਗਲਾਂ ਕਰਨ ਨਾਲ, ਡਿਪਟੀ ਸਪੀਕਰ ਸਾਹਿਬ, ਮਾਹੌਲ ਵਿਗੜਦਾ ਹੈ। ਸਟੂਡੈਂਟਸ ਨੇ ਇਕ ਗਲ ਕੀਤੀ ਸੀ ਔਰ ਉਨ੍ਹਾਂ ਨੇ ਖੁਦ ਕਿਹਾ ਕਿ ਅਸੀਂ ਇਹ ਗਲ ਕੀਤੀ ਸੀ ਕਿ ਕਿਸੇ ਅਖ਼ਬਾਰ ਵਿੱਚ ਅਕਾਲ ਤਖ਼ਤ ਸਾਹਿਬ ਦੇ ਕਿਸੇ ਜੱਥੇਦਾਰ ਦੇ ਬਾਰੇ ਗਲਤ ਲਫਜ਼ ਇਸਤੇਮਾਲ ਕੀਤੇ ਗਏ ਸੀ ਅਸੀਂ ਉਸ ਅਖ਼ਬਾਰ ਦੇ ਖਿਲਾਫ਼ ਪ੍ਰੋਟੈਸਟ ਕੀਤਾ ਸੀ। ਅਖ਼ਬਾਰ ਦੇ ਖਿਲਾਫ਼ ਪ੍ਰੋਟੈਸਟ ਕਰ ਸਕਦੇ ਹਾਂ ਜਿਸ ਦੇ ਲਈ ਉਨ੍ਹਾਂ ਨੇ ਇਹ ਗਲ ਮੰਨੀ ਕਿ ਅਸੀਂ ਕੀਤਾ ਹੈ ਔਰ ਜੇ ਫਿਰ ਇਸ ਤਰ੍ਹਾਂ ਦੀ ਇਹ ਗਲ ਕਰਨਗੇ ਤਾਂ ਫਿਰ ਅਸੀਂ ਪ੍ਰੋਟੈਸਟ ਕਰਾਂਗੇ। ਇਸ ਤਰ੍ਹਾਂ ਦੇ ਲਫਜ਼ ਵਰਤੇ ਜਾਣ, ਇਹ ਗਲ ਠੀਕ ਨਹੀਂ ਹੈ। ਇਸ ਲਈ ਮੈਂ ਇਹ ਸੁਜੈਸਟ ਕਰਨਾ ਚਾਹੁੰਦਾ ਹਾਂ ਕਿ ਇਸ ਕਿਸਮ ਦੇ ਕੇਸ ਵਾਪਸ ਲੈਣੇ ਚਾਹੀਦੇ ਹਨ। ਤੁਸੀਂ ਆਪ ਮਾਹੌਲ ਨੂੰ ਖੁਦ ਵਿਗਾੜਦੇ ਹੋ ਜਿਹੜਾ ਕਿ ਵਿਗਾੜਨਾ ਨਹੀਂ ਚਾਹੀਦਾ। ਪ੍ਰਾਈਮ ਮਨਿਸਟਰ ਸਾਹਿਬਾ ਨੇ ਵੀ ਇਹ ਗਲ ਕਹੀ ਸੀ ਔਰ ਕੀਨੀਆ ਵਿਚ ਵੀ ਉਨ੍ਹਾਂ ਨੇ ਇਹ ਗਲ ਕਹੀ ਸੀ ਕਿ ਦੇਸ਼ ਵਿਚ ਇਸ ਗਲ ਦੀ ਹਮਾਇਤ ਕੁਝ ਚੰਦ ਮੁੱਠੀ ਭਰ ਲੋਕ ਹਨ ਜੋ ਕਰਦੇ ਹਨ। ਇਥੇ ਗਿਆਨੀ ਜ਼ੈਲ ਸਿੰਘ, ਜੋ ਸਾਡੇ ਹੋਮ ਮਨਿਸਟਰ ਸਾਹਿਬ ਹਨ, ਬੜੇ ਜ਼ਿੰਮੇਵਾਰ ਆਦ-ਮੀ ਹਨ ਉਨ੍ਹਾਂ ਨੇ ਵੀ ਇਹ ਗਲ ਕਹੀ ਕਿ ਇਸ ਗਲ ਲਈ ਕੁਝ ਚੰਦ ਮੁੱਠੀ ਭਰ ਲੋਕ ਹਨ ਉਨ੍ਹਾਂ ਨੂੰ ਇਗਨੋਰ ਕੀਤਾ ਗਿਆ ਹੈ। ਇਥੇ ਇਹ ਵੀ ਕਿਹਾ ਗਿਆ ਕਿ ਥੋੜ੍ਹੇ ਜਿਹੇ ਹੀ ਲੋਕ ਹਨ ਜੋ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਅਸੀਂ ਇਸ ਗੱਲ ਨਾਲ ਸਹਿਮਤ ਨਹੀਂ ਹਾਂ, ਕਿਉਂਕਿ ਬਾਵਜੂਦ ਇਸ ਗਲ ਦੇ ਇਸ ਗਲ ਨੂੰ ਵਧਾ ਦਿੱਤਾ ਗਿਆ, ਮੀਟਿੰਗਾਂ ਹੋਈਆਂ, ਪਾਰਟੀ ਦੀਆਂ ਮੀਟਿੰਗਾਂ ਹੋਈਆਂ। ਪਾਰਟੀ ਮੀਟਿੰਗ ਵਿਚ ਫੈਸਲਾ ਕੀਤਾ ਗਿਆ ਕਿ ਜ਼ਿਲ੍ਹਾ-ਵਾਰ ਕਮੇਟੀਆਂ ਬਣਾ ਲਓ ਇਕ ਹਫਤਾ ਮਨਾਓ ਖਾਲਿਸਤਾਨ ਦੇ ਖਿਲਾਫ (ਵਿਘਨ) (ਘੰਟੀ) ਡਿਪਟੀ ਸਪੀਕਰ ਸਾਹਿਬ, ਐਸਾ ਪਹਿਲਾਂ ਵੀ ਹੋਇਆ ਸੀ, ਉਸ ਨੂੰ ਮੁੜ ਕੇ ਨਾ ਕਰੋ। ਫਾਈਨਾਂਸ ਮਨਿਸਟਰ ਸਾਹਿਬ ਇਥੇ ਬੈਠੇ ਹਨ, ਹੈਲਥ ਮਨਿਸਟਰ ਸਾਹਿਬ ਇਥੇ ਬੈਠੇ ਹਨ, ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੋ ਗਲਤੀ ਪਿੱਛੇ ਕੀਤੀ ਸੀ ਐਸੀ ਗਲਤੀ ਫਿਰ ਨਹੀਂ ਹੋਣੀ ਚਾਹੀਦੀ ਇਸ

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਗਲ ਨੂੰ ਫੈਲਾਓ ਨਾ, ਜ਼ਿਲ੍ਹੇ ਜ਼ਿਲ੍ਹੇ ਵਿਚ ਨਾ ਲੈ ਜਾਓ। ਜਦੋਂ ਬੰਦੇ ਹੀ ਕੋਈ ਨਹੀਂ ਤਾਂ ਕਮੇਟੀਆਂ ਬਣਾ ਕੇ ਇਸ ਗਲ ਦਾ ਪ੍ਰਚਾਰ ਕਿਉਂ ਕਰਨ ਲਗੇ ਹੋ ? ਇਸ ਕਿਸਮ ਦੇ ਪ੍ਰਚਾਰ ਨੂੰ ਰੋਕਣ ਦੀ ਕੋਸ਼ਿਸ਼ ਕਰੋ। ਇਹ ਦੂਸਰੀ ਗਲ ਹੈ ਕਿ ਤੁਹਾਨੂੰ ਸੂਟ ਕਰਦੀ ਹੋਵੇ ਜਾਂ ਨਾ, ਜੇ ਤੁਹਾਡੀ ਪਾਰਟੀ ਨੂੰ ਸੂਟ ਵੀ ਕਰਦੀ ਹੈ ਤਾਂ ਵੀ ਨਹੀਂ ਕਰਨਾ ਚਾਹੀਦਾ। ਇਹ ਦੇਸ਼ ਦੇ ਖਿਲਾਫ਼ ਗਲ ਹੈ ਔਰ ਇਹ ਪ੍ਰਚਾਰ ਨਹੀਂ ਕਰਨਾ ਚਾਹੀਦਾ। (ਥੰਪਿੰਗ) ਮੈਂ, ਡਿਪਟੀ ਸਪੀਕਰ ਸਾਹਿਬ, ਥੋੜੀ ਜਿਹੀ ਹੋਰ ਅਰਜ਼ ਕਰਕੇ ਆਪਣੀ ਸਪੀਚ ਖਤਮ ਕਰਾਂਗਾ।

ਪਾਵਰ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਛੇਤੀ ਨਹੀਂ ਪੈਦਾ ਕੀਤੀ ਜਾ ਸਕਦੀ। ਸਾਡੇ ਕੋਲ ਇਸ ਪਾਵਰ ਨੂੰ ਪੈਦਾ ਕਰਨ ਦੇ ਸਾਧਨ ਥੋੜ੍ਹੇ ਹਨ ਪਰ ਜੋ ਹਨ ਅਤੇ ਜਿੰਨੀ ਥੋੜ੍ਹੀ ਬਹੁਤ ਪਾਵਰ ਅਸੀਂ ਪੈਦਾ ਕਰਦੇ ਹਾਂ ਉਸ ਵਿਚੋਂ ਬਹੁਤ ਸਾਰਾ ਹਿੱਸਾ ਇਹ ਦਿੱਲੀ ਨੂੰ ਦੇ ਦਿੰਦੇ ਹਨ। 50 ਲੱਖ ਯੂਨਿਟ ਬਿਜਲੀ ਇਸ ਵੇਲੇ ਦਿੱਲੀ ਨੂੰ ਦੇ ਰਹੇ ਹਨ। ਇਹ 50 ਲੱਖ ਯੂਨਿਟ ਹੀ ਨਹੀਂ ਕਦੇ ਕਦੇ ਤਾਂ ਇਹ ਵੀ ਵੱਧ ਜਾਂਦੀ ਹੈ। ਇਕ ਦਫ਼ਾ 98 ਲੱਖ ਯੂਨਿਟ ਬਿਜਲੀ ਇਨ੍ਹਾਂ ਨੇ ਦਿੱਲੀ ਨੂੰ ਦਿੱਤੀ ਜਦੋਂ ਕਿ ਪੰਜਾਬ ਸਾਰਾ ਬਿਜਲੀ ਲਈ ਤਰਸ ਰਿਹਾ ਸੀ। ਇਥੇ ਪੰਜਾਬ ਵਿਚ ਤਾਂ ਕੱਟ ਲਗਦੀ ਹੈ ਪਰ ਦਿੱਲੀ ਨੂੰ ਬਿਜਲੀ ਜਾ ਰਹੀ ਹੈ। ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਬਿਜਲੀ ਦੇਣੀ ਬੰਦ ਕਰਨੀ ਚਾਹੀਦੀ ਹੈ। ਦਿੱਲੀ ਵਾਲਿਆਂ ਦੇ ਹੋਰ ਬੜੇ ਸੋਰਸਿਜ਼ ਹਨ। ਉਨ੍ਹਾਂ ਦੇ ਆਪਣੇ ਵੱਡੇ ਵੱਡੇ ਥਰਮਲ ਪਲਾਂਟ ਹਨ, ਹਾਈਡਰੋ ਇਲੈਕਟ੍ਰਿਕ ਵੀ ਜਾਂਦੀ ਹੈ ਜਿਸ ਦੀ ਕਿ ਉਥੇ ਖਪਤ ਵੀ ਹੈ। ਸਾਨੂੰ ਇਸ ਵੇਲੇ ਪੰਜਾਬ ਵਿੱਚ ਪਾਵਰ ਦੀ ਬਹੁਤ ਲੋੜ ਹੈ, ਇਸ ਲਈ ਇਹ ਗਲ ਰਿਵਿਊ ਕਰਨ ਦੀ ਲੋੜ ਹੈ। ਉਨ੍ਹਾਂ ਦੇ ਏਅਰ ਕੰਡੀਸ਼ਨ ਅਗਰ ਸਾਲ ਨਹੀਂ ਚਲਣਗੇ ਤਾਂ ਕੋਈ ਫਰਕ ਨਹੀਂ ਪੈਣ ਲਗਾ। ਇਕ ਪਾਸੇ ਤਾਂ ਉਨ੍ਹਾਂ ਨੂੰ ਏਅਰ ਕੰਡੀਸ਼ਨਾਂ ਵਾਸਤੇ ਬਿਜਲੀ ਦਿਤੀ ਜਾਵੇ ਔਰ ਦੂਸਰੇ ਪਾਸੇ ਜਿਥੇ ਪੰਜਾਬ ਨੂੰ ਇੰਡਸਟਰੀ ਵਾਸਤੇ ਸਖਤ ਜ਼ਰੂਰਤ ਹੈ, ਖੇਤੀਬਾੜੀ ਵਾਸਤੇ ਸਖਤ ਜ਼ਰੂਰਤ ਹੈ ਉਸ ਨੂੰ ਬਿਜਲੀ ਨਾ ਦਿੱਤੀ ਜਾਵੇ, ਤਾਂ ਇਹ ਗਲ ਠੀਕ ਨਹੀਂ ਹੈ।

**ਸ਼੍ਰੀ ਗੁਰਦਿਆਲ ਸੈਣੀ** : ਪੁਆਇੰਟ ਆਫ਼ ਇਨਫਰਮੇਸ਼ਨ ਸਰ। ਡਿਪਟੀ ਸਪੀਕਰ ਸਾਹਿਬ, ਸਾਨੂੰ ਇਹ ਦੱਸਿਆ ਜਾਵੇ ਕਿ ਅਕਾਲੀ ਪਾਰਟੀ ਦਾ ਕਿੰਨਾ ਟਾਈਮ ਰਹਿ ਗਿਆ ਹੈ ?

## RAISING OF SLOGANS FROM THE VISITORS' GALLERY

(ਇਸ ਸਮੇਂ ਵਿਜ਼ਿਟਰਜ਼ ਗੈਲਰੀ ਵਿਚੋਂ ਕੁਝ ਵਿਅਕਤੀਆਂ ਨੇ ਨਾਹਰੇ ਲਗਾਏ ਜੋ ਕਿ ਸੁਣਾਈ ਨਹੀਂ ਦਿਤੇ। ਵਾਚ ਐਂਡ ਵਾਰਡ ਸਟਾਫ ਦੇ ਆਦਮੀ ਉਨ੍ਹਾਂ ਵਿਅਕਤੀਆਂ ਨੂੰ ਫੜਕੇ ਬਾਹਰ ਲੈ ਗਏ।)

## THE PUNJAB APPROPRIATION (NO. 4) BILL, 1981 (*Resumption of consideration.*)

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਡਿਪਟੀ ਸਪੀਕਰ ਸਾਹਿਬ, ਪਾਣੀ ਦੇ ਬਾਰੇ ਚੀਫ ਮਨਿਸਟਰ ਸਾਹਿਬ ਨੇ ਬੜਾ ਝਿਜਕਦੇ ਝਿਜਕਦੇ ਬਿਆਨ ਦਿੱਤਾ। ਮੈਂ ਅਰਜ਼ ਕਰਾਂਗਾ ਕਿ ਸਹਿਜ ਅਖਬਾਰ ਵਿਚ ਆ ਗਿਆ ਹੈ ਇਸ ਕਰਕੇ ਇਗਨੋਰ ਹੋਣਾ ਹੈ, ਇੰਨੀ ਗਲ ਨਹੀਂ ਹੈ।ਕੁਝ ਅੰਕੜਿਆਂ ਤੇ ਬੇਸ ਹੁੰਦਾ ਹੈ, ਸਾਰਿਆਂ ਨੂੰ ਇਸ ਗਲ ਦੀ ਨਾਲਿਜ ਹੈ। ਮੈਂ ਕੋਈ ਬਹੁਤੀ ਇਨਟਰਨਲ ਗਲ ਨਹੀਂ ਕਰਾਂਗਾ ਕਿਉਂਕਿ ਮੇਰੇ ਕੋਲ ਇਹ ਮਹਿਕਮਾ ਰਿਹਾ ਹੈ ਔਰ ਇਹ ਮੁਨਾਸਿਬ ਨਹੀਂ ਮੇਰੇ ਲਈ ਕੋਈ ਗੱਲ ਕਹਿਣੀ। ਮੈਂ ਇਹੀ ਕਹਿਣਾ ਚਾਹਾਂਗਾ ਕਿ ਜੇ ਸਾਨੂੰ ਪਾਣੀ ਪੂਰਾ ਨਾ ਮਿਲਿਆ ਤਾਂ ਪੰਜਾਬ

ਦੀ ਜੋ ਖੇਤੀ ਇਰੀਗੇਟ ਹੋ ਰਹੀ ਹੈ ਉਹ ਬੈਰਨ ਹੋ ਜਾਵੇਗੀ। ਸਭ ਤੋਂ ਜ਼ਿਆਦਾ ਰਕਬਾ, ਸ਼ਾਇਦ 8-9 ਲੱਖ ਏਕੜ ਦਾ ਰਕਬਾ, ਇਸ ਦਾ ਬੈਰਨ ਹੋ ਜਾਵੇਗਾ। ਇਤਨਾ ਵਡਾ ਰਕਬਾ ਪਾਣੀ ਤੋਂ ਬਿਨਾਂ ਬੰਜਰ ਹੋ ਜਾਵੇਗਾ, ਬੇਆਬ ਹੋ ਜਾਵੇਗਾ। ਇਹ ਵੀ ਖਦਸ਼ਾ ਪਾਇਆ ਜਾਂਦਾ ਹੈ ਕਿ ਗਰਾਊਂਡ ਵਾਟਰ ਬਹੁਤਾ ਨਹੀਂ ਰਿਹਾ, ਗਰਾਊਂਡ ਵਾਟਰ ਨੀਵਾਂ ਚਲਾ ਗਿਆ ਹੈ। ਇਸ ਕਰਕੇ ਇਸ ਦਾ ਬਹੁਤ ਨੁਕਸਾਨ ਹੋਣ ਦਾ ਡਰ ਹੈ। ਕਿਸੇ ਆਨਰੇਬਲ ਮੈਂਬਰ ਨੇ ਇਸ ਦੇ ਬਾਰੇ ਕੋਈ ਗੱਲ ਕਹੀ ਅਤੇ ਉਸ ਦੇ ਨਾਲ ਕੋਈ ਗੱਲ ਜੋੜ ਦਿੱਤੀ ਤਾਂ ਇਸ ਅਸਲ ਗਲ ਨੂੰ ਦਬਾਅ ਦਿੱਤਾ ਜਾਵੇ ਔਰ ਇਸ ਬਹਾਨੇ ਨਾਲ ਧਿਆਨ ਹੀ ਨਾ ਦਿੱਤਾ ਜਾਵੇ ਤਾਂ ਇਹ ਗੱਲ ਠੀਕ ਨਹੀਂ ਹੈ। ਇਹ ਜ਼ਿਮੇਵਾਰੀ ਦੀ ਗੱਲ ਹੈ ਔਰ ਮੈਨੂੰ ਖੁਸ਼ੀ ਹੋਵੇਗੀ ਜੇ ਇਹ ਜ਼ਿਮੇਵਾਰੀ ਨੂੰ ਚੰਗੀ ਤਰ੍ਹਾਂ ਨਿਭਾਉਣਗੇ। ਡਿਪਟੀ ਸਪੀਕਰ ਸਾਹਿਬ, ਗਵਾਂਢੀ ਸਟੇਟ ਵਿਚ ਜੂਨ ਵਿਚ ਇਲੈਕਸ਼ਨਾਂ ਹੋਣ ਵਾਲੀਆਂ ਹਨ। ਆਪ ਨੂੰ ਪਤਾ ਹੈ ਕਿ ਪੋਲੀਟੀਕਲ ਤੌਰ ਤੇ ਬਹੁਤ ਕੁਝ ਕਹਿਣਾ ਪੈਂਦਾ ਹੈ। ਐਸਾ ਖਦਸ਼ਾ ਹੈ ਕਿ ਇਲੈਕਸ਼ਨ ਨੂੰ ਸਾਹਮਣੇ ਦੇਖ ਕੇ ਫਿਰ ਕੋਈ ਗਲਤ ਫੈਸਲਾ ਨਾ ਹੋ ਜਾਵੇ। ਪਹਿਲਾਂ ਵੀ ਫੈਸਲਾ ਗਲਤ ਹੋਇਆ ਸੀ ਜਿਸ ਦਾ ਇਲਜ਼ਾਮ ਲਗਾ ਦਿੱਤਾ ਬਾਦਲ ਸਾਹਿਬ ਤੇ ਔਰ ਬਾਦਲ ਸਾਹਿਬ ਨੇ ਉਹ ਰਿਫਿਊਟ ਕੀਤਾ । ਇਹ ਫੈਸਲਾ ਕਿਸ ਵੇਲੇ ਹੋਇਆ ਸੀ ? ਇਹ ਫੈਸਲਾ, ਡਿਪਟੀ ਸਪੀਕਰ ਸਾਹਿਬ ਉਸ ਵੇਲੇ ਹੋਇਆ ਸੀ ਜਦੋਂ ਇਨ੍ਹਾਂ ਦੀ ਸਰਕਾਰ ਇਥੇ ਵੀ ਸੀ ਅਤੇ ਉਤੇ ਕੇਂਦਰ ਵਿਚ ਵੀ ਇਨ੍ਹਾਂ ਦੀ ਹੀ ਸਰਕਾਰ ਸੀ। ਮੈਂ ਇਸ ਗਲ ਦੀ ਕੰਟਰੋਵਰਸੀ ਵਿਚ ਨਹੀਂ ਜਾਣਾ ਚਾਹੁੰਦਾ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਗੱਲ ਨੂੰ ਤਕੜੇ ਹੋ ਕੇ ਕਰੋ। ਇਹ ਸਾਰੇ ਸੂਬੇ ਦੀ ਗਲ ਹੈ, ਜੇ ਕੋਈ ਫਿਰ ਗਲਤ ਫੈਸਲਾ ਹੋ ਗਿਆ ਤਾਂ ਇਸ ਨਾਲ ਸਾਰੇ ਸੂਬੇ ਦਾ ਭਾਰੀ ਨੁਕਸਾਨ ਹੋਵੇਗਾ। ਇਸ ਕਰਕੇ ਇਹ ਮੈਂਬਰ, ਪਾਰਲੀਮੈਂਟ ਦੀ ਅਖ਼ਬਾਰੀ ਗੱਲ ਨਹੀਂ, ਸਾਡੀ ਨਾਲਿਜ ਦੀ ਵੀ ਗਲ ਹੈ ਔਰ ਸਾਨੂੰ ਸਾਰਿਆਂ ਨੂੰ ਤਸ਼ਵੀਸ਼ ਹੈ ਇਸ ਗੱਲ ਦੀ, ਗੌਰਮਿੰਟ ਨੂੰ ਸਾਰਿਆਂ ਨਾਲੋਂ ਜ਼ਿਆਦਾ ਤਸ਼ਵੀਸ਼ ਹੈ। ਇਸ ਦੇ ਨਾਲ ਸਾਰੇ ਸੂਬੇ ਦਾ ਨੁਕਸਾਨ ਹੁੰਦਾ ਨਜ਼ਰ ਆਉਂਦਾ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ, ਉਹ ਇਸ ਵੇਲੇ ਹਾਊਸ ਵਿਚ ਬੈਠੇ ਨਹੀਂ, ਉਨ੍ਹਾਂ ਦੇ ਕੁਲੀਗਜ਼ ਇਥੇ ਬੈਠੇ ਹਨ ਮੈਂ ਉਨ੍ਹਾਂ ਦੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਗੱਲ ਲਈ ਜਿੰਨਾਂ ਵੀ ਜ਼ੋਰ ਲਗਾ ਸਕਦੇ ਹਨ, ਲਾਉਣ ਅਤੇ ਪੂਰੇ ਜ਼ੋਰ ਨਾਲ ਸੈਂਟਰ ਦੇ ਨਾਲ, ਸਾਡੀ ਮਦਦ ਲੈਣਾ ਚਾਹੁੰਦੇ ਹਨ ਲੈ ਲੈਣ, ਗੱਲ ਬਾਤ ਕਰਨ । ਅਗਰ ਇਸ ਦੇ ਵਿਚ ਇਨਸਾਫ਼ ਪਸੰਦ ਫੈਸਲਾ ਹੋ ਜਾਏ ਤਾਂ ਉਹ ਫੈਸਲਾ ਪੰਜਾਬ ਦੇ ਹੱਕ ਵਿਚ ਜਾਏਗਾ ਅਗਰ ਨਹੀਂ ਹੁੰਦਾ ਤਾਂ ਸਾਨੂੰ ਸੁਪਰੀਮ ਕੋਰਟ ਵਿਚ ਕੇਸ ਲੜਨਾ ਚਾਹੀਦਾ ਹੈ ਔਰ ਉਹ ਕੇਸ ਪੰਜਾਬ ਦੇ ਹੱਕ ਵਿਚ ਜਾਏਗਾ।

ਹੁਣ ਮੈਂ ਆਖਰੀ ਗੱਲ ਕਹਿ ਕੇ ਖਤਮ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਡੈਫੀਸ਼ਿਟ ਬਜਟਿੰਗ ਦਾ ਜਿਹੜਾ ਮਾਹੌਲ ਚਲ ਰਿਹਾ ਹੈ ਇਹ ਚੰਗਾ ਨਹੀਂ ਕਹਿ ਦਿੰਦੇ ਹਨ ਕਿ ਚਲੋ ਘਾਟਾ ਪਾ ਲਵੋ ਫਿਰ ਟੈਕਸ ਲਾ ਲਵਾਂਗੇ ਔਰ ਇਹ ਟੈਕਸ ਗਰੀਬਾਂ ਤੇ ਵੀ ਲਗਾ ਦਿਤੇ ਜਾਂਦੇ ਹਨ। ਇਹ ਜਿਹੜਾ ਸਟਾਪ ਗੈਪ ਅਰੇਂਜਮੈਂਟ ਹੋ ਰਿਹਾ ਹੈ ਇਹ ਠੀਕ ਨਹੀਂ ਹੈ, ਇਸ ਦੇ ਨਾਲ ਤਾਂ ਇਨਫਲੇਸ਼ਨ ਵੱਧ ਰਹੀ ਹੈ। ਸੈਂਟਰ ਵਿਚ ਵੀ ਇਨਫਲੇਸ਼ਨ ਵੱਧ ਰਹੀ ਹੈ, ਪਰ ਅਸੀਂ ਤਾਂ ਆਪਣੀ ਸਟੇਟ ਬਾਰੇ ਸੋਚਣਾ ਹੈ। ਸਾਡੀ ਸਟੇਟ ਕੋਲ ਰਿਸੋਰਸਿਜ਼ ਕੋਈ ਬਹੁਤ ਜ਼ਿਆਦਾ ਨਹੀਂ ਹਨ। ਮੈਂ ਅਗੇ ਵੀ ਜ਼ਿਕਰ ਕੀਤਾ ਸੀ ਅਤੇ ਹੁਣ ਵੀ ਕਹਿੰਦਾ ਹਾਂ ਕਿ ਸਾਡੇ ਕੋਲ ਇਕੋ ਸਾਧਨ ਹੈ ਅਨਾਜ ਵਾਲਾ ਇਸ ਤੇ ਥੋੜ੍ਹੀ ਜਿਹੀ ਰੌਆਇਲਟੀ ਲਗਾਉਣੀ ਚਾਹੀਦੀ ਹੈ। ਸਾਡੇ ਕੋਲ ਖਾਨਾਂ ਨਹੀਂ, ਕੋਈ ਤੇਲ ਨਹੀਂ ਨਿਕਲਿਆ। ਅਗਰ ਇਹ ਰੌਆਇਲਟੀ ਲਗਾ ਦਿੱਤੀ ਜਾਏ ਤਾਂ 20, 25 ਕਰੋੜ ਰੁਪਿਆ ਜਾਏਗਾ, ਮੈਂ ਡਾਕਟਰ ਸਾਹਿਬ ਦੇ ਰਿਸੋਰਸਿਜ਼ ਵਧਾਉਣ ਦੀ ਗੱਲ ਕਰ ਰਿਹਾ ਹਾਂ, ਅਤੇ ਸਾਡੇ ਡਿਵੈਲਪਮੈਂਟ ਦੇ ਕੁਝ ਕੰਮ ਹੋ ਜਾਣਗੇ। ਅਗੇ ਸਾਡੇ ਕੋਲ ਮਾਰਕੀਟ ਫ਼ੀਸ ਦਾ 18, 20

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਕਰੋੜ ਰੁਪਿਆ ਹੋ ਜਾਂਦਾ ਸੀ ਜਿਸ ਨਾਲ ਸੜਕਾਂ ਬਣ ਜਾਂਦੀਆਂ ਸਨ ਅਤੇ ਮੰਡੀਆਂ ਬਣ ਜਾਂਦੀਆਂ ਸਨ ਪਰ ਇਕ ਐਸੀ ਕਿਸਮ ਦਾ ਫੈਸਲਾ ਹੋ ਗਿਆ ਹੈ ਜਿਸ ਕਾਰਨ ਅਸੀਂ ਉਹ ਪੈਸੇ ਯੂਜ਼ ਨਹੀਂ ਕਰ ਸਕਦੇ। ਸਾਨੂੰ ਰਿਸੋਰਸਿਜ਼ ਦੀ ਬਹੁਤ ਲੋੜ ਹੈ। ਬਾਕੀ ਸਾਰੇ ਲੋਕਾਂ ਤੇ ਟੈਕਸ ਲਾਉਣ ਦੀ ਬਜਾਏ ਇਹ ਕਰ ਲਿਆ ਜਾਏ ਕਿ ਅਨਾਜ ਤੇ 2, 3 ਰੁਪਏ ਰੋਆਇਲਟੀ ਲਗ ਜਾਏ ਅਤੇ ਇਹ ਸਾਡਾ ਹੱਕ ਵੀ ਬਣਦਾ ਹੈ। ਇਤਨਾ ਕਹਿ ਕੇ ਮੈਂ ਬੈਠਦਾ ਹਾਂ। ਧੰਨਵਾਦ।

**ਕਾਮਰੇਡ ਕੁਲਵੰਤ ਸਿੰਘ (ਆਦਮਪੁਰ)** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿਚ ਕੁਝ ਜ਼ਰੂਰੀ ਗੱਲਾਂ ਲਿਆਉਣੀਆਂ ਹਨ। ਕੱਲ੍ਹ ਬੜਾ ਚਰਚਾ ਹੋਇਆ ਸੀ ਗੌਰਮਿੰਟ ਦੀ ਨਾਨ-ਪਰਫਾਰਮੈਂਸ ਦਾ, ਪਰ ਉਸ ਦੇ ਲਈ ਬੜੇ ਜ਼ੋਰ ਨਾਲ ਕਿਹਾ ਗਿਆ ਕਿ ਸਾਡੀ ਬੜੀ ਪਰਫਾਰਮੈਂਸ ਹੈ। ਸਾਡੇ ਐਫ.ਐਮ. ਸਾਹਿਬ ਐਪਰੋਪਰੀਏਸ਼ਨ ਬਿਲ ਪਾਸ ਕਰਾਉਣ ਲਗੇ ਹਨ। ਕੁਰੱਪਸ਼ਨ ਦਾ ਬੋਲ ਬਾਲਾ ਹੈ ਲੋਕਾਂ ਦੀਆਂ ਮੰਗਾਂ ਵਲ ਕੋਈ ਧਿਆਨ ਨਹੀਂ। ਪੁਲੀਸ ਰਾਜ ਹੈ। ਗਰੀਬ ਲੋਕਾਂ ਤੇ ਟੈਕਸ ਲਗਾ ਕੇ ਗਰੀਬਾਂ ਦਾ ਖੂਨ ਨਚੋੜਿਆ ਜਾ ਰਿਹਾ ਹੈ। ਇਨ੍ਹਾਂ ਨੇ ਪਰਫਾਰਮੈਂਸ ਬਾਰੇ ਦੱਸਿਆ ਸੀ ਕਿ ਸਾਡੀ ਬੜੀ ਪਰਫਾਰਮੈਂਸ ਹੈ। ਇਹ ਗੱਲ ਸਰਦਾਰ ਦਰਬਾਰਾ ਸਿੰਘ ਨੇ ਠੀਕ ਕਹੀ ਕਿ ਸਾਰੇ ਪੰਜਾਬ ਨੂੰ ਤਿੰਨ ਹਿੱਸਿਆਂ ਵਿਚ ਵੰਡ ਕੇ ਸਾਰੇ ਪੰਜਾਬ ਦੇ ਐਮ.ਐਲ.ਏਜ਼ ਦੀ ਮੀਟਿੰਗ ਕੀਤੀ। ਇਕ ਸਾਲ ਵਿਚ ਦੂਜੀ ਵਾਰੀ ਮੀਟਿੰਗ ਹੋ ਚੁੱਕੀ ਹੈ, ਪਰ ਇਹ ਕੋਈ ਇਕ ਮਿਸਾਲ ਦੇ ਕੇ ਦੱਸਣ ਕਿ ਫਲਾਣਾ ਵਿਸ਼ੇਸ਼ ਪੁਲ ਬਣ ਗਿਆ, ਸਿਵਾਏ ਇਸ ਦੇ ਕਿ ਕੋਈ ਛੋਟੀ ਮੋਟੀ ਚੀਜ਼ ਹੋ ਗਈ ਹੋਵੇ, ਹੋਰ ਕੁਝ ਨਹੀਂ ਹੋਇਆ।

ਇਨ੍ਹਾਂ ਨੇ ਸੋਸ਼ਲ ਵੈਲਫੇਅਰ ਲਈ ਬੜੇ ਜ਼ੋਰ ਨਾਲ ਪੈਸੇ ਮੰਗੇ ਹਨ। ਪਿਛਲੀ ਵਾਰੀ ਡਾਕਟਰ ਸਾਹਿਬ ਨੇ ਕਿਹਾ ਸੀ ਕਿ ਸਾਰੇ ਸਰਕਾਰੀ ਅਤੇ ਸੈਮੀ ਸਰਕਾਰੀ ਅਦਾਰਿਆਂ ਵਿਚ 12 ਰੁਪਏ ਦਿਹਾੜੀ ਲਾਗੂ ਕੀਤੀ ਜਾਏਗੀ। ਮੇਰਾ ਇਸ ਗੱਲ ਦਾ ਚੈਲੰਜ ਹੈ ਕਿ ਕਿਸੇ ਇਕ ਸਰਕਾਰੀ ਜਾਂ ਸੈਮੀ ਸਰਕਾਰੀ ਅਦਾਰੇ ਵਿਚ ਅੱਜ ਤਕ ਕਿਸੇ ਨੂੰ 12 ਰੁਪਏ ਦਿਹਾੜੀ ਦਿਤੀ ਗਈ ਹੋਵੇ ਇਹ ਦੱਸ ਦੇਣ। ਇਨ੍ਹਾਂ ਨੇ 50 ਲੱਖ ਰੁਪਿਆ ਮੰਗਿਆ ਹੈ। ਇਸ ਤੋਂ ਇਲਾਵਾ ਪਿਛਲੀ ਵਾਰੀ ਡਾਕਟਰ ਸਾਹਿਬ ਨੇ ਇਹ ਵੀ ਕਿਹਾ ਸੀ ਕਿ 30 ਕਰੋੜ ਰੁਪਿਆ ਦੇਣਾ ਹੈ। ਮੈਂ ਕਹਿੰਦਾ ਹਾਂ ਕਿ ਜਿਹੜੇ ਗਰੀਬ ਲੋਕ ਹਨ ਜਿਨ੍ਹਾਂ ਦੀ ਆਮਦਨ 3600 ਰੁਪਏ ਤੋਂ ਘੱਟ ਹੈ ਉਨ੍ਹਾਂ ਵਿਚੋਂ 13% ਲੋਕਾਂ ਨੂੰ ਨਹੀਂ ਮਿਲਿਆ ਹੋਣਾ, ਜੇਕਰ ਮਿਲਿਆ ਹੋਣਾ ਹੈ ਤਾਂ ਵੱਧ ਤੋਂ ਵੱਧ 13 ਕਰੋੜ ਰੁਪਏ ਮਿਲੇ ਹੋਣਗੇ, ਉਹ ਵੀ ਉਹ ਲੋਕ 6, 6 ਮਹੀਨੇ ਬੈਂਕਾਂ ਵਿਚ ਫਿਰਦੇ ਰਹੇ, ਕਦੇ ਵਿੱਤੀ ਕਾਰਪੋਰੇਸ਼ਨ ਵਿਚ, ਕਦੇ ਸੋਸ਼ਲ ਵੈਲਫੇਅਰ ਦੇ ਦਫ਼ਤਰ ਵਿਚ। ਬਹੁਤਾ ਪੈਸਾ ਅਮੀਰ ਲੋਕ ਲੈ ਗਏ ਅਤੇ ਉਨ੍ਹਾਂ ਨੇ ਆਪਣੇ ਟਰੈਕਟਰ ਵਗੈਰਾ ਖਰੀਦ ਲਏ। ਗਰੀਬਾਂ ਨੂੰ ਪੈਸਾ ਨਹੀਂ ਮਿਲਿਆ। ਗਰੀਬ ਨੇ 2500 ਰੁਪਿਆ ਲੈਣਾ ਹੁੰਦਾ ਹੈ ਤਾਂ ਕਹਿੰਦੇ ਹਨ ਫਲਾਣੀ ਜ਼ਮਾਨਤ ਲਿਆ। ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਦੀ ਹਿਸਟਰੀ ਕੱਢ ਕੇ ਵੇਖ ਲਵੋ ਕਦੇ ਕਿਸੇ ਗਰੀਬ ਨੇ ਕਿਸੇ ਦਾ ਪੈਸਾ ਨਹੀਂ ਮਾਰਿਆ ਹੋਵੇਗਾ। ਸ਼ਾਹਾਂ ਕੋਲੋਂ 5% ਜਾਂ 10% ਫੀ ਮਹੀਨਾ ਤੇ ਅੰਦਰ ਵੜ ਕੇ ਲੈਂਦੇ ਹਨ, ਪਰ ਕਿਸੇ ਦਾ ਪੈਸਾ ਨਹੀਂ ਮਾਰਿਆ ਜਾਂਦਾ, ਮਗਰ ਉਨ੍ਹਾਂ ਨੂੰ ਖਰਾਬ ਕੀਤਾ ਜਾ ਰਿਹਾ ਹੈ ਸ਼ਰਾਬ ਦੇ ਠੇਕੇਦਾਰਾਂ ਕੋਲੋਂ 6 ਕਰੋੜ ਰੁਪਿਆ ਸਰਕਾਰ ਨੇ 1968-69 ਦਾ ਲੈਣਾ ਹੈ ਫਿਰ ਵੀ ਠੇਕੇ ਲਈ ਜਾਂਦੇ ਹਨ। ਇਸ ਸਰਕਾਰ ਕੋਲ ਹਿੰਮਤ ਨਹੀਂ ਕਿ ਉਨ੍ਹਾਂ ਕੋਲੋਂ ਉਹ ਪੈਸਾ ਲੈ ਲਵੇ, ਪਰ ਇਨ੍ਹਾਂ ਗਰੀਬ ਲੋਕਾਂ ਕੋਲੋਂ ਇਹ ਥੋੜ੍ਹੀ ਜਿਹੀ ਰਕਮ ਲਈ ਜ਼ਮਾਨਤਾਂ ਮੰਗੀ ਜਾਂਦੇ ਹਨ। ਉਨ੍ਹਾਂ ਦਾ ਕੋਠਾ ਹੋਣਾ ਹੈ, ਝੁੱਗੀ ਹੈ ਹੋਰ ਘਰ ਵਿਚ ਕੁਝ ਹੋਣਾ ਹੈ, ਕੀ ਉਹ 2500 ਰੁਪਏ ਦਾ ਵੀ ਨਹੀਂ ਬਣੇਗਾ। ਉਨ੍ਹਾਂ ਨੂੰ ਕਰਜ਼ੇ ਦੇਣ ਲਈ ਹੋਰ ਨਵੀਂਆਂ ਫਾਰਮੈਲਟੀਜ਼ ਤਹਿ ਕਰ ਦਿਤੀਆਂ ਜਾਂਦੀਆਂ ਹਨ।

ਜਿਹੜੇ ਬਾਰਸੂਖ ਆਦਮੀ ਹਨ ਉਹ ਮੱਝਾਂ ਦੇ ਸਿੰਗ ਦਿਖਾ ਕੇ ਸਾਰਾ ਪੈਸਾ ਲਈ ਜਾਂਦੇ ਹਨ ਔਰ ਉਹ ਗਰੀਬ ਜਿਹੜੇ ਡਿਜ਼ਰਵਿੰਗ ਹਨ ਉਹ ਫਿਰਦੇ ਰਹਿ ਜਾਂਦੇ ਹਨ। ਇਸ ਕਰਕੇ ਮੈਂ ਸਰਕਾਰ ਦਾ ਧਿਆਨ ਏਧਰ ਦਿਲਾਉਣਾ ਚਾਹੁੰਦਾ ਹਾਂ।

ਓਲਡ ਏਜ ਪੈਨਸ਼ਨ ਦੀ ਗੱਲ ਲੈ ਲਵੋ। ਦੋ. ਦੋ ਸਾਲ ਹੋ ਗਏ ਹਨ ਲੋਕਾਂ ਨੂੰ ਪੈਨਸ਼ਨਾਂ ਨਹੀਂ ਮਿਲੀਆਂ। ਪਹਿਲਾਂ ਕਹਿਣ ਲੱਗੇ ਕਿ ਦਫਤਰ ਚੰਡੀਗੜ੍ਹ ਤੋਂ ਅਸੀਂ ਜ਼ਿਲ੍ਹਿਆਂ ਵਿਚ ਲਿਆ ਰਹੇ ਹਾਂ ਉਥੇ ਮਿਲਣਗੀਆਂ। ਏਥੇ ਦਫਤਰਾਂ ਨੂੰ ਆਇਆਂ ਇਕ ਸਾਲ ਹੋਣ ਵਾਲਾ ਹੈ। ਹੁਣ ਕਹਿੰਦੇ ਹਨ ਕਿ ਉਨ੍ਹਾਂ ਦੋ ਸਾਲਾਂ ਵਿਚੋਂ ਇਕ ਸਾਲ ਦੀ ਪੈਨਸ਼ਨ ਨਹੀਂ ਮਿਲੇਗੀ ਇਕ ਸਾਲ ਦੀ ਹੀ ਮਿਲੇਗੀ ਕਿਉਂਕਿ ਇਕ ਸਾਲ ਤੋਂ ਵਧ ਉਹ ਪੈਨਸ਼ਨ ਲੈ ਨਹੀਂ ਸਕਦੇ। ਮੇਰੇ ਕੋਲ ਸਬੂਤ ਹਨ 6, 6, ਮਹੀਨੇ ਪੈਸੇ ਡਾਕਖਾਨੇ ਵਿਚ ਪਏ ਰਹਿੰਦੇ ਹਨ ਪਰ ਮਿਲੇ ਕਿਸੇ ਨੂੰ ਨਹੀਂ। ਇਸ ਤੋਂ ਇਲਾਵਾ ਇਹ ਜਿਹੜੀ 50 ਰੁਪਏ ਦੀ ਰਕਮ ਹੈ ਇਹ ਬਹੁਤ ਥੋੜ੍ਹੀ ਹੈ। ਆਟਾ ਇਤਨਾ ਮਹਿੰਗਾ ਹੋ ਗਿਆ ਹੈ। ਹਰ ਚੀਜ਼ ਮਹਿੰਗੀ ਹੋ ਗਈ ਹੈ ਉਸ ਦਾ ਇਸ ਰਕਮ ਨਾਲ ਕੁਝ ਨਹੀਂ ਬਣਦਾ ਇਹ ਰਕਮ ਵਧਾਉਣੀ ਚਾਹੀਦੀ ਹੈ।

ਵਿਧਵਾ ਪੈਨਸ਼ਨ ਦੀ ਗੱਲ ਲੈ ਲਵੋ। ਮੈਂ ਕਹਿੰਦਾ ਹਾਂ ਕਿ ਕਾਨੂੰਨ ਬਣਾਉਣ ਵਾਲੇ ਪਤਾ ਨਹੀਂ ਕਿਥੇ ਬੈਠ ਕੇ ਕਾਨੂੰਨ ਬਣਾਉਂਦੇ ਹਨ। ਜਦੋਂ ਵਿਧਵਾ 60 ਸਾਲਾਂ ਦੀ ਹੋ ਜਾਵੇ ਤਾਂ ਉਸ ਦੀ ਪੈਨਸ਼ਨ ਬੰਦ ਕਰ ਦਿੰਦੇ ਹਨ। ਫਿਰ ਕਹਿੰਦੇ ਹਨ ਕਿ ਉਹ ਨਵੇਂ ਸਿਰੇ ਤੋਂ ਐਪਲੀਕੇਸ਼ਨ ਦੇਵੇ। ਮੈਂ ਪੁੱਛਦਾ ਹਾਂ ਕਿ ਆਇਆ 60 ਸਾਲਾਂ ਤੋਂ ਬਾਦ ਕੀ ਉਸਦੀ ਇਨਕਮ ਵੱਧ ਜਾਂਦੀ ਹੈ ?

ਪੀਲੇ ਕਾਰਡਾਂ ਦੀ ਗਲ ਹੈ। ਮੈਂ ਸੀ. ਐਮ. ਸਾਹਿਬ ਨੂੰ ਕਾਨਫਰੈਂਸ ਵਿਚ ਵੀ ਕਿਹਾ ਸੀ ਕਿ ਮੇਰੇ ਹਲਕੇ ਵਿਚ ਚੌਥਾ ਹਿੱਸਾ ਉਹ ਗਰੀਬ ਲੋਕ ਹਨ ਜਿਨ੍ਹਾਂ ਦੀ ਇਨਕਮ 3600 ਰੁਪਏ ਤੋਂ ਘੱਟ ਹੈ ਪਰ ਉਨ੍ਹਾਂ ਦੇ ਕਾਰਡ ਨਹੀਂ ਬਣੇ ਔਰ ਉਨ੍ਹਾਂ ਲੋਕਾਂ ਦੇ ਕਾਰਡ ਬਣ ਗਏ ਹਨ ਜਿਨ੍ਹਾਂ ਦੇ ਪਾਸ ਟਰੈਕਟਰ ਵਗੈਰਾ ਸਭ ਕੁਝ ਹੈ। ਇਨ੍ਹਾਂ ਨੇ ਕਿਹਾ ਸੀ ਕਿ 15 ਅਗਸਤ ਤੋਂ ਡਿਪੂਆਂ ਤੋਂ ਸਸਤੀਆਂ ਚੀਜ਼ਾਂ ਦੇਣੀਆਂ ਹਨ। ਮੈਂ ਚੈਲੰਜ ਕਰਦਾ ਹਾਂ ਜੇ ਪਿਛਲੇ ਸਾਲ ਕਿਸੇ ਡਿਪੂ ਤੇ ਕਿਸੇ ਗਰੀਬ ਨੂੰ ਕੋਈ ਸਸਤਾ ਆਟਾ ਜਾਂ ਘਿਓ ਮਿਲਿਆ ਹੋਵੇ। ਇਕ ਸਾਲ ਇਨ੍ਹਾਂ ਨੇ ਕਾਰਡ ਬਣਾਉਣ ਤੇ ਲਾ ਦਿਤਾ ਹੈ । ਇਕ ਸਾਲ ਜਿਨ੍ਹਾਂ ਦੇ ਰਹਿੰਦੇ ਹਨ ਉਨ੍ਹਾਂ ਤੇ ਲਾ ਦੇਣਗੇ।

ਇਥੇ ਬਰਨਾਲਾ ਜੀ ਨੇ ਬੜੀ ਲੰਮੀ ਚੌੜੀ ਸਪੀਚ ਦਿਤੀ ਹੈ ਕਿ ਕਿਸਾਨਾਂ ਨੂੰ ਕੁੱਝ ਨਹੀਂ ਮਿਲਿਆ। ਮੈਂ ਕਹਿੰਦਾ ਹਾਂ ਕਿ ਕਿਸਾਨਾਂ ਨੂੰ ਕਣਕ ਦੇ 130 ਰੁਪਏ ਦਿਤੇ ਹਨ। ਖਾਣ ਵਾਲਿਆਂ ਨੂੰ 150 ਰੁਪਏ ਆਟਾ ਕਿਉਂ ਨਹੀਂ ਦਿਤਾ ਜਾਂਦਾ ? ਮੈਂ ਕਹਿੰਦਾ ਹਾਂ ਕਿ ਪਿਛਲੀ ਵਾਰੀ ਕਣਕ 117 ਰੁਪਏ ਸੀ ਤਾਂ ਆਟਾ 130 ਰੁਪਏ ਮਿਲਦਾ ਸੀ। ਹੁਣ ਕਣਕ 130 ਰੁਪਏ ਤਾਂ ਹੈ ਆਟਾ ਕਿਉਂ 150 ਰੁਪਏ ਨਹੀਂ ਮਿਲਦਾ ਪਤਾ ਨਹੀਂ ਕਿਹੋ ਜਿਹਾ ਕਾਨੂੰਨ ਹੈ। ਪੀਲੇ ਕਾਰਡ ਵਾਲੇ ਨੂੰ ਸਿਰਫ 10 ਕਿਲੋ ਆਟਾ 155 ਰੁਪਏ ਕੁਇੰਟਲ ਦੇ ਭਾਅ ਆਟਾ ਮਿਲੇਗਾ ਸਰਕਾਰ ਨੂੰ ਸੰਗ ਆਉਣੀ ਚਾਹੀਦੀ ਹੈ ਕਿ ਪੰਜਾਬ ਵਾਲੇ ਜਿਹੜੇ ਸਾਰੇ ਦੇਸ਼ ਨੂੰ ਕਣਕ ਦਿੰਦੇ ਹਨ ਉਹ ਆਪਣੇ ਲੋਕਾਂ ਨੂੰ ਨਾ ਦੇ ਸਕਣ। ਮੈਂ ਕਹਿੰਦਾ ਹਾਂ, ਕਿ ਸਰਕਾਰ ਅਨਾਜ ਦਾ ਥੋਕ ਵਪਾਰ ਆਪਣੇ ਹੱਥ ਵਿਚ ਲੈ ਲਵੇ, ਕਿਸਾਨ ਨੂੰ ਪੂਰੇ ਪੈਸੇ ਮਿਲ ਜਾਣਗੇ ਔਰ ਖੁਰਾਕ ਦਾ ਮਸਲਾ ਵੀ ਹੱਲ ਹੋ ਸਕਦਾ ਹੈ, ਪਰ ਇਸ ਤਰ੍ਹਾਂ ਤਾਂ ਗਰੀਬ ਦੋਨੋਂ ਪਾਸੇ ਮਾਰੇ ਜਾ ਰਹੇ ਹਨ। ਹੁਣ ਕਹਿੰਦੇ ਹਨ ਕਿ ਖੰਡ 6 ਰੁਪਏ ਕਿਲੋ ਹੋ ਗਈ ਹੈ ਔਰ ਇਹ 5 ਰੁਪਏ ਕਿਲੋ ਹੋ ਜਾਣੀ ਹੈ: ਮੈਂ ਇਨ੍ਹਾਂ ਕੋਲੋਂ ਪੁੱਛਦਾ ਹਾਂ ਕਿ ਕੀ ਹੁਣ ਪ੍ਰੋਡਕਸ਼ਨ ਪਿਛਲੇ ਸਾਲ ਨਾਲੋਂ ਵੱਧ ਹੋ ਗਈ ਹੈ ? ਖੰਡ ਉਤਨੀ ਹੈ ਜਿਤਨੀ ਕਿ ਪਿਛਲੇ ਸਾਲ ਸੀ। ਉਲਟਾ ਇਹ ਕਿ ਪਿਛਲੇ ਸਾਲ ਉਸ ਤੋਂ ਪਿਛਲੇ ਸਾਲ ਦਾ ਬਕਾ-

[ਕਾਮਰੇਡ ਕੁਲਵੰਤ ਸਿੰਘ]

ਇਆ ਸਟਾਕ ਪਿਆ ਸੀ । ਇਹ ਸਭ ਕੁਝ ਹੁੰਦੇ ਹੋਏ ਇਹ ਹੁਣ ਖੰਡ ਇਸ ਕਰ ਕੇ ਸਸਤੀ ਕਰ ਰਹੇ ਹਨ ਤਾ ਕਿ ਖੰਡ ਦੀਆਂ ਮਿੱਲਾਂ ਵਾਲਿਆਂ ਨੂੰ ਗੰਨਾ ਸਸਤਾ ਮਿਲੇ । ਕਿਸਾਨ ਹਿੰਦੁਸਤਾਨ ਦੀ ਰੀੜ੍ਹ ਦੀ ਹੱਡੀ ਹੈ । ਅਗਰ ਕਿਸਾਨ ਕਮਜ਼ੋਰ ਹੋ ਗਿਆ ਤਾਂ ਹਿੰਦੁਸਤਾਨ ਮਾਰਿਆ ਜਾਵੇਗਾ ਕਨਜ਼ਿਊਮਰ ਨੂੰ ਵੀ ਲੁਟਿਆ ਜਾਂਦਾ ਹੈ । ਦੂਸਰੇ ਪਾਸੇ ਕਿਸਾਨ ਲੁਟਿਆ ਜਾਂਦਾ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਜ਼ਿਆਦਾ ਗਲਾਂ ਨਾ ਕਰਦਾ ਹੋਇਆ ਜਿਹੜੇ ਲੋਕ ਬਾਹਰ ਬੈਠੇ ਹਨ ਉਨ੍ਹਾਂ ਦੀ ਗਲ ਜ਼ਰੂਰ ਦੱਸਣਾ ਚਾਹੁੰਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਡਿਪਾਰਟਮੈਂਟ ਵਿਚ ਕਿਤਨੇ ਹੀ ਘਪਲੇ ਹੋਏ ਅਤੇ ਕਿਤਨੇ ਕਿਸਮ ਦੇ ਹੋਏ ਹਨ, ਇਨ੍ਹਾਂ ਬਾਰੇ ਮੈਂ ਕੀ ਦਸਾਂ । ਡੇਢ ਰੁਪਏ ਦੀ ਕਾਪੀ ਮਿਲਦੀ ਸੀ, ਬੋਰਡ ਵਾਲੇ ਵੰਡਦੇ ਸਨ । ਉਹ ਸਿਸਟਮ ਖਤਮ ਕਰ ਦਿਤਾ ਹੈ। ਪਤਾ ਨਹੀਂ ਇਹ ਕਾਪੀਆਂ ਕਿਥੇ ਚਲੀਆਂ ਗਈਆਂ ਹਨ। ਇਹ ਸਸਤੀਆਂ ਕਾਪੀਆਂ ਮਿਲਣੋਂ ਹੱਟ ਗਈਆਂ ਹਨ। ਇਨ੍ਹਾਂ ਨੂੰ ਕੌਣ ਖਾ ਗਿਆ ਹੈ । ਟੀਚਰਜ਼ ਦੇ ਬਾਰੇ ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਦੀ ਬੜੀ ਜਾਇਜ਼ ਮੰਗ ਸੀ ਕਿ 50,000 ਟੀਚਰਾਂ ਵਿਚੋਂ ਹੈਡ ਟੀਚਰ ਅਤੇ ਸੈਂਟਰ ਹੈਡ ਟੀਚਰਜ਼ ਬਣਾਉਣੇ ਚਾਹੀਦੇ ਹਨ । ਇਸ ਦੇ ਵਿਚ ਕੀ ਪ੍ਰਾਬਲਮ ਹੈ। 50,000 ਟੀਚਰ ਨੇਸ਼ਨ ਬਿਲਡਰਜ਼ ਹਨ। ਉਹ ਪੰਜਾਬ ਦੀਆਂ ਹੇਠਲੀਆਂ ਕਲਾਸਾਂ ਦੇ ਬੱਚਿਆਂ ਨੂੰ ਜਿਨ੍ਹਾਂ ਨੇ ਵੱਡਾ ਹੋ ਕੇ ਸ਼ਹਿਰੀ ਬਣਨਾ ਹੈ, ਉਨ੍ਹਾਂ ਨੂੰ ਪੜ੍ਹਾਉਂਦੇ ਹਨ । ਇਹ ਉਨ੍ਹਾਂ ਦੀ ਜਾਇਜ਼ ਮੰਗ ਹੈ। ਇਸ ਦੇ ਵਿਚ ਕੋਈ ਜ਼ਿਆਦਾ ਰਕਮ ਵੀ ਨਹੀਂ ਦੇਣੀ ਪੈਣੀ। ਦੋ ਕਰੋੜ ਰੁਪਿਆ ਇਨ੍ਹਾਂ ਨੇ ਪਹਿਲਾਂ ਹੀ ਇਨ੍ਹਾਂ ਸਪਲੀਮੈਂਟਰੀ ਡਿਮਾਂਡਜ਼ ਵਿੱਚ ਐਜੂਕੇਸ਼ਨ ਡਿਪਾਰਟਮੈਂਟ ਵਾਸਤੇ ਮੰਗਿਆ ਹੈ ਅਗਰ ਹੋਰ ਥੋੜ੍ਹੇ ਪੈਸੇ ਮੰਗ ਲੈਂਦੇ ਤਾਂ ਕੀ ਫਰਕ ਪੈਂਦਾ ਸੀ। ਸਾਡਾ ਸਾਰਾ ਢਾਂਚਾ ਐਜੂਕੇਸ਼ਨ ਤੇ ਨਿਰਭਰ ਹੈ। ਮੈਂ ਦਸਣਾ ਚਾਹੁੰਦਾ ਹਾਂ ਕਿ ਟੀਚਰਜ਼ ਦੀਆਂ ਤਨਖਾਹਾਂ ਵਿਚ ਕਿਤਨਾ ਫਰਕ ਹੈ । ਐਜੂਕੇਸ਼ਨ ਡਿਪਾਰਟਮੈਂਟ ਦੇ ਡੀ. ਈ. ਓ. ਅਤੇ ਅਸਿਸਟੈਂਟ ਡਾਇਰੈਕਟਰ ਦਾ ਗਰੇਡ ਪੀ. ਡਬ ਲਿਊ. ਡੀ. ਦੇ ਐਸ. ਡੀ. ਓ ਨਾਲੋਂ ਘੱਟ ਹੈ । ਦੂਸਰੇ ਪਾਸੇ ਡਿਪਟੀ ਡਾਇਰੈਕਟਰ ਦਾ ਐਕਸ. ਈ. ਐਨ. ਦੇ ਬਰਾਬਰ ਨਹੀਂ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਗਰੇਡਾਂ ਵਿਚ ਫਰਕ ਹੈ, ਇਹ ਦੂਰ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਇਸ ਡਿਪਾਰਟਮੈਂਟ ਵਿਚ ਹੋਰ ਜਿਹੜੀਆਂ ਘਾਟਾਂ ਹਨ, ਕਮਜ਼ੋਰੀਆਂ ਹਨ ਉਹ ਦੂਰ ਕਰਨੀਆਂ ਚਾਹੀਦੀਆਂ ਹਨ।

ਡਿਪਟੀ ਸਪੀਕਰ ਸਾਹਿਬ ਜੋ ਤੁਹਾਡੇ ਸਾਹਮਣੇ ਕੱਲ੍ਹ ਇਥੇ ਹੋਇਆ ਹੈ, ਉਹ ਤੁਹਾਨੂੰ ਪਤਾ ਹੈ । ਸਟੂਡੈਂਟਸ ਕਹਿੰਦੇ ਹਨ ਕਿ ਪ੍ਰਾਈਵੇਟ ਕਾਲਜਾਂ ਨੂੰ ਸਰਕਾਰ 95% ਖਰਚ ਦਿੰਦੀ ਹੈ ਉਨ੍ਹਾਂ ਦੇ ਹੋਰ ਸੌ ਅਰਲਮ ਪਰਲਮ ਕਰਦੀ ਹੈ ਅਗਰ ਸਰਕਾਰ ਕੋਲ ਇਨ੍ਹਾਂ ਕਾਲਜਾਂ ਸਕੂਲਾਂ ਨੂੰ ਟੇਕ-ਓਵਰ ਕਰਨ ਦੀ ਹਿੰਮਤ ਨਹੀਂ ਤਾਂ ਫਿਰ ਉਨ੍ਹਾਂ ਦੀ ਫੀਸ ਘੱਟੋ ਘੱਟ ਸਰਕਾਰੀ ਕਾਲਜਾਂ ਦੇ ਬਰਾਬਰ ਕਰਨੀ ਚਾਹੀਦੀ ਹੈ । ਅੱਜ ਟੀਚਿੰਗ ਅਤੇ ਨਾਨ-ਟੀਚਿੰਗ ਸਟਾਫ ਇਨ੍ਹਾਂ ਪ੍ਰਾਈਵੇਟ ਕਾਲਜਾਂ ਦਾ ਹੜਤਾਲ ਤੇ ਹੈ। 6,000 ਅਰਜ਼ੀਆਂ ਐਜੂਕੇਸ਼ਨ ਮਨਿਸਟਰ ਨੂੰ ਉਨ੍ਹਾਂ ਨੇ ਦਿਤੀਆਂ ਹਨ । ਉਨ੍ਹਾਂ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ । (ਘੰਟੀ)

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ।

**ਕਾਮਰੇਡ ਕੁਲਵੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਅੱਜ ਜਿਤਨੀ ਸਰਕਾਰੀ ਜ਼ਮੀਨ ਹੈ ਉਹ ਚਾਹੇ ਸ਼ਹਿਰਾਂ ਵਿਚ ਹੈ, ਚਾਹੇ ਪਿੰਡਾਂ ਵਿੱਚ ਹੈ ਅਤੇ ਚਾਹੇ ਦਰਿਆਵਾਂ ਦੇ ਕੰਢੇ ਤੇ ਹੈ, ਉਹ ਕਿਸੇ

ਨੂੰ ਨਹੀਂ ਵੰਡੀ ਗਈ। ਕੱਲ੍ਹ ਦੀ ਅਖਬਾਰ ਵਿਚ ਕਿਤਨਾ ਵੱਡਾ ਸਕੈਂਡਲ ਜਲੰਧਰ ਦਾ ਨਿਕਲਿਆ ਹੈ। ਜਲੰਧਰ, ਲੁਧਿਆਣੇ ਅਤੇ ਅੰਮ੍ਰਿਤਸਰ ਵਿਚ ਜੋ ਸਰਕਾਰੀ ਜ਼ਮੀਨ ਹੈ ਅਗਰ ਸਰਕਾਰ ਉਸ ਦੀ ਬੋਲੀ ਕਰ ਦੇਵੇ ਤਾਂ ਉਸ ਨਾਲ ਕਰੋੜਾਂ ਰੁਪਿਆ ਸਰਕਾਰ ਦੇ ਖਜ਼ਾਨੇ ਵਿਚ ਆਉਂਦਾ ਹੈ। ਲੇਕਿਨ ਉਸ ਵਿਚ ਛੋਟੀਆਂ ਮੋਟੀਆਂ ਅੜਿੱਕੇ ਪਾ ਕੇ ਲਟਕਾ ਰਹੇ ਹਨ। ਇਥੇ ਕਈ ਵਾਰੀ ਹਾਊਸ ਵਿਚ ਗੱਲਾਂ ਹੋਈਆਂ ਕਿ ਪੰਜ, ਪੰਜ ਏਕੜ ਜ਼ਮੀਨ ਜਿਹੜੀ ਦਰਿਆਵਾਂ ਦੇ ਕਾਫਲੇ ਹੈ ਜਾਂ ਨਜ਼ੂਲ ਲੈਂਡ ਹੈ ਉਹ ਉਨ੍ਹਾਂ ਗਰੀਬ ਹਰੀਜਨਾਂ ਨੂੰ ਦੇ ਦਿਤੀ ਜਾਵੇ ਜਿਹੜੇ ਉਸ ਤੇ ਕਾਬਜ਼ ਹਨ। ਲੇਕਿਨ ਕੋਈ ਸਰਕਾਰ ਇਸ ਤੇ ਫੈਸਲਾ ਨਹੀਂ ਕਰ ਸਕੀ। ਨਾ ਪਿਛਲੀਆਂ ਸਰਕਾਰਾਂ ਇਸ ਦਾ ਫੈਸਲਾ ਕਰ ਸਕੀਆਂ ਹਨ ਅਤੇ ਨਾ ਹੁਣ ਵਾਲੀ ਕਰ ਸਕੀ ਹੈ। ਹੁਣ ਉਨ੍ਹਾਂ ਦੀਆਂ ਬੋਲੀਆਂ ਕੀਤੀਆਂ ਹਨ। ਮੈਂ ਕਹਾਂਗਾ ਕਿ ਉਨ੍ਹਾਂ ਜ਼ਮੀਨਾਂ ਦੀਆਂ ਬੋਲੀਆਂ ਬੰਦ ਕਰੋ ਅਤੇ ਜਿਹੜੇ ਕਾਬਜ਼ ਹਨ ਉਨ੍ਹਾਂ ਵਿਚ ਇਹ ਜ਼ਮੀਨ ਪੰਜ-ਪੰਜ ਏਕੜ ਦੇ ਹਿਸਾਬ ਨਾਲ ਵੰਡ ਦਿਤੀ ਜਾਵੇ, ਵੱਡੇ ਲੋਕਾਂ ਅਤੇ ਅਫਸਰਾਂ ਦੇ ਕਬਜ਼ਿਆਂ ਵਿਚ ਜਿਹੜੀ ਨਜਾਇਜ਼ ਜ਼ਮੀਨ ਹੈ ਉਹ ਕਢਾ ਕੇ ਗਰੀਬ ਲੋਕਾਂ ਨੂੰ ਵੰਡੀ ਜਾਵੇ।

**ਸ੍ਰੀ ਡਿਪਟੀ ਸਪੀਕਰ** : ਕਾਮਰੇਡ ਜੀ, ਤੁਸੀਂ ਬੈਠੋ। ਸ੍ਰੀ ਗੁਰਦਿਆਲ ਸੈਣੀ ਜੀ, ਤੁਸੀਂ ਬੋਲੋ।

**ਕਾਮਰੇਡ ਕੁਲਵੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਕਹਿ ਕੇ ਆਪਣੀ ਸਪੀਚ ਖਤਮ ਕਰਦਾ ਹਾਂ। ਕੱਲ੍ਹ ਐਫ. ਐਮ. ਸਾਹਿਬ ਨੇ ਐਲਾਨ ਕੀਤਾ ਸੀ ਕਿ ਡੀ. ਏ. ਦੀ ਕਿਸ਼ਤ ਦੋ ਅਕਤੂਬਰ ਤੋਂ ਦੇਣੀ ਹੈ। ਅੱਜ ਹਰਿਆਣਾ ਗੌਰਮਿੰਟ ਦਾ ਆਰਡਰ ਆ ਗਿਆ ਹੈ। ਉਹ 1 ਫਰਵਰੀ ਤੋਂ ਇਹ ਕਿਸ਼ਤ ਦੇ ਰਹੇ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਪੰਜਾਬ ਗੌਰਮਿੰਟ ਨੇ ਮੁਲਾਜ਼ਮਾਂ ਨੂੰ ਕਿਸ਼ਤ ਦੇਣੀ ਹੈ ਉਹ ਦੋ ਅਕਤੂਬਰ ਤੋਂ ਦੇਣੀ ਹੈ ਜਾਂ 1 ਫਰਵਰੀ ਤੋਂ ਦੇਣੀ ਹੈ ? ਇਹ ਜ਼ਰੂਰ ਕਲੈਰੀਫਾਈ ਕੀਤਾ ਜਾਵੇ।

**ਸ੍ਰੀ ਗੁਰਦਿਆਲ ਸੈਣੀ** (ਜਲੰਧਰ ਉੱਤਰ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਐਪਰੋਪਰੀਏਸ਼ਨ ਬਿਲ ਤੇ ਬੋਲਣ ਦਾ ਮੌਕਾ ਦਿਤਾ ਹੈ। ਜੋ 29 ਕਰੋੜ ਰੁਪਏ ਦੀਆਂ ਸਪਲੀਮੈਂਟਰੀ ਡਿਮਾਂਡਜ਼ ਐਫ. ਐਮ. ਸਾਹਿਬ ਨੇ ਪੇਸ਼ ਕੀਤੀਆਂ ਹਨ ਮੈਂ ਉਨ੍ਹਾਂ ਦੀ ਪ੍ਰੋੜਤਾ ਕਰਨ ਲਈ ਖੜ੍ਹਾ ਹੋਇਆ ਹਾਂ। ਇਥੇ ਕੱਲ੍ਹ ਪਰਸੋਂ ਨੋ ਕਾਨਫੀਡੈਂਸ ਮੋਸ਼ਨ ਅਕਾਲੀ ਔਰ ਕਮਿਊਨਿਸਟ ਵੀਰਾਂ ਨੇ ਲਿਆਂਦੀ ਸੀ। ਲੇਕਿਨ 1969 ਤੋਂ ਲੈ ਕੇ ਅਜ ਤਕ ਜਦੋਂ ਦਾ ਮੈਂ ਐਮ. ਐਲ. ਏ. ਬਣਦਾ ਆਇਆ ਹਾਂ, ਇਹ ਪਹਿਲਾ ਵਾਕਿਆ ਹੈ ਕਿ ਸਰਦਾਰ ਦਰਬਾਰਾ ਸਿੰਘ ਦੀ ਵਜ਼ਾਰਤ ਦੇ ਕਿਸੇ ਮਨਿਸਟਰ ਉਪਰ ਕੋਈ ਵੀ ਅਪੋਜ਼ੀਸ਼ਨ ਦਾ ਮੈਂਬਰ ਜਾਂ ਲੀਡਰ ਕੋਈ ਲਾਂਛਣ ਨਹੀਂ ਲਾ ਸਕਿਆ, ਇਸ ਗੱਲ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਇਥੇ ਬਰਨਾਲਾ ਜੀ ਨੇ ਖਾਲਿਸਤਾਨ ਦੀ ਗੱਲ ਕੀਤੀ ਹੈ। ਮੈਂ ਅਕਾਲੀ ਵੀਰਾਂ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਅਨੰਦਪੁਰ ਸਾਹਿਬ ਦਾ ਰੈਜ਼ੋਲਿਊਸ਼ਨ ਕੀ ਹੈ ? ਇਹ ਪਿੰਡ ਪਿੰਡ ਵਿਚ ਜਾਂ ਕੇ ਦੱਸਣ ਕਿ ਅਨੰਦਪੁਰ ਦਾ ਰੈਜ਼ੋਲਿਊਸ਼ਨ ਕੀ ਹੈ। ਇਸ ਵਿਚ ਉਹ ਖਾਲਿਸਤਾਨ ਨਹੀਂ ਮੰਗਦੇ ਤਾਂ ਹੋਰ ਕੀ ਮੰਗਦੇ ਹਨ ? 1953 ਵਿਚ ਸ਼ੇਖ ਅਬਦੁਲਾ ਨੇ ਖੁਦ ਮੁਖਤਿਆਰੀ ਦੀ ਮੰਗ ਕੀਤੀ ਸੀ ਅਤੇ ਅੱਜ ਇਹ ਮੰਗ ਰਹੇ ਹਨ। ਇਹ ਕਹਿੰਦੇ ਹਨ ਕਿ ਜਿਹੜਾ ਵਿਧਾਨ ਡਾਕਟਰ ਅੰਬੇਦਕਰ ਨੇ ਪੰਡਿਤ ਨਹਿਰੂ ਵੇਲੇ ਬਣਾਇਆ ਸੀ, ਉਸ ਨੂੰ ਅਸੀਂ ਨਹੀਂ ਮੰਨਦੇ। ਇਹ ਕਹਿੰਦੇ ਹਨ ਕਿ ਅਸੀਂ ਪੰਜਾਬ ਵਿਚ ਆਪਣਾ ਵਿਧਾਨ ਬਣਾਉਣਾ ਹੈ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਐਪਰੋਪਰੀਏਸ਼ਨ ਬਿਲ ਤੇ ਬੋਲੋ ।

**ਸ੍ਰੀ ਗੁਰਦਿਆਲ ਸੈਣੀ** : ਅਗਰ ਅਕਾਲੀ ਪਾਰਟੀ ਵਿਚ ਹਿੰਮਤ ਹੈ ਤਾਂ ਉਹ ਇਹ ਕਹੇ ਕਿ ਅਨੰਦਪੁਰ ਸਾਹਿਬ ਦੇ ਰੈਜ਼ੋਲਿਊਸ਼ਨ ਨੂੰ ਅਸੀਂ ਵਿਦਡਰਾ ਕਰਦੇ ਹਾਂ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਆਨ ਏ ਪੁਆਇੰਟ ਆਫ ਆਰਡਰ, ਸਰ, ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਤਾਂ ਇਸ ਗੱਲ ਨੂੰ ਰੋਕਣ ਵਾਸਤੇ ਬੇਨਤੀ ਕੀਤੀ ਸੀ । ਮੈਂ ਖਾਲਿਸਤਾਨ ਦੀ ਗੱਲ ਨਹੀਂ ਕੀਤੀ। ਇਹ ਫਿਰ ਉਹੀ ਗੱਲਾਂ ਤੋਰ ਬੈਠੇ ਹਨ ਜਿਨ੍ਹਾਂ ਬਾਰੇ ਮੈਂ ਕਿਹਾ ਸੀ ਕਿ ਇਸ ਕਿਸਮ ਦੀਆਂ ਗੱਲਾਂ ਨਾ ਤੋਰੋ।

**ਸ੍ਰੀ ਡਿਪਟੀ ਸਪੀਕਰ**: ਸੈਣੀ ਸਾਹਿਬ, ਤੁਸੀਂ ਐਪਰੋਪ੍ਰੀਏਸ਼ਨ ਬਿਲ ਤੇ ਬੋਲੋ।

**ਸ੍ਰੀ ਗੁਰਦਿਆਲ ਸੈਣੀ** : ਡਿਪਟੀ ਸਪੀਕਰ ਸਾਹਿਬ, ਇਹ ਦੱਸਣ ਕਿ ਅਨੰਦਪੁਰ ਸਾਹਿਬ ਦਾ ਰੈਜ਼ੋਲਿਊਸ਼ਨ ਕੀ ਹੈ। ਇਥੇ ਹਮੇਸ਼ਾ ਇਹ ਕਿਹਾ ਜਾਂਦਾ ਹੈ ਕਿ ਪੰਜਾਬ ਵਿਚ ਕ੍ਰਿਸਾਨਾਂ ਵਾਸਤੇ ਸਰਕਾਰ ਕੁਝ ਨਹੀਂ ਕਰ ਰਹੀ । ਮੈਂ ਇਸ ਬਾਰੇ ਕੋਈ ਰੈਪੀਟੀਸ਼ਨ ਨਹੀਂ ਕਰਨਾ ਚਾਹੁੰਦਾ। ਗੰਨਾ, ਕਪਾਹ ਅਤੇ ਕਣਕ ਦਾ ਮੁਲ ਵਧਾਇਆ ਗਿਆ ਹੈ। ਇਸ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ ਕਿ ਅਗਰ ਪੰਜਾਬ ਦਾ ਕਿਸਾਨ ਤਕੜਾ ਹੁੰਦਾ ਹੈ ਤਾਂ ਉਸ ਵਿਚ ਇੰਡਸਟਰੀ ਵੀ ਹਿੱਸਾ ਬਹੁਤ ਜ਼ਿਆਦਾ ਪਾਉਂਦੀ ਹੈ। ਅਗਰ ਇੰਡਸਟਰੀ ਨਾ ਹੋਵੇ ਤਾਂ ਵੱਡੇ ਵੱਡੇ ਟਰੈਕਟਰ ਕੌਣ ਬਣਾਵੇਗਾ । ਅਗਰ ਇੰਡਸਟਰੀ ਨਹੀਂ ਹੋਵੇਗੀ ਤਾਂ ਥਰੈਸ਼ਰ ਅਤੇ ਕਪਾਹ ਦੀਆਂ ਮਸ਼ੀਨਾਂ ਕੌਣ ਬਣਾਵੇਗਾ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਗਰ ਪੰਜਾਬ ਦਾ ਕਿਸਾਨ ਤਕੜਾ ਕਰਨਾ ਹੈ ਤਾਂ ਇੰਡਸਟਰੀ ਨੂੰ ਪਹਿਲਾਂ ਜ਼ਰੂਰ ਤਕੜਾ ਕਰਨਾ ਪਵੇਗਾ । ਡਿਪਟੀ ਸਪੀਕਰ ਸਾਹਿਬ, ਤੁਸੀਂ ਪਿਛਲੇ ਅੰਕੜੇ ਕੱਢ ਕੇ ਵੇਖ ਲਓ। 1977 ਤੋਂ ਲੈ ਕੇ 1980 ਤਕ ਜਿਹੜੀ ਪਿਛਲੀ ਸਰਕਾਰ ਸੀ ਉਸ ਨੇ 41 ਕਰੋੜ 31 ਲੱਖ ਰੁਪਿਆ ਇੰਡਸਟਰੀ ਲਈ ਵਰਤਿਆ। ਲੇਕਿਨ ਮੈਂ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਇਸ ਨੇ 1980-81 ਵਿਚ 81 ਕਰੋੜ 83 ਲੱਖ ਰੁਪਿਆ ਇੰਡਸਟਰੀ ਵਾਸਤੇ ਰਖਿਆ। ਇਸ ਗੱਲ ਲਈ ਇਹ ਵਧਾਈ ਦੇ ਪਾਤਰ ਹਨ। ਇਸ ਸਰਕਾਰ ਦਾ ਪਲਾਨ ਆਊਟ ਲੇਅ ਵੇਖ ਲਵੋ। ਇਸ ਸਰਕਾਰ ਨੇ ਲੁਧਿਆਣਾ ਵਿਚ ਟੈਕਨਾਲੋਜੀ ਡਿਵੈਲਪ ਕਰਨ ਵਾਸਤੇ ਰਿਸਰਚ ਸੈਂਟਰ ਬਣਾ ਦਿੱਤੇ ਹਨ। ਇਕ ਬਾਈਸਾਈਕਲ ਰਿਸਰਚ ਡਿਵੈਲਪਮੈਂਟ ਸੈਂਟਰ ਬਣਾਇਆ ਗਿਆ ਹੈ ਔਰ ਇਕ ਸੀਊ-ਇੰਗ ਮਸ਼ੀਨ ਰਿਸਰਚ ਸੈਂਟਰ ਬਣਾਇਆ ਗਿਆ ਹੈ। ਇਨ੍ਹਾਂ ਸੈਂਟਰਾਂ ਨਾਲ ਪੰਜਾਬ ਨੂੰ ਬਹੁਤ ਫਾਇਦਾ ਹੋਵੇਗਾ ਔਰ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੇ ਰਿਸਰਚ ਸੈਂਟਰ ਖੋਲ੍ਹਣ ਨਾਲ ਇੰਡਸਟਰੀ ਦੀ ਬੜੀ ਤਰੱਕੀ ਹੋਵੇਗੀ । ਅਕਾਲੀ ਸਰਕਾਰ ਨੇ ਇਕ ਗੋਇੰਦ ਵਾਲ ਫੋਕਲ ਪੁਆਇੰਟ ਬਣਾਇਆ ਸੀ ਪਰ ਉਹ ਉਥੇ ਫੱਟਾ ਹੀ ਲਗਾ ਸਕੇ । ਫੱਟਾ ਲਗਾ ਦਿੱਤਾ ਸੀ ਹੋਰ ਇਹ ਕੁਝ ਨਹੀਂ ਸੀ ਕਰ ਸਕੇ ਲੇਕਿਨ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਉਥੇ ਪਲਾਟ ਅਲਾਟ ਕਰ ਦਿੱਤੇ ਹਨ ਔਰ ਉਸ ਵਾਸਤੇ ਪੈਸਾ ਵੀ ਰੱਖਿਆ ਹੈ । ਮੇਰੇ ਕਹਿਣ ਦਾ ਮਤਲਬ ਹੈ ਕਿ ਜਿਹੜਾ ਕੰਮ ਅਕਾਲੀ ਨਹੀਂ ਸੀ ਕਰ ਪਾਏ ਉਹ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਕੀਤਾ ਹੈ। ਇਸ ਗੱਲ ਦੇ ਵਾਸਤੇ ਇਹ ਵਧਾਈ ਦੇ ਪਾਤਰ ਹਨ।

ਪਿਛਲੀ ਕਾਂਗਰਸ ਸਰਕਾਰ ਨੇ ਇਕ ਫੋਕਲ ਪੁਆਇੰਟ ਜਲੰਧਰ ਵੀ ਦਿੱਤਾ ਸੀ। ਪਰ ਉਸ ਤੋਂ ਬਾਅਦ ਅਕਾਲੀ-ਜਨਤਾ ਦੀ ਸਰਕਾਰ ਆ ਗਈ, ਇਹ ਸਾਰਾ ਹੀ ਪਲਾਨ ਆਪਣੇ ਆਪਣੇ ਘਰਾਂ ਨੂੰ

ਲੈ ਗਏ । ਇਨ੍ਹਾਂ ਨੇ ਕੋਈ ਵੀ ਚੀਜ਼ ਕਿਸੇ ਵੀ ਸਹੀ ਬੰਦੇ ਨੂੰ ਨਹੀਂ ਦਿੱਤੀ । ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਰਕਾਰ ਪਾਸ ਉਥੇ ਵਾਸਤੇ ਬਹੁਤ ਸਾਰੀਆਂ ਐਪਲੀਕੇਸ਼ਨਾਂ ਪਈਆਂ ਹਨ । ਉਨ੍ਹਾਂ ਨੂੰ ਸੀਨੀਆਰਿਟੀ ਵਾਈਜ਼ ਰੱਖ ਲੈਣ । ਜਿਨ੍ਹਾਂ ਨੇ ਸੰਨ 1973, 1974 ਜਾਂ 1975 ਵਿਚ ਪੈਸੇ ਜਮ੍ਹਾ ਕਰਵਾਏ ਸਨ ਉਨ੍ਹਾਂ ਨੂੰ ਇਹ ਕਹਿਣ ਦੀ ਬਜਾਏ ਕਿ ਉਹ ਆਪਣੇ ਪੈਸੇ ਵਾਪਸ ਲੈ ਲੈਣ, ਉਨ੍ਹਾਂ ਨੂੰ ਪਲਾਟ ਦੇਣ । ਉਥੇ 1,600 ਏਕੜ ਜ਼ਮੀਨ ਐਕੁਆਇਰ ਹੋਣ ਵਾਲੀ ਪਈ ਹੈ । 200 ਏਕੜ ਸਾਡੀ ਸਰਕਾਰ ਲੈ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਜਿਨ੍ਹਾਂ ਲੋਕਾਂ ਨੇ ਪਲਾਟਾਂ ਵਾਸਤੇ ਐਪਲੀ-ਕੇਸ਼ਨਾਂ ਦਿੱਤੀਆਂ ਸਨ, ਉਹ ਪੈਂਡਿੰਗ ਰੱਖ ਲੈਣ ਔਰ ਜਿਵੇਂ ਜਿਵੇਂ ਜਗ੍ਹਾ ਦਾ ਇੰਤਜ਼ਾਮ ਹੁੰਦਾ ਜਾਵੇ ਲੋਕਾਂ ਨੂੰ ਜਗ੍ਹਾ ਦਿੱਤੀ ਜਾਣੀ ਚਾਹੀਦੀ ਹੈ । ਜਿਹੜਾ ਬੰਦਾ ਜੈਨੂਅਨ ਹੋਵੇ ਉਸ ਨੂੰ ਮਿਲ ਜਾਵੇ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ ਜੀ । 1 00 ਵਜੇ ਗਿਲੋਟੀਨ ਅਪਲਾਈ ਹੋਣੀ ਹੈ ।

**ਸ੍ਰੀ ਗੁਰਦਿਆਲ ਸੈਣੀ** ਇਕ ਅਰਜ਼ ਮੈਂ ਕੋਲੇ ਬਾਰੇ ਕਰਾਂਗਾ । ਡਿਪਟੀ ਸਪੀਕਰ ਸਾਹਿਬ, ਜੋ ਸਾਨੂੰ ਕੋਲਾ ਅਲਾਟ ਹੁੰਦਾ ਹੈ ਉਹ ਸਾਰਾ ਨਹੀਂ ਮਿਲਦਾ । ਇਹ ਠੀਕ ਹੈ ਕਿ ਸਾਡੀ ਸਰਕਾਰ ਅੱਗੇ ਨਾਲੋਂ 15 ਪਰਸੈਂਟ ਕੋਲਾ ਵੱਧ ਲਿਆਈ ਹੈ । ਇਸ ਲਈ ਵੀ ਮੈਂ ਸਮਝਦਾ ਹਾਂ ਕਿ ਸਰਕਾਰ ਵਧਾਈ ਦੀ ਪਾਤਰ ਹੈ । ਇਸ ਵਿਚ ਇਕ ਬੇਨਤੀ ਕਰਨੀ ਹੈ ਕਿ ਇਸ ਦੀ ਇਨਵੈਸਟੀਗੇਸ਼ਨ ਹੋਣੀ ਚਾਹੀਦੀ ਹੈ ਕਿ ਡਿਸਟਰੀਬਿਊਸ਼ਨ ਠੀਕ ਢੰਗ ਨਾਲ ਹੋਵੇ । ਫਿਰ ਦੇਗੀ ਲੋਹੇ ਦੀ ਕਾਫ਼ੀ ਕਮੀ ਹੈ । ਉਸ ਕਮੀ ਨੂੰ ਵੀ ਸਰਕਾਰ ਪੂਰਾ ਕਰੇ । ਇਸ ਵਿਚ ਇਹ ਬੇਨਤੀ ਹੈ ਕਿ ਜਿਹੜੇ ਸਹੀ ਬੰਦੇ ਹਨ ਇਹ ਦੇਗੀ ਲੋਹਾ ਉਸ ਨੂੰ ਹੀ ਮਿਲਣਾ ਚਾਹੀਦਾ ਹੈ । ਕੋਲੇ ਬਾਰੇ ਅਰਜ਼ ਹੈ ਕਿ ਜਿਸ ਤਰ੍ਹਾਂ ਕਿਸੇ ਦੀ ਪ੍ਰੋਡਕ-ਸ਼ਨ ਹੁੰਦੀ ਹੈ ਉਸ ਹਿਸਾਬ ਨਾਲ ਹੀ ਉਸ ਨੂੰ ਕੋਲਾ ਮਿਲਣਾ ਚਾਹੀਦਾ ਹੈ । ਜਲੰਧਰ ਵਿਚੋਂ 360 ਕਰੋੜ ਰੁਪਏ ਦਾ ਮਾਲ ਐਕਸਪੋਰਟ ਹੁੰਦਾ ਹੈ । ਸਾਰੇ ਪੰਜਾਬ ਵਿਚੋਂ ਇਥੋਂ ਸਭ ਤੋਂ ਵੱਧ ਮਾਲ ਸਪੋ-ਰਟਸ ਦਾ, ਰਬੜ ਦਾ ਐਕਸਪੋਰਟ ਹੁੰਦਾ ਹੈ । ਪਰ ਕੋਟਾ ਜਿਹੜਾ ਹੈ ਉਹ ਇਕ ਹੀ ਹਿਸਾਬ ਨਾਲ ਮਿਲਦਾ ਹੈ । ਜਿਹੜਾ ਕੋਈ 3 ਕਰੋੜ ਦਾ ਮਾਲ ਐਕਸਪੋਰਟ ਕਰਦਾ ਹੈ ਉਸ ਨੂੰ ਵੀ ਉਤਨਾ ਹੀ ਕੋਟਾ ਮਿਲਦਾ ਹੈ, ਜਿਹੜਾ 4 ਕਰੋੜ ਦਾ ਕਰਦਾ ਹੈ ਉਸ ਨੂੰ ਵੀ ਉਤਨਾ ਹੀ ਕੋਟਾ ਮਿਲਦਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਸਾਰੀ ਅਸੈਸਮੈਂਟ ਕਰਕੇ ਹੀ ਕੋਟਾ ਮਿਲਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਬੜੀ ਵਾਰੀ ਕਿਹਾ ਹੈ ਔਰ ਹੁਣ ਫਿਰ ਕਹਿੰਦਾ ਹਾਂ ਕਿ ਗਰੀਬਾਂ ਨੂੰ ਜੋ ਲੋਨ ਦਿੱਤੇ ਗਏ ਹਨ ਉਨ੍ਹਾਂ ਤੇ ਇੰਟਰੈਸਟ ਮੁਆਫ ਹੋਣਾ ਚਾਹੀਦਾ ਹੈ । ਜਿਹੜੇ ਹਰੀਜਨ ਜਾਂ ਸਮਾਲ ਸਕੇਲ ਇੰਡਸਟਰੀਜ਼ ਵਾਲੇ ਹਨ ਜਿਨ੍ਹਾਂ ਨੇ 5/5 ਹਜ਼ਾਰ ਰੁਪਿਆ ਲੋਨ ਲਿਆ ਹੋਇਆ ਹੈ ਉਨ੍ਹਾਂ ਨੂੰ ਉਸ ਲੋਨ ਤੇ ਇੰਟਰੈਸਟ ਮੁਆਫ ਕਰ ਦੇਣਾ ਚਾਹੀਦਾ ਹੈ ਤਾਂ ਕਿ ਛੋਟੀ ਇੰਡਸਟਰੀ ਨੂੰ ਬੜ੍ਹਾਵਾ ਮਿਲ ਸਕੇ ।

ਡਿਪਟੀ ਸਪੀਕਰ ਸਾਹਿਬ, ਇਕ ਵੱਡੀ ਅਖਬਾਰ ਹੈ ਔਰ ਆਪਣੇ ਆਪ ਨੂੰ ਪ੍ਰਸਿੱਧ ਅਖਬਾਰ ਅਖਾ-ਉਂਦੀ ਹੈ, ਉਸ ਅਖਬਾਰ ਦੇ ਮਾਲਕ ਦਾ ਇਕ ਨਜ਼ਦੀਕੀ ਰਿਸ਼ਤੇਦਾਰ ਹੈ, ਉਸ ਦੀ ਕੋਈ ਇੰਡਸਟਰੀ ਨਹੀਂ ਹੈ ਪਰ ਉਹ ਦੋ ਹਜ਼ਾਰ ਲਿਟਰ ਹਰ ਮਹੀਨੇ ਬਲੈਕ ਕਰਦਾ ਹੈ । ਉਸ ਦੀ ਇਕ ਦਿਨ ਵੀ ਫੈਕਟਰੀ ਨਹੀਂ ਚੱਲੀ । ਜੇਕਰ ਇਕ ਦਿਨ ਵੀ ਉਸ ਦੀ ਫੈਕਟਰੀ ਚੱਲੀ ਹੋਵੇ ਤਾਂ ਮੈਂ ਦੇਣਦਾਰ ਹਾਂ ।

[ਸ੍ਰੀ ਗੁਰਦਿਆਲ ਸੈਣੀ]

ਇਕ ਡਿਮਾਂਡ ਨੰ: 11 ਹੈ ਜਿਹੜੀ ਕਿ ਪੁਲਿਸ ਦੇ ਬਾਰੇ ਹੈ। ਇਸ ਗੱਲ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਨਵੀਂ ਪੁਲਿਸ ਫੋਰਸ ਦੀ ਭਰਤੀ ਕੀਤੀ ਹੈ। ਲੇਕਿਨ ਇਕ ਗੱਲ ਕਹਿੰਦਾ ਹਾਂ ਕਿ ਜਿਹੜੇ ਭਰਾ ਸਾਡੇ ਆਪੋਜ਼ੀਸ਼ਨ ਵਿਚ ਬੈਠੇ ਹਨ ਜਦੋਂ ਉਨ੍ਹਾਂ ਦੀ ਸਰਕਾਰ ਸੀ, ਮੇਰੇ ਹਲਕੇ ਵਿਚ ਇਕ ਸੋਦਲ ਮੰਦਰ ਹੈ, ਉਥੇ ਦੇ ਬੰਦਿਆਂ ਤੇ ਇਨ੍ਹਾਂ ਨੇ ਗੋਲੀ ਚਲਵਾਈ ਸੀ। ਸਾਡੇ ਬੰਦਿਆਂ ਤੇ ਝੂਠੇ ਕੇਸ ਚਲਾਏ। ਉਹ ਸਾਰੇ ਦੇ ਸਾਰੇ ਬੰਦੇ ਕੋਰਟ ਵਿਚੋਂ ਬਰੀ ਹੋਏ। ਮੇਰਾ ਮਤਲਬ ਹੈ ਕਿ ਇਸ ਤਰ੍ਹਾਂ ਝੂਠੇ ਕੇਸ ਪੁਲਿਸ ਨੂੰ ਨਹੀਂ ਬਣਾਉਣੇ ਚਾਹੀਦੇ। ਉਹ ਮੰਦਰ ਬੜੀ ਮਹਾਨਤਾ ਰੱਖਦਾ ਹੈ। ਹੁਣ ਫਿਰ ਉਥੇ ਮੇਲਾ ਹੋਣ ਵਾਲਾ ਹੈ। ਉਸ ਮੰਦਰ ਦੇ ਨੇੜੇ ਦੇ ਲੋਕ ਖਾਹ ਉਹ ਕਿਸੇ ਵੀ ਧਰਮ ਦੇ ਹੋਣ ਉਥੇ ਮੱਥਾ ਟੇਕਣ ਆਉਂਦੇ ਹਨ। ਉਸ ਬਾਰੇ ਕੋਰਟ ਦਾ ਫੈਸਲਾ ਹੋਇਆ ਹੋਇਆ ਹੈ। ਉਹ ਫੈਸਲਾ ਮੰਦਰ ਵਾਲਿਆਂ ਦੇ ਹੱਕ ਵਿਚ ਦਿੱਤਾ ਹੋਇਆ ਹੈ। ਉਹ ਫੈਸਲਾ ਲਾਗੂ ਹੋਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਇਕ ਮੈਂ ਹੋਰ ਇਨਸਟਾਂਸ ਦੱਸਦਾ ਹਾਂ। ਜਗਰਾਉਂ ਦੀ ਗੱਲ ਹੈ ਉਥੇ ਬਾਬਾ ਗੁਰਦਿੱਤ ਸਿੰਘ ਜੀ ਤੇ ਕਿਸੇ ਨੇ ਗੋਲੀ ਚਲਾਈ। ਅਸਲ ਵਿਚ ਕੋਈ ਉਥੇ ਆਪਸੀ ਝਗੜਾ ਸੀ। ਇਸ ਲਈ ਮੇਰੀ ਬੇਨਤੀ ਹੈ ਕਿ ਪੁਲਿਸ ਨੂੰ ਬੜਾ ਸਾਵਧਾਨ ਰਹਿਣ ਦੀ ਲੋੜ ਹੈ।

**ਸ੍ਰੀ ਡਿਪਟੀ ਸਪੀਕਰ:** ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ ਜੀ।

**ਸ੍ਰੀ ਗੁਰਦਿਆਲ ਸੈਣੀ:** ਇਕ ਗੱਲ ਹੋਰ ਕਰਕੇ ਵੀ ਮੈਂ ਸਰਕਾਰ ਦਾ ਧੰਨਵਾਦੀ ਹਾਂ ਕਿ ਇਸ ਨੇ 30 ਕਰੋੜ ਰੁਪਏ ਦੇ ਕਰਜ਼ੇ ਵੰਡੇ ਹਨ। ਹਰੀਜਨਾਂ ਵਾਸਤੇ ਵੀ ਔਰ ਨਾਨ ਹਰੀਜਨਾਂ ਵਾਸਤੇ ਵੀ ਬਹੁਤ ਸਾਰੀਆਂ ਰਿਆਇਤਾਂ ਸਰਕਾਰ ਨੇ ਪਿੰਡਾਂ ਵਿਚ ਦਿੱਤੀਆਂ ਹਨ। ਜਦੋਂ ਸ਼ਹਿਰ ਦੀ ਅਸੀਂ ਗੱਲ ਕਰਦੇ ਹਾਂ ਤਾਂ ਇਹ ਕਹਿੰਦੇ ਹਨ ਕਿ ਤੁਹਾਡੇ ਤਾਂ ਮਿਉਂਨਿਸਪਲ ਕਾਰਪੋਰੇਸ਼ਨ ਨੇ ਸਭ ਕੁਝ ਕਰਨਾ ਹੈ, ਇਸ ਲਈ ਤੁਹਾਨੂੰ ਪੈਸੇ ਨਹੀਂ ਮਿਲ ਸਕਦੇ। ਇਸ ਲਈ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ। ਸਾਡੇ ਸ਼ਹਿਰਾਂ ਵਾਲਿਆਂ ਨਾਲ ਬੇਇਨਸਾਫੀ ਹੋ ਰਹੀ ਹੈ।

ਇਸ ਤਰ੍ਹਾਂ ਹੀ ਇਕ ਢੀਂਡਸਾ ਟਰਾਂਸਪੋਰਟ ਬਣੀ ਸੀ। ਸਾਰੀ ਦੀ ਸਾਰੀ ਟਰਾਂਸਪੋਰਟ ਸਾਨੂੰ ਦੇ ਦਿੱਤੀ ਹੈ ਜਿਸ ਨਾਲ ਜਲੰਧਰ ਕਾਰਪੋਰੇਸ਼ਨ ਨੂੰ ਪੰਜ ਲੱਖ ਰੁਪਿਆ ਸਾਲਾਨਾ ਨੁਕਸਾਨ ਹੋ ਰਿਹਾ ਹੈ। ਮੇਰੀ ਬੇਨਤੀ ਹੈ ਕਿ ਇਹ ਟਰਾਂਸਪੋਰਟ ਵਾਪਿਸ ਲੈ ਲਓ ਨਹੀਂ ਤਾਂ ਸਾਨੂੰ ਪੈਸੇ ਦਿਓ । ਇਸ ਤਰ੍ਹਾਂ ਕੰਮ ਨਹੀਂ ਚੱਲ ਸਕਦਾ। ਪਿੰਡਾਂ ਵਿਚ ਤਾਂ ਆਮਦਨ ਦੇ ਕਾਫੀ ਸੋਰਸਿਜ਼ ਹੁੰਦੇ ਹਨ ਪਰ ਸ਼ਹਿਰ ਵਿਚ ਤਾਂ ਕੋਈ ਇਤਨੇ ਆਮਦਨ ਦੇ ਸੋਰਸਿਜ਼ ਨਹੀਂ ਹਨ। ਇਸ ਲਈ ਮੈਂ ਹੱਥ ਬੰਨ੍ਹ ਕੇ ਬੇਨਤੀ ਕਰਦਾ ਹਾਂ ਕਿ ਸ਼ਹਿਰਾਂ ਵੱਲ ਵੀ ਧਿਆਨ ਦਿਓ। ਸ਼ਹਿਰਾਂ ਵਿਚ ਵੀ ਹਰੀਜਨ ਹਨ, ਉਨ੍ਹਾਂ ਦੀਆਂ ਬਸਤੀਆਂ ਸ਼ਹਿਰਾਂ ਵਿਚ ਵੀ ਹਨ ਉਨ੍ਹਾਂ ਬਸਤੀਆਂ ਦਾ ਵੀ ਸੁਧਾਰ ਕਰਨਾ ਚਾਹੀਦਾ ਹੈ। ਜੋ ਸਹੂਲਤਾਂ ਪਿੰਡਾਂ ਦੀਆਂ ਹਰੀਜਨ ਬਸਤੀਆਂ ਨੂੰ ਦਿੱਤੀਆਂ ਜਾਂਦੀਆਂ ਹਨ ਉਹ ਹੀ ਸਹੂਲਤਾਂ ਸ਼ਹਿਰਾਂ ਦੀਆਂ ਬਸਤੀਆਂ ਨੂੰ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਫਿਰ, ਡਿਪਟੀ ਸਪੀਕਰ ਸਾਹਿਬ, ਧਰਮਸ਼ਾਲਾ ਦੀ ਗੱਲ ਹੈ। ਸਰਕਾਰ ਪਿੰਡਾਂ ਵਿਚ ਧਰਮਸ਼ਾਲਾ ਲਈ ਪੈਸੇ ਦਿੰਦੀ ਹੈ। ਉਸ ਵਿਚ ਇਹ ਸ਼ਰਤ ਹੁੰਦੀ ਹੈ ਕਿ 12 ਮਰਲੇ ਜਗ੍ਹਾ ਜ਼ਰੂਰ ਹੋਣੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਜੇਕਰ ਸ਼ਹਿਰ ਵਿਚ 4 ਮਰਲੇ ਵੀ ਜਗ੍ਹਾ ਹੋਵੇ ਤਾਂ ਵੀ ਉਸ ਦੀ ਕੀਮਤ 40 ਹਜ਼ਾਰ ਤੋਂ ਘੱਟ ਨਹੀਂ ਹੁੰਦੀ। ਇਸ ਲਈ ਇਤਨੀ ਮਹਿੰਗੀ ਜ਼ਮੀਨ ਹਰੀਜਨ ਲੈ ਨਹੀਂ ਸਕਦੇ। ਮੇਰੀ ਬੇਨਤੀ ਹੈ ਹੈ ਕਿ ਇਹ ਜ਼ਮੀਨ ਦੀ ਸ਼ਰਤ ਨਹੀਂ ਹੋਣੀ ਚਾਹੀਦੀ ਚਾਹੇ ਕਿਸੇ ਬਸਤੀ ਦੀ ਦੋ ਮਰਲੇ ਹੀ ਜਗਾਹ ਕਿਉਂ ਨਾ ਹੋਵੇ ਉਸ ਨੂੰ ਵੀ ਧਰਮਸ਼ਾਲਾ ਲਈ ਪੈਸਾ ਮਿਲਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, 16 ਅਗਸਤ ਨੂੰ ਗਾਂਧੀ ਕੈਂਪ ਡਾਕਟਰ ਸਾਹਿਬ ਗਏ ਸਨ ਔਰ ਉਥੇ ਐਲਾਨ ਕੀਤਾ ਗਿਆ ਸੀ ਕਿ ਉਥੇ ਇਕ ਚਿਲਡਰਨ ਪਾਰਕ ਬਣੇਗਾ। ਇਸ ਲਈ ਮੇਰੀ ਬੇਨਤੀ ਹੈ ਕਿ ਉਸ ਦਾ ਕੰਮ ਵੀ ਸ਼ੁਰੂ ਹੋ ਜਾਣਾ ਚਾਹੀਦਾ ਹੈ।

ਇਕ ਸਰਕਾਰ ਨੇ ਸੀਵਰ ਦੀ ਸਕੀਮ ਚਲਾਈ ਹੋਈ ਹੈ। ਅਕਾਲੀ ਸਰਕਾਰ ਨੇ ਪਤਾ ਨਹੀਂ ਹੈ ਕਿ ਕਿਸ ਤਰ੍ਹਾਂ ਕੀਤਾ ਕਿ ਸੀਵਰ ਦਾ ਕਾਫੀ ਜ਼ਿਆਦਾ ਟੈਕਸ ਲਗਾ ਦਿੱਤਾ ਹੈ। ਇਸ ਢੰਗ ਨਾਲ ਸ਼ਹਿਰਾਂ ਦੇ ਲੋਕਾਂ ਨੂੰ ਮਾਰ ਦਿੱਤਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਸੀਵਰ ਦਾ ਟੈਕਸ ਵਾਪਿਸ ਲਿਆ ਜਾਵੇ। ਅੱਜ ਚਾਹੇ ਕੋਈ ਹਿੰਦੂ ਹੈ, ਸਿੱਖ ਹੈ, ਹਰੀਜਨ ਹੈ, ਸਭ ਤੇ ਟੈਕਸ ਲਗਾ ਦਿਤਾ ਹੈ। ਫਿਰ ਵਾਟਰ ਟੈਕਸ ਲਗਾ ਦਿੱਤਾ ਗਿਆ ਹੈ। ਜਿਤਨਾ ਵਾਟਰ ਟੈਕਸ ਹੈ ਉਤਨਾ ਹੀ ਸੀਵਰ ਦਾ ਤਕਰੀਬਨ ਟੈਕਸ ਹੈ। ਇਸ ਲਈ ਮੈਂ ਫਿਰ ਬੇਨਤੀ ਕਰਾਂਗਾ ਕਿ ਇਹ ਟੈਕਸ ਵਾਪਿਸ ਲੈਣਾ ਚਾਹੀਦਾ ਹੈ। ਹਾਊਸ ਟੈਕਸ ਵੀ ਲਗਾਇਆ ਹੋਇਆ ਹੈ। ਇਹ ਵੀ ਵਾਪਸ ਹੋਣਾ ਚਾਹੀਦਾ ਹੈ। ਇਹ ਬਹੁਤ ਜ਼ਿਆਦਾ ਹੈ।

**ਸ੍ਰੀ ਡਿਪਟੀ ਸਪੀਕਰ:** ਇਕ ਮਿੰਟ ਵਿਚ ਖਤਮ ਕਰੋ ਜੀ।

**ਸ੍ਰੀ ਗੁਰਦਿਆਲ ਸੈਣੀ:** ਡਿਪਟੀ ਸਪੀਕਰ ਸਾਹਿਬ, ਤੁਸੀਂ ਕੱਲ੍ਹ ਦੀ ਅਖਬਾਰ ਵਿਚ ਖਬਰ ਪੜ੍ਹੀ ਹੋਣੀ ਹੈ। ਪ੍ਰਾਈਵੇਟ ਕਾਲਜਾਂ ਦਾ ਨਾਨ-ਟੀਚਿੰਗ ਸਟਾਫ ਹੈ। ਉਨ੍ਹਾਂ ਨੂੰ 10 ਲਖ ਰੁਪਿਆ ਇਕ ਵਾਰੀ ਅਤੇ 14 ਲਖ ਰੁਪਿਆ ਇਕ ਵਾਰੀ ਦਿੱਤਾ ਗਿਆ ਹੈ। ਉਨ੍ਹਾਂ ਦੇ ਗਰੇਡ ਵੀ ਸਰਕਾਰੀ ਸਟਾਫ ਦੇ ਬਰਾਬਰ ਹਨ। ਉਹ ਹੁਣ ਇਕ ਗੱਲ ਲਈ ਲੜਦੇ ਹਨ ਕਿ ਉਨ੍ਹਾਂ ਨੂੰ ਸਰਵਿਸ ਸਿਕਿਉਰਿਟੀ ਦਿੱਤੀ ਜਾਵੇ। ਮੈਂ ਬੇਨਤੀ ਕਰਾਂਗਾ ਕਿ ਇਹ ਵੀ ਉਨ੍ਹਾਂ ਦੀ ਮੰਗ ਪੂਰੀ ਹੋਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਇਕ ਦੋ ਸਕੂਲ ਮੇਰੇ ਹਲਕੇ ਵਿਚ ਹਨ। ਉਨ੍ਹਾਂ ਬਾਰੇ ਵੀ ਮੈਂ ਬੇਨਤੀ ਕਰਨੀ ਹੈ। (ਘੰਟੀ) ਇਕ ਸਾਡੇ ਮਕਸੂਦਾਂ ਗੌਰਮਿੰਟ ਮਿਡਲ ਸਕੂਲ ਹੈ। ਮੈਂ ਸਰਕਾਰ ਦਾ ਧੰਨ-ਵਾਦੀ ਹੋਵਾਂਗਾ ਜੇਕਰ ਉਸ ਨੂੰ ਹਾਈ ਸਕੂਲ ਕਰ ਦਿੱਤਾ ਜਾਵੇ। ਫਿਰ ਇਕ ਗੌਰਮਿੰਟ ਪ੍ਰਾਇਮਰੀ ਸਕੂਲ ਰਾਮ ਨਗਰ ਹੈ। ਉਸ ਨੂੰ ਮਿਡਲ ਸਕੂਲ ਬਣਾਉਣਾ ਚਾਹੀਦਾ ਹੈ। ਇਕ ਗੌਰਮਿੰਟ ਹਾਈ ਸਕੂਲ ਗਾਂਧੀ ਨਗਰ ਹੈ ਉਹ ਵੋਕੇਸ਼ਨੇਲਾਈਜ਼ ਹੋਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਇਕ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਦੇ ਨਾਮ ਤੇ ਕਲੋਨੀ ਹੈ। ਤਿੰਨ ਸਾਲ ਪਹਿਲਾਂ ਇਹ ਸੀ ਕਿ ਗੌਰਮਿੰਟ ਰਾਹੀਂ ਉਥੇ ਪੈਸਾ ਖਰਚ ਹੋਣਾ ਸੀ। ਉਥੇ ਡਾਕਟਰ ਸਾਹਿਬ ਫੈਸਲਾ ਕਰਕੇ ਆਏ ਸਨ ਕਿ ਲੋਕ ਇਕ, ਇਕ ਹਜ਼ਾਰ ਰੁਪਿਆ ਜਮਾਂ ਕਰਵਾ ਦੇਣ, ਬਾਕੀ ਸਰਕਾਰ ਦੇਵੇਗੀ। ਉਸ ਕੰਮ ਲਈ ਇਕ ਕਰੋੜ ਰੁਪਿਆ ਬਹੁਤ ਥੋੜ੍ਹਾ ਹੈ। ਇਸ ਲਈ ਪੈਸਾ ਹੋਰ ਮਿਲਣਾ ਚਾਹੀਦਾ ਹੈ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਮੋਰਿਆਂ ਪੁਲ ਹੈ। ਜਦੋਂ ਬਾਰਸ਼ ਆਉਂਦੀ ਹੈ ਤਾਂ ਸਾਡਾ ਸਾਰਾ ਸ਼ਹਿਰ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ। ਲੇਕਿਨ ਸਾਡੀ ਕਾਰਪੋਰੇਸ਼ਨ ਵਾਲੇ ਉਸ ਲਈ ਕੁਝ ਨਹੀਂ ਕਰਦੇ ਕਿਉਂਕਿ ਉਸ ਪੁਲ ਦਾ ਸਬੰਧ ਰੇਲਵੇ ਵਾਲਿਆਂ ਨਾਲ ਹੈ। ਇਸ ਲਈ ਮੇਰੀ ਹੱਥ ਬੰਨ੍ਹ ਕੇ ਬੇਨਤੀ ਹੈ ਕਿ ਰੇਲਵੇ ਵਾਲਿਆਂ ਨਾਲ ਗੱਲ ਕਰਕੇ ਇਸ ਪੁਲ ਨੂੰ ਜਲਦੀ ਬਣਵਾ ਦੇਣਾ ਚਾਹੀਦਾ ਹੈ। ਐਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨ-ਵਾਦ ਕਰਦਾ ਹਾਂ ਔਰ ਆਸ ਕਰਦਾ ਹਾਂ ਕਿ ਜਿਹੜੀਆਂ ਜਾਇਜ਼ ਮੰਗਾਂ ਹਨ ਉਹ ਪਰਵਾਨ ਕਰੋਗੇ।

**ਪ੍ਰੋਫੈਸਰ ਬਲਵੰਤ ਸਿੰਘ** (ਰਾਜਪੁਰਾ): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਲੂੰਬਾ ਜੀ ਤੋਂ ਪਹਿਲਾਂ ਸਮਾਂ ਦੇ ਦਿੱਤਾ ਹੈ। ਮੈਂ ਜਲਦੀ ਹੀ ਖਤਮ ਕਰ ਦੇਵਾਂਗਾ। ਇੰਡਸਟਰੀ ਦੇ ਬਾਰੇ ਮੈਂ ਇਕ ਅਰਜ਼ ਇਹ ਕਰਨੀ ਚਾਹੁੰਦਾ ਹਾਂ ਕਿ ਚਾਹੇ ਕਿਸੇ ਫੈਕਟਰੀ ਵਿਚ ਕਿੰਨੀਆਂ ਵੀ ਬਿਰਲੇ ਦੀਆਂ ਥੈਲੀਆਂ ਜਾਂ ਹੋਰ ਮਾਲ ਰਖ ਲਵੋ ਪਰ ਜਿੰਨਾ ਚਿਰ ਤਕ ਉਥੇ ਮਜ਼ਦੂਰ ਦੇ ਹੱਥ ਕੰਮ ਨਹੀਂ ਕਰਨਗੇ ਉਹ ਫੈਕਟਰੀ ਨਹੀਂ ਚਲ ਸਕਦੀ। ਪਰ ਇਨ੍ਹਾਂ ਮਜ਼ਦੂਰਾਂ ਲਈ ਕੋਈ ਕੰਮ ਨਹੀਂ ਕੀਤਾ ਜਾ ਰਿਹਾ। ਜਿਹੜਾ ਫੈਕਟਰੀ ਐਕਟ ਬਣਿਆ ਹੈ ਉਹ 50% ਵੀ ਫੈਕਟਰੀਆਂ ਤੇ ਲਾਗੂ ਨਹੀਂ ਹੋ ਰਿਹਾ। ਸਾਰੀਆਂ ਫੈਕਟਰੀਆਂ ਵਿਚ ਠੇਕੇਦਾਰੀ ਪ੍ਰਥਾ ਚੱਲ ਰਹੀ ਹੈ। ਜਿਹੜੇ ਮਜ਼ਦੂਰਾਂ ਨੂੰ ਮਿਨੀਮਮ ਵੇਜਿਜ਼ ਮਿਲਣੇ ਚਾਹੀਦੇ ਹਨ ਉਹ ਨਹੀਂ ਦਿੱਤੇ ਜਾ ਰਹੇ। ਇਸ ਦੀ ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਰਾਜਪੁਰਾ ਦੇ ਅੰਦਰ ਇਕ ਹੱਡੀਆਂ ਦੀ ਫੈਕਟਰੀ ਹੈ। ਉਥੇ ਇਹ ਹਾਲ ਹੈ ਕਿ ਬੜੀ ਬਦਬੂ ਆਉਂਦੀ ਹੈ ਅਤੇ ਕੀੜੇ ਬਹੁਤ ਫਿਰਦੇ ਹਨ। ਉਥੇ ਜਿਹੜੇ ਕੰਮ ਕਰਨ ਵਾਲੇ ਮਜ਼ਦੂਰ ਹਨ ਉਨ੍ਹਾਂ ਦੇ ਸ਼ਰੀਰਾਂ ਤੇ ਵੀ ਉਹ ਕੀੜੇ ਚੜ੍ਹੇ ਹੁੰਦੇ ਹਨ ਜਿਸ ਕਾਰਨ ਉਨ੍ਹਾਂ ਦੇ ਸ਼ਰੀਰਾਂ ਦਾ ਬਹੁਤ ਬੁਰਾ ਹਾਲ ਹੈ। ਪਰ ਉਸ ਫੈਕਟਰੀ ਵਿਚ ਕੰਮ ਕਰਨ ਵਾਲੇ ਮਜ਼ਦੂਰ ਨੂੰ ਸਿਰਫ 110 ਰੁਪਏ ਮਹੀਨੇ ਦੇ ਦਿੱਤੇ ਜਾਂਦੇ ਹਨ ਜਦ ਕਿ ਸਰਕਾਰ ਵਲੋਂ 292 ਰੁਪਏ ਫਿਕਸ ਕੀਤੇ ਹੋਏ ਹਨ। ਇਸ ਵੱਲ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਇਕ ਹੋਰ ਅਰਜ਼ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਪਟਿਆਲੇ ਜ਼ਿਲ੍ਹੇ ਵਿਚ ਜਿਹੜੇ ਪੀ. ਡਬਲਿਉ. ਡੀ. ਵਿਚ ਕੰਮ ਕਰਨ ਵਾਲੇ ਵਰਕ ਚਾਰਜਡ ਆਦਮੀ ਹਨ ਉਨ੍ਹਾਂ ਨੂੰ 5-4 ਰੁਪਏ ਦਿਹਾੜੀ ਦੀ ਪੇਮੈਂਟ ਕੀਤੀ ਗਈ ਹੈ ਜਦ ਕਿ ਉਨ੍ਹਾਂ ਨੂੰ ਇਹ ਦਿਹਾੜੀ 11 ਰੁਪਏ ਮਿਲਣੀ ਚਾਹੀਦੀ ਸੀ। ਤੁਸੀਂ ਬੇਸ਼ਕ ਇਸ ਗੱਲ ਦੀ ਇਨਕੁਆਇਰੀ ਕਰਵਾ ਲਓ। ਇਸ ਵਲ ਵੀ ਸਰਕਾਰ ਨੂੰ ਜ਼ਰੂਰ ਅਤੇ ਜਲਦੀ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਜਿਹੜੇ ਉਹ ਮਜ਼ਦੂਰ ਹਨ ਉਨ੍ਹਾਂ ਨੂੰ ਕੁਝ ਫਾਇਦਾ ਹੋ ਸਕੇ।

ਫਿਰ ਜਿਹੜੇ ਭੱਠਿਆਂ ਤੇ ਕੰਮ ਕਰਨ ਵਾਲੇ ਮਜ਼ਦੂਰ ਹਨ ਉਨ੍ਹਾਂ ਤੇ ਵੀ ਫੈਕਟਰੀ ਐਕਟ ਲਾਗੂ ਹੁੰਦਾ ਹੈ। ਪਰ ਉਹ ਭੱਠਿਆਂ ਵਾਲੇ ਇਹ ਐਕਟ ਲਾਗੂ ਨਹੀਂ ਕਰ ਰਹੇ। ਉਥੇ ਕਿਸੇ ਵੀ ਮਜ਼ਦੂਰ ਨੂੰ ਬੋਨਸ ਨਹੀਂ ਦਿੱਤਾ ਜਾਂਦਾ ਜਦ ਕਿ ਸਾਰੇ ਭੱਠੇ ਮੁਨਾਫੇ ਵਿਚ ਜਾ ਰਹੇ ਹਨ। ਫਿਰ ਉਥੇ ਜਿਹੜੇ ਕੰਮ ਕਰਦੇ ਹਨ ਉਨ੍ਹਾਂ ਤੋਂ ਜਬਰੀ ਕੰਮ ਕਰਵਾਇਆ ਜਾਂਦਾ ਹੈ। ਉਨ੍ਹਾਂ ਦੇ ਬੱਚਿਆਂ ਤੋਂ ਵੀ ਕੰਮ ਲਿਆ ਜਾਂਦਾ ਹੈ ਪਰ ਜਿਹੜੇ ਵੇਜਿਜ਼ ਉਨ੍ਹਾਂ ਨੂੰ ਮਿਲਣੇ ਚਾਹੀਦੇ ਹਨ ਉਹ ਨਹੀਂ ਮਿਲ ਰਹੇ। ਇਸ ਵੱਲ ਵੀ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਇਕ ਗੱਲ ਮੈਂ ਐਜੂਕੇਸ਼ਨ ਦੇ ਬਾਰੇ ਵੀ ਕਰਨੀ ਚਾਹੁੰਦਾ ਹਾਂ। ਜਦੋਂ ਤੱਕ ਐਜੂਕੇਸ਼ਨ ਦਾ ਪ੍ਰਬੰਧ ਚੰਗਾ ਨਹੀਂ ਹੋਵੇਗਾ, ਸਾਡਾ ਪੰਜਾਬ ਤਰੱਕੀ ਨਹੀਂ ਕਰੇਗਾ। ਪਰ ਐਜੂਕੇਸ਼ਨ ਦੀ ਇਹ ਹਾਲਤ ਹੈ ਕਿ ਅੱਜ ਕੱਲ੍ਹ ਸਕੂਲਾਂ ਵਿਚ ਬੱਚਿਆਂ ਨੂੰ ਇਹ ਪੜ੍ਹਾਇਆ ਜਾਂਦਾ ਹੈ ਕਿ ਜੇ ਇਕ ਕਿਲੋ ਚੀਨੀ ਵਿਚ ਇਕ ਪਾਅ ਲੂਣ ਪਾ ਦਿੱਤਾ ਜਾਵੇ ਤਾਂ ਕੁੱਲ ਕਿੰਨਾ ਵਜ਼ਨ ਹੋਵੇਗਾ, ਜੇ 10 ਕਿਲੋ ਅਨਾਜ ਵਿਚ ਇਕ ਕਿਲੋ ਮਿੱਟੀ ਪਾ ਦਿੱਤੀ ਜਾਵੇ ਤਾਂ ਕਿੰਨਾ ਵਜ਼ਨ ਹੋਵੇਗਾ। ਤੁਸੀਂ ਦੱਸੋ ਇਸ ਤਰ੍ਹਾਂ ਦੇ ਸਵਾਲ ਕਰਕੇ ਬੱਚੇ ਕੀ ਸਿੱਖਣਗੇ? ਫਿਰ ਇਥੇ ਕਿਹਾ ਤਾਂ ਇਹ ਜਾਂਦਾ ਹੈ ਕਿ ਇਸਤਰੀਆਂ ਅਤੇ ਆਦਮੀਆਂ ਨੂੰ ਬਰਾਬਰ ਸਮਝਿਆ ਜਾਣਾ ਚਾਹੀਦਾ ਹੈ ਪਰ ਸਕੂਲਾਂ ਵਿਚ ਸਵਾਲ ਇਸ ਤਰ੍ਹਾਂ ਦੇ ਕਰਾਏ ਜਾਂਦੇ ਹਨ ਜਿਵੇਂ ਕਿ ਜੇ 9 ਇਸਤਰੀਆਂ 5 ਆਦਮੀਆਂ ਦੇ ਬਰਾਬਰ ਕੰਮ ਕਰਦੀਆਂ ਹਨ ਤਾਂ 18 ਇਸਤਰੀਆਂ ਕਿੰਨੇ ਆਦਮੀਆਂ ਦੇ ਬਰਾਬਰ ਕੰਮ ਕਰਨਗੀਆਂ? ਇਹ ਐਜੂਕੇਸ਼ਨ ਦੀ ਹਾਲਤ ਹੈ। ਇਹ ਸਵਾਲ ਕਰਕੇ ਬੱਚੇ, ਔਰਤਾਂ ਅਤੇ ਆਦਮੀਆਂ ਨੂੰ ਕੀ ਬਰਾਬਰ ਸਮਝਣਗੇ। (ਘੰਟੀ) ਬੱਸ ਜੀ, ਮੈਂ ਇਕ ਮਿੰਟ ਲਵਾਂਗਾ।

ਪਹਿਲੇ ਜਿਹੜੇ ਟੀਚਰਾਂ ਨੂੰ 6 ਮਹੀਨੇ ਲਈ ਐਡਹਾਕ ਤੇ ਰਖਿਆ ਜਾਂਦਾ ਸੀ ਹੁਣ ਉਨ੍ਹਾਂ ਨੂੰ 89 ਡੇਜ਼ ਲਈ ਐਡਹਾਕ ਤੇ ਰੱਖਿਆ ਜਾਂਦਾ ਹੈ ਔਰ ਉਨ੍ਹਾਂ ਦੀ ਜਿਹੜੀ ਸੀਨੀਆਰਟੀ ਹੈ ਉਸ ਨੂੰ ਖਤਮ ਕੀਤਾ ਜਾ ਰਿਹਾ ਹੈ। ਇਸ ਵਲ ਵੀ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। (ਘੰਟੀ)

ਬੱਸ ਜੀ, ਮੈਂ ਅੱਧਾ ਮਿੰਟ ਹੀ ਲਵਾਂਗਾ। ਇਕ ਗੱਲ ਮੈਂ ਇਰੀਗੇਸ਼ਨ ਦੇ ਮੁਤੱਲਕ ਵੀ ਅਰਜ਼ ਕਰ ਦਿਆਂ ਕਿ ਪਟਿਆਲੇ ਨੂੰ 2.4 ਕਿਊਸਿਕਸ ਪਾਣੀ ਦਿੱਤਾ ਜਾਂਦਾ ਹੈ ਜਦ ਕਿ ਬਾਕੀ ਜ਼ਿਲ੍ਹਿਆਂ ਨੂੰ 4 ਕਿਊਸਿਕਸ ਪਾਣੀ ਦਿੱਤਾ ਜਾਂਦਾ ਹੈ। ਇਸ ਲਈ ਮੇਰੀ ਅਰਜ਼ ਹੈ ਕਿ ਪਟਿਆਲੇ ਨੂੰ ਵੀ ਹੋਰ ਜ਼ਿਲ੍ਹਿਆਂ ਦੇ ਬਰਾਬਰ ਪਾਣੀ ਦੇਣਾ ਚਾਹੀਦਾ ਹੈ। (ਘੰਟੀ) ਬਾਕੀ ਲਿਫਟ ਇਰੀਗੇਸ਼ਨ ਵਾਸਤੇ ਉਥੇ ਕੋਈ ਪ੍ਰਬੰਧ ਨਹੀਂ। ਲੋਕ ਬਲਦਾਂ ਨਾਲ ਪਾਣੀ ਖਿਚਦੇ ਹਨ। ਮੇਰੀ ਅਰਜ਼ ਹੈ ਕਿ ਉਨ੍ਹਾਂ ਨੂੰ ਇੰਜਨ ਮੋਟਰਾਂ ਨਾਲ ਪਾਣੀ ਖਿਚਣ ਦੀ ਇਜਾਜ਼ਤ ਦੇਣੀ ਚਾਹੀਦੀ ਹੈ। (ਘੰਟੀ)

**ਸ੍ਰੀ ਡਿਪਟੀ ਸਪੀਕਰ:** ਤੁਹਾਡਾ ਟਾਈਮ ਖਤਮ ਹੋ ਗਿਆ ਹੈ।

**ਪ੍ਰੋਫੈਸਰ ਬਲਵੰਤ ਸਿੰਘ:** ਬੱਸ ਜੀ, ਮੈਂ ਅੱਧਾ ਮਿੰਟ ਹੀ ਲਵਾਂਗਾ। ਮੈਂ ਇਕ ਗੱਲ ਪਟਿ- ਆਲੇ ਜ਼ਿਲ੍ਹੇ ਦੇ ਦੇਵੀਗੜ੍ਹ ਇਲਕੇ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਉਥੇ ਕੈਨਾਲ ਦੇ ਪਟਵਾਰੀਆਂ ਨੇ 15 ਏਕੜ ਜ਼ਮੀਨ ਐਸੀ ਵਿਖਾਈ ਹੋਈ ਹੈ ਜਿਥੇ ਉਨ੍ਹਾਂ ਨੇ ਕਿਹਾ ਹੈ ਕਿ ਘਾਹ ਵਗੈਰਾ ਲਗਿਆ ਹੈ ਅਤੇ ਇਸ ਕਰਕੇ ਉਥੋਂ ਮਾਮਲਾ ਲਿਆ ਜਾ ਰਿਹਾ ਹੈ। ਪਰ ਦੂਜੇ ਪਾਸੇ ਮਾਲ ਦੇ ਪਟਵਾਰੀਆਂ ਨੇ ਇਹ ਲਿਖਿਆ ਹੈ ਕਿ ਉਥੇ ਕੁਝ ਨਹੀਂ ਲਗਿਆ ਹੋਇਆ ਔਰ ਕੋਈ ਮਾਮਲਾ ਨਹੀਂ ਲਿਆ ਜਾ ਰਿਹਾ। ਇਸ ਗੱਲ ਦੀ ਪੜਤਾਲ ਕਰਾਉਣੀ ਚਾਹੀਦੀ ਹੈ। (ਘੰਟੀ)

**ਸ੍ਰੀ ਡਿਪਟੀ ਸਪੀਕਰ:** ਤੁਹਾਨੂੰ 3 ਮਿੰਟ ਮਿਲੇ ਸਨ ਪਰ 6 ਮਿੰਟ ਹੋ ਗਏ ਹਨ।

**ਪ੍ਰੋਫੈਸਰ ਬਲਵੰਤ ਸਿੰਘ:** ਇਕ ਗੱਲ ਮੈਂ ਰਾਜਪੁਰੇ ਦੇ ਗਰਲਜ਼ ਹਾਈ ਸਕੂਲ ਬਾਰੇ ਵੀ ਕਹਿਣਾ ਚਾਹੁੰਦਾ ਹਾਂ ਕਿ ਉਹ ਸਕੂਲ ਕਿਰਾਏ ਦੀ ਬਿਲਡਿੰਗ ਵਿਚ ਚੱਲ ਰਿਹਾ ਹੈ ਅਤੇ ਉਹ ਵੀ ਬਿਲਕੁਲ ਟੁੱਟਿਆ ਹੋਇਆ ਹੈ। ਇਸੇ ਤਰ੍ਹਾਂ ਹੀ ਜਿਹੜਾ ਪ੍ਰਾਇਮਰੀ ਸਕੂਲ ਹੈ ਉਸ ਸਕੂਲ ਦੀ ਬਿਲਡਿੰਗ ਦੀ ਹਾਲਤ ਵੀ ਬਹੁਤ ਖਰਾਬ ਹੈ। ਇਸ ਵਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਆਖਰੀ ਗੱਲ ਹੀ ਕਰਨ ਲੱਗਾ ਹਾਂ। ਪਟਿਆਲੇ ਦੇ ਨਰਸਿੰਗ ਹੋਸਟਲ ਵਿਚ ਬਹੁਤ ਧੱਕਾ ਹੋ ਰਿਹਾ ਹੈ। ਉਥੇ ਗੁੰਡੇ ਦਾਖਲ ਹੋ ਗਏ ਸਨ ਅਤੇ ਉਨ੍ਹਾਂ ਨੇ ਉਥੇ ਜਾਕੇ ਮੂੰਹ ਕਾਲਾ ਕੀਤਾ। ਫਿਰ ਜਦੋਂ ਪੁਲਿਸ ਵਿਚ ਕਿਹਾ ਗਿਆ ਤਾਂ ਉਹ ਬਜਾਏ ਗੁੰਡਿਆਂ ਨੂੰ ਕੁਝ ਕਹਿਣ ਦੇ ਨਰਸਿੰਗ ਸਟਾਫ ਨਾਲ ਵਿਕਟੇਮਾਈਜ਼ੇਸ਼ਨ ਵਾਲਾ ਸਲੂਕ ਕਰ ਰਹੇ ਹਨ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਸਰਕਾਰ ਨੂੰ ਤੁਰਤ ਧਿਆਨ ਦੇਣਾ ਚਾਹੀਦਾ ਹੈ।

ਪੁਲਿਸ ਦੇ ਬਾਰੇ ਮੈਂ ਇਕ ਗੱਲ ਹੋਰ ਵੀ ਕਹਿਣਾ ਚਾਹੁੰਦਾ ਹਾਂ। (ਘੰਟੀ) ਮੈਂ ਦੱਸਦਾ ਹਾਂ ਕਿ ਸਾਡੇ ਰਾਜਪੁਰੇ ਵਿਚ ਸੀ. ਆਈ. ਡੀ. ਦਾ ਇਕ ਆਦਮੀ ਜਿਸ ਦਾ ਨਾਂ ਬੈਨਰਜੀ ਹੈ, ਉਹ ਆਉਂਦਾ ਹੈ ਅਤੇ ਆਪਣੇ ਨਾਲ ਹੀ ਕੁਝ ਆਦਮੀ ਵੀ ਲੈ ਆਉਂਦਾ ਹੈ। ਉਹ ਸੁਨਿਆਰਿਆਂ ਦੀਆਂ ਦੁਕਾਨਾਂ ਤੇ ਜਾਂਦੇ ਹਨ ਅਤੇ ਉਹ ਬੰਦੇ ਕਹਿੰਦੇ ਹਨ ਕਿ ਇਹ ਮਾਲ ਚੋਰੀ ਦਾ ਅਸੀਂ ਇਥੇ ਦਿੱਤਾ ਹੈ। ਇਸ ਤਰ੍ਹਾਂ ਨਾਲ ਉਹ ਉਨ੍ਹਾਂ ਨੂੰ ਤੰਗ ਕਰਕੇ 10-10 ਔਰ 20-20 ਹਜ਼ਾਰ ਰੁਪਏ ਵਸੂਲ ਕੇ ਲੈ ਜਾਂਦਾ ਹੈ। (ਘੰਟੀ) ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

[ਪ੍ਰੋਫੈਸਰ ਬਲਵੰਤ ਸਿੰਘ]

ਬੱਸ ਜੀ, ਹੜ੍ਹਾਂ ਦੇ ਬਾਰੇ ਮੈਂ ਇਹ ਕਹਿੰਦਾ ਹਾਂ ਕਿ ਇਸ ਵਾਸਤੇ ਬਹੁਤ ਥੋੜ੍ਹੀ ਰਕਮ ਰਖੀ ਗਈ ਹੈ, ਇਹ ਰਕਮ ਵਧਾਉਣੀ ਚਾਹੀਦੀ ਹੈ ਅਤੇ ਜਿਹੜਾ ਹੜ੍ਹਾਂ ਨਾਲ ਨੁਕਸਾਨ ਹੋਣ ਤੇ ਮੁਆਵਜ਼ਾ ਦਿੱਤਾ ਜਾਂਦਾ ਹੈ ਇਸ ਦੀ ਰਕਮ ਨੂੰ ਵੀ ਵਧਾਉਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ :** ਤੁਹਾਡਾ ਟਾਈਮ ਹੋ ਗਿਆ ਹੈ। ਹਾਂ ਜੀ, ਵਿੱਤ ਮੰਤਰੀ ਜੀ।

## RAISING OF SLOGANS FROM THE VISITORS' GALLERY

**Finance Minister (Dr. Kewal Krishan) :** Sir, I beg to move—

That this House resolves that the following persons calling themselves :

(i) Shri Karnail Singh son of Shri Arjan Singh, Village Ganjuhasta, P.O. Fazilka, District Ferozepur, and

(ii) Shri Darshan Singh son of Shri Dara Singh, Village Ahalbodla, P.O. Kirianwali, District Ferozepur,

who raised slogans from Visitor's Gallery at 11.55 A.M. today and whom the Watch and Ward Staff took into custody immediately have committed a grave offence and are guilty of the contempt of the House.

This House further resolves that they should be sentenced to simple imprisonment till the adjournment of the House *sine-die* and sent to District Jail, Ropar.

ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਾਂਗਾ ਕਿ ਇਹ ਜਿਹੜੇ ਐਮ.ਐਲ.ਏ. ਸਾਹਿਬਾਨ ਪਾਸ ਬਿਨ੍ਹਾਂ ਲਈ ਇਸ਼ੂ ਕਰਵਾਉਂਦੇ ਹਨ ਉਨ੍ਹਾਂ ਤੇ ਕੋਈ ਨਾ ਕੋਈ ਐਕਸ਼ਨ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਹਾਉਸ ਦੀ ਤੌਹੀਨ ਹੁੰਦੀ ਹੈ। ਮੈਂਬਰ ਸਾਹਿਬਾਨ ਨੂੰ ਆਪ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ ਕਿ ਇਹੋ ਜਿਹੇ ਆਦਮੀਆਂ ਲਈ ਪਾਸ ਇਸ਼ੂ ਨਾ ਕਰਵਾਉਣ।

**Mr. Deputy Speaker :** Motion Moved—

That this House resolves that the following persons calling themselves :

(i) Shri Karnail Singh son of Shri Arjan Singh, Village Ganjuhasta, P.O. Fazilka, Distt. Ferozepur, and

(ii) Shri Darshan Singh son of Shri Dara Singh, Village Ahalbodla, P.O. Kirianwali, District Ferozepur,

who raised slogans from Visitor's Gallery at 11.55 A.M. today and whom the Watch and Ward Staff took into custody immediately, have committed a grave offence and are guilty of the contempt of the House.

This House further resolves that they should be sentenced to simple imprisonment till the adjournment of the House *sine-die* and sent to District Jail, Ropar.

**Mr. Deputy Speaker :** Question is—

That this House resolves that the following persons calling themselves :

(i) Shri Karnail Singh son of Shri Arjan Singh, Village Ganjuhasta, P.O. Fazilka, District Ferozepur, and

(ii) Shri Darshan Singh son of Shri Dara Singh, Village Ahalbodla, P.O. Kirianwali, District Ferozepur,

who raised slogans from Visitor's Gallery at 11.55 A.M. today and whom the Watch and Ward Staff took into custody immediately, have committed a grave offence and are guilty of the contempt of the House.

This House further resolves that they should be sentenced to simple imprisonment till the adjournment of the House *sine-die* and sent to District Jail, Ropar.

*The motion was carried.*

## THE PUNJAB APPROPRIATION (NO. 4) BILL, 1981
(*Resumption of consideration*)

**ਸਰਦਾਰ ਦਲੀਪ ਸਿੰਘ ਪਾਂਧੀ :** ** ** **

**ਸ੍ਰੀ ਡਿਪਟੀ ਸਪੀਕਰ :** ਜੋ ਕੁਝ ਪਾਂਧੀ ਜੀ ਮੇਰੀ ਇਜਾਜ਼ਤ ਤੋਂ ਬਗੈਰ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ ।

**ਕਾਮਰੇਡ ਬਲਦੇਵ ਸਿੰਘ ਲੂੰਬਾ** (ਸੁਤਰਾਣਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਵਿਚ ਰੋਡ ਐਂਡ ਬ੍ਰਿਜ਼ ਲਈ ਪੈਸਾ ਮੰਗਿਆ ਗਿਆ ਹੈ ਇਸ ਬਾਰੇ ਮੈਂ ਦੱਸਦਾ ਹਾਂ ਕਿ ਇਸ ਵੇਲੇ ਪੰਜਾਬ ਵਿਚ ਸੜਕਾਂ ਦਾ ਬਹੁਤ ਬੁਰਾ ਹਾਲ ਹੈ। ਹੁਣ ਲੋਕ ਆਪਣੇ ਗੱਡੇ ਅਤੇ ਰੇਹੜੇ ਅਤੇ ਸਾਈਕਲਾਂ ਨੂੰ ਸੜਕਾਂ ਤੇ ਨਹੀਂ ਚਲਾਉਂਦੇ ਬਲਕਿ ਉਨ੍ਹਾਂ ਨੇ ਸੜਕਾਂ ਦੇ ਨਾਲ ਨਾਲ ਪਗਡੰਡੀਆਂ ਅਲੱਗ ਬਣਾ ਲਈਆਂ ਹਨ ਕਿਉਂਕਿ ਸੜਕਾਂ ਤੇ ਖਾਈਆਂ ਪੈ ਗਈਆਂ ਹਨ ਅਤੇ ਸੜਕਾਂ ਤੇ ਚੱਲਣਾ ਮੁਸ਼ਕਿਲ ਹੋ ਗਿਆ ਹੈ। (ਵਿਘਨ)

**ਪੰਡਤ ਸਰੋਵਣ ਰਾਮ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਸੜਕਾਂ ਦੀ ਮੁਰੰਮਤ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ। ਅਗਰ ਇਸ ਦੀ ਮੁਰੰਮਤ ਠੀਕ ਵਕਤ ਤੇ ਨਾ ਹੋਈ ਤਾਂ ਇਹ ਸੜਕਾਂ ਟੁੱਟ ਜਾਣੀਆਂ ਹਨ ਅਤੇ ਇਹ ਫੇਰ ਬਣ ਨਹੀਂ ਸਕਦੀਆਂ। ਇਹ ਗੱਲ ਹਾਊਸ ਵਿਚ 2-3 ਵਾਰ ਆ ਚੁੱਕੀ ਹੈ। ਮਾਰਕੀਟਿੰਗ ਬੋਰਡ ਦਾ ਕਾਫੀ ਰੁਪਿਆ ਪਿਆ ਹੋਇਆ ਹੈ ਇਸ ਨੂੰ ਸੁਪਰੀਮ ਕੋਰਟ ਦੇ ਫੈਸਲੇ ਕਾਰਣ ਇਸਤੇਮਾਲ ਨਹੀਂ ਕਰ ਸਕੇ। ਤੁਸੀਂ ਇਸ ਵਿਚ ਅਮੈਂਡਮੈਂਟ ਕਰ ਦਿਓ ਔਰ ਇਸ ਪੈਸੇ ਨੂੰ ਪਿੰਡਾਂ ਦੀ ਸੜਕਾਂ ਤੇ ਇਸਤੇਮਾਲ ਕਰ ਸਕਦੇ ਹੋ । ਇਸ ਵਿਚ ਸਿਰਫ ਅਮੈਂਡਮੈਂਟ ਕਰਨ ਦੀ ਲੋੜ ਹੈ।

ਜਿਹੜੀ ਲੇਬਰ ਸੜਕਾਂ ਤੇ ਕੰਮ ਕਰਦੀ ਹੈ ਉਸ ਨੂੰ ਕੇਵਲ 5 ਤੋਂ 7 ਰੁਪਏ ਦਿਹਾੜੀ ਮਿਲਦੀ ਹੈ ਜਦ ਕਿ ਸਰਕਾਰ ਨੇ ਮਿਨੀਮਮ ਵੇਜਿਜ਼ 13-14 ਰੁਪਏ ਫਿਕਸ ਕੀਤੇ ਹੋਏ ਹਨ। ਇਨ੍ਹਾਂ ਦੇ ਵੀ ਬਾਲ ਬੱਚੇ ਹਨ ਉਨ੍ਹਾਂ ਨੇ ਵੀ ਗੁਜ਼ਾਰਾ ਕਰਨਾ ਹੈ, ਇਸ ਲਈ ਸਰਕਾਰ ਨੂੰ ਇਸ ਦੀ ਇੰਪਲੀਮੈਂਟੇਸ਼ਨ ਕਰਨੀ ਚਾਹੀਦੀ ਹੈ ।

ਅਗਲੀ ਗੱਲ ਐਜੂਕੇਸ਼ਨ ਦੇ ਸਬੰਧ ਵਿਚ ਹੈ। ਇਸ ਦੇ ਲਈ ਹੋਰ ਪੈਸਾ ਮੰਗਿਆ ਗਿਆ ਹੈ। ਇਹ ਕੋਈ ਮਾੜੀ ਗੱਲ ਨਹੀਂ, ਪਰ ਜਿਸ ਤਰ੍ਹਾਂ ਸਰਦਾਰ ਬਲਵੰਤ ਸਿੰਘ ਨੇ ਕਿਹਾ ਸੀ ਸਲੇਬਸ

---

**Not recorded/expunged as ordered by the Chair.

[ਕਾਮਰੇਡ ਬਲਦੇਵ ਸਿੰਘ ਲੂੰਬਾ]

ਬਣਾਉਣ ਵਿਚ ਬੜੀ ਘਪਲੇਬਾਜ਼ੀ ਹੋ ਰਹੀ ਹੈ। ਇਹ ਵੇਖਿਆ ਜਾਂਦਾ ਹੈ ਕਿ ਇਸ ਵਿਚੋਂ ਕਿੰਨਾ ਮੁਨਾਫਾ ਹੋਵੇਗਾ। ਇਨ੍ਹਾਂ ਗੱਲਾਂ ਦਾ ਬੱਚਿਆਂ ਦੇ ਦਿਮਾਗ ਤੇ ਅਸਰ ਪੈਂਦਾ ਹੈ, ਇਸ ਵੱਲ ਧਿਆਨ ਦੇਣ ਦੀ ਲੋੜ ਹੈ। ਦੂਸਰਾ, ਜਿਹੜਾ ਵਿਦਿਆ ਵਿਚ ਲੋਕਾਂ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ, ਇਸ ਨੂੰ ਦੂਰ ਕਰਨ ਦੀ ਲੋੜ ਹੈ। ਇਹ ਜਿਹੜੇ ਪਬਲਿਕ ਸਕੂਲ ਖੋਲ੍ਹੇ ਹੋਏ ਹਨ, ਇਨ੍ਹਾਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ ਅਤੇ ਵਿਦਿਆ ਦਾ ਕੌਮੀ ਕਰਣ ਕਰ ਦੇਣਾ ਚਾਹੀਦਾ ਹੈ ਤਾਂ ਹੀ ਅਮੀਰ ਅਤੇ ਗਰੀਬ ਦੇ ਬੱਚਿਆਂ ਵਿਚੋਂ ਵਿਤਕਰਾ ਦੂਰ ਹੋ ਸਕਦਾ ਹੈ। ਅਮੀਰਾਂ ਦੇ ਬੱਚੇ ਪੈਸੇ ਦੇ ਕੇ ਪਬਲਿਕ ਸਕੂਲਾਂ ਵਿਚ ਪੜ੍ਹਾਈ ਕਰਦੇ ਹਨ ਅਤੇ ਗਰੀਬਾਂ ਦੇ ਬੱਚੇ ਗੌਰਮਿੰਟ ਸਕੂਲਾਂ ਵਿਚ ਪੜ੍ਹਾਈ ਪ੍ਰਾਪਤ ਕਰਦੇ ਹਨ। ਇਸ ਕਰਕੇ ਹੀ ਅਮੀਰਾਂ ਦੇ ਬੱਚੇ ਆਈ. ਏ. ਐਸ. ਅਤੇ ਆਈ. ਪੀ. ਐਸ. ਬਣ ਜਾਂਦੇ ਹਨ ਅਤੇ ਗਰੀਬ ਦੇ ਬੱਚੇ ਰਹਿ ਜਾਂਦੇ ਹਨ। ਅਗਰ ਇਹ ਵਿਤਕਰਾ ਦੂਰ ਹੋ ਜਾਵੇ ਫੇਰ ਪਿੰਡਾਂ ਅਤੇ ਸ਼ਹਿਰਾਂ ਦੇ ਬੱਚੇ ਕੰਪੀਟੀਸ਼ਨ ਵਿਚ ਜਾਣ ਤਾਂ ਪਤਾ ਲੱਗ ਸਕਦਾ ਹੈ ਕਿ ਕੌਣ ਅੱਗੇ ਆਉਂਦਾ ਹੈ।

ਅਗਲੀ ਗੱਲ ਮੈਂ ਟਰਾਂਸਪੋਰਟ ਦੇ ਬਾਰੇ ਕਹਿੰਦਾ ਹਾਂ। ਇਥੇ ਕਿਹਾ ਗਿਆ ਕਿ ਢੀਂਡਸਾ ਟ੍ਰਾਂਸਪੋਰਟ ਅਤੇ ਹੋਰ ਟਰਾਂਸਪੋਰਟ ਵਿਚ ਸੁਧਾਰ ਕਰਨ ਦੀ ਲੋੜ ਹੈ। ਅਸੀਂ ਪਿਛੇ ਇਕ ਮਤਾ ਪਾਸ ਕੀਤਾ ਸੀ ਕਿ ਇਸ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕੀਤਾ ਜਾਵੇ ਔਰ ਸਰਕਾਰ ਨੂੰ ਇਸ ਵਿਚ ਸੁਧਾਰ ਕਰਨ ਦੀ ਲੋੜ ਹੈ। ਪ੍ਰਾਈਵੇਟ ਟਰਾਂਸਪੋਰਟਰਜ਼ ਲੱਖਾਂ ਰੁਪਏ ਟੈਕਸ ਦੀ ਚੋਰੀ ਕਰ ਰਹੇ ਹਨ ਔਰ ਸਰਕਾਰ ਨੂੰ ਨੁਕਸਾਨ ਹੋ ਰਿਹਾ ਹੈ। ਮੈਂ ਤੁਹਾਨੂੰ ਆਪ ਬੀਤੀ ਗੱਲ ਦੱਸਦਾ ਹਾਂ। ਮੈਂ ਪ੍ਰਾਈਵੇਟ ਟਰਾਂਸਪੋਰਟ ਦੀ ਬੱਸ ਵਿਚ ਸਫਰ ਕਰ ਰਿਹਾ ਸੀ। ਮੈਨੂੰ ਕੰਡਕਟਰ ਨੇ ਟਿਕਟ ਦਿੱਤੀ। ਉਸ ਤੇ ਟੈਕਸ ਡਿਊਟੀ ਨਹੀਂ ਲੱਗੀ ਹੋਈ ਸੀ। ਮੈਂ ਕੰਡਕਟਰ ਨੂੰ ਕਿਹਾ ਕਿ ਇਸ ਤੇ ਟੈਕਸ ਡਿਊਟੀ ਨਹੀਂ ਲੱਗੀ ਹੋਈ ਔਰ ਤੁਸੀਂ ਚਾਰਜ ਕਰ ਰਹੇ ਹੋ ਤਾਂ ਉਹ ਕਹਿਣ ਲੱਗਾ ਕਿ ਇਹ ਹੁਣ ਲੱਗਣੀ ਬੰਦ ਹੋ ਗਈ ਹੈ। ਇਹ ਇਸ ਤਰੀਕੇ ਨਾਲ ਟੈਕਸ ਦੀ ਚੋਰੀ ਕਰ ਰਹੇ ਹਨ ਅਤੇ ਘਪਲੇ-ਬਾਜ਼ੀ ਹੋ ਰਹੀ ਹੈ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਸ ਨੂੰ ਨੈਸ਼ਨੇਲਾਈਜ਼ ਹੀ ਕਰ ਦਿਓ। (ਵਿਘਨ)

**ਪ੍ਰੋਫੈਸਰ ਬਲਵੰਤ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਇਸ ਦੇ ਨਾਲ ਇਕ ਗੱਲ ਹੋਰ ਐਡ ਕਰ ਦੇਣੀ ਚਾਹੁੰਦਾ ਹਾਂ ਕਿ ਹੁਣ ਜਿਹੜੀਆਂ ਚੈਸੀਆਂ, ਪਹੀਏ ਅਤੇ 4 ਰਿਮ ਪੈਪਸੂ ਰੋਡ ਟਰਾਂਸਪੋਰਟ ਵਿਚ ਆ ਰਹੇ ਹਨ ਇਸ ਦੀ ਇਨਕੁਆਇਰੀ ਵੀ ਇਹ ਕਰਵਾਉਣ। ਲੂੰਬਾ ਸਾਹਿਬ, ਇਹ ਗੱਲ ਵੀ ਵਿਚ ਐਡ ਕਰਵਾਓ ?

**ਕਾਮਰੇਡ ਬਲਦੇਵ ਸਿੰਘ ਲੂੰਬਾ**: ਤੁਸੀਂ ਆਪਣੀ ਸਪੀਚ ਵਿਚ ਕਹਿ ਲੈਣਾ ਸੀ। ਮੈਨੂੰ ਆਪਣੀ ਗੱਲ ਕਰਨ ਦਿਓ। ਸੋਸ਼ਲ ਸ਼ਰਵਿਸ ਦੀ ਗੱਲ ਕਰਦਾ ਹਾਂ। ਲੇਬਰ ਨੂੰ ਉਜਰਤਾਂ ਪੂਰੀਆਂ ਮਿਲਣੀਆਂ ਚਾਹੀਦੀਆਂ ਹਨ। ਇਸ ਦੀ ਗਰੰਟੀ ਹੋਣੀ ਚਾਹੀਦੀ ਹੈ ਕਿ ਜਿਹੜੀ ਲੇਬਰ ਬਾਹਰਲੇ ਪ੍ਰਾਈਵੇਟ ਲੋਕ ਇਨਗੇਜ਼ ਕਰਦੇ ਹਨ ਕਮ-ਅਜ਼-ਕਮ ਉਹ ਤਾਂ ਉਨ੍ਹਾਂ ਨੂੰ ਪੂਰੀ ਵੇਜ਼ ਦੇਣ। ਇਸ ਚੀਜ਼ ਨੂੰ ਲਾਗੂ ਕਰਵਾਉਣ ਲਈ ਹਰ ਪਾਰਟੀ ਦੇ ਵਰਕਰਜ਼ ਨੂੰ ਅੱਗੇ ਆਉਣਾ ਚਾਹੀਦਾ ਹੈ ਅਤੇ ਲੇਬਰ ਨੂੰ ਉਜ਼ਰਤਾਂ ਪੂਰੀਆਂ ਮਿਲਣੀਆਂ ਚਾਹੀਦੀਆਂ ਹਨ। (ਘੰਟੀ) ਸਰਕਾਰ ਨੂੰ ਕੋਈ ਅਜਿਹੀ ਕਮੇਟੀ ਬਣਾਉਣੀ ਚਾਹੀਦੀ ਹੈ ਜੋ ਘੱਟੋ ਘੱਟ ਉਜਰਤ ਲਾਗੂ ਕਰਵਾ ਸਕੇ। (ਘੰਟੀ)

ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਦੋ ਮਿੰਟ ਹੀ ਲਵਾਂਗਾ। ਬੁਢਾਪਾ ਤੇ ਵਿਧਵਾ ਪੈਨਸ਼ਨਾਂ ਵਿਚ ਵਾਧਾ 50 ਰੁਪਏ ਤੋਂ 100 ਰੁਪਏ ਕਰੋ।

ਡਿਪਟੀ ਸਪੀਕਰ ਸਾਹਿਬ, ਆਖਿਰ ਵਿਚ ਜੋ ਮੈਂ ਗੱਲ ਕਰਨੀ ਹੈ ਉਹ ਇਹ ਹੈ ਕਿ ਇਰੀਗੇਸ਼ਨ ਵਾਸਤੇ ਇਲੈਕਟ੍ਰੀਸਿਟੀ ਦੀ ਲੋੜ ਹੈ। ਇਲੈਕਟ੍ਰੀਸਿਟੀ ਵਾਸਤੇ ਅਟਾਮਿਕ ਪਲਾਂਟ ਚਾਹੀਦਾ ਹੈ। ਅਟਾਮਿਕ ਪਲਾਂਟ ਬਾਰੇ ਮੈਂ ਜ਼ਿਆਦਾ ਨਹੀਂ ਕਹਿਣਾ। ਇਸ ਤੋਂ ਬਗੈਰ ਗੁਜ਼ਾਰਾ ਨਹੀਂ ਹੈ। ਇਸ ਲਈ ਉਸ ਵੱਲ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਆਖਿਰ ਵਿਚ ਮੈਂ ਪੁਲਿਸ ਬਾਰੇ ਕਹਾਂਗਾ ਕਿ ਸ੍ਰੀ ਸੁਲੱਖਣ ਸਿੰਘ ਦਾ ਆਪਣੇ ਸੀਰੀ ਨਾਲ ਝਗੜਾ ਸੀ। ਇਹ ਕੋਈ 200--250 ਰੁਪਏ ਦਾ ਝਗੜਾ ਸੀ। ਲੇਬਰਰ ਨੂੰ ਕੁੱਟ ਕੁੱਟ ਕੇ ਮਾਰ ਦਿਤਾ। ਪਹਿਲਾਂ ਕੋਈ ਐਫ.ਆਈ.ਆਰ. ਵੀ ਦਰਜ ਨਹੀਂ ਕੀਤੀ ਗਈ। ਬਾਅਦ ਵਿਚ ਐਸ.ਐਸ.ਪੀ. ਦੇ ਕਹਿਣ ਤੇ ਐਫ.ਆਈ. ਆਰ. ਦਰਜ ਹੋਈ ਹੈ। ਉਹ ਮੁੰਡਾ ਅੰਮ੍ਰਿਤਸਰ ਜ਼ਿਲ੍ਹੇ ਦਾ ਹੈ। ਉਹ ਮੁੰਡਾ ਮਾਰ ਦਿਤਾ ਪਰ ਕੋਈ ਫਰਦਰ ਐਕਸ਼ਨ ਨਹੀਂ ਲਿਆ ਗਿਆ। ਫਿਰ, ਡਿਪਟੀ ਸਪੀਕਰ ਸਾਹਿਬ, ਪਟਿਆਲਾ ਜ਼ਿਲ੍ਹੇ ਦੇ ਧਨੇਠਾ ਪਿੰਡ ਦੀ ਗੱਲ ਆਈ ਹੈ। ਉਹ ਇਸ ਤਰ੍ਹਾਂ ਹੈ ਕਿ ਕੋਈ ਆਦਮੀ ਟਰੱਕ ਲੈ ਕੇ ਪਿੰਡ ਜਾ ਰਿਹਾ ਸੀ। ਰਸਤੇ ਵਿਚ ਹਰਿਆਣਾ ਪੁਲਿਸ ਨੇ ਪੁੱਛਿਆ ਕਿ ਕਿਥੇ ਜਾ ਰਿਹਾ ਹੈਂ ਤਾਂ ਉਸ ਆਦਮੀ ਨੇ ਜਵਾਬ ਦਿੱਤਾ ਕਿ ਮੈਂ ਆਪਣੇ ਘਰ ਜਾ ਰਿਹਾ ਹਾਂ। ਡਿਪਟੀ ਸਪੀਕਰ ਸਾਹਿਬ, ਹਰਿਆਣਾ ਪੁਲਿਸ ਨੇ ਗੋਲੀ ਚਲਾ ਦਿੱਤੀ ਅਤੇ ਡਰਾਈਵਰ ਨੂੰ ਮਾਰ ਦਿੱਤਾ ਪਰ ਪੰਜਾਬ ਦੀ ਪੁਲਿਸ ਨੇ ਕੋਈ ਐਕਸ਼ਨ ਨਹੀਂ ਲਿਆ। ਜਦੋਂ ਡੈਪੂਟੇਸ਼ਨ ਪੰਜਾਬ ਦੇ ਸੀ.ਐਮ, ਸਾਹਿਬ ਨੂੰ ਮਿਲਿਆ ਤਾਂ ਜਾ ਕੇ ਐਫ. ਆਈ. ਆਰ. ਦਰਜ ਹੋਈ। ਹੁਣ ਵੀ ਇਸ ਵਿਚ ਅਣਗਹਿਲੀ ਤੋਂ ਕੰਮ ਲਿਆ ਜਾ ਰਿਹਾ ਹੈ। ਇਸ ਤਰ੍ਹਾਂ ਸਮਾਣਾ ਬਲਾਕ ਵਿਚ ਰੋਸ ਅਤੇ ਬੇਚੈਨੀ ਫੈਲੀ ਹੋਈ ਹੈ। ਸੀ.ਐਮ. ਸਾਹਿਬ ਨੂੰ ਗੰਭੀਰਤਾ ਨਾਲ ਇਹ ਮਾਮਲਾ ਲੈਣਾ ਚਾਹੀਦਾ ਹੈ।

---

## EXTENSION OF TIME OF THE SITTING

**Mr. Deputy Speaker** : Is it the pleasure of the House that the time of the sitting of the House be extended by 15 minutes i.e. upto 1.45 P. M. and the guillotine will be applied at 1.30 P. M.?

(Voices : Yes, Yes.)

**Mr. Deputy Speaker** : The time of the sitting of the House is extended by 15 minutes *i. e.* upto 1.45 P. M. and the guillotine will be applied at 1.30 P.M.

## THE PUNJAB APPROPRIATION NO. 4 BILL, 1981

*(Resumption of consideration)*

**ਵਿੱਤ ਮੰਤਰੀ ( ਡਾਕਟਰ ਕੇਵਲ ਕ੍ਰਿਸ਼ਨ)** : ਐਪਰੋਪ੍ਰੀਏਸ਼ਨ ਬਿਲ ਤੇ, ਡਿਪਟੀ ਸਪੀਕਰ ਸਾਹਿਬ, ਕਈ ਮਾਨਯੋਗ ਮੈਂਬਰਾਂ ਨੇ ਬਹਿਸ ਵਿਚ ਹਿੱਸਾ ਲਿਆ ਹੈ। ਕੁਝ ਸੁਜੈਸ਼ਨਜ਼ ਵੀ ਦਿੱਤੀਆਂ ਗਈਆਂ ਹਨ ਅਤੇ ਕੁਝ ਕ੍ਰਿਟੇਸਾਈਜ਼ ਵੀ ਕੀਤਾ ਗਿਆ ਹੈ। ਮੈਂ ਸਾਰਿਆਂ ਮੈਂਬਰਾਂ ਦਾ ਧੰਨਵਾਦ ਕਰਦਾ ਹੋਇਆ ਕੁਝ ਸ਼ਬਦ ਕਹਾਂਗਾ। ਸਰਦਾਰ ਸੁਰਜੀਤ ਸਿੰਘ ਬਰਨਾਲਾ ਇਸ ਹਾਊਸ ਦੇ ਮਾਨਯੋਗ ਮੈਂਬਰ ਹਨ। ਉਨ੍ਹਾਂ ਨੇ ਅਜ ਬੜੇ ਅਦਬ ਦੇ ਨਾਲ ਆਪਣਾ ਭਾਸ਼ਣ ਸ਼ੁਰੂ ਕੀਤਾ। ਸਰਦਾਰ ਸੁਰਜੀਤ ਸਿੰਘ

[ਵਿੱਤ ਮੰਤਰੀ]

ਬਰਨਾਲਾ ਬੜੇ ਲਾਇਕ ਮੈਂਬਰ ਹਨ ਅਤੇ ਸੈਂਟਰ ਵਿਚ ਮਨਿਸਟਰ ਵੀ ਰਹੇ ਹਨ। ਪੰਜਾਬ ਵਿਚ ਵੀ ਐਜੂਕੇਸ਼ਨ ਮਨਿਸਟਰ ਰਹੇ ਹਨ। ਕਾਫੀ ਦੇਰ ਤੋਂ ਇਨ੍ਹਾਂ ਨੂੰ ਲੈਜਿਸਲੇਚਰ ਦਾ ਮੈਂਬਰ ਹੋਣ ਦਾ ਫਖਰ ਹਾਸਲ ਹੈ। ਡਿਪਟੀ ਸਪੀਕਰ ਸਾਹਿਬ, ਅਜ ਉਹ ਬੋਲਦੇ ਹੋਏ ਇਸ ਤਰ੍ਹਾਂ ਮਹਿਸੂਸ ਕਰ ਰਹੇ ਸੀ ਜਿਵੇਂ ਕਿ ਉਹ ਅਸੰਬਲੀ ਵਿਚ ਨਹੀਂ ਖੜ੍ਹੇ ਬਲਕਿ ਪਾਰਲੀਮੈਂਟ ਵਿਚ ਖੜ੍ਹੇ ਹਨ। ਉਨ੍ਹਾਂ ਨੇ ਇੰਟਰਨੈਸ਼ਨਲ ਅਤੇ ਨੈਸ਼ਨਲ ਗੱਲਾਂ ਕੀਤੀਆਂ ਹਨ। ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਬਹੁਤ ਸਾਰੀਆਂ ਪਰਾਬਲਮਜ਼ ਹਨ ਜਿਨ੍ਹਾਂ ਨੂੰ ਦੂਰ ਕਰਨਾ ਬਹੁਤ ਜ਼ਰੂਰੀ ਹੈ। ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਨੇ ਰੌਆਇਲਟੀ ਦੀ ਗੱਲ ਕੀਤੀ ਹੈ ਪਰ ਮੈਨੂੰ, ਡਿਪਟੀ ਸਪੀਕਰ ਸਾਹਿਬ, ਅਫਸੋਸ ਹੈ ਕਿ ਜਦੋਂ ਬਰਨਾਲਾ ਜੀ ਸੈਂਟਰ ਵਿਚ ਐਗਰੀਕਲਚਰ ਮਨਿਸਟਰ ਸਨ ਤਾਂ ਢਾਈ ਸਾਲ ਦੇ ਸਮੇਂ ਦੇ ਦੌਰਾਨ ਉਨਾਂ ਨੇ ਕੁਝ ਨਹੀਂ ਆਖਿਆ। ਰੌਆਇਲਟੀ ਦਾ ਉਨ੍ਹਾਂ ਨੇ ਹੁਣ ਜ਼ਿਕਰ ਕੀਤਾ ਹੈ। ਆਪਣੇ ਸਮੇਂ ਦੌਰਾਨ ਰੌਆਇਲਟੀ ਦਾ ਫੈਸਲਾ ਕਰਵਾਉਂਦੇ।ਉਸ ਵੇਲੇ ਕੋਈ ਪ੍ਰੋਪੋਜ਼ਲ ਦਿੰਦੇ, ਆਪਣੇ ਭਾਸ਼ਨ ਵਿਚ ਕਹਿੰਦੇ, ਅਖਬਾਰਾਂ ਵਿੱਚ ਦਿੰਦੇ ਪਰ ਉਸ ਵੇਲੇ ਬਰਨਾਲਾ ਜੀ ਨੇ ਕੁਝ ਨਹੀਂ ਕੀਤਾ। ਡਿਪਟੀ ਸਪੀਕਰ ਸਾਹਿਬ, ਇਹ ਦੇਸ਼ ਇਕ ਹੈ। ਦੋ ਹਜ਼ਾਰ ਮੀਲ ਲੰਬਾ ਅਤੇ ਦੋ ਹਜ਼ਾਰ ਮੀਲ ਚੌੜਾ ਹੈ ਅਤੇ ਇਸ ਦੀਆਂ 22 ਸਟੇਟਾਂ ਹਨ ਜਿਹੜੀਆਂ ਕਿ ਇਕ ਦੂਜੇ ਦੇ ਕੰਮ ਆਉਂਦੀਆਂ ਹਨ। ਇਹ ਹੁਣ ਜੋ ਰੌਆਇਲਟੀ ਦੀ ਤਜਵੀਜ਼ ਦਿੰਦੇ ਹਨ ਪਰ ਜੇ ਆਪਣੇ ਵੇਲੇ ਇਸ ਨੂੰ ਕਾਮਯਾਬ ਕਰ ਲੈਂਦੇ ਤਾਂ ਅੱਛੀ ਗੱਲ ਸੀ। ਅਸੀਂ ਸਮਝਦੇ ਹਾਂ ਕਿ ਅੱਜ ਪੰਜਾਬ ਦਾ ਕਿਸਾਨ ਬੜਾ ਬਹਾਦਰ ਕਿਸਾਨ ਹੈ। ਪੰਜਾਬ ਦੇ ਬਹਾਦਰ ਕਿਸਾਨ ਨੇ ਤਰੱਕੀ ਕੀਤੀ ਹੈ। ਫਰਟੇਲਾਈਜ਼ਰ ਪੰਜਾਬ ਵਿਚ ਪੈਦਾ ਨਹੀਂ ਹੋ ਸਕਦਾ। ਸਾਨੂੰ ਸੈਂਟਰਲ ਗੌਰਮਿੰਟ ਨੇ ਮੱਦਦ ਦਿੱਤੀ ਹੈ। ਸੈਂਟਰ ਦੀ ਮੱਦਦ ਤੋਂ ਬਗੈਰ ਅਸੀਂ ਇਤਨਾ ਅਨਾਜ ਪੈਦਾ ਨਹੀਂ ਕਰ ਸਕਦੇ। ਸੈਂਟਰ ਦੀ ਸਰਕਾਰ ਨੇ ਸਾਨੂੰ 500 ਕਰੋੜ ਰੁਪਏ ਦੀ ਮੱਦਦ ਦਿੱਤੀ ਹੈ ਅਤੇ ਕਣਕ ਦੀ ਪ੍ਰੋਕਿਉਰਮੈਂਟ ਕਰਨ ਲਈ ਸਾਨੂੰ ਕਿਹਾ ਹੈ। ਅਸੀਂ ਸਾਰੇ ਦੇਸ਼ ਲਈ ਸੋਚਦੇ ਹਾਂ। ਅਸੀਂ ਆਪਣੇ ਢੰਗ ਨਾਲ ਸੋਚਦੇ ਹਾ। ਡਿਪਟੀ ਸਪੀਕਰ ਸਾਹਿਬ, ਰੌਆਇਲਟੀ ਦੀ ਜੋ ਗੱਲ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਨੇ ਕੀਤੀ ਹੈ,ਮੈਂ ਉਸ ਦਾ ਸਮਰਥਨ ਨਹੀਂ ਕਰਦਾ। ਸਾਡੀ ਸਰਕਾਰ ਰੌਆਇਲਟੀ ਦਾ ਸਮਰਥਨ ਨਹੀਂ ਕਰਦੀ। ਅਸੀਂ ਸੈਂਟਰਲਪੂਲ ਵਿਚ 60 ਫੀ ਸਦੀ ਅਨਾਜ ਪੈਦਾ ਕਰਕੇ ਦਿੰਦੇ ਹਾਂ ਤਾਕਿ ਸਾਰੇ ਦੇਸ਼ ਦੇ ਲੋਕ ਗੁਜ਼ਾਰਾ ਕਰ ਸਕਣ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਸਬਸਿਡੀ ਜਿਹੜੀ ਹੈ, ਉਹ ਥੋੜ੍ਹੀ ਦੇਣ ਦਾ ਕੋਈ ਫਾਇਦਾ ਨਹੀਂ ਹੈ। ਸਬਸਿਡੀ ਕਿਸਾਨਾਂ ਨੂੰ ਪੂਰੀ ਦੇਣੀ ਚਾਹੀਦੀ ਹੈ ਤਾਕਿ ਸਾਰੇ ਲੋਕਾਂ ਨੂੰ ਇਕੋ ਜਿਹਾ ਫਾਇਦਾ ਹੋ ਸਕੇ। ਡਿਪਟੀ ਸਪੀਕਰ ਸਾਹਿਬ, ਇਸ ਦੇਸ਼ ਵਿਚ ਗਰੀਬ ਜ਼ਿਮੀਂਦਾਰ ਵੀ ਹਨ ਜਿਨ੍ਹਾਂ ਕੋਲ ਥੋੜ੍ਹੀਆਂ ਥੋੜ੍ਹੀਆਂ ਜ਼ਮੀਨਾਂ ਹਨ, ਕਿਸੇ ਕੋਲ 2 ਏਕੜ ਜ਼ਮੀਨ ਹੈ ਅਤੇ ਕਿਸੇ ਕੋਲ ਪੰਜ ਏਕੜ ਜ਼ਮੀਨ ਹੈ। ਕਈ ਜ਼ਿਮੀਦਾਰ ਐਸੇ ਹਨ ਜਿਨ੍ਹਾਂ ਕੋਲ ਜ਼ਮੀਨ ਬਹੁਤ ਜ਼ਿਆਦਾ ਹੁੰਦੀ ਹੈ। ਕਈਆਂ ਕੋਲ ਬੇਨਾਮੀ ਜ਼ਮੀਨਾਂ ਹਨ, ਉਨ੍ਹਾਂ ਦੀ ਇਨਕੁਆਇਰੀ ਕੀਤੀ ਜਾ ਰਹੀ ਹੈ। ਉਹ ਬੇਨਾਮੀ ਜ਼ਮੀਨਾਂ ਉਨ੍ਹਾਂ ਕੋਲੋਂ ਲੈ ਕੇ ਗਰੀਬਾਂ ਵਿਚ ਤਕਸੀਮ ਕਰਾਂਗੇ। ਇਸ ਚੀਜ਼ ਦੀ ਪੜਤਾਲ ਹੋ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਛੋਟੇ ਜ਼ਿਮੀਂਦਾਰਾਂ ਨੂੰ ਅਤੇ ਮਾਰਜਨਲ ਜ਼ਿਮੀਂਦਾਰਾਂ ਨੂੰ ਸਬਸਿਡੀ ਦੇਣੀ ਬਹੁਤ ਜ਼ਰੂਰੀ ਹੈ। ਪੰਜਾਬ ਸਰਕਾਰ ਇਹੋ ਜਿਹੇ ਲੋਕਾਂ ਨੂੰ ਪਹਿਲਾਂ ਵੀ ਸਬਸਿਡੀ ਦਿੰਦੀ ਰਹੀ ਹੈ। ਛੋਟੇ ਅਤੇ ਮਾਰਜਨਲ ਜ਼ਿਮੀਂਦਾਰ ਜਿਹੜੇ ਕਿ ਦੋ ਏਕੜ ਤੋਂ ਪੰਜ ਏਕੜ ਤਕ ਜ਼ਮੀਨ ਦੇ ਮਾਲਕ ਹਨ ਉਨ੍ਹਾਂ ਨੂੰ ਪੰਜਾਬ ਸਰਕਾਰ ਇਨਪੁੱਟਸ ਤੇ ਸਬਸਿਡੀ ਦੇਵੇਗੀ। ਇਥੇ ਜ਼ਿਕਰ ਕੀਤਾ ਗਿਆ ਹੈ ਕਿ ਇਨਪੁਟਸ ਮਹਿੰਗੇ ਹੋ ਗਏ ਹਨ ਜਿਸ ਕਰਕੇ ਫਸਲ ਘੱਟ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਅੰਕੜੇ ਦੱਸਦੇ ਹਨ ਕਿ ਪਿਛਲੇ ਸਾਲ ਫਰਟੇਲਾਈਜ਼ਰ 60,000 ਟਨ ਤੋਂ ਵੀ ਜ਼ਿਆਦਾ ਇਸਤੇਮਾਲ ਕੀਤੀ।

ਡਿਪਟੀ ਸਪੀਕਰ ਸਾਹਿਬ, ਪ੍ਰਮਾਤਮਾ ਦੀ ਕਰੋਪੀ ਅੱਗੇ, ਵਾਹਿਗੁਰੂ ਦੇ ਗੁੱਸੇ ਅੱਗੇ, ਕਿਸੇ ਦੀ ਪੇਸ਼ ਨਹੀਂ ਜਾਂਦੀ। ਪੰਜਾਬ ਦੇ ਲੋਕ ਜਾਣਦੇ ਹਨ ਕਿ ਜਿਸ ਵੇਲੇ ਕਣਕ ਬੀਜਣੀ ਸ਼ੁਰੂ ਕੀਤੀ ਸੀ ਤਾਂ ਉਸ ਵੇਲੇ ਬਾਰਸ਼ਾਂ ਹੋ ਗਈਆਂ। ਦੁਬਾਰਾ ਕਣਕ ਬੀਜੀ ਗਈ ਤਾਂ ਫਿਰ ਬਾਰਸ਼ਾਂ ਹੋ ਗਈਆਂ। ਇਸ ਤਰ੍ਹਾਂ ਕਰਕੇ ਤਿੰਨ ਤਿੰਨ ਵਾਰੀ ਕਣਕ ਬੀਜੀ ਗਈ ਅਤੇ ਕਣਕ ਦੀ ਉਗਾਈ ਠੀਕ ਤਰ੍ਹਾਂ ਨਾਲ ਨਹੀਂ ਹੋ ਸਕੀ। ਜਦੋਂ ਮਾਰਚ ਦੇ ਮਹੀਨੇ ਵਿਚ ਕਣਕ ਉਗ ਪਈ ਤਾਂ ਜ਼ੋਰਦਾਰ ਹਨੇਰੀ ਆ ਗਈ, ਗੜੇ ਪੈ ਗਏ। ਉਸ ਨਾਲ ਕਣਕ ਗਿਰ ਗਈ ਔਰ ਦਾਣਾ ਛੋਟਾ ਹੋ ਗਿਆ, ਕਣਕ ਬਰਬਾਦ ਹੋ ਗਈ। ਪੰਜਾਬ ਨੇ ਕੁਦਰਤੀ ਆਫ਼ਤ ਨੂੰ ਬਰਦਾਸ਼ਤ ਕੀਤਾ। ਪੰਜਾਬ ਦੇ ਕਿਸਾਨ ਦਾ ਭਾਰੀ ਨੁਕਸਾਨ ਹੋਇਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਦਾ ਸਬੂਤ ਇਸ ਤੋਂ ਲਿਆ ਜਾ ਸਕਦਾ ਹੈ ਕਿ ਹਰ ਡਿਸਟ੍ਰਿਕਟ ਦੀਆਂ ਫਿੱਗਰਜ਼ ਪਰੋਕਿਉਰਮੈਂਟ ਦੀਆਂ ਲਈਆਂ ਜਾਣ। ਸਾਡੇ ਤੇ ਇਲਜ਼ਾਮ ਲਗਾਇਆ ਗਿਆ ਹੈ ਕਿ ਪੰਜਾਬ ਵਿਚ ਅਣਗਹਿਲੀ ਹੋਈ ਹੈ ਔਰ ਇਥੇ ਪਰੋਕਿਉਰਮੈਂਟ ਠੀਕ ਢੰਗ ਨਾਲ ਨਹੀਂ ਹੋਈ। ਵਕਤ ਸਿਰ ਪਰੋਕਿਉਰਮੈਂਟ ਸ਼ੁਰੂ ਨਹੀਂ ਕੀਤੀ। ਡਿਪਟੀ ਸਪੀਕਰ ਸਾਹਿਬ, ਇਹ ਗੱਲ ਠੀਕ ਨਹੀਂ ਹੈ। ਪੰਜਾਬ ਸਰਕਾਰ ਨੇ ਆਪਣਾ ਫਰਜ਼ ਪੂਰੀ ਤਰ੍ਹਾਂ ਨਾਲ ਨਿਭਾਇਆ ਹੈ। ਡਿਸਟ੍ਰਿਕਟ ਦੀਆਂ ਪਰੋ-ਕਿਉਰਮੈਂਟ ਫਿਗਰਜ਼ ਦੇਖੀਆਂ ਜਾਣ ਤਾਂ ਪਤਾ ਲਗਦਾ ਹੈ ਕਿ ਬਠਿੰਡਾ, ਸੰਗਰੂਰ, ਫਿਰੋਜ਼ਪੁਰ ਔਰ ਫਰੀਦਕੋਟ ਵਿਚ ਪ੍ਰਕਿਉਰਮੈਂਟ ਪਿਛਲੇ ਸਾਲ ਨਾਲੋਂ ਜ਼ਿਆਦਾ ਹੋਈ ਹੈ।(ਥੰਪਿੰਗ) ਇਹ ਇਸ ਕਰਕੇ ਜ਼ਿਆਦਾ ਹੋਈ ਹੈ ਕਿਉਂਕਿ ਉਥੇ ਅਨਾਜ ਜ਼ਿਆਦਾ ਹੋਇਆ ਸੀ। ਉਥੇ ਤੂਫਾਨ ਨਹੀਂ ਆਏ। ਪੰਜਾਬ ਸਰਕਾਰ ਨੇ ਆਪਣਾ ਫਰਜ਼ ਪੂਰਾ ਕੀਤਾ ਹੈ ਔਰ ਕੋਈ ਕੋਤਾਹੀ ਨਹੀਂ ਕੀਤੀ। ਇਹ ਠੀਕ ਹੈ ਕਿ ਮੌਸਮ ਅੱਗੇ ਪੇਸ਼ ਨਹੀਂ ਗਈ ਔਰ ਸਾਰੇ ਪੰਜਾਬ ਦੇ ਲੋਕਾਂ ਦਾ ਨੁਕਸਾਨ ਹੋਇਆ ਹੈ। ਪੰਜਾਬ ਸਰਕਾਰ ਦੇ ਫਰਜ਼ ਵਿਚ ਕੋਈ ਕੋਤਾਹੀ ਨਹੀਂ ਹੋਈ। ਪ੍ਰਾਈਮ ਮਨਿਸਟਰ ਸਾਹਿਬਾ ਇਥੇ ਆਏ ਔਰ ਉਨ੍ਹਾਂ ਨੇ ਫੁੱਲ ਐਕਸੈਪਟ ਨਹੀਂ ਕੀਤੇ। ਠੀਕ ਹੈ ਉਹ ਆਫੀਸ਼ਲ ਫੰਕਸ਼ਨ ਤੇ ਇਥੇ ਆਏ ਸੀ ਔਰ ਉਨ੍ਹਾਂ ਦੀਆਂ ਹਦਾਇਤਾਂ ਸਨ ਕਿ ਕੋਈ ਫੁਲ ਲੈ ਕੇ ਨਾ ਆਵੇ, ਉਹ ਆਫੀਸ਼ਲੀ ਆ ਰਹੇ ਹਨ, ਉਨ੍ਹਾਂ ਦੇ ਸਵਾਗਤ ਵਾਸਤੇ ਕੋਈ ਲੋਕ ਨਾ ਆਉਣ। ਪਰ ਉਨ੍ਹਾਂ ਦੀ ਸ਼ਰਧਾ ਔਰ ਪਿਆਰ ਨਾਲ ਭਰੇ ਕਈ ਐਸੇ ਸੱਜਣ ਹਨ ਜੋ ਫਿਰ ਵੀ ਫੁੱਲ ਲੈ ਕੇ ਉਥੇ ਪਹੁੰਚ ਗਏ। ਪਰ ਜੋ ਉਨ੍ਹਾਂ ਦੀ ਖਾਹਿਸ਼ ਸੀ ਕਿ ਉਨ੍ਹਾਂ ਦਾ ਵਿਜ਼ਿਟ ਆਫੀਸ਼ਲ ਸੀ ਔਰ ਕੋਈ ਫੁੱਲ ਵਗੈਰਾ ਨਾ ਪੇਸ਼ ਕੀਤੇ ਜਾਣ, ਉਸੇ ਤਰ੍ਹਾਂ ਹੀ ਹੋਇਆ। ਇਹ ਆਦਰਸ਼ ਔਰ ਅਸੂਲ ਦੀ ਗਲ ਹੈ। ਸਾਡੇ ਦਿਲਾਂ ਵਿਚ ਉਨ੍ਹਾਂ ਦਾ ਮਾਣ ਹੈ। ਸਾਡਾ ਫਖਰ ਨਾਲ ਸਿਰ ਉਚਾ ਹੁੰਦਾ ਹੈ ਜਦੋਂ ਇਹ ਦੇਖਿਆ ਜਾਂਦਾ ਹੈ ਕਿ ਅੱਜ ਸਿਰਫ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਸਾਰੀ ਦੁਨੀਆਂ ਵਿਚ ਉਨ੍ਹਾਂ ਲਈ ਜਗ੍ਹਾ ਹੈ। ਇਥੇ ਕਿਹਾ ਗਿਆ ਕਿ ਉਹ ਇਥੇ ਆਏ ਇਸ ਫਿਕਰ ਨਾਲ ਸਨ ਕਿ ਪੰਜਾਬ ਜ਼ਿਆਦਾ ਤੋਂ ਜ਼ਿਆਦਾ ਕਣਕ ਦੇਵੇ। ਉਨ੍ਹਾਂ ਨੂੰ ਇਹ ਫਿਕਰ ਨਹੀਂ ਸੀ, ਉਹ ਹੋਰ ਸੂਬਿਆਂ ਵਿਚ ਵੀ ਗਏ। ਉਨ੍ਹਾਂ ਨੂੰ ਸਾਰੇ ਹਿੰਦੁਸਤਾਨ ਦੀ ਚਿੰਤਾ ਸੀ। ਇਹ ਚੀਜ਼ ਅਖਬਾਰਾਂ ਵਿਚ ਵੀ ਆ ਗਈ ਸੀ ਕਿ ਐਤਕੀ ਕਣਕ ਦੀ ਫਸਲ ਸਾਰੇ ਹਿੰਦੁਸਤਾਨ ਵਿਚ ਕਮਜ਼ੋਰ ਹੈ। ਬਰਨਾਲਾ ਸਾਹਿਬ ਨੇ ਬੋਲਦਿਆਂ ਹੋਇਆਂ ਆਪਣੇ ਆਪ ਮੰਨਿਆ ਹੈ ਕਿ ਇੰਟਰ-ਨੈਸ਼ਨਲ ਤੌਰ ਤੇ ਸਾਰੀ ਫਸਲ ਕਮਜ਼ੋਰ ਹੈ। ਰਸ਼ੀਆ ਵਿਚ ਵੀ ਫਸਲ ਤਬਾਹ ਹੋ ਗਈ ਹੈ। ਇਹ ਆਪ ਮੰਨਦੇ ਹਨ ਕਿ ਸਾਰੀ ਦੁਨੀਆਂ ਵਿਚ ਫੂਡਗਰੇਨਜ਼ ਦੀ ਕਿੱਲਤ ਹੈ। ਇਸ ਚੀਜ਼ ਦੇ ਪੇਸ਼ੇ ਨਜ਼ਰ ਫਿਰ ਇਕੱਲੇ ਪੰਜਾਬ ਤੇ ਇਲਜ਼ਾਮ ਲਗਾਉਣਾ ਇਨ੍ਹਾਂ ਨੂੰ ਸ਼ੋਭਾ ਨਹੀਂ ਦਿੰਦਾ। ਪ੍ਰਾਈਮ ਮਨਿਸਟਰ ਸਾਹਿਬਾ ਇਥੇ ਆਏ। ਉਹ ਹਰਿਆਣਾ ਦੇ ਚੀਫ ਮਨਿਸਟਰ ਔਰ ਸਾਡੇ ਚੀਫ ਮਨਿਸਟਰ ਸਾਹਿਬ ਨੂੰ ਮਿਲੇ। ਉਨ੍ਹਾਂ ਨਾਲ ਮੀਟਿੰਗ ਹੋਈ। ਪ੍ਰੋਕਿਉਰਮੈਂਟ ਬਾਰੇ ਅੰਕੜੇ ਜ਼ਰੂਰ ਲਏ ਗਏ ਔਰ ਉਨ੍ਹਾਂ ਨੇ ਕਿਹਾ ਕਿ ਕਣਕ ਦੀ ਪ੍ਰੋਕਿਉਰਮੈਂਟ ਹੋਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਕਹਿਣ ਵਿਚ ਕੋਈ ਸੰਕੋਚ ਨਹੀਂ ਹੈ ਕਿ ਸਾਡੇ ਆਪੋਜ਼ੀਸ਼ਨ ਦੇ ਮਾਨਯੋਗ ਲੀਡਰ ਇਕ ਪਾਸੇ

[ਵਿੱਤ ਮੰਤਰੀ]

ਕਹਿੰਦੇ ਹਨ ਕਿ ਪ੍ਰੋਕਿਉਰਮੈਂਟ ਘਟੀ ਹੈ, ਪ੍ਰੋਕਿਉਰਮੈਂਟ ਕੀਤੀ ਨਹੀਂ ਔਰ ਦੂਸਰੇ ਪਾਸੇ ਇਹ ਕਹਿੰਦੇ ਹਨ ਕਿ ਜ਼ਿਮੀਂਦਾਰਾਂ ਦੇ ਕੋਲੋਂ ਕਣਕ ਕਢਾ ਲਈ ਔਰ ਉਨ੍ਹਾਂ ਦੇ ਘਰੀਂ ਰਹਿਣ ਨਹੀਂ ਦਿੱਤੀ। ਜੇਕਰ ਜ਼ਿਮੀਂਦਾਰਾਂ ਦੇ ਘਰਾਂ ਵਿਚ ਕਣਕ ਪਈ ਰਹਿਣ ਦਿੱਤੀ ਜਾਏ, ਇਸ ਦਾ ਮਤਲਬ ਹੈ ਕਿ ਸਟੋਰ ਕਰਨ ਦੀ ਇਜਾਜ਼ਤ ਦਿੱਤੀ ਜਾਏ। ਪਰ ਮੈਨੂੰ ਪਤਾ ਹੈ ਕਿ ਕੋਈ ਕਿਸਾਨ ਵੀ ਸਟੋਰ ਨਹੀਂ ਕਰਦਾ। ਇਹ ਢਿੱਲ੍ਹ ਦੇਣ ਦਾ ਮਤਲਬ ਹੈ ਕਿ ਟਰੇਡਰਜ਼ ਨੂੰ ਇਸ ਦਾ ਫਾਇਦਾ ਹੋਵੇਗਾ। ਪਰੋ-ਕਿਉਰਮੈਂਟ ਇਸ ਕਰਕੇ ਹੋਣੀ ਚਾਹੀਦੀ ਹੈ ਕਿਉਂਕਿ ਦੇਸ਼ ਦੇ ਲੋਕਾਂ ਨੂੰ ਕਣਕ ਦੀ ਲੋੜ ਹੈ। ਸਾਰੀ ਕਣਕ ਪੰਜਾਬ ਨੂੰ ਨਹੀਂ ਚਾਹੀਦੀ। ਇਨ੍ਹਾਂ ਨੇ ਕਿਹਾ ਹੈ ਕਿ ਰਸਤੇ ਰੋਕੇ ਗਏ ਔਰ ਕਣਕ ਦੀ ਮੂਵ-ਮੈਂਟ ਬੰਦ ਕੀਤੀ ਗਈ। ਅਸੀਂ ਕਰਨਾਲ ਬੰਟ ਕਣਕ ਨੂੰ ਰੋਕਿਆ ਹੈ। ਅਸੀਂ ਗੰਦੀ ਕਣਕ ਬਾਹਰ ਨਹੀਂ ਜਾਣ ਦਿੱਤੀ ਹੈ। ਕਾਨੂੰਨ ਦੇ ਮੁਤਾਬਿਕ ਅਸੀਂ ਉਨ੍ਹਾਂ ਨੂੰ ਕਿਹਾ ਹੈ। ਬਾਵਜੂਦ ਐਨੀਆਂ ਤਕਲੀਫਾਂ ਦੇ, ਐਨੀਆਂ ਔਕੜਾਂ ਦੇ ਅਸੀਂ ਸਾਢੇ 37 ਲੱਖ ਟਨ ਕਣਕ ਪ੍ਰੋਕਿਊਰ ਕਰ ਸਕੇ ਹਾਂ ਜਿਹੜੀ ਕਿ ਪਿਛਲੇ ਸਾਲ ਨਾਲੋਂ ਸਿਰਫ 4, 5 ਲੱਖ ਟਨ ਘਟ ਹੈ। ਇਹ ਸੈਂਟਰਲ ਪੂਲ ਵਿਚ ਦਿੱਤੀ ਗਈ ਹੈ ਔਰ ਇਹ ਹਿੰਦੁਸਤਾਨ ਵਿਚ ਸਾਰਿਆਂ ਨਾਲੋਂ ਵਧ ਫਿੱਗਰ ਹੈ। ਸਾਨੂੰ ਖੁਸ਼ੀ ਹੈ ਕਿ ਅਸੀਂ ਐਨੀ ਕਣਕ ਉਨ੍ਹਾਂ ਨੂੰ ਦਿੱਤੀ ਹੈ।

ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੇ ਕਿਹਾ ਸੀ ਕਿ ਕਿਸਾਨਾਂ ਦਾ ਉਨ੍ਹਾਂ ਦੀ ਪੈਦਾਵਾਰ ਵਿਚ ਗੁਜ਼ਾਰਾ ਨਹੀਂ ਹੁੰਦਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੈਟੇਗੋਰੀਕਲੀ ਕਹਿ ਸਕਦੇ ਹਨ ਕਿ ਪੰਜਾਬ ਦੇ ਕਿਸਾਨ ਨੂੰ ਇਜਾਜ਼ਤ ਹੈ ਕਿ ਉਹ ਆਪਣੀ ਕਣਕ ਬਾਹਰ ਲਿਜਾ ਸਕਦਾ ਹੈ ?

**ਵਿੱਤ ਮੰਤਰੀ** : ਕਣਕ ਦੀ ਨਕਲੋ ਹਰਕਤ ਤੇ ਕੋਈ ਪਾਬੰਦੀ ਨਹੀਂ ਹੈ।

**ਮੁੱਖ ਮੰਤਰੀ (ਸਰਦਾਰ ਦਰਬਾਰਾ ਸਿੰਘ)**: ਡਿਪਟੀ ਸਪੀਕਰ ਸਾਹਿਬ, ਮੈਂ ਪੁਆਇੰਟ ਨੂੰ ਕਲੀਅਰ ਕਰਨਾ ਚਾਹੁੰਦਾ ਹਾਂ। ਕਰਨਾਲ ਬੰਟ ਦੀ ਲੱਗੀ ਡਿਜ਼ੀਜ਼ ਬਾਰੇ ਇਹ ਫੈਸਲਾ ਕੀਤਾ ਸੀ ਕਿ ਜਿਹੜੀ ਕਣਕ ਹਿਊਮਨ ਕੰਜ਼ਪਸ਼ਨ ਲਈ ਠੀਕ ਨਹੀਂ ਹੈ, ਉਹ ਬਾਹਰ ਨਾ ਜਾਵੇ। ਪੰਜਾਬ ਨੇ ਹਮੇਸ਼ਾਂ 50% ਤੋਂ ਉਪਰ ਕੇਂਦਰੀ ਭੰਡਾਰ ਭਰਿਆ ਹੈ। ਇਸ ਦੇ ਅਗੇਂਸਟ ਇਕ ਅਕਾਲੀ ਪਾਰਟੀ ਦੇ ਐਕਸ ਮੈਂਬਰ ਨੇ ਰਿਟ ਪੈਟੀਸ਼ਨ ਕਰ ਦਿੱਤੀ ਔਰ ਕਿਹਾ ਕਿ ਇਸ ਦੀ ਖੁਲ੍ਹ ਹੋਣੀ ਚਾਹੀਦੀ ਹੈ। ਦਰਅਸਲ ਇਨ੍ਹਾਂ ਨੂੰ ਇਸ ਬਾਰੇ ਘੱਟ ਵਾਕਫੀਅਤ ਹੋਣ ਕਰਕੇ ਇਨ੍ਹਾਂ ਨੇ ਇਸ ਤਰ੍ਹਾਂ ਕੀਤਾ। ਜਿਨ੍ਹਾਂ ਵਿਚ ਰਿਟੇਨ ਕਰਨ ਦੀ ਜ਼ਿਆਦਾ ਪਾਵਰ ਹੋਏਗੀ ਉਹ ਜ਼ਿਆਦਾ ਦੇਰ ਰੱਖਕੇ ਜ਼ਿਆਦਾ ਕਮਾਈ ਕਰ ਸਕਦੇ ਹਨ ਭਾਵੇਂ ਉਹ ਵੱਡੇ ਜ਼ਿਮੀਂਦਾਰ ਹੋਣ ਜਾਂ ਵੱਡੇ ਵਪਾਰੀ ਹੋਣ। ਪਰ ਵਪਾਰੀ 46 ਲੱਖ ਟਨ ਅਨਾਜ ਰੇਲ ਔਰ ਰੋਡ ਰਾਹੀਂ ਬਾਹਰ ਲੈ ਗਏ ਹਨ। ਇਨ੍ਹਾਂ ਨੇ ਰੌਲਾ ਪਾਇਆ ਹੈ ਕਿ ਪਤਾ ਨਹੀਂ ਕਿੰਨੇ ਲੱਖ ਟਨ ਕਣਕ ਬਾਹਰ ਲੈ ਗਏ ਹਨ, ਜੋ ਕਿ ਠੀਕ ਨਹੀਂ ਹੈ। ਉਸ ਤੋਂ ਬਾਅਦ ਚੰਡੀਗੜ੍ਹ ਨੂੰ ਲਿਆਉਣ ਵਾਸਤੇ ਕਣਕ ਟਰਾਲੀਆਂ ਤੇ ਲੈ ਕੇ ਆਏ। ਕਰਨਾਲ ਬੰਟ ਕਣਕ ਤੇ ਰੋਕ ਹੈ, ਬਾਕੀ ਚੰਡੀਗੜ੍ਹ ਮੰਡੀ ਵਿਚ ਕਣਕ ਆਈ ਹੈ।

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਥੇ ਬੜਾ ਖਦਸ਼ਾ ਜ਼ਾਹਿਰ ਕੀਤਾ ਗਿਆ ਹੈ ਕਿ ਬੜੀ ਖਰਾਬ ਗੱਲ ਹੈ ਜਿਹੜੀ ਕਿ ਬਾਹਰੋਂ ਕਣਕ ਮੰਗਾਈ ਜਾ ਰਹੀ ਹੈ। ਦੇਸ਼ ਦੇ ਪ੍ਰਧਾਨ ਮੰਤਰੀ

ਅਗਰ ਦੇਸ਼ ਦੇ ਲੋਕਾਂ ਦੀ ਚਿੰਤਾ ਨਾ ਕਰਨ ਤਾਂ ਹੋਰ ਕੌਣ ਕਰੇਗਾ। ਇਕ ਪਾਸੇ ਇਹ ਆਪਣੀ ਜ਼ਬਾਨ ਤੋਂ ਕਹਿੰਦੇ ਹਨ ਕਿ ਇੰਟਰਨੈਸ਼ਨਲ ਤੌਰ ਤੇ, ਰਸ਼ੀਆ ਵਿਚ ਫੂਡਗਰੇਨਜ਼ ਦੀ ਹਾਲਤ ਬਹੁਤ ਖਰਾਬ ਹੈ। ਹਿੰਦੁਸਤਾਨ ਵਿਚ ਵੀ ਕਿਹਾ ਗਿਆ ਹੈ ਕਿ ਇਸ ਦੀ ਹਾਲਤ ਇਸ ਦਫਾ ਠੀਕ ਨਹੀਂ ਹੈ। ਅਗਰ ਕਣਕ ਦੀ ਹਾਲਤ ਵਾਕਈ ਖਰਾਬ ਹੈ ਤਾਂ ਫਿਰ ਇੰਪੋਰਟ ਕਰਨ ਵਿਚ ਕੀ ਡਰ ਹੈ। 68 ਕਰੋੜ ਆਦਮੀ ਇਥੇ ਖਾਣ ਵਾਲੇ ਹਨ। ਜੇਕਰ ਅਨਾਜ ਖਤਮ ਹੋ ਗਿਆ ਅਤੇ ਫਿਰ ਉਸ ਤੋਂ ਬਾਅਦ ਭੁੱਖਮਰੀ ਸ਼ੁਰੂ ਹੋ ਜਾਏ ਤਾਂ ਕੀ ਫਿਰ ਇਨ੍ਹਾਂ ਨੂੰ ਖੁਸ਼ੀ ਹੋਏਗੀ। ਅਨਾਜ ਬਾਹਰੋਂ ਇਥੇ ਆਉਣ ਨਾਲ ਜੋ ਇਥੇ ਦੇ ਟਰੇਡਰਜ਼ ਹਨ ਉਹ ਕਣਕ ਮਹਿੰਗੀ ਨਹੀਂ ਕਰ ਸਕਣਗੇ। ਇਸੇ ਤਰ੍ਹਾਂ ਹੀ ਖੰਡ ਦੀ ਇੰਪੋਰਟ ਕੀਤੀ ਹੈ। ਇਸ ਨਾਲ 6 ਰੁਪਏ ਕਿਲੋ ਤਕ ਅੱਜ ਚੀਨੀ ਪਹੁੰਚ ਗਈ ਹੈ। ਇਹ ਖੰਡ ਦੇ ਰੇਟ ਇਸ ਕਰਕੇ ਘਟੇ ਹਨ ਕਿਉਂਕਿ ਚੀਨੀ ਬਾਹਰੋਂ ਮੰਗਵਾਈ ਗਈ ਹੈ। ਅਗਰ ਕਣਕ ਵੀ ਬਾਹਰੋਂ ਨਾ ਮੰਗਵਾਉਂਦੇ ਤਾਂ ਫਿਰ ਇਥੇ ਕਣਕ ਦੀ ਕੀਮਤ ਵਿਚ ਵੀ ਕਾਫੀ ਵਾਧਾ ਹੋਣਾ ਸੀ। ਹਿੰਦੁਸਤਾਨ ਦੀ ਚਿੰਤਾ ਕਰਦੇ ਹੋਏ ਪ੍ਰਧਾਨ ਮੰਤਰੀ ਜੀ ਨੇ ਇਹ ਫੈਸਲਾ ਕੀਤਾ ਹੈ ਜੋ ਕਿ ਦੇਸ਼ ਦੇ ਹਿੱਤ ਵਿਚ ਹੈ। ਸਾਨੂੰ ਖੁਸ਼ੀ ਹੁੰਦੀ ਹੈ ਕਿ ਜਦੋਂ ਦਾ ਹਿੰਦੁਸਤਾਨ ਆਜ਼ਾਦ ਹੋਇਆ ਹਿੰਦੁਸਤਾਨ ਵਿਚ ਕੋਈ ਵੀ ਵਿਅਕਤੀ ਭੁੱਖਮਰੀ ਦਾ ਸ਼ਿਕਾਰ ਨਹੀਂ ਹੋਇਆ ਭਾਵੇਂ ਹਾਲਾਤ ਕਿਹੋ ਜਿਹੇ ਵੀ ਸਨ। 1972 ਤੱਕ ਸਾਡੇ ਦੇਸ਼ ਨੂੰ ਬਾਹਰ ਤੋਂ ਅਨਾਜ ਮੰਗਵਾਉਣਾ ਪਿਆ। 1972 ਤੋਂ ਬਾਅਦ ਫਿਰ 1981 ਵਿਚ ਪਹਿਲੇ ਸਾਲ ਸਾਨੂੰ ਬਾਹਿਰੋਂ ਕਣਕ ਮੰਗਵਾਉਣੀ ਪਈ ਕਿਉਂਕਿ ਇੰਟਰਨੈਸ਼ਨਲ ਹਾਲਾਤ ਐਸੇ ਹਨ। ਇਸ ਕਰਕੇ ਉਸ ਦੀ ਤਾਰੀਫ ਕਰਨੀ ਚਾਹੀਦੀ ਹੈ ਕਿਉਂਕਿ ਦੇਸ਼ ਵਿਚ ਮਾੜੇ ਹਾਲਾਤ ਨਹੀਂ ਹੋਣਗੇ, ਲੋਕਾਂ ਨੂੰ ਕਣਕ ਮਿਲੇ ਜਿਸ ਨਾਲ ਲੋਕ ਭੁੱਖਮਰੀ ਦਾ ਸ਼ਿਕਾਰ ਨਾ ਹੋਣ ਅਤੇ ਜਿਹੜੇ ਜ਼ਖੀਰੇਬਾਜ਼ ਹਨ ਉਹ ਇਸ ਦਾ ਨਜਾਇਜ਼ ਫਾਇਦਾ ਨਾ ਉਠਾਉਣ।

ਮੈਂ ਇੰਡਸਟਰੀ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਇਹ ਠੀਕ ਹੈ ਕਿ ਐਗਰੀਕਲਚਰ ਦੀ ਜਿਹੜੀ ਸਾਡੀ ਸਿਚੂਏਸ਼ਨ ਹੈ, ਪੁਜ਼ੀਸ਼ਨ ਹੈ ਉਹ ਹੁਣ ਸੈਚੂਰੇਟਡ ਪੁਜ਼ੀਸ਼ਨ ਤੇ ਆ ਗਈ ਅਤੇ ਇਸ ਤੋਂ ਜ਼ਿਆਦਾ ਸ਼ਾਇਦ ਅੱਗੇ ਨਾ ਵਧ ਸਕੇ। ਪਰੋਡਕਸ਼ਨ ਹੋਰ ਕਿੰਨੀ ਕਰ ਸਕਾਂਗੇ, ਇਸ ਬਾਰੇ ਇੰਡਸਟਰੀ ਵੱਲ ਨੂੰ ਡਾਈਵਰਸੀਫੀਕੇਸ਼ਨ ਕਰਨ ਦੀ ਲੋੜ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ 1972-77 ਵਿਚ 33.95 ਕਰੋੜ ਰੁਪਿਆ ਇੰਡਸਟਰੀ ਵਾਸਤੇ ਆਊਟ ਲੇਅ ਰੱਖਿਆ ਸੀ। 1977 ਤੋਂ 1980 ਤੱਕ ਆਊਟ ਲੇਅ ਇੰਡਸਟਰੀ ਵਾਸਤੇ 41.31 ਕਰੋੜ ਰੁਪਿਆ ਸੀ। 1980 ਤੋਂ 1985 ਤੱਕ ਛੇਵੀਂ ਪਲਾਨ ਵਿਚ 81.82 ਕਰੋੜ ਰੁਪਿਆ ਇੰਡਸਟਰੀ ਵਾਸਤੇ ਆਊਟ ਲੇਅ ਹੋਵੇਗਾ। 1980-81 ਵਿਚ 165 ਕਰੋੜ ਰੁਪਿਆ ਫਾਈਨੈਂਸ਼ਲ ਇੰਡਸਟੀਚਿਊਸ਼ਨਜ਼ ਤੋਂ ਲੈ ਕੇ ਇੰਡਸਟਰੀ ਵਾਸਤੇ ਲਵਾਇਆ ਹੈ। 1981-82 ਵਿਚ 225 ਕਰੋੜ ਰੁਪਿਆ ਅਸੀਂ ਇੰਡਸਟਰੀ ਲਈ ਦੇਵਾਂਗੇ ਤਾਕਿ ਪੰਜਾਬ ਵਿਚ ਇੰਡਸਟਰੀ ਦੀ ਪਰੋਡਕਸ਼ਨ ਵਧ ਹੋ ਸਕੇ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ 1979-80 ਵਿਚ 974 ਕਰੋੜ ਰੁਪਏ ਦੀ ਪਰੋਡਕਸ਼ਨ ਹੋਈ ਸੀ ਸਾਰੀ ਇੰਡਸਟਰੀ ਨੂੰ ਮਿਲਾਕੇ ਜਿਹੜੀ ਕਿ 1980-81 ਵਿਚ 1485 ਕਰੋੜ ਰੁਪਏ ਤੱਕ ਪਹੁੰਚ ਗਈ ਹੈ। ਜਿਸ ਢੰਗ ਨਾਲ ਸੀ.ਐਮ. ਸਾਹਿਬ ਇੰਡਸਟਰੀ ਨੂੰ ਤੇਜ਼ ਕਰ ਰਹੇ ਹਨ ਅਤੇ ਦਿਲਚਸਪੀ ਲੈ ਰਹੇ ਹਨ 1985 ਦੇ ਮਾਰਚ ਤੱਕ 2585 ਕਰੋੜ ਰੁਪਏ ਤੱਕ ਪੰਜਾਬ ਦੀ ਪਰੋਡਕਸ਼ਨ ਪਹੁੰਚਣ ਦੀ ਪੂਰੀ ਆਸ ਹੈ। ਜਿਥੇ ਪਹਿਲੇ ਪੰਜਾਬ ਦੀ ਇੰਡਸਟਰੀ ਵਿਚ 4% ਪਰੋਡਕਸ਼ਨ ਹੁੰਦੀ ਸੀ ਉਹ ਹੁਣ 10% ਪਰੋਡਕਸ਼ਨ ਕਰੇਗਾ ਅਤੇ ਇਸ ਤਰ੍ਹਾਂ ਪੰਜਾਬ ਨੈਸ਼ਨਲ ਪਰੋਡਕਸ਼ਨ ਦੇ ਕਰੀਬ ਪਹੁੰਚ ਜਾਵੇਗਾ। ਅੱਜ ਜ਼ਰੂਰੀ ਹੈ ਕਿ ਅਨਇੰਪਲਾਇਡ ਲੋਕਾਂ ਨੂੰ ਇੰਪਲਾਇਮੈਂਟ ਦਿੱਤੀ ਜਾਵੇ। ਜਦ ਇੰਡਸਟਰੀ ਦੀ ਪਰੋਡਕਸ਼ਨ ਵਧਣੀ ਹੈ ਤਾਂ ਨਾਲ ਦੀ ਨਾਲ ਇੰਪਲਾਇਮੈਂਟ ਵੀ ਵਧਦੀ ਹੈ, ਇੰਪਲਾਇਮੈਂਟ ਵੀ ਜੈਨਰੇਟ ਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ

[ਵਿੱਤ ਮੰਤਰੀ]

ਚਾਹੁੰਦਾ ਹਾਂ ਕਿ ਲਾਰਜ ਅਤੇ ਸਮਾਲ ਸਕੇਲ ਇੰਡਸਟਰੀ ਜਿਹੜੀ ਹੈ ਉਹ 31 ਮਾਰਚ, 1981 ਤੱਕ 24 ਲੱਗੀਆਂ ਹਨ ਅਤੇ 192 ਕਰੋੜ ਰੁਪਏ ਦਾ ਸਰਮਾਇਆ ਉਸ ਵਿਚ ਲੱਗਿਆ ਜਿਸ ਨਾਲ 46 ਹਜ਼ਾਰ ਲੋਕਾਂ ਨੂੰ ਡਾਇਰੈਕਟ ਔਰ ਇਨਡਾਇਰੈਕਟ ਤੌਰ ਤੇ ਰੁਜ਼ਗਾਰ ਮਿਲਿਆ ਹੈ। ਇਹ ਪਿਛਲੇ ਸਾਲ ਦੀ ਅਚੀਵਮੈਂਟ ਹੈ। 1981-82 ਵਿਚ 30 ਯੂਨਿਟਾਂ ਅਸੀਂ ਹੋਰ ਲਾਵਾਂਗੇ ਅਤੇ ਇਸ ਤਰ੍ਹਾਂ ਡਾਇਰੈਕਟ ਔਰ ਇਨਡਾਇਰੈਕਟ ਤੌਰ ਤੇ 53 ਹਜ਼ਾਰ ਲੋਕਾਂ ਨੂੰ ਰੁਜ਼ਗਾਰ ਮਿਲੇਗਾ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਇਹੋ ਨਹੀਂ ਅਸੀਂ ਰੂਰਲ ਏਰੀਆ ਵਿਚ ਵੀ ਇੰਡਸਟਰੀ ਪਹੁੰਚਾਉਣੀ ਚਾਹੁੰਦੇ ਹਾਂ ਤਾਕਿ ਸਾਡੇ ਭਰਾ ਜਿਹੜੇ ਜ਼ਿਮੀਂਦਾਰ ਤੋਂ ਫਾਰਗ ਹੋਣ ਤਾਂ ਉਹ ਹੋਰ ਕੰਮ ਕਰ ਸਕਣ। 1979-80 ਵਿਚ 4 ਹਜ਼ਾਰ ਪਿੰਡਾਂ ਵਿਚ ਇੰਡਸਟਰੀਅਲ ਯੂਨਿਟ ਸਨ 1980-81 ਵਿਚ ਟਾਰਗੇਟ 6 ਹਜ਼ਾਰ ਸਮਾਲ ਸਕੇਲ ਇੰਡਸਟਰੀ ਦਾ ਸੀ ਜਦ ਕਿ ਇਸ ਦੇ ਮੁਕਾਬਲੇ ਤੇ 7082 ਯੂਨਿਟਾਂ ਪੰਜਾਬ ਵਿਚ ਕਾਇਮ ਹੋਈਆਂ। (ਥੰਪਿੰਗ) ਇਹ ਪਿਛਲੇ ਸਾਲ ਦੀ ਅਚੀਵਮੈਂਟ ਹੈ।

ਡਿਪਟੀ ਸਪੀਕਰ ਸਾਹਿਬ, ਇਥੇ ਕਈ ਵਾਰੀ ਜ਼ਿਕਰ ਹੁੰਦਾ ਹੈ ਕਿ ਪੰਜਾਬ ਵਿਚ ਰਾ-ਮੈਟੀਰੀਅਲ ਦੀ ਕਮੀ ਹੈ। ਬੜੇ ਬੜੇ ਤੌਖਲੇ ਜ਼ਾਹਿਰ ਕੀਤੇ ਗਏ ਕਿ ਇੰਡਸਟਰੀ ਲਈ ਰਾ-ਮੈਟੀਰੀਅਲ ਦੀ ਕਮੀ ਰਹਿੰਦੀ ਹੈ ਲੇਕਿਨ ਮੈਨੂੰ ਇਹ ਕਹਿਣ ਵਿਚ ਖੁਸ਼ੀ ਹੈ ਕਿ ਸਾਡੇ ਚੀਫ਼ ਮਨਿਸਟਰ ਨੇ ਦਿੱਲੀ ਪਹੁੰਚਕੇ ਕੋਸ਼ਿਸ਼ ਕਰਕੇ ਰਾ ਮੈਟੀਰੀਅਲ ਵਾਸਤੇ ਬਹੁਤ ਯਤਨ ਕੀਤੇ ਹਨ। ਫਿਰ ਪਿੱਗ ਆਇਰਨ ਦੀ ਸ਼ਾਰਟੇਜ ਦਾ ਜ਼ਿਕਰ ਆਇਆ। ਲੇਕਿਨ ਉਸ ਦੇ ਬਾਵਜੂਦ ਵੀ ਪੰਜਾਬ ਨੂੰ ਹਿੰਦੁਸਤਾਨ ਵਿਚ ਸਭ ਤੋਂ ਜ਼ਿਆਦਾ ਐਲੋਕੇਸ਼ਨ ਹੋਈ। ਪੰਜਾਬ ਨੂੰ ਇਸ ਦੀ ਐਲੋਕੇਸ਼ਨ 1.20 ਲੱਖ ਟਨ ਦੀ ਹੋਈ ਜਿਹੜੀ ਕਿ ਹਾਈਐਸਟ ਹੈ। (ਥੰਪਿੰਗ) ਦੂਸਰੇ ਨੰਬਰ ਤੇ ਗੁਜਰਾਤ ਹੈ ਜਿਸ ਨੂੰ 83 ਲੱਖ ਟਨ ਦੀ ਐਲੋਕੇਸ਼ਨ ਹੋਈ। ਫਿਰ ਸਟੀਲ ਬਾਰੇ ਕਿਹਾ ਗਿਆ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਵਿਚ ਪਹਿਲਾ ਨੰਬਰ ਗੁਜਰਾਤ ਦਾ ਹੈ ਜਿਸ ਨੂੰ 55 ਹਜ਼ਾਰ ਟਨ ਐਲੋਕੇਸ਼ਨ ਹੋਈ, ਦੂਸਰਾ ਨੰਬਰ ਮਹਾਰਾਸ਼ਟਰ ਦਾ ਹੈ ਜਿਸ ਨੂੰ 53 ਹਜ਼ਾਰ ਟਨ ਐਲੋਕੇਸ਼ਨ ਹੋਈ। ਪੰਜਾਬ ਨੂੰ 49,400 ਟਨ ਸਟੀਲ ਦੀ ਐਲੋਕੇਸ਼ਨ ਹੋਈ। ਅਸੀਂ ਚਾਹੁੰਦੇ ਹਾਂ ਕਿ ਅਸੀਂ ਇੰਡਸਟਰੀ ਵਿਚ ਅੱਗੇ ਵਧੀਏ ਔਰ ਪੰਜਾਬ ਦੀ ਵਧ ਤੋਂ ਵਧ ਸੇਵਾ ਕਰ ਸਕੀਏ।

ਕੁਝ ਮੇਰੇ ਵੀਰਾਂ ਨੇ ਤੌਖਲਾ ਜ਼ਾਹਰ ਕੀਤਾ ਸੀ ਕਿ ਜਿਹੜੀ ਏ.ਡੀ.ਏ. ਦੀ ਕਿਸ਼ਤ ਹੈ ਉਹ 1 ਫਰਵਰੀ ਤੋਂ ਮਿਲਣੀ ਚਾਹੀਦੀ ਹੈ। ਉਹ 1 ਫਰਵਰੀ ਤੋਂ ਮਿਲਣੀ ਹੈ ਕਿਉਂਕਿ ਡਿਊ ਉਦੋਂ ਤੋਂ ਹੈ ਲੇਕਿਨ ਦਿਆਂਗੇ ਅਕਤੂਬਰ ਤੋਂ। ਇਸ ਲਈ ਇਹ ਕੋਈ ਐਸੀ ਗੱਲ ਨਹੀਂ ਹੈ।

ਜਿਥੋਂ ਤਕ ਇਸ ਗੱਲ ਦਾ ਤੁਅੱਲਕ ਹੈ ਕਿ ਅਕੈਡਮੀਜ਼ ਦੀ ਅਸੀਂ ਮੱਦਦ ਕਰਦੇ ਹਾਂ, ਇਸ ਬਾਰੇ ਇਸ ਤਰ੍ਹਾਂ ਹੈ ਕਿ ਨਿਹਾਲ ਸਿੰਘ ਵਾਲੀ ਅਕੈਡਮੀ ਨੂੰ 2 ਲੱਖ ਰੁਪਿਆ ਦਿੱਤਾ ਹੈ ਪਰ ਮੈਂ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਗੌਰਮਿੰਟ ਦੀ ਕੋਈ ਪਾਲਿਸੀ ਗਰਾਂਟ ਦੇਣ ਦੀ ਨਹੀਂ ਹੈ। ਉਹ ਇਕ ਐਸਾ ਏਰੀਆ ਹੈ ਜਿਸ ਦੇ 7-8 ਕਿਲੋਮੀਟਰ ਦੇ ਆਸ ਪਾਸ ਕੋਈ ਅਜਿਹੀ ਅਕੈਡਮੀ ਨਹੀਂ। 20-25 ਲੱਖ ਰੁਪਿਆ ਉਸ ਤੇ ਖਰਚ ਹੋਇਆ। ਉਸ ਵਾਸਤੇ 2 ਲੱਖ ਰੁਪਿਆ ਦਿੱਤਾ ਹੈ ਉਸ ਇਲਾਕੇ ਦੀ ਬਿਹਤਰੀ ਵਾਸਤੇ ਤਾਕਿ ਉਥੇ ਦੇ ਲੋਕਾਂ ਦੀ ਤਰੱਕੀ ਹੋ ਸਕੇ।

ਮਿਨੀਮਮ ਵੇਜਿਜ਼ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ 340 ਰੁਪਏ ਮਹੀਨਾ ਮੁਕੱਰਰ ਕੀਤਾ ਹੈ। ਫਿਰ ਉਸ ਦੀ ਇੰਪਲੀਮੈਂਟੇਸ਼ਨ ਦਾ ਜ਼ਿਕਰ ਕੀਤਾ ਗਿਆ। ਇਸ ਬਾਰੇ ਮੈਂ ਅਰਜ਼

ਕਰਨੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਅਗਰ ਮਿਨੀਮਮ ਵੇਜਿਜ਼ ਮੁਕੱਰਰ ਕੀਤੀ ਹੈ ਤਾਂ ਉਸ ਦੀ ਪੂਰਤੀ ਵਾਸਤੇ ਵੀ ਵਚਨਬੱਧ ਹੈ। ਬੜਾ ਕ੍ਰਿਟਿਸਿਜ਼ਮ ਕੀਤਾ ਗਿਆ ਕਿ ਕਿਸੇ ਗਰੀਬ ਨੂੰ ਉਸ ਦੀ ਉਜਰਤ ਪੂਰੀ ਨਹੀਂ ਮਿਲਦੀ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਕੋਈ ਕਸੂਰਵਾਰ ਆਦਮੀ ਹੋਵੇਗਾ ਉਸ ਦੇ ਖਿਲਾਫ ਅਸੀਂ ਜ਼ਰੂਰ ਐਕਸ਼ਨ ਲਵਾਂਗੇ।

ਡਿਪਟੀ ਸਪੀਕਰ ਸਾਹਿਬ, ਫਿਰ ਇਸ ਸਰਕਾਰ ਦੀ ਨਾਨ-ਪਰਫਾਰਮੈਂਸ ਦਾ ਜ਼ਿਕਰ ਕੀਤਾ ਗਿਆ। ਇਸ ਬਾਰੇ ਤੁਸੀਂ ਆਪ ਹੀ ਅੰਦਾਜ਼ਾ ਲਗਾ ਲਓ ਕਿ ਇਸ ਸਰਕਾਰ ਦੀ ਪਰਫਾਰਮੈਂਸ ਕਿਤਨੀ ਹੈ। ਕਿੰਨੀਆਂ ਗਲੀਆਂ ਨਾਲੀਆਂ ਪੱਕੀਆਂ ਹੋਈਆਂ ਅਤੇ ਬਸਤੀ ਸੁਧਾਰ ਹੋਇਆ। ਇਸ ਲਈ ਮੈਂ ਉਹ ਲਫਜ਼ ਦੁਹਰਾਉਣਾ ਨਹੀਂ ਚਾਹੁੰਦਾ। ਇਨ੍ਹਾਂ ਦੀ ਗੱਲ ਤਾਂ ਇਸ ਤਰ੍ਹਾਂ ਹੈ ਕਿ ਕੋਈ ਖੜ੍ਹਾ ਹੋ ਕੇ ਅਸਮਾਨ ਵੱਲ ਦੇਖ ਕੇ ਚੰਨ ਤੇ ਥੁੱਕਣ ਦੀ ਕੋਸ਼ਿਸ਼ ਕਰੇ ਤਾਂ ਕਹਿੰਦੇ ਹਨ ਕਿ ਉਸ ਨੂੰ ਆਪਣਾ ਮੂੰਹ ਹੀ ਪੂੰਝਣਾ ਪੈਂਦਾ ਹੈ। ਸੋ ਇਨ੍ਹਾਂ ਦੀ ਇਸ ਸਰਕਾਰ ਦੀ ਨਾਨ-ਪਰਫਾਰਮੈਂਸ ਵਾਲੀ ਗੱਲ ਮੁਨਾਸਿਬ ਨਹੀਂ ਜਿਸ ਪੰਜਾਬ ਦੀ ਸਰਕਾਰ ਨੇ 21 ਕਰੋੜ ਰੁਪਏ ਵੰਡੇ ਹਨ ਅਤੇ ਟਾਰਗੇਟ 43 ਕਰੋੜ ਰੁਪਏ ਦਾ ਹੈ। (ਥੰਪਿੰਗ) ਗਲੀਆਂ ਨਾਲੀਆਂ ਪੱਕੀਆਂ ਕੀਤੀਆਂ ਹਨ। ਬਸਤੀਆਂ ਦਾ ਸੁਧਾਰ ਕੀਤਾ ਹੈ। ਯਾਨੀ ਕਿ ਹਰ ਪਾਸੇ ਹਰ ਪੱਖ ਤੋਂ ਪੰਜਾਬ ਸਰਕਾਰ ਨੇ ਕਦਮ ਅੱਗੇ ਵਧਾਇਆ ਹੈ।

ਲਾਅ ਐਂਡ ਆਰਡਰ ਬਾਰੇ ਬਰਨਾਲਾ ਜੀ ਨੇ ਜ਼ਿਕਰ ਕੀਤਾ ਸੀ। ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਪੰਜਾਬ ਵਿਚ ਇਸ ਸਾਲ ਕਾਫੀ ਅੱਛੀ ਰਹੀ ਹੈ। ਉਸ ਦਾ ਮੁਕਾਬਲਾ ਪਿਛਲੇ ਸਾਲ ਨਾਲ ਨਹੀਂ ਕਰ ਸਕਦੇ। ਸਿਰਫ ਇਕ ਮਿਸਾਲ ਦੇਣੀ ਚਾਹੁੰਦਾ ਹਾਂ। ਅੰਮ੍ਰਿਤਸਰ ਕੀ ਹੋਇਆ ਸੀ? ਇਕ ਦਿਨ ਵਿਚ ਕਿੰਨੇ ਕਤਲ ਹੋਏ ਸਨ? ਕਿੰਨੇ ਖੂਨ ਹੋਏ ਸਨ? ਉਥੇ ਦੀ ਕੀ ਹਾਲਤ ਹੋਈ ਸੀ? ਅਫੀਮ ਦੀ ਸਮੱਗਲਿੰਗ ਕਿੰਨੀ ਹੁੰਦੀ ਸੀ ? ਅਫੀਮ ਦੀ ਸਮੱਗਲਿੰਗ ਕਿਲੋਆਂ ਵਿਚ ਨਹੀਂ ਹੁੰਦੀ ਸੀ ਬਲਕਿ ਟਨਾਂ ਵਿਚ ਹੁੰਦੀ ਸੀ, ਕੁਇੰਟਲਾਂ ਵਿਚ ਹੁੰਦੀ ਸੀ।

ਫਿਰ ਹਥਿਆਰ ਜਮ੍ਹਾਂ ਕਰਾਉਣ ਦੀ ਗੱਲ ਆਈ ਕਿ ਥਾਣਿਆਂ ਵਿਚ ਜਮ੍ਹਾਂ ਕਰਵਾ ਲਏ। ਇਸ ਵਿਚ ਕੀ ਮਾੜਾ ਕੀਤਾ ਹੈ? ਜਿਹੜੇ ਨਾਹਰੇ 29 ਤਾਰੀਖ ਨੂੰ ਲਗਾਏ ਗਏ ਸਾਨੂੰ ਉਨ੍ਹਾਂ ਨੂੰ ਕੰਡਮ ਕਰਨਾ ਚਾਹੀਦਾ ਹੈ। ਭਾਵੇਂ ਕੋਈ ਵੀ ਕਿਤਨਾ ਵੱਡਾ ਵਿਅਕਤੀ ਹੋਵੇ ਜੇ ਉਹ ਨਾਹਰੇ ਲਗਾਉਂਦਾ ਹੈ ਅਤੇ ਕਾਨੂੰਨ ਨੂੰ ਹੱਥ ਵਿਚ ਲੈਂਦਾ ਹੈ ਤਾਂ ਉਸ ਬਾਰੇ ਕਾਨੂੰਨ ਦੇ ਹੱਥ ਬਹੁਤ ਲੰਬੇ ਹਨ। ਉਹ ਕਾਨੂੰਨ ਤੋਂ ਬੱਚ ਨਹੀਂ ਸਕਦਾ। ਕਾਨੂੰਨ ਨੇ ਆਪਣੇ ਹੱਥਾਂ ਨਾਲ ਉਨ੍ਹਾਂ ਨੂੰ ਗ੍ਰਿਫਤਾਰ ਵੀ ਕੀਤਾ ਅਤੇ ਉਨ੍ਹਾਂ ਨੂੰ ਸਜ਼ਾ ਦਿਤੀ ਹੈ। ਪੰਜਾਬ ਸਰਕਾਰ ਨੇ ਠੀਕ ਮੌਕੇ ਤੇ ਹਥਿਆਰ ਲੈ ਕੇ ਥਾਣਿਆਂ ਵਿਚ ਰਖਾਏ ਹਨ ਨਹੀਂ ਤਾਂ ਕੁਝ ਅਨਸਰਾਂ ਦੀ ਇਹ ਮਨਸ਼ਾ ਸੀ ਕਿ ਪੰਜਾਬ ਨੂੰ ਅੱਗ ਦੇ ਭਾਂਬੜ ਵਿਚ ਪਾਇਆ ਜਾਵੇ ਜਿਸ ਨਾਲ ਪੰਜਾਬ ਜਲ ਜਾਵੇ। ਪੰਜਾਬ ਸਰਕਾਰ ਨੇ ਮੌਕੇ ਉਤੇ ਪੁਰਅਮਨ ਹਾਲਾਤ ਪੈਦਾ ਕਰਨ ਵਾਸਤੇ ਵਾਸਤੇ ਕਦਮ ਚੁੱਕੇ ਹਨ। (ਥੰਪਿੰਗ) ਕਿਸੇ ਆਦਮੀ ਦਾ ਘਰ ਨਹੀਂ ਲਿਆ, ਕਿਸੇ ਦੀ ਜ਼ਮੀਨ ਨਹੀਂ ਲਈ। ਸਿਰਫ ਹਥਿਆਰ ਲਏ ਹਨ ਜਿਸ ਨਾਲ ਕਿਸੇ ਨੂੰ ਕੋਈ ਤਕਲੀਫ ਹੋ ਸਕਦੀ। ਕੁਝ ਐਸੇ ਹਥਿਆਰ ਵੀ ਹਨ ਜਿਨ੍ਹਾਂ ਦਾ ਆਮ ਤੌਰ ਤੇ ਡਰ ਨਹੀਂ। ਅਸੀਂ ਸਮਝਦੇ ਹਾਂ ਕਿ ਪੰਜਾਬ ਸਰਕਾਰ ਇਸ ਤੇ ਵਿਚਾਰ ਕਰ ਰਹੀ ਹੈ ਕਿ ਉਹ ਅਸੀਂ ਵਾਪਿਸ ਕਰਨੇ ਹਨ ਜਾਂ ਨਹੀਂ ਕਰਨੇ, ਉਸ ਦਾ ਫੈਸਲਾ ਮੌਕੇ ਤੇ ਹੋ ਜਾਵੇਗਾ।

ਡਿਪਟੀ ਸਪੀਕਰ ਸਾਹਿਬ, ਕੁਝ ਇਥੇ ਲਾਅ ਐਂਡ ਆਰਡਰ ਦੀਆਂ ਘਟਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ। ਸਾਡੇ ਅਫ਼ਸਰ ਇਸ ਦੇ ਲਈ ਸੁਜੱਗ ਹਨ ਲੇਕਿਨ ਕਿਥੇ ਕੋਈ ਕੋਤਾਹੀ ਵੀ ਹੋ ਸਕਦੀ ਹੈ,

[ਵਿੱਤ ਮੰਤਰੀ]

ਕਮੀ ਵੀ ਹੋ ਸਕਦੀ ਹੈ ਲੇਕਿਨ ਇਸ ਦਾ ਮਤਲਬ ਇਹ ਨਹੀਂ ਕਿ ਇਕ ਥਾਂ ਤੇ ਕੋਈ ਵਾਕਿਆ ਹੋ ਗਿਆ ਹੋਵੇ ਤਾਂ ਇਹ ਕਿਹਾ ਜਾਵੇ ਕਿ ਸਾਰੇ ਪੰਜਾਬ ਦੀ ਹਾਲਤ ਵਿਗੜ ਗਈ ਹੈ। ਜਿਨ੍ਹਾਂ ਵਾਕਿਆਤ ਦਾ ਜ਼ਿਕਰ ਮਾਨਯੋਗ ਮੈਂਬਰਜ਼ ਨੇ ਕੀਤਾ ਹੈ ਉਨ੍ਹਾਂ ਦੀ ਅਸੀ ਪੜਤਾਲ ਕਰਾਂਗੇ ਔਰ ਜ਼ਰੂਰ ਉਨ੍ਹਾਂ ਕੇਸਾਂ ਵਿੱਚ ਪੰਜਾਬ ਸਰਕਾਰ ਇਨਸਾਫ ਦੇਵੇਗੀ ਜਿਨ੍ਹਾਂ ਦਾ ਜ਼ਿਕਰ ਇਥੇ ਇਨ੍ਹਾਂ ਨੇ ਕੀਤਾ ਹੈ। ਇਸ ਤੋਂ ਇਲਾਵਾ ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਅਸੀਂ ਸਮੱਗਲਰਾਂ ਨੂੰ ਦਬਾਇਆ ਹੈ। ਜਲੰਧਰ ਵਿਚ ਵਡੇ ਵੱਡੇ ਸਮੱਗਲਰਾਂ ਨੂੰ ਅਸੀਂ ਕੇਵਲ ਦਬਾਇਆ ਹੀ ਨਹੀਂ ਸਗੋਂ ਉਨ੍ਹਾਂ ਨੂੰ ਸਜ਼ਾ ਵੀ ਹੋਈ ਹੈ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਜੋ ਲੋਕ ਬਨਾਵਟੀ ਸੀਮਿੰਟ ਬਣਾਉਂਦੇ ਸਨ ਉਨ੍ਹਾਂ ਬਨਾਵਟੀ ਸੀਮਿੰਟ ਬਣਾਉਣ ਵਾਲਿਆਂ ਨੂੰ ਵੀ ਫੜਿਆ ਹੈ, ਗ੍ਰਿਫਤਾਰ ਕੀਤਾ ਔਰ ਉਨ੍ਹਾਂ ਦੇ ਖਿਲਾਫ਼ ਐਕਸ਼ਨ ਲਿਆ ਹੈ। ਲਾਅ ਐਂਡ ਆਰਡਰ ਨੂੰ ਬਹਾਲ ਰੱਖਣ ਦਾ ਹਰ ਹਾਲਤ ਵਿੱਚ ਅਸੀਂ ਸੰਕਲਪ ਕੀਤਾ ਹੋਇਆ ਹੈ ਔਰ ਇਸ ਨੂੰ ਅਸੀਂ ਜ਼ਰੂਰ ਬਹਾਲ ਰਖਾਂਗੇ।

ਇਥੇ, ਡਿਪਟੀ ਸਪੀਕਰ ਸਾਹਿਬ, ਇਥੇ ਗਲ ਕੀਤੀ ਗਈ ਹੈ ਕਿ ਸਟੂਡੈਂਟਸ ਨੂੰ ਫੜਿਆ ਗਿਆ ਹੈ ਔਰ ਉਨ੍ਹਾਂ ਤੇ ਮੁਕੱਦਮਾ ਚਲਾਇਆ ਗਿਆ ਹੈ। ਕਾਨੂੰਨ ਦੇ ਮੁਤਾਬਿਕ ਜੇ ਕੋਈ ਗਲਤ ਗੱਲ ਕਰਦਾ ਹੈ, ਜੇ ਕੋਈ ਤਸ਼ੱਦਦ ਕਰਦਾ ਹੈ ਤਾਂ ਉਨ੍ਹਾਂ ਦੇ ਖਿਲਾਫ਼ ਮੁਕੱਦਮਾ ਬਣਦਾ ਹੈ। ਇਸ ਤਰ੍ਹਾਂ ਦੇ ਮੁਕੱਦਮੇ ਪਹਿਲੀਆਂ ਸਰਕਾਰਾਂ ਵੀ ਬਣਾਉਂਦੀਆਂ ਰਹੀਆਂ ਹਨ ਔਰ ਇਸ ਤੇ ਦੂਸਰੀਆਂ ਸਰਕਾਰਾਂ ਵੀ ਅਮਲ ਕਰਦੀਆਂ ਰਹੀਆਂ ਹਨ ਕਿ ਕਾਨੂੰਨ ਦੇ ਮੁਤਾਬਕ ਸਾਰੀ ਚੀਜ਼ ਕੀਤੀ ਜਾਵੇ। ਲੇਕਿਨ, ਡਿਪਟੀ ਸਪੀਕਰ ਸਾਹਿਬ, ਇਹ ਇਕ ਹਕੀਕਤ ਹੈ ਕਿ ਅੰਮ੍ਰਿਤਸਰ ਵਿਚ ਕੋਈ ਇਸ ਤਰ੍ਹਾਂ ਦੇ ਹਾਲਾਤ ਪੈਦਾ ਹੋ ਰਏ ਸਨ ਜਿਸ ਦੇ ਲਈ ਪੰਜਾਬ ਸਰਕਾਰ ਨੂੰ ਪ੍ਰਬੰਧ ਕਰਨਾ ਜ਼ਰੂਰੀ ਸੀ ਔਰ ਇਸ ਦੇ ਲਈ ਪੰਜਾਬ ਦੀ ਸਰਕਾਰ ਨੇ ਕੋਈ ਵਿਤਕਰਾ ਨਹੀਂ ਕੀਤਾ। ਚਾਹੇ ਕੋਈ ਗੁੰਡਾਗਰਦੀ ਕਰਦਾ ਸੀ, ਚਾਹੇ ਕੋਈ ਵੀ ਗਲਤ ਗੱਲ ਕਰਦਾ ਸੀ ਇਸ ਦੇ ਵਿਚ ਕਿਸੇ ਦਾ ਕੋਈ ਲਿਹਾਜ਼ ਨਹੀਂ ਕੀਤਾ ਗਿਆ ਔਰ ਉਨ੍ਹਾਂ ਨੂੰ ਫੜ ਕੇ ਜੇਲ੍ਹ ਵਿਚ ਬੰਦ ਕੀਤਾ ਗਿਆ। ਉਨ੍ਹਾਂ ਨੂੰ ਜੇਲ੍ਹ ਵਿੱਚ ਇਸ ਕਰਕੇ ਬੰਦ ਕੀਤਾ ਗਿਆ ਤਾਂ ਕਿ ਪੰਜਾਬ ਦਾ ਅਮਨ ਭੰਗ ਨਾ ਹੋਵੇ, ਪੰਜਾਬ ਦਾ ਮਾਹੌਲ ਠੀਕ ਰਹੇ। ਡਿਪਟੀ ਸਪੀਕਰ ਸਾਹਿਬ, ਕੁਝ ਲੋਕ ਹੁਣ ਵੀ ਸਟੂਡੈਂਟਸ ਦੇ ਨਾਮ ਉਤੇ ਇਸ ਤਰ੍ਹਾਂ ਦਾ ਇਕ ਅੰਦੋਲਨ , ਮੈਂ ਨਹੀਂ ਕਹਿ ਸਕਦਾ , ਲੇਕਿਨ ਅਮਨੋ ਅਮਾਨ ਭੰਗ ਕਰਨ ਲਈ ਜਿਸ ਤਰ੍ਹਾਂ ਪੰਜਾਬ ਵਿੱਚ ਬੱਸਾਂ ਦੇ ਕਰਾਏ ਵਧਾਉਣ ਵੇਲੇ ਗੱਲ ਹੋਈ ਸੀ ਉਸੇ ਤਰ੍ਹਾਂ ਹੀ ਕੋਸ਼ਿਸ਼ ਹੋ ਰਹੀ ਹੈ। ਮੈਂ ਵਿਦਿਆਰਥੀਆਂ ਨੂੰ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਅਪੀਲ ਕਰਨਾ ਚਾਹਾਂਗਾ ਕਿ ਉਨ੍ਹਾਂ ਨੂੰ ਆਪਣੀ ਪੜ੍ਹਾਈ ਵੱਲ ਹੀ ਧਿਆਨ ਦੇਣਾ ਚਾਹੀਦਾ ਹੈ। ਪੰਜਾਬ ਦੀ ਸਰਕਾਰ ਨੇ ਇਨ੍ਹਾਂ ਵਿਦਿਆਰਥੀਆਂ ਨੂੰ ਬਹੁਤ ਸਾਰੀਆਂ ਸਹੂਲਤਾਂ ਦਿੱਤੀਆਂ ਹਨ। ਕੀ ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਅੱਠਵੀਂ ਜਮਾਤ ਤਕ ਫੀਸ ਮੁਆਫ ਨਹੀਂ ਹੈ? ਕੀ ਪੰਜਾਬ ਦੇ ਵਿੱਚ ਵਿਦਿ-ਆਰਥੀਆਂ ਨੂੰ, ਸ਼ੈਡਿਊਲਡ ਕਾਸਟਸ ਵਿਦਿਆਰਥੀ ਜੋ ਹਨ ਜਾਂ ਬੈਕਵਰਡ ਕਲਾਸਿਜ਼ ਦੇ ਜੋ ਹਨ, ਉਨ੍ਹਾਂ ਨੂੰ ਵਜ਼ੀਫਾ ਨਹੀਂ ਦਿੱਤਾ ਜਾਂਦਾ? ਕੀ ਪੰਜਾਬ ਦੇ ਕਾਲਜਾਂ ਵਿਚ ਦਾਖਲਾ ਮੈਰਿਟ ਦੇ ਲਿਹਾਜ਼ ਨਾਲ ਨਹੀਂ ਹੁੰਦਾ? ਕੀ ਪੰਜਾਬ ਦੀ ਸਰਕਾਰ ਨੇ ਕਿਧਰੇ ਇੰਜੀਨੀਅਰਿੰਗ ਕਾਲਜ ਵਿੱਚ ਜਾਂ ਮੈਡੀਕਲ ਕਾਲਜ ਵਿਚ ਹੁਣ ਕੋਈ ਨੌਮੀਨੇਸ਼ਨ ਕੀਤੀ ਹੈ? ਨਹੀਂ, ਉਹ ਅਸੀਂ ਬੰਦ ਕੀਤੀ ਹੈ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਮੈਰਿਟ ਨਾਲ ਦਾਖਲਾ ਹੋਇਆ ਹੈ। ਇਕ ਗੱਲ, ਡਿਪਟੀ ਸਪੀਕਰ ਸਾਹਿਬ, ਅਸੀਂ ਜ਼ਰੂਰ ਕੀਤੀ ਹੈ ਔਰ ਕਰਾਂਗੇ ਵੀ ਕਿ ਐਮਰਜੈਂਸੀ ਦੀ ਬਦੌਲਤ ਜੋ ਰਿਆਇਤਾਂ ਮਿਲੀਆਂ ਸਨ ਉਹ ਅਸੀਂ ਬੰਦ ਕੀਤੀਆਂ ਹਨ। ਡਿਪਟੀ ਸਪੀਕਰ ਸਾਹਿਬ, ਇਹ ਇਸ ਕਰਕੇ ਬੰਦ ਕੀਤੀਆਂ ਹਨ ਕਿਉਂਕਿ ਅਸੀਂ ਸਮ-ਝਦੇ ਹਾਂ ਕਿ ਆਜ਼ਾਦ ਹਿੰਦੁਸਤਾਨ ਦੇ ਬਾਦ ਹਿੰਦੁਸਤਾਨ ਦੀ ਸੇਵਾ ਕਰਦਿਆਂ ਅਮਨ ਕਾਨੂੰਨ ਕਾਇਮ ਰੱਖਣ ਵਾਸਤੇ ਡੈਮੋਕਰੈਟਿਕ ਢੰਗ ਨਾਲ ਅਗਰ ਕੋਈ ਸੇਵਾ ਕਰਦਾ ਹੈ ਤਾਂ ਉਸ ਦਾ ਮੁੱਲ ਨਹੀਂ ਉਸ

ਨੂੰ ਲੈਣਾ ਚਾਹੀਦਾ। ਜਿਹੜੇ ਫਰੀਡਮ ਫਾਈਟਰਜ਼ ਸੀ, ਜਿਨ੍ਹਾਂ ਨੇ ਕੁਰਬਾਨੀਆਂ ਕੀਤੀਆਂ, ਜਿਹੜੇ ਖੁਦ ਕੁਰਬਾਨ ਹੋ ਗਏ, ਜਿਨ੍ਹਾਂ ਦੇ ਬੱਚੇ ਕੁਰਬਾਨ ਹੋ ਗਏ, ਕੇਵਲ ਉਹ ਹੱਕਦਾਰ ਹਨ ਸਾਰੀਆਂ ਸਹੂਲਤਾਂ ਲਈ ਔਰ, ਪੰਜਾਬ ਸਰਕਾਰ ਉਨ੍ਹਾਂ ਦਾ ਕੇਵਲ ਮਾਣ ਹੀ ਨਹੀਂ ਕਰਦੀ ਬਲਕਿ ਉਨ੍ਹਾਂ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਦੇਣ ਲਈ ਹਰ ਕਦਮ ਉਠਾਵੇਗੀ ਔਰ ਸਹੂਲਤਾਂ ਦੇ ਰਹੀ ਹੈ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਸਟੂਡੈਂਟਸ ਨੂੰ ਕੋਈ ਤਕਲੀਫ ਨਹੀਂ ਹੈ। ਜੇ ਉਨ੍ਹਾਂ ਦੀ ਕੋਈ ਪ੍ਰਾਬਲਮ ਹੈ ਤਾਂ ਪੰਜਾਬ ਸਰਕਾਰ ਉਨ੍ਹਾਂ ਦੀ ਪ੍ਰਾਬਲਮ ਸੁਣਨ ਲਈ, ਉਨ੍ਹਾਂ ਦੀ ਗੱਲ ਸੁਣਨ ਲਈ ਤਿਆਰ ਹੈ। ਲੇਕਿਨ ਪੰਜਾਬ ਸਰਕਾਰ ਇਹ ਹਰਗਿਜ਼ ਨਹੀਂ ਬਰਦਾਸ਼ਤ ਕਰੇਗੀ ਕਿ ਸਟੂਡੈਂਟਸ ਐਸੇ ਲੋਕਾਂ ਦੇ ਹੱਥਾਂ ਵਿੱਚ ਖੇਡਣ ਜਿਹੜੇ ਪੰਜਾਬ ਦੇ ਅਮਲ ਨੂੰ ਆਪਣੇ ਹੱਥ ਵਿੱਚ ਲੈਣ ਔਰ ਜਾਇਦਾਦ ਦਾ ਨੁਕਸਾਨ ਕਰਨ। (ਥੰਪਿੰਗ) ਅਗਰ ਐਸੀ ਕੋਈ ਵੀ ਹਰਕਤ ਹੋਵੇਗੀ ਤਾਂ ਪੰਜਾਬ ਸਰਕਾਰ ਇਸ ਨੂੰ ਬਿਲਕੁਲ ਬਰਦਾਸ਼ਤ ਨਹੀਂ ਕਰੇਗੀ। ਤੇ ਮੈਂ ਇਹ ਜ਼ਿਕਰ ਕਰਨਾ ਚਾਹਾਂਗਾ ਕਿ ਪੰਜਾਬ ਸਰਕਾਰ ਸਟੂਡੈਂਟਸ ਵਾਸਤੇ ਹਰ ਤਰ੍ਹਾਂ ਦਾ ਦਰਦ ਰਖਦੀ ਹੈ। ਬੱਸਾਂ ਦਾ ਕਿਰਾਇਆ ਲੋਕਾਂ ਦਾ ਵਧਾਇਆ ਲੇਕਿਨ ਸਟੂਡੈਂਟਸ ਦਾ ਨਹੀਂ ਵਧਾਇਆ ਗਿਆ। ਕਾਪੀਆਂ, ਪੈਨਸਿਲਾਂ ਔਰ ਸਟੇਸ਼ਨਰੀ ਆਦਿ ਦੀਆਂ ਜੋ ਰਿਆਇਤਾਂ ਹਨ, ਉਹ ਪੰਜਾਬ ਸਰਕਾਰ ਦੇ ਰਹੀ ਹੈ। ਮੈਂ ਪੰਜਾਬ ਦੇ ਸਟੂਡੈਂਟਸ ਨੂੰ ਇਹ ਅਪੀਲ ਕਰਦਾ ਹਾਂ ਕਿ ਉਹ ਐਸੀਆਂ ਸਿਆਸੀ ਪਾਰਟੀਆਂ ਦੇ ਹੱਥਾਂ ਵਿੱਚ ਨਾ ਖੇਡਣ ਜਿਨ੍ਹਾਂ ਦੇ ਬੰਦੇ 9-9, 10-10 ਸਾਲ ਇਕੋ ਕਲਾਸ ਵਿੱਚ ਹੀ ਬੈਠੇ ਰਹਿੰਦੇ ਹਨ ਔਰ ਜਿਨ੍ਹਾਂ ਦਾ ਕੰਮ ਹੀ ਇਹ ਹੈ ਕਿ ਕੋਈ ਨਾ ਕੋਈ ਅੜਿਕਾ ਖੜ੍ਹਾ ਕਰੀ ਰਖਣਾ ਹੈ। ਮੇਰੀ ਉਨ੍ਹਾਂ ਅਗੇ ਇਹੀ ਅਪੀਲ ਹੈ ਕਿ ਉਹ ਇਨ੍ਹਾਂ ਤੋਂ ਬਚਣ, ਉਨ੍ਹਾਂ ਦੇ ਸਹਿਯੋਗ ਨਾਲ ਪੰਜਾਬ ਅਗੇ ਵਧੇਗਾ। ਇਸ ਤਰ੍ਹਾਂ ਉਹ ਪੰਜਾਬ ਦੀ ਸੇਵਾ ਕਰਨ।

ਡਿਪਟੀ ਸਪੀਕਰ ਸਾਹਿਬ, ਪਾਵਰ ਦੀ ਗੱਲ ਇਥੇ ਹੋਈ ਹੈ। ਪੰਜਾਬ ਸਰਕਾਰ ਸੁਜੱਗ ਹੈ ਔਰ ਮੈਨੂੰ ਇਹ ਕਹਿਣ ਵਿਚ ਕੋਈ ਸੰਕੋਚ ਨਹੀਂ ਕਿ ਪੰਜਾਬ ਸਰਕਾਰ ਨੇ ਇਸ ਦੇ ਲਈ ਪ੍ਰਬੰਧ ਕੀਤਾ ਹੈ। 1500 ਮੈਗਾਵਾਟ ਇਸ ਵੇਲੇ ਇਨਸਟਾਲਡ ਕਪੈਸਿਟੀ ਹੈ, ਇਹ ਕਦੇ ਘੱਟ ਕੇ 8-9 ਸੌ ਤਕ ਵੀ ਆ ਜਾਂਦੀ ਹੈ। ਇਸ ਨੂੰ ਅਸੀਂ ਸਿਕਸਥ ਫਾਈਵ ਈਅਰ ਪਲੈਨ ਵਿਚ 2500 ਤਕ ਲੈ ਕੇ ਜਾਣਾ ਹੈ। ਅਸੀਂ ਚਾਹੁੰਦੇ ਹਾਂ ਕਿ ਪਾਵਰ ਵਧੇ। ਅਨੰਦਪੁਰ ਸਾਹਿਬ ਦਾ ਹਾਈਡਲ ਪ੍ਰੋਜੈਕਟ ਹੈ, ਮੁਕੇਰੀਆਂ ਦਾ ਥਰਮਲ ਪਲਾਂਟ ਹੈ, ਰੋਪੜ ਵਿਚ ਵੀ ਪਹਿਲਾਂ ਬੰਦ ਸੀ ਉਸ ਦੇ ਨਾਲ ਮੇਰਾ ਖਿਆਲ ਹੈ ਕਿ ਜਿਤਨੀ ਬਿਜਲੀ ਹੁਣ ਪੰਜਾਬ ਨੂੰ ਮਿਲ ਰਹੀ ਹੈ ਉਸ ਤੋਂ ਜੇ ਬਹੁਤੀ ਜ਼ਿਆਦਾ ਨਹੀਂ ਤਾਂ ਦੁੱਗਣੀ ਜ਼ਰੂਰ ਹੋ ਜਾਵੇਗੀ। ਇਥੇ ਦਿੱਲੀ ਦਾ ਬੜਾ ਜ਼ਿਕਰ ਕੀਤਾ ਗਿਆ ਹੈ ਕਿ ਬਿਜਲੀ ਦਿੱਲੀ ਨੂੰ ਦਿੱਤੀ ਜਾਂਦੀ ਹੈ। ਇਹ ਗੱਲ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ। ਦਿੱਲੀ ਵਾਸਤੇ ਕੁਝ ਨਾ ਕੁੱਝ ਕੱਟ ਵੀ ਹੋਈ ਹੈ। ਹੁਣ ਪੰਜਾਬ ਨੂੰ ਕਾਫੀ ਰਿਲੀਫ ਮਿਲਿਆ ਹੈ ਔਰ ਮਿਲ ਰਿਹਾ ਹੈ। ਇਸ ਦੇ ਬਾਰੇ ਜੋ ਸਾਡਾ ਫਰਜ਼ ਹੈ ਅਸੀਂ ਉਹ ਵੀ ਪੂਰਾ ਕਰ ਰਹੇ ਹਾਂ।

**ਸਰਦਾਰ ਦਲੀਪ ਸਿੰਘ ਪਾਂਧੀ:** ਦੋਲਬਾਹਾ ਡੈਮ ਬਾਰੇ ਵੀ ਦੱਸ ਦਿਓ ?

**ਵਿੱਤ ਮੰਤਰੀ:** ਦੋਲਬਾਹਾ ਡੈਮ ਬਣ ਰਿਹਾ ਹੈ, ਉਥੇ ਕੰਮ ਹੋ ਰਿਹਾ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਵਾਟਰ ਡਿਸਪਿਊਟ ਬਾਰੇ ਜੋ ਜ਼ਿਕਰ ਹੋਇਆ ਹੈ ਉਸ ਬਾਰੇ ਕਹਿਣਾ ਚਾਹਾਂਗਾ ਕਿ ਇਹ ਬੜਾ ਸੈਂਸੇਟਿਵ ਮਸਲਾ ਹੈ, ਠੀਕ ਹੈ ਪਰ ਮੈਂ ਇਥੇ ਇਕ ਛੋਟੀ ਜਿਹੀ ਕੁਇਰੀ ਲਾਉਣਾ ਚਾਹੁੰਦਾ ਹਾਂ ਇਕ ਮਾਮੂਲੀ ਜਿਹੀ ਕੁਇਰੀ ਲਾਉਣੀ ਚਾਹੁੰਦਾ ਹਾ ਕਿ ਸਾਡੇ ਇਨ੍ਹਾਂ (ਅਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਮਾਨਯੋਗ ਮੈਂਬਰਾਂ ਦੀ ਢਾਈ ਸਾਲ ਇਥੇ ਪੰਜਾਬ ਵਿਚ ਮਨਿਸਟਰੀ ਰਹੀ, ਸੈਂਟਰ ਵਿਚ ਵੀ ਇਨ੍ਹਾਂ ਦੀ ਮਨਿਸਟਰੀ ਸੀ ਔਰ ਹਰਿਆਣਾ ਵਿੱਚ ਵੀ ਇਨ੍ਹਾਂ

[ਵਿੱਤ ਮੰਤਰੀ]

ਦੀ ਮਨਿਸਟਰੀ ਰਹੀ ਹੈ ਉਦੋਂ ਇਹ ਮਸਲਾ ਕਿਉਂ ਨਾ ਹੱਲ ਹੋਇਆ ? ਜੇ ਉਦੋਂ ਇਹ ਮਸਲਾ ਹੱਲ ਕਰ ਲੈਂਦੇ ਤਾਂ ਅਸੀਂ ਅੱਜ ਇਨ੍ਹਾਂ ਨੂੰ ਕਰੈਡਿਟ ਦਿੰਦੇ। ਲੇਕਿਨ ਸਾਨੂੰ ਇਹ ਦੱਸਣ ਵਿਚ ਖੁਸ਼ੀ ਹੈ ਕਿ ਪੰਜਾਬ ਪਾਣੀ ਦੇ ਮਾਮਲੇ ਵਿਚ ਪਿੱਛੇ ਨਹੀਂ ਹਟੇਗਾ। ਪੰਜਾਬ ਨੂੰ ਇਸ ਵੇਲੇ ਜੋ ਪਾਣੀ ਮਿਲ ਰਿਹਾ ਹੈ ਉਹ ਇਕ ਕਤਰਾ ਵੀ ਘੱਟ ਨਹੀਂ ਹੋਵੇਗਾ। ਸਾਨੂੰ ਪ੍ਰਾਈਮ ਮਨਿਸਟਰ ਸਾਹਿਬਾ ਤੇ ਪੂਰਾ ਵਿਸ਼ਵਾਸ਼ ਹੈ ਔਰ ਪੰਜਾਬ ਨੂੰ ਇਸ ਮਾਮਲੇ ਵਿਚ ਪੂਰਾ ਇਨਸਾਫ ਮਿਲੇਗਾ। (ਥੰਪਿੰਗ)

**ਸ੍ਰੀ ਡਿਪਟੀ ਸਪੀਕਰ**: ਡਾਕਟਰ ਸਾਹਿਬ, ਹੋਰ ਕਿੰਨਾ ਟਾਈਮ ਲਵੋਗੇ ?

**ਵਿੱਤ ਮੰਤਰੀ**: 5-7 ਮਿੰਟ ਹੋਰ ਲਵਾਂਗਾ ਜੀ।

**ਸ੍ਰੀ ਡਿਪਟੀ ਸਪੀਕਰ**: ਫਿਰ ਗਿਲੋਟੀਨ ਦਾ ਟਾਈਮ ਐਕਸਟੈਂਡ ਕਰ ਲਈਏ?

**ਸਰਦਾਰ ਦਲੀਪ ਸਿੰਘ ਪਾਂਧੀ** : ਨੋ, ਸਰ। ਜਾਂ ਫਿਰ ਸਾਨੂੰ ਵੀ ਇਨ੍ਹਾਂ ਨੇ ਜਿਹੜੀ ਗਲਤ ਇਨਫਰਮੇਸ਼ਨ ਦਿੱਤੀ ਹੈ ਉਸ ਤੇ ਬੋਲਣ ਲਈ ਟਾਈਮ ਦਿਓ ?

**ਸ੍ਰੀ ਡਿਪਟੀ ਸਪੀਕਰ**: ਗਿਲੋਟੀਨ ਦਾ ਟਾਈਮ ਹਾਊਸ ਦੀ ਮਰਜ਼ੀ ਨਾਲ 5 ਮਿੰਟ ਐਕਸਟੈਂਡ ਕੀਤਾ ਜਾਂਦਾ ਹੈ । (ਅਵਾਜ਼ਾਂ: ਠੀਕ ਹੈ ਜੀ)

**ਵਿੱਤ ਮੰਤਰੀ**: ਡਿਪਟੀ ਸਪੀਕਰ ਸਾਹਿਬ, ਇਥੇ ਫਾਈਨਾਂਸ਼ਲ ਡੈਫਿਸਿਟ ਦਾ ਜ਼ਿਕਰ ਆਇਆ ਸੀ। ਜੋ ਕੰਮ ਵੀ ਸਰਕਾਰ ਨੇ ਕਰਨੇ ਹਨ ਉਨ੍ਹਾਂ ਤੇ ਪੈਸੇ ਖਰਚਣੇ ਪੈਂਦੇ ਹਨ ਔਰ ਬਿਨਾਂ ਪੈਸੇ ਖਰਚਣ ਦੇ ਕੋਈ ਕੰਮ ਨਹੀਂ ਹੁੰਦਾ। ਰਿਸੋਰਸਿਜ਼ ਮੋਬੇਲਾਈਜ਼ ਕਰਨ ਲਈ ਠੀਕ ਇਹੀ ਹੋਵੇਗਾ ਜਿਸ ਨਾਲ ਪੰਜਾਬ ਵਿਚ ਗਰੀਬਾਂ ਨੂੰ ਤਕਲੀਫ ਨਾ ਹੋਵੇ । ਮੈਂ ਕਹਿਣਾ ਚਾਹੁੰਦਾ ਹਾਂ, ਮੈਂ ਪਹਿਲਾਂ ਵੀ ਕਿਹਾ ਸੀ, ਸ਼ਾਇਦ ਉਸ ਵੇਲੇ ਬਰਨਾਲਾ ਸਾਹਿਬ ਏਥੇ ਨਹੀਂ ਸਨ । ਜਦੋਂ ਇਨ੍ਹਾਂ ਦੀ ਸਰਕਾਰ ਸੀ ਤਾਂ ਇਨ੍ਹਾਂ ਨੇ ਪਲੈਨ ਦਾ ਸਾਈਜ਼ ਬਿਲਕੁਲ ਨਹੀਂ ਵਧਾਇਆ। ਇਹ 257 ਜਾਂ 260 ਕਰੋੜ ਰੁਪਏ ਤੋਂ ਅੱਗੇ ਨਹੀਂ ਵਧਿਆ। ਇਸ ਤੋਂ ਇਲਾਵਾ ਜਿੰਨਾਂ ਪੈਸਾ ਰਖਿਆ ਸੀ ਉਹ ਵੀ ਪੂਰਾ ਨਹੀਂ ਖਰਚਿਆ ਕਿਤੇ 40 ਕਰੋੜ ਘੱਟ ਖਰਚਿਆ ਅਤੇ ਕਿਤੇ 53 ਕਰੋੜ। ਇਨ੍ਹਾਂ ਨੇ ਤਾਂ ਸਿਰਫ ਡੰਗ ਹੀ ਟਪਾਇਆ ਹੈ ਅਤੇ ਕੋਈ ਰਿਸੋਰ-ਸਿਜ਼ ਮੋਬੇਲਾਈਜ਼ ਨਹੀਂ ਕੀਤੇ। ਮੈਨੂੰ ਕਹਿਣ ਵਿਚ ਖੁਸ਼ੀ ਹੈ ਕਿ ਪੰਜਾਬ ਸਰਕਾਰ ਨੇ ਇਸ ਪੱਖ ਨੂੰ ਵੇਖਿਆ। ਪਾਵਰ ਪ੍ਰੋਜੈਕਟਸ ਕੰਪਲੀਟ ਕਰਨੇ ਹਨ, ਪਿੰਡਾਂ ਦੀਆਂ ਗਲੀਆਂ ਅਤੇ ਨਾਲੀਆਂ ਪੱਕੀਆਂ ਕਰਨੀਆਂ ਹਨ, ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਮੁਕੰਮਲ ਕਰਨੀਆਂ ਹਨ। ਪੰਜਾਬ ਦੇ ਲੋਕ ਇੰਡ-ਸਟਰੀਲਾਈਜ਼ ਹੋਣ, ਇੰਡਸਟਰੀ ਮਾਈਂਡਿਡ ਹੋ ਕੇ ਕੰਮ ਕਰਨ ਜਿਸ ਨਾਲ ਪੰਜਾਬ ਦੀ ਤਰੱਕੀ ਹੋਵੇ। ਇਸ ਕਰਕੇ ਅਸੀਂ ਗਰੀਬਾਂ ਵਾਸਤੇ ਇੰਟਰੈਸਟ ਫਰੀ ਲੋਨ ਰਖੇ। 83 ਕਰੋੜ ਰੁਪਏ ਦੀ ਸਬਸਿਡੀ ਬਾਰੇ ਸੀ. ਐਮ. ਸਾਹਿਬ ਨੇ ਕਹਿ ਹੀ ਦਿਤਾ ਸੀ। ਕੁਝ ਸੱਜਣ ਬੋਲਦੇ ਹਨ ਕਿ ਸੜਕਾਂ ਟੁੱਟ ਗਈਆਂ ਹਨ, ਮੁਰੰਮਤ ਨਹੀਂ ਹੋਈ। ਇਨ੍ਹਾਂ ਸਾਰੀਆਂ ਗਲਾਂ ਵਾਸਤੇ ਪੈਸੇ ਚਾਹੀਦੇ ਹਨ। ਇਹ ਪੈਸੇ ਰਿਸੋਰਸਿਜ਼ ਮੋਬੇਲਾਈਜ਼ ਕਰਕੇ ਆਉਣਗੇ। ਪੰਜਾਬ ਸਰਕਾਰ ਨੇ ਉਪਰਾਲਾ ਕੀਤਾ ਹੈ ਡੈਫੀਸਿਟ ਨੂੰ ਪੂਰਾ ਕਰਨ ਲਈ ਔਰ ਇਸ ਵਿਚ ਇਹ ਸਫਲ ਵੀ ਹੋਵੇਗੀ।

ਡਿਪਟੀ ਸਪੀਕਰ ਸਾਹਿਬ, ਆਖਿਰ ਵਿਚ ਮੈਂ ਬੇਨਤੀ ਕਰਾਂਗਾ ਕਿ ਅੱਜ ਹਾਊਸ ਵਿਚ ਕਾਫੀ ਚਰਚਾ ਹੋਈ ਹੈ ਔਰ ਜ਼ਿਕਰ ਵੀ ਕੀਤਾ ਗਿਆ ਹੈ ਕਿ ਖਾਲਿਸਤਾਨ ਦਾ ਨਾਅਰਾ ਜਿਹੜਾ ਹੈ ਅਸੀਂ ਨਹੀਂ ਲਾਉਂਦੇ। ਠੀਕ ਹੈ ਮੈਂ ਬੜਾ ਮਸ਼ਕੂਰ ਹਾਂ, ਅਗਰ ਵਾਕਈ ਸੱਚੇ ਦਿਲ ਨਾਲ ਅਕਾਲੀ ਦਲ

(ਲੌਂਗੋਂਵਾਲ) ਇਸ ਦੀ ਮੁਖਾਲਫ਼ਤ ਕਰਦਾ ਹੈ। ਇਸ ਦੇ ਲਈ ਇਹ ਵਧਾਈ ਦੇ ਪਾਤਰ ਹਨ, ਪਰ ਜੱਥੇਦਾਰ ਉਮਰਾਨੰਗਲ ਜੀ ਇਥੇ ਕਹਿ ਰਹੇ ਸਨ ਕਿ ਜੇਕਰ ਤੁਸੀਂ ਕੌਮ ਵੱਖਰੀ ਮੰਨ ਲਵੋ ਤਾਂ ਮੈਂ ਤਿਆਰ ਹਾਂ। ਇਹ ਜਿਹੜਾ ਨਾਅਰਾ ਹੈ ਇਹ ਉਹ ਤਸਵੀਰ ਵਿਖਾਉਂਦਾ ਹੈ ਜਿਹੜੀ 1947 ਤੋਂ ਪਹਿਲਾਂ ਸੀ ਔਰ ਤੁਹਾਨੂੰ ਯਾਦ ਹੋਵੇਗਾ ਦੋ ਕੌਮਾਂ ਦੀ ਥਿਊਰੀ ਯਾਨੀ ਇਕ ਅਲੱਗ ਕੌਮ ਦਾ ਨਾਅਰਾ ਹੈ। ਮੈਂ ਕਹਿਣਾ ਚਾਹਵਾਂਗਾ ਕਿ ਪੰਜਾਬ ਦੇ ਲੋਕਾਂ ਦੀ ਬੇਹਤਰੀ ਇਸ ਵਿਚ ਹੈ, ਪੰਜਾਬ ਦੇ ਲੋਕਾਂ ਦਾ ਹਿੱਤ ਇਸ ਵਿਚ ਹੈ ਕਿ ਕੌਮ ਦੀ ਡੈਫੀਨੇਸ਼ਨ ਨੂੰ ਸਮਝੀਏ। ਅਸੀਂ ਬਤੌਰ ਹਿੰਦੁਸਤਾਨੀ ਦੇ 'ਹਿੰਦੀ ਹੈਂ ਹਮ ਵਤਨ ਹੈ ਹਿੰਦੁਸਤਾਨ ਹਮਾਰਾ' ਇਹ ਚੀਜ਼ ਜਿਹੜੀ ਇਕ ਮਸ਼ਹੂਰ ਸ਼ਾਇਰ ਇਕਬਾਲ ਨੇ ਕਹੀ ਹੈ, ਅਗਰ ਇਸ ਤੇ ਤੁਰਿਆ ਜਾਏ ਤਾਂ ਹੀ ਅਸੀਂ ਪੰਜਾਬ ਨੂੰ ਬਚਾ ਸਕਾਂਗੇ ਅਤੇ ਹਿੰਦੁਸਤਾਨ ਨੂੰ ਉੱਚਾ ਕਰ ਸਕਾਂਗੇ। ਅਗਰ ਹਿੰਦੁਸਤਾਨ ਨੂੰ ਮਲਟੀਨੇਸ਼ਨ ਬਣਾਉਣ ਦੀ ਕੋਸ਼ਿਸ਼ ਕੀਤੀ ਤਾਂ ਇਸ ਦੇ ਸਿੱਟੇ ਚੰਗੇ ਨਹੀਂ ਨਿਕਲਣੇ। ਇਕ ਪਾਸੇ ਇਹ ਕਹਿਣਾ ਕਿ ਦੋ ਕੌਮਾਂ ਦੀ ਥਿਊਰੀ ਨੂੰ ਮੰਨੋ, ਅਸੀਂ ਵੱਖਰੇ ਨਹੀਂ ਹੋਣਾ ਚਾਹੁੰਦੇ ਇਹ ਤਾਂ ਭੁਲੇਖਾ ਦੇਣ ਵਾਲੀ ਗੱਲ ਹੈ। ਮੈਂ ਪ੍ਰਾਰਥਨਾ ਕਰਾਂਗਾ ਕਿ ਜੇਕਰ ਇਹ ਸੱਚ ਮੁਚ ਭੁਲੇਖਾ ਨਹੀਂ ਅਤੇ ਹਿੰਦੁਸਤਾਨ ਦੀ ਅਖੰਡਤਾ ਤੇ ਇਹ ਵਿਸ਼ਵਾਸ਼ ਕਰਦੇ ਹਨ ਤਾਂ ਕਹਿਣ ਕਿ ਬਤੌਰ ਹਿੰਦੁਸਤਾਨੀ ਅਸੀਂ ਇਕ ਕੌਮ ਹਾਂ। ਇਕ ਕੌਮ ਦੇ ਨਾਤੇ ਜਿਸ ਤਰ੍ਹਾਂ ਸਾਡੇ ਬਜ਼ੁਰਗਾਂ ਨੇ ਕੁਰਬਾਨੀਆਂ ਦਿਤੀਆਂ ਸਨ, ਗੁਰੂ ਤੇਗ ਬਹਾਦਰ ਜੀ ਨੇ, ਗੁਰੂ ਗੋਬਿੰਦ ਸਿੰਘ ਜੀ ਅਤੇ ਗੁਰੂ ਤੇਗ ਬਹਾਦਰ ਜੀ ਨੂੰ ਹਿੰਦ ਦੀ ਚਾਦਰ ਕਿਹਾ ਜਾਂਦਾ ਹੈ।, ਮੈਂ ਕਹਿੰਦਾ ਹਾਂ ਕਿ ਅਗਰ ਉਸ ਤਰ੍ਹਾਂ ਕਰਕੇ ਚਲਣਗੇ ਤਾਂ ਬੜੀ ਵੱਡੀ ਦੇਸ਼ ਦੀ ਸੇਵਾ ਹੋਵੇਗੀ। ਇਨ੍ਹਾਂ ਨੂੰ ਡਬਲ ਗੱਲ ਨਹੀਂ ਕਰਨੀ ਚਾਹੀਦੀ। ਖੁੱਲ੍ਹ ਕੇ ਅੱਗੇ ਆਉਣਾ ਚਾਹੀਦਾ ਹੈ। ਇਹ ਠੀਕ ਹੈ ਕਿ ਕਿਸੇ ਅਲੱਗ ਮਜ਼ਹਬ ਜਾਂ ਧਰਮ ਤੇ ਵਿਸ਼ਵਾਸ਼ ਹੋ ਸਕਦਾ ਹੈ, ਪਰਮਾਤਮਾ ਦੀ ਪੂਜਾ ਦਾ ਵਖਰਾ ਢੰਗ ਹੋ ਸਕਦਾ ਹੈ, ਪਰ ਦੇਸ਼ ਦੀ ਸੇਵਾ ਲਈ ਇਕ ਹੋਣਾ ਚਾਹੀਦਾ ਹੈ।

ਇਨ੍ਹਾਂ ਸ਼ਬਦਾਂ ਨਾਲ ਅਸੀਂ ਪੰਜਾਬ ਦੀ ਇਕ ਕੌਮ ਹੋ ਕੇ ਸੇਵਾ ਕਰੀਏ, ਧਰਮ ਦੀ ਮੁਨਾਫਰਤ ਜਾਂ ਨਫ਼ਰਤ ਨਾ ਫੈਲਾਈਏ ਕਿਉਂਕਿ ਇਸ ਨਫ਼ਰਤ ਨੇ, ਮੁਨਾਫ਼ਰਤ ਨੇ ਪਹਿਲਾਂ ਹੀ ਹਿੰਦੁਸਤਾਨ ਦਾ ਬੇੜਾ ਗਰਕ ਕੀਤਾ ਸੀ ਔਰ ਸਦੀਆਂ ਤਕ ਅਸੀਂ ਗੁਲਾਮ ਰਖੇ ਗਏ। ਅਗਰ ਬੰਦਾ ਬੰਦੇ ਵਿਚ ਨਫ਼ਰਤ ਪੈਦਾ ਕਰਦਾ ਹੈ ਤਾਂ ਉਹ ਹਿੰਦੁਸਤਾਨ ਦੀ ਸੇਵਾ ਨਹੀਂ ਕਰਦਾ। ਮੇਰੀ ਪ੍ਰਾਰਥਨਾ ਹੈ ਕਿ ਆਓ ਅਸੀਂ ਰਲਕੇ ਪੰਜਾਬ ਦੀ ਸੇਵਾ ਕਰੀਏ।

**ਸਰਦਾਰ ਬਲਦੇਵ ਸਿੰਘ ਮਾਨ:** ਸੀ. ਐਮ. ਸਾਹਿਬ ਨੇ ਕਿਹਾ ਸੀ ਕਿ ਕਰਨਾਲ ਬੰਟ ਦੀ ਡਿਸੀਜ਼ ਲੱਗੀ ਕਣਕ ਨੂੰ ਰੋਕਣ ਲਈ ਬੈਰੀਅਰ ਲਾਏ ਸੀ। ਕੀ ਉਸ ਨੂੰ ਡਿਟੈਕਟ ਕਰਨ ਵਾਸਤੇ ਕੋਈ ਟੈਕ-ਨੀਕਲ ਸਟਾਫ਼ ਲਗਾਇਆ ਸੀ; ਅਗਰ ਲਗਾਇਆ ਸੀ ਤਾਂ ਕਿਹੜਾ ਔਰ ਕਿੰਨਾ ਸੀ ?

**ਵਿੱਤ ਮੰਤਰੀ:** ਇਸ ਬਾਰੇ ਹਾਈ ਕੋਰਟ ਨੇ ਫੈਸਲਾ ਦੇ ਦਿੱਤਾ ਹੈ। ਕਰਨਾਲ ਬੰਟ ਨੂੰ ਰੋਕਣ ਵਾਸਤੇ ਵੱਖਰਾ ਸੁਆਲ ਦੇ ਦੇਵੋ।

**ਸਰਦਾਰ ਦਲੀਪ ਸਿੰਘ ਪਾਂਧੀ :** ਵਿਧਾਇਕਾਂ ਤੋਂ ਜਿਹੜਾ ਅਸਲਾ ਲਿਆ ਹੈ ਕੀ ਉਹ ਵਾਪਸ ਕਰ ਦੇਣਗੇ?

ਦੂਸਰਾ ਇਹ ਕਿ ਮਈ ਜੂਨ ਵਿਚ ਲੁਧਿਆਣਾ ਮਿਊਂਨਿਸਪਲ ਕਮਿਸ਼ਨਰ ਰਾਹੀਂ ਜਿਹੜੇ ਪੈਸੇ ਲਏ ਗਏ, ਕੀ ਉਹ ਲੋਕਾਂ ਨੂੰ ਵਾਪਸ ਕਰ ਦਿਤੇ ਹਨ ਜਿਨ੍ਹਾਂ ਤੋਂ ਉਗਰਾਹੀ ਕੀਤੀ ਸੀ ਜਾਂ ਇਨ੍ਹਾਂ ਕੋਲ ਹੀ ਹਨ ?

**ਵਿੱਤ ਮੰਤਰੀ**: ਇਹ ਅੱਨਕਾਲਡ ਫ਼ਾਰ ਹੈ, ਇਹ ਐਕਸਪੰਜ ਹੋਣਾ ਚਾਹੀਦਾ ਹੈ। ਇਹ ਗਲਤ ਹੈ ਔਰ ਝੂਠ ਹੈ।

**Mr. Deputy Speaker** : Question is—

That the Punjab Appropriation (No. 4) Bill be taken into consideration at once.

*The motion was carried.*

**Mr. Deputy Speaker** : Now the House will proceed to consider the Bill Clause by Clause.

**Clause 2**

**Mr. Deputy Speaker** : Question is—

That Clause 2 stand part of the Bill.

*The motion was carried.*

**Clause 3**

**Mr. Deputy Speaker** : Question is—

That Clause 3 stand part of the Bill.

*The motion was carried.*

**The Schedule**

**Mr. Deputy Speaker** : Question is—

That the Schedule stand part of the Bill.

*The motion was carried.*

**Clause 1**

**Mr. Deputy Speaker** : Question is—

That Clause 1 stand part of the Bill.

*The motion was carried.*

**Title**

**Mr. Deputy Speaker** : Question is—

That the Title be the title of the Bill.

*The motion was carried.*

**Finance Minister (Dr. Kewal Krishan)** : Sir, I beg to move—

That the Punjab Appropriation (No. 4) Bill be passed.

**Mr. Deputy Speaker** : Motion moved—

That the Punjab Appropriation (No. 4) Bill be passed.

**Mr. Deputy Speaker** : Question is—

That the Punjab Appropriation (No. 4) Bill be passed.

*The motion was carried.*

**Mr. Deputy Speaker** : The House stands adjourned till 2.00 P.M. on Monday, the 31st August, 1981.

1.38 P.M. (The Sabha then adjourned * till 2.00 P.M. on Monday, the 31st August, 1981).

---

2394 PVS—Govt. Press, Chd.

# Punjab Vidhan Sabha Debates

*31st August, 1981*

**Vol. III No. 6**

**OFFICIAL REPORT**



CONTENTS

*Monday, the* 31*st August*, 1981




Punjab Vidhan Sabha Secretariat, Chandigarh.

*Price* Rs.— Rs. 35.00 P.

## PUNJAB VIDHAN SABHA

**Monday, the 31st August, 1981**

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 P. M. of the Clock. Mr. Speaker (Shri Brij Bhushan Mehra) in the Chair.*

### STARRED QUESTIONS AND ANSWERS

**Starred Question No. 1147**

**Mr. Speaker**: Questions. Starred Question No. 1147

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਇਸ ਬਾਰੇ ਅਰਜ਼ ਕਰਨੀ ਹੈ।

**ਸ੍ਰੀ ਸਪੀਕਰ** : ਕੀ ਤੁਹਾਡੇ ਕੋਲ ਆਨਰੇਬਲ ਮੈਂਬਰ ਦੀ ਅਥਾਰਿਟੀ ਹੈ ?

**ਸਰਦਾਰ ਦਲੀਪ ਸਿੰਘ ਪਾਂਧੀ** : ਨਹੀਂ ਜੀ।

**ਸ੍ਰੀ ਸਪੀਕਰ** : ਮੈਂ ਅਲਾਓ ਨਹੀਂ ਕਰਦਾ।

**ਸਰਦਾਰ ਦਲੀਪ ਸਿੰਘ ਪਾਂਧੀ** : ਸਰ, ਤੁਸੀਂ ਅਲਾਓ ਕਰਨ ਲਈ ਕੰਪੀਟੈਂਟ ਹੋ। ਅੱਜ ਹਾਊਸ ਵਿੱਚ ਮੈਂਬਰਜ਼ ਵੈਸੇ ਵੀ ਘੱਟ ਹਨ।

**ਸ੍ਰੀ ਸਪੀਕਰ** : ਅਗਲਾ ਸਵਾਲ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1013**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

**Wood Seasoning Plant at Kartarpur**

***972. Chaudhri Jagjit Singh** : Will the Chief Minister be pleased to state whether the Government proposes to increase the capacity of the Wood Seasoning Plant at Kartarpur; if so, the details thereof ?

**ਸਰਦਾਰ ਦਰਬਾਰਾ ਸਿੰਘ** : (ੳ) ਨਹੀਂ ਜੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

**Shortage of Spirit at Kartarpur**

***971. Chaudhri Jagjit Singh** : Will the Chief Minister be pleased to state :—

(a) whether the Government is aware of the fact that the furniture industry at Kartarpur is always facing acute shortage of spirit;

[Chaudhri Jagjit Singh]

(b) if the reply to part (a) above be in the affirmative, whether the Government proposes to improve the supply of spirit for the said industry, if so, the time by which that is likely to be done ?

**Sardar Darbara Singh** : (a) No, Sir.

(b) In view of reply to part (a), no such action is contemplated.

**ਚੋਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਕਰਤਾਰਪੁਰ ਇੱਕ ਬਹੁਤ ਵਡਾ ਫਰਨੀਚਰ ਦੀ ਇੰਡਸਟਰੀ ਦਾ ਸੈਂਟਰ ਹੈ। ਉਥੇ ਸਪਿਰਟ ਦੀ ਬੜੀ ਕਮੀ ਰਹਿੰਦੀ ਹੈ। ਇਸ ਇੰਡਸਟਰੀ ਵਾਸਤੇ ਮੇਨ ਉਥੇ ਸਪਿਰਟ ਵਰਤੀ ਜਾਂਦੀ ਹੈ। ਇਥੇ ਸਪਿਰਟ ਦੇ ਡੀਲਰਜ਼ ਵੀ ਬਹੁਤ ਘਟ ਹਨ। ਜਿਥੇ 4200 ਲਿਟਰ ਪ੍ਰਤੀ ਮਹੀਨਾ ਸਪਿਰਟ ਚਾਹੀਦਾ ਹੈ, ਉਥੇ ਤਕਰੀਬਨ 2800 ਲਿਟਰ ਦੇ ਕਰੀਬ ਇਹ ਮਿਲਦਾ ਹੈ। ਉਥੇ ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ ਦਾ ਇੱਕ ਯੂਨਿਟ ਹੈ। ਉਸ ਪਾਸ ਪਹਿਲਾਂ ਸਪਿਰਟ ਦਾ ਲਾਇਸੈਂਸ ਸੀ। ਹੁਣ ਉਸ ਪਾਸ ਇਹ ਸਪਿਰਟ ਨਹੀਂ ਭੇਜੀ ਜਾਂਦੀ। ਮੈਂ ਤੁਹਾਡੀ ਮਾਰਫਤ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਦੀ ਇੰਡਸਟਰੀ ਨੂੰ ਬੜ੍ਹਾਵਾ ਦੇਣ ਲਈ ਅੰਤ ਇਸ ਚੀਜ਼ ਨੂੰ ਮੁੱਖ ਰਖ ਕੇ ਕਿ ਲੋਕਾਂ ਨੂੰ ਸਹੂਲਤ ਹੋਵੇ, ਕੀ ਉਥੇ ਦੇ ਸਮਾਲ ਸਕੇਲ ਇੰਡਸਟਰੀ ਦੇ ਯੂਨਿਟਸ ਨੂੰ ਸਪਿਰਟ ਦੇਣ ਦਾ ਯਤਨ ਕਰਨਗੇ ?

**ਮੁੱਖ ਮੰਤਰੀ** : ਸਪਿਰਟ ਦੀ ਜਿਤਨੀ ਮੰਗ ਕਰਤਾਰਪੁਰ ਵਾਲਿਆਂ ਦੀ ਸੀ ਉਸ ਨੂੰ ਪੂਰਾ ਕੀਤਾ ਹੈ। ਅਗਰ ਇਸਦੀ ਹੋਰ ਕਿਸੇ ਪਾਸਿਉਂ ਮੰਗ ਨਾ ਹੋਵੇ ਅਤੇ ਉਥੋਂ ਹੋਰ ਮੰਗ ਆ ਜਾਵੇ ਤਾਂ ਅਸੀਂ ਉਸ ਮੰਗ ਨੂੰ ਵੀ ਪੂਰਾ ਕਰਨ ਲਈ ਤਿਆਰ ਹਾਂ। ਜਿਤਨੀ ਇਸਦੀ ਮੰਗ ਪਹਿਲਾਂ ਆਈ ਹੈ ਉਹ ਪੂਰੀ ਕਰ ਦਿੱਤੀ ਗਈ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਜਿਥੇ ਇਹ ਇੰਡਸਟਰੀ ਵਿਚ ਵਰਤੀ ਜਾਂਦੀ ਹੈ ਉਥੇ ਇਹ ਦਵਾਈਆਂ ਵਿਚ ਵੀ ਡੀਨੇਚਰਡ ਸਪਿਰਟ ਦੇ ਤੌਰ ਤੇ ਵਰਤੀ ਜਾਂਦੀ ਹੈ। ਜਿਤਨੀ ਪੰਜਾਬ ਵਿਚ ਇਸਦੀ ਲੋੜ ਹੈ ਕੀ ਉਸਦੇ ਮੁਤਾਬਿਕ ਇਨ੍ਹਾਂ ਕੋਲ ਇਸਦੀ ਅਵਲੇਬਿਲਟੀ ਹੈ ? ਪਿੱਛੇ ਕੁਝ ਅਡੱਲਟਰੇਸ਼ਨ ਦੇ ਕੇਸਿਜ਼ ਵੀ ਫੜੇ ਗਏ ਹਨ। ਇਸ ਗੱਲ ਨੂੰ ਮੁੱਖ ਰਖਦੇ ਹੋਏ ਸਰਕਾਰ ਕੀ ਪ੍ਰਬੰਧ ਕਰ ਰਹੀ ਹੈ ਤਾਕਿ ਇਸ ਦੀ ਲੋਕਾਂ ਨੂੰ ਲੋੜ ਮੁਤਾਬਿਕ ਉਪਲਭਦੀ ਹੋਵੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, 1979-80 ਅਤੇ 1980-81 ਵਿਚ 85,800 ਅਤੇ 2,67,800 ਰਸਪੈਕਟਿਵਲੀ ਲਿਟਰ ਸਪਿਰਟ ਆਈ ਹੈ। ਇਸ ਵਿਚੋਂ ਕੁਝ ਉਨ੍ਹਾਂ ਨੂੰ ਦਿੱਤੀ ਗਈ ਜੋ ਫਰਨੀਚਰ ਬਣਾਉਣ ਵਾਲੇ ਹਨ। ਬਾਕੀ ਜਿਥੇ ਲਾਇਸੈਂਸੀਜ਼ ਹਨ ਉਨ੍ਹਾਂ ਨੂੰ ਮਿਲੀ ਹੈ। ਸਾਡੇ ਪਾਸ ਜੋ ਕੋਟਾ ਆਉਂਦਾ ਹੈ, ਉਸ ਦੀ ਇਕੁਇਟੇਬਲ ਡਿਸਟ੍ਰੀਬਿਊਸ਼ਨ ਕਰਨ ਦੀ ਸਾਡੀ ਕੋਸ਼ਿਸ਼ ਹੁੰਦੀ ਹੈ।

---

## Bad Condition of Buses of Municipal Corporation Ludhiana

***1109. Sardar Bir Paul Singh (Put by Shri Om Parkash Gupta)** : Will the Minister for Finance be pleased to state whether it is a fact that the condition of the buses of Municipal Corporation, Ludhiana at present is very bad : if so, the steps being taken or proposed to be taken to improve the condition of the said buses ?

**Doctor Kewal Krishan** : The Municipal Corporation, Ludhiana had received 60 old buses from the Punjab Roadways. Out of these, 12 buses were condemned and disposed of through tenders. 3 other condemned buses are off the road lying in the work-shop and awaiting disposal. The remaining 45 buses are 6 to 8 years old. The overall condition of the operating fleet is, by and large, poor. With a view to improving the local bus service and to recoup the fleet, the Municipal Corporation has purchased five new chassis and placed an order for purchase of four more new chassis. Besides this, one old chassis has been got re-fabricated and five more old chassis are under process of refabrication. The Municipal Corporation also proposes to purchase more new buses as soon as the life of the old buses expires, as per the replacement policy of the Government. The Municipal Corporation has thus made conscious efforts to improve the condition of the buses.

**ਸ੍ਰੀ ਸਪੀਕਰ** : ਸਰਦਾਰ ਬੀਰ ਪਾਲ ਸਿੰਘ ਵਲੋਂ ਦਿੱਤੀ ਗਈ ਅਥਾਰਿਟੀ ਆ ਗਈ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 60 ਵਿਚੋਂ 45 ਬੱਸਾਂ ਐਸੀਆਂ ਹਨ ਜਿਹੜੀਆਂ ਥੋੜ੍ਹਾ ਬਹੁਤ ਕੰਮ ਕਰਦੀਆਂ ਹਨ, ਪਰ ਹਨ ਉਹ ਵੀ 8 ਸਾਲ ਪੁਰਾਣੀਆਂ ਜਿਸ ਕਰਕੇ ਉਨ੍ਹਾਂ ਦੀ ਸਰਵਿਸ ਵੀ ਬੜੀ ਖਰਾਬ ਹੈ। ਇਸ ਗੱਲ ਨੂੰ ਮੁੱਖ ਰਖਦੇ ਹੋਏ ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਸ ਕਾਰਨ ਕਿਤਨਾ ਨੁਕਸਾਨ ਹੋ ਰਿਹਾ ਹੈ ਅਤੇ ਕਿਤਨੇ ਮੁਲਾਜ਼ਮ ਵੇਹਲੇ ਫਿਰਦੇ ਹਨ, ਜਿਨ੍ਹਾਂ ਨੂੰ ਕੋਈ ਕੰਮ ਨਹੀਂ ਮਿਲਦਾ, ਪਰ ਉਨ੍ਹਾਂ ਦੀ ਤਨਖਾਹ ਪੈ ਰਹੀ ਹੈ ? ਕੀ ਵਜ਼ੀਰ ਸਾਹਿਬ ਇਹ ਵੀ ਦੱਸਣਗੇ ਕਿ ਕਾਰਪੋਰੇਸ਼ਨ ਦੇ ਇਸ ਪੱਖੋਂ ਜਿਹੜੇ ਲਾਸਿਜ਼ ਹਨ ਉਹ ਕਿਸ ਤਰ੍ਹਾਂ ਪੂਰੇ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, 1980 ਵਿੱਚ ਇਹ ਡਸੀਜ਼ਨ ਹੋਇਆ ਸੀ ਅਤੇ 60 ਬੱਸਾਂ ਪੰਜਾਬ ਟਰਾਂਸਪੋਰਟ ਡਿਪਾਰਟਮੈਂਟ ਨੇ ਲੁਧਿਆਣੇ ਦੀ ਕਾਰਪੋਰੇਸ਼ਨ ਨੂੰ ਦੇ ਦਿੱਤੀਆਂ ਸਨ। ਬੱਸਾਂ ਦੀ ਹਾਲਤ ਚੰਗੀ ਨਹੀਂ। ਕਾਰਪੋਰੇਸ਼ਨ ਵਿੱਚ ਬੱਸਾਂ ਚਲਾਉਣ ਦਾ ਇਹ ਸਾਡਾ ਤਜਰਬਾ ਸੀ। ਉਥੇ ਛੋਟੇ ਰੂਟਸ ਹਨ ਅਤੇ ਇਸ ਕਾਰਨ ਹਰ ਮਹੀਨੇ ਘਾਟਾ ਪੈਂਦਾ ਹੈ। 2 ਲੱਖ 65 ਹਜ਼ਾਰ ਲੁਧਿਆਣੇ ਦੀ ਕਾਰ-ਪੋਰੇਸ਼ਨ ਨੂੰ, 3 ਲੱਖ 48 ਹਜ਼ਾਰ ਅੰਮ੍ਰਿਤਸਰ ਦੀ ਕਾਰਪੋਰੇਸ਼ਨ ਨੂੰ ਅਤੇ 2 ਲੱਖ 42 ਹਜ਼ਾਰ ਜਲੰਧਰ ਦੀ ਕਾਰਪੋਰੇਸ਼ਨ ਨੂੰ ਘਾਟਾ ਪੈ ਰਿਹਾ ਹੈ। ਹੁਣ ਤੱਕ ਇਹ ਘਾਟਾ 1 ਕਰੋੜ 62 ਹਜ਼ਾਰ ਦਾ ਪੈ ਚੁੱਕਾ ਹੈ। ਅਸੀਂ ਉਥੇ 70 : 30 ਦੀ ਰੇਸ਼ੋ ਮੁਤਾਬਿਕ ਪ੍ਰਾਈਵੇਟ ਓਪਰੇਟਰਜ਼ ਨੂੰ ਵੀ ਰੂਟ ਦੇਣ ਦੀ ਕੋਸ਼ਿਸ਼ ਕਰ ਰਹੇ ਹਾਂ। ਸਟੇਟ ਟਰਾਂਸਪੋਰਟ ਕਮਿਸ਼ਨਰ ਦੀ ਤਰਫੋਂ ਹਾਲੇ ਸਾਨੂੰ ਇਜਾਜ਼ਤ ਨਹੀਂ ਮਿਲੀ। ਅਸੀਂ ਇਹ ਚਾਹਾਂਗੇ ਕਿ ਉਥੇ ਕੁਝ ਪ੍ਰਾਈਵੇਟ ਓਪਰੇਟਰਜ਼ ਆ ਜਾਣ ਅਤੇ ਕੁਝ ਸਟੇਟ ਗੌਰਮਿੰਟ ਪੈਸੰਜਰਜ਼ ਟੈਕਸ ਦੀ ਛੋਟ ਦੇ ਦੇਵੇ ਤਾਂ ਫਿਰ ਇਹ ਘਾਟਾ ਕੁਝ ਪੂਰਾ ਹੋ ਸਕਦਾ ਹੈ, ਨਹੀਂ ਤਾਂ ਕੁਝ ਹੋਰ ਇਸ ਸਬੰਧੀ ਸੋਚਣਾ ਪਵੇਗਾ।

**ਸ੍ਰੀ ਸੰਤ ਰਾਮ ਸਿੰਗਲਾ** : ਸਪੀਕਰ ਸਾਹਿਬ, ਪੰਜਾਬ ਦੇ ਜਿਨ੍ਹਾਂ ਟਾਊਨਜ਼ ਵਿਚ ਕਾਰਪੋਰੇਸ਼ਨਜ਼ ਹਨ ਅਤੇ ਜਿਨ੍ਹਾਂ ਵਿੱਚ ਨਹੀਂ ਹਨ, ਉਹ ਬੜੇ ਕਨਜਸਟਿਡ ਹਨ ਅਤੇ ਉਨ੍ਹਾਂ ਦੇ ਆਲੇ ਦੁਆਲੇ ਕਾਲੋਨੀਜ਼ ਵੀ ਬਹੁਤ ਸਪ੍ਰਿੰਗ ਅੱਪ ਕਰ ਗਈਆਂ ਹਨ। ਜਿਹੜੀਆਂ ਵੱਡੀਆਂ ਬੱਸਾਂ ਹਨ ਉਹ ਉਥੇ ਚਲਣੀਆਂ ਫਿਜ਼ੀਬਲ ਨਹੀਂ ਕਿਉਂਕਿ ਟਰੈਫਿਕ ਦਾ ਬੜਾ ਕਨਜੈਸ਼ਨ ਹੈ। ਕੀ ਫਾਇਨਾਂਸ ਮਨਿਸਟਰ ਸਾਹਿਬ ਜਿਸ ਵੇਲੇ ਨਵੀਆਂ ਗੱਡੀਆਂ ਖਰੀਦਣੀਆਂ ਹੋਣ ਉਸ ਵੇਲੇ ਮਿਨੀ ਬੱਸਾਂ ਜਾਂ ਮੈਟਾਡਾਰ ਟਾਈਪ ਦੀਆਂ ਗਿਡੀਆਂ ਦੀ ਪ੍ਰਚੇਜ਼ ਕਰਨ ਖਰੀਦਣਗੇ ਤਾਕਿ ਟਰੈਫਿਕ ਵਿਚ ਰੁਕਾਵਟ ਨਾ ਪਵੇ ?

**ਮੰਤਰੀ**: ਮਾਨਯੋਗ ਮੈਂਬਰ ਦਾ ਸੁਝਾਓ ਬੜਾ ਅੱਛਾ ਹੈ। ਇਸ ਤੇ ਵਿਚਾਰ ਕੀਤਾ ਜਾ ਸਕਦਾ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਮੇਰੀ ਇਕ ਗਲ ਦਾ ਜਵਾਬ ਨਹੀਂ ਦਿੱਤਾ। ਜਿਹੜੇ ਮੁਲਾਜ਼ਮ ਉਨ੍ਹਾਂ ਬੱਸਾਂ ਨਾਲ ਕਾਰਪੋਰੇਸ਼ਨਾਂ ਨੂੰ ਟਰਾਂਸਫਰ ਹੋਏ ਪਰ ਬੱਸਾਂ ਨਾ ਚਲਣ ਕਾਰਨ ਉਹ ਵੇਹਲੇ ਫਿਰਦੇ ਹਨ ਉਹ ਕਿਤਨੇ ਹਨ ? ਦੂਸਰਾ ਇਨ੍ਹਾਂ ਨੇ ਇਹ ਫੈਸਲਾ ਕੀਤਾ ਸੀ ਕਿ ਇਹ ਲੋਕਲ ਬੱਸਾਂ ਦੇ ਰੂਟਸ ਅਨਇੰਪਲਾਇਡ ਐਜੂਕੇਟਡ ਸਟੂਡੈਂਟਸ ਨੂੰ ਦਿਤੇ ਜਾਣਗੇ। ਕੀ ਸਰਕਾਰ ਇਸ ਮਾਮਲੇ ਤੇ ਦੁਬਾਰਾ ਗੌਰ ਕਰੇਗੀ ਤਾਕਿ ਉਥੇ ਬੱਸ ਸਰਵਿਸ ਵੀ ਠੀਕ ਹੋ ਸਕੇ ਅਤੇ ਅਨਇੰਪਲਾਇਡ ਸਟੂਡੈਂਟਸ ਨੂੰ ਵੀ ਰੋਜ਼ਗਾਰ ਮਿਲ ਸਕੇ ਅਤੇ ਉਹ ਵੀ ਬੱਸਾਂ ਦੇ ਮਾਲਕ ਬਣ ਸਕਣ ?

**ਮੰਤਰੀ**: ਇਨ੍ਹਾਂ ਬੱਸਾਂ ਵਿਚੋਂ ਤਕਰੀਬਨ 15 ਬੱਸਾਂ ਓਪਰੇਟ ਨਹੀਂ ਕਰ ਰਹੀਆਂ। ਇਨ੍ਹਾਂ ਬੱਸਾਂ ਨਾਲ ਜਿਹੜੇ ਮੁਲਾਜ਼ਮ ਆਏ ਸਨ ਉਹ ਵੀ ਦੂਸਰੀਆਂ ਬੱਸਾਂ ਨਾਲ ਹੀ ਕੰਮ ਕਰ ਰਹੇ ਹਨ। ਜਿਹੜਾ ਅਨਇੰਪਲਾਇਡ ਐਜੂਕੇਟਡ ਪਰਸਨਜ਼ ਅਤੇ ਐਕਸ-ਸਰਵਿਸਮੈਨ ਨੂੰ ਇਹ ਰੂਟਸ ਦੇਣ ਦਾ ਸਵਾਲ ਸੀ, ਉਸ ਦਾ ਪ੍ਰਾਸੈਸ ਚਲ ਰਿਹਾ ਹੈ। ਉਮੀਦ ਹੈ ਕਿ ਉਹ ਜਲਦੀ ਪੂਰਾ ਹੋ ਜਾਏਗਾ। ਜੋ ਕੈਬਨਿਟ ਨੇ ਫੈਸਲਾ ਕੀਤਾ ਹੈ ਉਸ ਦੇ ਮੁਤਾਬਿਕ ਇਨ੍ਹਾਂ ਕੈਟੇਗਰੀਜ਼ ਨੂੰ ਵੀ ਪ੍ਰਾਈਵੇਟ ਓਪਰੇਟਰਜ਼ ਨਾਲ ਇਹ ਰੂਟ ਦਿੱਤੇ ਜਾਣਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਲੁਧਿਆਣੇ ਵਿਚ ਇਹ ਬੱਸਾਂ ਚਲਾਉਣ ਕਾਰਨ 2 ਲੱਖ ਦਾ ਘਾਟਾ ਪੈ ਰਿਹਾ ਹੈ ਅਤੇ ਲੋੜ ਵੀ ਪੂਰੀ ਨਹੀਂ ਹੋ ਸਕੀ। ਇਹੀ ਹਾਲਤ ਸਟੇਟ ਦੀ ਹੈ। ਸਟੇਟ ਵਿਚ ਲੋਕਾਂ ਦੀ ਨਾ ਤਾਂ ਲੋੜ ਪੂਰੀ ਹੁੰਦੀ ਹੈ ਅਤੇ ਪਿਛਲੇ ਸਾਲ ਤੋਂ 43% ਕਿਰਾਇਆ ਵਧਾਉਣ ਦੇ ਬਾਵਜੂਦ ਵੀ ਘਾਟਾ ਪੈ ਰਿਹਾ ਹੈ। ਇਥੇ ਸਰਕਾਰ ਨੇ ਪਿਛਲੇ ਸੈਸ਼ਨ ਵਿਚ ਵਾਅਦਾ ਕੀਤਾ ਸੀ ਕਿ ਟਰਾਂਸਪੋਰਟ ਦੀ ਨੈਸ਼ਨੇਲਾਈਜ਼ੇਸ਼ਨ ਕੀਤੀ ਜਾਵੇਗੀ। ਹੁਣ ਇਨ੍ਹਾਂ ਨੇ ਕਿਹਾ ਹੈ ਕਿ ਪ੍ਰਾਈਵੇਟ ਓਪਰੇਟਰਜ਼ ਨੂੰ ਰੂਟ ਦਿੱਤੇ ਜਾਣਗੇ। ਜੋ ਹਾਊਸ ਵਿਚ ਵਾਅਦਾ ਕੀਤਾ ਗਿਆ ਸੀ, ਉਸ ਦੇ ਖਿਲਾਫ ਜਾਣ ਕਾਰਣ ਕੀ ਇਹ ਰਿਜ਼ਾਇਨ ਕਰਨਗੇ ਜਾਂ ਫਿਰ ਮਾਰਚ, 1982 ਤਕ ਸਾਰੀ ਟਰਾਂਸਪੋਰਟ ਦੀ ਸਟੇਟ ਵਿੱਚ ਨੈਸ਼ਨੇਲਾਈਜ਼ੇਸ਼ਨ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਇਹ ਫੈਸਲਾ ਕਾਰਪੋਰੇਸ਼ਨ ਨਾਲ ਸਬੰਧਤ ਹੈ ਔਰ ਉਥੇ 70:30 ਦੀ ਰੇਸ਼ੋ ਵਿੱਚ ਇਹ ਰੂਟ ਦੇਣ ਦਾ ਫੈਸਲਾ ਕੀਤਾ ਹੈ। ਸਟੇਟ ਵਿੱਚ ਇਸ ਵੇਲੇ ਗੌਰਮਿੰਟ ਅਤੇ ਪ੍ਰਾਈਵਿਟ ਓਪਰੇਟਰਜ਼ ਦੀ 60:40 ਦੀ ਰੇਸ਼ੋ ਚੱਲ ਰਹੀ ਹੈ। ਕਾਰਪੋਰੇਸ਼ਨ ਦਾ ਜਿਹੜਾ 70:30 ਦੀ ਰੇਸ਼ੋ ਨਾਲ ਰੂਟਸ ਦੇਣ ਦਾ ਫੈਸਲਾ ਹੈ ਇਹ ਤਾਂ ਪ੍ਰੋਗਰੇਸਿਵ ਹੈ ਕਿਉਂਕਿ ਅਸੀਂ ਸਟੇਟ ਵਿਚ ਜਿਹੜੇ ਪ੍ਰਾਈਵੇਟ ਓਪਰੇਟਰਜ਼ ਨੂੰ ਰੂਟ ਦਿੱਤੇ ਗਏ ਹਨ ਉਨ੍ਹਾਂ ਨਾਲੋਂ 10% ਘੱਟ ਰੂਟਸ ਕਾਰਪੋਰੇਸ਼ਨਜ਼ ਵਿੱਚ ਦੇਣ ਦਾ ਫੈਸਲਾ ਕੀਤਾ ਹੈ। ਇਸ ਕਰਕੇ ਇਹਨਾਂ ਨੂੰ ਤੌਖਲਾ ਨਹੀਂ ਹੋਣਾ ਚਾਹੀਦਾ। ਇਹ ਠੀਕ ਹੈ ਕਿ ਰੈਜ਼ੋਲਿਊਸ਼ਨ ਪਾਸ ਹੋਇਆ ਹੈ ਕਿ ਸਰਕਾਰ ਇਸ ਨੈਸ਼ਨੇਲਾਈਜ਼ੇਸ਼ਨ ਦੇ ਮਾਮਲੇ ਵਿਚ ਜ਼ਰੂਰੀ ਸਟੈਪਸ ਲਵੇ ਪਰ ਉਸ ਵਿਚ ਕੋਈ ਟਾਈਮ ਨਿਸ਼ਚਿਤ ਨਹੀਂ ਸੀ ਕੀਤਾ ਗਿਆ।

**ਕਾਮਰੇਡ ਰਾਜ ਕੁਮਾਰ**: ਸਪੀਕਰ ਸਾਹਿਬ, ਫਾਇਨਾਂਸ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਕਾਰਪੋਰੇਸ਼ਨ ਦਾ ਫੈਸਲਾ ਪ੍ਰੋਗਰੇਸਿਵ ਹੈ ਪਰ ਜਿੱਥੋਂ ਤਕ ਪੰਜਾਬ ਦੇ ਲੋਕਾਂ ਨੂੰ ਪਤਾ ਹੈ ਭਾਵੇਂ ਲੁਧਿਆਣਾ ਹੋਵੇ, ਭਾਵੇਂ ਜਲੰਧਰ ਹੋਵੇ ਤੇ ਭਾਵੇਂ ਅੰਮ੍ਰਿਤਸਰ ਹੋਵੇ ਉਸੇ ਟਰਾਂਸਪੋਰਟ ਦੀ ਹੰਡਰਡ ਪਰਸੈਂਟ

ਨੈਸ਼ਨੇਲਾਈਜ਼ੇਸ਼ਨ ਰਹੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਸਟੇਟਮੈਂਟ ਕਿ 70:30 ਦੀ ਰੇਸ਼ੋ ਨਾਲ ਟਰਾਂਸਪੋਰਟ ਰਨ ਕਰੇਗੀ ਇਹ ਜਿਹੜਾ ਹੰਡਰਡ ਪਰਸੈਂਟ ਨੈਸ਼ਨੇਲਾਈਜ਼ੇਸ਼ਨ ਦਾ ਰੇਜ਼ੋਲਿਊਸ਼ਨ ਪਾਸ ਹੋਇਆ ਸੀ ਉਸ ਨਾਲ ਇਹ ਕਿਤਨੀ ਕੁ ਕਨਸਿਸਟੈਂਟ ਹੈ ? ਇਹ 70: 30 ਰੇਸ਼ੋ ਦਾ ਫੈਸਲਾ ਕਦੋਂ ਦਾ ਹੋਇਆ ਹੋਇਆ ਹੈ ?

**ਮੰਤਰੀ** : ਸਪੀਕਰ ਸਾਹਿਬ, ਅਜੇ ਤਕ ਤਾਂ ਹੰਡਰਡ ਪਰਸੈਂਟ ਨੈਸ਼ਨੇਲਾਈਜ਼ਡ ਟਰਾਂਸਪੋਰਟ ਹੀ ਇਨ੍ਹਾਂ ਸ਼ਹਿਰਾਂ ਵਿਚ ਚਲ ਰਹੀ ਹੈ। ਕੈਬਨਿਟ ਨੇ ਇਹ 70:30 ਦਾ ਫੈਸਲਾ ਕੀਤਾ ਹੈ ਪਰ ਉਹ ਅਜੇ ਇੰਪਲੀਮੈਂਟ ਨਹੀਂ ਹੋਇਆ, ਪ੍ਰਾਸੈਸ ਵਿਚ ਹੀ ਹੈ। 1 ਕਰੋੜ 62 ਲੱਖ ਰੁਪਏ ਦੇ ਘਾਟੇ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਅਗਰ ਪ੍ਰਾਈਵੇਟ ਓਪਰੇਟਰਜ਼ ਸੇਵਾ ਕਰ ਸਕਣ, ਲੋਕਾਂ ਨੂੰ ਸੁਵਿਧਾ ਮਿਲ ਸਕੇ ਔਰ ਕਿਸੇ ਹੱਦ ਤਕ ਲਾਸ ਵੀ ਪੂਰਾ ਹੋ ਜਾਵੇ, ਤਾਂ ਪ੍ਰਾਈਵੇਟ ਓਪ੍ਰੇਟਰਜ਼ ਨੂੰ ਅਲਾਓ ਕਰ ਦਿਤਾ ਜਾਵੇ ।

**Comrade Raj Kumar** : Sir, a clarification is needed on this question. The hon. Minister has first said that the decision regarding nationalisation in Corporation is progressive in the sense that it will be 70:30 instead of 60 : 40. ਹੁਣ ਇਨ੍ਹਾਂ ਨੇ ਆਪ ਮੰਨਿਆ ਹੈ ਕਿ ਪਹਿਲਾਂ ਤਾਂ ਇਨ੍ਹਾਂ ਸ਼ਹਿਰਾਂ ਵਿਚ ਹੰਡਰਡ ਪਰਸੈਂਟ ਹੀ ਟਰਾਂਸਪੋਰਟ ਨੈਸ਼ਨੇਲਾਈਜ਼ਡ ਸੀ ਪਰ ਹੁਣ ਕੈਬਨਿਟ ਨੇ ਫੈਸਲਾ 70:30 ਦੀ ਰੇਸ਼ੋ ਦਾ ਕੀਤਾ ਹੈ । Which of the two statements is the policy statement of the Government ?

**Minister** : As compared to the State Policy in the Corporation it is progressive.

**ਸਰਦਾਰ ਮਹਿੰਦਰ ਸਿੰਘ ਸਰੂਪਵਾਲੀ**: ਸਪੀਕਰ ਸਾਹਿਬ, ਇਸ ਗੱਲ ਦੀ ਹੈਰਾਨੀ ਹੈ ਕਿ ਜਦੋਂ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਟੇਕ ਓਵਰ ਕੀਤਾ ਸੀ ਤਾਂ ਅਸ਼ੋਰੈਂਸ ਦਿੱਤੀ ਗਈ ਸੀ ਕਿ ਟਰਾਂਸਪੋਰਟ ਦੇ ਮਾਮਲੇ ਨੂੰ ਹੱਲ ਕਰਾਂਗੇ ਔਰ ਪੀਪਾ ਟਰਾਂਸਪੋਰਟ ਜਿਹੜੀ ਇਹ ਕਹਿੰਦੇ ਸਨ ਕਿ ਸਾਨੂੰ ਮਿਲੀ ਹੈ ਉਸ ਨੂੰ ਚੰਗੀਆਂ ਲੀਹਾਂ ਤੇ ਚਲਾਵਾਂਗੇ। ਸਪੀਕਰ ਸਾਹਿਬ, ਘਾਟਾ ਪੈਂਦਾ ਹੈ, ਮਸਲਾ ਇਹ ਨਹੀਂ ਹੈ, ਮਸਲਾ ਤਾਂ ਇਹ ਹੈ ਕਿ ਚੰਗੀ ਬੱਸ ਸਰਵਿਸ ਦਿੱਤੀ ਜਾਵੇ। ਸਾਲ ਸਵਾ ਸਾਲ ਲੰਘਣ ਉਪ੍ਰੰਤ ਵੀ ਲੁਧਿਆਣਾ ਔਰ ਬਾਕੀ ਕਾਰਪੋਰੇਸ਼ਨਾਂ ਦੇ ਏਰੀਆ ਵਿਚ ਚੰਗੀ ਬੱਸ ਸਰਵਿਸ ਹੀਂ ਦਿੱਤੀ ਗਈ। ਮੈਂ ਕਹਾਂਗਾ ਕਿ ਇਹ ਲੋਕਾਂ ਨਾਲ ਅਨਿਆਏ ਹੋ ਰਿਹਾ ਹੈ। ਕੀ ਇਸ ਮਸਲੇ ਵੱਲ ਇਹ ਪੂਰਾ ਧਿਆਨ ਦੇ ਕੇ ਉਥੇ ਦੇ ਲੋਕਾਂ ਨੂੰ ਔਰ ਬਾਕੀ ਸਟੇਟ ਦੇ ਲੋਕਾਂ ਨੂੰ ਚੰਗੀ ਬੱਸ ਸਰਵਿਸ ਦੇਣਗੇ?

**ਮੰਤਰੀ**: ਸਪੀਕਰ ਸਾਹਿਬ, ਜਿਥੋਂ ਤਕ ਤਾਂ ਪੰਜਾਬ ਨੂੰ ਟਰਾਂਸਪੋਰਟ ਦੀ ਅੱਛੀ ਸਰਵਿਸ ਦੇਣ ਦਾ ਸਵਾਲ ਹੈ, ਅਸੀਂ ਕਹਿ ਸਕਦੇ ਹਾਂ ਕਿ ਪਿਛਲੇ ਸਾਲ ਤੋਂ ਪੰਜਾਬ ਸਰਕਾਰ ਨੇ ਪੰਜਾਬ ਦੇ ਲੋਕਾਂ ਨੂੰ ਅੱਛੀ ਹੀ ਨਹੀਂ ਬਲਕਿ ਬਹੁਤ ਅੱਛੀ ਸਰਵਿਸ ਦਿੱਤੀ ਹੈ; ਜਿਸ ਨਾਲ ਬ੍ਰੇਕਡਾਊਨ ਘੱਟ ਹੁੰਦਾ ਹੈ। ਅਸੀਂ 800 ਨਵੀਆਂ ਬੱਸਾਂ ਹੋਰ ਦਿੱਤੀਆਂ ਹਨ ਔਰ ਸਾਰਾ ਫਲੀਟ ਚੰਗੀ ਸਰਵਿਸ ਕਰ ਰਿਹਾ ਹੈ। ਸਪੀਕਰ ਸਾਹਿਬ, ਕਾਰਪੋਰੇਸ਼ਨਾਂ ਦੀ ਪ੍ਰਾਬਲਮ ਜ਼ਰੂਰ ਹੈ। ਉਥੇ ਵੀ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਨਵੀਆਂ ਬੱਸਾਂ ਦੇ ਸਕੀਏ ਔਰ ਟਰਾਂਸਪੋਰਟ ਸਰਵਿਸ ਅੱਛੀ ਕਰ ਸਕੀਏ।

**ਸਰਦਾਰ ਹਰਚੰਦ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਸਰਕਾਰ ਕਿਉਂ ਨਹੀਂ ਖੁਲ੍ਹੀ ਇਜਾਜ਼ਤ ਦਿੰਦੀ ਕਿ ਉਹ ਆਪਣੀਆਂ ਬੱਸਾਂ ਲੈ ਕੇ ਚਲਾ ਲੈਣ ?

[ਸਰਦਾਰ ਹਰਚੰਦ ਸਿੰਘ ਬਰਾੜ]

ਪਾਕਿਸਤਾਨ ਵਿਚ ਇਸ ਤਰ੍ਹਾਂ ਹੈ ਕਿ ਜਿਹੜਾ ਕੋਈ ਬੱਸ ਲੈ ਲੈਂਦਾ ਹੈ ਉਸ ਨੂੰ ਰੂਟ ਦੇ ਦਿਤਾ ਜਾਂਦਾ ਹੈ। ਇਸ ਲਈ ਇਥੇ ਵੀ ਇਸ ਤਰ੍ਹਾਂ ਹੋਣਾ ਚਾਹਿਦਾ ਹੈ ਕਿ ਜਿਹੜਾ ਬੱਸ ਲੈ ਲਵੇ ਉਸ ਨੂੰ ਰੂਟ ਮਿਲ ਜਾਵੇ। ਇਸ ਤਰ੍ਹਾਂ ਕਰਨ ਨਾਲ ਲੋਕਾਂ ਨੂੰ ਬਹੁਤ ਆਰਾਮ ਰਹੇਗਾ।

**ਮੰਤਰੀ** : ਸਪੀਕਰ ਸਾਹਿਬ, ਹਾਊਸ ਨੇ ਪਾਸ ਕੀਤਾ ਹੋਇਆ ਹੈ ਕਿ ਅਸੀਂ ਨੈਸ਼ਨੇਲਾਈਜ਼ੇਸ਼ਨ 100% ਕਰਨੀ ਹੈ। ਇਹ ਪ੍ਰੋਗਰੈਸਿਵ ਫੈਸਲਾ ਹੈ। ਅਸੀਂ 60:40 ਦੀ ਰੇਸ਼ੋ ਤੋਂ ਤਾਂ ਬਿਲਕੁਲ ਥੱਲੇ ਨਹੀਂ ਜਾਣਾ। ਬਲਕਿ ਕੋਸ਼ਿਸ਼ ਕਰਾਂਗੇ ਕਿ ਹੋਰ ਨੈਸ਼ਨੇਲਾਈਜ਼ੇਸ਼ਨ ਵੱਲ ਵਧੀਏ।

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਮੇਰਾ ਹਲਕਾ ਵੀ ਮਿਉਂਸੀਪਲ ਕਾਰਪੋਰੇਸ਼ਨ ਦੇ ਹਲਕੇ ਦੇ ਨਾਲ ਲਗਦਾ ਹੈ ਔਰ ਉਥੇ 20/20 ਮੀਲ ਤਕ ਲੋਕਲ ਬੱਸਾਂ ਲੁਧਿਆਣਾ ਤੋਂ ਜਾਂਦੀਆਂ ਹਨ। ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਬੱਸਾਂ ਦੀ ਕੰਡੀਸ਼ਨ ਬੜੀ ਭੈੜੀ ਹੈ ਔਰ ਕਾਰਪੋਰੇਸ਼ਨ ਪਾਸ ਇਤਨਾ ਪੈਸਾ ਤਾਂ ਹੈ ਨਹੀਂ ਕਿ ਉਹ ਆਪਣੀਆਂ ਬੱਸਾਂ ਖਰੀਦ ਲਵੇ। ਇਸ ਲਈ ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਕਾਰਪੋਰੇਸ਼ਨ ਨੂੰ ਕੋਈ ਲੋਨ ਦੇਣ ਨੂੰ ਜਾਂ ਕੋਈ ਸਬਸਿਡੀ ਦੇਣ ਨੂੰ ਤਿਆਰ ਹੈ ਜਿਸ ਨਾਲ ਉਹ ਬੱਸਾਂ ਨਵੀਆਂ ਲੈ ਲੈਣ? ਉਨ੍ਹਾਂ ਨੂੰ ਦੋ ਕਰੋੜ, ਚਾਰ ਕਰੋੜ, 10 ਕਰੋੜ ਜਾਂ 20 ਕਰੋੜ ਰੁਪਿਆ ਅਗਰ ਦਿਤਾ ਜਾਵੇ ਤਾਂ ਟਰਾਂਸਪੋਰਟ ਦੀ ਹਾਲਤ ਬੇਹਤਰ ਹੋ ਸਕਦੀ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਦੱਸ ਚੁੱਕਾ ਹਾਂ; ਮਾਨਯੋਗ ਮੈਂਬਰ ਲੇਟ ਆਏ ਹਨ। ਅਸੀਂ 4 ਨਵੀਆਂ ਬੱਸਾਂ ਦਿੱਤੀਆਂ ਹਨ, 5 ਚੈਸੀਆਂ ਖਰੀਦ ਲਈਆਂ ਹਨ ਔਰ 3 ਬੱਸਾਂ ਦੀ ਮੁਰੰਮਤ ਕਰਕੇ ਉਨ੍ਹਾਂ ਨੂੰ ਵੀ ਚਲਾਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਅਸੀਂ ਬੱਸ ਸਰਵਿਸ ਨੂੰ ਅੱਛੀ ਬਣਾਵਾਂਗੇ।

---

**Election Petitions lying pending in the Courts of Sub Divisional Magistrates in the State**

***952. (1) Sardar Major Singh Ubboke**
**(2) Jathedar Naranjan Singh Patti** } Will the Minister for Development be pleased to state :—

(a) the total number of election petitions relating to the last Panchayat elections lying pending at present in different Courts of Sub-Divisional Magistrates in the State ;

(b) the details of election petitions out of those mentioned in part (a) above which are lying pending in the Patti and Tarn Taran Sub-Divisions;

(c) the arrangements; if any, being made by the Government for the expeditious disposal of the election petitions mentioned in parts (a) and (b) above ?

**ਸਰਦਾਰ ਸੰਤੋਖ ਸਿੰਘ ਰੰਧਾਵਾ**: (ੳ) ਰਾਜ ਵਿੱਚ 87 ਚੋਣ ਉਜਰਦਾਰੀਆਂ 23 ਉਪ ਮੰਡਲ ਮੈਜਿਸ ਾਂ ਦੀਆਂ ਅਦਾਲਤਾਂ ਵਿੱਚ ਪੈਂਡਿੰਗ ਹਨ।

(ਅ) (i) ਪੱਟੀ ਸਬ ਡਵੀਜ਼ਨ ਦੀਆਂ ਚਾਰ ਗਰਾਮ ਪੰਚਾਇਤਾਂ ਚੀਮਾਂ ਕਲਾਂ (2), ਵਲਟੋਹਾ (1), ਗਜਲ (1) ਅਤੇ ਰਾਜੋਕੇ (1) ਦੀਆਂ ਪੰਜ ਚੋਣ ਉਜ਼ਰਦਾਰੀਆਂ ਸਬ ਡਵੀਜ਼ਨਲ ਮੈਜਿਸਟ੍ਰੇਟ, ਪੱਟੀ ਦੀ ਅਦਾਲਤ ਵਿੱਚ ਪੈਂਡਿੰਗ ਹਨ।

(ii) ਤਰਨ ਤਾਰਨ ਸਬਾਡਵੀਜ਼ਨ ਦੀ ਗਰਾਮ ਪੰਚਾਇਤ, ਭਾਰੋਵਾਲ ਦੀ ਚੋਣ ਉਜਰਦਾਰੀ ਸਬ ਡਵੀਜ਼ਨਲ ਮੈਜਿਟ੍ਰੇਟ, ਤਰਨ ਤਾਰਨ ਦੀ ਅਦਾਲਤ ਵਿੱਚ ਪੈਂਡਿੰਗ ਪਈ ਹੈ।

(ੲ) ਸਮੂਹ ਡਿਪਟੀ ਕਮਿਸ਼ਨਰ ਸਾਹਿਬਾਨ ਨੂੰ ਲਿਖਿਆ ਗਿਆ ਸੀ ਕਿ ਉਹ ਸਬੰਧਤ ਮੈਜਿਸਟ੍ਰੇਟਾਂ ਨੂੰ ਲੰਬਤ ਚੋਣ ਉਜਰਦਾਰੀਆਂ ਦਾ ਜਲਦੀ ਨਿਪਟਾਰਾ ਕਰਨ ਲਈ ਹਦਾਇਤ ਕਰਨ।

**ਸਰਦਾਰ ਨਰਜੰਣ ਸਿੰਘ ਪੱਟੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿਕਾਸ ਮੰਤਰੀ ਜੀ ਤੋਂ ਇਹ ਅਸ਼ੋਰੈਂਸ ਲੈਣੀ ਚਾਹੁੰਦਾ ਹਾਂ ਕਿ ਕਿੰਨੇ ਚਿਰ ਵਿਚ ਉਜਰਦਾਰੀਆਂ ਦਾ ਨਿਪਟਾਰਾ ਹੋ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਇਕ ਮਹੀਨੇ ਦੇ ਵਿਚ ਵਿਚ ਹੀ ਉਜਰਦਾਰੀਆਂ ਕਰਨੀਆਂ ਸਨ ਔਰ ਟੋਟਲ ਉਜਰਦਾਰੀਆਂ ਪੰਜਾਬ ਵਿਚ 923 ਕੀਤੀਆਂ ਗਈਆਂ ਸਨ। ਉਨ੍ਹਾਂ ਵਿਚੋਂ 836 ਦਾ ਫੈਸਲਾ ਹੋ ਚੁਕਿਆ ਹੈ ਹੁਣ ਸਿਰਫ 87 ਰਹਿੰਦੀਆਂ ਹਨ। ਅਸੀਂ ਸਮੇਂ ਸਮੇਂ ਡਿਸਟ੍ਰਿਕਟ ਮੈਜਿਸਟ੍ਰੇਟਸ ਨੂੰ ਡਿਪਾਰਟਮੈਂਟ ਵੱਲੋਂ ਚਿੱਠੀ ਲਿਖਦੇ ਰਹੇ ਹਾਂ ਕਿ ਉਹ ਸਬ ਡਵੀਜ਼ਨਲ ਮੈਜਿਸਟ੍ਰੇਟਸ ਨੂੰ ਕਹਿਣ ਕਿ ਉਹ 87 ਰਹਿੰਦੀਆਂ ਪੈਟੀਸ਼ਨਾਂ ਦਾ ਵੀ ਨਿਪਟਾਰਾ ਕਰਨ।

**ਸਰਦਾਰ ਮਹਿੰਦਰ ਸਿੰਘ ਸਰੂਪਵਾਲੀ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਕਹਿੰਦੇ ਹਨ ਕਿ 87 ਪੈਟੀਸ਼ਨਾਂ ਪੈਂਡਿੰਗ ਪਈਆਂ ਹਨ। ਪਰ ਜਿਨ੍ਹਾਂ ਸਰਪੰਚਾਂ ਵਗੈਰ ਦੇ ਖਿਲਾਫ ਪੈਟੀਸ਼ਨਾਂ ਹਨ ਉਨ੍ਹਾਂ ਨੂੰ ਹੈਰਾਸਮੈਂਟ ਹੁੰਦੀ ਹੈ, ਉਹ ਠੀਕ ਤਰ੍ਹਾਂ ਨਾਲ ਕੰਮ ਨਹੀਂ ਕਰ ਸਕਦੇ। ਇਸ ਲਈ ਕੀ ਇਹ ਟਾਈਮ ਬਾਊਂਡ ਕਰਨਗੇ ਕਿ ਇਤਨੇ ਟਾਈਮ ਵਿਚ ਉਨ੍ਹਾਂ ਪੈਂਡਿੰਗ ਪਈਆਂ ਉਜਰਦਾਰੀਆਂ ਦਾ ਵੀ ਫੈਸਲਾ ਹੋ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸ ਚੁੱਕਾ ਹਾਂ ਔਰ ਆਪ ਜੀ ਦੀ ਰਾਹੀਂ ਫਿਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਮੈਜਿਸਟ੍ਰੇਟਸ ਹਨ ਉਨ੍ਹਾਂ ਨੂੰ ਹੀ ਲਿਖ ਸਕਦੇ ਹਾਂ ਔਰ ਹੁਣ ਤਕ ਕਾਫੀ ਚਿੱਠੀਆਂ ਲਿਖ ਚੁਕੇ ਹਾਂ ਕਿ ਉਹ ਜਲਦੀ ਤੋਂ ਜਲਦੀ ਫੈਸਲਾ ਕਰਨ। ਇਹ ਸਬਜੁਡਿਸ ਕੇਸ ਹਨ ਜਿਹੜੇ ਕਿ ਸਬ ਡਵੀਜ਼ਨਲ ਮੈਜਿਸਟ੍ਰੇਟਸ ਦੀਆਂ ਅਦਾਲਤਾਂ ਵਿਚ ਪਏ ਹਨ। ਇਸ ਲਈ ਅਸੀਂ ਬਹੁਤੀ ਦਖਲ ਅੰਦਾਜ਼ੀ ਨਹੀਂ ਕਰ ਸਕਦੇ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਠੀਕ ਹੈ ਕਿ ਵਜ਼ੀਰ ਸਾਹਿਬ ਉਨ੍ਹਾਂ ਨੂੰ ਡਾਇਰੈਕਟ ਨਹੀਂ ਕਰ ਸਕਦੇ ਪਰ ਗਰਾਮ ਪੰਚਾਇਤ ਐਕਟ ਵਿਚ ਐਗਜ਼ੈਕਟਿਵ ਮੈਜਿਸਟ੍ਰੇਟ ਦਾ ਲਫਜ਼ ਹੈ ਔਰ ਪ੍ਰੈਸਕਰਾਈਬਡ ਅਥਾਰਿਟੀ ਦਾ ਲਫਜ਼ ਹੈ। ਜਿਸ ਤਰ੍ਹਾਂ ਇਲੈਕਸ਼ਨ ਪੈਟੀਸ਼ਨ ਵਿਚ ਹੁੰਦਾ ਹੈ ਕਿ ਛੇ ਮਹੀਨੇ ਵਿਚ ਪੈਟੀਸ਼ਨ ਦਾ ਨਿਪਟਾਰਾ ਕੀਤਾ ਜਾਵੇ ਕੀ ਸਰਕਾਰ ਵੀ ਇਸ ਤਰ੍ਹਾਂ ਦੀ ਕੋਈ ਅਮੈਂਡਮੈਂਟ ਗਰਾਮ ਪੰਚਾਇਤ ਐਕਟ ਵਿਚ ਲਿਆਵੇਗੀ ਜਿਸ ਨਾਲ ਉਜਰਦਾਰੀਆਂ ਦਾ ਨਿਪਟਾਰਾ ਛੇ ਮਹੀਨਿਆਂ ਵਿਚ ਹੋ ਜਾਇਆ ਕਰੇ? ਹੁਣ ਇਸ ਤਰ੍ਹਾਂ ਹੀ 4-4, 5-5, 6-6 ਸਾਲ ਲੰਘ ਜਾਂਦੇ ਹਨ। ਇਹ ਡਾਇਰੈਕਸ਼ਨ ਨਹੀਂ ਦੇ ਸਕਦੇ, ਠੀਕ ਹੈ, ਪਰ ਕੀ ਇਹ ਗਰਾਮ ਪੰਚਾਇਤ ਐਕਟ ਵਿਚ ਸੋਧ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਦੱਸਿਆ ਹੈ ਕਿ ਜਿਹੜੀਆਂ ਪੈਟੀਸ਼ਨਾਂ ਦੂਸਰੀਆਂ ਕੋਰਟਾਂ ਵਿਚ ਪੈਂਡਿੰਗ ਪਈਆਂ ਹਨ ਉਨ੍ਹਾਂ ਵਿਚ ਅਸੀਂ ਦਖਲ-ਅੰਦਾਜ਼ੀ ਨਹੀਂ ਕਰ ਸਕਦੇ। ਬਾਕੀ ਜਿਥੋਂ ਤਕ ਸੋਧ ਕਰਨ ਦੀ ਗਲ ਹੈ ਇਸ ਬਾਰੇ ਅਸੀਂ ਜ਼ਰੂਰ ਸੋਚਾਂਗੇ। 3-3 ਸਾਲ ਦੀਆਂ ਜਿਹੜੀਆਂ ਪੈਂਡਿੰਗ ਪਈਆਂ ਹਨ ਉਸ ਲਈ ਜ਼ਰੂਰ ਵਿਚਾਰ ਕਰਾਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ 87 ਉਜਰਦਾਰੀਆਂ ਅਜੇ ਬਾਕੀ ਹਨ...

**Chief Minister** : Speaker Sahib, just a minute, I am sorry. ਮੇਰੀ ਅਰਜ਼ ਇਹ ਹੈ ਕਿ ਜਿਸ ਤਰ੍ਹਾਂ ਅਸੰਬਲੀ ਦੀਆਂ ਇਲੈਕਸ਼ਨਾਂ ਦੀਆਂ ਪੈਟੀਸ਼ਨਾਂ ਵਿਚ ਹੁੰਦਾ ਹੈ ਕਿ 6 ਮਹੀਨੇ ਵਿਚ ਪੈਟੀਸ਼ਨ ਦਾ ਨਿਪਟਾਰਾ ਕੀਤਾ ਜਾਵੇ, ਇਸੇ ਤਰ੍ਹਾਂ ਅਸੀਂ ਵੀ ਚਾਹੁੰਦੇ ਹਾਂ ਕਿ ਇਹ 6 ਮਹੀਨੇ ਵਿਚ ਹੋ ਜਾਣ। ਪਰ ਜੇ ਕੋਈ ਕੋਰਟ ਵਿਚ ਚਲਾ ਜਾਵੇ ਤਾਂ ਫਿਰ ਸਾਲ ਜਾਂ 2 ਸਾਲ ਲਗ ਜਾਣ ਤਾਂ ਉਸ ਵਿਚ ਸਾਡਾ ਕਈ ਜ਼ੋਰ ਨਹੀਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸਪੀਕਰ ਸਾਹਿਬ, ਮੇਰਾ ਕੁਐਸਚਨ ਵੱਖਰਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸੰਮਤੀਆਂ ਦੀਆਂ ਚੋਣਾਂ ਦਾ ਐਲਾਨ ਕਰ ਦਿੱਤਾ ਜਾਂਦਾ ਹੈ ਪਰ ਜੇ ਕੋਰਟ ਤੋਂ ਫੈਸਲਾ ਨਾ ਹੋਵੇ ਤਾਂ ਸੰਮਤੀ ਦੀਆਂ ਚੋਣਾਂ ਸਟੇ ਹੋ ਜਾਂਦੀਆਂ ਹਨ। ਇਸ ਲਈ ਕੀ ਕੋਈ ਅਜਿਹਾ ਤਰੀਕਾ ਅਖਤਿਆਰ ਕਰਨਗੇ ਕਿ ਸੰਮਤੀ ਦੀਆਂ ਚੋਣਾਂ ਤੋਂ ਪਹਿਲਾਂ ਪੈਟੀਸ਼ਨਾਂ ਦਾ ਫੈਸਲਾ ਹੋ ਜਾਵੇ?

**ਮੁੱਖ ਮੰਤਰੀ:** ਇਸ ਲਈ ਅਸੀਂ ਸਿਰਫ਼ ਰਿਕੁਐਸਟ ਕਰ ਸਕਦੇ ਹਾਂ ਕਿ ਸਪੀਡ ਅੱਪ ਕੀਤਾ ਜਾਵੇ, ਹੋਰ ਕੁਝ ਨਹੀਂ ਕਰ ਸਕਦੇ।

**ਗਿਆਨੀ ਅਰਜਨ ਸਿੰਘ ਲਿੱਟ:** ਜੋ ਮੈਂਬਰ ਪ੍ਰਾਇਮਰੀ ਮੈਂਬਰ ਨਾ ਰਹੇ, ਉਹ ਜੇਕਰ ਸੰਮਤੀ ਦਾ ਮੈਂਬਰ ਬਣ ਭੀ ਜਾਵੇ, ਉਹ ਪ੍ਰਾਇਮਰੀ ਮੈਂਬਰ ਨਾ ਬਣਨ ਕਰਕੇ ਸੰਮਤੀ ਦਾ ਮੈਂਬਰ ਨਹੀਂ ਰਹਿ ਸਕਦਾ। ਇਸ ਲਈ ਰੂਲਜ਼ ਵਿਚ ਤਰਮੀਮ ਕੀਤੀ ਜਾਵੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਬਿਲਕੁਲ ਕਲੀਅਰ ਕਰ ਦਿੱਤਾ ਸੀ। ਉਸ ਤੋਂ ਬਾਅਦ ਸੀ. ਐਮ. ਸਾਹਿਬ ਨੇ ਬੜਾ ਕਲੀਅਰ ਕਰ ਦਿੱਤਾ ਹੈ। ਅਸੀਂ ਇਸ ਵਿਚ ਦਖਲ ਨਹੀਂ ਦੇ ਸਕਦੇ। ਜੇ ਕੋਈ ਸਰਪੰਚ ਸੰਮਤੀ ਦਾ ਮੈਂਬਰ ਬਣ ਜਾਂਦਾ ਹੈ ਔਰ ਬਾਅਦ ਵਿਚ ਕੋਰਟ ਵਿਚ ਉਸਦੇ ਖਿਲਾਫ਼ ਫੈਸਲਾ ਹੋ ਜਾਂਦਾ ਹੈ ਤਾਂ ਉਹ ਕੁਝ ਨਹੀਂ ਰਹੇਗਾ।

------

**ਨਿਸ਼ਾਨ ਵਾਲੇ ਪ੍ਰਸ਼ਨ ਨੰ:** 957, 1113, 950, 1141, 962,968, 999, 956, 961, 1114 ਅਤੇ 1125.

(ਸਬੰਧਤ ਮਾਨਯੋਗ ਮੈਂਬਰਜ਼ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੇਸ਼ ਨਹੀਂ ਹੋਏ)

------

**Increase in the Water Taps in the Villages of Bet Area, District Hoshiarpur**

***959. Pandit Sarwan Ram** : Will the Chief Minister be pleased to state:—

(a) whether the number of water taps in the villages of Bet Area of District Hoshiarpur is proposed to be increased in view of the increase in population in the said villages ;

(b) whether the pipes laid by the Public Health Department for water taps in villages refrred to in part(a) above are proposed to be replaced by new pipes, if so, the time by which the same is likely to be done ?

**ਸਰਦਾਰ ਦਰਬਾਰਾ ਸਿੰਘ:** (ੳ) ਨਹੀਂ ਜੀ ।

(ਅ) ਨਹੀਂ ਜੀ ।

**ਪੰਡਿਤ ਸਰਵਣ ਰਾਮ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਬਲਿਕ ਹੈਲਥ ਦੀ ਸਕੀਮ ਜਿਹੜੀ ਪਹਿਲਾਂ ਚਲਦੀ ਰਹੀ ਹੈ ਉਹ ਬਹੁਤ ਪੁਰਾਣੀ ਸਕੀਮ ਹੈ ਅਤੇ ਉਸ ਤੋਂ ਬਾਅਦ ਤਾਂ ਕਾਫੀ ਅਬਾਦੀ ਵੱਧ ਚੁੱਕੀ ਹੈ ਪਰ ਨਲਕੇ ਕਾਫੀ ਥੋੜ੍ਹੇ ਹਨ ਜਿਸ ਨਾਲ ਲੋਕਾਂ ਦਾ ਗੁਜ਼ਾਰਾ ਨਹੀਂ ਹੁੰਦਾ। ਇਸ ਲਈ ਕੀ ਉਥੇ ਹੋਰ ਨਲਕੇ ਵਧਾਏ ਜਾਣਗੇ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਹਾਲੇ ਤਾਂ ਅਸੀਂ ਉਨ੍ਹਾਂ ਸਕੀਮਾਂ ਤੇ ਤਰਜੀਹ ਦੇਣੀ ਹੈ ਜਿਥੇ ਬਿਲਕੁਲ ਪੀਣ ਦਾ ਪਾਣੀ ਅਵੇਲੇਬਲ ਨਹੀਂ ਹੈ। ਇਸ ਤੋਂ ਬਾਅਦ ਹੀ ਇਸ ਪਾਸੇ ਧਿਆਨ ਦਿੱਤਾ ਜਾ ਸਕਦਾ ਹੈ।

**ਪੰਡਿਤ ਸਰਵਣ ਰਾਮ:** ਅਬਾਦੀ ਦੇ ਵੱਧਣ ਨਾਲ ਜਿਹੜੀਆਂ ਉਥੇ ਲਾਈਨਾਂ ਹਨ ਉਹ ਬਹੁਤ ਛੋਟੀਆਂ ਹਨ, ਲੋਕਾਂ ਨੂੰ ਪਾਣੀ ਪੂਰਾ ਨਹੀਂ ਮਿਲ ਰਿਹਾ ਔਰ ਜੇ ਪਾਣੀ ਪੂਰਾ ਨਾ ਆਵੇ ਤਾਂ ਬਹੁਤ ਦੂਰ ਤੋਂ ਲੋਕਾਂ ਨੂੰ ਲਿਆਉਣਾ ਪੈਂਦਾ ਹੈ। ਕੀ ਮੁੱਖ ਮੰਤਰੀ ਸਾਹਿਬ ਉਥੇ ਲਾਈਨਾਂ ਤਬਦੀਲ ਕਰਾਉਣ ਦਾ ਯਤਨ ਕਰਨਗੇ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਸਵਾਲ ਇਨ੍ਹਾਂ ਦਾ ਕੁਝ ਮੁਨਾਸਬ ਹੈ । ਜੋ ਪਾਣੀ ਅਵੇਲੇਬਲ ਹੋਣਾ ਚਾਹੀਦਾ ਹੈ ਜੇ ਸਰਵਿਸ ਵਿਚ ਖਰਾਬੀ ਹੋਣ ਕਾਰਨ ਉਹ ਅਵੇਲੇਬਲ ਨਹੀਂ ਹੋ ਰਿਹਾ ਤਾਂ ਉਹ ਦਰੁਸਤ ਕਰਨ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਉਜਾਗਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਪੱਛਣਾ ਚਾਹੁੰਦਾ ਹਾਂ ਕਿ ਬਲੂਆਣਾ ਅਬੋਹਰ ਦੇ ਇਲਾਕੇ ਵਿਚ ਹੈ ਜਿਥੇ ਬਹੁਤ ਮਾੜਾ ਪਾਣੀ ਹੈ। ਉਥੇ ਜਿਹੜੇ ਵਾਟਰ ਵਰਕਸ ਦੇ ਨਲਕੇ ਲਗੇ ਹਨ ਉਹ ਬਹੁਤ ਘੱਟ ਹਨ। ਕੀ ਸਰਕਾਰ ਇਹ ਅਸ਼ੋਅਰ ਕਰੇਗੀ ਕਿ ਖਾਸ ਕਰਕੇ ਹਰੀਜਨਾਂ ਦੇ ਵਾਰਡਜ਼ ਵਿਚ ਜਿਥੇ ਕੋਈ ਵੀ ਸਟੈਂਡ ਪੋਸਟ ਨਹੀਂ ਹੈ ਉਥੇ ਛੇਤੀ ਲਗਵਾ ਦੇਣਗੇ?

**ਮੁੱਖ ਮੰਤਰੀ :** ਪਿੰਡਾਂ ਵਿਚ ਉਸ ਪਾਸੇ ਜਿਥੇ ਹਰੀਜਨਾਂ ਦੀ ਅਬਾਦੀ ਰਹਿੰਦੀ ਹੈ ਜੇ ਉਥੇ ਜ਼ਰੂਰਤ ਹੋਈ ਤਾਂ ਜ਼ਰੂਰ ਸਟੈਂਡ ਪੋਸਟ ਲਗਵਾ ਦੇਵਾਂਗੇ।

**ਸਰਦਾਰ ਅਵਤਾਰ ਸਿੰਘ ਗਟਵਾਲੀ:** ਮੁੱਖ ਮੰਤਰੀ ਸਾਹਿਬ ਨੇ ਪੰਡਿਤ ਸਰਵਣ ਰਾਮ ਦੇ ਸਵਾਲ ਦੇ ਜਵਾਬ ਵਿਚ ਇਹ ਕਿਹਾ ਹੈ ਕਿ ਇਥੇ ਪਾਣੀ ਨੂੰ ਵਧਾਉਣ ਦੀ ਕੋਈ ਸਕੀਮ ਨਹੀਂ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਪਾਣੀ ਨਹੀਂ ਪਹੁੰਚ ਸਕਦਾ ਕੀ ਉਥੇ ਸਟੈਂਡ ਪੋਸਟ ਪਬਲਿਕ ਪਲੇਸਿਜ਼ ਤੇ ਲਗਵਾਉਣ ਦੀ ਮਨਜ਼ੂਰੀ ਦੇਣਗੇ ਔਰ ਜਿਥੇ ਅਬਾਦੀ ਜ਼ਿਆਦਾ ਵਧ ਗਈ ਹੈ ਕੀ ਉਥੇ ਕਪੂਰ ਸਾਹਿਬ ਨੂੰ ਭੇਜਣ ਦੀ ਖੇਚਲ ਕਰਨਗੇ?

**ਮੁੱਖ ਮੰਤਰੀ:** ਕਪੂਰ ਸਾਹਿਬ ਤੋਂ ਤਾਂ ਸਬਕ ਸਿਖਿਆ ਜਾ ਸਕਦਾ ਹੈ, ਭੇਜਣ ਦੀ ਕੋਈ ਲੋੜ ਨਹੀਂ। ਬਾਕੀ ਜਿਥੇ ਪਾਣੀ ਨਹੀਂ ਪਹੁੰਚਦਾ ਉਥੇ ਪਾਣੀ ਜ਼ਰੂਰ ਸਪਲਾਈ ਕਰਾਂਗੇ।

**ਸਰਦਾਰ ਬਲਦੇਵ ਸਿੰਘ ਖਿਆਲਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਨੂੰ

[ਸਰਦਾਰ ਬਲਦੇਵ ਸਿੰਘ ਖਿਆਲਾ]

ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਵਾਟਰ ਸਪਲਾਈ ਜਿਹੜੀ ਹੁੰਦੀ ਹੈ ਉਸ ਦਾ ਫਲੈਟ ਰੇਟ ਲਿਆ ਜਾਂਦਾ ਹੈ ਜੋ ਕਿ 12 ਰੁਪਏ ਹੈ ਪਰ ਪਾਣੀ ਦੀ ਸਪਲਾਈ ਰੈਗੂਲਰ ਨਹੀ ਹੁੰਦੀ। ਸ਼ਹਿਰਾਂ ਵਿਚ ਪਾਣੀ ਦੀ ਸਪ-ਲਾਈ ਵੀ ਰੈਗੂਲਰ ਹੁੰਦੀ ਹੈ ਅਤੇ ਪੈਸੇ ਵੀ ਮੀਟਰ ਦੇ ਹਿਸਾਬ ਨਾਲ ਲਏ ਜਾਂਦੇ ਹਨ ਜੋ ਕਿ 3 ਰੁਪਏ ਤੋਂ ਵੱਧ ਨਹੀਂ ਹੁੰਦੇ। ਕੀ ਸਰਕਾਰ ਪਿੰਡਾਂ ਵਿਚ ਪਾਣੀ ਦੀ ਸਪਲਾਈ ਰੈਗੂਲਰ ਕਰਕੇ ਮੀਟਰ ਲਗਵਾਉਣ ਦਾ ਪ੍ਰਬੰਧ ਕਰੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਬਹੁਤ ਸਾਰੇ ਪਿੰਡਾਂ ਵਿਚ ਪੀਣ ਦੇ ਪਾਣੀ ਦੀ ਬਹੁਤ ਤਕਲੀਫ਼ ਹੈ। ਕਈ ਜਗ੍ਹਾਂ ਤਾਂ ਅਬਾਦੀ ਦੇ ਵਧ ਜਾਣ ਨਾਲ ਜਿਹੜੀਆਂ ਉਥੇ ਪਾਣੀ ਦੀਆਂ ਟੂਟੀਅ ਲਗੀਆਂ ਹਨ ਉਹ ਪਾਣੀ ਦੀ ਲੋੜ ਪੂਰੀ ਨਹੀਂ ਕਰ ਰਹੀਆਂ। ਇਸ ਲਈ ਪਹਿਲੇ ਇਸ ਪਾਸੇ ਵਲ ਖਿਆਲ ਕਰਨਾ ਹੈ। ਬਾਕੀ ਜਿਥੋਂ ਤਕ ਸ਼ਹਿਰਾਂ ਵਿਚ ਮੀਟਰ ਲਗੇ ਹੋਣ ਕਾਰਨ ਪਾਣੀ ਦਾ ਖਰਚਾ ਥੋੜ੍ਹਾ ਆਉਣ ਵਾਲੀ ਗਲ ਹੈ, ਇਹ ਠੀਕ ਨਹੀ ਕਿਉਂਕਿ ਸ਼ਹਿਰਾਂ ਵਿਚ ਸੀਵਰੇਜ ਦੇ ਪਾਣੀ ਦੇ ਪੈਸੇ ਆਦਿ ਵਿਚ ਪਾਕੇ ਕਾਫੀ ਖਰਚ ਆ ਜਾਂਦਾ ਹੈ। ਬਾਕੀ ਇਸ ਸਬੰਧ ਵਿਚ ਪੂਰਾ ਰਿਪਲਾਈ ਮੈਂ ਆਫ ਹੈਂਡ ਨਹੀਂ ਦੇ ਸਕਦਾ।

**ਸ੍ਰੀ ਸੁਰਿੰਦਰ ਕਪੂਰ** : ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਪਿੰਡ ਬਹਿਮਨ ਦਿਵਾਨਾਂ, ਜੱਸੀ, ਬਲੂਆਨਾ ਅਤੇ ਹੋਰ ਕਈ ਪਿੰਡਾਂ ਵਿਚ ਨਵੀਂ ਪਾਈਪ ਲਾਈਨ ਵਿਛਾਉਣ ਲਈ ਐਸਟੀਮੇਟ ਬਣ ਕੇ ਪਬਲਿਕ ਹੈਲਥ ਡਿਪਾਰਟਮੈਂਟ ਵਿਚ ਬੜੀ ਦੇਰ ਦੇ ਆਏ ਹੋਏ ਹਨ ਪਰ ਇਹ ਐਸਟੀਮੇਟ ਹਾਲੇ ਤੱਕ ਅਪਰੂਵ ਨਹੀਂ ਹੋਏ। ਕੀ ਇਸ ਐਸਟੀਮੇਟ ਨੂੰ ਜਲਦੀ ਤੋਂ ਜਲਦੀ ਅਪਰੂਵ ਕਰਵਾ ਦੇਣਗੇ ਤਾਕਿ ਪੀਣ ਵਾਲੇ ਪਾਣੀ ਦੀ ਤੰਗੀ ਦੂਰ ਹੋ ਸਕੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਸ ਬਾਰੇ ਮੈਨੂੰ ਪਤਾ ਨਹੀਂ ਹੈ। ਮੈਂ ਇਸ ਦਾ ਪਤਾ ਕਰ ਲਵਾਂਗਾ। ਅਸੀਂ ਉਨ੍ਹਾਂ ਪਿੰਡਾਂ ਨੂੰ ਵਾਟਰ ਸਪਲਾਈ ਕਰਨ ਵਿਚ ਪਹਿਲ ਦੇਣੀ ਚਾਹੁੰਦੇ ਹਾਂ ਜਿਥੇ ਪਾਣੀ ਦੀ ਘਾਟ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਤੋਂ ਇਕ ਅਸ਼ੋਰੈਂਸ ਲੈਣੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਕਾਫੀ ਥਾਵਾਂ ਤੇ ਵਾਟਰ ਵਰਕਸ ਦੇ ਨਲਕੇ ਲਗੇ ਹੋਏ ਹਨ ਪਰ ਜਿਥੇ ਹਰੀਜਨਾਂ ਅਤੇ ਬਾਜੀਗਰਾਂ ਦੇ ਮੁਹੱਲੇ ਹਨ ਉਥੇ ਪਾਣੀ ਦੀ ਸਪਲਾਈ ਲਈ ਟੂੱਟੀਆਂ ਨਹੀਂ ਲੱਗੀਆਂ ਹੋਈਆਂ। ਕੀ ਇਨ੍ਹਾਂ ਗਰੀਬ ਲੋਕਾਂ ਦੀਆਂ ਤਕਲੀਫਾਂ ਨੂੰ ਮੁੱਖ ਰੱਖਦੇ ਹੋਏ ਸਰਕਾਰ ਇਨ੍ਹਾਂ ਦੇ ਏਰੀਆਜ਼ ਵਿਚ ਕਿਸੇ ਕਾਮਨ ਥਾਂ ਤੇ ਟੂੱਟੀਆਂ ਪਾਣੀ ਦੀਆਂ ਲਗਾਉਣ ਦਾ ਇੰਤਜ਼ਾਮ ਕਰਨ ਲਈ ਤਿਆਰ ਹੈ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਇਸ ਦਾ ਜਵਾਬ ਦੇ ਚੁੱਕਾ ਹਾਂ।

**ਸ੍ਰੀ ਭਗਵਾਨ ਦਾਸ** : ਸਪੀਕਰ ਸਾਹਿਬ, ਮੇਰੇ ਹਲਕੇ ਦੇ ਪਿੰਡ ਵਾਜਾਖੇੜਾ ਵਿਚ ਐਫ. ਐਮ. ਸਾਹਿਬ ਐਲਾਨ ਕਰਕੇ ਆਏ ਸਨ ਕਿ ਇਥੇ ਦੇ ਵਾਟਰ ਵਰਕਸ ਨੂੰ ਐਕਸਟੈਂਡ ਕਰ ਦਿਤਾ ਜਾਵੇਗਾ। ਕੀ ਇਸ ਨੂੰ ਇੰਪਲੀਮੈਂਟ ਇਹ 31 ਮਾਰਚ, 1982 ਤੋਂ ਪਹਿਲਾਂ ਕਰ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਤਰ੍ਹਾਂ ਦੀ ਕੋਈ ਅਸ਼ੋਰੈਂਸ ਨਹੀਂ ਦੇਣੀ ਚਾਹੁੰਦਾ ਜਿਹੜੀ ਪੂਰੀ ਨਾ ਹੋ ਸਕਦੀ ਹੋਵੇ। ਬਾਕੀ ਜਿਥੇ ਹਰੀਜਨਾਂ ਦੇ ਮੁਹੱਲੇ ਵਿਚ ਪਾਣੀ ਨਹੀਂ ਜਾਂਦਾ ਉਥੇ ਪਾਣੀ ਜ਼ਰੂਰ ਦੇਵਾਂਗੇ, ਜਿਥੇ ਪਾਣੀ ਦੀ ਮਿਕਦਾਰ ਥੋੜ੍ਹੀ ਹੈ, ਆਬਾਦੀ ਦੇ ਲਿਹਾਜ਼ ਨਾਲ, ਉਥੇ ਪਾਣੀ ਦੀ ਮਿਕਦਾਰ ਨੂੰ ਵਧਾਵਾਂਗੇ ਅਤੇ, ਜਿਥੇ ਦਰੁਸ਼ਤ ਕਰਨ ਦੀ ਲੋੜ ਹੈ ਉਥੇ ਦਰੁਸਤ ਕਰਾਂਗੇ।

ਪ੍ਰੋਫੈਸਰ ਬਲਵੰਤ ਸਿੰਘ: ਸਪੀਕਰ ਸਾਹਿਬ, ਜਿਹੜੀਆਂ ਗੱਲਾਂ ਸੀ. ਐਮ. ਸਾਹਿਬ ਨੇ ਦੱਸੀਆਂ ਹਨ ਕਿ ਜਿਥੇ ਐਸੀਆਂ ਕਮੀਆਂ ਹੋਣਗੀਆਂ ਉਥੇ ਵਾਟਰ ਸਪਲਾਈ ਦੇਵਾਂਗੇ, ਜੇ ਮੈਂ ਇਨ੍ਹਾਂ ਪਿੰਡਾਂ ਦੇ ਨਾਂ ਇਥੇ ਦੱਸ ਦੇਵਾਂ ਤਾਂ ਕੀ ਇਹ ਉਥੇ ਵਾਟਰ ਸਪਲਾਈ ਦਾ ਪ੍ਰਬੰਧ ਕਰਵਾ ਦੇਣਗੇ?

ਮੁੱਖ ਮੰਤਰੀ: ਸਪੀਕਰ ਸਾਹਿਬ, ਇਹ ਸਵਾਲ ਇਨਡਾਇਰੈਕਟਲੀ ਆਇਆ ਸੀ। ਇਹ ਵੈਸੇ ਦੱਸ ਦੇਣ, ਜਿਥੇ ਪਹਿਲ ਦੇਣ ਦੀ ਲੋੜ ਹੋਵੇਗੀ, ਉਥੇ ਅਸੀਂ ਜ਼ਰੂਰ ਦੇਵਾਂਗੇ।

---

**Amount Sanctioned for Repair of P.W.D. Roads in District Ludhiana**

*1108. **Sardar Bir Paul Singh** (Put by Shri Om Parkash Gupta) : Will the Chief Minister be pleased to state:—

(a) the amount sanctioned by the Government for the repair of lin k roads in district Ludhiana, during 1979-80, 1980-81 and 1981-82 ;

(b) the amount spent on the repair of link roads in the Ludhiana Rural Assembly Constituency out of the amount mentioned in part (a) above year-wise ?

(c) the details of link roads on which the amount referred to in part (b) above was spent yearwise?

**Sardar Darbara Singh** : (a) No separate funds are allocated for the maintenance of link roads. The amount sanctioned for the repair of all the State roads including link roads in district Ludhiana during 1979-80 to 1981-82 is as under :—

| | |
|---|---|
| 1979-80 | 92.00 Lacs. |
| 1980-81 | 131.50 Lacs. |
| 1981-82 | 104-00 lacs. |

(b) &(c) It is possible not to give the amount spent yearwise on the repair of link roads in the Ludhiana Rural Assembly constituency becuase the accounts are not maintained constituency-wise.

ਸ਼੍ਰੀ ਓਮ ਪ੍ਰਕਾਸ਼ ਗੁਪਤਾ: ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਜ਼ਿਲ੍ਹੇ ਲੁਧਿਆਣੇ ਵਿਚ ਤਿੰਨ ਸੜਕਾਂ ਹਨ; ਇਕ ਸਰਦਾਰ ਬੀਰਪਾਲ ਸਿੰਘ ਦੇ ਹਲਕੇ ਦੀ ਸੜਕ ਹੈ, ਇਹ ਸੜਕਾਂ ਹਨ ਗਿੱਲ ਰੋਡ ਅਤੇ ਸਮਰਾਲਾ ਰੋਡ, ਇਹ ਲਿੰਕ ਰੋਡਜ਼ ਹਨ ਜਿਥੇ ਪਿਛਲੇ ਚਾਰ ਸਾਲਾਂ ਤੋਂ ਕੋਈ ਮੁਰੰਮਤ ਨਹੀਂ ਕੀਤੀ ਗਈ ਜਦ ਕਿ ਜਵਾਬ ਵਿਚ 3 ਸਾਲਾਂ ਦੀ ਮਨਜ਼ੂਰੀ ਦੱਸੀ ਗਈ ਹੈ। ਇਨ੍ਹਾਂ ਸੜਕਾਂ ਦੀ ਮੁਰੰਮਤ ਨਾ ਪੀ.ਡਬਲਿਊ ਡੀ.ਵਾਲੇ ਕਰਦੇ ਹਨ, ਨਾ ਮਿਊਂਸੀਪਲ ਕਾਰਪੋਰੇਸ਼ਨ ਵਾਲੇ ਕਰਦੇ ਹਨ। ਇਨ੍ਹਾਂ ਸੜਕਾਂ ਦੀ ਹਾਲਤ ਬਹੁਤ ਮਾੜੀ ਹੋ ਗਈ ਹੈ। ਕੀ ਇਹ ਸੜਕਾਂ ਪੀ. ਡਬਲਿਊ. ਡੀ. ਤੋਂ ਮਿਊਂਸੀਪਲ ਕਾਰਪੋਰੇਸ਼ਨ ਨੂੰ ਟਰਾਂਸਫਰ ਕਰਨ ਲਈ ਤਿਆਰ ਹਨ, ਜੇ ਹਾਂ ਤਾਂ, ਕਦੋਂ ਤੱਕ ਕਰ ਦੇਣਗੇ ?

ਮੁੱਖ ਮੰਤਰੀ: ਇਸ ਨੂੰ ਟਰਾਂਸਫਰ ਕਰਨ ਲਈ ਬਹੁਤਾ ਚਿਰ ਨਹੀਂ ਲਗੇਗਾ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਜਿਹੜੀ ਪੀ. ਡਬਲਿਊ. ਡੀ. ਦੀਆਂ ਸੜਕਾਂ ਸ਼ਹਿਰਾਂ ਵਿਚ ਹਨ ਇਨ੍ਹਾਂ ਸੜਕਾਂ ਤੇ ਜਦੋਂ ਬਾਰਸ਼ਾਂ ਹੁੰਦੀਆਂ ਹਨ ਉਦੋਂ ਪਾਣੀ ਬਾਰਸ਼ ਦਾ ਰੁਕ ਜਾਂਦਾ ਹੈ ਅਤੇ ਪਾਣੀ ਰੁਕਣ ਕਾਰਨ ਸੜਕਾਂ ਟੁੱਟ ਜਾਂਦੀਆਂ ਹਨ। ਕੀ ਸਰਕਾਰ ਇਨ੍ਹਾਂ ਸੜਕਾਂ ਤੋਂ ਰੇਨ ਵਾਟਰ ਕਢਣ ਲਈ ਕੋਈ ਪਾਈਪ ਜਾਂ ਸਵੀਰੇਜ ਦਾ ਪ੍ਰਬੰਧ ਕਰੇਗੀ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਕਾਰਪੋਰੇਸ਼ਨ ਦੀਆਂ ਸੜਕਾਂ ਦਾ ਸਵਾਲ ਹੈ ਉਥੇ ਪਾਣੀ ਉਹ ਆਪਣੇ ਆਪ ਕੱਢਣਗੇ ਅਤੇ ਪੀ. ਡਬਲਿਊ. ਡੀ. ਵਾਲੇ ਆਪਣੀਆਂ ਸੜਕਾਂ ਦਾ ਧਿਆਨ ਆਪ ਕਰਨਗੇ।

**ਸ੍ਰੀ ਸੰਤ ਰਾਮ ਸਿੰਗਲਾ**: ਸਪੀਕਰ ਸਾਹਿਬ, ਜਿਹੜੀਆਂ ਲਿੰਕ ਰੋਡਜ਼ ਬਣੀਆਂ ਹੋਈਆਂ ਹਨ ਅਤੇ ਕੁਝ ਮਿਸਿੰਗ ਰੋਡਜ਼ ਹਨ, ਇਨ੍ਹਾਂ ਦੀ ਹਾਲਤ ਬਹੁਤ ਮਾੜੀ ਹੈ। ਇਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ। ਕੀ ਇਨ੍ਹਾਂ ਦੀ ਮੁਰੰਮਤ ਵੱਲ ਸਰਕਾਰ ਧਿਆਨ ਦੇਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੁਰੰਮਤ ਲਈ ਅਸੀਂ ਪੈਸਾ ਖਰਚ ਕਰਦੇ ਹਾਂ। ਪਹਿਲੇ ਅਸੀਂ ਐਗਜ਼ਿਸਟਿੰਗ ਰੋਡਜ਼ ਦੀ ਮੁਰੰਮਤ ਤੇ ਖਰਚ ਕਰਦੇ ਹਾਂ ਫੇਰ ਅਸੀਂ ਲਿੰਕ ਰੋਡਜ਼ ਤੇ ਖਰਚ ਕਰਦੇ ਹਾਂ।

**ਸਰਦਾਰ ਲੱਖਾ ਸਿੰਘ**: ਸਪੀਕਰ ਸਾਹਿਬ, ਜਲਾਲਾਬਾਦ ਤੋਂ ਰਾਮਪੁਰਾ ਇਕ ਸੜਕ ਜਾਂਦੀ ਹੈ। ਇਸ ਸੜਕ ਦੇ ਸਬੰਧ ਵਿਚ ਮੈਂ ਸੀ. ਐਮ. ਸਾਹਿਬ ਨੂੰ ਕਹਿ ਚੁੱਕਾ ਹਾਂ ਅਤੇ ਪਿਛਲੀ ਵਾਰੀ ਹਾਊਸ ਵਿਚ ਵੀ ਰੌਲਾ ਪਾਇਆ ਸੀ ਪਰ ਹਾਲੇ ਤੱਕ ਇਹ ਸੜਕ ਠੀਕ ਨਹੀਂ ਹੋਈ। ਇਹ ਸੜਕ ਬਹੁਤ ਵੱਡੀ ਹੈ। ਕੀ ਇਸ ਸੜਕ ਦੀ ਮੁਰੰਮਤ ਕਰਵਾ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਮੇਰੇ ਨੋਟਿਸ ਵਿਚ ਲਿਆਂਦਾ ਹੈ, ਇਸ ਤੇ ਵਿਚਾਰ ਕਰ ਲਵਾਂਗੇ।

**ਕਾਮਰੇਡ ਕੁਲਵੰਤ ਸਿੰਘ** : ਸਪੀਕਰ ਸਾਹਿਬ, ਬਹੁਤ ਸਾਰੀਆਂ ਪਿੰਡਾਂ ਦੀਆਂ ਸੜਕਾਂ ਮਾਰਕਿਟ ਕਮੇਟੀਆਂ ਨੇ ਬਣਾਈਆਂ ਸਨ ਪਰ ਸੁਪਰੀਮ ਕੋਰਟ ਦੀ ਰੂਲਿੰਗ ਆਉਣ ਕਰਕੇ ਇਨ੍ਹਾਂ ਸੜਕਾਂ ਦਾ ਕੰਮ ਰੁਕ ਗਿਆ ਹੈ ਔਰ ਮੁਰੰਮਤ ਵੀ ਸਰਕਾਰ ਨਹੀਂ ਕਰਵਾ ਰਹੀ ਜਿਸ ਨਾਲ ਸੜਕਾਂ ਦੀ ਹਾਲਾਤ ਬਹੁਤ ਮਾੜੀ ਹੁੰਦੀ ਜਾ ਰਹੀ ਹੈ। ਕੀ ਸਰਕਾਰ ਇਨ੍ਹਾਂ ਮਾਰਕਿਟ ਕਮੇਟੀ ਦੀਆਂ ਸੜਕਾਂ ਦੀ ਮੁਰੰਮਤ ਵਗੈਰਾ ਲਈ ਕੋਈ ਉਪਰਾਲੇ ਕਰੇਗੀ ਤਾਂਕਿ ਇਨ੍ਹਾਂ ਸੜਕਾਂ ਤੇ ਆਉਣ ਜਾਣ ਲਈ ਲੋਕਾਂ ਨੂੰ ਕੋਈ ਦਿਕਤ ਨਾ ਹੋਵੇ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਕੰਮ ਲਈ ਸਰਕਾਰ ਨੇ 14 ਕਰੋੜ ਰੁਪਿਆ ਰਖਿਆ ਹੋਇਆ ਹੈ। ਇਸ ਤੋਂ ਇਲਾਵਾ ਸੜਕਾਂ ਦੀ ਮੁਰੰਮਤ ਆਦਿ ਲਈ ਸਰਕਾਰ 4, 5 ਕਰੋੜ ਰੁਪਿਆ ਹੋਰ ਰਖੇਗੀ।

**ਕਾਮਰੇਡ ਸੋਹਣ ਸਿੰਘ** : ਸਪੀਕਰ ਸਾਹਿਬ, ਵੇਰਕੇ ਹਲਕੇ ਵਿਚ 1961 ਵਿਚ ਸਰਦਾਰ ਪ੍ਰਤਾਪ ਸਿੰਘ ਕੈਰੋਂ ਮੁੱਖ ਮੰਤਰੀ ਜੀ ਨੇ ਤੁੰਗਾ ਬਟਾਲਾ ਰੋਡ ਸੜਕ ਦਾ ਉਦਘਾਟਨ ਕੀਤਾ ਸੀ। ਇਸ ਬਾਰੇ ਮੈਂ ਵੀ ਦੋ ਤਿੰਨ ਵਾਰ ਪੀ.ਡਬਲਿਊ. ਡੀ. ਦੇ ਅਧਿਕਾਰੀਆਂ ਨੂੰ ਮਿਲਿਆ ਹਾਂ। ਜਦੋਂ ਮੀਂਹ ਪੈਂਦੇ ਹਨ ਤਾਂ ਸਾਰੀ ਸੜਕ ਖਰਾਬ ਹੋ ਜਾਂਦੀ ਹੈ। ਸੜਕ ਦੀ ਬਹੁਤ ਬੁਰੀ ਹਾਲਤ ਹੈ। ਇਹ ਸੜਕ ਕਸ਼ਮੀਰ ਰੋਡ ਤੋਂ

ਅੰਮ੍ਰਿਤਸਰ ਨੂੰ ਜਾਂਦੀ ਹੈ। ਢਾਈ ਢਾਈ ਫੁੱਟ ਇਸ ਸੜਕ ਤੇ ਟੋਏ ਪਏ ਹੋਏ ਹਨ। ਮੁੱਖ ਮੰਤਰੀ ਜੀ ਨੇ ਪਿਛੇ ਵੀ ਯਕੀਨ ਦਿਵਾਇਆ ਸੀ। ਹੁਣ ਮੁੱਖ ਮੰਤਰੀ ਸਾਹਿਬ ਇਸ ਸੜਕ ਨੂੰ ਕਦੋਂ ਤੱਕ ਠੀਕ ਕਰਾ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਜੇ ਮੈਂ ਸਾਰੀਆਂ ਸੜਕਾਂ ਬਾਰੇ ਕੋਈ ਅਸ਼ੋਰੈਂਸ ਹਾਊਸ ਵਿਚ ਦੇ ਦੇਵਾਂ ਤਾਂ ਅਨਨਸੇਸਰਲੀ ਚੰਗੀ ਗੱਲ ਨਹੀਂ ਹੈ। ਮੇਰੇ ਨੋਟਿਸ ਵਿਚ ਲਿਆਉਣ, ਮੈਂ ਦੇਖ ਲਵਾਂਗਾ ।

**ਪੰਡਿਤ ਸਰਵਣ ਰਾਮ** : ਸਪੀਕਰ ਸਾਹਿਬ, ਮੇਰੇ ਹਲਕੇ ਗੜ੍ਹਸ਼ੰਕਰ ਵਿਚ ਕਾਫੀ ਐਸੇ ਪਿੰਡ ਹਨ ਜਿਥੇ ਫਸਟ ਲਿੰਕਸ ਨਹੀਂ ਮਿਲੇ। ਉਨ੍ਹਾਂ ਪਿੰਡਾਂ ਨੂੰ ਕਦੋਂ ਤਕ ਫਸਟ ਲਿੰਕਸ ਮਿਲ ਜਾਵੇਗਾ ? ਦੂਜਾ ਮੇਰੇ ਹਲਕੇ ਵਿਚ ਕਾਫੀ ਪਿੰਡ ਐਸੇ ਹਨ ਜਿਥੇ ਮਿਸਿੰਗ ਲਿੰਕਸ ਬਣਾਉਣੇ ਰਹਿੰਦੇ ਹਨ । ਜੇਕਰ ਮਿਸਿੰਗ ਲਿੰਕਸ ਬਣਾ ਦਿਤੇ ਜਾਣ ਤਾਂ ਘਟੋ ਘੱਟ 10-10 ਮੀਲ ਦਾ ਫਾਸਲਾ ਘੱਟ ਸਕਦਾ ਹੈ । ਇਸ ਲਈ ਉਥੇ ਕਦੋਂ ਤਕ ਮਿਸਿੰਗ ਲਿੰਕਸ ਬਣਾ ਦਿਤੇ ਜਾਣਗੇ? ਤੀਜਾ ਮੇਰਾ ਇਲਾਕਾ, ਸਪੀਕਰ ਸਾਹਿਬ, ਕੰਡੀ ਏਰੀਏ ਦਾ ਹੈ। ਉਥੇ ਸੜਕਾਂ ਉਤੇ ਕਾਫੀ ਟੋਏ ਪਏ ਹੋਏ ਹਨ। ਮੀਂਹ ਪੈਣ ਨਾਲ ਸੜਕਾਂ ਰੁੜ੍ਹ ਜਾਂਦੀਆਂ ਹਨ। ਕੀ ਮੁੱਖ ਮੰਤਰੀ ਜੀ ਉਥੇ ਸੜਕਾਂ ਨੂੰ ਰਿਪੇਅਰ ਕਰਵਾਉਣਗੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਮਿਸਿੰਗ ਲਿੰਕਸ ਦਾ ਜ਼ਿਕਰ ਕੀਤਾ ਹੈ ਅਤੇ ਸੜਕਾਂ ਦੀ ਰਿਪੇਅਰ ਕਰਾਉਣ ਬਾਰੇ ਕਿਹਾ ਹੈ। ਮੈਂ ਪਹਿਲਾਂ ਹੀ ਇਸ ਸਵਾਲ ਦਾ ਜਵਾਬ ਦੇ ਚੁੱਕਾ ਹਾਂ ਕਿ ਮੋਸਟਲੀ ਬੈਕਵਰਡ ਇਲਾਕੇ ਨੂੰ ਪਹਿਲ ਦੇਵਾਂਗੇ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੇਰਾ ਇਲਾਕਾ ਡਿਸਟ੍ਰਿਕਟ ਬਠਿੰਡਾ ਦਾ ਹੈ। ਉਥੇ ਫਸਟ ਲਿੰਕ ਸੜਕਾਂ ਬਣ ਚੁਕੀਆਂ ਹਨ ਅਤੇ ਉਥੇ ਮੋਟੇ ਮੋਟੇ ਪੱਥਰ ਪਏ ਹੋਏ ਹਨ। ਉਨ੍ਹਾਂ ਸੜਕਾਂ ਨੂੰ ਮੁੱਖ ਮੰਤਰੀ ਸਾਹਿਬ ਕਦੋਂ ਤਕ ਕੰਪਲੀਟ ਕਰਵਾ ਦੇਣਗੇ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕੋਈ ਅਵੇਸਿਵ ਜਵਾਬ ਨਹੀਂ ਦੇਣਾ ਚਾਹੁੰਦਾ। ਸਪੀਕਰ ਸਾਹਿਬ, ਪਹਿਲੇ ਫਸਟ ਲਿੰਕਸ ਨੂੰ ਕੰਪਲੀਟ ਕਰਾਂਗੇ ਅਤੇ ਫਿਰ ਸੈਕਿੰਡ ਲਿੰਕਸ ਨੂੰ ਟੇਕ ਅਪ ਕਰਾਂਗੇ ।

**ਸ੍ਰੀ ਚਮਨ ਲਾਲ** : ਸਪੀਕਰ ਸਾਹਿਬ, ਜਿਹੜੀ ਰਵਾਇਤ ਮੁੱਖ ਮੰਤਰੀ ਸਾਹਿਬ ਨੇ ਕਾਇਮ ਕੀਤੀ ਹੈ ਕਿ ਡਿਸਟ੍ਰਿਕਟ-ਵਾਈਜ਼ ਮੀਟਿੰਗਾਂ ਬੁਲਾਈਆਂ ਜਾਇਆ ਕਰਨਗੀਆਂ, ਉਹ ਬਹੁਤ ਅੱਛੀ ਹੈ। ਜਿਲ੍ਹਾ ਗੁਰਦਾਸਪੁਰ ਦੀ ਜਦੋਂ ਮੀਟਿੰਗ ਬੁਲਾਈ ਸੀ ਤਾਂ ਮੈਂ ਬੇਨਤੀ ਕੀਤੀ ਸੀ ਕਿ ਲਿੰਕ ਰੋਡਜ਼ ਹਰੀਜਨ ਬਸਤੀਆਂ ਨੂੰ ਜਿਹੜੀਆਂ ਜਾਂਦੀਆਂ ਹਨ, ਉਹ ਵੀ ਰਹਿ ਗਈਆਂ ਹਨ। ਸੜਕਾਂ ਉਤੇ ਟੋਏ ਪਏ ਹੋਏ ਹਨ ਪਰ ਉਥੋਂ ਦੇ ਐਕਸ. ਈ. ਐਨ. ਸਾਹਿਬ ਨੇ ਕਿਹਾ ਕਿ ਐਮ. ਐਲ. ਏ. ਜੋ ਮਰਜ਼ੀ ਹੈ ਕਰੀ ਜਾਣ, ਅਸੀਂ ਵੇਖ ਲਵਾਂਗੇ । ਕੀ ਮੁੱਖ ਮੰਤਰੀ ਸਾਹਿਬ ਉਸ ਐਕਸ. ਈ. ਐਨ. ਦੇ ਖਿਲਾਫ ਕੋਈ ਐਕਸ਼ਨ ਲੈਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਨੇ ਜੋ ਦੱਸਿਆ ਹੈ ਅਗਰ ਠੀਕ ਗੱਲ ਹੈ ਕਿ ਅਫਸਰ ਸਾਹਿਬਾਨ ਨੇ ਇਹ ਗੱਲ ਕਹੀ ਹੈ ਤਾਂ ਐਕਸ਼ਨ ਲਿਆ ਜਾਏਗਾ।

**ਸਰਦਾਰ ਹਰਦਿਪਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਈ ਸੜਕਾਂ ਦੀ ਰਿਪੇਅਰ ਵਾਸਤੇ ਫੰਡ ਰਖਿਆ ਹੋਇਆ ਹੈ; ਅਗਰ ਫੰਡ ਰਖਿਆ ਹੋਇਆ ਹੈ, ਤਾਂ ਉਸ ਫੰਡ ਦੀ ਕੀ ਡਿਸਟ੍ਰਿਕਟਵਾਈਜ਼ ਐਲੋਕੇਸ਼ਨ ਹੁੰਦੀ ਹੈ?

ਮੁੱਖ ਮੰਤਰੀ: ਸਪੀਕਰ ਸਾਹਿਬ, ਸੜਕਾਂ ਦੀ ਰਿਪੇਅਰ ਵਾਸਤੇ ਫੰਡ ਰਖਿਆ ਹੋਇਆ ਹੈ। ਇਹ ਫੰਡ ਡਿਸਟ੍ਰਿਕਟ-ਵਾਈਜ਼ ਐਲੋਕੇਟ ਨਹੀਂ ਹੁੰਦਾ ਬਲਕਿ ਜਿਥੇ ਸੜਕਾਂ ਜ਼ਿਆਦਾ ਖਰਾਬ ਹੋਣ ਉਥੇ ਫੰਡਜ਼ ਦੀ ਐਲੋਕੇਸ਼ਨ ਜ਼ਿਆਦਾ ਹੋਵੇਗੀ।

ਨਿਸ਼ਾਨਵਾਲਾ ਪ੍ਰਸ਼ਨ ਨੰ: 1140

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

ਸ਼੍ਰੀ ਸਪੀਕਰ: ਹੁਣ ਕੋਈ ਕੁਐਸਚਨ ਬਾਕੀ ਨਹੀਂ ਰਿਹਾ। ਇਸ ਲਈ ਅਗਲਾ ਬਿਜ਼ਨੈਸ ਕਰਦੇ ਹਾਂ।

## UNSTARRED QUESTIONS AND ANSWERS

### Rape Cases Registered with the Police

170. (1) Comrade Sohan Singh
(2) Comrade Buta Singh
(3) Comrade Raj Kumar
: Will the Chief Minister be pleased to state:—

(a) the number of rape cases registered with the police in the State during the years 1979, 1980 and 1981 (1-1-81 to 31-7-81) district-wise ;

(b) the number of cases referred to in part (a) above in which the accused were police officials districtwise ;

(c) the number of cases out of those referred to in part (a) above in which challans were put up in the courts districtwise ;

(d) the number of cases referred to in part (c) above in which convictions were obtained?

(e) the number of cases referred to in part (c) above in which the accused have been acquitted ;

(f) the number of cases in which the accused were acquitted and appeals have been filed, district-wise ;

ਸਰਦਾਰ ਦਰਬਾਰਾ ਸਿੰਘ : (ੳ) (ਅ) (ੲ) (ਸ) (ਹ) (ਕ) : ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

**ਸਾਲ 1979 ਦੇ ਦੌਰਾਨ ਜ਼ਬਰ ਜਨਾਹ ਦੇ ਕੇਸਾਂ ਦਾ ਵੇਰਵਾ**

| ਸੀਰੀਅਲ ਨੰ: | ਜ਼ਿਲ੍ਹਾ | (ੳ) ਕੇਸਾਂ ਦੀ ਗਿਣਤੀ | (ਅ) ਪੁਲਿਸ ਕਰਮ-ਚਾਰੀਆਂ ਵਿਰੁੱਧ ਦਰਜ ਕੇਸ | (ੲ) ਅਦਾਲਤ ਵਿਚ ਚਲਾਨ ਪੇਸ਼ ਕੀਤੇ ਕੇਸ | (ਸ) ਦੋਸ਼ ਸਾਬਤ ਹੋਏ ਕੇਸ | (ਹ) ਬਰੀ ਹੋਏ ਕੇਸ | (ਕ) ਅਪੀਲ ਦਾਇਰ ਕੀਤੀਆਂ |
|---|---|---|---|---|---|---|---|
| 1. | ਜਲੰਧਰ | 6 | .. | 6 | 3 | 3 | ... |
| 2. | ਅੰਮ੍ਰਿਤਸਰ | 12 | 1 | 9 | 2 | 6 | ... |
| 3. | ਗੁਰਦਾਸਪੁਰ | 8 | 1 | 5 | 3 | 2 | ... |
| 4. | ਹੁਸ਼ਿਆਰਪੁਰ | 3 | ... | 3 | ... | 3 | ... |
| 5. | ਕਪੂਰਥਲਾ | 1 | ... | 1 | 1 | ... | ... |
| 6. | ਪਟਿਆਲਾ | 17 | ... | 13 | 3 | 8 | ... |
| 7. | ਲੁਧਿਆਣਾ | 8 | ... | 7 | 2 | 3 | ... |
| 8. | ਸੰਗਰੂਰ | 8 | ... | 7 | 3 | 4 | ... |
| 9. | ਰੋਪੜ | 5 | ... | 5 | 2 | 3 | ... |
| 10. | ਫਿਰੋਜ਼ਪੁਰ | 2 | ... | 1 | ... | 1 | |
| 11. | ਬਠਿੰਡਾ | 8 | 1 | 6 | 1 | 4 | ... |
| 12. | ਫਰੀਦਕੋਟ | 6 | ... | 6 | 4 | 2 | ... |
| | ਜੋੜ | 84 | 3 | 69 | 24 | 39 | ... |

[ਮੁੱਖ ਮੰਤਰੀ]

ਸਾਲ 1980 ਦੇ ਦੌਰਾਨ ਜ਼ਬਰ ਜਨਾਹ ਦੇ ਕੇਸਾਂ ਦਾ ਵੇਰਵਾ

| ਸੀਰੀਅਲ ਨੰ: | ਜ਼ਿਲ੍ਹਾ | (ੳ) ਕੇਸਾਂ ਦੀ ਗਿਣਤੀ | (ਅ ਪੁਲਿਸ ਕਰਮ-ਚਾਰੀਆਂ ਵਿਰੁੱਧ ਦਰਜ ਕੇਸ | (ੲ) ਅਦਾਲਤ ਵਿਚ ਚਲਾਨ ਪੇਸ਼ ਕੀਤੇ ਕੇਸ | (ਸ) ਦੋਸ਼ ਸਾਬਤ ਹੋਏ ਕੇਸ | (ਹ) ਬਰੀ ਹੋਏ ਕੇਸ | (ਕ) ਅਪੀਲ ਦਾਇਰ ਕੀਤੀਆਂ |
|---|---|---|---|---|---|---|---|
| 1. | ਜਲੰਧਰ | 4 | ... | 4 | 2 | ... | ... |
| 2. | ਅੰਮ੍ਰਿਤਸਰ | 4 | 1 | 4 | ... | 1 | ... |
| 3. | ਗੁਰਦਾਸਪੁਰ | 11 | ... | 9 | 4 | 4 | ... |
| 4. | ਹੁਸ਼ਿਆਰਪੁਰ | 8 | ... | 8 | 7 | ... | ... |
| 5. | ਕਪੂਰਥਲਾ | 6 | 1 | 6 | 4 | ... | ... |
| 6. | ਪਟਿਆਲਾ | 7 | ... | 6 | ... | 5 | ... |
| 7. | ਲੁਧਿਆਣਾ | 8 | ... | 3 | 1 | 2 | ... |
| 8. | ਸੰਗਰੂਰ | 13 | ... | 12 | 3 | 4 | ... |
| 9. | ਰੋਪੜ | 1 | ... | 1 | 1 | ... | ... |
| 10. | ਫਿਰੋਜ਼ਪੁਰ | 3 | ... | 1 | 1 | ... | ... |
| 11. | ਬਠਿੰਡਾ | 6 | ... | 5 | ... | 2 | ... |
| 12. | ਫਰੀਦਕੋਟ | 7 | ... | 6 | ... | ... | ... |
| | ਜੋੜ | 78 | 2 | 65 | 23 | 18 | ... |

ਸਾਲ 1981(1/1/81 ਤੋਂ 31/7/81 ਤੱਕ) ਜ਼ਬਰ ਜਨਾਹ ਕੇਸਾਂ ਦਾ ਵੇਰਵਾ

| ਸੀਰੀਅਲ ਨੰ: | ਜ਼ਿਲ੍ਹਾ | (ੳ) ਕੇਸਾਂ ਦੀ ਗਿਣਤੀ | (ਅ) ਪੁਲਿਸ ਕਰਮ-ਚਾਰੀਆਂ ਵਿਰੁੱਧ ਦਰਜ ਕੇਸ | (ੲ) ਅਦਾਲਤ ਵਿਚ ਚਲਾਨ ਪੇਸ਼ ਕੀਤੇ ਕੇਸ | (ਸ) ਦੋਸ਼ ਸਾਬਤ ਹੋਏ ਕੇਸ | (ਹ) ਬਰੀ ਹੋਏ ਕੇਸ | (ਕ) ਅਪੀਲ ਦਾਇਰ ਕੀਤੀਆਂ |
|---|---|---|---|---|---|---|---|
| 1. | ਜਲੰਧਰ | 3 | ... | 1 | 1 | ... | ... |
| 2. | ਅੰਮ੍ਰਿਤਸਰ | 4 | 1 | 4 | ... | ... | ... |
| 3. | ਗੁਰਦਾਸਪੁਰ | 10 | ... | 3 | 1 | 2 | ... |
| 4. | ਹੁਸ਼ਿਆਰਪੁਰ | 5 | ... | 2 | ... | ... | ... |
| 5. | ਕਪੂਰਥਲਾ | 3 | ... | 3 | ... | ... | ... |
| 6. | ਪਟਿਆਲਾ | 4 | ... | 2 | ... | ... | ... |
| 7. | ਲੁਧਿਆਣਾ | 5 | ... | 1 | ... | ... | ... |
| 8. | ਸੰਗਰੂਰ | 5 | ... | 3 | ... | 1 | ... |
| 9. | ਰੋਪੜ | 2 | ... | ... | ... | ... | ... |
| 10. | ਫਿਰੋਜ਼ਪੁਰ | 5 | ... | 1 | ... | ... | ... |
| 11. | ਬਠਿੰਡਾ | 4 | 1 | 2 | ... | ... | ... |
| 12. | ਫਰੀਦਕੋਟ | 5 | ... | ... | ... | ... | ... |
| | ਜੋੜ | 55 | 2 | 22 | 2 | 3 | ... |

**Functioning of Social Welfare Office at Amritsar**

**172. (1) Comrade Sohan Singh**
**(2) Comrade Raj Kumar** } : Will the Minister for Welfare be pleased to state:—

(a) the date on which the office of the Pension Section of the Social Welfare Department for Amritsar started functioning ;

(b) the number of applications for old age pensions from Amritsar district pending as on the date referred to in part (a) above ;

(c) the number of new applications for old age pensions received by the said office after the said date and upto 31st July, 1981 ;

(d) the total number of applicants sanctioned old age pensions during the period referred to in part (c) above ;

(e) the total number of such applications rejected during the period referred to in part (d) above ;

(f) the total number of old age applications pending in the said office as on 1st August, 1981 ?

**ਚੌਧਰੀ ਜਗਤ ਰਾਮ** : (ੳ) 11-11-1980 ।

(ਅ) 1383

(ੲ) 3430

(ਸ) 458

(ਹ) 450

(ਕ) 1581

---

**Reservation in the Punjab State Electricity Board**

**171. Sardar Shamsher Singh :** Will the Chief Minister be pleased to state;—

(a) the total cadre-wise strength of posts sanctioned in the Punjab State Electric ity Board at present and the number of posts reserved for the scheduled castes cadre-wise according to the Government Policy;

(b) the total cadre-wise strength of the persons belonging to the Scheduled castes employed against the reserved posts ;

(c) the cadre-wise number of reserved posts against which the persons other than those belonging to the Scheduled Caste have been recruited and the reasons therefor ?

**ਸਰਦਾਰ ਦਰਬਾਰਾ ਸਿੰਘ** : (ੳ ਤੋਂ ੲ) ਮਿਤੀ 31 ਜਨਵਰੀ, 1981 ਨੂੰ ਪੰਜਾਬ ਰਾਜ ਬਿਜਲੀ ਬੋਰਡ ਵਿੱਚ ਕੇਟੇਗਰੀ-ਵਾਰ ਕੰਮ ਕਰ ਰਹੇ ਕਰਮਚਾਰੀ ਅਤੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਕਰਮ-

ਧਾਰੀਆਂ ਦੀ ਗਿਣਤੀ ਦਰਸਾਉਂਦਾ ਇਕ ਵੇਰਵਾ ਪੱਤਰ ਨਥੀ ਕੀਤਾ ਜਾਂਦਾ ਹੈ। ਅਨੁਸੂਚਿਤ ਜਾਤੀਆਂ ਲਈ ਰਾਖਵੀਆਂ ਆਸਾਮੀਆਂ ਦੀ ਗਿਣਤੀ ਕੇਡਰ ਦੇ ਅਧਾਰ ਤੇ ਨਹੀਂ ਕੱਢੀ ਜਾਂਦੀ ਬਲ ਕਿ ਹਦਾਇਤਾਂ ਅਨੁਸਾਰ ਤਿਆਰ ਕੀਤੇ ਗਏ ਰੋਸਟਰਾਂ ਦੇ ਅਧਾਰ ਤੇ ਕੱਢੀ ਜਾਂਦੀ ਹੈ। ਰਿਜ਼ਰਵੇਸ਼ਨ ਵਿਚ ਘਾਟ ਹੇਠ ਲਿਖਿਤ ਕਾਰਣਾਂ ਕਰ ਕੇ ਰਹੀ ਹੈ:--

(ਸ) ਪੰਜਾਬ ਰਾਜ ਬਿਜਲੀ ਬੋਰਡ ਵਿਚ ਅਨੁਸੂਚਿਤ ਜਾਤੀਆਂ ਲਈ ਵੱਖ ਵੱਖ ਮਿਤੀਆਂ ਤੋਂ ਹੇਠ ਲਿਖੇ ਦਰਾਂ ਮੁਤਾਬਿਕ ਸਿਧੀ ਭਰਤੀ ਅਤੇ ਤਰੱਕੀ ਲਈ ਰਿਜ਼ਰਵੇਸ਼ਨ ਪ੍ਰਦਾਨ ਕੀਤੀ ਗਈ ਹੈ :—

| ਸਮਾਂ | ਰਿਜ਼ਰਵੇਸ਼ਨ ਦੀ ਪ੍ਰਤਿਸ਼ਤਤਾ |
|---|---|
| (ੳ) ਸਿੱਧੀ ਭਰਤੀ ਰਾਹੀਂ | |
| 1 ਫਰਵਰੀ, 1959 ਤੋਂ 6 ਸਤੰਬਰ, 1963 | 19% |
| 7 ਸਤੰਬਰ, 1963 ਤੋਂ 5 ਮਾਰਚ, 1974 | 20% |
| 6 ਮਾਰਚ, 1974 ਤੋਂ ਅਗੇ | 25% |
| (ਅ) ਤਰੱਕੀ ਰਾਹੀਂ | |
| ਤੀਜੀ ਤੇ ਚੌਥੀ ਸ਼੍ਰੇਣੀ ਲਈ | |
| 22 ਜੂਨ, 1971 ਤੋਂ ਹੁਣ ਤਕ | 20% |
| (ii) ਪਹਿਲੀ ਤੇ ਦੂਜੀ ਸ਼੍ਰੇਣੀ ਲਈ | |
| 6 ਮਾਰਚ, 1975 ਤੋਂ ਅੱਗੇ | 14% |

(ii) ਵੱਖ ਵੱਖ ਵਰਗਾਂ ਲਈ ਨਿਯੁਕਤੀਆਂ ਰਾਖਵੀਂ ਪਾਲਿਸੀ ਜਾਰੀ ਹੋਣ ਤੋਂ ਪਹਿਲਾਂ ਹੀ ਕਰ ਦਿੱਤੀਆਂ ਗਈਆਂ ਸਨ।

(iii) ਅਨੁਸੂਚਿਤ ਜਾਤੀਆਂ ਦੇ ਕਰਮਚਾਰੀਆਂ ਵਲੋਂ ਕੁਝ ਆਸਾਮੀਆਂ ਦੀਆਂ ਸ਼੍ਰੇਣੀਆਂ ਦੀ ਤਰੱਕੀ ਲਈ ਘੱਟ ਤੋਂ ਘੱਟ ਤਜਰਬੇ ਦੀਆਂ ਸ਼ਰਤਾਂ ਨਾ ਪੂਰੀਆਂ ਕਰਨਾ।

(iv) ਕੁਝ ਕੈਟੇਗਰੀਜ਼ ਵਿਸ਼ੇਸ਼ ਕਿਸਮ ਦੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਆਸਾਮੀਆਂ ਵਿਰੁਧ ਜਦੋਂ ਕਿ ਇਹ ਸਿਧੀ ਭਰਤੀ ਲਈ ਵਿਗਿਆਪਤ ਕੀਤੀਆਂ ਜਾਂਦੀਆਂ ਹਨ ਤਾਂ ਅਨੁਸੂਚਿਤ ਜਾਤੀਆਂ ਦੇ ਯੋਗ ਉਮੀਦਵਾਰ ਉਪਲਬਧ ਨਹੀਂ ਹੁੰਦੇ।

[ਮੁੱਖ ਮੰਤਰੀ]

(v) ਆਸਾਮੀਆਂ ਦੀਆਂ ਕੁਝ ਸ਼੍ਰੇਣੀਆਂ ਸਿਧੀ ਭਰਤੀ ਰਾਹੀਂ ਭਰੀਆਂ ਜਾਂਦੀਆਂ ਹਨ ਅਤੇ ਕੁਝ ਤਰੱਕੀ ਦੁਆਰਾ ਅਤੇ ਕੁਝ ਰਲੀਆਂ ਮਿਲੀਆਂ ਵਰਗਾਂ ਬਾਰੇ ਤਰੱਕੀ ਰਾਹੀਂ ਅਤੇ ਸਿਧੀ ਭਰਤੀ ਰਾਹੀਂ ਵੀ ਭਰੀਆਂ ਜਾਂਦੀਆਂ ਹਨ ਇਸ ਲਈ ਰਿਜ਼ਰਵੇਸ਼ਨ ਦੀ ਪ੍ਰਤਿਸ਼ਤਤਾ ਸਿਧੀ ਭਰਤੀ/ਤਰੱਕੀ ਦੁਆਰਾ ਭਰੀ ਜਾਣੀ ਹਰੇਕ ਆਸਾਮੀ ਲਈ ਕੀਤੇ ਗਏ ਨਿਸ਼ਚਿਤ ਕੋਟੇ ਤੇ ਨਿਰਭਰ ਕਰਦੀ ਹੈ।

ਮਿਤੀ 31-1-1981 ਨੂੰ ਬਿਜਲੀ ਬੋਰਡ ਵਿੱਚ ਕੰਮ ਕਰ ਰਹੇ ਕੁਲ ਕਰਮਚਾਰੀਆਂ ਦੀ ਕੈਟੇਗਰੀ-ਵਾਈਜ਼ ਗਿਣਤੀ ਅਤੇ ਉਨ੍ਹਾਂ ਵਿਚੋਂ ਅਨਸੂਚਿਤ ਜਾਤੀਆਂ ਦੇ ਕਰਮਚਾਰੀਆਂ ਦੀ ਗਿਣਤੀ ਦਰਸਾਉਂਦੀ ਸੂਚੀ :—

| Serial No. | Name of the Post | | Total No. of employees | No. of Scheduled Castes employees |
|---|---|---|---|---|
| 1. | Chief Engineer | .. | 10 | .. |
| 2. | Superintending Engineer | .. | 58 | 2 |
| 3. | Executive Engineer | .. | 307 | 3 |
| 4. | Assistant Executive Engineer | .. | 579 | 8 |
| 5. | Assistant Engineer | .. | 825 | 35 |
| 6. | Superintendent, Head Office | .. | 44 | 7 |
| 7. | Private Secretary | .. | 7 | .. |
| 8. | Chief Accounts Officer | .. | 1 | .. |
| 9. | Chief Auditor | .. | 1 | .. |
| 10. | Deputy Chief Accounts Officer | .. | 4 | .. |
| 11. | Senior Accounts Officer | .. | 14 | .. |
| 12. | Accounts Officer | .. | 34 | .. |
| 13. | Under Secretary | .. | 10 | .. |
| 14. | Medical Officer | .. | 6 | .. |
| 15. | Industrial Relations Officer | .. | 1 | .. |
| 16. | P. R. O. | .. | 1 | .. |
| 17. | Architect | .. | 1 | .. |
| 18. | Assistant Architect | .. | 4 | .. |
| 19. | Sports Officer | .. | 1 | .. |
| 20. | Labour & Welfare Officer | .. | 2 | .. |
| 21. | Legal Adviser | .. | 1 | .. |
| 22. | Deputy Secretary | .. | 1 | .. |
| 23. | Chief Chemist | .. | 1 | .. |
| 24. | Deputy Chief Chemist | .. | 1 | .. |
| 25. | Assistant Geologist | .. | 1 | .. |

| Serial No. | Name of the Post | Total No. of employees | No. of Scheduled Castes employees |
|---|---|---|---|
| 26. | Law Officer Grade I .. | 1 | .. |
| 27. | Language Officer .. | 1 | .. |
| 28. | Statistical Officer .. | 1 | .. |
| 29. | Junior Engineer .. | 320 | 21 |
| 30. | Line Superintendent .. | 2206 | 197 |
| 31. | Deputy Superintendent .. | 35 | 7 |
| 32. | Assistant, H. O. .. | 531 | 44 |
| 33. | Senior Scale Stenographer .. | 61 | 1 |
| 34. | Head Clerk .. | 99 | 4 |
| 35. | Divisional Accountant .. | 17 | 158 |
| 36. | Head Draftsman .. | 189 | 13 |
| 37. | Meter Inspector .. | 73 | 4 |
| 38. | Sub Station Operator .. | 323 | 17 |
| 39. | Sub Station Attendant .. | 1163 | 95 |
| 40. | Draftsman .. | 303 | 21 |
| 41. | Junior Draftsman .. | 213 | 45 |
| 42. | Sectional Officer .. | 301 | 21 |
| 43. | Revenue Accountant .. | 1140 | 17 |
| 44. | Asstt. Revenue Acountant .. | 185 | 10 |
| 45. | Upper Divisional Clerk .. | 2138 | 162 |
| 46. | Lower Division Clerk .. | 3177 | 432 |
| 47. | Cashier .. | 535 | 39 |
| 48. | Meter Reader .. | 662 | 77 |
| 49. | Steno-Typist .. | 183 | 12 |
| 50. | Lineman .. | 8178 | 933 |
| 51. | Asstt. Lineman .. | 12275 | 1863 |
| 52. | Lorry Driver .. | 481 | 46 |
| 53. | Bill Distributor .. | 607 | 97 |
| 54. | Peon .. | 1948 | 384 |
| 55. | Chowkidar .. | 953 | 214 |
| 56. | Cable Jointer .. | 71 | 11 |
| 57. | Cable Jointer Mate .. | 43 | 10 |
| 58. | Regular Tradesman Mate/Tradesman Mate .. | 698 | 85 |
| 59. | Foreman .. | 381 | 29 |
| 60. | Electrician .. | 113 | 7 |
| 61. | Crane Operator .. | 5 | .. |
| 62. | Fitter .. | 197 | 38 |
| 63. | Hammerman .. | 6 | .. |
| 64. | Blacksmith .. | 6 | 1 |
| 65. | Numberdar .. | 4 | 1 |
| 66. | Daftri .. | 33 | 10 |
| 67. | Sweeper .. | 90 | 97 |
| 68. | Mistry .. | 22 | 1 |
| 69. | Electrical Mistry .. | 11 | 4 |
| 70. | Circle Superintendent .. | 24 | 1 |
| 71. | Circle Head Draftsman .. | 33 | 1 |

[Chief Minister]

| Serial No. | Name of the Post | | Total No. of employees | No. of Scheduled Castes employees |
|---|---|---|---|---|
| 72. | Restorer | .. | 11 | 2 |
| 73. | Jamadar | .. | 47 | 11 |
| 74. | S.A.S. Accountant | .. | 93 | 2 |
| 75. | Azo Operator | .. | 6 | .. |
| 76. | Circle Assistant | .. | 79 | 2 |
| 77. | Oiler & Cleaner | .. | 128 | 13 |
| 78. | Feroman | .. | 105 | 13 |
| 79. | Mali | .. | 21 | 6 |
| 80. | Turner | .. | 7 | .. |
| 81. | Timekeeper | .. | 1 | .. |
| 82. | Carpenter | .. | 13 | .. |
| 83. | Tool-man | .. | 1 | .. |
| 84. | Machineman Attendant | .. | 17 | 2 |
| 85. | Technical Mechanic | .. | 86 | 16 |
| 86. | Test Inspector | .. | 107 | 6 |
| 87. | Tractor Trailer Driver | .. | 5 | .. |
| 88. | Junior Scale Steno | .. | 37 | 1 |
| 89. | Control Operator | .. | 18 | .. |
| 90. | Welder | .. | 3 | .. |
| 91. | Store-Keeper | .. | 30 | 2 |
| 92. | Gate Attendant/Gatekeeper | .. | 33 | 2 |
| 93. | Dispenser | .. | 4 | .. |
| 94. | Cleaner-cum-Messanger | .. | 11 | 7 |
| 95. | Painter Chargeman | .. | 1 | .. |
| 96. | Painter | .. | 4 | 1 |
| 97. | Chargeman | .. | 1 | .. |
| 98. | Fire Operator-cum-Guide | .. | 2 | 1 |
| 99. | Pump Operator | .. | 4 | .. |
| 100. | Permanent Way Inspector | .. | 1 | .. |
| 101. | Pipe Line Inspector | .. | 1 | .. |
| 102. | Winch Driver | .. | 5 | .. |
| 103. | Modeller-cum-Turner | .. | 3 | .. |
| 104. | Pattern Maker | .. | 1 | .. |
| 105. | Silt Analyst | .. | 1 | .. |

| Serial No. | Name of the Post | | Total No. of employees | No. of Scheduled Castes employees |
|---|---|---|---|---|
| 106. | Cleaner-cum-Greasure | .. | 1 | 1 |
| 107. | Cook | .. | 6 | 2 |
| 108. | Bearer | .. | 5 | 2 |
| 109. | Assistant Store-keeper | .. | 44 | 5 |
| 110. | Store Munshi | .. | 8 | 3 |
| 111. | Motor-cum-Armature | .. | 3 | .. |
| 112. | Telephonist | .. | 9 | .. |
| 113. | Helper | .. | 6 | 4 |
| 114. | Mason | .. | 7 | 2 |
| 115. | Helper-cum-Cleaner | .. | 12 | 1 |
| 116. | J.B.T. Teacher | .. | 4 | .. |
| 117. | Headmistress | .. | 1 | .. |
| 118. | Teachers | .. | 6 | .. |
| 119. | Beldar | .. | 56 | 16 |
| 120. | Nurse-cum-Midwife | .. | 6 | .. |
| 121. | Khalasi | .. | 12 | 1 |
| 122. | Apparatus Cleaner | .. | 2 | .. |
| 123. | Truck Man | .. | 5 | .. |
| 124. | Assistant Librarian | .. | 2 | .. |
| 125. | Road Beldar | .. | 3 | .. |
| 126. | Stock Verifier | .. | 10 | .. |
| 127. | Book Binder | .. | 1 | .. |
| 128. | Head Storekeeper | .. | 11 | .. |
| 129. | Laboratory Attendant | .. | 89 | 10 |
| 130. | Armature Oil Winder. | .. | 3 | .. |
| 131. | Gangman | .. | 9 | .. |
| 132. | Store Mate | .. | 4 | .. |
| 133. | Khansama-cum-Chowkidar | .. | 7 | 1 |
| 134. | Duplicaing Machine Attendant | .. | 8 | 1 |
| 135. | Junior Training Officer | .. | 1 | .. |
| 136. | Sports Assistant | .. | 4 | 1 |
| 137. | Sweeper-cum-Chowkidar | .. | 10 | 9 |

[Chief Minister]

| Serial No. | Name of the Post | | Total No. of Employees | No. of Schedule Castes Employees |
|---|---|---|---|---|
| 138. | Cinema Projector | .. | 2 | .. |
| 139. | Cable Jointer Helper | .. | 1 | .. |
| 140. | Assistant Machine Attendant | .. | 16 | 5 |
| 141. | Industrial Relation Supervisor | .. | 1 | .. |
| 142. | Information Officer | .. | 5 | 1 |
| 143. | Librarian | .. | 2 | 1 |
| 144. | Homoeopathy Physician | .. | 1 | .. |
| 145. | Type Writer Mechanic | .. | 1 | .. |
| 146. | Medical Assistant | .. | 1 | .. |
| 147. | Laboratory Technician | .. | 1 | .. |
| 148. | Pharmacist | .. | 3 | 1 |
| 149. | Auxilliary Nurse-cum-Mid Wife | .. | 1 | .. |
| 150. | Translator | .. | 1 | .. |
| 151. | Senior Instructor | .. | 3 | .. |
| 152. | Exhibition Officer | .. | 1 | .. |
| 153. | Artist/Photographer | .. | 1 | .. |
| 154. | Auto Electrician | .. | 1 | .. |
| 155. | Homoeo Dispenser | .. | 1 | .. |
| 156. | Bearer-cum-Chowkidar | .. | 2 | .. |
| 157. | Stationery Attendant | .. | 2 | .. |
| 158. | Labour Welfare Inspector | .. | 15 | 3 |
| 159. | Photedar | .. | 1 | .. |
| 160. | Internal Auditor | .. | 145 | 22 |
| 161. | Research Assistant | .. | 1 | .. |
| 162. | Assistant Welder | .. | 1 | .. |
| 163. | Water Pump Machinic | .. | 1 | .. |
| 164. | Sewer Man | .. | 3 | 3 |
| 165. | Horticulture Supervisor | | 1 | .. |
| 166. | Air Conditioner Mechanic | .. | 3 | .. |
| 167, | Telephone Mechanic | .. | 78 | 13 |
| 168. | Telephone Attendant | .. | 50 | 7 |
| 169. | Teleprinter Operator | .. | 25 | .. |
| 170. | Security Guard | .. | 4 | .. |

| Serial No. | Name of the post | No. of Total Employees | No. of Scheduled Castes Employees |
|---|---|---|---|
| 171. | Store Mate .. | 5 | 1 |
| 172. | Banking Accountant .. | 1 | .. |
| 173. | T.G. Controller .. | 17 | 2 |
| 174. | Boiler Controller .. | 12 | .. |
| 175. | Des Controller .. | 32 | .. |
| 176. | Aux. Plant Attendant .. | 45 | 7 |
| 177. | Shift Chemist .. | 6 | 1 |
| 178. | Laboratory Attendant .. | 1 | .. |
| 179. | Junior Plant Attendant (Power Plant) .. | 71 | 10 |
| 180. | Junior Plant Attendant (Chemical Plant) .. | 6 | .. |
| 181. | Electrician Grade I .. | 27 | 4 |
| 182. | Electrician Grade II .. | 19 | 6 |
| 183. | Loco Shunt Operator .. | 7 | 2 |
| 184. | Bulldozer Operator .. | 8 | 5 |
| 185. | Communication Supervisor .. | 1 | .. |
| 186. | Instrumentation Supervisor Grade I .. | 7 | .. |
| 187. | Instrumentation Supervisor Grade II .. | 2 | .. |
| 188. | Instrumentation Technician .. | 6 | .. |
| 189. | Test Supervisor/Relays .. | 2 | .. |
| 190. | Refrigeator Mechanic .. | 1 | .. |
| 191. | Blacksmith Special .. | 1 | .. |
| 192. | Gauge Reader-Cum-regulator Operator .. | 2 | 1 |
| 193. | Electrical Motor Winder | 1 | .. |
| 194. | Lift Operator .. | 4 | 1 |
| 195. | Oil & Filter Set Operator .. | 2 | 1 |
| 196. | Turner-cum-Meachinist .. | 4 | .. |
| 197. | Asstt. Junior Specialist .. | 2 | 1 |
| 198. | Junior Specialist .. | 9 | 1 |
| 199. | Plumber .. | 5 | 2 |

**Issue of National Permits and Zonal permits in the State**

**175. Sardar Sukhdev Singh Dhindsa :** Will the Chief Minsiter be pleased to :—

(a) state the number of National permits and Zonal permits issued in the State during the years 1980-81 and 1981-82 (upto 31st July, 1981) separately ;

(b) lay on the Table of the House a list showing names of persons to whom the permits referred to in part (a) above were issued together with the details of criteria fixed for the issue of the said permits ?

**ਸਰਦਾਰ ਦਰਬਾਰਾ ਸਿੰਘ :** (ੳ)

| ਸਾਲ | | ਨੈਸ਼ਨਲ ਪਰਮਿਟ | ਵੈਸਟਰਨ ਜ਼ੋਨ ਪਰਮਿਟ | ਨੌਰਦਰਨ ਜ਼ੋਨ ਪਰਮਿਟ |
|---|---|---|---|---|
| 1980-81 | .. | 5 | -- | -- |
| 1981-82 (ਮਿਤੀ 31 ਜੁਲਾਈ, 1981 ਤੱਕ) | .. | 400 | 100 | 100 |

(ਅ) ਉਨ੍ਹਾਂ ਵਿਅਕਤੀਆਂ ਦੀ ਲਿਸਟ ਜਿਨ੍ਹਾਂ ਨੂੰ ਉਪਰੋਕਤ 'ੳ' ਭਾਗ ਵਿੱਚ ਦਰਸਾਏ ਪਰਮਿਟ ਜਾਰੀ ਕੀਤੇ ਗਏ ਹਨ, ਦੀ ਲਿਸਟ ਨਾਲ * ਨਥੀ ਹੈ।

ਇਨ੍ਹਾਂ ਪਰਮਿਟਾਂ ਨੂੰ ਜਾਰੀ ਕਰਨ ਸਬੰਧੀ ਜੋ ਨੀਤੀ ਬਣਾਈ ਗਈ ਉਹ ਮੋਟਰ ਵਹੀਕਲ ਐਕਟ, 1939 ਦੇ ਸਬ-ਸੈਕਸ਼ਨ (11-ਏ), (11-ਬੀ) ਅਤੇ (12) ਦੇ ਸੈਕਸ਼ਨ 63 ਅਤੇ ਮੋਟਰ ਵਹੀਕਲ ਰੂਲਜ਼ (ਨੈਸ਼ਨਲ ਪਰਮਿਟ 1975) ਵਿਚ ਦਰਸਾਈ ਗਈ ਹੈ ਅਤੇ ਹੇਠ ਦਿਤੀ ਜਾਂਦੀ ਹੈ :—

ਸਬ-ਸੈਕਸ਼ਨ 11-ਏ

ਸਰਕਾਰ ਆਪਣੇ ਰਾਜ ਲਈ ਕੁਝ ਪ੍ਰਤੀਸ਼ਤ ਨੈਸ਼ਨਲ ਪਰਮਿਟ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਕਬੀਲਿਆਂ ਲਈ ਰਾਖਵੇਂ ਰੱਖੇਗੀ। ਇਸ ਅਧੀਨ ਸਰਕਾਰ ਨੇ 25 % ਪਰਮਿਟ ਰਾਜ ਵਿਚ ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਲਈ ਰਾਖਵੇਂ ਰਖੇ ਹਨ।

ਸਬ-ਸੈਕਸ਼ਨ 11-ਬੀ

(ਏ) ਸਰਕਾਰ ਵਲੋਂ ਰਾਜ ਵਿੱਚ ਆਰਥਿਕ ਤੌਰ ਤੇ ਕਮਜ਼ੋਰ ਵਰਗ ਦੇ ਵਿਅਕਤੀਆਂ ਨੂੰ ਨੈਸ਼ਨਲ ਪਰਮਿਟ ਦਿੱਤੇ ਗਏ ਹਨ। ਜਾਂ

*Placed in the Library.

ਰਾਜ ਵਿੱਚ ਆਰਥਿਕ ਤੌਰ ਤੇ ਕਮਜ਼ੋਰ ਵਰਗ ਦੇ ਵਿਅਕਤੀਆਂ ਲਈ ਰੂਲਾਂ ਦੇ ਅਨੁਸਾਰ ਐਸੀ ਪ੍ਰਤੀਸ਼ਤ ਨੈਸ਼ਨਲ ਪਰਮਿਟ ਰਾਖਵੇਂ ਰੱਖੇਗੀ ; ਅਤੇ

(ਬੀ) ਸਬ-ਸੈਕਸ਼ਨ (12) ਦੀ ਕਲਾਜ਼ (ਬੀ) ਦੇ ਸਵਾਏ ਇਨ੍ਹਾਂ ਵਿਅਕਤੀਆਂ ਲਈ ਨੈਸ਼ਨਲ ਪਰਮਿਟ ਦੇਣ ਲਈ ਤਰਜੀਹ ਦੇਵੇਗੀ ।

ਸਬ-ਸੈਕਸ਼ਨ—12

ਸੈਕਸ਼ਨ 55 ਦੇ ਸਬ-ਸੈਕਸ਼ਨ (1) ਦੀਆਂ ਧਾਰਾਵਾਂ ਦੀਆਂ ਪੂਰਵ ਧਾਰਨਾਂ ਤੋਂ ਯੋਗ ਅਥਾਰਟੀ, ਨੈਸ਼ਨਲ ਪਰਮਿਟ ਨੂੰ ਵਿਚਾਰ ਕਰਨ ਸਮੇਂ, ਹੇਠ ਲਿਖੀਆਂ ਗੱਲਾਂ ਦਾ ਵੀ ਧਿਆਨ ਰੱਖੇਗੀ :—

(ਏ) ਕੋਈ ਨੈਸ਼ਨਲ ਪਰਮਿਟ ਜਾਰੀ ਨਹੀਂ ਕੀਤਾ ਜਾਵੇਗਾ :—

(i) ਉਹ ਵਿਅਕਤੀ ਜਿਸ ਪਾਸ 3 ਜਾਂ ਇਸ ਤੋਂ ਵੱਧ ਯੋਗ ਨੈਸ਼ਨਲ ਪਰਮਿਟ ਹਨ, ਅਤੇ ਉਸ ਪਾਸ ਯੋਗ ਨੈਸ਼ਨਲ ਪਰਮਿਟ ਅਤੇ ਅੰਤਰ ਰਾਜੀ ਪਰਮਿਟ, ਜਿਨ੍ਹਾਂ ਦਾ ਜੋੜ 3 ਜਾਂ 3 ਤੋਂ ਵੱਧ ਹੋਵੇ;

(ii) ਕੰਪਨੀ ਜਿਸ ਪਾਸ ਪਹਿਲਾਂ ਹੀ ਆਪਣੇ ਨਾਮ ਤੇ 7 ਜਾਂ ਜ਼ਿਆਦਾ ਨੈਸ਼ਨਲ ਪਰਮਿਟ ਹੋਣ ਅਤੇ ਜਦੋਂ ਇਸ ਪਾਸ ਯੋਗ ਨੈਸ਼ਨਲ ਪਰਮਿਟ ਅਤੇ ਅੰਤਰ-ਰਾਜੀ ਪਰਮਿਟ ਹੋਣ ਜਿਨ੍ਹਾਂ ਦਾ ਜੋੜ 7 ਜਾਂ ਇਸ ਤੋਂ ਵੱਧ ਹੋਵੇ :—

(ਬੀ) ਹੋਰ ਸ਼ਰਤਾਂ ਬਰਾਬਰ ਹੋਣ ਤੇ, ਉਨ੍ਹਾਂ ਸਾਬਕਾ ਫ਼ੌਜੀਆਂ ਨੂੰ ਤਰਜੀਹ ਦਿਤੀ ਜਾਵੇਗੀ ਜਿਨ੍ਹਾਂ ਪਾਸ ਯੋਗ ਡਰਾਇਵਿੰਗ ਲਾਇਸੈਂਸ ਹੋਵੇ।

ਵਿਆਖਿਆ :—ਇਸ ਸਬ-ਸੈਕਸ਼ਨ ਵਿਚ 'ਕੰਪਨੀ' ਦਾ ਮਤਲਬ ਬਾਡੀ ਕਾਰਪੋਰੇਟ ਹੈ।

ਮੋਟਰ ਵਹੀਕਲਜ਼ (ਨੈਸ਼ਨਲ ਪਰਮਿਟ) ਰੂਲਜ਼, 1975 ਦੇ ਰੂਲ 10

ਯੋਗ ਅਥਾਰਿਟੀ ਨੈਸ਼ਨਲ ਪਰਮਿਟ ਜਾਰੀ ਕਰਨ ਸਮੇਂ ਹੇਠ ਲਿਖੀਆਂ ਗੱਲਾਂ ਦਾ ਧਿਆਨ ਰੱਖੇਗੀ :—

(ਏ) ਪਰਾਰਥੀਆਂ ਦਾ ਮਾਲ ਦਾ ਢੋਆ-ਢੁਆਈ ਵਿੱਚ ਲੋਕ-ਹਿਤ ਵਿਚ ਯੋਗਦਾਨ ਹੋਵੇ।

(ਬੀ) ਪਰਾਰਥੀਆਂ ਦਾ ਮਾਲ ਦਾ ਢੋਆ-ਢੁਆਈ ਵਿਚ, ਰੀਜਨਲ, ਰਾਜ ਅਤੇ ਅੰਤਰ-ਰਾਜੀ ਦਾ ਤਜਰਬਾ ਹੋਵੇ ।

(ਸੀ) ਨੈਸ਼ਨਲ ਪਰਮਿਟ ਦੇਣ ਸਬੰਧੀ ਜਿਨ੍ਹਾਂ ਪਾਸ ਅੰਤਰ-ਰਾਜੀ ਪਰਮਿਟ ਹੋਣ, ਚਾਹੇ ਉਨ੍ਹਾਂ ਨੇ ਪਿਛਲੇ ਲੋੜੀਂਦੇ ਪਰਮਿਟ ਮੋੜ ਦਿੱਤੇ ਹੋਣ ਤਾ ਕਿ ਉਹ ਸੈਕਸ਼ਨ 63 ਦੇ ਸਬ-ਸੈਕਸ਼ਨ (13) ਵਿੱਚ ਰੱਖੀ ਸ਼ਰਤ ਦੇ ਅੰਦਰ ਰਹਿ ਸਕਣ।

---

*

## POINT OF ORDER REGARDING ADJOURNMENT MOTION

**ਕਾਮਰੇਡ ਰਾਜ ਕੁਮਾਰ :** ** ** **

**ਸ੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਜਦੋਂ ਸੈਸ਼ਨ ਸ਼ੁਰੂ ਹੋਇਆ ਸੀ, ਸੂਬੇ ਦੀ ਜੋ ਵੱਡੀ ਪ੍ਰਾਬਲਮ ਸੀ ਉਸ ਦੇ ਵਾਸਤੇ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਕਿ ਪੈਡੀ ਦੀ ਪ੍ਰਾਈਸ 150 ਰੁਪਏ ਕੁਇੰਟਲ ਹੋਣੀ ਚਾਹੀਦੀ ਹੈ। ਫਿਰ ਬਹਿਸ ਮੁਬਾਹਸੇ ਤੋਂ ਬਾਅਦ ਤੁਸੀਂ ਫਰਮਾਇਆ ਸੀ ਕਿ ਮੈਂ ਰਿਵਾਈਜ਼ ਕਰਾਂਗਾ। ਤੁਹਾਡੇ ਚੈਂਬਰ ਵਿਚ ਵੀ ਤੁਸੀਂ ਮੈਨੂੰ ਯਕੀਨ ਦਿਵਾਇਆ ਸੀ ਕਿ ਤੁਸੀਂ ਇਸ ਬਾਰੇ ਦੱਸੋਗੇ। ਹੁਣ ਤਕਰੀਬਨ 2 ਦਿਨ ਸੈਸ਼ਨ ਦੇ ਰਹਿ ਗਏ ਹਨ ਪਰ ਤੁਹਾਡੇ ਵਲੋਂ ਕੋਈ ਫਾਈਨਲੀ ਨਹੀਂ ਦੱਸਿਆ ਗਿਆ।

**ਸ੍ਰੀ ਸਪੀਕਰ:** ਤੁਸੀਂ ਮੇਰੇ ਚੈਂਬਰ ਵਿਚ ਆ ਕੇ ਡਿਸਕਸ ਕਰ ਲੈਣਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** : ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਪਹਿਲੇ ਪੁਆਇੰਟ ਦਾ ਮੈਂ ਤੁਹਾਨੂੰ ਜਵਾਬ ਦੇ ਦਿਆਂਗਾ।

**Chief Minister :** In reply to this point raised by the hon. Opposition Leader, I would submit that we had sent the comments. That may be in the way. We had promptly done it. It is wrong to say that the matter has taken three weeks.

---

## LEGISLATIVE BUSINESS

### RESOLUTION UNDER ARTICLE 213(2)(a) OF THE CONSTITUTION OF INDIA DISAPPROVING THE PUNJAB PANCHAYAT SAMITIES AND ZILA PARISHDS (TEMPORARY SUPERSESSION, AMENDMENT ORDINANCES, 1981 (PUNJAB ORDINANCE NO. 3 OF 1981)
### AND
### THE PUNJAB PANCHAYAT SAMITIES AND ZILA PARISHDS (TEMPORARY SUPERSESSION) AMENDMENT BILL, 1981.

**Mr. Speaker :** Comrade Raj Kumar and Sardar Dalip Singh Pandhi have given notices of Resolutions disapproving the Ordinance. They may please move it.

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਆਨ ਏ ਪੁਆਇੰਟ ਆਫ ਆਰਡਰ, ਸਰ। ਟਾਈਮ ਫਿਕਸ ਕਰ ਲਓ ਕਿ ਕਿੰਨਾ ਕਿੰਨਾ ਟਾਈਮ ਬੋਲਣਾ ਹੈ। ਵੀਹ ਵੀਹ ਮਿੰਟ ਬੋਲਣਾ ਹੈ ਜਾਂ ਦਸ ਦਸ ਮਿੰਟ ਬੋਲਣਾ ਹੈ। ਅੱਜ ਦਸ ਬਿਲ ਹਨ।

---

**Expunged as ordered by the Chair.

ਸ੍ਰੀ ਸਪੀਕਰ : 7 ਬਿਲ ਹਨ। ਮੈਂ ਟਾਈਮ ਫਿਕਸ ਕਰ ਦਿੰਦਾ ਹਾਂ।

**Sardar Dalip Singh Pandhi :** Sir, I beg to move—

> That this House disapproves the Punjab Panchayat Samitis and Zila Parishads (Temporary Supersession) Amendment Ordinance, 1981 (Punjab Ordinance No. 3 of 1981.)

**Mr. Speaker :** Motion moved—

> That this House disapproves the Punjab Panchayat Samitis and Zila Parishads (Temporary Supersession) Amendment Ordinance, 1981(Punjab Ordinance No. 3 of 1981).

## WALK-OUT

**ਮਾਸਟਰ ਚੰਦ ਸਿੰਘ :** ਪੁਆਇੰਟ ਆਫ ਆਰਡਰ, ਸਰ।

**Mr. Speaker :** No, No.

**ਮਾਸਟਰ ਚੰਦ ਸਿੰਘ :** ਝੋਨੇ ਦਾ ਭਾਅ ਮੁਕਰਰ ਨਹੀਂ ਹੋਇਆ। (ਵਿਘਨ) ਕਿਉਂ ਕਿ ਸਾਨੂੰ ਆਪਣੀ ਗੱਲ ਕਹਿਣ ਦੀ ਇਜਾਜ਼ਤ ਨਹੀਂ ਦਿੱਤੀ ਜਾਂਦੀ, ਇਸ ਲਈ ਅਸੀਂ ਪਰੋਟੈਸਟ ਦੇ ਤੌਰ ਤੇ ਵਾਕ ਆਊਟ ਕਰਦੇ ਹਾਂ।

(ਇਸ ਸਮੇਂ ਸੀ.ਪੀ.ਆਈ. (ਐਮ) ਦੇ ਸਦਨ ਵਿਚ ਸਾਰੇ ਹਾਜ਼ਰ ਮਾਨਯੋਗ ਮੈਂਬਰ ਵਾਕ-ਆਊਟ ਕਰ ਗਏ )।

## RESOLUTION UNDER ARTICLE 213 (2)(a) OF THE CONSTITUTION OF INDIA DISAPPROVING PUNJAB PANCHAYAT SAMITIS AND ZILA PARISHADS (TEMPORARY SUPERSESSION) AMENDMENT ORDINANCE, 1981 (PUNJAB ORDINANCE NO. 3 OF 1981)

## AND

## THE PUNJAB PANCHAYAT SAMITIS AND ZILA PARISHADS (TEMPORARY SUPERSESSION) AMENDMENT BILL, 1981 (*Resumption*)

**Development Minister (Sardar Santokh Singh Randhawa) :** Sir, I beg to introduce the Punjab Panchayat Samitis and Zila Parishads (Temporary Supersession) Amendment Bill.

Sir, I also beg to move—

> That the Punjab Panchayat Samitis and Zila Parishads(Temporary Supresession) Amendment Bill be taken into consideration at once.

**Mr. Speaker :** Motion moved—

> That the Punjab Panchayat Samitis and Zila Parishads (Temporary Supersession) Amendment Bill be taken into consideration at once.

[Mr. Speaker]

The practice in the past has been that the Resolution disapproving the Ordinance and the Bill seeking replacement of the Ordinance are discussed together though voting takes place on each item separately. If the House agrees, the Resolution disapproving the Ordinance and the Bill be discussed together ?

(Voices : Yes, Yes.)

**Mr. Speaker :** Both these motions will be discussed together.

---

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ :** ਸਪੀਕਰ ਸਾਹਿਬ, ਮੇਰੀ ਕਾਲ ਅਟੇਨਸ਼ਨ ਮੋਸ਼ਨ ਸੀ ।

**ਸ੍ਰੀ ਸਪੀਕਰ :** ਅੱਜ ਕੋਈ ਕਾਲ ਅਟੈਨਸ਼ਨ ਮੋਸ਼ਨ ਨਹੀਂ ਸੀ।

**ਕਾਮਰੇਡ ਰਾਜ ਕੁਮਾਰ :** ਇਥੇ ਕਿਸ ਤਰ੍ਹਾਂ ਦਾ ਰਵੱਈਆ ਅਖਤਿਆਰ ਕੀਤਾ ਜਾ ਰਿਹਾ ਹੈ । ਮਾਨਯੋਗ ਮੈਂਬਰ ਵਾਕ-ਆਊਟ ਕਰ ਰਹੇ ਹਨ, ਪਰ ਇਸ ਬਾਰੇ ਕੋਈ ਨੋਟਿਸ ਨਹੀਂ ਲਿਆ ਜਾ ਰਿਹਾ। ਜੇਕਰ ਕੋਈ ਗਲ ਤੁਹਾਡੇ ਸਾਹਮਣੇ ਰਖੀ ਜਾਂਦੀ ਹੈ ਤਾਂ ਉਸ ਬਾਰੇ ਤੁਹਾਡੇ ਵਲੋਂ ਸਬੰਧਤ ਮੈਂਬਰ ਸਾਹਿਬ ਦੀ ਤਸੱਲੀ ਕੀਤੀ ਜਾਣੀ ਚਾਹੀਦੀ ਹੈ । ਮੈਂ ਅਰਜ਼ ਕੀਤੀ ਸੀ । ਸੀ ਐਮ. ਸਾਹਿਬ ਬੈਠੇ ਸੀ ਔਰ ਉਨ੍ਹਾਂ ਨੇ ਧਿਆਨ ਨਾਲ ਸੁਣਿਆ ਸੀ। ਸੀ. ਪੀ. ਆਈ. (ਐਮ.) ਮੈਂਬਰ ਸਾਹਿਬਾਨ ਇਸੇ ਗਲ ਤੇ ਵਾਕ ਆਊਟ ਕਰ ਗਏ ਹਨ ਔਰ ਸੀ. ਐਮ. ਸਾਹਿਬ ਵੀ ਉਨ੍ਹਾਂ ਦੇ ਨਾਲ ਹੀ ਤੁਰ ਗਏ ਹਨ। ਉਹ ਵੀ ਵਾਕ-ਆਊਟ ਕਰ ਗਏ ਹਨ।

**ਸ੍ਰੀ ਸਪੀਕਰ :** ਮੈਨੂੰ ਤਾਂ ਪਤਾ ਨਹੀਂ ਉਹ ਕਦੋਂ ਵਾਕ-ਆਊਟ ਕਰ ਗਏ ਹਨ।

**ਸ੍ਰੀ ਜੋਗਿੰਦਰ ਪਾਲ ਪਾਂਡੇ :** ਸੀ. ਐਮ. ਸਾਹਿਬ ਤਸ਼ਰੀਫ ਲੈ ਗਏ ਹਨ। ਉਹ ਵਾਕ-ਆਊਟ ਨਹੀਂ ਕਰ ਗਏ ।

**ਵਿੱਤ ਮੰਤਰੀ :** ਮੈਂਬਰ ਸਾਹਿਬ ਨੇ ਕਿਹਾ ਹੈ ਕਿ ਸੀ. ਐਮ. ਸਾਹਿਬ ਵਾਕ ਆਊਟ ਕਰ ਗਏ ਹਨ, ਇਸ ਤਰ੍ਹਾਂ ਨਾਲ ਉਨ੍ਹਾਂ ਨੂੰ ਨਹੀਂ ਕਹਿਣਾ ਚਾਹੀਦਾ। ਉਨ੍ਹਾਂ ਦੇ ਇਹ ਰਿਮਾਰਕਸ ਐਕਸਪੰਜ ਹੋਣੇ ਚਾਹੀਦੇ ਹਨ ।

**ਕਾਮਰੇਡ ਰਾਜ ਕੁਮਾਰ :** ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੇਰੇ ਵਲੋਂ ਜਿਹੜੀ ਗਲ ਰੇਜ਼ ਕੀਤੀ ਗਈ ਸੀ ਬਾਦਲ ਸਾਹਿਬ ਵਲੋਂ ਵੀ ਉਹੀ ਗਲ ਰੇਜ਼ ਕੀਤੀ ਗਈ ਸੀ । ਫੇਰ ਇਧਰੋਂ ਬੈਂਚਾਂ ਵਲੋਂ ਵੀ ਉਹੀ ਗੱਲ ਰੇਜ਼ ਕੀਤੀ ਗਈ ਸੀ। ਇਸ ਗੱਲ ਨੂੰ ਤਾਂ ਸਿਰੇ ਚੜ੍ਹਾਉਣਾ ਚਾਹੀਦਾ ਹੈ।

**ਸ੍ਰੀ ਸਪੀਕਰ :** ਬਾਦਲ ਸਾਹਿਬ ਦੀ ਗਲ ਦਾ ਮੈਂ ਜਵਾਬ ਦੇ ਦਿੱਤਾ ਸੀ ਕਿ ਉਹ ਅੰਡਰ ਕੰਨਸਿਡਰੇਸ਼ਨ ਹੈ। ਸਰਦਾਰ ਦਲੀਪ ਸਿੰਘ ਪਾਂਧੀ ਜੀ, ਤੁਸੀਂ ਬੋਲੋ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਜਿਹੜਾ ਮਸਲਾ ਹਾਊਸ ਦੇ ਸਾਹਮਣੇ ਹੈ, ਉਸ ਤੇ ਹੀ ਡਿਸਕਸ਼ਨ ਹੋਣੀ ਚਾਹੀਦੀ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਜਿਹੜੀ ਤੁਸੀਂ ਰੂਲਿੰਗ ਦਿਤੀ ਹੈ, ਉਹ ਕਲੀਅਰ ਕਰ ਦਿਓ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਕੀ ਤੁਸੀਂ ਬੁਲਾਉਗੇ ਜਾਂ ਅਸੀਂ ਆ ਜਾਈਏ ?

**ਸ਼੍ਰੀ ਸਪੀਕਰ:** ਮੈਂ ਬੁਲਾਵਾਂਗਾ।

**ਕਾਮਰੇਡ ਰਾਜ ਕੁਮਾਰ:** ਡਾਕਟਰ ਕੇਵਲ ਕ੍ਰਿਸ਼ਨ ਬਾਰੇ ਵੀ ਮੈਂ ਇਕ ਮੋਸ਼ਨ ਦਿਤੀ ਸੀ, ਉਸ ਬਾਰੇ ਵੀ ਸਾਡੇ ਨਾਲ ਡਿਸਕੱਸ ਕਰ ਲਓ।

**ਸ਼੍ਰੀ ਸਪੀਕਰ:** ਮੇਰੇ ਚੈਂਬਰ ਵਿਚ ਆ ਕੇ ਮੈਨੂੰ ਮਿਲ ਲੈਣਾ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.): ਸਪੀਕਰ ਸਾਹਿਬ, ਮੈਂ ਅਮੈਂਡਮੈਂਟ ਦਿੱਤੀ ਸੀ। ਇਹ ਜਿਹੜਾ ਬਿਲ ਲਿਆਂਦਾ ਜਾ ਰਿਹਾ ਹੈ ਕਿ ਅਣਮਿਥੇ ਸਮੇਂ ਲਈ ਜਿਹੜੀਆਂ ਸਮਿਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਰਖਿਆ ਜਾ ਰਿਹਾ ਹੈ, ਇਹ ਸਰਕਾਰ ਘਟੀਆ ਗਲ ਕਰ ਰਹੀ ਹੈ। ਦੋ ਸਾਲ ਛੇ ਮਹੀਨੇ ਦੀ ਥਾਂ ਤੇ ਜੋ ਤਿੰਨ ਸਾਲ ਕੀਤਾ ਜਾ ਰਿਹਾ ਹੈ, ਇਹ ਠੀਕ ਨਹੀਂ ਹੈ। ਸਰਕਾਰ ਦਾ ਪੀਪਲ ਰਿਪਰਜ਼ੈਂਟੇਸ਼ਨ ਐਕਟ ਹੈ ਜਿਸ ਰਾਹੀਂ ਅਸੈਂਬਲੀ/ਲੋਕ ਸਭਾ ਦੀ ਕੋਈ ਸੀਟ 6 ਮਹੀਨਿਆਂ ਤੋਂ ਵੱਧ ਖਾਲੀ ਨਹੀਂ ਰਹਿ ਸਕਦੀ। ਪਰ ਬੜੇ ਅਫਸੋਸ ਦੀ ਗਲ ਹੈ ਕਿ ਫਰੀਦਕੋਟ ਦੀ ਸੀਟ ਲਈ ਪੁਲੀਟੀਕਲ ਕਾਰਣਾਂ ਕਰ ਕੇ ਸਰਕਾਰ ਉਥੇ ਚੋਣ ਨਹੀਂ ਕਰਾ ਰਹੀ ਅਤੇ ਉਸ ਨੂੰ ਅਗੇ ਹੀ ਪਾਈ ਜਾ ਰਹੀ ਹੈ। ਇਸ ਤਰ੍ਹਾਂ ਕਰਕੇ ਐਕਟ ਦੀ ਉਲੰਘਣਾ ਹੋ ਰਹੀ ਹੈ। ਸੰਮਤੀ ਜਾਂ ਜ਼ਿਲ੍ਹਾ ਪ੍ਰੀਸ਼ਦ ਦੀ ਚੋਣ ਲਈ ਕਮ-ਅਜ਼-ਕਮ 6 ਮਹੀਨੇ ਦਾ ਸਮਾਂ ਹੋਣਾ ਚਾਹੀਦਾ ਹੈ ਅਤੇ ਇਸ ਤੋਂ ਵਧ ਨਹੀਂ ਰਖਿਆ ਜਾਣਾ ਚਾਹੀਦਾ। ਸੰਮਿਤੀਆਂ ਦੀਆਂ ਚੋਣਾਂ ਅਨਾਊਂਸ ਕਰ ਦਿਓ। ਇਸ ਵਿਚ ਮਾਰਕਿਟ ਕਮੇਟੀਆਂ ਦੇ ਨੁਮਾਇੰਦੇ ਆਉਣੇ ਹਨ। ਇਸ ਲਈ ਜਿੰਨਾਂ ਚਿਰ ਮਾਰਕਿਟ ਕਮੇਟੀਆਂ ਦੀਆਂ ਚੋਣਾਂ ਨਹੀਂ ਹੋਣਗੀਆਂ ਉਨ੍ਹਾਂ ਚਿਰ ਸੰਮਿਤੀਆਂ ਦੀਆਂ ਚੋਣਾਂ ਕੰਪਲੀਟ ਨਹੀਂ ਹੋ ਸਕਣਗੀਆਂ। ਇਹ ਇਨ੍ਹਾਂ ਦਾ ਡਿਕਟੇਟਰਾਨਾ ਰਵੱਈਆ ਹੈ। ਜੋ ਨੁਮਾਇੰਦੇ ਸੰਮਤੀਆਂ ਵਿਚ, ਜ਼ਿਲ੍ਹਾ ਪ੍ਰੀਸ਼ਦਾਂ ਵਿਚ ਪੰਚਾਂ ਅਤੇ ਸਰਪੰਚਾਂ ਵਿਚੋਂ ਜਾਣੇ ਹਨ, ਉਹ ਲੋਕਾਂ ਦੇ ਪੂਰੇ ਨਹੀਂ ਹੋ ਰਹੇ। ਕਾਫੀ ਸਮੇਂ ਤੋਂ ਇਹ ਪੰਚਾਇਤ ਸੰਮਿਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦ ਡੈਡ ਬਾਡੀਜ਼ ਬਣ ਕੇ ਰਹਿ ਗਈਆਂ ਹਨ। ਸਰਕਾਰ ਨੇ ਉਥੇ ਐਡਮਨਿਸਟਰੇਟਰਜ਼ ਲਗਾਏ ਹਨ, ਉਥੇ ਕੰਮ ਨਹੀਂ ਹੋ ਰਿਹਾ। ਇਸ ਕਰਕੇ ਅੱਜ ਸਰਪੰਚਾਂ ਦੀ ਦੁਰ ਦਸ਼ਾ ਹੋ ਰਹੀ ਹੈ। ਇਹ ਸਾਰਾ ਕੁਝ ਪੁਲੀਟੀਕਲ ਕਾਰਨਾਂ ਕਰਕੇ ਹੋ ਰਿਹਾ ਹੈ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਈਸੜੂ ਪਿੰਡ ਹੈ। ਉਥੇ 15 ਤਾਰੀਖ ਨੂੰ ਸੀ. ਐਮ. ਸਾਹਿਬ ਗਏ ਸੀ। ਉਥੇ ਜਗਜੀਤ ਸਿੰਘ ਸਮੱਗਲਰ ਦੇ ਘਰ ਉਨ੍ਹਾਂ ਨੇ ਚਾਹ ਪੀਤੀ ਅਤੇ ਉਸ ਸਮੱਗਲਰ ਦੇ ਕਹਿਣ ਤੇ ਉਥੇ ਦੇ ਸਰਪੰਚ ਨੂੰ ਰਗੜਿਆ। ਇਸ ਬਾਰੇ ਖੰਨੇ ਦੇ ਥਾਣੇ ਵਿਚ ਰਿਪੋਰਟ ਦਰਜ ਹੈ। ਇਸ ਦੀ ਪੜਤਾਲ ਕਰਵਾ ਲਓ। ਉਸ ਸਮੱਗਲਰ ਦੇ ਕਹਿਣ ਤੇ ਸਰਪੰਚ ਨੂੰ ਰਾਤੋ ਰਾਤ ਸਸਪੈਂਡ ਕਰ ਦਿਤਾ। ਇਸੇ ਤਰ੍ਹਾਂ ਜਸਪਾਲੋਂ ਪਿੰਡ ਦੇ ਸਰਪੰਚ ਨੂੰ ਰਗੜ ਦਿਤਾ। ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਨਹੀਂ ਹੁੰਦਾ। ਇਹ ਸਾਰਾ ਕੁਝ ਪੁਲੀਟੀਕਲ ਕਾਰਨਾਂ ਕਰ ਕੇ ਹੁੰਦਾ ਹੈ। ਸਪੀਕਰ ਸਾਹਿਬ, ਇਹ ਅਸਟੈਬਲਿਸ਼ਡ ਕੇਸ ਹੈ। ਤੁਸੀਂ 1975 ਦਾ ਸੀ. ਐਲ. ਆਰ. ਵੇਖ ਲਓ। ਸਪੀਕਰ ਸਾਹਿਬ, ਖੰਨੇ ਦਾ ਸਮੱਗਲਰ ਮਸ਼ਹੂਰ ਸਮੱਗਲਰ ਹੈ। ਉਸ ਦੇ ਖਿਲਾਫ ਕੋਈ ਕਾਰਵਾਈ ਨਹੀਂ ਹੋਈ। ਕਈ ਇਲੈਕਸ਼ਨ ਪੈਟੀਸ਼ਨਾਂ ਚਲ ਰਹੀਆਂ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਲੈਕਸ਼ਨ ਪਟੀਸ਼ਨ ਦਾ ਸਮਾਂ ਘਟ ਘਟ 7 ਮਹੀਨੇ

[ਸਰਦਾਰ ਦਲੀਪ ਸਿੰਘ ਪਾਂਧੀ]

ਕਰ ਦਿੱਤਾ ਜਾਵੇ। ਕਿਸੇ ਨੇ ਪੜਤਾਲ ਕਰਾਉਣੀ ਹੁੰਦੀ ਹੈ, ਕਿਸੇ ਨੇ ਇਲੈਕਸ਼ਨ ਪੈਟੀਸ਼ਨ ਕਰਾਉਣੀ ਹੁੰਦੀ ਹੈ, ਇਸ ਲਈ ਟਾਈਮ ਫਿਕਸ ਕਰ ਦੇਣਾ ਚਾਹੀਦਾ ਹੈ।

**ਸ੍ਰੀ ਸਪੀਕਰ :** ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਤਾਂ ਹਾਲਾਂ ਸ਼ੁਰੂ ਹੀ ਕੀਤਾ ਹੈ ਜੀ। ਪੰਚਾਂ ਅਤੇ ਸਰਪੰਚਾਂ ਦੇ ਖਿਲਾਫ ਪੁਲਿਟੀਕਲ ਕਾਰਨਾਂ ਕਰ ਕੇ ਕੇਸ ਹੋ ਰਹੇ ਹਨ। ਫਿਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਹਾੜ੍ਹੀ ਅਤੇ ਸਾਉਣੀ ਦੀਆਂ ਮੀਟਿੰਗਾਂ ਨਹੀਂ ਹੁੰਦੀਆਂ।

ਫਿਰ ਪੀਲੇ ਕਾਰਡਾਂ ਦੀ ਗਲ ਆਉਂਦੀ ਹੈ। ਪੀਲੇ ਕਾਰਡ ਪੰਚਾਇਤਾਂ ਦੇ ਜਿਹੜੇ ਸੈਕਟਰੀ ਹਨ ਉਨ੍ਹਾਂ ਨੇ ਬਣਾਏ ਹਨ। ਉਨ੍ਹਾਂ ਨੇ ਗਲਤ ਕਾਰਡ ਬਣਾਏ ਹਨ। ਜਿਨ੍ਹਾਂ ਦੀਆਂ ਜ਼ਮੀਨਾਂ ਹਨ ਉਨ੍ਹਾਂ ਦੇ ਕਾਰਡ ਬਣਾਏ ਗਏ ਹਨ ਅਤੇ ਜਿਹੜੇ ਡੀਜ਼ਰਵਿੰਗ ਹਨ ਉਨ੍ਹਾਂ ਦੇ ਨਹੀਂ ਬਣਾਏ। ਇਸ ਬਾਰੇ ਕਮੇਟੀ ਬਣਾ ਕੇ ਇਸ ਸਾਰੇ ਮਾਮਲੇ ਨੂੰ ਦੇਖਿਆ ਜਾਵੇ। ਗਰੀਬ ਲੋਕਾਂ ਨੂੰ ਕੋਈ ਫਾਇਦਾ ਨਹੀਂ ਹੋ ਰਿਹਾ। ਉਨ੍ਹਾਂ ਤਕ ਕੋਈ ਚੀਜ਼ ਨਹੀਂ ਪਹੁੰਚਦੀ।

ਸਰਹਿੰਦ ਬਲਾਕ ਬਹੁਤ ਵਡਾ ਹੈ। ਇਨ੍ਹਾਂ ਨੇ ਕਿਹਾ ਕਿ ਜ਼ਿਲ੍ਹਾ ਪਟਿਆਲਾ ਵਿਚ 3 ਬਲਾਕ ਬਣਾਵਾਂਗੇ। ਮਨਿਸਟਰ ਨੇ ਤਾਂ ਆਪਣੇ ਬਣਾ ਲਏ ਇਸ ਲਈ ਉਥੇ ਵੀ ਬਣਾਉਣੇ ਚਾਹੀਦੇ ਹਨ। ਇਹ ਚੰਗਾ ਕੀਤਾ ਕਿ ਜਿਹੜਾ ਨਿਰੰਕਾਰੀ ਡਾਇਰੈਕਟਰ ਸੀ ਉਸ ਨੂੰ ਮਨਿਸਟਰ ਨੇ ਬਦਲ ਦਿੱਤਾ ਹੈ। ਉਸ ਨੂੰ ਬੇਅੰਤ ਸਿੰਘ ਨੇ ਆਪਣੇ ਮਹਿਕਮੇਂ ਵਿਚ ਰਖ ਲਿਆ ਹੈ। ਉਸ ਨੇ ਅੱਧੇ ਪਟਵਾਰੀ ਨਿਰੰਕਾਰੀ ਰਖ ਲਏ। ਮੈਂ ਉਸ ਦੇ ਖਿਲਾਫ ਸ਼ਿਕਾਇਤ ਕੀਤੀ ਸੀ ਪਰ ਉਸ ਦੀ ਪੜਤਾਲ ਨਹੀਂ ਹੋਈ।

ਸਾਡੇ ਇਲਾਕੇ ਦੇ ਸਰਪੰਚਾਂ ਨੂੰ ਗੈਰ-ਕਾਨੂੰਨੀ ਤੌਰ ਤੇ ਤੰਗ ਕੀਤਾ ਜਾ ਰਿਹਾ ਹੈ। ਵਨ ਥਰਡ ਜ਼ਮੀਨ ਪੰਚਾਇਤ ਐਕਟ ਦੇ ਥਲੇ ਸ਼ਡਿਊਲਡ ਕਾਸਟਸ ਲੋਕਾਂ ਨੂੰ ਨਹੀਂ ਮਿਲੀ।

**ਸ੍ਰੀ ਸਪੀਕਰ :** ਅੱਜ ਸਤ ਬਿਲ ਹਨ ਤੇ ਇਕ ਬਿਲ ਦੇ ਹਿਸੇ ਅੱਧਾ ਘੰਟਾ ਆਉਂਦਾ ਹੈ, ਇਸ ਲਈ ਤੁਸੀਂ ਖਤਮ ਕਰੋ।

**ਸਰਦਾਰ ਦਲੀਪ ਸਿੰਘ ਪਾਂਧੀ :** ਮਲੱਧ ਪਿੰਡ ਵਿਚ ਕਬਰਾਂ ਵਿਚ ਜ਼ਮੀਨ ਹੈ, ਉਹ ਹਰੀਜਨਾਂ ਕੋਲ ਸੀ। (ਵਿਘਨ) ਉਹ ਲੋਕਾਂ ਨੇ ਨਜਾਇਜ਼ ਦੱਬੀ ਹੋਈ ਹੈ, ਉਹ ਹਰੀਜਨਾ ਨੂੰ ਮਿਲਣੀ ਚਾਹੀਦੀ ਹੈ। (ਵਿਘਨ) ਇਹ ਜਿਹੜਾ ਐਕਟ ਹੈ, ਇਸ ਨੂੰ ਵਾਪਸ ਲੈਣਾ ਚਾਹੀਦਾ ਹੈ। ਇਸ ਬਿਲ ਨੂੰ ਡਿਸਅਪਰੂਵ ਕਰਨਾ ਚਾਹੀਦਾ ਹੈ। ਇਸ ਨੂੰ ਸਿਲੈਕਟ ਕਮੇਟੀ ਦੇ ਸਾਹਮਣੇ ਪੇਸ਼ ਕਰ ਕੇ ਲਿਆਓ। ਇਸ ਤਰ੍ਹਾਂ ਇਹ ਜਿਹੜੀ ਹੱਦ ਵਧਾਈ ਜਾ ਰਹੀ ਹੈ ਇਹ ਨਹੀਂ ਵਧਾਉਣੀ ਚਾਹੀਦੀ। ਇਸ ਬਿਲ ਨੂੰ ਰੱਦ ਕਰਨਾ ਚਾਹੀਦਾ ਹੈ। ਡਿਵੈਲਪਮੈਂਟ ਦੇ ਮਹਿਕਮੇਂ ਦੇ ਅਸੂਲ ਤਹਿ ਕਰਨੇ ਚਾਹੀਦੇ ਹਨ। ਪੰਚਾਇਤ ਐਕਟ ਦੇ ਤਹਿਤ ਭਲਾਈ ਕਰਨੀ ਚਾਹੀਦੀ ਹੈ। ਪੁਲਿਟੀਕਲ ਕਾਰਨਾਂ ਕਰ ਕੇ ਕਿਸੇ ਸਰਪੰਚ ਨੂੰ ਰਗੜਨਾ ਨਹੀਂ ਚਾਹੀਦਾ। ਜਿਹੜੀਆਂ ਪੰਚਾਇਤਾਂ ਸਰਪੰਚਾਂ ਅਤੇ ਪੰਚਾਂ ਤੋਂ ਬਗੈਰ ਹਨ ਉਨ੍ਹਾਂ ਦੀਆਂ ਇਲੈਕਸ਼ਨਾਂ ਕਰਾਓ।

**ਕਾਮਰੇਡ ਬੂਟਾ ਸਿੰਘ** (ਮਾਨਸਾ): ਸਪੀਕਰ ਸਾਹਿਬ, ਇਸ ਤਰ੍ਹਾਂ ਦੇ ਬਿਲ ਲਿਆ ਕੇ ਇਸ ਸਰਕਾਰ ਨੇ ਸਾਡੇ ਜਿਹੜੇ ਜਮਹੂਰੀ ਅਦਾਰੇ ਹਨ, ਜਿਹੜੇ ਸਾਡੇ ਪਵਿਤਰ ਅਦਾਰੇ ਹਨ, ਉਨ੍ਹਾਂ ਨੂੰ ਸਰ-

ਕਾਰੀਕਰਨ ਦਾ ਪ੍ਰੋਗਰਾਮ ਬਣਾਇਆ ਹੋਇਆ ਹੈ। ਪਿਛਲੀ ਵਾਰੀ ਕਿਹਾ ਸੀ ਕਿ ਸਤੰਬਰ ਵਿਚ ਇਲੈਕਸ਼ਨ ਕਰਵਾਵਾਂਗੇ ਪਰ ਹੁਣ ਫਿਰ 6 ਮਹੀਨੇ ਦੀ ਮਿਆਦ ਵਧਾਉਣ ਲਈ ਬਿਲ ਲਿਆਂਦਾ ਗਿਆ ਹੈ। ਇਹ ਆਰਡੀਨੈਂਸਾਂ ਦੇ ਰਾਹੀਂ ਬਾਰ ਬਾਰ ਮਿਆਦ ਵਧਾਉਣ ਦੀ ਜਿਹੜੀ ਰਿਵਾਇਤ ਹੈ, ਇਹ ਬਿਲ ਕੁਲ ਖਤਮ ਹੋਣੀ ਚਾਹੀਦੀ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ** ** **

**ਸ੍ਰੀ ਸਪੀਕਰ :** ਇਹ ਜੋ ਕੁਝ ਪਾਂਧੀ ਸਾਹਿਬ ਕਹਿ ਰਹੇ ਹਨ, ਇਹ ਐਕਸਪੰਜ ਕੀਤਾ ਜਾਂਦਾ ਹੈ ।

**ਕਾਮਰੇਡ ਬੂਟਾ ਸਿੰਘ :** ਸਰਕਾਰ ਦਾ ਨਾਮ ਜ਼ਦਗੀਆਂ ਦਾ ਅਧਿਕਾਰ ਖਤਮ ਹੋਣਾ ਚਾਹੀਦਾ ਹੈ। ਕਈ ਵਾਰੀ ਇਸ ਤਰ੍ਹਾਂ ਹੁੰਦਾ ਹੈ ਕਿ ਪੁਲਿਸ ਦੇ ਜਿਹੜੇ ਅਫਸਰ ਹਨ ਉਹ ਪੰਚਾਇਤਾਂ ਦੀ ਬੇਹੁਰਮਤੀ ਕਰਦੇ ਹਨ। ਪੰਚਾਇਤਾਂ ਕੋਲ ਪਾਵਰਜ਼ ਨਹੀਂ ਕਿ ਉਹ ਉਨ੍ਹਾਂ ਦੇ ਖਿਲਾਫ ਕਾਰਵਾਈ ਕਰ ਸਕਣ। ਇਸ ਲਈ ਪੰਚਾਇਤ ਪਾਸ ਅਧਿਕਾਰ ਹੋਣਾ ਚਾਹੀਦਾ ਹੈ। ਪੰਚਾਇਤਾਂ ਨਾਲ ਜਿਹੜੇ ਅਫਸਰ ਗਲਤ ਕਿਸਮ ਦਾ ਵਰਤਾਓ ਕਰਦੇ ਹਨ ਇਸ ਬਾਰੇ ਪੰਚਾਇਤਾਂ ਪਾਸ ਅਧਿਕਾਰ ਹੋਣੇ ਚਾਹੀਦੇ ਹਨ ਤਾਕਿ ਉਹ ਉਨ੍ਹਾਂ ਦੇ ਖਿਲਾਫ ਕਾਰਵਾਈ ਕਰ ਸਕਣ। ਅਖੀਰ ਵਿਚ ਮੈਂ ਇਸ ਬਿਲ ਦੀ ਮੁਖਾਲਫਤ ਕਰਦਾ ਹਾਂ ਕਿ ਇਸ ਦੀ ਮਿਆਦ ਨਹੀਂ ਵਧਾਉਣੀ ਚਾਹੀਦੀ।

**ਸਰਦਾਰ ਅਵਤਾਰ ਸਿੰਘ ਗਟਵਾਲੀ (ਤਲਵੰਡੀ ਸਾਬੋ) :** ਸਪੀਕਰ ਸਾਹਿਬ, ਇਹ ਜਿਹੜਾ ਪੰਜਾਬ ਪੰਚਾਇਤ ਸੰਮਿਤੀਜ਼ ਅਤੇ ਜ਼ਿਲ੍ਹਾ ਪ੍ਰੀਸ਼ਦ (ਟੈਂਪੋਰੇਰੀ ਸੁਪਰ ਸੈਸ਼ਨ) ਅਮੈਂਡਿੰਗ ਬਿਲ ਲਿਆਂਦਾ ਗਿਆ ਹੈ, ਮੈਂ ਇਸ ਤੇ ਆਪਣੇ ਵਿਚਾਰ ਪ੍ਰਗਟ ਕਰਨ ਲਈ ਖੜਾ ਹੋਇਆ ਹਾਂ। ਇਹ ਬਿਲ ਕੋਈ ਨਵਾਂ ਮਿਆਦ ਵਧਾਉਣ ਵਾਸਤੇ ਨਹੀਂ ਆਇਆ। ਪਹਿਲਾਂ ਜਿਹੜਾ ਆਰਡੀਨੈਂਸ ਸੀ ਉਸ ਨੂੰ ਵੈਲੀਡੇਟ ਕਰਨ ਵਾਸਤੇ ਇਹ ਬਿਲ ਲਿਆਂਦਾ ਗਿਆ ਹੈ ਅਤੇ ਕਿਉਂਕਿ ਜਦੋਂ ਅਸੈਂਬਲੀ ਇਨ ਸੈਸ਼ਨ ਹੋਵੇ ਉਸ ਵਿਚ ਉਸ ਨੇ ਪਾਸ ਹੋਣਾ ਹੁੰਦਾ ਹੈ। ਇਸ ਦੀ ਮਿਆਦ ਉਤਨੀ ਵਧਾਉਣੀ ਪਵੇਗੀ ਜਿਨਾ ਕਿ ਆਰਡੀਨੈਂਸ ਹੋਇਆ ਹੋਇਆ ਹੈ। ਇਸ ਬਾਰੇ ਜੇ ਲੋੜੀਂ ਦੀ ਗਲ ਕਰੀਏ ਤਾਂ ਇਸ ਦੀ ਲੋੜ ਹੈ। ਤੁਸੀਂ ਅੱਜ ਤੋਂ ਪਹਿਲਾਂ ਵਲ ਦੇਖ ਲਵੋ। 1977 ਵਿਚ ਇਹ 6 ਮਹੀਨੇ ਮਿਆਦ ਹੁੰਦੀ ਸੀ। ਅੱਜ ਜਿਹੜੇ ਮੇਰੇ ਆਪੋਜ਼ੀਸ਼ਨ ਵਿਚ ਬੈਠੇ ਇਸ ਦੀ ਮੁਖਾਲਫਤ ਕਰ ਰਹੇ ਹਨ ਮੈਨੂੰ ਹੈਰਾਨੀ ਹੁੰਦੀ ਹੈ ਕਿ ਇਨ੍ਹਾਂ ਦੀ ਪਾਰਟੀ ਦੀ ਢਾਈ ਸਾਲ ਹਕੂਮਤ ਰਹੀ ਹੈ ਉਦੋਂ ਤੋਂ ਇਹ ਛੇ ਛੇ ਮਹੀਨੇ ਮਿਆਦ ਵਧਾਉਂਦੇ ਆਏ ਹਨ। ਹੁਣ ਇਹ ਆਂਸੂ ਵਹਾਉਂਦੇ ਹਨ ਇਨ੍ਹਾਂ ਨੂੰ ਪੁਛੋ ਕਿ ਇਹ ਢਾਈ ਸਾਲ ਕੀ ਕੰਮ ਕਰਦੇ ਰਹੇ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਤੁਸੀਂ ਡੇਢ ਸਾਲ ਵਿਚ ਕੀ ਕੀਤਾ ਹੈ ?

**ਸਰਦਾਰ ਅਵਤਾਰ ਸਿੰਘ ਗਟਵਾਲੀ :** ਸਾਨੂੰ ਡੇਢ ਸਾਲ ਨਹੀਂ, ਸਵਾ ਸਾਲ ਹੋਇਆ ਹੈ ।

---

**Expunged as ordered by the Chair.

[ਸਰਦਾਰ ਅਵਤਾਰ ਸਿੰਘ ਗਟਵਾਲੀ]
ਇਸ ਸਰਕਾਰ ਨੇ ਨੋਟੀਫੀਕੇਸ਼ਨ ਕਰ ਦਿੱਤਾ ਹੈ ਜਿਸ ਦੇ ਤਹਿਤ ਪੰਚਾਇਤ ਸੰਮਿਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਇਲੈਕਸ਼ਨ ਦਾ ਐਲਾਨ ਹੋ ਚੁਕਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੀ ਪਾਰਟੀ ਦੀ ਤਰਫੋਂ ਯਕੀਨ ਦਿਵਾਉਂਦਾ ਹਾਂ ਕਿ ਪੰਚਾਇਤ ਸੰਮਿਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਵੇਲੇ ਸਿਰ ਹੋਣਗੀਆਂ। (ਵਿਘਨ)

Mr. Speaker : No Interruption.

**ਸਰਦਾਰ ਅਵਤਾਰ ਸਿੰਘ ਗਟਵਾਲੀ:** ਅੱਜ ਇਹ ਜਿਹੜੇ ਮੇਰੇ ਸਾਥੀ ਕਹਿੰਦੇ ਹਨ ਕਿ ਇਨ੍ਹਾਂ ਨੇ ਪੰਚਾਇਤ ਸੰਮਿਤੀਆਂ ਅਤੇ ਜ਼ਿਲਾ ਪ੍ਰੀਸ਼ਦਾਂ ਦੀਆਂ ਚੋਣਾਂ ਨਹੀਂ ਕਰਾਉਣੀਆਂ, ਫਿਰ, ਸਪੀਕਰ ਸਾਹਿਬ, ਸਾਨੂੰ ਮਜ਼ਬੂਰ ਹੋ ਕੇ ਉਨ੍ਹਾਂ ਨੇ ਜਿਹੜੀਆਂ ਆਪਣੇ ਵੇਲੇ ਗੱਲਾਂ ਕੀਤੀਆਂ ਹਨ ਉਹ ਕਹਿਣੀਆਂ ਪੈਣਗੀਆਂ। ਮੇਰਾ ਇਰਾਦਾ ਤਾਂ ਨਹੀਂ ਸੀ ਦੱਸਣ ਦਾ ਪਰ, ਸਪੀਕਰ ਸਾਹਿਬ, ਜੇ ਤੁਸੀਂ 1978 ਦੀ ਅਮੈਂਡਮੈਂਟ ਇਨ੍ਹਾਂ ਦੀ ਕੀਤੀ ਹੋਈ ਦੇਖੋ ਤਾਂ ਆਪ ਨੂੰ ਪਤਾ ਲਗੇਗਾ ਕਿ ਪਹਿਲਾਂ ਇਸ ਵਿਚ ਸਰਪੰਚ ਨੂੰ ਇਹ ਅਖ਼ਤਿਆਰ ਹੁੰਦਾ ਸੀ ਕਿ ਆਪਣੀ ਪੰਚਾਇਤ ਦੀ ਉਹ ਮੀਟਿੰਗ ਕਾਲ ਕਰਦਾ ਸੀ, ਕੋਆਪਸ਼ਨ ਕਰਦਾ ਸੀ ਅਤੇ ਜੇ ਕੋਈ ਮੈਂਬਰ ਡਿਸਮਿਸ ਕਰ ਦਿੱਤਾ ਤਾਂ ਨਵਾਂ ਲਾਉਂਦਾ ਸੀ ਪਰ ਸਰਦਾਰ ਆਤਮਾ ਸਿੰਘ ਜੀ, ਜੋ ਅਕਾਲੀ ਸਰਕਾਰ ਵੇਲੇ ਡੀਵੈਲਪਮੈਂਟ ਮਨਿਸਟਰ ਸਨ, ਇਸ ਵੇਲੇ ਏਥੇ ਨਹੀਂ ਹਨ, ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਹੇਠ ਇਨ੍ਹਾਂ ਸਰਪੰਚਾਂ ਤੋਂ ਇਹ ਤਾਕਤ ਖੋਹ ਕੇ ਬੀ. ਡੀ. ਪੀ. ਓਜ਼ ਨੂੰ ਦੇ ਦਿੱਤੀ।

**ਸਰਦਾਰ ਸੰਤ ਸਿੰਘ:** ਉਹ ਜਿਉਂਦੇ ਹਨ।

**ਸਰਦਾਰ ਅਵਤਾਰ ਸਿੰਘ ਗਟਵਾਲੀ:** ਮੈਂ ਕਿਹਾ ਹੈ ਕਿ ਇਸ ਵੇਲੇ ਇਥੇ ਨਹੀਂ ਹਨ ਇਹ ਚੀਜ਼ ਤੁਸੀਂ ਕਹਿੰਦੇ ਹੋਵੋਗੇ, ਮੈਂ ਨਹੀਂ ਚਾਹੁੰਦਾ ਇਹ ਗਲ, ਮੈਂ ਚਾਹੁੰਦਾ ਹਾਂ ਕਿ ਉਹ ਲੰਬੀ ਉਮਰ ਜੀਉਂਦੇ ਰਹਿਣ।

ਸਪੀਕਰ ਸਾਹਿਬ, ਅੱਜ ਇਹ ਕਹਿੰਦੇ ਹਨ ਕਿ ਸਰਕਾਰੀ ਨੁਮਾਇੰਦੇ ਲਾ ਦਿੱਤੇ, ਡੈਮੋਕਰੇਸੀ ਵਿੱਚ ਲੋਕਾਂ ਦੇ ਹੱਕ ਬੁਲੰਦ ਨਹੀਂ ਕਰਦੇ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ 1978 ਵਿਚ ਇਨ੍ਹਾਂ ਨੇ (ਆਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ) ਆਪਣੇ ਰਾਜ ਵਿਚ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਤੋਂ ਤਾਕਤ ਖੋਹ ਕੇ ਬੀ. ਡੀ. ਪੀ. ਓ ਜ਼ ਨੂੰ ਦਿੱਤੀ ਸੀ ਤਾਂ ਹੀ ਇਨ੍ਹਾਂ ਨੂੰ ਹੁਣ ਬਹੁਤਾ ਤੌਖਲਾ ਹੋ ਰਿਹਾ ਹੈ।

ਦੂਜੀ ਗਲ, ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਅੱਜ ਮੇਰੇ ਇਹ ਵੀਰ ਪੰਚਾਇਤਾਂ ਦੇ ਬਾਰੇ ਬੜੀਆਂ ਦਰਦ ਭਰੀਆਂ ਗਲਾਂ ਕਹਿੰਦੇ ਹਨ ਔਰ ਸਾਡੇ ਬਾਰੇ ਕਹਿੰਦੇ ਹਨ ਕਿ ਡੈਮੋਕਰੇਸੀ ਬਹਾਲ ਨਹੀਂ ਹੋਣ ਦਿੰਦੇ। ਇਨ੍ਹਾਂ ਨੇ ਆਪਣੇ ਰਾਜ ਵਿਚ ਜੋ ਪੰਚਾਇਤਾਂ ਦੀ ਸੇਵਾ ਕੀਤੀ ਉਹ ਮੈਂ ਆਪ ਨੂੰ ਦੱਸਣਾ ਚਾਹੁੰਦਾ ਹਾਂ। ਇਨ੍ਹਾਂ ਨੇ ਸੇਵਾ ਕੀ ਕੀਤੀ ? ਸਪੀਕਰ ਸਾਹਿਬ, ਜਿੰਨੀਆਂ ਪੰਚਾਇਤਾਂ ਹਨ ਪੰਜਾਬ ਵਿਚ ਉਨ੍ਹਾਂ ਦੇ ਬਾਰੇ ਮੈਂ ਆਪ ਨੂੰ ਦੱਸਦਾ ਹਾਂ ਕਿ ਇਕ ਬਹੁਤ ਵਡਾ ਇੰਸਟੀਚਿਊਸ਼ਨ ਹੈ ਪੰਚਾਇਤੀ ਰਾਜ ਦਾ ਜੋ ਸਾਰੇ ਭਾਰਤਵਰਸ਼ ਵਿਚ ਲਾਗੂ ਹੈ। ਜਿੰਨੀ ਤਰੱਕੀ ਇਸ ਨੇ ਪੰਜਾਬ ਵਿਚ ਕੀਤੀ ਹੈ ਹੋਰ ਕਿਧਰੇ ਨਹੀਂ ਕੀਤੀ। ਕਿਉਂ ? ਕਿਉਂਕਿ ਇਸ ਦੇ ਪਿੱਛੇ ਪੰਜਾਬ ਦੇ ਲੋਕਾਂ ਦੀ ਕੰਟਰੀਬਿਊਸ਼ਨ ਸੀ। ਪੰਜਾਬ ਦੇ ਲੋਕਾਂ ਨੇ ਆਪਣੀ ਮਲਕੀਅਤ ਦੀ ਜ਼ਮੀਨ ਵਿਚੋਂ ਪੰਚਾਇਤ ਨੂੰ ਜ਼ਮੀਨ ਦਿੱਤੀ ਜਿਹੜੀ ਕਿ, ਸਪੀਕਰ ਸਾਹਿਬ, ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਹਿੰਦੁਸਤਾਨ ਦੇ

ਕਿਸੇ ਹੋਰ ਸੂਬੇ ਵਿਚ ਨਹੀਂ ਹੋਈ ਪਰ ਇਨ੍ਹਾਂ ਨੇ (ਆਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ) ਕੀ ਕੀਤਾ ਕਿ ਉਹ ਪੰਚਾਇਤਾਂ ਦੀਆਂ ਜ਼ਮੀਨਾਂ ਖੋਹ ਲਈਆਂ। ਕਿਵੇਂ ਖੋਹੀਆਂ ? ਇਹ ਕਹਿ ਕੇ ਕਿ ਇਥੇ ਅਸੀਂ ਫੋਕਲ ਪੁਆਇੰਟ ਬਣਾਉਣਾ ਹੈ, ਇਥੇ ਅਸੀਂ ਫਲਾਣੀ ਚੀਜ਼ ਬਣਾਉਣੀ ਹੈ ਅਤੇ ਉਥੇ ਅਸੀਂ ਢਿਮਕੀ ਚੀਜ਼ ਬਣਾਉਣੀ ਹੈ ਔਰ ਉਸ ਜ਼ਮੀਨ ਤੇ ਆਪਣੀ ਪਾਰਟੀ ਦੇ ਲੋਕਾਂ ਦਾ ਕਬਜ਼ਾ ਕਰਵਾ ਦਿੱਤਾ। ਪੱਥਰ ਜ਼ਰੂਰ ਉਥੇ ਲਿਆ ਕੇ ਲਗਾ ਦਿੱਤੇ ਔਰ ਪੰਚਾਇਤ ਦੀ ਜੋ ਆਮਦਨ ਸੀ ਉਹ ਬੰਦ ਕਰਵਾ ਦਿੱਤੀ ਧਰ ਤਰੱਕੀ ਜੋ ਪਹਿਲਾਂ ਉਨ੍ਹਾਂ ਦੀ ਮਾੜੀ ਮੋਟੀ ਹੁੰਦੀ ਰਹਿੰਦੀ ਸੀ ਉਹ ਹਮੇਸ਼ਾ ਲਈ ਬੰਦ ਕਰਕੇ ਰੱਖ ਦਿਤੀ। ਅੱਜ ਇਹ ਬੜੇ ਹੌਸਲੇ ਨਾਲ ਕਹਿੰਦੇ ਹਨ ਕਿ ਅਸੀਂ ਪੰਚਾਇਤ ਸੰਮਿਤੀਆਂ ਦੀਆਂ ਚੋਣਾਂ ਨਹੀਂ ਕਰਵਾਉਂਦੇ ਪਰ ਜੇ, ਸਪੀਕਰ ਸਾਹਿਬ, ਧਿਆਨ ਨਾਲ ਇਹ ਚੀਜ਼ ਦੇਖੋ ਤਾਂ ਆਪ ਨੂੰ ਪਤਾ ਲਗੇਗਾ ਕਿ ਇਹ ਗਲ ਚਲਦੀ ਕਿਥੋਂ ਹੈ ?

ਫਿਰ, ਸਪੀਕਰ ਸਾਹਿਬ, ਇਨ੍ਹਾਂ ਦਾ ਪਿਆਰ ਪੰਚਾਇਤਾਂ ਨਾਲ ਹੋਰ ਦੇਖੋ। ਜਦੋਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਅਜ ਤੋਂ 10-15 ਸਾਲ ਪਹਿਲਾਂ ਸਰਕਾਰ ਨੇ ਇਕ ਪ੍ਰਥਾ ਚਲਾਈ ਸੀ ਕਿ ਜੋ ਪੰਚਾਇਤ ਪੰਚਾਇਤੀ ਰਾਜ ਨੂੰ ਬਿਹਤਰ ਬਣਾਉਣ ਲਈ ਯੁਨਾਨੀਮਸਲੀ ਪੰਚਾਂ, ਸਰਪੰਚਾਂ ਨੂੰ ਚੁਣਿਆ ਕਰੇਗੀ ਉਸਨੂੰ 5 ਹਜ਼ਾਰ ਰੁਪਿਆ ਇਨਾਮ ਦਿੱਤਾ ਜਾਵੇਗਾ ਔਰ ਸਰਕਾਰ ਇਹ ਇਨਾਮ ਦਿੰਦੀ ਸੀ ਪਰ ਇਨ੍ਹਾਂ ਮੇਰੇ ਸਾਹਮਣੇ ਬੈਠੇ ਵੀਰਾਂ ਨੂੰ, ਸਰਦਾਰ ਆਤਮਾ ਸਿੰਘ ਜੋ ਅਕਾਲੀ ਸਰਕਾਰ ਵਿਚ ਉਸ ਵੇਲੇ ਦੇ ਡੀਵੈਲਪਮੈਂਟ ਮਨਿਸਟਰ ਸਨ, ਉਨ੍ਹਾਂ ਨੂੰ ਪੰਚਾਇਤਾਂ ਪਤਾ ਨਹੀਂ ਕਿਉਂ ਬੁਰੀਆਂ ਲਗੀਆਂ। ਉਨ੍ਹਾਂ ਨੇ ਕਹਿ ਦਿੱਤਾ ਕਿ ਇਹ ਅਸੀਂ ਮਹਿਲਾ ਮੰਡਲ ਨੂੰ ਪੈਸੇ ਦੇਵਾਂਗੇ। ਪੰਚਾਇਤਾਂ ਨੂੰ ਪੈਸਾ ਦੇਣ ਤੋਂ ਰੋਕਣ ਵਾਸਤੇ ਉਨ੍ਹਾਂ ਨੇ ਕਹਿ ਦਿਤਾ ਕਿ ਅਸੀਂ ਮਹਿਲਾ ਮੰਡਲ ਨੂੰ ਦੇਵਾਂਗੇ ਪਰ ਮਹਿਲਾ ਮੰਡਲ ਨੂੰ ਵੀ ਕੋਈ ਪੈਸਾ ਨਹੀਂ ਦਿੱਤਾ। ਅੱਜ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਆ ਕੇ ਉਹ ਦੁਬਾਰਾ ਪੈਸੇ ਰਿਲੀਜ਼ ਕੀਤੇ ਹਨ। ਜਿਨ੍ਹਾਂ ਦੀ ਚੋਣ ਸਰਬਸੰਮਤੀ ਨਾਲ ਹੋਈ ਸੀ ਉਨ੍ਹਾਂ ਨੂੰ ਪੈਸਾ ਰਿਲੀਜ਼ ਕੀਤਾ ਹੈ। (ਥੰਪਿੰਗ) ਇਸ ਲਈ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਝੂਠੇ ਵਾਇਦੇ ਲੋਕਾਂ ਨਾਲ ਕੀਤੇ ਸਨ ਉਹ ਅਸੀਂ ਪੂਰੇ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ।

**Mr. Speaker : Please wind up.**

**ਸਰਦਾਰ ਅਵਤਾਰ ਸਿੰਘ ਗਟਵਾਲੀ :** ਬੱਸ ਜੀ ਮੈਂ ਇਕ ਮਿੰਟ ਹੋਰ ਲਵਾਂਗਾ।

ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਹਾਊਸ ਵਿਚ ਸਰਦਾਰ ਸੰਤੋਖ ਸਿੰਘ ਰੰਧਾਵਾ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਥੇ ਉਨ੍ਹਾਂ ਨੇ ਇਹ ਚੀਜ਼ ਲਿਆਂਦੀ ਹੈ ਉਥੇ ਉਨ੍ਹਾਂ ਨੂੰ ਇਹ ਵੀ ਚੀਜ਼ ਨਾਲ ਲਿਆਉਣੀ ਚਾਹੀਦੀ ਸੀ ਕਿ ਜੋ ਇਨ੍ਹਾਂ ਨੇ (ਆਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ) ਕਾਲੇ ਕਾਨੂੰਨ ਬਣਾਏ ਹਨ ਅਤੇ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੀ ਤਾਕਤ ਖੋਹੀ ਹੈ ਉਹ ਉਨ੍ਹਾਂ ਨੂੰ ਵਾਪਸ ਕਰਨੀ ਚਾਹੀਦੀ ਸੀ। ਚਲੋ, ਜੇ ਹੁਣ ਨਹੀਂ ਲਿਆਂਦੀ ਤਾਂ ਆਉਂਦੇ ਸੈਸ਼ਨ ਵਿਚ ਲਿਆ ਕੇ ਉਨ੍ਹਾਂ ਲੋਕਾਂ ਦੀਆਂ ਜੋ ਸਾਹਮਣੇ ਬੈਠੇ ਵੀਰਾਂ ਦੇ ਰਾਜ ਵਿਚ ਤਾਕਤਾਂ ਖੋਹੀਆਂ ਗਈਆਂ, ਉਹ ਬਹਾਲ ਕਰਨੀਆਂ ਚਾਹੀਦੀਆਂ ਹਨ। ਮੈਂ ਇਹ ਵੀ ਬੇਨਤੀ ਕਰਾਂਗਾ ਕਿ ਸ਼ਡਿਊਲਡ ਟਾਈਮ ਦੇ ਮੁਤਾਬਿਕ ਜਿਹੜੀ ਤੁਸੀਂ ਨੋਟੀਫੀਕੇਸ਼ਨ ਕਰ ਚੁੱਕੇ ਹੋ, ਇਸ ਦੇ ਮੁਤਾਬਿਕ ਇਲੈਕਸ਼ਨ ਕਰਵਾ ਕੇ ਇਨ੍ਹਾਂ ਸਾਹਮਣੇ

[ਸਰਦਾਰ ਅਵਤਾਰ ਸਿੰਘ ਗਟਵਾਲੀ]

ਬੈਠੇ ਵੀਰਾਂ ਨੂੰ ਇਹ ਦਿਖਾ ਦੇਵੋਗੇ ਕਿ ਜੋ ਸਾਡਾ ਲੋਕ ਰਾਜ ਵਿਚ ਵਿਸ਼ਵਾਸ ਹੈ ਇਸ ਨੂੰ ਅਸੀਂ ਬਹਾਲ ਕੀਤਾ ਹੈ। ਇਤਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਹਾਊਸ ਨੂੰ ਅਪੀਲ ਕਰਾਂਗਾ ਕਿ ਇਹ ਸੁਪਰਸੈਸ਼ਨ ਦਾ ਬਿਲ ਨਹੀਂ ਬਲਕਿ ਟੈਕਨੀਕਲ ਫਾਰਮੈ ਲਟੀ ਹੈ, ਇਸ ਨੂੰ ਸਰਬਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ।

**ਵਿਕਾਸ ਮੰਤਰੀ** (ਸਰਦਾਰ ਸੰਤੋਖ ਸਿੰਘ ਰੰਧਾਵਾ): ਮਾਨਯੋਗ ਸਪੀਕਰ ਸਾਹਿਬ, ਇਹ ਜੋ ਮੇਰੇ ਸਾਥੀ ਸਰਦਾਰ ਅਵਤਾਰ ਸਿੰਘ ਗਟਵਾਲੀ ਜੀ ਨੇ ਕਿਹਾ ਹੈ........

**ਕਾਮਰੇਡ ਸਰਵਣ ਸਿੰਘ ਚੀਮਾ**: ਸਪੀਕਰ ਸਾਹਿਬ, ਮੈਂ ਇਸ ਬਿਲ ਤੇ ਬੋਲਣਾ ਚਾਹੁੰਦਾ ਹਾਂ।

**ਸ੍ਰੀ ਸਪੀਕਰ**: ਅਗਲੇ ਬਿਲ ਤੇ ਬੋਲ ਲੈਣਾ। ਅੱਧਾ ਅੱਧਾ ਘੰਟਾ ਹਰ ਇਕ ਬਿਲ ਦਾ ਟਾਈਮ ਹੈ।

**ਕਾਮਰੇਡ ਸਰਵਣ ਸਿੰਘ ਚੀਮਾ**: ਮੈਂ ਇਸੇ ਬਿਲ ਤੇ ਬੋਲਣਾ ਚਾਹੁੰਦਾ ਹਾਂ ਜੀ। ਮੇਰਾ ਪੁਆਇੰਟ ਬੜਾ ਜ਼ਰੂਰੀ ਹੈ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਇਕ ਗਲ ਦਾ ਮੈਨੂੰ ਬੜਾ ਹੀ ਅਫਸੋਸ ਹੈ ਕਿ ਤੁਸੀਂ ਸਾਡੇ ਵਲ ਕੋਈ ਧਿਆਨ ਨਹੀਂ ਦਿੰਦੇ। ਅੱਜ ਪੁਆਇੰਟ ਆਫ ਆਰਡਰ ਤੇ ਬੋਲਣ ਲਈ ਖੜਾ ਹੋਇਆ ਸੀ ਤਾਂ ਵੀ ਤੁਸੀਂ ਇਗਨੋਰ ਕੀਤਾ। ਹੁਣ ਕਾਮਰੇਡ ਸਰਵਣ ਸਿੰਘ ਚੀਮਾ ਜੀ ਬੋਲਣ ਲਈ ਬਿਲ ਤੇ ਖੜੇ ਹੋਏ ਹਨ ਤਾਂ ਵੀ ਤੁਸੀਂ ਇਗਨੋਰ ਕਰ ਦਿਤਾ ਹੈ। ਅਸੀਂ ਆਪਣੀ ਪਾਰਟੀ ਦੀ ਰਾਇ ਦੇਣਾ ਚਾਹੁੰਦੇ ਹਾਂ ਪਰ ਤੁਸੀਂ ਜਾਣ ਬੁਝ ਕੇ ਇਗਨੋਰ ਕਰ ਰਹੇ ਹੋ, ਇਹ ਕੀ ਗਲ ਹੈ ਜੀ ?

**ਸ੍ਰੀ ਸਪੀਕਰ**: ਮੈਂ ਉਨ੍ਹਾਂ ਨੂੰ ਦੇਖਿਆ ਨਹੀਂ, ਜੇ ਦੇਖਿਆ ਹੁੰਦਾ ਤਾਂ ਜ਼ਰੂਰ ਟਾਇਮ ਦਿੰਦਾ।

**ਕਾਮਰੇਡ ਸਰਵਣ ਸਿੰਘ ਚੀਮਾ**: ਸਪੀਕਰ ਸਾਹਿਬ, ਸਾਡਾ ਕੰਮ ਹੈ ਆਪਣੀ ਸੀਟ ਤੇ ਖੜ੍ਹਾ ਹੋਣਾ ਪਰ ਦੇਖਣਾ ਤਾਂ ਤੁਹਾਡਾ ਕੰਮ ਹੈ। ਮੈਂ ਬੜਾ ਜ਼ਰੂਰੀ ਪੁਆਇੰਟ ਦੱਸਣਾ ਚਾਹੁੰਦਾ ਹਾਂ। ਜਲੰਧਰ ਦੇ ਜ਼ਿਲ੍ਹਾ ਪ੍ਰੀਸ਼ਦ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ। ਮੇਰਾ ਖਿਆਲ ਹੈ ਕਿ ਉਹ 8 ਸਾਲ ਤੋਂ ਫੰਕਸ਼ਨ ਨਹੀਂ ਕਰ ਰਿਹਾ। ਇਸ ਤਰ੍ਹਾਂ ਦੇ ਹੋਰ ਤਿੰਨ ਚਾਰ ਪੁਆਇੰਟਸ ਕਹਿਣ ਵਾਲੇ ਹਨ।

**ਸ੍ਰੀ ਸਪੀਕਰ**: ਇਹ ਬਿਲ ਪਾਸ ਹੋਣ ਵਾਲਾ ਹੈ, ਮਨਿਸਟਰ ਸਾਹਿਬ ਜਵਾਬ ਦੇਣ ਲੱਗੇ ਹਨ। ਤੁਸੀਂ ਬੈਠੋ।

**ਕਾਮਰੇਡ ਸਰਵਣ ਸਿੰਘ ਚੀਮਾ**: ਸਪੀਕਰ ਸਾਹਿਬ, ਇਕ ਪਾਰਟੀ ਨੂੰ ਸਮੁੱਚੇ ਤੌਰ ਤੇ ਟਾਈਮ ਨਾ ਦੇਣਾ ਇਹ ਬੜੀ ਗਲਤ ਗਲ ਹੈ।

**ਸ੍ਰੀ ਸਪੀਕਰ**: ਅਗਲੀ ਰੀਡਿੰਗ ਤੇ ਤੁਹਾਨੂੰ ਟਾਈਮ ਦੇ ਦੇਵਾਂਗੇ। ਬੈਠੋ ਹੁਣ।

**ਵਿਕਾਸ ਮੰਤਰੀ**: ਮਾਨਯੋਗ ਸਪੀਕਰ ਸਾਹਿਬ, ਇਹ ਜੋ ਮੇਰੇ ਸਾਥੀ ਸਰਦਾਰ ਅਵਤਾਰ ਸਿੰਘ ਗਟਵਾਲੀ ਜੀ ਨੇ ਕਿਹਾ ਹੈ ਇਹ ਦਰਅਸਲ ਗਲ ਠੀਕ ਹੈ ਕਿ ਇਹ ਸੁਪਰਸੈਸ਼ਨ ਦਾ ਬਿਲ ਨਹੀਂ, ਟੈਕਨੀਕਲ ਤੌਰ ਤੇ ਮਨਜ਼ੂਰੀ ਲਈ ਲਿਆਏ ਹਾਂ ਕਿਉਂਕਿ ਪੰਚਾਇਤ ਸੰਮਿਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ

ਦੀਆਂ ਇਲੈਕਸ਼ਨਾਂ ਕਰਵਾਉਣ ਦਾ ਅਸੀਂ ਫੈਸਲਾ ਕਰ ਦਿਤਾ ਹੈ। (ਥੰਪਿੰਗ) ਅਸੀਂ ਇਹ ਨੋਟੀਫਿਕੇਸ਼ਨ ਕੱਢ ਦਿਤਾ ਹੈ—

"(i) the fourth General Election of Primary Members of all the Panchayat Samitis referred to in clause(a) of Sub-section (2) of Section 5 of the said Act shall be held in the State of Punjab by 31st December, 1981.
(ii) that co-option of members of all Panchayat Samitis in the State of Punjab shall be made by 15th January, 1982.
(iii) the fourth General Election of members of all Zila Parishads referred to in Sub-section (3) and (4) of Section 86 of the said Act shall be held in the State of Punjab by 31st January, 1982.
(iv) the co-option of members to all Zila Parishads in the State of Punjab, shall be made by the 15th February, 1982."

ਇਹ ਜਿਹੜੀ ਨੋਟੀਫੀਕੇਸ਼ਨ ਕੀਤੀ ਹੈ ਇਹ ਅਸੀਂ 21 ਤਾਰੀਖ ਨੂੰ ਕਰ ਦਿਤੀ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬਾਨ ਨੂੰ ਹੁਣ ਤੌਖਲਾ ਨਹੀਂ ਹੋਣਾ ਚਾਹੀਦਾ। ਪੰਚਾਇਤੀ ਰਾਜ ਮਹਾਤਮਾ ਗਾਂਧੀ ਜੀ ਦਾ ਜੋ ਸਪਨਾ ਸੀ ਔਰ ਪੰਡਿਤ ਜਵਾਹਰ ਲਾਲ ਨਹਿਰੂ ਜੀ ਨੇ ਇਸ ਪੰਚਾਇਤੀ ਰਾਜ ਦਾ ਪੰਜਾਬ ਵਿਚ ਉਦਘਾਟਨ ਕੀਤਾ ਸੀ, ਦੀਆਂ ਦੂਸਰੀਆਂ ਇਲੈਕਸ਼ਨਾਂ 1965 ਵਿਚ ਹੋਈਆਂ ਸਨ ਅਤੇ ਤੀਸਰੀਆਂ ਇਲੈਕਸ਼ਨਾਂ ਕਾਂਗਰਸ ਰਿਜੀਮ ਵਿਚ 1975 ਵਿਚ ਹੋਈਆਂ ਸਨ। ਸਪੀਕਰ ਸਾਹਿਬ, ਤੁਹਾਨੂੰ ਸੁਣ ਕੇ ਹੈਰਾਨੀ ਹੋਵੇਗੀ ਕਿ 1975 ਤੋਂ 1980 ਤਕ ਉਨ੍ਹਾਂ ਦੀ ਮਿਆਦ ਸੀ, ਲੇਕਿਨ ਪਿਛਲੀ ਜਿਹੜੀ ਸਰਕਾਰ ਆਈ ਉਸ ਨੂੰ ਇਹ ਪੰਚਾਇਤੀ ਰਾਜ ਚੰਗਾ ਨਹੀਂ ਲੱਗਾ। ਉਨ੍ਹਾਂ ਨੇ 1978 ਵਿਚ ਇਹ ਪੰਚਾਇਤੀ ਰਾਜ ਤੋੜ ਦਿੱਤਾ, ਪੰਚਾਇਤ ਸੰਮਿਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਵੀ ਕਲਮ ਦੀ ਜੁੰਬਸ਼ ਨਾਲ ਤੋੜ ਦਿਤੀਆਂ। ਜੋ ਸਪਨਾ ਪੰਡਿਤ ਜਵਾਹਰ ਲਾਲ ਨਹਿਰੂ ਅਤੇ ਮਹਾਤਮਾ ਗਾਂਧੀ ਜੀ ਨੇ ਲਿਆ ਸੀ ਇਨ੍ਹਾਂ ਨੇ ਸੋਚਿਆ ਕਿ ਉਹ ਸਪਨਾ ਖਤਮ ਕਰ ਦਿਓ। ਇਹ ਕਹਿੰਦੇ ਹਨ ਕਿ ਇਹ ਇੰਨੇ ਸਾਲਾਂ ਤੋਂ ਸੁਪਰਸੀਡ ਹੋ ਰਿਹਾ ਹੈ ਅਸੀਂ ਤਾਂ ਮਿਆਦ ਹੀ ਮੰਗੀ ਹੈ। ਅਸੀਂ ਪਹਿਲਾਂ ਜਨਵਰੀ, 1981 ਵਿਚ ਇਲੈਕਸ਼ਨਾਂ ਕਰਵਾ ਦੇਣੀਆਂ ਸਨ, ਲੇਕਿਨ ਸੈਂਟਰਲ ਗੌਰਮਿੰਟ ਦੀ ਇਕ ਚਿੱਠੀ ਆ ਗਈ ਕਿ ਮਰਦਮਸ਼ੁਮਾਰੀ ਸ਼ੁਰੂ ਹੋ ਗਈ ਹੈ ਇਸ ਲਈ ਉਹ ਇਲੈਕਸ਼ਨ ਨਹੀਂ ਕਰਵਾ ਸਕੇ ਅਤੇ ਅਗੇ ਪੈ ਗਈਆਂ। ਮਾਰਚ ਤਕ ਮਰਦਮ-ਸ਼ੁਮਾਰੀ ਰਹੀ। ਇਲੈਕਸ਼ਨਜ਼ ਹੋਣੀਆਂ ਸਨ, ਪ੍ਰੋਗਰਾਮ ਉਲੀਕਿਆ ਗਿਆ ਅਤੇ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਆਪਣੀਆਂ ਪਾਵਰਜ਼ ਡੀਸੈਂਟ੍ਰਲਾਈਜ਼ ਕਰਕੇ ਇਨ੍ਹਾਂ ਸੰਮਿਤਿਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਦੇਣ ਜਾ ਰਹੀ ਸੀ ਔਰ ਇਹ ਸੋਚਿਆ ਗਿਆ ਕਿ ਇਨ੍ਹਾਂ ਨੂੰ ਪਾਵਰਜ਼ ਜ਼ਰੂਰ ਮਿਲਣੀਆਂ ਚਾਹੀਦੀਆਂ ਹਨ। ਉਸ ਦੇ ਲਈ ਇਕ ਕਮੇਟੀ ਬਣੀ ਜਿਸ ਦੇ ਹੈਡ ਵਿੱਤ ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਸਨ। ਉਨ੍ਹਾਂ ਦੇ ਨਾਲ ਬਾਕੀ ਕੈਬਨਿਟ ਦੇ ਮਨਿਸਟਰ ਵੀ ਸਨ। ਉਸ ਦੇ ਵਿਚ ਪਤਾ ਲਗਿਆ ਕਿ ਸੰਮਿਤੀਆਂ ਘਾਟੇ ਵਿਚ ਰਹਿੰਦੀਆਂ ਸਨ। ਉਸ ਦੀ ਰਿਪੋਰਟ ਕੈਬਨਿਟ ਵਿਚ ਆਈ। ਸਪੀਕਰ ਸਾਹਿਬ, ਹਾਊਸ ਨੂੰ ਇਹ ਜਾਣ ਕੇ ਬੜੀ ਖੁਸ਼ੀ ਹੋਵੇਗੀ ਕਿ ਉਸ ਘਾਟੇ ਨੂੰ ਪੂਰਾ ਕਰਨ ਲਈ ਇਹ ਕੰਟਰੀ ਲਿਕਰ ਜਿਹੜੀ ਦੇਸੀ ਸ਼ਰਾਬ ਹੈ ਇਸ ਦੀ ਪਰ ਬੋਤਲ ਤੇ 12 ਆਨੇ ਦੇ ਹਿਸਾਬ ਨਾਲ ਐਕਸਾਈਜ਼ ਡਿਪਾਰਟਮੈਂਟ ਰਿਕਵਰ ਕਰਕੇ ਪੰਚਾਇਤ ਸੰਮਿਤੀਆਂ ਨੂੰ ਦੇਵੇਗਾ। ਇਸ ਦੇ ਨਾਲ ਤਕਰੀਬਨ ਡੇਢ ਕਰੋੜ ਰੁਪਏ ਦੀ ਆਮਦਨ ਹੋਵੇਗੀ। ਹੁਣ ਸੰਮਿਤੀਆਂ ਪੈਨੀਲੈਸ ਨਹੀਂ ਰਹਿਣਗੀਆਂ ਬਲਕਿ ਉਹ ਆਪਣੇ ਮੁਲਾਜ਼ਮਾਂ ਦੀਆਂ ਤਨਖਾਹਾਂ ਆਪ ਦੇਣਗੀਆਂ ਔਰ ਆਪਣੇ ਡਿਵੈਲਪਮੈਂਟ ਦੇ ਕੰਮ ਆਪ ਕਰਨਗੀਆਂ। ਸਰਦਾਰ

[ਵਿਕਾਸ ਮੰਤਰੀ]

ਦਰਬਾਰਾ ਸਿੰਘ ਦੀ ਸਰਕਾਰ ਨੇ ਇਹ ਫੈਸਲਾ ਕਰ ਦਿਤਾ ਕਿ 1981-82 ਵਿਚ ਇਹ 12 ਆਨੇ ਹੈ ਅਤੇ 1982-83 ਵਿਚ ਇਕ ਰੁਪਿਆ ਪਰ ਬੋਤਲ ਸੰਮਿਤੀਆਂ ਨੂੰ ਲਾਉਣ ਦਾ ਅਧਿਕਾਰ ਦਿਤਾ ਜਾਵੇਗਾ। ਮੈਂ ਸਮਝਦਾ ਹਾਂ ਕਿ ਇਸ ਸਾਲ 1.51 ਕਰੋੜ ਬੋਤਲਾਂ ਵਿਕੀਆਂ ਹਨ ਅਗੇ ਨੂੰ ਸਾਨੂੰ ਉਮੀਦ ਹੈ ਕਿ 2 ਕਰੋੜ ਬੋਤਲਾਂ ਵਿਕ ਸਕਦੀਆਂ ਹਨ ਅਤੇ ਇਨ੍ਹਾਂ ਨੂੰ ਦੋ ਕਰੋੜ ਰੁਪਏ ਦੀ ਆਮਦਨ ਹੋਵੇਗੀ। (ਵਿਘਨ) ਮੈਂ ਸਰਦਾਰ ਸੰਤ ਸਿੰਘ ਨੂੰ ਬੇਨਤੀ ਕਰਾਂਗਾ ਕਿ ਉਹ ਇੰਟਰਪਟ ਨਾ ਕਰਨ ਕਿਉਂਕਿ ਇਕ ਸਾਂਝੀ ਚੀਜ਼ ਕਰਨ ਲਈ ਇਕ ਇਹੋ ਜਿਹਾ ਬਿਲ ਲਿਆਂਦਾ ਹੈ ਜਿਸ ਬਿਲ ਤੇ ਸਾਨੂੰ ਸਾਰਿਆਂ ਨੂੰ ਮੁਤਫਿਕ ਹੋਣਾ ਚਾਹੀਦਾ ਹੈ। ਬਹੁਤ ਸਾਰੇ ਮੈਂਬਰ ਸਾਹਿਬਾਨ ਜਿਹੜੇ ਇਥੇ ਆਏ ਹਨ ਉਹ ਪਹਿਲਾਂ ਸੰਮਿਤੀਆਂ ਵਿਚ ਮੈਂਬਰ ਜਾਂ ਚੇਅਰਮੈਨ ਸਨ ਅਤੇ ਸਰਦਾਰ ਦਰਬਾਰਾ ਸਿੰਘ ਜਿਸ ਵੇਲੇ ਇਸ ਮਹਿਕਮੇ ਦੇ ਇੰਚਾਰਜ ਬਣੇ ਸਨ ਉਸ ਵੇਲੇ ਉਨ੍ਹਾਂ ਵਿਚ ਜਿਹੜਾ ਜੋਸ਼ ਸੀ, ਇਹ ਹੁਣ ਦੁਬਾਰਾ ਚੀਫ ਮਨਿਸਟਰ ਬਣੇ ਹਨ, ਉਹੀ ਜੋਸ਼ ਹੁਣ ਆਇਆ ਹੈ। ਲੋਕਾਂ ਨੂੰ ਪਤਾ ਹੈ ਕਿ ਪਿਛੇ ਜਿਹੇ ਪੰਚਾਇਤੀ ਰਾਜ ਕੋਲੋਂ ਤਾਕਤ ਖੋਹੀ ਗਈ ਸੀ ਅਤੇ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਉਹ ਤਾਕਤ ਪੰਚਾਇਤੀ ਰਾਜ ਨੂੰ ਦੁਬਾਰਾ ਵਾਪਸ ਦੇ ਰਹੀ ਹੈ। ਸਪੀਕਰ ਸਾਹਿਬ, ਜਿਥੇ ਪੰਚਾਇਤਾਂ ਨੂੰ 5 ਹਜ਼ਾਰ ਰੁਪਏ ਖਰਚ ਕਰਨ ਦੇ ਅਧਿਕਾਰ ਸਨ, ਹੁਣ ਉਨ੍ਹਾਂ ਨੂੰ ਐਡਮਨਿਸ਼ਟਰੇਟਿਵ ਅਪਰੂਵਲ ਦੇਣ ਦੇ 10 ਹਜ਼ਾਰ ਰੁਪਏ ਦੇ ਅਧਿਕਾਰ ਹਨ। ਸੰਮਿਤੀਆਂ ਨੂੰ 40 ਹਜ਼ਾਰ ਰੁਪਏ ਤਕ ਦੀ ਐਡਮਨਿਸਟਰੇਟਿਵ ਅਪਰੂਵਲ ਦੇ ਸਕਦੀਆਂ ਸਨ। ਹੁਣ ਚੂੰਕਿ 9.62 ਕਰੋੜ ਰੁਪਏ ਨਾਲੀਆਂ, ਗਲੀਆਂ ਵਾਸਤੇ ਰਖੇ ਹਨ ਇਸ ਲਈ ਹੁਣ 50 ਹਜਾਰ ਤਕ ਦੇ ਅਧਿਕਾਰ ਸੰਮਿਤੀਆਂ ਨੂੰ ਦਿੱਤੇ ਹਨ। ਜਿਥੇ ਗੌਰਮਿੰਟ ਵਲੋਂ ਗ੍ਰਾਂਟ ਜਾਏਗੀ ਉਥੇ 50 ਹਜ਼ਾਰ ਰੁਪਏ ਤੋਂ 1 ਲੱਖ ਰੁਪਏ ਤਕ ਦੇ ਅਧਿਕਾਰ ਜ਼ਿਲ੍ਹਾ ਪ੍ਰੀਸ਼ਦ ਨੂੰ ਹੋਣਗੇ। ਉਥੇ ਹੀ ਬੈਠ ਕੇ ਉਹ ਆਪਣਾ ਖਰਚ ਪਾਸ ਕਰਨਗੇ ਅਤੇ ਉਨ੍ਹਾਂ ਨੂੰ ਗੌਰਮਿੰਟ ਦੀ ਮਨਜ਼ੂਰੀ ਨਹੀਂ ਉਡੀਕਣੀ ਪਵੇਗੀ। ਸਰਦਾਰ ਅਵਤਾਰ ਸਿੰਘ ਗਟਵਾਲੀ ਜੀ ਨੇ ਠੀਕ ਹੀ ਕਿਹਾ ਹੈ ਕਿ ਇਹ ਬਿਲ ਸਿਰਫ ਇਸ ਕਰਕੇ ਅਸੈਂਬਲੀ ਵਿਚ ਆਇਆ ਹੈ ਕਿ ਸਿਰਫ 6 ਮਹੀਨਿਆਂ ਦੀ ਮਿਆਦ ਹੋਰ ਵਧਾਉਣੀ ਹੈ। ਹਾਊਸ ਨੂੰ ਖੁਸ਼ੀ ਮਹਿਸੂਸ ਹੋਵੇਗੀ ਕਿ ਅਸੀਂ ਇਲੈਕਸ਼ਨਾਂ ਕਰਾਉਣ ਜਾ ਰਹੇ ਹਾਂ ਔਰ ਇਹ ਪ੍ਰੋਗਰਾਮ ਰਖਿਆ ਹੈ ਔਰ ਪ੍ਰੋਗਰਾਮ ਦੇ ਮੁਤਾਬਿਕ ਪਾਵਰਜ਼ ਡੀਸੈਂਟਰੇਲਾਈਜ਼ ਹੋ ਕੇ ਸੰਮਿਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਤਾਕਤ ਮਿਲੇਗੀ। ਇਹ ਨਹੀਂ ਹੋਇਆ ਕਰੇਗਾ ਕਿ ਕਿਤੇ ਲਿੰਕ ਰੋਡ ਟੁੱਟ ਗਈ ਹੈ, ਸਕੂਲ ਦਾ ਕਮਰਾ ਬਣਨ ਵਾਲਾ ਹੈ। ਹੁਣ ਉਹ ਆਪਣੇ ਆਪ ਸਾਰੀ ਪਲੈਨਿੰਗ ਕਰਨਗੇ ਔਰ ਪਲੈਨਿੰਗ ਕਰਕੇ ਸਰਕਾਰ ਕੋਲੋਂ ਜੋ ਮਦਦ ਲੈਣੀ ਹੋਵੇਗੀ, ਲੈਣਗੇ। ਇਸ ਤਰ੍ਹਾਂ ਕਰਕੇ ਮਹਾਤਮਾ ਗਾਂਧੀ ਜੀ ਦਾ ਔਰ ਪੰਡਿਤ ਜਵਾਹਰ ਲਾਲ ਨਹਿਰੂ ਜੀ ਦਾ ਸਪਨਾ ਪੂਰਾ ਹੋਵੇਗਾ। ਇਨ੍ਹਾਂ ਲਫਜ਼ਾਂ ਨਾਲ ਮੈਂ ਬੇਨਤੀ ਕਰਾਂਗਾ ਕਿ ਇਹ ਬਿਲ ਸਰਬ ਸੰਮਤੀ ਨਾਲ ਪਾਸ ਹੋਣਾ ਚਾਹੀਦਾ ਹੈ।

**Mr. Speaker :** Question is—

That this House disapproves the Punjab Panchayat Samitis and Zila Parishads (Temporary Supersession) Amendment, Ordinance, 1981 (Punjab Ordinance No. 3 of 1981).

*The motion was lost.*

**Mr. Speaker :** Question is—

That the Punjab Panchayat Samitis and Zila Parishads (Temporary Supersesion) Amendment Bill be taken into consideration at once.

*The motion was carried.*

**Mr. Speaker :** Now the House will proceed to consider the Bill Clause by clause.

**Sub-clause (2) of Clause 1**

**Mr. Speaker :** Question is—

That Sub-Clause (2) of Clause 1 stand part of the Bill.

*The motion was carried*

**Clause 2**

**Mr. Speaker :** Question is—

That Clause 2 stand part of the Bill.

*The motion was carried*

**Clause 3**

**Mr. Speaker :** Question is—

That Clause 3 stand part of the Bill.

*The motion was carried*

**Sub-clause (1) of Clause 1**

**Mr. Speaker :** Question is—

That Sub-clause (1) of Clause I stand part of the Bill.

*The motion was carried*

**Title**

**Mr. Speaker :** Question is—

That Title be the Title of the Bill.

*The motion was carried.*

**Development Minister (Sardar Santokh Singh Randhawa) :** Sir, I beg to move—

That the Punjab Panchayat Samitis and Zila Parishads (Temporary Supersession) Amendment Bill be passed.

**Mr. Speaker :** Motion moved—

That the Punjab Panchayat Samitis and Zila Parishads (Temporary Supersession) Amendment Bill be passed.

**ਕਾਮਰੇਡ ਸਰਵਣ ਸਿੰਘ ਚੀਮਾ (ਨੂਰ ਮਹਿਲ) :** ਸਪੀਕਰ ਸਾਹਿਬ, ਇਥੇ ਹਾਊਸ ਵਿਚ ਜਿਹੜਾ ਪੰਚਾਇਤ ਸੰਮਿਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦਾ ਬਿਲ ਆਇਆ ਹੈ ਮੈਂ ਉਸ ਸਬੰਧ ਵਿਚ ਕੁਝ ਕਹਿਣਾ

[ਕਾਮਰੇਡ ਸਰਵਣ ਸਿੰਘ ਚੀਮਾ]

ਚਾਹੁੰਦਾ ਹਾਂ। ਪਿਛਲੇ ਸੈਸ਼ਨ ਵਿਚ ਕਿਹਾ ਗਿਆ ਸੀ ਕਿ ਕਣਕ ਦੀ ਵਢਾਈ ਹੋ ਰਹੀ ਹੈ, ਗਹਾਈ ਹੋ ਰਹੀ ਹੈ ਇਸ ਕਰਕੇ ਚੋਣਾਂ ਨਹੀਂ ਕਰਾ ਰਹੇ। ਹੁਣ ਕਹਿੰਦੇ ਹਨ ਕਿ ਝੋਨੇ ਦੀ ਫਸਲ ਆ ਗਈ ਹੈ ਇਸ ਲਈ ਨਹੀਂ ਕਰਾ ਰਹੇ। ਸਪੀਕਰ ਸਾਹਿਬ, 31 ਦਸੰਬਰ ਨੂੰ ਇਤਨੀ ਠੰਢ ਹੋਣੀ ਹੈ ਕਿ ਇਨ੍ਹਾਂ ਨੇ ਚੋਣਾਂ ਨਹੀਂ ਕਰਾਉਣੀਆਂ, ਇਸ ਗਲ ਦਾ ਮੈਨੂੰ ਖਤਰਾ ਹੈ। ਲਗਾਤਾਰ ਕੋਈ ਨਾ ਕੋਈ ਬਹਾਨਾ ਕਰਕੇ ਇਹ ਇਲੈਕਸ਼ਨਾਂ ਅਗੇ ਲਿਜਾਈਆਂ ਜਾ ਰਹੀਆਂ ਹਨ। ਕਦੇ ਕਿਹਾ ਜਾਂਦਾ ਹੈ ਕਿ 31 ਦਸੰਬਰ ਨੂੰ ਚੋਣਾਂ ਹੋ ਜਾਣਗੀਆਂ। ਮੈਂ ਇਸ ਬਿਲ ਤੇ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਦੇਖਿਆ ਜਾਵੇ ਤਾਂ ਪੰਚਾਇਤਾਂ ਪੰਚਾਇਤ ਸੰਮਿਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਇਸ ਵੇਲੇ ਕੋਈ ਖਾਸ ਅਧਿਕਾਰ ਨਹੀਂ ਹਨ। ਜਿਹੜੇ ਅਧਿਕਾਰ ਇਨ੍ਹਾਂ ਨੇ ਹੁਣ ਵਧਾ ਦਿਤੇ ਹਨ ਇਹ ਬਿਲਕੁਲ ਥੋੜੇ ਹਨ। ਪੰਚਾਇਤ ਸੰਮਿਤੀਆਂ ਅਤੇ ਜ਼ਿਲਾ ਪ੍ਰੀਸ਼ਦਾਂ ਨੂੰ ਹੋਰ ਵਧ ਅਧਿਕਾਰ ਦੇਣੇ ਚਾਹੀਦੇ ਹਨ ਤਾਂਕਿ ਉਹ ਆਪਣਾ ਕੰਮ ਕਾਰ ਪੂਰੀ ਤਰ੍ਹਾਂ ਚਲਾ ਸਕਣ ਅਤੇ ਆਪਣੇ ਅਧਿਕਾਰਾਂ ਨੂੰ ਪੂਰੀ ਤਰ੍ਹਾਂ ਵਰਤ ਸਕਣ। ਕੁਝ, ਸਪੀਕਰ ਸਾਹਿਬ, ਨੋਟੀਫਾਈਡ ਏਰੀਆ ਕਮੇਟੀਆਂ ਸਨ। ਉਹ ਤੋੜ ਦਿਤੀਆਂ ਗਈਆਂ। ਇਹ ਕਹਿੰਦੇ ਹਨ ਕਿ ਪੰਚਾਇਤ ਸੰਮਿਤੀਆਂ ਦੀਆਂ ਅਸੀਂ ਚੋਣਾਂ ਕਰਾਉਣੀਆਂ ਹਨ। ਜਿਥੇ ਨੋਟੀਫਾਈਡ ਏਰੀਆ ਕਮੇਟੀਆਂ ਨਹੀਂ ਹਨ ਉਥੇ ਪੰਚਾਇਤਾਂ ਜਿਹੜੀਆਂ ਬਣਨੀਆਂ ਹਨ ਉਹ ਕਦੋਂ ਬਣਨਗੀਆਂ ? ਉਨ੍ਹਾਂ ਦੀ ਚੋਣ ਤੋਂ ਬਾਅਦ ਸੰਮਿਤੀਆਂ ਚੁਣੀਆਂ ਜਾਣਗੀਆਂ ਅਤੇ ਉਨ੍ਹਾਂ ਨੂੰ ਵੋਟ ਦਾ ਹੱਕ ਹੋਵੇਗਾ ਨਾ ਉਥੇ ਨੋਟੀਫਾਈਡ ਏਰੀਆ ਕਮੇਟੀਆਂ ਰਹੀਆਂ ਅਤੇ ਨਾ ਹੀ ਪੰਚਾਇਤਾਂ ਉਥੇ ਫੰਕਸ਼ਨ ਕਰ ਰਹੀਆਂ ਹਨ। ਜੇ ਮੈਂ ਗਲਤ ਨਾ ਹੋਵਾਂ ਤਾਂ ਮੇਰਾ ਖਿਆਲ ਹੈ ਕਿ 8 ਸਾਲਾਂ ਤੋਂ ਜਲੰਧਰ ਦੀ ਜ਼ਿਲ੍ਹਾ ਪ੍ਰੀਸ਼ਦ ਫੰਕਸ਼ਨ ਨਹੀਂ ਕਰ ਰਹੀ। ਜਦੋਂ ਕਾਂਗਰਸ ਦੀ ਸਰਕਾਰ ਸੀ, ਅਕਾਲੀਆਂ ਦੀ ਸਰਕਾਰ ਤੋਂ ਪਹਿਲਾਂ ਉਸ ਵੇਲੇ ਜ਼ਿਲ੍ਹਾ ਪ੍ਰੀਸ਼ਦ, ਜਲੰਧਰ ਦੀ ਚੋਣ ਹੋਈ। ਲੇਕਿਨ ਉਸ ਤੋਂ ਬਾਅਦ ਜ਼ਿਲ੍ਹਾ ਪ੍ਰੀਸ਼ਦ ਦੇ ਚੇਅਰਮੈਨ ਦੀ ਚੋਣ ਨਾ ਹੋ ਸਕੀ ਕਿਉਂਕਿ ਕਾਂਗਰਸ ਪਾਰਟੀ ਦੀ ਆਪਸ ਵਿਚ ਫੁੱਟ ਸੀ। ਉਸ ਜ਼ਿਲ੍ਹਾ ਪ੍ਰੀਸ਼ਦ ਦੀ ਕੋਈ ਮੀਟਿੰਗ ਨਾ ਹੋਈ ਅਤੇ ਤਿੰਨ ਸਾਲ ਬਾਅਦ ਉਹ ਆਪਣੇ ਆਪ ਖਤਮ ਹੋ ਗਿਆ। ਜਿਸ ਤਰ੍ਹਾਂ ਜਲੰਧਰ ਦੇ ਜ਼ਿਲ੍ਹਾ ਪ੍ਰੀਸ਼ਦ ਦੀ ਚੋਣ ਹੋਈ ਸੀ, ਉਸ ਤਰ੍ਹਾਂ ਦੀ ਚੋਣ ਨਹੀਂ ਹੋਣੀ ਚਾਹੀਦੀ।

**ਸ੍ਰੀ ਸਪੀਕਰ** : ਤੁਸੀਂ ਹੁਣ ਵਾਈਂਡ ਅਪ ਕਰੋ ਜੀ।

**ਕਾਮਰੇਡ ਸਰਵਣ ਸਿੰਘ ਚੀਮਾ** : ਸਪੀਕਰ ਸਾਹਿਬ, ਹੁਣ ਜਿਹੜੀਆਂ ਪੰਚਾਇਤ ਸੰਮਿਤੀਆਂ, ਜ਼ਿਲ੍ਹਾ ਪ੍ਰੀਸ਼ਦਾਂ, ਚੁਣਨੀਆਂ ਹਨ, ਉਹ ਇਸ ਤਰ੍ਹਾਂ ਦੀਆਂ ਹੋਣ ਕਿ ਪੂਰੀ ਤਰ੍ਹਾਂ ਫੰਕਸ਼ਨ ਕਰਨ ਅਤੇ ਆਪਣਾ ਕੰਮ ਕਾਰ ਪੂਰੀ ਤਰ੍ਹਾਂ ਨਿਭਾ ਸਕਣ।

**Mr. Speaker :** Question is—

That the Punjab Panchayat Samitis and Zila Parishad (Temporary Supersession) Amendment Bill be passed.

*The motion was carried*

## RESOLUTION UNDER ARTICLE 213 (2)(a) OF THE CONSTITUTION OF INDIA DISAPPROVING THE PUNJAB AGRICULTURAL PRODUCE MARKETS (AMENDMENT) ORDINANCE, 1981 (PUNJAB ORDINANCE NO. 5 OF 1981)

AND

## THE PUNJAB AGRICULTURAL PRODUCE MARKETS (SECOND AMENDMENT) BILL, 1981

**Mr. Speaker :** Comrade Raj Kumar and Sardar Dalip Singh Pandhi have given notices of Resolutions disapproving the Ordinance. They may please move it.

**Sardar Dalip Singh Pandhi:** Sir, I will move

**Mr. Speaker:** Please move.

AND

THE PUNJAB AGRICULTURAL PRODUCE MARKETS (SECOND AMENEDENT) BILL, 1981

**Sardar Dalip Singh Pandhi** : Sir, I beg to move.

That this House disapproves the Punjab Agricultural Produce Markets (Amendment) Ordinance, 1981 (Punjab Ordinance No. 5 of 1981).

**Mr. Speaker** : Motion moved—

That this House disapproves the Punjab Agricultural Produce Markets (Amendment) Ordinance, 1981 (Punjab Ordinance No. 5 of 1981).

**Agriculture and Forests Minister (Chaudhri Kanshi Ram)** : Sir, I beg to introduce the Punjab Agricultural Produce Markets (Second Amendment) Bill.

Sir, I also beg to move—

That the Punjab Agricultural Produce Markets (Second Amendment) Bill be taken into consideration at once.

**Mr. Speaker** : Motion moved—

That the Punjab Agricultural Produce Markets (Second Amendment) Bill be taken into consideration at once.

The practice in the past has been that the Resolution disapproving the Ordinance and the Bill seeking replacement of the Ordinance are discussed together though the voting takes place on each item separately. If the House agrees, the Resolution disapproving the Ordinance and the Bill be discussed together.

**(Voices** : Yes, yes).

**Mr. Speaker** : Both these motions will be discussed together.

**ਸਰਦਾਰ ਬਸੰਤ ਸਿੰਘ ਖਾਲਸਾ** (ਦਾਖਾ, ਐਸ. ਸੀ.) : ਸਪੀਕਰ ਸਾਹਿਬ, ਤੁਸੀਂ ਬਹੁਤ ਕ੍ਰਿਪਾ ਕੀਤੀ ਹੈ ਅਤੇ ਮੈਨੂੰ ਸਮਾਂ ਦਿੱਤਾ ਹੈ ਇਸ ਅਮੈਂਡਮੈਂਟ ਤੇ ਬੋਲਣ ਲਈ। ਇਸ ਦੇ ਰਾਹੀਂ ਸਰਕਾਰ ਨੇ ਇਨ੍ਹਾਂ ਦੀਆਂ ਚੋਣਾਂ ਕਰਾਉਣ ਵਾਸਤੇ ਛੇ ਮਹੀਨੇ ਹੋਰ ਮੰਗੇ ਹਨ। ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਚੋਣਾਂ ਬਹੁਤ ਦੇਰ ਤੋਂ ਪੈਂਡਿੰਗ ਪਈਆਂ ਹਨ। ਅਜ ਮਾਰਕਿਟ ਕਮੇਟੀਆਂ ਦੀਆਂ ਚੋਣਾਂ ਕਰਾਉਣ ਬਾਰੇ ਇਨ੍ਹਾਂ ਨੇ ਇਕ ਵਾਅਦਾ ਕੀਤਾ ਹੈ। ਪਰ ਪਤਾ ਨਹੀਂ ਉਹ ਕਰਨੀਆਂ ਹਨ ਜਾਂ ਨਹੀਂ। ਲੇਕਿਨ ਇਸ ਦੇ ਲਈ ਹੁਣ ਕੋਈ ਵਾਅਦਾ ਨਹੀਂ ਕੀਤਾ ਜਾ ਰਿਹਾ। ਸਪੀਕਰ ਸਾਹਿਬ, ਚਾਰ ਪੰਜ ਸਾਲ ਤੋਂ ਇਹ ਚੋਣਾਂ ਪੈਂਡਿੰਗ ਪਈਆਂ ਹਨ। ਇਹ ਸਾਡੀ ਸਰਕਾਰ ਵੇਲੇ, ਬਾਦਲ ਸਾਹਿਬ ਦੀ ਸਰਕਾਰ ਵੇਲੇ ਭੀ ਨਹੀਂ ਸੀ ਹੋਈਆਂ। ਅਸੀਂ ਚੋਣਾਂ ਕਰਾਉਣਾ ਚਾਹੁੰਦੇ ਸੀ, ਅਸੀਂ ਇਹ ਚਾਹੁੰਦੇ ਸੀ ਕਿ ਸਰਕਾਰ ਨੂੰ ਚੋਣਾਂ ਤੋਂ ਭੱਜਣਾ ਨਹੀਂ ਸੀ ਚਾਹੀਦਾ। ਅਸੀਂ ਉਸ ਐਮਰ-ਜੈਂਸੀ ਦੀ ਕਾਲੀ ਅੰਧੇਰੀ ਜੋ ਚਲੀ ਸੀ, ਉਸ ਤੋਂ ਬਾਅਦ ਇਹ ਦ੍ਰਿੜ ਇਰਾਦਾ ਲੈ ਕੇ ਆਏ ਸੀ, ਕਿ ਕੋਈ ਐਸੀ ਆਈਟਮ ਨਹੀਂ ਰਖਣੀ ਜਿਥੇ ਕਿ ਚੋਣਾਂ ਨਾ ਹੋਣ। ਵਰਨਾ ਅਸੀਂ ਵੀ ਨਾਮੀਨੇਟ ਕਰਕੇ ਜਿਸ਼ ਤਰ੍ਹਾਂ ਇਹ ਕਰਨਾ ਚਾਹੁੰਦੇ ਹਨ, ਆਪਣੀ ਮਰਜ਼ੀ ਵਰਤ ਕੇ ਚੇਅਰਮੈਨ ਲਾ ਕੇ ਕੰਮ

[ਸਰਦਾਰ ਬਸੰਤ ਸਿੰਘ ਖਾਲਸਾ]

ਚਲਾ ਸਕਦੇ ਸੀ। ਲੇਕਿਨ ਬਾਦਲ ਸਾਹਿਬ ਦੀ ਸਰਕਾਰ ਇਹ ਚਾਹੁੰਦੀ ਸੀ ਕਿ ਅਸੀਂ ਚੋਣਾਂ ਜ਼ਰੂਰ ਕਰਾਉਣੀਆਂ ਹਨ ਅਤੇ ਅਸੀਂ ਦ੍ਰਿੜ ਸੀ। ਪਰ ਅੱਜ ਦੀ ਸਰਕਾਰ ਇਨ੍ਹਾਂ ਚੋਣਾਂ ਤੋਂ ਭੱਜ ਰਹੀ ਹੈ। ਫਰੀਦਕੋਟ ਦੀ ਚੋਣ ਆਈ। ਉਸ ਤੋਂ ਵੀ ਇਹ ਭੱਜ ਗਈ। ਸਾਰੇ ਦੇਸ਼ ਭਰ ਦੀਆਂ ਅਸੈਂਬਲੀਆਂ ਦੀਆਂ ਚੋਣਾਂ ਹੋ ਗਈਆਂ ਹਨ। ਲੇਕਿਨ ਸਾਡੇ ਫਰੀਦਕੋਟ ਅਸੈਂਬਲੀ ਦੀ ਚੋਣ ਨਹੀਂ ਹੋਈ। ਬਾਕੀ ਲੋਕਲ ਬਾਡੀਜ਼ ਦੀਆਂ ਜਿਤਨੀਆਂ ਚੋਣਾਂ ਵੀ ਡਿਊ ਸਨ ਛੇ, ਛੇ ਮਹੀਨੇ ਲੈ ਕੇ ਡੇਢ ਸਾਲ ਦਾ ਸਮਾਂ ਹੋ ਗਿਆ ਹੈ ਤਿੰਨ ਚਾਰ ਵਾਰੀ ਹਰ ਆਈਟਮ ਵਿਚ ਇਨ੍ਹਾਂ ਨੇ ਟਾਈਮ ਲਿਆ ਹੈ, ਭਾਵੇਂ ਉਹ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਸਨ, ਭਾਵੇਂ ਪੰਚਾਇਤਾਂ ਦੀਆਂ ਸਨ ਅਤੇ ਭਾਵੇਂ ਮਾਰਕਿਟ ਕਮੇਟੀਆਂ ਦੀਆਂ ਸਨ। ਮੈਂ ਖਾਸ ਕਰਕੇ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੀ ਮਾਰਕਿਟ ਕਮੇਟੀਆਂ ਦੀਆਂ ਚੋਣਾਂ ਦੀ ਗਲ ਹੈ, ਇਹ ਸਭ ਤੋਂ ਇੰਮਪਾਰਟੈਂਟ ਹੈ ਕਿਉਂਕਿ ਸਾਡਾ ਪੰਜਾਬ ਦੇ ਲੋਕਾਂ ਦਾ ਮੁੱਖ ਧੰਦਾ ਖੇਤੀ ਬਾੜੀ ਹੈ ਅਤੇ ਪੰਜਾਬ ਦੀ ਜੋ ਵੀ ਉਪਜ ਹੈ ਉਹ ਇਨ੍ਹਾਂ ਮੰਡੀਆਂ ਦੀ ਰਾਹੀਂ, ਮਾਰਕਿਟ ਕਮੇਟੀਆਂ ਦੇ ਰਾਹੀਂ ਕੰਟਰੋਲ ਹੋਣੀ ਹੈ। ਇਸ ਲਈ ਮੈਂ ਕਹਾਂਗਾ ਕਿ ਇਹ ਨਾਮੀਨੇਸ਼ਨਜ਼ ਨਹੀਂ ਹੋਣੀਆਂ ਚਾਹੀਦੀਆਂ ਸਗੋਂ ਚੋਣਾਂ ਕਰਵਾਈਆਂ ਜਾਣ। ਲੇਕਿਨ ਇਨ੍ਹਾਂ ਮਾਰਕਿਟ ਕਮੇਟੀਆਂ ਵਿਚ ਜਿਹੜਾ ਕਣਕ ਅਤੇ ਝੋਨਾ ਆਉਣ ਵਾਲਾ ਹੈ ਜਿਸ ਦੇ ਬਾਰੇ ਤੁਸੀਂ ਕਿਹਾ ਹੈ ਕਿ ਸਪੈਸ਼ਲ ਸਮਾਂ ਦੇਵਾਂਗੇ ਡਿਸਕਸ਼ਨ ਕਰਨ ਵਾਸਤੇ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ।

(3.36 ਸ਼ਾਮ) (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਪਿਛਲੀ ਵਾਰੀ ਵੀ ਸਾਡੀ ਕਣਕ ਅਤੇ ਝੋਨਾ ਬਹੁਤ ਰੁਲਿਆ। ਇਸ ਵਾਰੀ ਵੀ ਉਸ ਨੇ ਬਹੁਤ ਰੁਲਣਾ ਹੈ ਕਿਉਂਕਿ ਸਰਕਾਰ ਸਮੇਂ ਸਿਰ ਮੰਡੀਆਂ ਵਿਚ ਨਹੀਂ ਜਾਂਦੀ ਅਤੇ ਖਰੀਦ ਨਹੀਂ ਕਰਦੀ। ਵਪਾਰੀ ਪਹਿਲਾਂ ਖਰੀਦ ਕੇ ਆਪਣਾ ਲਾਭ ਲੈ ਕੇ ਚਲਾ ਜਾਂਦਾ ਹੈ। ਇਸ ਵਾਰੀ ਕਣਕ ਦਾ ਟਾਰਗੇਟ ਪੂਰਾ ਨਹੀਂ ਹੋ ਸਕਿਆ। ਉਹ ਇਸ ਕਰਕੇ ਨਹੀਂ ਹੋ ਸਕਿਆ ਕਿਉਂਕਿ ਸਰਕਾਰ ਮੌਕੇ ਸਿਰ ਮੰਡੀਆਂ ਵਿਚ ਖਰੀਦ ਕਰਨ ਲਈ ਨਹੀਂ ਜਾ ਸਕੀ। ਜਿਹੜਾ ਵਪਾਰੀ ਹੈ, ਸ਼ੈਲਰਾਂ ਵਾਲਾ ਹੈ, ਉਹ ਝੋਨਾ ਅਤੇ ਕਣਕ ਖਰੀਦ ਕੇ ਪਹਿਲਾਂ ਲੈ ਜਾਂਦਾ ਹੈ। ਮੈਂ ਬੇਨਤੀ ਕਰਾਂਗਾ ਕਿ ਜਿਹੜੇ ਵੀ ਪਰਚੇਜ਼ਿੰਗ ਸੈਂਟਰ ਸਰਕਾਰ ਨੇ ਬਣਾਉਣੇ ਹਨ, ਉਹ ਵੇਲ ਇਨ ਐਡਵਾਂਸ ਸਰਕਾਰ ਨੂੰ ਅਨਾਊਂਸ ਕਰ ਦੇਣੇ ਚਾਹੀਦੇ ਹਨ ਅਤੇ ਬਿਲਕੁਲ ਰਾਈਟ ਟਾਈਮ ਤੇ ਜਿਸ ਵੇਲੇ ਫਸਲ ਪੱਕੇ, ਮੰਡੀਆਂ ਵਿਚ ਆ ਜਾਵੇ। ਲੇਕਿਨ ਹੁਣ ਝੋਨੇ ਬਾਰੇ ਸਾਨੂੰ ਬਹੁਤ ਵੱਡਾ ਡਰ ਹੈ। ਪਿਛਲੀ ਵਾਰੀ ਝੋਨਾ ਜੋ ਭੀ ਸਰਕਾਰੀ ਏਜੰਸੀਆਂ ਖਰੀਦਦੀਆਂ ਸਨ ਉਨ੍ਹਾਂ ਵਿਚੋਂ ਐਫ. ਸੀ. ਆਈ. ਵਾਲਿਆਂ ਨੇ ਕਿਸਾਨਾਂ ਦੀ ਬੇਇਜ਼ਤੀ ਕਰਕੇ, ਉਨ੍ਹਾਂ ਨੂੰ ਪਰੇਸ਼ਾਨ ਕਰਕੇ ਖਰੀਦਿਆ। ਮੋਆਇਸਚਰ ਦਾ ਝਗੜਾ ਸੀ ਜਾਂ ਗਿਲ ਦਾ ਝਗੜਾ ਸੀ। ਉਹ ਝਗੜਾ ਪਾ ਕੇ 10-10 ਦਿਨ ਕਿਸਾਨ ਉਥੇ ਬੈਠਾ ਉਡੀਕਦਾ ਰਿਹਾ, ਉਸ ਦਾ ਝੋਨਾ ਖਰੀਦਿਆ ਨਹੀਂ ਗਿਆ। ਮੈਂ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਇਸ ਸਬੰਧ ਵਿਚ ਪੂਰੀ ਤਰ੍ਹਾਂ ਅਲਰਟ ਹੋਣਾ ਚਾਹੀਦਾ ਹੈ। ਮੰਡੀਆਂ ਵਿਚ ਸਮੇਂ ਸਿਰ ਜਾ ਕੇ ਝੋਨਾ ਖਰੀਦਣਾ ਚਾਹੀਦਾ ਹੈ ਅਤੇ ਕਿਸਾਨ ਨੂੰ ਪੂਰਾ ਭਾਅ ਮਿਲਣਾ ਚਾਹੀਦਾ ਹੈ। ਪਿਛਲੀ ਵਾਰੀ 113, 105, ਰੁਪਏ ਕੁਇੰਟਲ ਦਾ ਭਾਅ ਕਿਹਾ ਗਿਆ ਸੀ। ਪਰ ਕਿਸਾਨਾਂ ਨੂੰ ਇਹ ਭਾਅ ਨਹੀਂ ਮਿਲੇ। ਸਾਰੀਆਂ ਏਜੰਸੀਆਂ ਨੇ ਕਿਸਾਨਾਂ ਨੂੰ ਖਰਾਬ ਕੀਤਾ। ਇਸ ਲਈ ਮੈਂ ਕਹਾਂਗਾ ਕਿ ਮੌਕੇ ਸਿਰ ਜਾ ਕੇ ਇਨ੍ਹਾਂ ਮੰਡੀਆਂ ਵਿਚ ਕਿਸਾਨ ਦੀ ਜਿਣਸ ਦੀ ਪਰਚੇਜ਼ ਕਰਨੀ ਚਾਹੀਦੀ ਹੈ। ਮੇਰੀ

ਰਾਇ ਇਹ ਹੈ ਕਿ ਪੰਜਾਬ ਸਰਕਾਰ ਬੇਸ਼ਕ ਕਿਤਿਉਂ ਲੋਨ ਲਵੇ, ਸਾਰੀ ਪਰਚੇਜ਼ ਪੰਜਾਬ ਦੀਆਂ ਏਜੰਸੀਆਂ ਨੂੰ ਕਰਨੀ ਚਾਹੀਦੀ ਹੈ। ਐਫ. ਸੀ. ਆਈ. ਬਿਲਕੁਲ ਇਥੇ ਪਰਚੇਜ਼ ਨਾ ਕਰੇ। ਅਸੀਂ ਆਪ ਪਰਚੇਜ਼ ਕਰੀਏ, ਸਟੋਰ ਕਰੀਏ ਅਤੇ ਜਿਏ ਸਾਂਝੇ ਭੰਡਾਰ ਵਿਚ ਭੇਜਣੀ ਹੋਵੇ, ਭੇਜ ਦੇਈਏ। ਭਾਵੇਂ ਸਰਕਾਰ ਨੇ ਇਹ ਕਹਿ ਦਿੱਤਾ ਹੈ ਕਿ ਚਾਹੇ ਕਣਕ ਹੈ ਅਤੇ ਚਾਹੇ ਝੋਨਾ ਹੈ, ਇਹ ਇਕ ਸਟੇਟ ਤੋਂ ਦੂਜੀ ਸਟੇਟ ਵਿਚ ਜਾ ਸਕਦੀ ਹੈ। । ਲੇਕਨ ਇਹ ਜਾ ਨਹੀਂ ਰਹੀ। ਸਰਕਾਰ ਨੇ ਅਨਾਊਂਸ ਕਰ ਦਿੱਤਾ ਹੈ ਲੇਕਿਨ ਹਰ ਬੈਰੀਅਰ ਤੇ ਪੁਲਿਸ ਬੈਠੀ ਹੈ, ਕੋਈ ਕਣਕ ਲੈ ਕੇ ਬਾਹਰ ਨਹੀਂ ਜਾ ਸਕਦਾ। ਚੰਡੀਗੜ੍ਹ ਵਿਚ ਕਿਸਾਨ ਇਹ ਵੇਚ ਨਹੀਂ ਸਕਦਾ, ਹਿਮਾਚਲ ਵਿਚ ਇਹ ਵੇਚ ਨਹੀਂ ਸਕਦਾ। ਕਿਸਾਨ ਦੀ ਆਮਦਨ ਦਾ ਇਹ ਇਕੋ ਇਕ ਜ਼ਰੀਆ ਹੈ। ਇਸ ਤੇ ਸਰਕਾਰ ਨੇ ਬਹੁਤ ਵੱਡਾ ਬੈਨ ਲਾਇਆ ਹੋਇਆ ਹੈ।

ਮੰਡੀਆਂ ਬਾਰੇ ਅਸੀਂ ਇਥੇ ਵੀ ਬਹੁਤ ਵਾਰੀ ਸਵਾਲ ਕਰਦੇ ਹਾਂ ਔਰ ਵਜ਼ੀਰ ਸਾਹਿਬਾਨ ਕਦੀ ਵੀ ਸਹੀ ਜਵਾਬ ਦੇਣ ਦੀ ਕ੍ਰਿਪਾ ਨਹੀਂ ਕਰਦੇ। ਇਸ ਵੇਲੇ ਬਹੁਤ ਸਾਰੀਆਂ ਮੰਡੀਆਂ ਦੇ ਪਲੇਟ ਫਾਰਮ ਤੇ ਸੜਕਾਂ ਟੁੱਟੀਆਂ ਪਈਆਂ ਹਨ ਉਨ੍ਹਾਂ ਨੂੰ ਕਿਹਾ ਹੈ ਕਿ ਪ੍ਰਾਇਰਿਟੀ ਤੇ 1982-83 ਤਕ ਬਣਾ ਦੇਵਾਂਗੇ। ਇਸ ਵਾਰੀ ਭੀ ਅਨਾਜ ਲੋਕਾਂ ਦਾ ਮੰਡੀਆਂ ਵਿਚ ਪਿਆ ਰੁਲਦਾ ਰਹੇਗਾ। ਰੋੜੇ ਜਾਂ ਹੋਰ ਜਿਹੜੀ ਛੋਟੀ ਰੋੜੀ ਜਾਂ ਮਿੱਟੀ ਉਥੇ ਪਈ ਹੈ ਉਹ ਅਨਾਜ ਵਿਚ ਰਲ ਜਾਂਦੀ ਹੈ ਔਰ ਉਹ ਹੀ ਫਿਰ ਅੱਗੇ ਰੋੜੀ ਮਸ਼ੀਨਾਂ ਵਿਚ ਚਲੀ ਜਾਂਦੀ ਹੈ। ਜਿਸ ਨਾਲ ਬਹੁਤ ਸਾਰੀਆਂ ਖਰਾਬੀਆਂ ਹੁੰਦੀਆਂ ਹਨ। ਇਹ ਇਕ ਗਲ ਹੀ ਕਹਿੰਦੇ ਹਨ ਕਿ ਸੀਮਿੰਟ ਦਾ ਇੰਤਜ਼ਾਮ ਨਹੀਂ ਹੈ। ਸੀ. ਐਮ. ਸਾਹਿਬ, ਸੀਮਿੰਟ ਕੌਣ ਲਿਆਵੇਗਾ ? ਸੀਮਿੰਟ ਤਾਂ ਸਰਕਾਰ ਨੇ ਹੀ ਲਿਆਉਣਾ ਹੈ। ਕਦੇ ਕਿਰਪਾ ਕਰੋ ਮੇਰੇ ਹਲਕੇ ਦੀ ਮੰਡੀ ਮੁੱਲਾਂਪੁਰ ਜਾ ਕੇ ਵੇਖੋ। ਉਥੇ ਅੱਠਾਂ ਦਸਾਂ ਵਿਚ ਇਕ ਪਲੇਟਫਾਰਮ ਕੰਪਲੀਟ ਹੈ, ਬਾਕੀ ਸੜਕਾਂ ਵੀ ਉਸੀ ਤਰ੍ਹਾਂ ਹੀ ਪਈਆਂ ਹਨ ਉਨ੍ਹਾਂ ਦਾ ਲੋਅ ਲੇਵਲ ਹੈ। ਮੈਂ ਕਹਿੰਦਾ ਹਾਂ ਕਿ ਅਗਰ ਉਨ੍ਹਾਂ ਦਿਨਾਂ ਵਿਚ ਬਾਰਸ਼ ਆ ਜਾਵੇ ਤਾਂ ਸਾਰਾ ਏਰੀਆ ਪਾਣੀ ਨਾਲ ਭਰ ਜਾਂਦਾ ਹੈ। ਕਿਸਾਨ ਦੁਖੀ ਹੁੰਦੇ ਹਨ। ਉਥੇ ਕੋਈ ਸੀਵਰੇਜ ਦਾ ਇੰਤਜ਼ਾਮ ਨਹੀਂ ਹੈ, ਕੋਈ ਸਟਰੀਟ ਲਾਈਟ ਦਾ ਇੰਤਜ਼ਾਮ ਨਹੀਂ ਹੈ। ਪਸ਼ੂਆਂ ਦੇ ਪਾਣੀ ਪਿਆਉਣ ਵਾਸਤੇ ਕੋਈ ਇੰਤਜ਼ਾਮ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਬਹੁਤ ਹੀ ਬੁਰੀ ਦਸ਼ਾ ਉਸ ਮੰਡੀ ਦੀ ਹੋਈ ਹੋਈ ਹੈ।ਮੈਂ ਫੋਕਲ ਪੁਆਇੰਟਾਂ ਦਾ ਨਾਮ ਨਹੀਂ ਲੈਣਾ ਚਾਹੁੰਦਾ। ਮੈਂ ਨਾਮ ਇਸ ਕਰਕੇ ਨਹੀਂ ਲੈਣਾ ਚਾਹੁੰਦਾ ਕਿਉਂਕਿ ਉਹ ਫੋਕਲ ਪੁਆਇੰਟ ਉਸ ਤਰ੍ਹਾਂ ਹੀ ਖੜ੍ਹੇ ਹਨ ਕੰਪਲੀਟ ਨਹੀਂ ਹੋਏ। ਭਾਵੇਂ ਕੋਈ ਵੀ ਸਰਕਾਰ ਆਵੇ ਉਹ ਪਿਛਲੀ ਸਰਕਾਰ ਦੇ ਹਰ ਕੰਮ ਨੂੰ ਨਿੰਦਦੀ ਹੈ। ਭਾਵੇਂ ਉਹ ਚੰਗਾ ਕੰਮ ਵੀ ਕਿਉਂ ਨਾ ਹੋਵੇ ਪਰ ਨਵੀਂ ਸਰਕਾਰ ਉਸ ਨੂੰ ਚੰਗਾ ਨਹੀਂ ਕਹਿੰਦੀ। ਫੋਕਲ ਪੁਆਇੰਟਾਂ ਤੋਂ ਕਿਸਾਨ ਨੂੰ ਸਾਰੀਆਂ ਚੀਜ਼ਾਂ ਮਿਲਣੀਆਂ ਸਨ। ਉਥੇ ਕਿਸਾਨ ਨੂੰ ਪੈਸੇ ਲੈ ਕੇ ਜੋ ਚੀਜ਼ ਖਰੀਦਣੀ ਹੁੰਦੀ ਖਰੀਦ ਲੈਣੀ ਸੀ ਔਰ ਜੋ ਵੇਚਣੀ ਹੁੰਦੀ ਵੇਚ ਲੈਂਦਾ। ਉਸ ਦੇ ਉਥੇ ਹੀ ਸਾਰੇ ਕੰਮ ਸਰ ਜਾਣੇ ਸਨ। ਲੇਕਿਨ ਕਿਉਂਕਿ ਸਰਕਾਰ ਨੂੰ ਉਹ ਪਸੰਦ ਨਹੀਂ ਸੀ ਇਸ ਲਈ ਉਨ੍ਹਾਂ ਨੂੰ ਸਿਰੇ ਨਹੀਂ ਚੜ੍ਹਨ ਦਿੱਤਾ। ਹੁਣ ਉਹ ਡਰਨਿਆਂ ਦੀ ਸ਼ਕਲ ਵਿਚ ਹਨ। ਮੁੱਖ ਮੰਤਰੀ ਸਾਹਿਬ ਬੈਠੇ ਹਨ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਕਿਰਪਾ ਕਰੋ ਜਿਹੜੇ ਜਿਹੜੇ ਫੋਕਲ ਪੁਆਇੰਟ ਬਣਨ ਵਾਲੇ ਰਹਿੰਦੇ ਹਨ ਉਨ੍ਹਾਂ ਨੂੰ ਕੰਪਲੀਟ ਕਰੋ। ਜਿਹੜੇ ਸ਼ਹਿਰ ਦੇ ਨੇੜੇ ਹੋਣਗੇ ਜਾਂ ਠੀਕ ਥਾਂ ਤੇ ਨਹੀਂ ਉਨ੍ਹਾਂ ਤੇ ਮੁੜ ਵਿਚਾਰ ਕਰ

[ਸਰਦਾਰ ਬਸੰਤ ਸਿੰਘ ਖਾਲਸਾ]

ਲਓ ਪਰ ਦੂਜੇ ਇਨਕੰਪਲੀਟ ਜੋ ਪਏ ਹਨ ਉਹ ਤਾਂ ਕੰਪਲੀਟ ਕਰ ਦਿਓ। ਜਦੋਂ ਅਸੀਂ ਜਾ ਕੇ ਪਤਾ ਕਰਦੇ ਹਾਂ, ਪੁੱਛਦੇ ਹਾਂ ਕਿ ਇਹ ਫੋਕਲ ਪੁਆਇੰਟ ਕਿਉਂ ਨਹੀਂ ਬਣਿਆ ਤਾਂ ਉਥੇ ਦੇ ਅਫਸਰ ਇਹ ਹੀ ਕਹਿੰਦੇ ਹਨ ਕਿ ਸੀਮਿੰਟ ਨਹੀਂ ਹੈ। ਸੀਮਿੰਟ ਤੁਸੀਂ ਦੇਣਾ ਹੈ। ਇਸ ਲਈ ਜਿਹੜੇ ਫੋਕਲ ਪੁਆਇੰਟ ਇਨਕੰਪਲੀਟ ਪਏ ਹਨ ਉਨ੍ਹਾਂ ਵਾਸਤੇ ਸੀਮਿੰਟ ਦਿਓ ਤਾਕਿ ਉਹ ਕੰਪਲੀਟ ਹੋ ਸਕਣ। ਉਨ੍ਹਾਂ ਨੂੰ ਕੰਪਲੀਟ ਕਰਨਾ ਚਾਹੀਦਾ ਹੈ। ਇਕ ਹੋਰ ਮਾਮਲਾ ਬਿਲਕੁਲ ਇਸ ਦੇ ਨਾਲ ਹੀ ਨੱਥੀ ਹੈ।

ਸੁਪਰੀਮ ਕੋਰਟ ਨੇ ਜਾਂ ਹਾਈ ਕੋਰਟ ਨੇ ਤੁਹਾਨੂੰ ਬੈਨ ਕੀਤਾ ਹੈ ਕਿ ਤੁਸੀਂ ਮਾਰਕਿਟ ਕਮੇਟੀਆਂ ਦਾ ਪੈਸਾ ਸੜਕਾਂ ਵਗੈਰਾ ਲਈ ਨਹੀਂ ਵਰਤ ਸਕਦੇ। ਮੈਂ ਕਹਿੰਦਾ ਹਾਂ ਕਿ ਤੁਸੀਂ ਕੋਈ ਆਰਡੀਨੈਂਸ ਕਰੋ। ਉਥੇ ਕਰੋੜਾਂ ਰੁਪਿਆ ਪਿਆ ਹੈ। ਪਤਾ ਨਹੀਂ ਹੈ ਕਿ ਸਰਕਾਰ ਕਿਉਂ ਨਹੀਂ ਆਰਡੀਨੈਂਸ ਕਰਦੀ।

**ਸ੍ਰੀ ਡਿਪਟੀ ਸਪੀਕਰ**: ਵਾਈਂਡ ਅੱਪ ਕਰੋ ਜੀ।

**ਸਰਦਾਰ ਬਸੰਤ ਸਿੰਘ ਖਾਲਸਾ**: ਡਿਪਟੀ ਸਪੀਕਰ ਸਾਹਿਬ, ਪਤਾ ਨਹੀਂ ਇਹ ਕਿਉਂ ਨਹੀਂ ਕਿਸਾਨਾਂ ਦੇ ਹਿੱਤਾਂ ਦੀ ਰਾਖੀ ਕਰਦੇ, ਕਿਉਂ ਨਹੀਂ ਕਿਸਾਨਾਂ ਦੀ ਗਲ ਕਰਦੇ। ਮੈਂ ਕਹਿੰਦਾ ਹਾਂ ਕਿ ਤੁਸੀਂ ਉਸ ਪਏ ਪੈਸੇ ਨੂੰ ਕਿਸੇ ਹੋਰ ਮਹਿਕਮੇਂ ਦੇ ਹੈਡ ਵਿਚ ਪਾ ਕੇ ਉਸ ਨੂੰ ਵਰਤ ਲਵੋ, ਉਸ ਨਾਲ ਸੜਕਾਂ ਬਣਾਓ ਅਤੇ ਪੁਲੀਆਂ ਬਣਾਓ। ਇਹ ਲੋਕਾਂ ਦੀ ਕਿਤਨੀ ਵੱਡੀ ਡਿਮਾਂਡ ਹੈ। ਹਰ ਜ਼ਿਲ੍ਹੇ ਦੀ ਹਰ ਸ਼ਿਕਾਇਤ ਕਮੇਟੀ ਵਿਚ ਸੜਕਾਂ ਦੀ ਰਿਪੇਅਰ ਵਗੈਰਾ ਦੀ ਗੱਲ ਆਉਂਦੀ ਹੈ। ਸੀ. ਐਮ. ਸਾਹਿਬ, ਨੇ ਕਮੇਟੀਆਂ ਬਣਾਈਆਂ ਹਨ। ਉਨ੍ਹਾਂ ਦੀਆਂ ਮੀਟਿੰਗਾਂ ਬੁਲਾਈਆਂ ਸਨ। ਉਨ੍ਹਾਂ ਵਿਚ ਵੀ ਕੋਈ 90% ਇਹ ਹੀ ਮੰਗ ਸੀ ਕਿ ਉਸ ਰੁਪਏ ਨੂੰ ਵਰਤਿਆ ਜਾਵੇ। ਔਰ ਸੜਕਾਂ ਬਣਾਈਆਂ ਜਾਣ। ਇਸ ਲਈ ਮੈਂ ਫਿਰ ਕਹਿੰਦਾ ਹਾਂ ਕਿ ਕੋਈ ਨਾ ਕੋਈ ਉਪਾਅ ਸਰਕਾਰ ਨੂੰ ਇਸ ਬਾਰੇ ਜਲਦੀ ਤੋਂ ਜਲਦੀ ਸੋਚਣਾ ਚਾਹੀਦਾ ਹੈ। ਇਤਨਾ ਕਹਿ ਕੇ ਮੈਂ ਆਪ ਜੀ ਦਾ ਧੰਨ-ਵਾਦ ਕਰਦਾ ਹਾਂ।

**ਕਾਮਰੇਡ ਬਲਦੇਵ ਸਿੰਘ ਲੂੰਬਾ** (ਸੁਤਰਾਣਾ, ਐਸ. ਸੀ.): ਡਿਪਟੀ ਸਪੀਕਰ ਸਾਹਿਬ, ਮੈਂ ਮਾਰਕਿਟ ਕਮੇਟੀਆਂ ਦੇ ਬਿਲ ਦੇ ਸਬੰਧ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ 3/4 ਸਾਲ ਹੋ ਗਏ ਹਨ ਛੇ, ਛੇ ਮਹੀਨੇ ਲੈ ਕੇ ਅੱਗੇ ਤੋਂ ਅੱਗੇ ਚਲੇ ਜਾ ਰਹੇ ਹਨ। ਭਾਵੇਂ ਪਹਿਲੀ ਸਰਕਾਰ ਸੀ ਜਾਂ ਹੁਣ ਦੀ ਸਰਕਾਰ ਹੈ ਉਸ ਨੇ ਇਸ ਪਾਸੇ ਕੋਈ ਖਾਸ ਧਿਆਨ ਨਹੀਂ ਦਿਤਾ। ਡਿਪਟੀ ਸਪੀਕਰ ਸਾਹਿਬ, ਇਹ ਪੇਂਡੂ ਜੀਵਨ ਵਿਚ ਤਰੱਕੀ ਲਿਆਉਣ ਵਾਲਾ ਅਦਾਰਾ ਹੈ। ਇਹ ਪੇਂਡੂ ਜੀਵਨ ਵਿਚ ਸੁਧਾਰ ਕਰ ਸਕਦਾ ਹੈ ਲੇਕਿਨ ਜਿਸ ਤਰੀਕੇ ਨਾਲ ਇਹ ਅਦਾਰਾ ਮਾਰਕਿਟ ਕਮੇਟੀਆਂ ਦਾ ਇਸ ਵੇਲੇ ਚਲ ਰਿਹਾ ਹੈ ਮੈਂ ਸਮਝਦਾ ਹਾਂ ਕਿ ਜੇਕਰ ਅਸੀਂ ਉਸ ਦੇ ਵਾਸਤੇ ਭੈੜਾ ਲਫਜ਼ ਵੀ ਵਰਤੀਏ ਤਾਂ ਵੀ ਠੀਕ ਹੋਵੇਗਾ। ਮਾਰਕਿਟਿੰਗ ਬੋਰਡ ਨੇ ਇਕ ਸਾਲ ਹੋ ਗਿਆ ਹੈ ਨਾ ਮੰਡੀਆਂ ਦੇ ਫੜ ਬਣਾਏ ਹਨ ਔਰ ਜਿਹੜੀਆਂ ਟੁੱਟੀਆਂ ਪਈਆਂ ਹਨ ਨਾ ਉਨ੍ਹਾਂ ਦੀ ਰਿਪੇਅਰ ਕੀਤੀ ਹੈ। ਉਸ ਨੇ ਰੈਸਟ ਹਾਊਸਾਂ ਤੇ ਲੱਖਾਂ ਰੁਪਿਆ ਲਗਾ ਦਿਤਾ ਹੈ ਪਰ ਉਹ ਵੀ ਹੁਣ ਡਿਗ ਰਹੇ ਹਨ। ਉਹ ਇਸ ਕਰਕੇ ਡਿਗ ਰਹੇ, ਹਨ ਕਿਉਂਕਿ ਉਨ੍ਹਾਂ ਦੀ ਮੁਰੰਮਤ ਨਹੀਂ ਹੋ ਰਹੀ। ਮੁਰੰਮਤ ਇਸ ਕਰਕੇ ਨਹੀਂ ਹੋ ਰਹੀ ਕਿਉਂਕਿ ਬੋਰਡ ਨੇ ਇਕ ਵਖਰਾ ਕਨਸਟਰੱਕਸ਼ਨ ਵਿੰਗ ਬਣਾ ਦਿਤਾ ਹੈ। ਉਹ ਵਿੰਗ ਪਤਾ ਨਹੀਂ ਹੈ ਕਿ ਕਿਥੇ ਰਹਿੰਦਾ ਹੈ, ਕੋਈ ਕੰਮ ਨਹੀਂ ਕਰਦਾ। ਇਸ ਤਰੀਕੇ ਨਾਲ ਲੋਕਾਂ ਦੀ ਜਿਹੜੀ ਲੱਖਾਂ ਰੁਪਏ ਦੀ ਜਾਇਦਾਦ ਹੈ ਉਹ ਤਬਾਹ ਹੁੰਦੀ ਜਾ ਰਹੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਮਿਸਾਲ ਦਿੰਦਾ ਹਾਂ। ਪਾਤੜਾਂ ਵਿਚ ਪਾਣੀ ਸਪਲਾਈ ਕਰਨ ਵਾਲਾ ਇਕ ਟੈਂਕ ਹੈ। 9 ਮਹੀਨੇ ਹੋ ਗਏ ਹਨ ਉਥੇ ਪਾਣੀ ਬੰਦ ਹੈ ਅੌਰ ਪਾਣੀ ਲਈ ਗਰੀਬ ਲੋਕ ਤੰਗ ਹਨ। ਜਿਹੜੇ ਚੰਦ ਇਕ ਅਮੀਰ ਲੋਕ ਹਨ ਉਨ੍ਹਾਂ ਨੇ ਤਾਂ ਪੈਸੇ ਖਰਚ ਕਰਕੇ ਆਪਣੇ ਪੰਪ ਲਗਾ ਲਏ ਹਨ ਪਰ ਜਿਹੜੇ ਗਰੀਬ ਲੋਕ ਹਨ ਉਹ ਬੜੇ ਦੁਖੀ ਹਨ। ਉਨ੍ਹਾਂ ਨੂੰ ਪੀਣ ਲਈ ਪਾਣੀ ਨਹੀਂ ਮਿਲਦਾ। ਇਸ ਲਈ ਮੈਂ ਕਹਿੰਦਾ ਹਾਂ ਕਿ ਜਿਤਨਾਂ ਵੀ ਜਲਦੀ ਹੋ ਸਕੇ ਸਰਕਾਰ ਉਥੇ ਪਾਣੀ ਸਪਲਾਈ ਕਰੇ (ਘੰਟੀ)। ਇਹ ਮਾਰਕਿਟ ਕਮੇਟੀ ਦਾ ਕੰਮ ਹੈ। ਆਮਦਨ ਵਧਾਉਣ ਲਈ ਉਸ ਨੂੰ ਫੀਸ ਵਧਾ ਦੇਣੀ ਚਾਹੀਦੀ ਹੈ। ਮੈਂ ਇਹ ਨਹੀਂ ਕਹਿੰਦਾ ਕਿ ਇਸ ਪੈਦਾਵਾਰ ਤੇ ਹੀ ਫੀਸ ਵਧਾਈ ਜਾਵੇ, ਮੈਂ ਕਹਿੰਦਾ ਹਾਂ ਕਿ ਪਹਿਲਾਂ ਪੈਦਾਵਾਰ ਵਧਾ ਦਿਓ, ਉਸ ਦੇ ਨਾਲ ਫੀਸ ਵਧ ਜਾਂਦੀ ਹੈ। ਪਰ ਪੈਦਾਵਾਰ ਵਧ ਨਹੀਂ ਰਹੀ ਕਿਉਂਕਿ ਜਿਹੜਾ ਕਿਸਾਨ ਅੱਠ ਦੱਸ ਕਿਲਿਆਂ ਦਾ ਮਾਲਕ ਹੈ ਉਹ ਬੜੀ ਮੁਸੀਬਤ ਵਿਚ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਸਰਕਾਰ ਇਕ ਸਪੈਸ਼ਲ ਸਰਵੇ ਕਰਕੇ ਕਿਸੇ ਨਾ ਕਿਸੇ ਤਰੀਕੇ ਨਾਲ ਉਨ੍ਹਾਂ ਗਰੀਬ ਕਿਸਾਨਾਂ ਨੂੰ ਰਿਆਇਤਾਂ ਦੇਵੇ। ਟਰੈਕਟਰ ਸਟੇਸ਼ਨਾਂ ਦੀ ਸਹੂਲਤ ਹੋਵੇ। ਨਹੀਂ ਤਾਂ ਜਿਸ ਤਰ੍ਹਾਂ ਅਜ ਦਾ ਸਿਸਟਮ ਗਰੀਬ ਕਿਸਾਨ ਨੂੰ, ਦਰਮਿਆਨੇ ਕਿਸਾਨ ਨੂੰ ਲਿਤਾੜ ਰਿਹਾ ਹੈ ਇਸ ਨਾਲ ਪੈਦਾਵਾਰ ਨਹੀਂ ਵਧ ਸਕੇਗੀ। ਜੇਕਰ ਗਰੀਬ ਅੌਰ ਦਰਮਿਆਨੇ ਕਿਸਾਨ ਨੂੰ ਰਿਆਇਤਾਂ ਦਿਉਗੇ ਤਾਂ ਦੇਸ਼ ਦੀ ਪੈਦਾਵਾਰ ਵਧੇਗੀ, ਮਾਰਕਿਟ ਫੀਸ ਵਧੇਗੀ, ਰਾਜ ਤਰੱਕੀ ਕਰੇਗਾ। ਇਤਨੀ ਗੱਲ ਕਹਿ ਕੇ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ।

**ਕਾਮਰੇਡ ਅਮਰ ਸਿੰਘ (ਲਹਿਰਾ):** ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਕਟ ਪੂਰੇ ਧਿਆਨ ਨਾਲ ਬਣਾਉਣਾ ਚਾਹੀਦਾ ਹੈ ਤਾਂਕਿ ਹਰ ਤੀਜੇ ਮਹੀਨੇ ਸਾਨੂੰ ਉਸ ਵਿਚ ਸੋਧਨਾ ਲਿਆਉਣੀ ਪਵੇ। ਇਸ ਐਕਟ ਨੂੰ ਸਨ 1962 ਤੋਂ 1973 ਤਕ 7 ਵਾਰੀ ਬਦਲਣਾ ਪਿਆ ਹੈ।

ਮੇਰਾ ਦੂਜਾ ਪੁਆਇੰਟ ਇਹ ਹੈ ਕਿ 4 ਤੋਂ ਸਾਢੇ ਚਾਰ ਸਾਲ ਮਿਆਦ ਕੀਤੀ ਜਾ ਰਹੀ ਹੈ ਇਹ ਪਹਿਲਾਂ 3 ਸਾਲ ਹੁੰਦੀ ਸੀ। ਮੇਰੀ ਰਾਏ ਇਹ ਹੈ ਕਿ ਇਹ ਮਿਆਦ ਜ਼ਿਆਦਾ ਤੋਂ ਜ਼ਿਆਦਾ ਦੋ ਸਾਲ ਹੋਣੀ ਚਾਹੀਦੀ ਹੈ। ਹਰ ਦੋ ਸਾਲ ਬਾਅਦ ਮਾਰਕਿਟ ਕਮੇਟੀ ਖੁਦ-ਬ-ਖੁਦ ਟੁੱਟ ਜਾਵੇ ਅੌਰ ਉਸ ਦੇ ਟੁੱਟਣ ਤੋਂ ਬਾਅਦ ਦੋ ਮਹੀਨੇ ਦੇ ਅੰਦਰ ਅੰਦਰ ਉਸ ਦੀ ਚੋਣ ਹੋ ਜਾਵੇ।

ਮੈਂ ਹੈਰਾਨ ਹਾਂ ਕਿ ਜ਼ਿਮੀਦਾਰਾਂ ਦੇ ਨੁਮਾਇੰਦੇ ਨਾ ਹੋਣ, ਕੋਆਪ੍ਰੇਟਿਵ ਸੋਸਾਇਟੀਆਂ ਦੇ ਨੁਮਾਇੰਦੇ ਨਾ ਹੋਣ, ਪੰਚਾਇਤਾਂ ਦੇ ਨੁਮਾਇੰਦੇ ਨਾ ਹੋਣ ਤਾਂ ਫਿਰ ਮਾਰਕਿਟ ਕਮੇਟੀਆਂ ਦਾ ਕੀ ਹਾਲ ਹੋਵੇਗਾ? ਕਿਸਾਨਾਂ, ਮਜ਼ਦੂਰਾਂ, ਪੰਚਾਇਤਾਂ ਤੇ ਕੋਆਪਰੇਟਿਵ ਸੋਸਾਇਟੀਆਂ ਦੇ ਮੁਫਾਦਾਂ ਦੀ ਕੌਣ ਰਾਖੀ ਕਰੇਗਾ?

ਅਫਸਰ ਸ਼ਾਹੀ ਜ਼ੋਰਾਂ ਤੇ ਹੈ ਕਿਸਾਨ ਨਾਲ ਧੱਕਾ ਹੋ ਰਿਹਾ ਹੈ ਲੇਕਿਨ ਸਰਕਾਰ ਚਣਾਓ ਕਰਾਉਣ ਲਈ ਸੋਚਦੀ ਨਹੀਂ ਹੈ। ਨਾਮਜ਼ਦਗੀਆਂ ਕਰਨਾ ਗਲਤ ਹੈ। ਇਸ ਲਈ ਚੁਣਾਓ ਦਾ ਐਲਾਨ ਕੀਤਾ ਜਾਵੇ।

**ਕਾਮਰੇਡ ਦਰਸ਼ਨ ਸਿੰਘ ਝਬਾਲ (ਅਟਾਰੀ, ਐਸ. ਸੀ.):** ਡਿਪਟੀ ਸਪੀਕਰ ਸਾਹਿਬ, ਜਿਹੜਾ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਮਿਆਦ ਵਧਾਉਣ ਲਈ ਬਿਲ ਲਿਆਂਦਾ ਗਿਆ ਹੈ ਮੈਂ ਇਸ ਦੀ ਵਿਰੋਧਤਾ ਕਰਦਾ ਹਾਂ। ਮਾਰਕਿਟ ਕਮੇਟੀਆਂ ਦਾ ਇਕ ਐਸਾ ਅਦਾਰਾ ਹੈ ਜਿਹੜਾ ਕਿ ਕਿਸਾਨਾਂ ਦੇ ਭਲੇ ਲਈ ਵਰਤਿਆ ਜਾ ਸਕਦਾ ਹੈ।ਅਸੀਂ ਪਹਿਲੀ ਸਰਕਾਰ ਵੇਲੇ ਵੀ ਕਹਿੰਦੇ ਸਾਂ ਔਰ ਹੁਣ ਵੀ ਕਹਿੰਦੇ ਹਾਂ ਕਿ ਚੋਣਾਂ ਕਰਾਉਣੀਆਂ ਚਾਹੀਦੀਆਂ ਹਨ ਤਾਂਕਿ ਲੋਕਾਂ ਦੇ ਨੁਮਾਇੰਦੇ ਕਿਸਾਨਾਂ ਦੇ ਭਲੇ ਵਾਸਤੇ ਕੰਮ ਕਰ ਸਕਣ ਪਰ ਇਸ ਤਰ੍ਹਾਂ ਸਾਰਾ ਕੰਮ ਨੌਕਰਸ਼ਾਹੀ ਦੇ ਹੱਥ ਵਿਚ ਦੇਣਾ ਔਰ ਲੋਕਾਂ ਦੇ ਨੁਮਾਇੰਦਿਆਂ ਦੇ ਹੱਥਾਂ ਵਿਚ ਅਖਤਿਆਰ ਨਾ ਦੇਣਾ ਠੀਕ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਕਿਸਾਨ ਜਿਹੜਾ ਆਪਣਾ ਅਨਾਜ ਆਪਣੇ ਪਾਸ ਰੱਖ ਨਹੀਂ ਸਕਦਾ, ਜਦੋਂ ਉਹ ਆਪਣਾ ਅਨਾਜ ਮੰਡੀ ਵਿਚ ਲੈ ਕੇ ਜਾਂਦਾ ਹੈ ਤਾਂ ਮਾਰਕੀਟਿੰਗ ਬੋਰਡ ਦਾ ਇਹ ਫਰਜ਼ ਬਣਦਾ ਹੈ ਕਿ ਕਿਸਾਨਾਂ ਨੂੰ ਉਹ ਸਹੂਲਤਾਂ ਦਿੱਤੀਆਂ ਜਾਣ ਜਿਸ ਨਾਲ ਕਿ ਉਹ ਮੰਡੀ ਵਿਚ ਅਨਾਜ ਸੌਖੇ ਤਰੀਕੇ ਨਾਲ ਲੈ ਆਉਣ ਅਤੇ ਉਥੇ ਰਖ ਸਕਣ। ਪਰ ਹੁੰਦਾ ਕੀ ਹੈ ਉਨ੍ਹਾਂ ਨੂੰ ਅਨਾਜ ਲਿਆਉਣ ਵਿਚ ਬੜੀ ਮੁਸ਼ਕਲ ਹੁੰਦੀ ਹੈ। ਰਸਤੇ ਵਿਚ ਕੋਈ ਨਾ ਕੋਈ ਡਰੇਨ ਪੈਂਦੀ ਹੁੰਦੀ ਹੈ ਜਾਂ ਰਸਤੇ ਇਤਨੇ ਖਰਾਬ ਹੁੰਦੇ ਹਨ ਕਿ ਉਹ ਜਲਦੀ ਅਤੇ ਸੌਖੇ ਤਰੀਕੇ ਨਾਲ ਅਨਾਜ ਮੰਡੀ ਵਿਚ ਨਹੀਂ ਲਿਆ ਸਕਦੇ। ਇਸ ਲਈ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਫਿਰ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਮੰਡੀ ਵਿਚ ਅਨਾਜ ਆ ਕੇ ਕਿਸ ਤਰ੍ਹਾਂ ਰੁਲਦਾ ਹੈ। ਪਿੱਛੇ ਸੋਨਾ ਕਿਸ ਤਰ੍ਹਾਂ ਰੁਲਦਾ ਰਿਹਾ ਹੈ। ਕਈ ਵਾਰ ਤਾਂ ਇਹ ਹੁੰਦਾ ਹੈ ਕਿ ਕਿਸਾਨ ਨੂੰ ਉਸ ਦੇ ਅਨਾਜ ਦਾ ਜੋ ਮਿਥਿਆ ਭਾਅ ਹੈ ਉਹ ਵੀ ਨਹੀਂ ਮਿਲਦਾ। ਇਸ ਲਈ ਬੋਰਡ ਨੂੰ ਚਾਹੀਦਾ ਹੈ ਕਿ ਉਹ ਕਿਸਾਨਾਂ ਦੀ ਮਦਦ ਕਰੇ। ਮੰਡੀਆਂ ਵਿਚ ਡੰਗਰ ਬੰਨ੍ਹਣ ਦੀ ਥਾਂ ਨਹੀਂ, ਉਨ੍ਹਾਂ ਦੀ ਰਿਹਾਇਸ਼ ਲਈ ਕੋਈ ਥਾਂ ਨਹੀਂ। ਇਨ੍ਹਾਂ ਸਾਰੀਆਂ ਗਲਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਇਕ ਗਲ ਮੈਂ ਹੋਰ ਇਹ ਕਹਿਣਾ ਚਾਹੁੰਦਾ ਹਾਂ ਕਿ ਖੇਤਾਂ ਵਿਚ ਜਿਹੜੇ ਖੇਤ ਮਜ਼ਦੂਰ ਕੰਮ ਕਰਦੇ ਹਨ, ਪਹਿਲੇ ਜਦੋਂ ਉਨ੍ਹਾਂ ਦੇ ਕੋਈ ਥਰੈਸ਼ਰ ਤੇ ਹੱਥ ਆਦਿ ਕੱਟੇ ਜਾਂਦੇ ਸਨ ਤਾਂ ਮਾਰਕੀਟਿੰਗ ਬੋਰਡ ਵਾਲੇ ਕੁਝ ਨਾ ਕੁਝ ਪੈਨਸ਼ਨ ਦਿੰਦੇ ਸੀ ਔਰ ਕਈ ਵਾਰ ਉਨ੍ਹਾਂ ਨੂੰ 5 ਹਜ਼ਾਰ ਰੁਪਏ ਤਕ ਦੀ ਸਹਾਇਤਾ ਦਿੱਤੀ ਜਾਂਦੀ ਰਹੀ ਹੈ ਪਰ ਹੁਣ ਇਹ ਸਹਾਇਤਾ ਦੇਣੀ ਬੰਦ ਕਰ ਦਿੱਤੀ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਲੋਕਾਂ ਦੀ ਸਹਇਤਾ ਕਰੇ।

**Mr. Deputy Speaker** : Please Wind up.

**ਕਾਮਰੇਡ ਦਰਸ਼ਨ ਸਿੰਘ ਝਬਾਲ** : ਡਿਪਟੀ ਸਪੀਕਰ ਸਾਹਿਬ, ਆਖਰੀ ਗਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਦੇ ਭਲੇ ਵਾਸਤੇ ਇਹ ਕਮੇਟੀਆਂ ਜਲਦੀ ਬਣਾਈਆਂ ਜਾਣੀਆਂ ਚਾਹੀਦੀਆਂ ਹਨ ਔਰ ਕਿਸਾਨਾਂ ਵਾਸਤੇ ਸੌਖੇ ਤਰੀਕੇ ਨਾਲ ਅਨਾਜ ਮੰਡੀਆਂ ਵਿਚ ਲਿਆਉਣ ਵਾਸਤੇ ਪ੍ਰਬੰਧ ਕਰਨਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਕਹਿੰਦਾ ਹਾਂ ਕਿ ਇਹ ਜਿਹੜੀ ਤਰਮੀਮ ਕੀਤੀ ਜਾ ਰਹੀ ਹੈ ਇਸ ਦੀ ਲੋੜ ਨਹੀਂ ਔਰ ਇਹ ਪਾਸ ਨਹੀਂ ਕਰਨੀ ਚਾਹੀਦੀ।

**ਸਰਦਾਰ ਗੁਰਨੈਬ ਸਿੰਘ ਬਰਾੜ** (ਫਿਰੋਜ਼ਪੁਰ ਛਾਉਣੀ): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਿਲ ਤੇ ਬੋਲਣ ਦਾ ਟਾਈਮ ਦਿੱਤਾ ਹੈ। ਮੈਂ ਇਸ ਅਮੈਂਡਮੈਂਟ ਦੀ ਪ੍ਰੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ। ਮਾਰਕੀਟਿੰਗ ਬੋਰਡ ਬੜਾ ਇੰਪਾਰਟੈਂਟ ਹੈ। ਮਾਰਕਿਟ ਕਮੇਟੀਆਂ ਦਾ ਪ੍ਰਬੰਧ ਸਾਰੇ ਪੰਜਾਬ ਵਿਚ ਇਸ ਦੇ ਹੱਥ ਵਿਚ ਹੈ। ਮੈਂ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਜਲਦੀ ਤੋਂ ਜਲਦੀ ਇਸ ਦੇ ਇਲੈਕਸ਼ਨ ਕਰਵਾਏ ਜਾਂ ਨਾਮੀਨੇਸ਼ਨ

ਕਰਨੀ ਹੋਵੇ ਤਾਂ ਉਹ ਕਰਕੇ ਇਹ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ । ਫਿਰ ਇਥੇ ਬਾਰ ਬਾਰ ਕਿਹਾ ਜਾ ਰਿਹਾ ਹੈ ਕਿ ਇਹ ਅਮੈਂਡਮੈਂਟ ਠੀਕ ਨਹੀਂ। ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਜਦੋਂ ਇਹ ਕਾਮਰੇਡ ਭਾਈਆਂ ਦੀ ਭਾਈਵਾਲੀ ਪਿਛਲੀ ਸਰਕਾਰ ਨਾਲ ਸੀ ਤਾਂ ਇਸ ਦਾ ਸਾਰਾ ਪ੍ਰਬੰਧ ਮੁਲਾਜ਼ਮਾਂ ਦੇ ਹੱਥ ਵਿਚ ਸੀ ਪਰ ਇਸ ਸਰਕਾਰ ਨੇ ਇਸ ਨੂੰ ਪਬਲਿਕ ਦੇ ਹੱਥਾਂ ਵਿਚ ਦਿੱਤਾ ਹੈ ਫਿਰ ਵੀ ਇਹ ਕਹਿੰਦੇ ਹਨ ਕਿ ਸਾਰਾ ਪ੍ਰਬੰਧ ਨੌਕਰ ਸ਼ਾਹੀ ਦੇ ਹੱਥਾਂ ਵਿਚ ਹੈ । ਜਦੋਂ ਇਨ੍ਹਾਂ ਦਾ ਢਾਈ ਸਾਲ ਰਾਜ ਰਿਹਾ ਤਾਂ ਇਹ ਕਮੇਟੀਆਂ ਬਣਾਉਣ ਸਬੰਧੀ ਕੋਈ ਫੈਸਲਾ ਨਾ ਕਰ ਸਕੇ ਪਰ ਹੁਣ ਮੈਂ ਆਸ ਕਰਦਾ ਹਾਂ ਕਿ ਇਹ ਫੈਸਲਾ ਜਲਦੀ ਕੀਤਾ ਜਾਵੇਗਾ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਮਾਰਕੀਟਿੰਗ ਬੋਰਡ ਕੋਲ ਪੈਸਾ ਬਹੁਤ ਹੈ । ਪਹਿਲੇ ਤਾਂ ਇਹ ਬੋਰਡ ਸੜਕਾਂ ਬਣਾਉਣ ਵਾਸਤੇ ਪੈਸਾ ਖਰਚ ਦਿੰਦਾ ਸੀ ਪਰ ਬਾਅਦ ਵਿਚ ਇਹ ਇਸ ਨੂੰ ਕੋਰਟ ਵਿਚ ਲੈ ਗਏ ਅਤੇ ਇਹ ਇੰਟਰਪ੍ਰੇਟੇਸ਼ਨ ਕੱਢੀ ਗਈ ਕਿ ਸੜਕਾਂ ਵਾਸਤੇ ਇਸ ਦਾ ਪੈਸਾ ਖਰਚ ਨਹੀਂ ਕੀਤਾ ਜਾ ਸਕਦਾ। ਜਿਸ ਨਾਲ ਸੜਕਾਂ ਦੀ ਡਿਵੈਲਪਮੈਂਟ ਦਾ ਕੰਮ ਰੁਕ ਗਿਆ ਹੈ । ਇਸ ਲਈ ਮੈਂ ਹੁਣ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਕੋਈ ਨਾ ਕੋਈ ਐਕਸਪਰਟ ਕਮੇਟੀ ਬਣਾਉਣ ਲਈ ਹਾਊਸ ਵਿਚ ਮਤਾ ਲਿਆਉਣ ਔਰ ਉਸ ਨਾਲ ਕੋਈ ਤਰਮੀਮ ਕਰਨੀ ਚਾਹੀਦੀ ਹੈ ਜਿਸ ਨਾਲ ਮਾਰਕਿਟਿੰਗ ਬੋਰਡ ਕੋਲ ਜਿਹੜਾ ਪੈਸਾ ਹੈ ਉਹ ਲੋਕਾਂ ਦੀ ਭਲਾਈ ਵਾਸਤੇ ਖਰਚ ਕੀਤਾ ਜਾ ਸਕੇ । ਚਾਹੇ ਇਹ ਪੈਸਾ ਪੀ. ਡਬਲਿਯੂ. ਡੀ. ਨੂੰ ਸਸਤੇ ਰੇਟ ਤੇ ਦਿਵਾਇਆ ਜਾਵੇ ਜਿਸ ਨਾਲ ਕਿ ਉਹ ਇਹ ਪੈਸਾ ਵਰਤ ਕੇ ਸੜਕਾਂ ਦਾ ਪ੍ਰਬੰਧ ਕਰ ਸਕਣ ।

ਇਕ ਗਲ ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਪਿਛੇ ਸਾਡੀ ਸਰਕਾਰ ਨੇ ਜ਼ਿਮੀਂਦਾਰਾਂ ਨੂੰ ਦਾਣੇ ਰੱਖਣ ਵਾਸਤੇ ਮੰਡੀਆਂ ਵਿਚ ਜਗ੍ਹਾ ਦਿੱਤੀ ਸੀ ਪਰ ਜਦੋਂ ਇਨ੍ਹਾਂ ਦਾ ਰਾਜ ਆਇਆ ਤਾਂ ਇਨ੍ਹਾਂ ਨੇ ਇਸ ਨੂੰ ਬੰਦ ਕਰ ਦਿੱਤਾ ਜਿਸ ਨਾਲ ਉਨ੍ਹਾਂ ਦਾ ਅਨਾਜ ਰੁਲਦਾ ਰਹਿੰਦਾ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਕਿਸਾਨ ਨੂੰ ਸਹੂਲਤਾਂ ਦੇਣ ਲਈ ਜ਼ਰੂਰ ਧਿਆਨ ਕਰਨਾ ਚਾਹੀਦਾ ਹੈ । ਮੰਡੀਆਂ ਵਿਚ ਪਸ਼ੂਆਂ ਦੇ ਪੀਣ ਲਈ ਪਾਣੀ ਦਾ ਪ੍ਰਬੰਧ ਕਰਨਾ ਚਾਹੀਦਾ ਹੈ , ਕਿਸਾਨਾਂ ਦੇ ਰਹਿਣ ਵਾਸਤੇ ਪ੍ਰਬੰਧ ਕਰਨਾ ਚਾਹੀਦਾ ਹੈ ।

**Mr. Deputy Speaker** : Please Wind up.

**ਸਰਦਾਰ ਗੁਰਨੈਬ ਸਿੰਘ ਬਰਾੜ:** ਬੱਸ ਜੀ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਸ ਨੂੰ ਪਾਸ ਕੀਤਾ ਜਾਵੇਗਾ।

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ** (ਚੌਧਰੀ ਕਾਂਸ਼ੀ ਰਾਮ) : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਮੇਰੇ ਆਪੋਜ਼ੀਸ਼ਨ ਵਾਲੇ ਸਾਥੀਆਂ ਦਾ ਤਾਂ ਇਹ ਹਾਲ ਹੈ ਜਿਵੇਂ ਕਿ ਇਕ ਵਾਰ ਇਕ ਸਾਧ ਕਿਸੇ ਦੇ ਘਰ ਗਿਆ ਅਤੇ ਕਹਿਣ ਲਗਾ ਕਿ ਕੁਝ ਫੁਲਕੇ ਲਾਹ ਦੇ। ਉਸ ਘਰ ਵਿਚ ਇਕ ਕੁੜੀ ਸੀ । ਉਹ ਘਰ ਦੇ ਅੰਦਰ ਗਈ ਅਤੇ 2-4 ਫੁਲਕੇ ਲਾਹਕੇ ਲੈ ਆਈ । ਪਰ ਜਦੋਂ ਉਹ ਕੁੜੀ ਫੁਲਕੇ ਪਕਾ ਰਹੀ ਸੀ ਤਾਂ ਜਿਹੜਾ ਪੇੜਾ ਬਣਾਉਂਦੀ ਸੀ ਉਸ ਵਿਚੋਂ ਥੋੜ੍ਹਾ ਜਿਹਾ ਆਟਾ ਤੋੜ ਲੈਂਦੀ ਸੀ। ਇਹ ਵੇਖ ਕੇ ਉਸ ਸਾਧ ਨੇ ਸੋਚਿਆ ਕਿ ਇਹ ਤਾਂ ਮੇਰੇ ਨਾਲ ਬੇਈਮਾਨੀ ਕੀਤੀ ਹੈ। ਹਰ ਪੇੜੇ ਦੇ ਵਿਚੋਂ ਇਹ

[ਖੇਤੀਬਾੜੀ ਅਤੇ ਜੰਗਲਾਤ ਮੰਤਰੀ]

ਆਟਾ ਤੋੜਦੀ ਰਹੀ ਹੈ । ਜਦੋਂ ਉਹ ਕੁੜੀ ਫੁਲਕੇ ਲੈ ਕੇ ਆਈ ਤਾਂ ਉਹ ਸਾਧ ਕਹਿਣ ਲਗਾ ਕਿ ਤੂੰ ਹਰ ਪੇੜੇ ਦੇ ਵਿਚੋਂ ਆਟਾ ਕਿਉਂ ਤੋੜਿਆ ਹੈ, ਇਹ ਤਾਂ ਮੇਰੇ ਨਾਲ ਬੇਈਮਾਨੀ ਕੀਤੀ ਹੈ ? ਇਹ ਸੁਣ ਕੇ ਉਹ ਕੁੜੀ ਕਹਿਣ ਲਗੀ ਕਿ ਇਹ ਤਾਂ ਮੈਨੂੰ ਵੀ ਨਹੀਂ ਪਤਾ। ਮੇਰੀ ਸੱਸ ਵੀ ਇਸੇ ਤਰ੍ਹਾਂ ਕਰਦੀ ਹੁੰਦੀ ਸੀ ਔਰ ਉਸ ਨੂੰ ਵੀ ਇਹ ਨਹੀਂ ਸੀ ਪਤਾ। (ਹਾਸਾ) ਇਹੀ ਹਾਲ ਇਨ੍ਹਾਂ ਸਾਥੀਆਂ ਦਾ ਹੈ । ਇਸੇ ਤਰ੍ਹਾਂ ਹੀ ਇਹ ਜਿਹੜੇ ਕਾਮਰੇਡ ਹਨ ਇਨ੍ਹਾਂ ਦਾ ਹਾਲ ਤਾਂ ਅੰਗੂਰ ਦੀ ਵੇਲ ਦੀ ਤਰ੍ਹਾਂ ਹੈ । ਕਦੇ ਕਿਸੇ ਦੇ ਮੋਢੇ ਤੇ ਚੜ੍ਹ ਜਾਂਦੇ ਹਨ ਅਤੇ ਕਦੇ ਕਿਸੇ ਦੇ ਮੋਢੇ ਤੇ। ਵੈਸੇ ਗਲਾਂ ਕਰਨ ਦੇ ਮਾਹਿਰ ਬਹੁਤ ਹਨ। ਇਨ੍ਹਾਂ ਦਾ ਇਹ ਹਾਲ ਹੈ ਕਿ ਇਹ **ਡਿਪਟੀ ਸਪੀਕਰ ਸਾਹਿਬ, ਇਸ ਬਿਲ ਵਿਚ 6 ਮਹੀਨੇ ਦੀ ਮਿਆਦ ਹੀ ਮੰਗੀ ਹੈ ਇਸ ਲਈ ਇਸ ਬਿਲ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

**ਕਾਮਰੇਡ ਰਾਜ ਕੁਮਾਰ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਲਫਜ਼ ** ਇਸਤੇਮਾਲ ਕੀਤਾ ਹੈ, ਇਸ ਲਫਜ਼ ਨੂੰ ਐਕਸਪੰਜ ਕਰਵਾ ਦੇਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ :** ** ਲਫਜ਼ ਐਕਸਪੰਜ ਕੀਤਾ ਜਾਂਦਾ ਹੈ।

**Mr. Deputy Speaker :** Question is—

That this House disapproves the Punjab Agricultural Produce Markets (Amendment) Ordinance, 1981 (Punjab Ordinance No. 5 of 1981).

*The motion was lost.*

**Mr. Deputy Speaker :** Question is—

That the Punjab Agricultural Produce Markets (Second Amendment) Bill be taken into consideration at once.

*The motion was carried.*

**Mr. Deputy Speaker :** Now the House will proceed to consider the Bill clause by Clause.

**Sub-clause (2) of Clause 1**

**Mr. Deputy Speaker :** Question is—

That Sub-clause (2) of Clause 1 stand part of the Bill.

*The motion was carried.*

**Clause 2**

**Mr. Deputy Speaker :** Question is—

That Clause 2 stand part of the Bill.

*The motion was carried*

---

**Expunged as ordered by the Chair

**Clause 3**

**Mr. Deputy Speaker :** Question is—

That Clause 3 stand part of the Bill.

*The motion was carried.*

**Sub-Clause (1) of Clause (1)**

**Mr. Deputy Speaker :** Question is—

That Sub-clause (1) of Clause 1 stand part of the Bill.

*The motion was carried.*

**Title**

**Mr. Deputy Speaker :** Question is—

That Title be the Title of the Bill.

*The motion was carried.*

**Agriculture and Forest Minister (Chaudhri Kanshi Ram) :** Sir, I beg to move—

That the Punjab Agricultural Preduce Markets (Second Amendment) Bill be paesed.

**Mr. Deputy Speaker :** Motion moved—

That the Punjab Agricultural Produce Markets (Second Amendment) Bill be passed.

**ਸਰਦਾਰ ਬਲਦੇਵ ਸਿੰਘ ਮਾਨ (ਦਿੜ੍ਹਬਾ):** ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਬਿਲ ਤੇ ਬੋਲਦੇ ਹੋਏ ਇਕ ਸੰਤ ਅਤੇ ਬੀਬੀ ਦੀ ਗੱਲ ਦੱਸੀ ਹੈ ਅਤੇ ਕਿਹਾ ਸੀ ਕਿ ਉਹ ਕਹਿੰਦੀ ਸੀ ਮੇਰੀ ਸੱਸ ਵੀ ਇਸ ਤਰ੍ਹਾਂ ਕਰਦੀ ਹੁੰਦੀ ਸੀ। ਇਨ੍ਹਾਂ ਦਾ ਮਤਲਬ ਹੈ ਕਿ ਪਿਛਲੀ ਸਰਕਾਰ ਵੀ ਕਰਦੀ ਸੀ ਅਤੇ ਉਸ ਤਰ੍ਹਾਂ ਹੀ ਇਹ ਕਰ ਰਹੇ ਹਨ। ਕੀ ਇਹ ਇਸ ਦੀ ਹੋਰ ਮਿਆਦ ਤਾਂ ਨਹੀਂ ਵਧਾਉਣਗੇ ਅਤੇ ਇਹ ਮਾਰਕਿਟ ਕਮੇਟੀਆਂ ਦੀ ਚੋਣ ਕਰਾਉਣਗੇ ?

**ਖੇਤੀਬਾੜੀ ਅਤੇ ਜੰਗਲਾਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਇਹ ਕਰਦੇ ਰਹੇ ਹਨ ਉਜ ਅਸੀਂ ਨਹੀਂ ਕਰਾਂਗੇ ਅਤੇ ਅਸੀਂ ਨਾ ਹੀ ਹੋਰ ਮਿਆਦ ਮੰਗਾਂਗੇ।

**Mr. Deputy Speaker :** Question is—

That the Punjab Agricultural Produce Markets (Second Amendment) Bill be passed.

***The motion was carried.***

## RESOLUTION UNDER ARTICLE 213(2)(a) OF THE CONSTITUTION OF INDIA DISAPPROVING THE PUNJAB URBAN ESTATES (DEVELOPMENT AND REGULATION)AMENDMENT ORDINANCE, 1981 (PUNJAB ORDINANDE NO. 6 OF 1981) AND THE PUNJAB URBAN ESTATES (DEVELOPMENT AND REGULATION) AMENDMENT BILL, 1981

**Mr. Deputy Speaker :** Comrade Raj Kumar and Sardar Dalip Singh Pandhi have given notices of Resolutions disapproving the Ordinance. They may please move it.

**Shri Gopal Krishan Chatrath :** Point of Order, Sir.

**Mr. Deputy Speaker :** What is your point of order ?

**Shri Gopal Krishan Chatrath :** Sir, my point of oracr is that time to be allocated for each Bill must be distributed properly amongst the Members of the Opposition and the Treasury Benches. Unfortunately, during the discussion of two Motions, the Members of our Party have not been given time to speak on the Motion. Kindly keep this thing in mind.

**Sardar Dalip Singh Pandhi :** Sir, I beg to move—

> That this House disapproves the Punjab Urban Estates (Development and Regulation) Amendment Ordinance, 1981 (Punjab Ordinance No. 6 of 1981).

**Mr. Deputy Speaker :** Motion moved—

> That this House disapproves the Punjab Urban Estates (Development and Reg''lation) Amendment Ordinance, 1981 (Punjab Ordinance No. 6 of 1981).

**Finance Minister** (Doctor Kewal Krishan) : Sir, I beg to introduce the Punjab Urban Estates (Development and Regulation) Amendment Bill. Sir, I also beg to move—

> That the Punjab Urban Estates (Development and Regulation) Amendment Bill be taken into conside.ation at once.

**Mr. Deputy Speaker :** Motion moved—

> That the Punjab Urban Estates (Development and Regulation) Amendment Bill be taken into consideration at once.

The practice in the past has been that the Resolution disapproving the Ordinance and the Bill seeking its replacement arc discussed together though voting takes place on each item separately. If the House agrees, the resolution disapproving the Ordinance and the Bill be discussed together.

**(Voices :** Yes, Yes.)

**Mr. Deputy Speaker :** Both the Motions will be discussed together.

**ਗਿਆਨੀ ਅਰਜਨ ਸਿੰਘ ਲਿੱਟ** (ਕਿਲਾ ਹਾਏਪੁਰ) : ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੇ ਲਿਆਉਣ ਦਾ ਮਕਸਦ ਇਹ ਸੀ ਕਿ ਜਿਹੜੇ ਸ਼ਹਿਰਾਂ ਵਿਚ ਵੱਡੇ ਵੱਡੇ ਲੈਂਡਲਾਰਡਜ਼, ਵੱਡੀਆਂ ਵੱਡੀਆਂ ਜਾਇਦਾਦਾਂ ਵਾਲੇ ਹਨ ਉਨ੍ਹਾਂ ਨੂੰ ਹੱਥ ਪਾਉਣਾ ਸੀ, ਉਨ੍ਹਾਂ ਤੇ ਬੈਨ ਲਾਉਣ ਵਾਸਤੇ ਸੀ ਪਰ ਇਸ

ਬਿਲ ਨਾਲ ਸ਼ਹਿਰਾਂ ਦੇ ਨਾਲ ਲਗਦੀਆਂ ਜਿਹੜੀਆਂ ਪਿੰਡਾਂ ਵਿੱਚ ਕਿਸਾਨਾਂ ਦੀਆਂ ਜ਼ਮੀਨਾਂ ਸਨ ਉਹ ਸਰਕਾਰ ਨੇ ਸਸਤੇ ਭਾਅ ਤੇ ਲੈ ਲਈਆਂ ਹਨ, ਇਸ ਨਾਲ ਗਰੀਬ ਕਿਸਾਨਾਂ ਦਾ ਨੁਕਸਾਨ ਹੋਇਆ ਹੈ ਅਤੇ ਇਸ ਇਲਾਕੇ ਦੀ ਡਿਵੈਲਪਮੈਂਟ ਨਹੀਂ ਹੋ ਰਹੀ। ਜਿਸ ਤਰ੍ਹਾਂ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਕਾਰਪੋਰੇਸ਼ਨਾਂ ਦੀ ਹੱਦ 8-8 ਮੀਲ ਦੀ ਵਧਾ ਦਿੱਤੀ ਗਈ ਹੈ ਔਹ ਇਸ ਹੱਦ ਵਿਚ ਹੁਣ ਮਾਸਟਰ ਪਲਾਨ ਬਣਾ ਦਿੱਤੇ ਗਏ ਹਨ ਹੁਣ ਇਸ ਘੇਰੇ ਵਿਚ ਆਈ ਜ਼ਮੀਨ ਵਾਲਾ ਕਿਸਾਨ ਨਾ ਇਸ ਜ਼ਮੀਨ ਨੂੰ ਕਿਸੇ ਨੂੰ ਵੇਚ ਸਕਦਾ ਹੈ ਅਤੇ ਨਾ ਹੀ ਇਸ ਜ਼ਮੀਨ ਨੂੰ ਕਿਸੇ ਕੋਲ ਰਹਿਣ/ਮਾਰਟਗੇਜ ਕਰ ਸਕਦਾ ਹੈ। ਅਗਰ ਬੈਂਕ ਤੋਂ ਕਰਜ਼ਾ ਲੈਣਾ ਹੋਵੇ ਤਾਂ ਇਸ ਦੇ ਲਈ ਸਰਕਾਰ ਦੀ ਮਨਜ਼ੂਰੀ ਲੈਣੀ ਪੈਂਦੀ ਹੈ। ਪਰ ਉਥੇ ਕਈ ਲੋਕ ਪਲਾਟ ਲੈ ਕੇ ਕਲੋਨੀਜ਼ ਬਣਾ ਰਹੇ ਹਨ ਅਤੇ ਪਲਾਟਾਂ ਤੇ ਮਕਾਨ ਬਣਾ ਕੇ ਫਿਰ ਕੋਰਟ ਵਿਚ ਚਲੇ ਜਾਂਦੇ ਹਨ ਕਿ ਸਾਨੂੰ ਪਲਾਟਾਂ ਦੀ ਰਜਿਸਟਰੀ ਕਰਵਾਈ ਜਾਵੇ। ਜਿਸ ਮਕਸਦ ਲਈ ਇਹ ਬਿਲ ਲਿਆਂਦਾ ਗਿਆ ਸੀ ਉਹ ਮਕਸਦ ਖਤਮ ਹੁੰਦਾ ਜਾ ਰਿਹਾ ਹੈ। ਲੁਧਿਆਣੇ ਵਿਚ ਹਾਲੇ ਤੱਕ ਘੰਟਾ ਘਰ ਚੌੜਾ ਬਾਜ਼ਾਰ, ਨਹੀਂ ਸੁਧਰ ਸਕਿਆ। ਅੰਮ੍ਰਿਤਸਰ ਵਿਚ ਦਰਬਾਰ ਸਾਹਿਬ ਦਾ ਏਰੀਆ ਨਹੀਂ ਸੁਧਰ ਸਕਿਆ। ਬਾਕੀ ਇਹ ਹੋਰ ਕੀ ਕਰ ਸਕਦੇ ਹਨ । ਇਸੇ ਤਰ੍ਹਾਂ ਜਲੰਧਰ ਵਿਚ ਹੈ। ਇਸ ਬਿਲ ਵਿਚ ਹੋਰ ਕਾਫੀ ਅਮੈਂਡਮੈਂਟ ਕਰਨ ਦੀ ਲੋੜ ਹੈ। ਜਿਸ ਤਰ੍ਹਾਂ ਲੁਧਿਆਣੇ ਦੀ ਕਾਰਪੋਰੇਸ਼ਨ ਬਣਨ ਕਰਕੇ ਇਸ ਦੇ ਥੱਲੇ 40 ਪਿੰਡਾਂ ਦੀਆਂ ਜ਼ਮੀਨਾਂ ਆ ਗਈਆਂ ਹੁਣ ਸ਼ਹਿਰ ਦਾ ਗੰਦਾ ਪਾਣੀ ਇਨ੍ਹਾਂ ਪਿੰਡਾਂ ਦੀ ਤਰਫ਼ ਚਲਾ ਜਾਂਦਾ ਹੈ। ਇਹ ਕਾਰਖਾਨਿਆਂ ਦਾ ਗੰਦਾ ਪਾਣੀ ਪਿੰਡਾਂ ਵਿਚ ਜਾਣ ਕਰਕੇ ਜ਼ਮੀਨ ਨੂੰ ਨਾਕਾਰਾ ਕਰੀ ਜਾ ਰਿਹਾ ਹੈ ਅਤੇ ਲੋਕਾਂ ਲਈ ਉਥੋਂ ਦਾ ਪਾਣੀ ਜ਼ਹਿਰ ਬਣੀ ਜਾ ਰਿਹਾ ਹੈ। ਇਸ ਇਲਾਕੇ ਦੀ ਡਿਵੈਲਪਮੈਂਟ ਲਈ ਕਾਰਪੋਰੇਸ਼ਨ ਇਕ ਪੈਸਾ ਵੀ ਨਹੀਂ ਲਗਾ ਰਹੀ, ਨਾ ਇਥੇ ਸੜਕਾਂ ਬਣ ਰਹੀਆਂ ਹਨ, ਨਾ ਇਥੇ ਗਲੀਆਂ ਬਣ ਰਹੀਆਂ ਹਨ ਬਲਕਿ ਇਥੇ ਹੁਣ ਗੰਦੀਆਂ ਬਸਤੀਆਂ ਬਣ ਰਹੀਆਂ ਹਨ। ਅਤੇ ਗਰੀਬ ਹਰੀਜਨਾਂ ਦੀਆਂ ਬਸਤੀਆਂ ਵਿਚ ਇਹ ਗੰਦਾ ਪਾਣੀ ਜਾ ਕੇ ਖੜਾ ਹੋ ਜਾਂਦਾ ਹੈ। ਇਸ ਦੇ ਨਿਕਾਸ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਇਨ੍ਹਾਂ ਬਸਤੀਆਂ ਵਿਚ ਇਨ੍ਹਾਂ ਗਰੀਬ ਹਰੀਜਨਾਂ ਦਾ ਰਹਿਣਾ ਮੁਸ਼ਕਿਲ ਹੋ ਗਿਆ ਹੈ। ਇਸ ਹੱਦ ਨੂੰ ਵਧਾਉਣਾ ਚਾਹੀਦਾ ਹੈ। ਮਾਸਟਰ ਪਲਾਨ ਬਣਾਉਣੇ ਚਾਹੀਦੇ ਹਨ ਪਰ ਡਿਵੈਲਪਮੈਂਟ ਵੀ ਕਰਨੀ ਚਾਹੀਦੀ ਹੈ। ਦਿੱਲੀ ਵਿਚ ਤਾਂ ਇਸ ਤਰ੍ਹਾਂ ਦੀ ਡਿਵੈਲਪਮੈਂਟ ਦੀ ਲੋੜ ਸੀ ਜਿਸ ਕਰਕੇ ਉਥੇ ਇਸ ਤਰ੍ਹਾਂ ਦਾ ਬਿਲ ਲਿਆਂਦਾ ਗਿਆ ਸੀ ਅਤੇ ਉਥੇ ਕਾਰਪੋਰੇਸ਼ਨ ਬਣਾਈ ਗਈ ਸੀ ਪਰ ਪੰਜਾਬ ਵਿਚ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਵਿਚ ਕਾਰਪੋਰੇਸ਼ਨਾਂ ਨਹੀਂ ਬਣਾਉਣੀਆਂ ਚਾਹੀਦੀਆਂ ਸਨ। ਡਿਪਟੀ ਸਪੀਕਰ ਸਾਹਿਬ, ਸਮਰਾਲਾ ਰੋਡ ਤੇ ਗੋਡੇ ਗੋਡੇ ਪਾਣੀ ਖੜਾ ਹੈ। ਕਾਰਪੋਰੇਸ਼ਨ ਸੜਕਾਂ ਨਹੀਂ ਬਣਾ ਸਕਦੀ ਤਾਂ ਡਿਵੈਲਪਮੈਂਟ ਕਿਵੇਂ ਹੋ ਸਕਦੀ ਹੈ। ਪੰਜਾਬ ਸਰਕਾਰ ਸਸਤੀਆਂ ਜ਼ਮੀਨਾਂ ਲੈ ਕੇ ਮਹਿੰਗੇ ਭਾਅ ਤੇ ਵੇਚਦੀ ਹੈ। ਸਰਕਾਰ ਪ੍ਰਬੰਧ ਨਹੀਂ ਕਰਦੀ ਨਾ ਲਾਈਟ ਦਾ ਇੰਤਜ਼ਾਮ ਹੈ। ਅਗਰ ਕਾਰਪੋਰੇਸ਼ਨਾਂ ਬਣਾਉਣੀਆਂ ਹਨ ਤਾਂ ਕਾਰਪੋਰੇਸ਼ਨਾਂ ਪੂਰਾ ਪ੍ਰਬੰਧ ਕਰਨ। ਕਾਰਪੋਰੇਸ਼ਨਾਂ ਵਿਚ ਕੁਰੱਪਸ਼ਨ ਬੜੀ ਹੈ । ਹਜ਼ਾਰਾਂ ਦੀ ਤਾਦਾਦ ਵਿਚ ਫਾਈਲਾਂ ਪਈਆਂ ਹਨ ਜਿਨ੍ਹਾਂ ਦਾ ਨਿਪਟਾਰਾ ਨਹੀਂ ਹੋ ਰਿਹਾ। ਪੰਜਾਬ ਸਰਕਾਰ ਸ਼ਹਿਰੀ ਜਾਇਦਾਦ ਤੇ ਕੋਈ ਕੰਟਰੋਲ ਨਹੀਂ ਕਰਦੀ। ਗਰੀਬਾਂ ਨੂੰ ਲੁੱਟਿਆ ਜਾ ਰਿਹਾ ਹੈ। ਮੈਂ ਇਸ ਪੰਜਾਬ ਅਰਬਨ ਅਸਟੇਟਸ (ਡਿਵੈਲਪਮੈਂਟ ਐਂਡ ਰੈਗੂਲੇਸ਼ਨ) ਅਮੈਂਡਮੈਂਟ ਬਿਲ, 1981 ਦੀ ਵਿਰੋਧਤਾ ਕਰਦਾ ਹਾਂ।

**ਕਾਮਰੇਡ ਸੱਘੜ ਸਿੰਘ** (ਨਿਹਾਲ ਸਿੰਘ ਵਾਲਾ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਂ

[ਕਾਮਰੇਡ ਸੱਘੜ ਸਿੰਘ]

ਪੰਜਾਬ ਅਰਬਨ ਅਸਟੇਟਸ (ਡਿਵਲਪਮੈਂਟ ਐਂਡ ਰੈਗੂਲੇਸ਼ਨ) ਅਮੈਂਡਮੈਂਟ ਬਿਲ, 1981 ਤੇ ਬੋਲਣ ਲਈ ਖੜਾ ਹੋਇਆ ਹਾਂ। ਇਸ ਤਰ੍ਹਾਂ ਲਗਦਾ ਹੈ ਕਿ ਇਹ ਬਿਲ ਕਿਸਾਨਾਂ ਦੇ ਉਲਟ ਅਤੇ ਪੰਜਾਬ ਸਰਕਾਰ ਨੇ ਆਪਣੇ ਚਹੇਤਿਆਂ ਨੂੰ ਫਾਇਦਾ ਪਹੁੰਚਾਉਣ ਲਈ ਲਿਆਂਦਾ ਹੈ। ਇਸ ਬਿਲ ਵਿਚ ਕਿਹਾ ਹੈ ਕਿ ਦੋ ਸਾਲ ਤਕ ਕੈਂਸਲ ਕਰਨ ਦੀ ਪ੍ਰੋਵੀਜ਼ਨ ਸਰਕਾਰ ਨੇ ਆਪਣੇ ਕੋਲ ਰੱਖੀ ਹੈ। ਦੋ ਸਾਲ ਤੱਕ ਤਾਂ ਕੀਮਤਾਂ ਦੁੱਗਣੀਆਂ ਤਿਗਣੀਆਂ ਹੋ ਜਾਣਗੀਆਂ। ਡਿਪਟੀ ਸਪੀਕਰ ਸਾਹਿਬ, ਇਹ ਸਮਾਂ 15 ਦਿਨ, 20 ਦਿਨ ਜਾਂ 30 ਦਿਨ ਦਾ ਵੱਧ ਤੋਂ ਵੱਧ ਹੋਣਾ ਚਾਹੀਦਾ ਹੈ। ਇਹ ਦੋ ਸਾਲ ਦਾ ਸਮਾਂ ਬਿਲ ਵਿਚ ਬਿਲਕੁਲ ਗਲਤ ਲਿਖਿਆ ਗਿਆ ਹੈ। ਸਰਕਾਰ ਜ਼ਮੀਨ ਸਸਤੀ ਐਕੁਆਇਰ ਕਰਦੀ ਹੈ ਅਤੇ ਮਹਿੰਗੇ ਭਾਅ ਤੇ ਵੇਚਦੀ ਹੈ। ਮਾਨਸਾ ਵਿਖੇ 225 ਵਿਘੇ ਜ਼ਮੀਨ ਸਰਕਾਰ ਵਲੋਂ ਐਕੁ-ਆਇਰ ਕੀਤੀ ਗਈ। ਲੋਕਾਂ ਨੂੰ ਜਿਨ੍ਹਾਂ ਦੀ ਜ਼ਮੀਨ ਐਕੁਆਇਰ ਕੀਤੀ ਗਈ ਹੈ ਪਤਾ ਨਹੀਂ ਕਿ ਕੀਮਤ ਸਰਕਾਰ ਕੀ ਦੇਵੇਗੀ ? ਅੰਮ੍ਰਿਤਸਰ, ਪਠਾਨਕੋਟ ਅਤੇ ਹੋਰ ਬਹੁਤ ਸਾਰੀਆਂ ਥਾਵਾਂ ਤੇ ਜ਼ਮੀਨ ਸਰਕਾਰ ਵਲੋਂ ਐਕੁਆਇਰ ਕੀਤੀ ਗਈ ਹੈ। ਪੰਜਾਬ ਸਰਕਾਰ ਆਪਣੀ ਮਰਜ਼ੀ ਨਾਲ ਸਸਤੇ ਭਾਅ ਤੇ ਜ਼ਮੀਨ ਐਕੁਆਇਰ ਕਰਦੀ ਹੈ ਅਤੇ ਮਹਿੰਗੇ ਭਾਅ ਵੇਚਦੀ ਹੈ। ਮੈਨੂੰ, ਡਿਪਟੀ ਸਪੀਕਰ ਸਾਹਿਬ, ਮਾਨਸਾ ਦਾ ਪਤਾ ਹੈ ਕਿ ਉਥੇ ਇਕ, ਇਕ, ਦੋ, ਦੋ ਅਤੇ ਚਾਰ, ਚਾਰ ਕਨਾਲਾਂ ਜ਼ਮੀਨ ਜਿਹੜੀ ਕਿਸਾਨਾਂ ਦੇ ਆਪਣੇ ਕੰਮਾਂ ਲਈ ਸੀ ਅਤੇ ਕਿਸਾਨ ਕੁਝ ਫਸਲ ਵਗੈਰਾ ਬੀਜ ਕੇ ਆਪਣਾ ਗੁਜ਼ਾਰਾ ਕਰਦੇ ਸਨ, ਉਹ ਜ਼ਮੀਨ ਵੀ ਪੰਜਾਬ ਸਰਕਾਰ ਨੇ ਐਕੁਆਇਰ ਕਰ ਲਈ ਹੈ ਪਰ ਬਿਲ ਵਿਚ ਦੋ ਸਾਲ ਦੀ ਪ੍ਰੋਵੀਜ਼ਨ ਰਖੀ ਹੈ। ਵਿਚਾਰਾ ਕਿਸਾਨ ਅਪੀਲ ਕਦੋਂ ਕਰੇਗਾ। ਇਸ ਲਈ ਇਹ ਬਿਲ, ਡਿਪਟੀ ਸਪੀਕਰ ਸਾਹਿਬ, ਲੋਕਾਂ ਦੇ ਹਿਤਾਂ ਵਾਸਤੇ ਨਹੀਂ ਹੈ। ਇਹ ਗਲਤ ਤਰੀਕਾ ਹੈ ਅਤੇ ਇਹ ਬਿਲ ਪਾਸ ਨਹੀਂ ਹੋਣਾ ਚਾਹੀਦਾ। ਸਰਕਾਰ ਨੇ ਜੇਕਰ ਜ਼ਮੀਨ ਐਕੁਆਇਰ ਕਰਨੀ ਹੈ ਤਾਂ ਬੇਸ਼ੱਕ ਐਕੁਆਇਰ ਕਰੇ ਪਰ ਖੇਤ ਮਜ਼ਦੂਰ ਦੇ ਹਿੱਤਾਂ ਨੂੰ ਮੁੱਖ ਰੱਖਕੇ ਜ਼ਮੀਨ ਐਕੁਆਇਰ ਕਰੇ। ਸਰਕਾਰ ਆਪਣਾ ਫਾਇਦਾ ਨਾ ਸੋਚੇ ਬਲਕਿ ਲੋਕਾਂ ਦਾ ਫਾਇਦਾ ਸੋਚੇ।

**ਸ੍ਰੀ ਰਾਮ ਲਾਲ ਚਿੱਟੀ** (ਜਲੰਧਰ ਛਾਉਣੀ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਮੇਰੇ ਕਈ ਦੋਸਤਾਂ ਨੇ ਇਕ ਗੱਲ ਦੱਸੀ ਹੈ ਪਰ ਦੂਸਰੀ ਗੱਲ ਨਹੀਂ ਦੱਸੀ। ਅਰਬਨ ਅਸਟੇਟ ਜਦੋਂ ਬਣਾਇਆ ਜਾਂਦਾ ਹੈ ਤਾਂ ਉਥੇ ਗਲੀਆਂ ਅਤੇ ਨਾਲੀਆਂ ਦਾ ਵੀ ਪ੍ਰਬੰਧ ਕੀਤਾ ਜਾਂਦਾ ਹੈ। ਬਕਾਇਦਾ ਤੌਰ ਤੇ ਹਰ ਚੀਜ਼ ਦਾ ਪ੍ਰਬੰਧ ਸਰਕਾਰ ਕਰਦੀ ਹੈ। ਪਟਿਆਲਾ ਅਤੇ ਅੰਮ੍ਰਿਤਸਰ ਵਿਚ 65 ਲੱਖ ਰੁਪਿਆ ਲਾ ਕੇ 7 ਛੋਟੇ ਸ਼ਹਿਰਾਂ ਵਿਚ ਸਰਕਾਰ ਵਲੋਂ ਜ਼ਮੀਨ ਐਕੁਆਇਰ ਕੀਤੀ ਗਈ ਹੈ। ਡਿਪਟੀ ਸਪੀਕਰ ਸਾਹਿਬ, ਇਸ ਪੰਜਾਬ ਅਰਬਨ ਅਸਟੇਟਸ (ਡਿਵੈਲਪਮੈਂਟ ਐਂਡ ਰੈਗੂਲੇਸ਼ਨ) ਅਮੈਂਡਮੈਂਟ ਬਿਲ, 1981 ਦੇ ਲਿਆਉਣ ਦਾ ਮਕਸਦ ਹੈ ਕਿ ਕੋਈ ਅਫਸਰ ਜਿਹੜਾ ਪੀ.ਸੀ.ਐਸ. ਜਾਂ ਕੋਈ ਹੋਰ ਦੋ ਤਿੰਨ ਮਹੀਨੇ ਲਈ ਲਗਦਾ ਸੀ, ਉਹ ਆਪਣੀ ਮਰਜ਼ੀ ਨਾਲ ਹੀ ਪਲਾਟ ਕੱਟਕੇ ਅਲਾਟ ਕਰ ਦਿੰਦਾ ਸੀ। ਗੌਰਮਿੰਟ ਕੋਲ ਕੋਈ ਪ੍ਰੋਵੀਜ਼ਨ ਨਹੀਂ ਸੀ ਕਿ ਗਲਤ ਅਲਾਟ ਕੀਤੇ ਹੋਏ ਪਲਾਟ ਨੂੰ ਕੈਂਸਲ ਕਰ ਸਕੇ। ਡਿਪਟੀ ਸਪੀਕਰ ਸਾਹਿਬ, ਅਰਬਨ ਅਸਟੇਟ, ਇੰਪਰੂਵਮੈਂਟ ਟਰੱਸਟ ਜਾਂ ਹਾਊਸਿੰਗ ਬੋਰਡ ਕੋਲੋਂ ਕਿਸੇ ਨੇ ਕੋਈ ਇਕ ਪਲਾਟ ਲਿਆ ਹੋਵੇ ਤਾਂ ਉਹ ਦੂਸਰਾ ਪਲਾਟ ਨਹੀਂ ਲੈ ਸਕਦਾ। ਮੁਹਾਲੀ ਵਿਖੇ ਪਤਾ ਲਗਾ ਹੈ ਕਿ ਜਿਨ੍ਹਾਂ ਕੋਲ ਪਹਿਲਾਂ ਵੀ ਪਲਾਟ ਸੀ, ਉਨ੍ਹਾਂ ਨੇ ਵੀ ਪਲਾਟ ਅਲਾਟ ਕਰਵਾ ਲਏ। ਪਹਿਲਾਂ ਕੈਂਸਲ ਕਰਨ ਦੀ ਕੋਈ ਪਾਵਰ ਨਹੀਂ ਸੀ ਜਿਸ ਨੂੰ ਗਲਤ ਅਲਾਟਮੈਂਟ ਹੋ ਗਈ ਹੋਵੇ। ਇਸ ਬਿਲ ਨੂੰ ਪਾਸ ਕਰਨ ਨਾਲ ਗੌਰਮਿੰਟ ਕੋਲ ਪਾਵਰ ਆਵੇਗੀ ਕਿ ਉਹ ਗਲਤ ਅਲਾਟ ਕੀਤਾ ਹੋਇਆ ਪਲਾਟ ਕੈਂਸਲ ਕਰ ਸਕੇਗੀ। ਮੈਂ ਸਮਝਦਾ ਹਾਂ ਕਿ ਬਿਲ ਬੜਾ ਜ਼ਰੂਰੀ ਸੀ ਅਤੇ ਇਸ ਬਿਲ ਨੂੰ ਪਾਸ ਕੀਤਾ ਜਾਵੇ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ): ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਸ੍ਰੀ ਰਾਮ ਲਾਲ ਚਿੱਟੀ ਨੇ ਇਸ ਬਿਲ ਨੂੰ ਪੜ੍ਹਿਆ ਹੈ। ਇਸ ਬਿਲ ਨੂੰ ਪੜ੍ਹ ਕੇ ਸਮਝਿਆ ਵੀ ਹੈ। ਲੇਕਿਨ, ਡਿਪਟੀ ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਆਪੋਜ਼ੀਸ਼ਨ ਦੇ ਮੈਂਬਰਾਂ ਨੇ, ਗਿਆਨੀ ਅਰਜਣ ਸਿੰਘ ਲਿੱਟ ਅਤੇ ਕਾਮਰੇਡ ਸੱਘੜ ਸਿੰਘ ਜੀ ਨੇ ਬਿਲ ਨੂੰ ਪੜ੍ਹਿਆ ਹੀ ਨਹੀਂ ਹੈ ਅਤੇ ਬਿਲ ਦੇ ਮਕਸਦ ਨੂੰ ਸਮਝਿਆ ਹੀ ਨਹੀਂ ਹੈ। ਇਸ ਬਿਲ ਦੇ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਲਿਖਿਆ ਹੈ ਕਿ ਇਸ ਬਿਲ ਵਿਚ ਕੁਝ ਲਾਕੂਨਾ ਰਹਿ ਗਿਆ ਸੀ ਕਿ ਅਗਰ ਕੋਈ ਗੜਬੜ ਕਰਕੇ ਜਾਂ ਗੈਰ ਕਾਨੂੰਨੀ ਤੌਰ ਤੇ ਜਾਂ ਹੇਰਾਫੇਰੀ ਕਰਕੇ ਕੋਈ ਪਲਾਟ ਦੀ ਅਲਾਟਮੈਂਟ ਹੋ ਜਾਏ ਤਾਂ ਉਹ ਪਲਾਟ ਕੈਂਸਲ ਕਰਨ ਦੀ ਪਾਵਰ ਸਰਕਾਰ ਕੋਲ ਨਹੀਂ ਸੀ। ਮੈਂ ਹਾਊਸ ਨੂੰ ਦੱਸਣਾ ਚਾਹਵਾਂਗਾ ਕਿ ਹੁਣ ਇਸ ਬਿਲ ਦੇ ਲਿਆਉਣ ਦਾ ਮਕਸਦ ਹੈ ਕਿ ਗਲਤ ਤਰੀਕੇ ਨਾਲ, ਹੇਰਾ ਫੇਰੀ ਕਰਕੇ ਜੇ ਪਲਾਟ ਅਲਾਟ ਹੋ ਜਾਵੇ ਤਾਂ ਪੰਜਾਬ ਸਰਕਾਰ ਨੂੰ ਉਹ ਪਲਾਟ ਕੈਂਸਲ ਕਰਨ ਦੀ ਪਾਵਰ ਆ ਜਾਏਗੀ। ਇਸ ਕਰਕੇ ਇਹ ਬਿਲ ਲਿਆਂਦਾ ਹੈ। ਇਹ ਬਿਲ ਲਿਆਉਣਾ ਬਹੁਤ ਜ਼ਰੂਰੀ ਸੀ। ਪਿਛੇ, ਡਿਪਟੀ ਸਪੀਕਰ ਸਾਹਿਬ, 97 ਪਲਾਟ ਤਿੰਨ ਦਿਨਾਂ ਵਿਚ ਹੀ ਆਪਣੇ ਰਿਸ਼ਤੇਦਾਰਾਂ ਨੂੰ ਗਲਤ ਢੰਗ ਨਾਲ ਅਲਾਟ ਕੀਤੇ ਗਏ। ਇਨ੍ਹਾਂ ਪਲਾਟਾਂ ਨੂੰ ਕੈਂਸਲ ਕਰਨਾ ਬਹੁਤ ਜ਼ਰੂਰੀ ਸੀ। ਉਹ ਲੋਕ ਹਾਈ ਕੋਰਟ ਵਿਚ ਚਲੇ ਗਏ ਜਿਸ ਕਰਕੇ ਇਹ ਬਿਲ ਲਿਆਂਦਾ ਗਿਆ ਹੈ ਤਾਕਿ ਪਲਾਟ ਠੀਕ ਢੰਗ ਨਾਲ ਅਲਾਟ ਹੋ ਸਕਣ। ਗਿਆਨੀ ਅਰਜਣ ਸਿੰਘ ਲਿੱਟ ਜੀ ਨੇ ਖਦਸ਼ਾ ਜ਼ਾਹਿਰ ਕੀਤਾ ਹੈ ਕਿ ਐਗਰੀਕਲਚਰ ਲੈਂਡ ਲਈ ਜਾਂਦੀ ਹੈ ਅਤੇ ਡਿਵੈਲਪਮੈਂਟ ਨਹੀਂ ਕੀਤੀ ਜਾਂਦੀ। ਡਿਪਟੀ ਸਪੀਕਰ ਸਾਹਿਬ, ਜਿਤਨੇ ਅਰਬਨ ਅਸਟੇਟਸ ਬਣਦੇ ਹਨ, ਉਨ੍ਹਾਂ ਦਾ ਮਕਸਦ ਹੈ ਕਿ ਡਿਵਲਪਮੈਂਟ ਹੋਵੇ ਅਤੇ ਡਿਵੈਲਪਮੈਂਟ ਹੁੰਦੀ ਹੈ। ਲੋਕਾਂ ਦਾ ਕਹਿਣਾ ਹੈ ਕਿ 'ਵਸੀਏ ਸ਼ਹਿਰ ਭਾਵੇਂ ਹੋਵੇ ਕਹਿਰ'। ਡਿਪਟੀ ਸਪੀਕਰ ਸਾਹਿਬ, ਲੋਕ ਪਿੰਡਾਂ ਤੋਂ ਸ਼ਹਿਰਾਂ ਵੱਲ ਨੂੰ ਜਾਂਦੇ ਹਨ । ਅਸੀਂ ਤਾਂ ਕੋਸ਼ਿਸ਼ ਕਰਦੇ ਹਾਂ ਕਿ ਪਿੰਡਾਂ ਦੀ ਡਿਵੈਲਪਮੈਂਟ ਹੋਵੇ ਔਰ ਸ਼ਹਿਰਾਂ ਦੀ ਆਬਾਦੀ ਬਹੁਤ ਨਾ ਵਧੇ। ਪਰ 1971 ਦੀ ਫਿੱਗਰਜ਼ ਦੇ ਮੁਤਾਬਿਕ ਪੰਜਾਬ ਦੀ ਆਬਾਦੀ 136 ਲੱਖ ਸੀ ਜਿਸ ਵਿਚੋਂ ਉਦੋਂ 32 ਲੱਖ ਅਰਬਨ ਆਬਾਦੀ ਸੀ। ਫਿਰ 1981 ਵਿਚ ਅਰਬਨ ਦੀ ਆਬਾਦੀ ਵਧ ਕੇ 44 ਲੱਖ ਹੋ ਗਈ। ਪਹਿਲਾਂ ਇਹ 23.73% ਸੀ ਜੋ ਕਿ ਹੁਣ ਇਹ ਵਧ ਕੇ 28% ਅਰਬਨ ਏਰੀਆ ਦੀ ਆਬਾਦੀ ਹੋ ਗਈ ਹੈ। ਗਰੋਥ ਰੇਟ ਅਰਬਨ ਏਰੀਆ ਦਾ 44% ਹੈ। 1991 ਤਕ ਇਹ 66% ਆਬਾਦੀ ਸ਼ਹਿਰੀ ਹਲਕਿਆਂ ਦੀ ਵੱਧ ਜਾਏਗੀ। ਇਸ ਲਈ ਜ਼ਰੂਰੀ ਹੈ ਕਿ ਜੋ ਲੋਕ ਸ਼ਹਿਰਾਂ ਵਿਚ ਵਸਦੇ ਹਨ, ਉਨ੍ਹਾਂ ਲਈ ਮਕਾਨਾਂ ਦਾ ਪ੍ਰਬੰਧ ਕੀਤਾ ਜਾਏ। ਉਨ੍ਹਾਂ ਲਈ ਅਲਾਟਮੈਂਟ ਆਫ ਪਲਾਟਸ ਹੋਵੇ ਔਰ ਉਥੋਂ ਦੇ ਲੋਕ ਇਨਸਾਨੀ ਜ਼ਿੰਦਗੀ ਗੁਜ਼ਾਰ ਸਕਣ। ਅਰਬਨ ਅਸਟੇਟ ਦੀ ਜ਼ਮੀਨ ਬਣਾਈ ਜਾਂਦੀ ਹੈ ਔਰ ਡਿਵੈਲਪ ਕੀਤੀ ਜਾਂਦੀ ਹੈ। ਲੁਧਿਆਣਾ, ਜਲੰਧਰ, ਬਟਾਲਾ, ਬਠਿੰਡਾ ਆਦਿ ਪਲੇਸਿਜ਼ ਤੇ ਅਰਬਨ ਅਸਟੇਟਸ ਹਨ। ਮਾਨਸਾ, ਅਬੋਹਰ, ਗੋਰਾਇਆ, ਫਰੀਦਕੋਟ, ਅੰਮ੍ਰਿਤਸਰ ਆਦਿ ਜਗ੍ਹਾ ਤੇ ਅਰਬਨ ਅਸਟੇਟਸ ਬਣਾਈਆਂ ਜਾ ਰਹੀਆਂ ਹਨ। ਹੁਣ ਤਕ 42.60 ਕਰੋੜ ਰੁਪਿਆ ਇਸ ਪਰਪਜ਼ ਲਈ ਪੰਜਾਬ ਸਰਕਾਰ ਖਰਚ ਕਰ ਚੁੱਕੀ ਹੈ। 28.30 ਕਰੋੜ ਦੇ ਅਰਬਨ ਪਲਾਟ ਵੇਚੇ ਗਏ ਹਨ । ਜੇਕਰ ਇਹ ਕਿਹਾ ਜਾਏ ਕਿ ਗੌਰਮਿੰਟ ਵਪਾਰ ਕਰਦੀ ਹੈ ਤਾਂ ਠੀਕ ਨਹੀਂ ਹੋਵੇਗਾ। ਇਸ ਵਿਚ ਕੋਈ ਫਾਇਦੇ ਵਾਲੀ ਗਲ ਨਹੀਂ ਹੈ। ਇਹ ਇਸ ਲਈ ਕੀਤਾ ਜਾ ਰਿਹਾ ਹੈ ਤਾਕਿ ਲੋਕਾਂ ਨੂੰ ਫਾਇਦਾ ਪਹੁੰਚ ਸਕੇ। ਉਹ ਲੋਕ ਆਪਣੇ ਮਕਾਨ ਬਣਾਕੇ ਆਪਣਾ ਗੁਜ਼ਾਰਾ ਕਰ ਸਕਣ। ਇਹ ਲੋਕਾਂ ਦੇ ਫਾਇਦੇ ਵਾਸਤੇ

[ਵਿੱਤ ਮੰਤਰੀ]

ਬਣਾਏ ਜਾਂਦੇ ਹਨ। ਇਸ ਵਿਚ ਪ੍ਰੋਵੀਜ਼ਨ ਹੈ ਕਿ ਜੋ ਵੀ ਪਲਾਟ ਦਿਤੇ ਜਾਣ ਉਸ ਵਿਚ ਇਹ ਖਿਆਲ ਰਖਿਆ ਜਾਏ ਕਿ ਉਸ ਲਈ ਜੋ ਲੇਅ-ਆਊਟ ਪਲਾਨ ਹੋਵੇ ਉਸ ਦੀ ਉਲੰਘਣਾ ਨਾ ਕੀਤੀ ਜਾਏ। ਇਸ ਕੰਮ ਵਾਸਤੇ ਜੋ ਰਿਜ਼ਰਵ ਪਲਾਟ ਰਖੇ ਜਾਣ, ਉਨ੍ਹਾਂ ਦਾ ਰੇਜ਼ੀਡੇਂਸ਼ਲ ਜਾਂ ਕਮਰਸ਼ਿਅਲ ਪਲਾਟਸ ਵਿਚ ਬਦਲੀ ਨਹੀਂ ਹੋਣੀ ਚਾਹੀਦੀ। ਅਗਰ ਕੋਈ ਬਦਲੀ ਹੋਵੇ ਤਾਂ ਉਹ ਕੈਂਸਲ ਕਰਨ ਦਾ ਅਧਿਕਾਰ ਸਰਕਾਰ ਕੋਲ ਹੋਏਗਾ। ਇਹ ਜੋ ਦੋ ਸਾਲ ਦਾ ਤੌਖਲਾ ਪਰਗਟ ਕੀਤਾ ਗਿਆ ਹੈ, ਇਨ੍ਹਾਂ ਦੀ ਕੈਂਸਲੇਸ਼ਨ ਪਿਛੇ ਹੋਈ ਹੈ। 1980 ਦੀ ਅਲਾਟਮੈਂਟ ਹੋਈ ਹੈ। 30 ਦਿਨਾਂ ਦਾ ਵਕਫਾ ਦਿਤਾ ਹੈ। ਗੌਰਮਿੰਟ ਅਲਾਟਮੈਂਟ ਤੋਂ ਬਾਅਦ 30 ਦਿਨਾਂ ਦੇ ਅੰਦਰ ਅੰਦਰ ਅਪੀਲ ਹੋ ਸਕੇਗੀ। ਫਿਰ ਗੌਰਮਿੰਟ ਕਨਸਿਡਰ ਕਰੇਗੀ। ਨਵੀਂ ਅਲਾਟਮੈਂਟ ਉਤੇ ਵੀ ਇਹ ਲਾਗੂ ਹੋਏਗਾ, ਉਸ ਲਈ ਵੀ ਆਪਰਚੂਨਿਟੀ ਦਿਤੀ ਗਈ ਹੈ। ਕਿਸੇ ਦਾ ਪੈਸਾ ਜਮ੍ਹਾਂ ਹੋ ਜਾਂਦਾ ਹੈ, ਪੈਸਾ ਖਰਚ ਹੋ ਜਾਂਦਾ ਹੈ ਤਾਂ ਫਿਰ ਉਹ ਪੈਸਾ ਵਿੱਦ ਇੰਟਰੈਸਟ ਦਿਤਾ ਜਾਏਗਾ। ਕਿਸੇ ਨਾਲ ਜ਼ਿਆਦਤੀ ਨਹੀਂ ਹੋਏਗੀ। ਇਹ ਬਿਲ ਬਿਲਕੁਲ ਮੁਨਾਸਿਬ ਔਰ ਅਰਬਨ ਐਸਟੇਟ ਦੀ ਡਿਵੈਲਪਮੈਂਟ ਵਾਸਤੇ ਹੈ। ਕੋਈ ਅਫਸਰ ਕਿਸੇ ਢੰਗ ਨਾਲ ਅਗਰ ਕੁਝ ਕਰਦਾ ਹੈ ਤਾਂ ਉਸ ਦੀ ਕੈਂਸਲੇਸ਼ਨ ਦਾ ਅਧਿਕਾਰ ਲੈਣ ਵਾਸਤੇ ਇਹ ਬਿਲ ਹਾਊਸ ਦੇ ਸਾਹਮਣੇ ਲਿਆਂਦਾ ਗਿਆ ਹੈ। ਮੈਂ ਆਸ ਕਰਦਾ ਹਾਂ ਕਿ ਸਰਬਸੰਮਤੀ ਨਾਲ ਸਾਰਾ ਹਾਊਸ ਇਸ ਨੂੰ ਪਾਸ ਕਰੇਗਾ।

**Mr. Deputy Speaker :** Question is—

That this House disapproves the Punjab Urban Estates (Development and Regulation) Amendment Ordinance, 1981 (Punjab Ordinance No. 6 of 1981).

*The motion was lost.*

**Mr. Deputy Speaker :** Question is—

That the Punjab Urban Estates (Development and Regulation) Amendment Bill be taken into consideration at once.

*The motion was carried.*

**Mr. Deputy Speaker :** Now the House will proceed to consider the Bill Clause by Clause.

**Sub-Clause (2) of Clause 1**

**Mr. Deputy Speaker :** Question is—

That Sub-Clause (2) of Clause 1 stand part of the Bill.

*The motion was carried.*

**Clause 2**

**Mr. Deputy Speaker :** Question is—

That Clause 2 stand part of the Bill.

*The motion was carried*

**Clause 3**

**Mr. Deputy Speaker :** There is an amendment to this Clause by Sardar Dalip Singh Pandhi. He may please move his amendment.

**Sardar Dalip Singh Pandhi (Amloh, S.C.) :** Sir, I beg to move—

After sub-section (2) of the proposed section (11-A), the following shall be added and the existing proposed sub-section (3), (4) and (5) be re-numbered accordingly :—

"(3) Any person aggrieved by an order made under sub-section (2) may move the Civil Court of competent jurisdiction within 60 days of the date of communication of the order to him to rescind the said order.".

ਮੈ ਕਹਿਣਾ ਚਾਹੁੰਦਾ ਹਾਂ ਕਿ ਇਸ ਬਿਲ ਦੇ ਤਹਿਤ ਸਾਰੀਆਂ ਪਾਵਰਜ਼ ਸਰਕਾਰ ਨੇ ਲੈ ਲਈਆਂ ਹਨ। 1976 ਤਕ ਸਰਕਾਰ ਠੀਕ ਸੀ ਅਤੇ ਹੁਣ ਸਰਕਾਰ ਨੂੰ ਸੋਝੀ ਆ ਗਈ ਹੈ ਕਿ ਜਿਹੜੇ ਇਸ ਵਿਚ ਫਰਾਡ ਕਰਦੇ ਹਨ, ਉਸ ਨੂੰ ਕੈਂਸਲ ਕਰ ਦਿਤਾ ਜਾਏ। ਲੁਧਿਆਣਾ ਦੇ ਜਨਰਲ ਸਕੱਤਰ ** ਅਰੈਸਟ ਕਰ ਲਏ ਗਏ ਹਨ ਕਿਉਂਕਿ ਇਹ ਪਲਾਟਾਂ ਵਿਚ ਹੇਰਾ ਫੇਰੀ ਕਰਦੇ ਸਨ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਇਹ ਜੋ ਪਾਂਧੀ ਸਾਹਿਬ ਨੇ ਬੋਲਦਿਆਂ ਹੋਇਆਂ ** ਦਾ ਨਾਂ ਲਿਆ ਹੈ, ਇਹ ਕਾਰਵਾਈ ਵਿਚੋਂ ਕਟਾ ਦੇਣਾ ਚਾਹੀਦਾ ਹੈ ਕਿਉਂਕਿ ਇਹ ਸਬ-ਜੂਡਿਸ ਮੈਟਰ ਹੈ।

**ਸ੍ਰੀ ਡਿਪਟੀ ਸਪੀਕਰ :** ਹਾਊਸ ਦੀ ਕਾਰਵਾਈ ਵਿਚੋਂ ਇਹ ਨਾਂ ਕੱਟ ਦਿੱਤਾ ਜਾਏ।

**ਸਰਦਾਰ ਦਲੀਪ ਸਿੰਘ ਪਾਂਧੀ :** ਚਲੋ, ਮੈਂ ਜਨਰਲ ਸਕੱਤਰ, ਕਾਂਗਰਸ ਕਮੇਟੀ, ਲੁਧਿਆਣਾ ਕਹਿ ਦਿੰਦਾ ਹਾਂ। ਸੀਮਿੰਟ ਦੀ ਅੱਜ ਕੱਲ ਐਨੀ ਬਲੈਕ ਹੋ ਰਹੀ ਹੈ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਅਮੈਂਡਮੈਂਟ ਤੇ ਬੋਲੋ।

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਸਾਰੀਆਂ ਪਾਵਰਜ਼ ਲੈ ਲਈਆਂ ਹਨ। ਅੱਗੇ ਜੇਕਰ ਕਿਸੇ ਨਾਲ ਧੱਕਾ ਹੁੰਦਾ ਸੀ ਤਾਂ ਉਹ ਸਿਵਿਲ ਕੋਰਟ ਵਿਚ ਜਾ ਕੇ ਇਨਸਾਫ ਲੈ ਸਕਦਾ ਸੀ। ਕੋਈ ਸਰਕਾਰ ਦੇ ਆਰਡਰ ਨਾਲ ਆਪਣੇ ਨਾਲ ਬੇਇਨਸਾਫੀ ਸਮਝਦਾ ਹੈ ਤਾਂ ਫਿਰ ਉਹ ਕੋਰਟ ਕੋਲ ਜਾ ਸਕਦਾ ਸੀ। ਇਹੋ ਜਿਹੇ ਅਫਸਰਾਂ ਨੇ ਸਾਰੀਆਂ ਸੇਲਜ਼ ਗਲਤ ਕੀਤੀਆਂ ਹਨ। ਅਫਸਰ ਸਾਹਿਬਾਨ ਰੂਲਜ਼ ਦੀ ਇੰਟਰਪ੍ਰੇਟੇਸ਼ਨ ਠੀਕ ਤਰ੍ਹਾਂ ਨਾਲ ਨਹੀਂ ਕਰਦੇ। ਬਤੌਰ ਸਦਨ ਦੇ ਮੈਂਬਰ ਮੈਨੂੰ ਲੋਨ ਨਹੀਂ ਮਿਲਦਾ। ਸਾਡੇ ਸਕੱਤਰ ਨੇ ਹਜ਼ਾਰਾਂ ਰੀਮਾਈਂਡਰਜ਼ ਭੇਜੇ ਹਨ ਕਿ-ਕਮ-ਅਜ਼-ਕਮ ਮੈਨੂੰ ਤਾਂ ਲੋਨ ਦਿਤਾ ਜਾਏ। ਮੋਹਾਲੀ ਵਿਚ, ਰਾਜਪੁਰਾ ਵਿਚ ਸਾਰੇ ਪੰਜਾਬ ਵਿਚ ਹਾਹਾਕਾਰ ਮਚੀ ਹੋਈ ਹੈ ਕਿਤੇ ਸੀਮਿੰਟ ਨਹੀਂ ਮਿਲਦਾ ਔਰ ਕਿਤੇ ਇੱਟਾਂ ਨਹੀਂ ਮਿਲਦੀਆਂ। ਕਾਨੂੰਨ ਵਿਚ ਇਹ ਸੋਧ ਕਰਕੇ ਸਰਕਾਰ ਡਿਕਟੇਟਰਾਨਾ ਰਵੱਈਆ ਅਖਤਿਆਰ ਕਰ ਰਹੀ ਹੈ। ਇਹ ਅਮੈਂਡ-ਮੈਂਟ ਵਾਪਸ ਲੈਣੀ ਚਾਹੀਦੀ ਹੈ। ਸਿਲੈਕਟ ਕਮੇਟੀ ਨੂੰ ਇਹ ਮਾਮਲਾ ਸੌਂਪਣਾ ਚਾਹੀਦਾ ਹੈ। ਐਲ. ਆਰ. ਦੀ ਰਾਏ ਲੈਣੀ ਚਾਹੀਦੀ ਹੈ। ਸਾਡੀ ਸਰਕਾਰ ਵੇਲੇ ਗੋਬਿੰਦਗੜ੍ਹ ਵਿਖੇ ਅਰਬਨ ਐਸਟੇਟ ਬਣਨ ਲਈ ਕਾਗਜ਼ ਤਿਆਰ ਹੋ ਗਏ ਸੀ ਪਰ ਇਸ ਸਰਕਾਰ ਨੇ ਉਹ ਕਾਗਜ਼ ਵਾਪਸ ਲੈ ਲਏ ਹਨ। ਇਹ ਅਰਬਨ ਐਸਟੇਟ ਨਹੀਂ ਬਣਨੀ। ਸਾਰੇ ਪੰਜਾਬ ਦਾ ਸਰਵੇ ਕਰਾਉਣਾ ਚਾਹੀਦਾ ਹੈ ਔਰ ਜਿਥੇ ਲੋੜ ਹੋਵੇ ਉਥੇ ਅਰਬਨ ਐਸਟੇਟ ਬਣਾਈ ਜਾਏ। ਉਥੇ ਪਾਣੀ ਔਰ ਬਿਜਲੀ ਦਿਤੀ ਜਾਏ। ਜੋ ਗਰੀਬ

**Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਸੈਕਸ਼ਨ ਦੇ ਲੋਕ ਹਨ ਉਨ੍ਹਾਂ ਨੂੰ ਛੋਟੇ ਪਲਾਟ ਦੇਣੇ ਚਾਹੀਦੇ ਹਨ ਤਾਕਿ ਉਹ ਗਰੀਬ ਲੋਕ ਆਪਣੇ ਮਕਾਨ ਬਣਾ ਸਕਣ (ਘੰਟੀ) ਗਰੀਬ ਲੋਕਾਂ ਨੂੰ ਸੀਮਿੰਟ ਨਹੀਂ ਮਿਲ ਰਿਹਾ। ਕਈਆਂ ਨੂੰ ਪੀਲੇ ਕਾਰਡ ਜਾਰੀ ਨਹੀਂ ਕੀਤੇ ਗਏ। ਡਿਪਟੀ ਸਪੀਕਰ ਸਾਹਿਬ, ਤੁਸੀਂ ਆਪਣਾ ਹਲਕਾ ਹੀ ਚੈਕ ਕਰ ਲਓ, ਤੁਹਾਨੂੰ ਪਤਾ ਲਗ ਜਾਏਗਾ ਕਿ ਇਹ ਰਾਸ਼ਨ ਕਾਰਡ ਸਹੀ ਤੌਰ ਤੇ ਨਹੀਂ ਮਿਲੇ । ਸਰਕਾਰ ਨੂੰ ਫੂਲ ਆਫ ਲਾਅ ਨਾਲ ਚਲਣਾ ਚਾਹੀਦਾ ਹੈ ਔਰ ਇਹ ਜੋ ਮੇਰੀ ਅਮੈਂਡਮੈਂਟ ਹੈ ਇਹ ਮੰਨ ਲੈਣੀ ਚਾਹੀਦੀ ਹੈ ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ): ਡਿਪਟੀ ਸਪੀਕਰ ਸਾਹਿਬ, ਪਾਂਧੀ ਸਾਹਿਬ ਐਡਵੋਕੇਟ ਹਨ ਔਰ ਪੁਰਾਣੇ ਮੈਂਬਰ ਹਨ। ਐਗਜ਼ੈਕਟਿਵ ਲੈਜਿਸਲੇਚਰ ਔਰ ਜੁਡੀਸ਼ਰੀ ਇਹ ਅਲੱਗ ਅਲੱਗ ਵਿੰਗ ਹਨ। ਇਸ ਬਾਰੇ ਕੋਈ ਬਾਰ ਨਹੀਂ ਕਿ ਮਾਮਲਾ ਕੋਰਟ ਵਿਚ ਨਾ ਜਾਵੇ। ਜੋ ਕੋਰਟ ਵਿਚ ਕੇਸਿਜ਼ ਚਲ ਰਹੇ ਹਨ ਉਸ ਬਾਰੇ ਜੋ ਲਕੂਨੇ ਹਨ ਉਹ ਦੂਰ ਕਰਨ ਵਾਸਤੇ ਇਹ ਬਿਲ ਲਿਆਂਦਾ ਹੈ। ਜਿਸ ਨੇ ਹਾਈ ਕੋਰਟ ਵਿਚ ਜਾਣਾ ਹੈ, ਉਹ ਜਾ ਸਕਦਾ ਹੈ। ਉਸ ਤੇ ਕੋਈ ਪਾਬੰਦੀ ਨਹੀਂ ਹੈ ।

**Mr. Deputy Speaker**: Motion moved-

After sub-section (2) of the proposed section (11-A), the following shall be added and the existing proposed sub-section (3), (4) and (5) be re-numbered accordingly :—

"(3) Any person aggrieved by an order made under sub-section (2) may move the Civil Court of competent jurisdiction within 60 days of the date of communication of the order to him to rescind the said order.".

**Mr. Deputy Speaker** : Question is—

After sub-section (2) of the proposed section (11-A), the following shall be added and the existing proposed sub-section (3), (4) and (5) be re-numbered accordingly :—

"(3) Any person aggrieved by an order made under sub-section (2) may move the Civil Court of competent jurisdiction within 60 days of the date of communication of the order to him to rescind the said order."

*The motion was lost,*

**Mr. Deputy Speaker** : Question is—

That Clause 3 stand part of the Bill.

*The motion was carried.*

**Clause 4**

**Mr. Deputy Speaker** : Question is—

That Clause 4 stand part of the Bill.

*The motion was carried.*

**Clause 5**

**Mr. Deputy Speaker** : Question is—

That Clause 5 stand part of the Bill.

*The motion was carried.*

**Sub-Clause (1) of Clause 1**

**Mr. Deputy Speaker :** Question is—

That Sub-Clause (1) of Clause 1 stand part of the Bill.

*The motion was carried.*

**Title**

**Mr. Deputy Speaker :** Question is—

That Title be the title of the Bill.

*The motion was carried.*

**Finance Minister (Doctor Kewal Krishan) :** Sir, I beg to move—

That the Punjab Urban Estates (Development and Regulation) Amendment Bill be passed.

**Mr. Deputy Speaker :** Motion moved—

That the Punjab Urban Estates (Development and Regulation) Amendment Bill be passed.

**Mr. Deputy Speaker :** Question is—

That the Punjab Urban Estates (Development and Regulation) Amendment Bill be passed.

*The motion was carried.*

## THE PUNJAB STATE LEGISLATURE MEMBERS (PENSION AND MEDICAL FACILITIES REGULATION) AMENDMENT BILL, 1981

**Finance Minister (Doctor Kewal Krishan) :** Sir, I beg to move—

That the Punjab state Legislature Members (Pension and Medical Facilities Regulation )Amendment Bill be taken into consideration at once.

**Mr. Deputy Speaker :** Motion moved—

That the Punjab State Legislature Members (Pension and Medical Facilities Regulation) Amendment Bill be taken into consideration at once.

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.) : ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਅਮੈਂਡਮੈਂਟ ਦੇ ਲਿਆਉਣ ਦੀ ਲੋੜ ਨਹੀਂ ਸੀ ਕਿਉਂਕਿ ਜਿਹੜਾ ਆਪੋਜ਼ੀਸ਼ਨ ਦਾ ਲੀਡਰ ਹੈ ਉਹ ਵੀ ਮੈਂਬਰ ਹੈ ਅਤੇ ਉਸ ਕੋਲੋਂ ਵਸੂਲਿਆ ਜਾ ਸਕਦਾ ਹੈ। ਲੇਕਿਨ ਸਾਡੇ ਜੋ ਮੈਂਬਰਾਂ ਦੀ ਹਾਲਤ ਹੈ ਉਹ ਬੱਸਾਂ ਵਿਚ ਰੁਲਦੇ ਹਨ। ਹਰਿਆਣਾ ਦੀਆਂ ਬੱਸਾਂ ਵਿਚ ਪਹਿਲੀਆਂ 3 ਸੀਟਾਂ ਐਮ.ਐਲ.ਏਜ਼. ਲਈ ਰਿਜ਼ਰਵ ਹਨ। ਇਸ ਸਰਕਾਰ ਨੇ ਪ੍ਰਿਵਿਲਜ ਕਮੇਟੀ ਦੀ ਮੰਗ ਤੇ ਹਦਾਇਤ ਜਾਰੀ ਕਰ ਦਿਤੀ ਹੈ ਕਿ ਵਿਧਾਇਕਾਂ ਅਤੇ ਐਮ.ਪੀਜ਼ ਨੂੰ (ਵਿਘਨ) ਤੁਸੀਂ ਗਲ ਤਾਂ ਸੁਣ ਲਵੋ, ਐਵੇਂ, ਵਿਘਨ ਨਾ ਪਾਓ। ਸਾਡੀਆਂ ਚਿੱਠੀਆਂ ਦਾ ਜਵਾਬ ਨਹੀਂ ਦਿੱਤਾ ਜਾਂਦਾ। ਸੈਂਟਰ ਵਿਚ ਵੀ ਪ੍ਰਧਾਨ ਮੰਤਰੀ ਤੋਂ ਇਲਾਵਾ ਬਾਕੀ ਸਾਰੇ ਮਨਿਸਟਰ ਐਮ.ਪੀਜ਼ ਦੀਆਂ ਚਿੱਠੀਆਂ ਦਾ ਜਵਾਬ ਦਿੰਦੇ ਹਨ ਪਰ ਸਾਡੇ ਕੋਈ ਵਜ਼ੀਰ ਜਵਾਬ ਨਹੀਂ ਦਿੰਦਾ। ਡਿਪਟੀ ਸਪੀਕਰ ਸਾਹਿਬ, ਮੇਰੇ ਨਾਲ ਪਰਸਨਲ ਜੋ ਵਾਕਿਆ ਹੋਇਆ ਉਹ ਮੈਂ ਦੱਸਣਾ ਚਾਹੁੰਦਾ ਹਾਂ। (ਵਿਘਨ) 20 ਜੁਲਾਈ ਨੂੰ ਮੈਂ ਰੈਸਟ ਹਾਊਸ

[ਸਰਦਾਰ ਦਲੀਪ ਸਿੰਘ ਪਾਂਧੀ]

ਮੰਡੀ ਗੋਬਿੰਦਗੜ੍ਹ ਵਿਚ ਠਹਿਰਿਆ ਹੋਇਆ ਸੀ। ਉਥੇ ਸਾਡੇ ਜ਼ਿਲ੍ਹੇ ਦਾ ਐਸ.ਐਸ.ਪੀ. ਆ ਗਿਆ ਅਤੇ ਉਸ ਨੇ ਆ ਕੇ ਮੇਰਾ ਸਾਮਾਨ ਬਾਹਰ ਸੁੱਟ ਦਿੱਤਾ ਅਤੇ ਆਪ ਉਥੇ ਉਸ ਨੇ ਜੰਦਰਾ ਲਾ ਲਿਆ। (ਸ਼ੇਮ, ਸ਼ੇਮ) ਮੈਂ ਇਸ ਬਾਰੇ ਪ੍ਰਿਵਿਲਜ ਦਾ ਸਵਾਲ ਉਠਾਇਆ ਹੈ। ਇਸ ਬਾਰੇ ਸਪੀਕਰ ਸਾਹਿਬ ਨੂੰ ਪਤਾ ਹੈ, ਉਹ ਇਸ ਬਾਰੇ ਆਪਣਾ ਫੈਸਲਾ ਦੇਣਗੇ। ਮੈਂ ਇਸ ਬਾਰੇ ਸੀ.ਐਮ. ਨੂੰ ਵੀ ਚਿੱਠੀ ਲਿਖੀ ਹੈ। ਸਰਕਾਰ ਦੀਆਂ ਹਦਾਇਤਾਂ ਹਨ ਕਿ ਰੈਸਟ ਹਾਊਸ, ਸਰਕਟ ਹਾਊਸ ਵਿਚ ਐਮ. ਐਲ. ਏਜ਼/ਐਮ. ਪੀਜ਼ ਠਹਿਰ ਸਕਦੇ ਹਨ ਅਤੇ ਉਥੇ ਐਸ.ਐਸ.ਪੀ. ਨਹੀਂ ਠਹਿਰ ਸਕਦਾ। ਪਰ ਮੇਰਾ ਸਾਮਾਨ ਉਥੇ ਰੈਸਟ ਹਾਊਸ ਵਿਚੋਂ ਐਸ.ਐਸ.ਪੀ. ਨੇ ਬਾਹਰ ਸੁੱਟ ਦਿੱਤਾ। ਇਸ ਕਿਸਮ ਦਾ ਇਥੇ ਮੈਂਬਰਾਂ ਦਾ ਸਤਿਕਾਰ ਹੋ ਰਿਹਾ ਹੈ। ਸਰਕਾਰ ਨੇ ਮੈਂਬਰਾਂ ਦੀ ਕੰਸਲਟੇਟਿਵ ਕਮੇਟੀ ਬਣਾਈ ਹੈ ਪਰ ਉਸ ਦੀ ਮੀਟਿੰਗ ਨਹੀਂ ਹੁੰਦੀ। ਪਿਛੇ ਵੀ ਮੀਟਿੰਗ ਨਹੀਂ ਹੋਈ ਅਤੇ ਇਸ ਸਾਲ ਵੀ ਮੀਟਿੰਗ ਨਹੀਂ ਹੋਈ ਰੂਲਿੰਗ ਪਾਰਟੀ ਦੇ ਵੀ ਵਿਚ ਐਮ. ਐਲ. ਏਜ਼ ਹਨ।

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਇਸ ਬਿਲ ਤੇ ਬੋਲਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਪਾਂਧੀ ਸਾਹਿਬ, ਤੁਸੀਂ ਰੈਲੇਵੈਂਟ ਰਹੋ ਨਹੀਂ ਤਾਂ ਰਿਕਾਰਡ ਨਹੀਂ ਹੋਵੇਗਾ।

**ਸਰਦਾਰ ਦਲੀਪ ਸਿੰਘ ਪਾਂਧੀ** : ਲੋਕ ਸਭਾ ਨੇ ਮੈਂਬਰਜ਼ ਦਾ ਸੀ.ਏ. ਵਧਾ ਲਿਆ ਹੈ ਪਰ ਸਾਡੇ ਇਥੇ ਇਹ ਘੱਟ ਹੈ। ਫਿਰ ਟੈਲੀਫੋਨ ਬਾਰੇ ਇਸ ਤਰ੍ਹਾਂ ਹੈ ਕਿ ਵਜ਼ੀਰ ਜਿੰਨਾ ਮਰਜ਼ੀ ਹੈ ਟੈਲੀਫੋਨ ਦਾ ਖਰਚਾ ਕਰ ਲਵੇ, ਜਿਥੇ ਮਰਜ਼ੀ ਹੈ ਕਾਲ ਕਰ ਲਵੇ ਉਤਨੀ ਪੇਮੈਂਟ ਹੋ ਜਾਂਦੀ ਹੈ ਇਸ ਲਈ ਬੜੀ ਡਿਸਪੈਰਿਟੀ ਹੈ। ਉਹੀ ਐਮ.ਐਲ.ਏ. ਦਾ ਕੰਮ ਹੈ, ਉਹੀ ਵਜ਼ੀਰ ਦਾ ਕੰਮ ਹੈ, ਉਹੀ ਸਪੀਕਰ ਅਤੇ ਡਿਪਟੀ ਸਪੀਕਰ ਦਾ ਕੰਮ ਹੈ ਪਰ ਉਨ੍ਹਾਂ ਦੀ ਫੈਸਿਲਿਟੀਜ਼ ਵਿਚ ਫਰਕ ਹੈ। ਇਸ ਬਾਰੇ ਬਿੱਲ ਵਿਚ ਸੋਧ ਕੀਤੀ ਜਾਏ। ਐਮ. ਐਲ.ਏਜ਼ ਨੂੰ ਸਾਰੀਆਂ ਰਿਆਇਤਾਂ ਦਿਤੀਆਂ ਜਾਣ। ਮੈਂਬਰਾਂ ਨੂੰ ਮੁਲਾਜ਼ਮ ਦਿਓ ਤਾਕਿ ਉਹ ਚਿੱਠੀਆਂ ਲਿਖ ਸਕਣ ਅਤੇ ਚਿੱਠੀਆਂ ਦਾ ਜਵਾਬ ਦੇ ਸਕਣ।

**ਸ੍ਰੀ ਡਿਪਟੀ ਸਪੀਕਰ** : ਪਾਂਧੀ ਸਾਹਿਬ, ਮੈਂਬਰਾਂ ਨੂੰ ਫੈਸਿਲਿਟੀ ਦੇਣ ਬਾਰੇ ਅਗਲੇ ਬਿਲ ਵਿਚ ਆ ਰਿਹਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਪੈਨਸ਼ਨ ਦੇ ਮੁਤੱਲਕ ਅਸੀਂ ਕਿਹਾ ਸੀ ਕਿ ਜਿਹੜਾ ਇਕ ਵਾਰੀ ਮੈਂਬਰ ਰਹਿੰਦਾ ਹੈ ਉਸ ਨੂੰ ਪੂਰੀ ਪੈਨਸ਼ਨ ਮਿਲਣੀ ਚਾਹੀਦੀ ਹੈ। ਜਿਹੜਾ ਐਕਸ-ਮੈਂਬਰ ਹੈ, ਚਾਹੇ ਉਹ ਘੱਟ ਸਮਾਂ ਵੀ ਰਿਹਾ ਹੋਵੇ, ਉਸ ਨੂੰ ਪੂਰੀ ਪੈਨਸ਼ਨ ਮਿਲਣੀ ਚਾਹੀਦੀ ਹੈ। ਹਰਿਆਣਾ ਨੇ ਇਸ ਬਾਰੇ ਕਰ ਦਿੱਤਾ ਹੈ।

**ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ** : ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਹੈ ਇਹ ਤਾਂ ਇਸ ਬਾਰੇ ਹੈ ਕਿ ਜੇ ਲੀਡਰ ਆਫ ਦੀ ਆਪੋਜ਼ੀਸ਼ਨ ਵਲ ਕੋਈ ਬਕਾ-ਇਆ ਰਹਿ ਜਾਵੇ ਅਤੇ ਜੇ ਉਹ ਮੈਂਬਰ ਬਣ ਜਾਵੇ ਤਾਂ ਅਗਲੀ ਵਾਰ ਉਸ ਦੇ ਅਲਾਊਂਸ ਵਿਚੋਂ ਕੱਟਿਆ ਜਾਵੇ ਅਤੇ ਜੇ ਨਹੀਂ ਉਹ ਮੈਂਬਰ ਬਣਦਾ ਤਾਂ ਉਸ ਦੀ ਪੈਨਸ਼ਨ ਵਿਚੋਂ ਕੱਟਿਆ ਜਾਵੇ। ਇਹ ਐਮ. ਐਲ. ਏ. ਅਤੇ ਵਜ਼ੀਰ ਸਾਹਿਬਾਨ ਤੋਂ ਵੀ ਕੱਟਿਆ ਜਾ ਸਕਦਾ ਹੈ, ਸਪੀਕਰ ਤੋਂ ਵੀ ਕੱਟਿਆ ਜਾ ਸਕਦਾ ਹੈ ਅਤੇ ਡਿਪਟੀ ਸਪੀਕਰ ਤੋਂ ਵੀ ਕੱਟਿਆ ਜਾ ਸਕਦਾ ਹੈ। ਉਦੋਂ ਲੀਡਰ ਆਫ ਦੀ ਆਪੋਜ਼ੀਸ਼ਨ ਹੁੰਦਾ ਨਹੀਂ ਸੀ। ਪਰ ਮੈਨੂੰ ਸਮਝ ਨਹੀਂ ਆਉਂਦੀ ਕਿ ਪਾਂਧੀ ਬੋਲ ਕੀ ਰਿਹਾ ਹੈ?

**ਸ਼੍ਰੀ ਡਿਪਟੀ ਸਪੀਕਰ**: ਪਾਂਧੀ ਜੀ, ਤੁਸੀਂ ਰੈਲੇਵੈਂਟ ਰਹੋ।

**ਸਰਦਾਰ ਦਲੀਪ ਸਿੰਘ ਪਾਂਧੀ**: ਇਸ ਬਿਲ ਵਿਚ ਮੈਂਬਰ ਦਾ ਨਾਮ ਆਇਆ ਹੈ। (ਵਿਘਨ) ** ** ਇਸ ਕਰਕੇ ਮੈਂਬਰਾਂ ਨੂੰ ਸਹੂਲਤਾਂ ਹੋਰ ਦੇਣੀਆਂ ਚਾਹੀਦੀਆਂ ਹਨ। ਉਨ੍ਹਾਂ ਦੀ ਤਨਖਾਹ ਵਧਾਉਣੀ ਚਾਹੀਦੀ ਹੈ ਤਾਂ ਕਿ ਉਨ੍ਹਾਂ ਨੂੰ ਆਸੇ ਪਾਸੇ ਨਾ ਝਾਕਣਾ ਪਵੇ।

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਇਨ੍ਹਾਂ ਨੇ ਮੇਰੇ ਬਾਰੇ ਕਿਹਾ ਹੈ ਮੈਂ ਇਨ੍ਹਾਂ ਨੂੰ ਚੈਲੰਜ ਕਰਦਾ ਹਾਂ। ਇਹ ਹਾਊਸ ਤੋਂ ਬਾਹਰ ਚਲ ਕੇ ਇਸ ਕਿਸਮ ਦੀ ਗੱਲ ਕਰਨ। ਇਹ ਜਿਹੜਾ ਇਨ੍ਹਾਂ ਨੇ ਐਲੀਗੇਸ਼ਨ ਲਗਾਇਆ ਹੈ ਇਹ ਐਕਸਪੰਜ ਹੋਣਾ ਚਾਹੀਦਾ ਹੈ।

**ਸ਼੍ਰੀ ਡਿਪਟੀ ਸਪੀਕਰ**: ਇਹ ਉਨ੍ਹਾਂ ਦਾ ਐਲੀਗੇਸ਼ਨ ਐਕਸਪੰਜ ਕੀਤਾ ਜਾਂਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਸਾਰੇ ਮੈਂਬਰਾਂ ਨੇ ਸ਼ਿਕਾਇਤ ਕੀਤੀ। ਸਰਦਾਰ ਜਗਤ ਸਿੰਘ ਨੇ ਅਤੇ ਸਰਦਾਰ ਬੀਰਦਵਿੰਦਰ ਸਿੰਘ ਨੇ ਸ਼ਿਕਾਇਤ ਕੀਤੀ ਪਰ ਕੋਈ ਸੁਣਵਾਈ ਨਹੀਂ ਹੁੰਦੀ। ਮੈ ਤੁਹਾਨੂੰ ਅੱਜ ਦਾ ਵਾਕਿਆ ਸੁਣਾਉਂਦਾ ਹਾਂ। ਮੈਂ ਡੀ. ਸੀ. ਨੂੰ ਚਿੱਟ ਭੇਜੀ। ਉਸ ਨੇ ਬੁਲਾਇਆ ਨਹੀਂ। ਉਸ ਨੇ ਕਿਹਾ ਕਿ ਮੈਂ ਚਿੱਠੀ ਤੇ ਦਸਖਤ ਕਰ ਕੇ ਬੁਲਾਵਾਂਗਾ। ਮੈਂ ਸੈਸ਼ਨ ਕਰਕੇ ਆ ਗਿਆ। ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂਬਰਾਂ ਦਾ ਇਜ਼ਤ ਮਾਣ ਨਹੀਂ ਹੋ ਰਿਹਾ ਜਿਨਾ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਮੈਂਬਰ ਲੋਕਾਂ ਦੀ ਕੀ ਸੇਵਾ ਕਰ ਸਕਣਗੇ ? ਮੈਂਬਰਾਂ ਨੂੰ ਪੂਰਾ ਸਤਿਕਾਰ ਮਿਲਣਾ ਚਾਹੀਦਾ ਹੈ। ਮੈਂਬਰਾਂ ਨੂੰ ਪੂਰੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਰੈਲੇਵੈਂਟ ਰਹੋ। ਮੈਂਬਰਾਂ ਨੂੰ ਸਹੂਲਤਾਂ ਦੇਣ ਬਾਰੇ ਅਗੇ ਬਿੱਲ ਆ ਰਿਹਾ ਹੈ। ਤੁਸੀਂ ਰੈਲੇਵੈਂਟ ਰਹੋ ਨਹੀਂ ਤਾਂ ਤੁਹਾਡਾ ਇਰਰੇਲੇਵੈਂਟ ਬੋਲਿਆ ਰਿਕਾਰਡ ਨਹੀਂ ਹੋਵੇਗਾ।

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂਬਰਾਂ ਨੂੰ ਮੈਡੀਕਲ ਸਹੂਲਤਾਂ ਪੂਰੀਆਂ ਨਹੀਂ ਮਿਲਦੀਆਂ। ਦਵਾਈਆਂ ਨਹੀਂ ਮਿਲਦੀਆਂ। ਡਾਕਟਰ ਵਲੋਂ ਪਰੈਸਕ੍ਰਿਪਸ਼ਨ ਹੋ ਜਾਂਦੀ ਹੈ ਪਰ ਦਵਾਈਆਂ ਨਹੀਂ ਮਿਲਦੀਆਂ। ਬੁੱਢੇ ਮੈਂਬਰਾਂ ਵਾਸਤੇ ਬੜਾ ਮੁਸ਼ਕਲ ਹੋ ਜਾਂਦਾ ਹੈ। (ਵਿਘਨ) ਕਮੇਟੀ ਦੀਆਂ ਸਿਫਾਰਸ਼ਾਂ ਲਾਗੂ ਕਰਨੀਆਂ ਚਾਹੀਦੀਆਂ ਹਨ।

**ਸਰਦਾਰ ਬੀਰਦਵਿੰਦਰ ਸਿੰਘ**: ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਜਾਂ ਤਾਂ ਦੋਨੋਂ ਬਿੱਲ ਇਕਠੇ ਕਰ ਲਓ ਕਿਉਂਕਿ ਇਹੀ ਗੱਲਾਂ ਪਾਂਧੀ ਜੀ ਨੂੰ ਅਗਲੇ ਬਿਲ ਤੇ ਕਹਿਣੀਆਂ ਪੈਣਗੀਆਂ। ਇਸ ਕਰਕੇ ਜਾਂ ਤਾਂ ਉਨ੍ਹਾਂ ਨੂੰ ਕਹੋ ਕਿ ਉਹ ਵਾਈਂਡ ਅਪ ਕਰ ਲੈਣ।

**ਸ਼੍ਰੀ ਡਿਪਟੀ ਸਪੀਕਰ**: ਪਾਂਧੀ ਸਾਹਿਬ, ਤੁਸੀਂ 1, 2 ਮਿੰਟਾਂ ਵਿਚ ਵਾਈਂਡ ਅਪ ਕਰੋ।

**ਸਰਦਾਰ ਦਲੀਪ ਸਿੰਘ ਪਾਂਧੀ**: ਜਿਹੜੇ ਬਜ਼ੁਰਗ ਮੈਂਬਰ ਮਰਨ ਵਾਲੇ ਹਨ ਉਨ੍ਹਾਂ ਦੀਆਂ ਤਨਖਾਹਾਂ ਵਧਾਓ। ਜਿਹੜੀਆਂ ਉਨ੍ਹਾਂ ਦੀਆਂ ਸਹੂਲਤਾਂ ਹਨ ਉਹ ਉਨ੍ਹਾਂ

---

** Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਨੂੰ ਪੂਰੀਆਂ ਦਿਓ। ਮਹਿੰਗਾਈ ਵੱਧ ਗਈ ਹੈ, ਗੁਜ਼ਾਰਾ ਨਹੀਂ ਹੋ ਰਿਹਾ। ਜੇ ਕੋਈ ਮੈਂਬਰ ਹਸਪਤਾਲ ਵਿੱਚ ਦਾਖਲ ਹੋਵੇ ਜਾਂ ਉਸ ਦਾ ਕੋਈ ਬਚਾ ਹਸਪਤਾਲ ਵਿੱਚ ਦਾਖਲ ਹੋਵੇ ਤਾਂ ਸਾਰੇ ਮੈਂਬਰਜ਼ ਨੂੰ ਇਕੋ ਜਿਹਾ ਟਰੀਟਮੈਂਟ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਸਾਡੇ ਮੈਂਬਰ ਸਨ ਭੱਠਲ ਸਾਹਿਬ। ਜਦੋਂ ਉਹ ਹਸਪਤਾਲ ਵਿਚ ਦਾਖਲ ਸਨ ਤਾਂ ਸਾਰਾ ਹਸਪਤਾਲ ਉਨ੍ਹਾਂ ਦੀ ਸੇਵਾ ਵਿੱਚ ਲਗਿਆ ਹੋਇਆ ਸੀ। ਸਾਰੇ ਮੰਤਰੀ ਜਨ ਵੀ ਉਥੇ ਸਨ। ਛੋਟੇ ਜਿਹੇ ਓਪਰੇਸ਼ਨ ਦੀ ਗਲ ਸੀ ਪਰ ਸਾਰੇ ਉਥੇ ਸੇਵਾ ਵਿਚ ਲਗੇ ਹੋਏ ਸਨ। ਡੀ. ਪੀ. ਆਰ. ਓ. ਨੇ ਚੌਕੀ-ਦਾਰੇ ਦਾ ਕੰਮ ਵੀ ਕੀਤਾ। ਤੁਸੀਂ ਪਾਰਟੀ ਵਿਚੋਂ ਕਿਸੇ ਦੇ ਕਹੇ ਇਹੋ ਜਿਹੀਆਂ ਗਲਾਂ ਨਾ ਕਰੋ। ਇਕੋ ਜਿਹਾ ਸਭ ਨਾਲ ਟਰੀਟਮੈਂਟ ਹੋਣਾ ਚਾਹੀਦਾ ਹੈ। ਕੰਸਟੀਚਿਊਸ਼ਨ ਦੇ ਮੁਤਾਬਿਕ ਜੋ ਡਿਊ ਫੈਸਿ-ਲਿਟੀਜ਼ ਹਨ, ਮੈਡੀਕਲ ਫੈਸਿਲਿਟੀਜ਼ ਹਨ, ਮੈਂਬਰਾਂ ਦਾ ਜੋ ਸਤਿਕਾਰ ਹੈ ਉਹ ਮਿਲਣਾ ਚਾਹੀਦਾ ਹੈ। ਇਸ ਵੇਲੇ ਮੈਂਬਰਾਂ ਨਾਲ ਜੋ ਸਲੂਕ ਹੋ ਰਿਹਾ ਹੈ ਉਹ ਨਹੀਂ ਹੋਣਾ ਚਾਹੀਦਾ। ਹਾਊਸ ਨੂੰ ਚਲਾਉਣ ਵਾਲੀ ਗਲ ਕਰੋ। ਸੈਂਟਰ ਵਿਚ ਪਟਾਕਾ ਪੈਣ ਵਾਲਾ ਹੈ, ਇਥੇ ਵੀ ਪੈ ਜਾਣਾ ਹੈ। ਇਸ ਕਰਕੇ ਮੇਰੀ ਤਾਂ ਇਹੀ ਰਿਕੁਐਸਟ ਹੈ ਕਿ ਜੋ ਮੈਂਬਰਾਂ ਦਾ ਸਤਿਕਾਰ ਡਿਊ ਹੈ ਉਹ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ, ਜਿਹੜੀ-ਆਂ ਫੈਸਿਲਿਟੀਜ਼ ਮੈਂਬਰਜ਼ ਨੂੰ ਮਿਲਣੀਆਂ ਹਨ ਉਸ ਦੇ ਵਿਚ ਇਕੋ ਜਿਹਾ ਟਰੀਟਮੈਂਟ ਹੋਣਾ ਚਾਹੀਦਾ ਹੈ। ਇਤਨਾ ਕਹਿੰਦਾ ਹੋਇਆ, ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸ੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ, ਪੂਰਬ): ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਸੈਸ਼ਨ ਵਿੱਚ ਪਹਿਲੀ ਵਾਰੀ ਬੋਲਣ ਦਾ ਮੌਕਾ ਮਿਲਿਆ ਹੈ, ਤੁਹਾਡੀ ਬੜੀ ਮਿਹਰਬਾਨੀ ਹੈ। ਇਹ ਅਮੈਂਡ-ਮੈਂਟ ਇਸ ਕਰਕੇ ਲਿਆਂਦੀ ਹੈ ਕਿ ਲੀਡਰ ਆਫ਼ ਆਪੋਜ਼ੀਸ਼ਨ ਵਲ ਜੇ ਕੋਈ ਡਿਊਜ਼ ਹੋਣ ਤਾਂ ਉਹ ਪੈਨਸ਼ਨ ਵਿਚੋਂ ਰਿਕਵਰ ਹੋ ਸਕਦੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਜਦੋਂ ਪਿਛਲੀ ਅਸੈਂਬਲੀ ਵਿਚ ਮੈਂਬਰ ਸੀ ਤਾਂ ਉਦੋਂ ਇਥੇ ਅਕਾਲੀ-ਜਨਤਾ ਰਾਜ ਸੀ ਤਾਂ ਉਸ ਵੇਲੇ ਇਨ੍ਹਾਂ ਨੇ ਇਥੇ ਇਹ ਬਿਲ ਪਾਸ ਕਰਵਾ ਲਿਆ ਕਿ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਇਹ ਫੈਸਿਲੀਟੀਜ਼ ਹੋਣਗੀਆਂ। ਉਦੋਂ ਨਾ ਸੀ. ਪੀ. ਆਈ. ਵਾਲਿਆਂ ਨੇ ਅਤੇ ਨਾ ਸੀ. ਪੀ. ਆਈ. (ਐਮ) ਵਾਲਿਆਂ ਨੇ ਕੁਝ ਕਿਹਾ ਸੀ ਜਿਹੜੇ ਅੱਜ ਇਹ ਗਲਾਂ ਕਰਦੇ ਹਨ ਕਿ ਖਰਚ ਵਧਦਾ ਜਾ ਰਿਹਾ ਹੈ। ਚਲੋ, ਇਨ੍ਹਾਂ ਨੇ ਉਸ ਵੇਲੇ ਪਾਸ ਕਰਵਾ ਲਿਆ ਕਿਉਂ ਕਿ ਇਨ੍ਹਾਂ ਨੂੰ ਇਸ ਗਲ ਦਾ ਪਤਾ ਸੀ ਕਿ ਅਸੀਂ ਹਮੇਸ਼ਾਂ ਆਪੋਜ਼ੀਸ਼ਨ ਵਿਚ ਹੀ ਰਹਿਣਾ ਹੈ, ਇਸ ਲਈ ਇਹ ਪਾਸ ਕਰਵਾ ਲਓ। ਦੋ ਨੇਸ਼ਨ ਥਿਊਰੀ ਇਨ੍ਹਾਂ ਨੇ ਬਣਾਈ। ਇਨ੍ਹਾਂ ਨੇ ਖਾਲਿਸਤਾਨ ਦੀ ਮੂਵਮੈਂਟ ਚਲਾਈ ਹੈ।

**ਸ੍ਰੀ ਡਿਪਟੀ ਸਪੀਕਰ** : ਗੁਪਤਾ ਸਾਹਿਬ, ਤੁਸੀਂ ਬਿਲ ਤੇ ਹੀ ਬੋਲੋ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸੋ, ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬਿਲ ਪਾਸ ਹੋ ਗਿਆ, ਬੜਾ ਅੱਛਾ ਹੈ। ਜਿਹੜਾ ਐਮ. ਐਲ. ਏ. ਬਣ ਕੇ ਇਥੇ ਆਉਂਦਾ ਹੈ ਉਹ ਬੜੀ ਮਿਹਨਤ ਨਾਲ ਆਉਂਦਾ ਹੈ, ਛੱਤਰੀ ਨਾਲ ਤਾਂ ਕੋਈ ਕੋਈ ਹੀ ਆਉਂਦਾ ਹੈ। ਸਾਰੇ ਲੀਡਰ ਪਹਿਲਾਂ ਜਨਤਾ ਦੀ 10-15 ਸਾਲ ਸੇਵਾ ਕਰ ਕੇ, ਧੱਕੇ ਧੁੱਕੇ ਖਾ ਕੇ, ਆਸੇ ਪਾਸੇ ਦੇ ਮੋਢੇ ਖਾ ਕੇ ਐਮ. ਐਲ. ਏ. ਬਣਦੇ ਹਨ ਪਰ ਜਦੋਂ ਉਨ੍ਹਾਂ ਦੇ ਅਖੀਰਲੇ ਦਿਨ ਆਉਂਦੇ ਹਨ ਮੈਂ ਪਾਂਧੀ ਸਾਹਿਬ ਨਾਲ ਇਸ ਗਲ ਤੇ ਸਹਿਮਤ ਹਾਂ ਕਿ ਉਸ ਦਾ ਬੜਾ ਔਖਾ ਗੁਜ਼ਾਰਾ ਹੁੰਦਾ ਹੈ। ਸਰਕਾਰ ਨੇ ਇਹ ਬੜਾ ਚੰਗਾ ਕੀਤਾ ਹੈ ਕਿ ਉਸ ਨੂੰ ਪੈਨਸ਼ਨ ਦਿਤੀ ਹੈ ਪਰ ਮੇਰੀ ਬੇਨਤੀ ਹੈ ਕਿ ਇਹ ਥੋੜ੍ਹੇ ਪੈਸੇ ਹਨ ਅਤੇ ਅੱਜ ਦੇ ਖਰਚ ਦੇ ਹਿਸਾਬ ਨਾਲ ਇਹ ਥੋੜ੍ਹੇ ਹੋਰ ਵਧਾਉਣੇ ਚਾਹੀਦੇ ਹਨ।

ਡਿਪਟੀ ਸਪੀਕਰ ਸਾਹਿਬ, ਇਥੇ ਇਕ ਗਲ ਚਲੀ ਹੈ ਔਰ ਇਹ ਗਲ ਪਿਛੇ ਵੀ ਚਲੀ ਸੀ ਕਿ ਬਦਕਿਸਮਤੀ ਨਾਲ ਜਿਹੜਾ 2-3 ਸਾਲ ਐਮ. ਐਲ. ਏ. ਰਹਿ ਜਾਂਦਾ ਹੈ ਔਰ ਉਸ ਦੇ ਬਾਅਦ ਸਰਕਾਰ ਟੁੱਟ ਜਾਂਦੀ ਹੈ ਜਿਸ ਤਰ੍ਹਾਂ ਅਕਾਲੀਆਂ ਦੀ ਸਰਕਾਰ ਤਾਂ ਸਾਲ, ਦੋ ਸਾਲ ਬਾਅਦ ਹੀ ਟੁੱਟਦੀ ਰਹੀ ਹੈ ਪਰ ਉਸ ਮੈਂਬਰ ਲਈ ਜਿਸ ਨੇ ਇਤਨੀ ਪੰਜਾਬ ਦੀ, ਦੇਸ਼ ਦੀ, ਸੇਵਾ ਕੀਤੀ ਹੁੰਦੀ ਹੈ ਉਸ ਨੂੰ ਕੁਝ ਨਹੀਂ ਮਿਲਦਾ । ਮੈਂ ਸਮਝਦਾ ਹਾਂ ਕਿ ਕਮ-ਅਜ਼-ਕਮ 2 ਸਾਲ ਜਿਹੜਾ ਐਮ. ਐਲ. ਏ. ਰਹਿ ਜਾਵੇ ਉਸ ਨੂੰ ਵੀ ਥੋੜ੍ਹੀ ਬਹੁਤ ਪੈਨਸ਼ਨ ਦੇ ਦੇਣੀ ਚਾਹੀਦੀ ਹੈ ਤਾਕਿ ਜੇ ਨਾਲਾਇਕ ਬਚੇ ਕਿਸੇ ਦੀ ਸੇਵਾ ਨਹੀਂ ਕਰਦੇ ਤਾਂ ਉਸ ਦੀ ਸੇਵਾ ਇਸ ਤਰ੍ਹਾਂ ਹੁੰਦੀ ਰਹੇ ।

ਡਿਪਟੀ ਸਪੀਕਰ ਸਾਹਿਬ, ਮੈਡੀਕਲ ਫੈਸਿਲਿਟੀਜ਼ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਡੀਕਲ ਫੈਸਿਲਿਟੀਜ਼ ਮੈਂਬਰਜ਼ ਨੂੰ ਪੂਰੀਆਂ ਮਿਲਣੀਆਂ ਚਾਹੀਦੀਆਂ ਹਨ । ਇਕ ਵਾਰੀ ਜਦੋਂ ਮੈਂ ਆਪਣੀ ਵਾਈਫ ਦਾ ਮੈਡੀਕਲ ਟਰੀਟਮੈਂਟ ਕਰਵਾਇਆ ਸੀ ਤਾਂ ਉਦੋਂ ਅਕਾਲੀ-ਜਨਤਾ ਰਾਜ ਸੀ । ਉਸ ਵੇਲੇ ਦਾ 1978 ਦਾ ਬਿਲ ਪਿਆ ਹੈ ਜਿਹੜਾ ਕਿ ਸਿਵਿਲ ਸਰਜਨ ਨੇ ਪਾਸ ਕਰ ਦਿਤਾ ਔਰ ਇਥੋਂ ਫ਼ਾਰ ਵਰਡ ਹੋ ਕੇ ਚਲਾ ਗਿਆ ਪਰ ਉਸ ਦਾ ਅੱਜ ਤਕ ਕੋਈ ਜਵਾਬ ਨਹੀਂ ਆਇਆ ਕਿ ਉਹ ਪਾਸ ਹੋ ਗਿਆ ਹੈ ਜਾਂ ਰਿਜੈਕਟ ਹੋ ਗਿਆ ਹੈ। ਮੇਰਾ ਖਿਆਲ ਹੈ ਕਿ ਡੇਢ ਦਰਜਨ ਚਿਠੀਆਂ ਮੈਂ ਲਿਖੀਆਂ ਹੋਣਗੀਆਂ ਹਨ ਅਤੇ ਡੇਢ ਦਰਜਨ ਵਿਧਾਨ ਸਭਾ ਨੇ ਲਿਖੀਆਂ ਹੋਣੀਆਂ ਹਨ ਪਰ ਕੋਈ ਜਵਾਬ ਨਹੀਂ ਕਿ ਪਾਸ ਕਰ ਦਿਤਾ ਹੈ ਜਾਂ ਰਿਜੈਕਟ ਕੀਤਾ ਹੈ। ਜੇ ਪੈਸੇ ਦੇਣੇ ਹਨ ਤਾਂ ਦਿਓ ਜੇ ਨਹੀਂ ਦੇਣੇ ਤਾਂ ਨਾ ਦਿਓ ਪਰ ਕੋਈ ਜਵਾਬ ਤਾਂ ਦੇਣਾ ਚਾਹੀਦਾ ਹੈ ਕਿ ਇਹ ਪਾਸ ਹੋ ਗਿਆ ਹੈ ਜਾਂ ਰਿਜੈਕਟ ਹੋ ਗਿਆ ਹੈ। ਜੇ ਕਰੋ ਤਾਂ ਇਹ ਕਹਿ ਦਿੰਦੇ ਹਨ ਕਿ ਅੰਡਰ ਕੰਸਿਡਰੇਸ਼ਨ ਹੈ। ਇਸ ਲਈ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਹੜੀਆਂ ਫੈਸਿਲਿਟੀਜ਼ ਹਨ ਉਹ ਮੈਂਬਰਾਂ ਨੂੰ ਦਿਤੀਆਂ ਜਾਣ। ਫਿਰ ਹਸਪ-ਤਾਲਾਂ ਵਿਚ ਦਵਾਈਆਂ ਦੀ ਘਟ ਹਨ ਔਰ ਸਿਵਲ ਹਸਪਤਾਲਾਂ ਵਿਚ ਸਾਰੀਆਂ ਦਵਾਈਆਂ ਵਿਚਾਰੇ ਉਹ ਦੇ ਵੀ ਨਹੀਂ ਸਕਦੇ ਕਿਉਂਕਿ ਜੇ ਐਮ. ਐਲ. ਏਜ਼ ਹੀ ਦਵਾਈਆਂ ਲੈ ਜਾਣ ਤਾਂ ਗਰੀਬ ਲੋਕ ਰਹਿ ਜਾਂਦੇ ਹਨ, ਗਰੀਬ ਲੋਕਾਂ ਨੂੰ ਉਹ ਟਰੀਟਮੈਂਟ ਨਹੀਂ ਦੇ ਸਕਦੇ । ਇਸ ਲਈ ਮੇਰੀ ਰਿਕੁਐਸਟ ਹੈ ਕਿ ਜੇ ਕੋਈ ਸਪੈਸ਼ਲੀ ਐਮ. ਐਲ. ਏ. ਚਾਹੁੰਦਾ ਹੋਵੇ ਪ੍ਰਾਈਵੇਟ ਡਾਕਟਰ ਤੋਂ ਇਲਾਜ ਕਰਾਉਣਾ ਤਾਂ ਉਸ ਦਾ ਬਿਲ ਪਾਸ ਕਰ ਦੇਣਾ ਚਾਹੀਦਾ ਹੈ। (ਘੰਟੀ) ਇਸ ਦੇ ਨਾਲ ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਰਿਟਾਇਰਡ ਐਮ. ਐਲ. ਏਜ਼. ਹਨ, ਐਕਸ-ਐਮ. ਐਲ.ਏਜ਼ ਹਨ ਉਨ੍ਹਾਂ ਨੂੰ ਵੀ ਬਸ ਦਾ ਫਰੀ ਟਰੈਵਲ ਅਲਾਓ ਕਰ ਦੇਣਾ ਚਾਹੀਦਾ ਹੈ। ਇਸ ਦੇ ਨਾਲ ਕੋਈ ਬਹੁਤਾ ਫਰਕ ਨਹੀਂ ਪੈਣਾ । ਥੋੜ੍ਹੇ ਜਿਹੇ ਰਹਿ ਗਏ ਹਨ ਅਗਰ ਉਨ੍ਹਾਂ ਵਿਚਾਰਿਆਂ ਨੂੰ ਵੀ ਫੈਸਿ-ਲਿਟੀ ਮਿਲ ਜਾਵੇ ਤਾਂ ਚੰਗੀ ਹੈ । ਟੈਲੀਫੋਨ ਬਾਰੇ ਤੁਸੀਂ ਪਤਾ ਨਹੀਂ ਕੁਝ ਕਰਵਾ ਸਕੋ ਜਾਂ ਨਾ ਪਰ ਮੈਨੂੰ ਕਿਸੇ ਦੋਸਤ ਨੇ ਕਿਹਾ ਹੈ ਕਿ ਆਪੋਜ਼ੀਸ਼ਨ ਪਾਰਟੀਆਂ ਨੇ ਮੋਰਚਾ ਵਗੈਰਾ ਲਾਉਣਾ ਹੁੰਦਾ ਹੈ ਉਸ ਦੇ ਵਾਸਤੇ ਅਸਾਂ ਨੂੰ ਵੀ ਇਹ ਫੈਸਿਲਿਟੀ ਮਿਲਣੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਜੋ ਫੈਸਿਲਿਟੀਜ਼ ਐਮ. ਐਲ. ਏ. ਨੂੰ ਹੈ ਉਹ ਐਕਸ-ਐਮ. ਐਲ. ਏਜ਼. ਨੂੰ ਵੀ ਦੇਣੀ ਚਾਹੀਦੀ ਹੈ। ਇਸ ਦੇ ਨਾਲ ਮੈਂ ਇਸ ਬਿਲ ਦੀ ਸਪੋਰਟ ਕਰਦਾ ਹਾਂ । ਜੈ ਹਿੰਦ।

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ)** : ਡਿਪਟੀ ਸਪੀਕਰ ਸਾਹਿਬ, ਇਹ ਬਿਲ ਤਾਂ ਬੜਾ ਮਾਮੂਲੀ ਹੈ, ਜਿਵੇਂ ਚਤਰਥ ਸਾਹਿਬ ਨੇ ਕਿਹਾ ਹੈ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਜੋ ਪੈਨਸ਼ਨ ਲੈਂਦੇ ਹਨ ਅਗਰ ਉਨ੍ਹਾਂ ਵਲ ਕੋਈ ਏਰੀਅਰਜ਼ ਰਹਿ ਜਾਣ ਤਾਂ ਜਿਸ ਤਰ੍ਹਾਂ ਡਿਪਟੀ ਸਪੀਕਰ, ਸਪੀਕਰ, ਡਿਪਟੀ ਮਨਿਸਟਰਜ਼, ਸਟੇਟ ਮਨਿਸਟਰਜ਼ ਜਾਂ ਮਨਿਸਟਰ ਤੋਂ ਵਸੂਲ ਹੁੰਦੇ ਹਨ ਇਸੇ ਤਰ੍ਹਾਂ ਉਨ੍ਹਾਂ ਤੋਂ ਵੀ ਪੈਨਸ਼ਨ ਵਿਚੋਂ ਵਸੂਲੇ ਜਾਣ, ਇਸ ਲਈ ਇਹ ਅਮੈਂਡਮੈਂਟ ਲਿਆਂਦੀ ਹੈ ਪਰ ਪਾਂਧੀ

[ ਵਿੱਤ ਮੰਤਰੀ ]

ਸਾਹਿਬ ਨੇ ਇਸ ਤੇ ਬੋਲਦਿਆਂ ਹੋਇਆਂ ਬਹੁਤ ਕੁਝ ਕਿਹਾ ਹੈ। ਅਸੀਂ ਤਾਂ, ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰਜ਼ ਨੂੰ ਫੈਸਿਲਿਟੀਜ਼ ਦਿਤੀਆਂ ਹਨ, ਮੈਡੀਕਲ ਫੈਸਿਲਿਟੀਜ਼ ਦਿਤੀਆਂ ਹਨ ਔਰ ਜਿੰਨੀਆਂ ਮਰਜ਼ੀ ਦਵਾਈਆਂ ਉਹ ਆਪਣੇ ਲਈ ਅਤੇ ਆਪਣੇ ਬਚਿਆਂ ਲਈ ਲੈਣ ਪਰ ਉਨ੍ਹਾਂ ਨੇ ਕੋਈ ਕਫਨ ਪਾੜਨ ਵਾਲੀ ਗਲ ਕਹੀ ਸੀ, ਸਾਨੂੰ ਇਸ ਤਰ੍ਹਾਂ ਨਹੀਂ ਸੋਚਣਾ ਚਾਹੀਦਾ। ਅਸੀਂ ਤਾਂ ਚਾਹਿੰਦੇ ਹਾਂ ਕਿ ਸਾਰਿਆਂ ਦੀ ਉਮਰ ਲੰਮੀ ਹੋਵੇ। ਇਹੋ ਜਿਹੀਆਂ ਗਲਾਂ ਕਹਿਣੀਆਂ ਸ਼ੋਭਦੀਆਂ ਨਹੀਂ। ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰਜ਼ ਨੂੰ ਅਜ ਦੇ ਦੇ ਵਕਤ ਵਿਚ ਮੈਂ ਸਮਝਦਾ ਹਾਂ ਕਿ ਕਾਫੀ ਫੈਸਿ-ਲਿਟੀਜ਼ ਮਿਲੀਆਂ ਹੋਈਆਂ ਹਨ ਪਰ ਹਾਊਸ ਦੇ ਮਾਨਯੋਗ ਮੈਂਬਰਜ਼ ਅਗਰ ਕਿਸੇ ਵੇਲੇ ਕੋਈ ਸਹੂਲਤਾਂ ਹੋਰ ਵਧਾਉਣੀਆਂ ਚਾਹੁੰਣ ਤਾਂ ਉਹ ਵਧਾ ਸਕਦੇ ਹਨ ਪਰ ਪੰਜਾਬ ਦੇ ਗਰੀਬ ਲੋਕਾਂ ਦਾ ਧਿਆਨ ਕਰਕੇ ਇਸ ਬਾਰੇ ਕੋਈ ਗਲ ਕਹਿਣੀ ਚਾਹੀਦੀ ਹੈ। ਜਿਥੋਂ ਤਕ ਹਸਪਤਾਲਾਂ ਵਿਚ ਦਵਾਈਆਂ ਦਾ, ਡਿਪਟੀ ਸਪੀਕਰ ਸਾਹਿਬ, ਸਵਾਲ ਹੈ ਜਿਹੜੇ ਗਰੀਬ ਹਨ ਉਨ੍ਹਾਂ ਨੂੰ ਦਵਾਈਆਂ ਦੇਣ ਲਈ ਪੰਜਾਬ ਸਰਕਾਰ ਨੇ ਇੰਸਟਰਕਸ਼ਨਜ਼ ਦਿਤੀਆਂ ਹਨ ਕਿ ਗਰੀਬਾਂ ਨੂੰ ਦਵਾਈਆਂ ਦਿਤੀਆਂ ਜਾਣ, ਗਰੀਬ ਕੋਈ ਵੀ ਹੋਵੇ ਉਸ ਨੂੰ ਜ਼ਰੂਰ ਦਵਾਈ ਮਿਲੇਗੀ ਔਰ ਕੋਈ ਗਰੀਬ ਇਸ ਕਰਕੇ ਆਪਣੇ ਬਚਿਆਂ ਤੋਂ ਆਪਣੇ ਰਿਸ਼-ਤੇਦਾਰਾਂ ਤੋ ਜੁਦਾ ਨਹੀਂ ਹੋਵੇਗਾ ਕਿ ਉਸ ਨੂੰ ਦਵਾਈ ਨਹੀਂ ਮਿਲੀ। ਇਸ ਤਰ੍ਹਾਂ ਦੀਆਂ ਇੰਸਟਰਕਸ਼ਨਜ਼ ਪੰਜਾਬ ਸਰਕਾਰ ਵਲੋਂ ਹੋ ਚੁਕੀਆਂ ਹਨ। ਮੈਂ ਸਮਝਦਾ ਹਾਂ ਕਿ ਇਹ ਬੜਾ ਮਾਮੂਲੀ ਜਿਹਾ ਬਿਲ ਹੈ, ਲੀਡਰ ਆਫ਼ ਦੀ ਆਪੋਜ਼ੀਸ਼ਨ ਦੇ ਏਰੀਅਰਜ਼ ਪੈਨਸ਼ਨ ਵਿਚੋਂ ਵਸੂਲਣ ਲਈ ਇਹ ਬਿਲ ਲਿਆਂਦਾ ਹੈ ਔਰ ਇਸ ਤੋਂ ਜ਼ਿਆਦਾ ਇਸ ਦੇ ਵਿਚ ਕੁਝ ਨਹੀਂ, ਇਸ ਲਈ ਇਹ ਬਿਲ ਸਰਬ ਸੰਮਤੀ ਨਾਲ ਪਾਸ ਹੋ ਜਾਣਾ ਚਾਹੀਦਾ ਹੈ।

**Mr. Deputy Speaker :** Question is—

That the Punjab State Legislature Members (Pension and Medical Facilities Regulation) Amendment Bill be taken into consideration at once.

*The motion was carried.*

**Mr. Deputy Speaker :** Now the House will proceed to consider the Bill Clause by Clause.

**Clause 2**

**Mr. Deputy Speaker :** Question is—

That Clause 2 stand part of the Bill.

*The motion was carried.*

**Clause 1**

**Mr. Deputy Speaker :** Question is—

That Clause 1 stand part of the Bill.

*The motion was carried.*

**Title**

**Mr. Deputy Speaker :** Question is—

That Title be the Title of the Bill.

*The motion was carried.*

**Finance Minister (Doctor Kewal Krishan) :** Sir, I beg to move—

That the Punjab State Legislature Members (Pension and Medical Facilities Regulation) Amendment Bill be passed.

**Mr. Deputy Speaker :** Motion moved—

That the Punjab State Legislature Members (Pension and Medical Facilities Regulation) Amendment Bill be passed.

**Mr. Deputy Speaker :** Question is—

That the Punjab State Legislature Members (Pension and Medical Facilities Regulation) Amendment Bill be passed.

*The motion was carried unanimously.*

## THE PUNJAB LEGISLATIVE ASSEMBLY (ALLOWANCES OF MEMBERS) AMENDMENT BILL, 1981

**Finance Minister (Doctor Kewal Krishan) :** Sir, I beg to move—

That the Punjab Legislative Assembly (Allowances of Members) Amendment Bill be taken into consideration at once.

**Mr. Deputy Speaker :** Motion moved—

That the Punjab Legislative Assembly (Allowances of Members) Amendment Bill be taken into consideration at once.

**ਵਿਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਸ ਬਿਲ ਦਾ ਸਬੰਧ ਵੀ ਪਹਿਲੇ ਬਿਲ ਦੇ ਨਾਲ ਹੈ ਕੇ ਅਗਰ ਕੋਈ ਲੀਡਰ ਆਫ਼ ਦੀ ਆਪੋਜ਼ੀਸ਼ਨ 5 ਸਾਲਾਂ ਦੀ ਟਰਮ ਪੂਰੀ ਨਹੀਂ ਕਰਦਾ ਉਸ ਦੀ ਪੈਨਸ਼ਨ ਨਾ ਲਗੇ ਔਰ ਉਹ ਮੈਂਬਰ ਬਣ ਜਾਏ ਤਾਂ ਉਸ ਦੀ ਪੈਨਸ਼ਨ ਵਿਚ ਕਟੌਤੀ ਹੋਵੇ । ਜਿਹੜੇ ਅਲਾਉਂਸਿਜ਼ ਮਿਲਦੇ ਹਨ, ਜਿਸ ਤਰ੍ਹਾਂ ਮਨਿਸਟਰਾਂ ਤੋਂ ਰਿਕਵਰੀ ਕੀਤੀ ਜਾਂਦੀ ਹੈ, ਉਸੇ ਤਰ੍ਹਾਂ ਲੀਡਰ ਆਫ਼ ਦੀ ਆਪੋਜ਼ੀਸ਼ਨ ਤੋਂ ਕੀਤੀ ਜਾਵੇ। ਇਸ ਦੇ ਵਿਚ ਬਸ ਇਤਨੀ ਗਲ ਹੈ।

**ਸਰਦਾਰ ਦਲੀਪ ਸਿੰਘ ਪਾਂਧੀ (ਅਮਲੋਹ, ਐਸ. ਸੀ.:) :** ਡਿਪਟੀ ਸਪੀਕਰ ਸਾਹਿਬ, ਮੈਂਬਰ ਹੀ ਲੀਡਰ ਆਫ਼ ਦੀ ਆਪੋਜ਼ੀਸ਼ਨ ਬਣੇਗਾ ਔਰ ਮੈਂਬਰ ਦਾ ਲਫ਼ਜ਼ ਤਾਂ ਅਗੇ ਹੀ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂਬਰਜ਼ ਲਈ ਕੋਈ ਕੰਪਲੈਕਸ ਬਣਾਉਣਾ ਚਾਹੀਦਾ ਹੈ। ਇਥੇ ਉਹੀ ਪੁਰਾਣਾ ਹੋਸਟਲ ਹੈ, ਉਹੀ ਮਕਾਨ ਹੈ, ਉਹੀ ਗਲਾਂ ਹਨ, ਉਹੀ ਸਹੂਲਤਾਂ ਹਨ ਇਨ੍ਹਾਂ ਵਿਚ ਸੁਧਾਰ ਹੋਣਾ ਚਾਹੀਦਾ ਹੈ। ਸਪਾਊਸ ਇਕਲੀ ਬਸ ਵਿਚ ਸਫਰ ਨਹੀਂ ਕਰ ਸਕਦੀ, ਗਡੀ ਵਿਚ ਸਫਰ ਨਹੀਂ ਕਰ ਸਕਦੀ, ਨਾਲ ਲਟਕਣਾ ਪੈਂਦਾ ਹੈ ਜਿਸ ਤਰ੍ਹਾਂ ਸਾਡੇ ਗਿਆਨੀ ਜੀ ਕਰਦੇ ਹਨ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਮੈਂਬਰਾਂ ਦੀਆਂ ਚਿੱਠੀਆਂ ਦਾ ਕੋਈ ਜਵਾਬ ਨਹੀਂ ਆਉਂਦਾ । ਚੰਗਾ ਕੀਤਾ ਹੈ ਸੀ. ਐਮ. ਸਾਹਿਬ ਨੇ ਇੰਸਟਰਕਸ਼ਨਜ਼ ਰਿਪੀਟ ਕਰ ਦਿਤੀਆਂ। ਮੈਂ ਕਹਿੰਦਾ ਹਾਂ ਕਿ ਮੈਂਬਰਾਂ ਦੀਆਂ ਚਿੱਠੀਆਂ ਦਾ ਜਵਾਬ ਕਿਉਂ ਨਾ ਆਵੇ। ਕੌਂਸਲ ਆਫ਼ ਮਨਿਸਟਰਜ਼ ਵਿਚ ਪਤਾ ਨਹੀਂ ਕੀ ਰਵਾਇਤ ਪੈਦਾ ਹੋ ਗਈ ਹੈ ਜਵਾਬ ਹੀ ਨਹੀਂ ਦਿੰਦੇ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਵੇਲੇ ਇਹ ਕੀਤਾ ਸੀ ਕਿ ਮੈਂਬਰ ਕਿਸੇ ਅਫਸਰ ਕੋਲ ਨਾ ਜਾਏ, ਕਿਸੇ ਟਰਾਂਸਫਰ ਆਦਿ ਦੇ ਸਿਲਸਿਲੇ ਵਿਚ, ਮੈਂਬਰਾਂ ਦੀ ਚਿੱਠੀ ਤੇ ਜਾਂ ਟੈਲੀਫੂਨ ਤੇ ਕੰਮ ਹੋ ਜਾਏ । ਉਸ ਵੇਲੇ ਟੈਲੀਫੂਨ ਦਾ ਖਰਚ ਬਹੁਤ ਜ਼ਿਆਦਾ ਹੁੰਦਾ ਸੀ ਪਰ ਹੁਣ ਤਾਂ ਸੁਣਵਾਈ ਨਹੀਂ ਇਸ ਲਈ ਕੋਈ ਆਉਂਦਾ ਹੀ ਨਹੀਂ । ਲਿਖਤ ਪੜ੍ਹਤ ਕਰਦੇ ਹਾਂ ਪਰ ਲਿਖਤ ਪੜ੍ਹਤ ਦਾ ਕੋਈ ਜਵਾਬ ਹੀ ਨਹੀਂ ਦਿੰਦਾ।

[ਸਰਦਾਰ ਦਲੀਪ ਸਿੰਘ ਪਾਂਧੀ]

ਸੀ.ਐਮ. ਸਾਹਿਬ ਤਾਂ ਬਹੁਤ ਰੁੱਝੇ ਹੋਏ ਹਨ ਪਰ ਮੰਤਰੀ ਤਾਂ ਵਿਹਲੇ ਰਹਿੰਦੇ ਹਨ ਉਹ ਵੀ ਜਵਾਬ ਨਹੀਂ ਦਿੰਦੇ। ਕਿਸੇ ਮਹਿਕਮੇ ਵਿਚੋਂ ਕਾਗਜ਼ ਹੀ ਨਹੀਂ ਤੁਰਦਾ। ਪਤਾ ਨਹੀਂ ਮਨਿਸਟਰ ਜ਼ਿਆਦਾ ਤਾਲੀਮ ਯਾਫ਼ਤਾ ਹਨ, ਜ਼ਿਆਦਾ ਤਜਰਬੇਕਾਰ ਹਨ ਜਾਂ ਕੋਈ ਹੋਰ ਗਲ ਹੈ ਜਿਸ ਕਰ ਕੇ ਸਾਨੂੰ ਜਵਾਬ ਨਹੀਂ ਮਿਲਦਾ। ਪਹਿਲਾਂ ਇਹ ਸੀ ਕਿ 15 ਦਿਨਾਂ ਦੇ ਅੰਦਰ ਅੰਦਰ ਜਵਾਬ ਆ ਜਾਂਦਾ ਸੀ, ਹੁਣ ਬਹੁਤ ਸਾਰੇ ਅਫਸਰ ਸਾਡੀ ਚਿੱਠੀ ਦੀ ਪਰਵਾਹ ਨਹੀਂ ਕਰਦੇ।

ਜਿਹੜੇ ਪਾਸਪੋਰਟ ਬਣਦੇ ਸਨ ਮੈਂਬਰਾਂ ਨੇ ਇਕ ਫੋਟੋ ਅਟੈਸਟ ਕਰਨੀ ਹੁੰਦੀ ਸੀ, ਇਥੇ ਦੇ ਪਾਸਪੋਰਟ ਅਫਸਰ ਨੂੰ ਪਤਾ ਨਹੀਂ ਕੀ ਹੋ ਗਿਆ ਉਹ ਦੋ ਫੋਟੋ ਲੈਣ ਲਗ ਗਿਆ। ਮੈਂ ਭਾਰਤ ਸਰਕਾਰ ਨੂੰ ਚਿੱਠੀ ਲਿਖੀ, ਉਨ੍ਹਾਂ ਦਾ ਤੁਰਤ ਜਵਾਬ ਆ ਗਿਆ ਕਿ ਕਿਉਂ ਦੋ ਫੋਟੋ ਲੈ ਰਹੇ ਹੋ।

ਅਸੀਂ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦਾ ਸਰਟੀਫਿਕੇਟ ਦੇ ਸਕਦੇ ਸੀ, ਪਰ ਉਹ ਹੁਣ ਹੱਕ ਸਾਡੇ ਕੋਲੋਂ ਖੋਹ ਲਿਆ ਹੈ ਔਰ ਹੁਣ ਲੋਕੀਂ ਧੱਕੇ ਖਾਂਦੇ ਫਿਰਦੇ ਹਨ; ਪਟਵਾਰੀ 10 ਰੁਪਏ ਤੋਂ ਘੱਟ ਕਾਗਜ਼ ਹੀ ਨਹੀਂ ਫੜਦਾ। ਜਿਹੜੇ ਗਰੀਬ ਲੋਕ ਸਨ ਅਸੀਂ ਉਨ੍ਹਾਂ ਦੀ ਇਨਕਮ ਦਾ ਸਰਟੀ-ਫਿਕੇਟ ਦੇ ਸਕਦੇ ਸੀ ਕਿ ਇਸ ਦੀ ਇਨਕਮ 3,600 ਰੁਪਏ ਹੈ ਜਾਂ 6,000 ਰੁਪਏ ਹੈ, ਪਰ ਹੁਣ ਉਹ ਵੀ ਨਹੀਂ ਦੇ ਸਕਦੇ। ਉਹ ਵਿਚਾਰੇ ਤਹਿਸੀਲਦਾਰਾਂ ਅਤੇ ਮੈਜਿਸਟਰੇਟਾਂ ਦੇ ਮਗਰ ਫਿਰਦੇ ਹਨ।

**ਸ੍ਰੀ ਡਿਪਟੀ ਸਪੀਕਰ:** ਪਾਂਧੀ ਸਾਹਿਬ, ਬਿਲ ਤੇ ਬੋਲੋ।

**ਸਰਦਾਰ ਦਲੀਪ ਸਿੰਘ ਪਾਂਧੀ:** ਡਿਪਟੀ ਸਪੀਕਰ ਸਾਹਿਬ, ਸਾਡਾ 500 ਰੁਪਏ ਨਾਲ ਗੁਜ਼ਾਰਾ ਨਹੀਂ ਹੁੰਦਾ ਇਸ ਲਈ ਸਾਡੇ ਅਲਾਊਂਸਿਜ਼ ਵਧਾਉਣੇ ਚਾਹੀਦੇ ਹਨ ਨਹੀਂ ਤਾਂ ਸਾਨੂੰ ਕੋਈ ਹੇਰਾ ਫੇਰੀ ਕਰਨੀ ਪਏਗੀ।

**ਸ੍ਰੀ ਓਮ ਪ੍ਰਕਾਸ਼ ਗੁਪਤਾ:** ਡਿਪਟੀ ਸਪੀਕਰ ਸਾਹਿਬ, ਪਾਂਧੀ ਸਾਹਿਬ ਨੂੰ, ਇਹ ਜਿਹੜੇ ਸਾਹਮਣੇ ਭਰਾ ਬੈਠੇ ਹਨ ਇਹ ਬੋਲ ਨਹੀਂ ਸਕਦੇ, ਇਹ ਇਨ੍ਹਾਂ ਦੀ ਵਕਾਲਤ ਕਰਦੇ ਰਹਿੰਦੇ ਹਨ, ਇਨ੍ਹਾਂ ਨੂੰ ਵਕਾਲਤ ਅਲਾਊਂਸ ਵੀ ਮਿਲਣਾ ਚਾਹੀਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ:** ਡਿਪਟੀ ਸਪੀਕਰ ਸਾਹਿਬ, 500 ਰੁਪਏ ਨਾਲ ਗੁਜ਼ਾਰਾ ਨਹੀਂ ਹੁੰਦਾ। ਸਾਹਮਣੇ ਬੈਠੇ ਮੇਰੇ ਸਾਰੇ ਵੀਰ ਤਾਂ ਕਾਰਾਂ ਵਿਚ ਸਫਰ ਕਰਦੇ ਹਨ ਪਰ ਸਾਨੂੰ ਤਾਂ ਬੱਸਾਂ ਵਿਚ ਹੀ ਸਫਰ ਕਰਨਾ ਪੈਂਦਾ ਹੈ। ਬੱਸਾਂ ਵਿਚ ਸਾਡਾ ਕੋਈ ਸਤਿਕਾਰ ਨਹੀਂ ਹੁੰਦਾ। ਸੀ. ਐਮ. ਸਾਹਿਬ ਨੂੰ ਚਿੱਠੀ ਲਿਖੀ, ਉਨ੍ਹਾਂ ਦੇ ਦਫਤਰੋਂ ਚਿੱਠੀ ਆਈ ਜੋ ਪੜ੍ਹੀ ਨਹੀਂ ਜਾਂਦੀ। ਸਾਡੇ ਕੋਲ ਕੋਈ ਸਟੈਨੋ ਤਾਂ ਹੈ ਨਹੀਂ, ਹੱਥ ਨਾਲ ਲਿਖਣੀ ਪੈਂਦੀ ਹੈ। ਮੈਂ ਡਾਇਰੈਕਟਰ, ਸਟੇਟ ਟਰਾਂਸਪੋਰਟ ਨੂੰ ਚਿੱਠੀ ਲਿਖੀ ਕਿ ਸਾਨੂੰ ਬੱਸਾਂ ਵਿਚ ਕੋਈ ਸਤਿਕਾਰ ਨਹੀਂ ਮਿਲਦਾ ਉਸ ਦਾ ਜਵਾਬ ਕੋਈ ਨਹੀਂ ਆਇਆ।

**ਪੰਡਿਤ ਸਰਵਣ ਰਾਮ:** ਡਿਪਟੀ ਸਪੀਕਰ ਸਾਹਿਬ, ਪਾਂਧੀ ਸਾਹਿਬ ਨੇ ਕਿਹਾ ਹੈ ਕਿ ਕਾਂਗਰਸ ਵਾਲੇ ਬੱਸਾਂ ਵਿਚ ਨਹੀਂ ਆਉਂਦੇ। ਪਾਂਧੀ ਸਾਹਿਬ ਨੇ ਇਕ ਵਾਰੀ ਬੱਸ ਵਿਚ ਸਫਰ ਕੀਤਾ, ਮੈਂ ਇਨ੍ਹਾਂ ਦੇ ਨਾਲ ਸਫਰ ਕਰ ਰਿਹਾ ਸੀ। ਇਹ ਹਾਊਸ ਵਿਚ ਗਲਤ ਬਿਆਨੀ ਕਰਦੇ ਹਨ। ਅਸੀਂ ਬਸਾਂ ਵਿਚ ਆਉਂਦੇ ਹਾਂ ਪਰ ਇਨ੍ਹਾਂ ਦੇ ਸਾਰੇ ਮੈਂਬਰਾਂ ਕੋਲ ਕਾਰਾਂ ਹਨ। ਇਨ੍ਹਾਂ ਨੂੰ ਕਹੋ ਕਿ ਇਹ ਲਫਜ਼ ਵਾਪਸ ਲੈਣ ਅਤੇ ਗਲਤ ਬਿਆਨੀ ਦੀ ਮਾਫ਼ੀ ਮੰਗਣ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਇਹ ਇਮਾਨਦਾਰ ਮੈਂਬਰ ਹੈ । ਬਾਹਰ ਸਾਡੀ ਗਲ ਨਾਲ ਸਹਿਮਤ ਹੋ ਜਾਂਦਾ ਹੈ ਪਰ ਹਾਊਸ ਵਿਚ ਆ ਕੇ ਸਾਡਾ ਸਮਰਥਨ ਨਹੀਂ ਕਰਦਾ ।

ਸਾਡੇ ਜਿਹੜੇ ਬਹੁਤੇ ਮੈਂਬਰ ਹਨ ਉਹ ਬੱਸਾਂ ਵਿਚ ਸਫ਼ਰ ਕਰਦੇ ਹਨ। ਜਿਹੜੀਆਂ ਲੌਂਗ ਰੂਟ ਦੀਆਂ ਬੱਸਾਂ ਹਨ ਉਹ ਪਰਾਪਰ ਅੱਡਿਆਂ ਤੇ ਨਹੀਂ ਖੜਦੀਆਂ। ਉਨ੍ਹਾਂ ਨੇ ਆਪਣੇ ਅੱਡੇ ਬਣਾਏ ਹੋਏ ਹਨ ਉਥੋਂ ਉਨ੍ਹਾਂ ਨੂੰ ਖਾਣ ਪੀਣ ਨੂੰ ਮੁਫ਼ਤ ਮਿਲਦਾ ਹੈ ਪਰ ਉਥੇ ਵਾਲੇ ਲੋਕਾਂ ਦੀ ਛਿੱਲ ਲਾਹੁੰਦੇ ਹਨ। ਸਰਦਾਰ ਨੱਥਾ ਸਿੰਘ ਜੀ ਚਲੇ ਗਏ ਉਹ, ਬਾਦਲ ਸਾਹਿਬ ਅਤੇ ਮੈਂ ਇਕੱਠੇ ਸਫ਼ਰ ਕਰ ਰਹੇ ਸੀ । ਬੱਸ ਵਾਲੇ ਨੇ ਐਸੇ ਅੱਡੇ ਤੇ ਬੱਸ ਖੜੀ ਕਰ ਦਿਤੀ। ਉਨ੍ਹਾਂ ਨੇ ਸਵਾਰੀਆਂ ਦੀ ਛਿੱਲ ਲਾਹੀ ਅਤੇ ਸਾਡੀ ਵੀ ਲਾਹ ਲਈ। ਸਾਡਾ ਇਸ ਤਨਖਾਹ ਨਾਲ ਗੁਜ਼ਾਰਾ ਨਹੀਂ ਹੁੰਦਾ । ਅਗਰ ਇਸ ਤਰ੍ਹਾਂ ਚਲਦਾ ਰਿਹਾ ਤਾਂ ਸਾਨੂੰ ਬਦਲੀਆਂ ਵਗੈਰਾ ਵਾਲੀਆਂ ਆਸਾਮੀਆਂ ਲਭਣੀਆਂ ਪੈਣਗੀਆਂ । ਸਾਡੇ ਅਲਾਊਂ-ਸਿਜ਼ ਵਧਾਏ ਜਾਣ। ਮੈਂ ਮਕਾਨ ਦੇ ਲੋਨ ਵਾਸਤੇ ਕਿਹਾ ਹੈ ਇਸ ਦੇ ਲਈ ਇਸ ਹਾਊਸ ਨੇ ਪਾਸ ਕੀਤਾ ਹੈ, ਮੈਂ ਸਰਕਾਰ ਨੂੰ ਵੀ ਬੜੀ ਵਾਰੀ ਲਿਖਦਾ ਰਿਹਾ ਹਾਂ ਉਹ ਕਹਿੰਦੇ ਹਨ ਕਿ ਇਹ ਕਾਨੂੰਨ ਨਹੀਂ ਕਿ ਰਿਕਵਰੀ ਕਿਸ ਤਰ੍ਹਾਂ ਕਰਾਂਗੇ। ਮੈਂ ਕਹਿੰਦਾ ਹਾਂ ਕਿ ਇਹ ਕਾਨੂੰਨ ਨੂੰ ਜਾਂ ਤਾਂ ਸਕਰੈਪ ਕਰ ਲੈਣ ਜਾਂ ਫਿਰ ਅਮਲ ਵਿਚ ਲਿਆਉਣ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਬ) : ਡਿਪਟੀ ਸਪੀਕਰ ਸਾਹਿਬ, ਮੈਂ ਪਾਂਧੀ ਸਾਹਿਬ ਦਾ ਮੁਕਾਬਲਾ ਨਹੀਂ ਕਰ ਸਕਦਾ ਕਿਉਂਕਿ ਉਹ ਸਾਰੀਆਂ ਗਲਾਂ ਗਲਤ ਕਰੀ ਜਾਂਦੇ ਹਨ, ਮੈਂ ਕੰਮ ਦੀਆਂ ਗਲਾਂ ਕਰਨੀਆਂ ਹਨ । ਅਲਾਊਂਸਿਜ਼ ਦੀ ਗਲ ਆਈ ਹੈ ; ਪਾਂਧੀ ਸਾਹਿਬ ਨੇ ਜੋ ਕਿਹਾ ਹੈ ਮੈਂ ਉਸ ਦੀ ਸਪੋਰਟ ਕਰਦਾ ਹਾਂ । ਪਾਰਲੀਮੈਂਟ ਦੇ ਮੈਂਬਰ ਦਾ ਕੰਪਨਸੇਟਰੀ ਅਲਾਊਂਸ ਵੀ 1200 ਰੁਪਏ ਮਹੀਨੇ ਦੇ ਕਰੀਬ ਹੋ ਗਿਆ ਹੈ। ਅਸੀਂ ਵੀ ਉਸੇ ਤਰ੍ਹਾਂ ਦੇ ਇਨਸਾਨ ਹਾਂ। ਇਹ ਠੀਕ ਹੈ ਕਿ ਉਹ ਦਿੱਲੀ ਜਾਂਦੇ ਹਨ ਅਤੇ ਅਸੀਂ ਚੰਡੀਗੜ੍ਹ ਆਉਂਦੇ ਹਾਂ। ਮੈਂ ਬੇਨਤੀ ਕਰਾਂਗਾ ਕਿ ਚੀਫ ਮਨਿਸਟਰ ਸਾਹਿਬ ਅਤੇ ਉਨ੍ਹਾਂ ਦੀ ਕੌਂਸਲ ਇਸ ਤੇ ਗੌਰ ਕਰੇ। ਇਹ ਗਲ ਵੀ ਠੀਕ ਹੈ ਕਿ ਅਸੀਂ ਉਨ੍ਹਾਂ ਲੈਂਡ ਲਾਰਡਾਂ ਦਾ ਮੁਕਾ-ਬਲਾ ਨਹੀਂ ਕਰ ਸਕਦੇ ਮਗਰ ਪਾਂਧੀ ਸਾਹਿਬ ਵਰਗਾ ਮੈਂ ਹਾਂ। ਇਸ ਲਈ ਇਸ ਨੂੰ ਜ਼ਰੂਰ ਕਨ-ਸਿਡਰ ਕੀਤਾ ਜਾਵੇ ਅਤੇ ਵਧਾਇਆ ਜਾਵੇ ।

ਕਾਰ ਲੋਨ ਬਾਰੇ ਬਿਲ ਪਾਸ ਕੀਤਾ ਗਿਆ ਸੀ, ਲੇਕਿਨ ਉਹ ਲੋਨ ਕੋਈ ਨਹੀਂ ਲੈ ਸਕਿਆ ਉਸ ਦੇ ਵਿਚ ਕਾਫ਼ੀ ਮੁਸ਼ਕਲਾਂ ਹਨ। ਇਕ ਤਾਂ ਇਹ ਕੰਡੀਸ਼ਨ ਹੈ ਕਿ ਕਾਰ ਲੋਨ 40,000 ਰੁਪਏ ਤਕ ਮਿਲ ਸਕਦਾ ਹੈ। ਮਗਰ ਕਾਰ ਦੀ ਕੀਮਤ ਹੁਣ 75-76 ਹਜ਼ਾਰ ਰੁਪਏ ਹੋ ਗਈ ਹੈ। ਇਕ ਤਾਂ ਇਹ ਲੋਨ ਵਧਾਇਆ ਜਾਵੇ । ਦੂਸਰੀ ਪ੍ਰਾਬਲਮ ਇਹ ਹੈ ਕਿ ਜਿਸ ਦੇ ਕੋਲ ਪੁਰਾਣੀ ਕਾਰ ਹੈ ਜਿਤਨਾ ਚਿਰ ਉਹ ਉਸ ਨੂੰ ਵੇਚ ਨਾ ਲਵੇ ਉਤਨਾ ਚਿਰ ਉਹ ਇਹ ਲੋਨ ਨਹੀਂ ਲੈ ਸਕਦਾ। ਮੈਂ ਬੇਨਤੀ ਕੀਤੀ ਸੀ ਕਿ ਇਸ ਵਿਚ ਇਸ ਤਰ੍ਹਾਂ ਦੀ ਅਮੈਂਡਮੈਂਟ ਕਰ ਦਿਓ ਕਿ ਲੋਨ ਸੈਂਕਸ਼ਨ ਹੋ ਜਾਵੇ ਮਗਰ ਨਵੀਂ ਕਾਰ ਲੈਣ ਤੋਂ ਪਹਿਲਾਂ ਉਹ ਪੁਰਾਣੀ ਕਾਰ ਵੇਚ ਦੇਵੇ। ਲੋਨ ਪਾਸ ਹੋਣ ਤੇ ਕਈ ਵਾਰੀ ਛੇ ਮਹੀਨੇ ਲਗ ਸਕਦੇ ਹਨ। ਇਸ ਵਾਸਤੇ ਕਾਰ ਲੋਨ ਦੀ ਇਹ ਕੰਡੀਸ਼ਨ ਦੂਰ ਕੀਤੀ ਜਾਵੇ ।

ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਬਿਲਡਿੰਗ ਲੋਨ ਲਈ ਵੀ 1 ਲੱਖ ਰੁਪਏ ਦੀ ਲਿਮਿਟ

[ਸ੍ਰੀ ਓਮ ਪ੍ਰਕਾਸ਼ ਗੁਪਤਾ]

ਰੱਖੀ ਹੈ। ਮੈਂ ਇਸ ਦੇ ਵਧਾਉਣ ਬਾਰੇ ਨਹੀਂ ਕਹਿੰਦਾ। ਮਗਰ ਬਿਲਡਿੰਗ ਉਹ ਬਣਾ ਸਕੇਗਾ ਜਿਸ ਕੋਲ ਪਲਾਟ ਹੋਵੇ। ਐਮ. ਐਲ. ਏ. ਨੂੰ ਸਰਕਾਰ ਪਲਾਟ ਦੇਵੇ । ਜਿਨ੍ਹਾਂ ਕੋਲ ਪਲਾਟ ਹਨ ਉਨ੍ਹਾਂ ਨੇ ਤਾਂ ਬਿਲਡਿੰਗਾਂ ਬਣਾ ਲਈਆਂ ਹਨ। ਜਿਨ੍ਹਾਂ ਕੋਲ ਨਹੀਂ ਹਨ ਉਨ੍ਹਾਂ ਨੇ ਕਿਸ ਤਰ੍ਹਾਂ ਬਣਾਉਣੀਆਂ ਹਨ। ਇਸ ਲਈ ਜਿਥੇ ਉਨ੍ਹਾਂ ਨੂੰ ਲੋਨ ਦੀ ਫੈਸਿਲਿਟੀ ਦਿਤੀ ਹੈ ਉਥੇ ਉਨ੍ਹਾਂ ਨੂੰ ਪਲਾਟ ਵੀ ਦਿੱਤਾ ਜਾਵੇ ਸਰਕਾਰੀ ਪ੍ਰਾਈਸ ਤੇ ਜਾਂ ਘੱਟ ਪ੍ਰਾਈਸ ਤੇ। ਮੈਨੂੰ ਪਤਾ ਹੈ ਕਿ ਪਿਛੇ ਕਈ ਸਾਥੀ ਕਾਸਟ ਪ੍ਰਾਈਸ ਤੇ ਪਲਾਟ ਲੈ ਗਏ ਸੀ। ਇਹੋ ਜਿਹੀਆਂ ਫੈਸਿਲਿਟੀਜ਼ ਹੋਰ ਐਮ. ਐਲ. ਏਜ਼ ਨੂੰ ਵੀ ਦੇਣੀਆਂ ਚਾਹੀਦੀਆਂ ਹਨ, ਚਾਹੇ ਉਹ ਐਮ. ਐਲ. ਏ. ਆਪੋਜੀਸ਼ਨ ਦੇ ਹਨ ਜਾਂ ਸਾਡੇ ਸਾਥੀ ਹਨ, ਉਹ ਲੋਕਾਂ ਦੀ ਸੇਵਾ ਕਰਕੇ, ਮੇਹਨਤ ਕਰਕੇ ਆਉਂਦੇ ਹਨ, ਉਨ੍ਹਾਂ ਨੂੰ ਇਹ ਫੈਸਿਲਿਟੀ ਮਿਲਣੀ ਚਾਹੀਦੀ ਹੈ ।

ਇਕ ਸਾਨੂੰ, ਡਿਪਟੀ ਸਪੀਕਰ ਸਾਹਿਬ, ਪੰਜਾਬ ਭਵਨ ਵਿਚ ਆਮ ਤੌਰ ਤੇ ਮੁਸ਼ਕਿਲ ਪੇਸ਼ ਆਉਂਦੀ ਹੈ। ਕਿਸੇ ਵੇਲੇ ਤਾਂ ਉਥੇ ਜਗ੍ਹਾ ਮਿਲ ਜਾਂਦੀ ਹੈ। ਪੰਜਾਬ ਹਾਊਸ ਵਿਚ ਤਾਂ ਬਿਲਕੁਲ ਨਾਕਸ ਇੰਤਜ਼ਾਮ ਹੋ ਗਿਆ ਹੈ। ਨਾ ਕੋਈ ਕੂਲਰ ਹੈ ਅਤੇ ਨਾ ਹੀ ਸਫਾਈ ਹੈ। ਉਥੇ ਅੱਠ, ਦਸ ਫਲੈਟਸ ਕਿਸੇ ਕਾਰਪੋਰੇਸ਼ਨ ਨੇ ਰੋਕੇ ਹੋਏ ਹਨ। ਹੁਣ ਉਥੇ ਜਗਾ ਥੋੜ੍ਹੀ ਹੈ। ਇਸ ਵਾਸਤੇ ਮੇਰੀ ਬੇਨਤੀ ਹੈ ਕਿ ਉਹ ਉਨ੍ਹਾਂ ਤੋਂ ਵਾਪਸ ਲੈ ਕੇ ਰੈਨੋਵੇਟ ਸਾਰੇ ਦੇ ਸਾਰੇ ਕੀਤੇ ਜਾਣ। ਦੂਸਰਾ ਸਾਨੂੰ ਪਰਮਿਟ ਲੈਣ ਦੀ ਵੀ ਜ਼ਰੂਰਤ ਨਹੀਂ ਹੋਣੀ ਚਾਹੀਦੀ । ਜਿਹੜਾ ਅਫਸਰ ਉਥੇ ਹੈ ਉਸ ਨੂੰ ਅਖਤਿਆਰ ਹੋਣੇ ਚਾਹੀਦੇ ਹਨ ਤਾਕਿ ਜਦੋਂ ਅਸੀਂ ਉਥੇ ਜਾਈਏ ਤਾਂ ਸਾਨੂੰ ਜਗਾ ਮਿਲ ਸਕੇ। ਦੂਸਰਾ ਅਗਰ ਉਥੇ ਮੇਰੀ ਵਾਈਫ ਅਤੇ ਬੱਚਿਆਂ ਨੇ ਜਾਣਾ ਹੈ ਤਾਂ ਉਨ੍ਹਾਂ ਨੂੰ ਜਗ੍ਹਾ ਨਾ ਮਿਲੇ ਤਾਂ ਇਹ ਸਾਡੇ ਨਾਲ ਜ਼ਿਆਦਤੀ ਹੈ।, ਐਮ. ਐਲ. ਏ. ਹੋਸਟਲ ਵਿਚ ਤਾਂ ਅਸੀਂ ਆਪਣੇ ਬਚਿਆਂ ਨੂੰ ਭੇਜ ਸਕਦੇ ਹਾਂ । ਮਗਰ ਉਥੇ ਜਾ ਕੇ ਉਹ ਰਹਿ ਨਹੀਂ ਸਕਦੇ ਅਤੇ ਉਨ੍ਹਾਂ ਨੂੰ ਉਥੇ ਰਹਿਣ ਵਾਸਤੇ ਜ਼ਿਆਦਾ ਪੈਸੇ ਦੇਣੇ ਪੈਂਦੇ ਹਨ। ਇਸ ਵਾਸਤੇ ਮੈਂ ਬੇਨਤੀ ਕਰਾਂਗਾ ਕਿ ਇਧਰ ਧਿਆਨ ਦਿੱਤਾ ਜਾਵੇ।

ਇਕ ਮੇਰੀ ਬੇਨਤੀ ਇਹ ਹੈ ਕਿ ਹੋਸਟਲ ਵਿਚ ਖਾਣ ਪੀਣ ਦੀ ਇਹ ਹਾਲਤ ਹੈ ਕਿ ਬਾਹਰਲੀ ਜਨਤਾ ਤਾਂ ਖਾਣਾ ਖਾ ਕੇ ਚਲੀ ਜਾਂਦੀ ਹੈ ਅਤੇ ਜੋ ਬਚ ਜਾਂਦਾ ਹੈ ਉਸ ਦੇ ਨਾਲ ਹੀ ਐਮ. ਐਲ. ਏਜ਼ ਨੂੰ ਗੁਜ਼ਾਰਾ ਕਰਨਾ ਪੈਂਦਾ ਹੈ। ਪੰਜਾਬ ਭਵਨ ਵਿਚ ਖਾਣ ਪੀਣ ਦਾ ਬਹੁਤ ਵਧੀਆ ਇੰਤਜ਼ਾਮ ਹੈ। ਅਜਿਹਾ ਸਿਸਟਮ ਇਥੇ ਵੀ ਬਣਾਇਆ ਜਾਵੇ। ਇਕ ਹੋਰ ਪ੍ਰਾਬਲਮ ਇਹ ਹੈ ਕਿ ਜਿਹੜੇ ਉਥੇ ਇੰਪਲਾਈ ਹਨ ਉਨ੍ਹਾਂ ਕੋਲ ਰਹਿਣ ਦੀ ਕੋਈ ਜਗ੍ਹਾ ਨਹੀਂ । ਉਨ੍ਹਾਂ ਨੂੰ ਬੜੀ ਪ੍ਰਾਬਲਮ ਪੇਸ਼ ਆਉਂਦੀ ਹੈ। ਜਿਹੜੇ ਕਲਾਸ ਫੋਰ ਦੇ ਇੰਪਲਾਈਜ਼ ਹੁੰਦੇ ਹਨ ਉਨ੍ਹਾਂ ਨੂੰ ਬੜੀ ਜਲਦੀ ਹੁੰਦੀ ਹੈ ਅਤੇ ਉਹ ਸਾਡੀ ਸੇਵਾ ਵੀ ਨਹੀਂ ਕਰ ਸਕਦੇ। ਅਸੀਂ ਉਨ੍ਹਾਂ ਨੂੰ ਰੋਕ ਵੀ ਨਹੀਂ ਸਕਦੇ। ਮੈਂ ਬੇਨਤੀ ਕਰਾਂਗਾ ਕਿ ਐਮ. ਐਲ. ਏ. ਹੋਸਟਲ ਕੋਲ ਕਾਫੀ ਜਗ੍ਹਾ ਪਈ ਹੈ। ਉਨ੍ਹਾਂ ਦੇ ਕੁਆਰਟਰਜ਼ ਉਥੇ ਬਣਾ ਦਿੱਤੇ ਜਾਣ ਤਾਕਿ ਜੋ ਉਥੇ 60, 70 ਮੁਲਾਜ਼ਮ ਰਹਿ ਸਕਣ। (ਥੰਪਿੰਗ)

ਇਕ ਗਲ ਮੈਂ, ਡਿਪਟੀ ਸਪੀਕਰ ਸਾਹਿਬ, ਟੈਲੀਫੋਨਾਂ ਦੇ ਬਾਰੇ ਕਰਨੀ ਹੈ। ਟੈਲੀਫੋਨ ਅਲਾਊਂਸ 300 ਰੁਪਏ ਮਹੀਨਾ ਜਾਂ 3600 ਰੁਪਏ ਸਾਲਾਨਾ ਮਿਲਦਾ ਹੈ। ਟੈਲੀਫੋਨ ਦਾ ਕਿਰਾਇਆ ਵੀ ਇਸ ਦੇ ਵਿਚ ਸ਼ਾਮਲ ਹੈ। ਹੁਣ ਕਿਰਾਇਆ ਅਤੇ ਲੋਕਲ ਕਾਲਜ਼ ਦੇ ਰੇਟ ਵੀ ਵੱਧ ਗਏ ਹਨ। ਮੇਰਾ ਇਕ ਕੁਆਰਟਰ ਦਾ ਬਿਲ ਹੁਣ 1200 ਰੁਪਏ ਆਇਆ ਹੈ ਯਾਨੀ 400 ਰੁਪਏ ਮਹੀਨੇ ਦਾ ਬਿਲ ਹੈ। ਕਈਆਂ ਦਾ ਜ਼ਿਆਦਾ ਵੀ ਹੁੰਦਾ ਹੈ। ਮੈਂ ਕੋਈ ਬਹੁਤੀਆਂ ਟਰੰਕ ਕਾਲਾਂ ਵੀ ਨਹੀਂ ਕਰਦਾ। ਲੋਕਲ

ਕਾਲਾਂ ਹੀ ਕਾਫੀ ਹੋ ਜਾਂਦੀਆਂ ਹਨ। ਅਗਰ ਐਮ. ਐਲ. ਏ. ਨੇ ਸੇਵਾ ਕਰਨੀ ਹੈ ਤਾਂ ਕੰਸਟੀਚਿਊਐਂਸੀ ਦੀ ਸੇਵਾ ਕਰਨ ਲਈ ਅਤੇ ਅਕਾਲੀਆਂ ਦਾ ਵੀ ਮੁਕਾਬਲਾ ਕਰਨ ਲਈ, ਹੋਰ ਫੈਸਿਲਿ-ਟੀਜ਼ ਦਿਓ। ਅਗਰ ਹੋਰ ਫੈਸਿਲਿਟੀਜ਼ ਦਿਓਗੇ ਤਾਂ ਹੀ ਇਨ੍ਹਾਂ ਦਾ ਮੁਕਾਬਲਾ ਕਰ ਸਕਾਂਗੇ। ਮੈਂ ਇਸ ਬਿਲ ਦੀ ਸਪੋਰਟ ਕਰਦਾ ਹਾਂ।

**ਕਾਮਰੇਡ ਸੋਹਣ ਸਿੰਘ** (ਵੇਰਕਾ) : ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪ੍ਰਾਈਵੇਟ ਬੱਸਾਂ ਵਾਲਿਆਂ ਨੂੰ ਸਰਕਾਰ ਹਦਾਇਤਾਂ ਕਰੇ ਕਿ ਉਹ ਸਾਨੂੰ ਬੱਸਾਂ ਵਿੱਚ ਫਰੀ ਸਫਰ ਕਰਨ ਦੇਣ। ਸਾਡੀਆਂ ਬੱਸਾਂ ਆਉਂਦੀਆਂ ਨਹੀਂ ਹਨ ਅਤੇ ਅਸੀਂ ਖਲੋਤੇ ਰਹਿੰਦੇ ਹਾਂ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) : ਡਿਪਟੀ ਸਪੀਕਰ ਸਾਹਿਬ, ਮੈਂ ਸ਼ੁਰੂ ਵਿੱਚ ਅਰਜ਼ ਕੀਤੀ ਸੀ ਕਿ ਇਹ ਛੋਟਾ ਜਿਹਾ ਅਮੈਂਡਿੰਗ ਬਿਲ ਲਿਆਂਦਾ ਗਿਆ ਹੈ ਕਿ ਏਰੀਅਰਜ਼ ਦੀ ਵਸੂਲੀ ਲੀਡਰ ਆਫ ਦੀ ਆਪੋਜ਼ੀਸ਼ਨ ਦੀ ਵੀ, ਜਿਸ ਤਰ੍ਹਾਂ ਮਨਿਸਟਰ ਸਾਹਿਬਾਨ ਦੀ ਰਿਕਵਰੀ ਹੋ ਸਕਦੀ ਹੈ, ਕੀਤੀ ਜਾ ਸਕੇ। ਪਰ ਐਮ. ਐਲ. ਏਜ਼ ਸਾਹਿਬਾਨ ਨੇ ਕੁਝ ਹੋਰ ਤਜਵੀਜ਼ਾਂ ਰਖੀਆਂ ਹਨ। ਪਾਂਧੀ ਸਾਹਿਬ ਨੇ ਗਿਲਾ ਵੀ ਕੀਤਾ ਹੈ ਕਿ ਮਨਿਸਟਰ ਸਾਹਿਬ ਚਿੱਠੀਆਂ ਦਾ ਜਵਾਬ ਨਹੀਂ ਦਿੰਦੇ। ਮੈਂ ਮਹਿਸੂਸ ਕਰਦਾ ਹਾਂ ਕਿ ਸਾਡੇ ਮਨਿਸਟਰ ਸਾਹਿਬਾਨ ਮਾਨਯੋਗ ਮੈਂਬਰਾਂ ਦੀਆਂ ਚਿੱਠੀਆਂ ਦਾ ਫੌਰਨ ਜਵਾਬ ਦਿੰਦੇ ਹਨ। ਚੀਫ ਮਨਿਸਟਰ ਸਾਹਿਬ ਦੀ ਵੀ ਹਦਾਇਤ ਹੈ ਕਿ ਸਤਿਕਾਰਯੋਗ ਮੈਂਬਰਾਂ ਦਾ ਫੌਰਨ ਜਵਾਬ ਦਿੱਤਾ ਜਾਵੇ। ਪਰ ਜਿਹੜੇ ਮੈਂਬਰ ਸਾਹਿਬ ਘਰ ਹੀ ਨਾ ਰਹਿਣ, ਆਪਣੇ ਹੈਡ ਆਫਿਸ ਵਿਚ ਨਾ ਰਹਿਣ ਅਤੇ ਆਪਣੀ ਡਾਕ ਨਾ ਵੇਖਣ ਫਿਰ ਹੋ ਸਕਦਾ ਹੈ ਕਿ ਉਨ੍ਹਾਂ ਦੀ ਨਜ਼ਰ ਤੋਂ ਚਿਠੀ ਬਾਹਰ ਰਹੇ। ਐਸਾ ਨਾ ਹੋਇਆ ਹੈ, ਨਾ ਹੋ ਰਿਹਾ ਹੈ ਅਤੇ ਨਾ ਹੋਵੇਗਾ। ਮੈਂਬਰ ਸਤਿਕਾਰਯੋਗ ਹਨ, ਮਾਨਯੋਗ ਹਨ, ਉਨ੍ਹਾਂ ਦੀ ਹਰ ਚਿੱਠੀ ਦਾ ਜਵਾਬ ਦੇਣਾ ਸਾਡਾ ਫਰਜ਼ ਹੈ।

ਇਥੇ, ਡਿਪਟੀ ਸਪੀਕਰ ਸਾਹਿਬ, ਕੰਪਲੈਕਸ਼ ਬਣਾਉਣ ਦੀਆਂ ਗੱਲਾਂ ਵੀ ਕੀਤੀਆਂ ਗਈਆਂ ਹਨ। ਹੋਸਟਲ ਦੇ ਵਿਚ ਇੰਤਜ਼ਾਮ ਖਾਣ ਪੀਣ ਦਾ ਅੱਛਾ ਹੈ। ਹੋਰ ਵੀ ਬੇਹਤਰ ਹੋ ਗਿਆ ਹੈ। ਜਦੋਂ ਪਿਛਲਾ ਰਿਜੀਮ ਸੀ ਉਦੋਂ ਟੈਲੀਫੋਨ ਦੀ ਫੈਸਿਲਿਟੀ ਅਤੇ ਹਾਸਪੀਟਲ ਦੀ ਫੈਸਿਲਿਟੀ ਦਿਤੀ ਗਈ। ਪਿਛਲੇ ਸੈਸ਼ਨ ਵਿਚ ਮੈਂਬਰਜ਼ ਨੂੰ ਇਕ ਦਿਨ ਪਹਿਲਾਂ ਦਾ 45 ਰੁਪਏ, ਮੀਟਿੰਗ ਅਟੈਂਡ ਕਰਨ ਵਾਲੇ ਦਿਨ ਦਾ 45 ਰੁਪਏ ਅਤੇ ਇਕ ਦਿਨ ਜਾਣ ਦਾ 45 ਰੁਪਏ ਕਰ ਦਿਤਾ ਸੀ ਅਤੇ ਇਸ ਨਾਲ 12 ਲੱਖ ਰੁਪਏ ਦਾ ਬੋਝ ਪੰਜਾਬ ਸਰਕਾਰ ਨੇ ਖਜ਼ਾਨੇ ਤੇ ਪਾਇਆ ਹੈ। ਹੋਰ ਫੈਸਿਲਿਟੀਜ਼ ਦੀ ਮੰਗ ਕੀਤੀ ਗਈ ਹੈ। ਸੀ. ਐਮ. ਸਾਹਿਬ ਬੈਠੇ ਹਨ। ਮੈਂ ਸਮਝਦਾ ਹਾਂ ਕਿ ਕੁਝ ਹੱਦ ਤਕ ਕੁਝ ਮੰਗਾਂ ਜਾਇਜ਼ ਹਨ। ਜਿਸ ਤਰ੍ਹਾਂ ਪ੍ਰਾਈਵੇਟ ਬੱਸਾਂ ਵਿਚ ਸਫਰ ਕਰਨ ਦੀ ਇਜਾਜ਼ਤ ਇਸ ਵੇਲੇ ਨਹੀਂ ਹੈ, ਇਸ ਬਾਰੇ ਅਮੈਂਡਮੈਂਟ ਵੀ ਹੋ ਸਕਦੀ ਹੈ। ਵਾਊਚਰ ਦੇ ਕੇ ਉਹ ਸਫਰ ਕਰਨ ਅਤੇ ਪ੍ਰਾਈਵੇਟ ਬੱਸਾਂ ਵਾਲੇ ਵਾਊਚਰ ਵਿਖਾ ਕੇ ਸਾਡੇ ਕੋਲੋਂ ਵਸੂਲੀ ਕਰ ਲੈਣ। ਹਰਿਆਣੇ ਨਾਲ ਵੀ ਰੈਸੀਪ੍ਰੋਕਲ ਬੇਸਿਜ਼ ਤੇ ਇੰਤਜ਼ਾਮ ਕੀਤਾ ਜਾ ਸਕਦਾ ਹੈ।

ਇਸੇ ਤਰ੍ਹਾਂ ਕਾਰ ਲੋਨ, ਹਾਊਸ ਬਿਲਡਿੰਗ ਲੋਨ ਅਤੇ ਬੱਸਾਂ ਵਿਚ ਟਰੈਵਲਿੰਗ ਦੀ ਤਜਵੀਜ਼ ਤੇ ਵਿਚਾਰ ਕੀਤਾ ਜਾ ਸਕਦਾ ਹੈ। ਹੋਸਟਲ ਵਿਚ ਅੱਛਾ ਇੰਤਜ਼ਾਮ ਹੈ। ਉਥੇ ਹੋਰ ਜ਼ਿਆਦਾ ਅੱਛਾ ਪ੍ਰਬੰਧ ਕਰਾਂਗੇ। ਟੈਲੀਫੋਨ ਫੈਸਿਲਿਟੀ ਦੀ ਵੀ ਤਜਵੀਜ਼ ਆਈ ਹੈ ਉਸ ਤੇ ਵੀ ਵਿਚਾਰ ਕਰਕੇ ਮੈਂਬਰਾਂ ਦੀ ਸਹੂਲਤ ਵਾਸਤੇ ਜ਼ਰੂਰ ਕੋਈ ਨਾ ਕੋਈ ਫੈਸਲਾ ਕਰਾਂਗੇ। ਮੈਂਬਰਾਂ ਨੂੰ ਆਪਣੇ ਹਲਕਿਆਂ

[ਵਿੱਤ ਮੰਤਰੀ]

ਵਿਚ ਸੇਵਾ ਕਰਨ ਵਿਚ ਜ਼ਿਆਦਾ ਤਕਲੀਫ ਨਾ ਹੋਵੇ। ਉਹ ਇਮਾਨਦਾਰੀ ਨਾਲ ਲੋਕਾਂ ਦੀ ਸੇਵਾ ਕਰਨ ਵਿਚ ਸਫਲ ਹੋਣ। ਹੋਸਟਲ ਦੇ ਖਾਣੇ ਬਾਰੇ ਵੀ ਗਲ ਕੀਤੀ ਗਈ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਹਾਊਸ ਕਮੇਟੀ ਦੇ ਚੇਅਰਮੈਨ ਹੋ। ਮੈਨੂੰ ਵੀ ਇਸ ਬਾਰੇ ਥੋੜ੍ਹਾ ਜਿਹਾ ਐਕਸਪੀਰੀਐਂਸ ਹੈ। ਮੈਂਬਰਾਂ ਦੇ ਸਹਿਯੋਗ ਨਾਲ ਅੱਛਾ ਇੰਤਜ਼ਾਮ ਹੋ ਸਕਦਾ ਹੈ ਜਿਹੜੇ ਸਾਡੇ ਨਾਲ ਪਰਾਹੁਣੇ ਆ ਜਾਂਦੇ ਹਨ ਜਾਂ ਹੋਰ ਲੋਕ ਸਾਡੇ ਹਲਕਿਆਂ ਵਿਚੋਂ ਆਉਂਦੇ ਹਨ ਉਹ ਵੀ ਸਤਿਕਾਰਯੋਗ ਹੁੰਦੇ ਹਨ। ਉਨ੍ਹਾਂ ਨੂੰ ਅਸੀਂ ਇਗਨੋਰ ਨਹੀਂ ਕਰ ਸਕਦੇ। ਮੰਨ ਲਓ ਹੋਸਟਲ ਵਿਚ 10 ਮੈਂਬਰਜ਼ ਦੇ ਖਾਣੇ ਦਾ ਇੰਤਜ਼ਾਮ ਹੋਵੇ ਪਰ 40 ਆਦਮੀ ਆ ਜਾਣ ਉਸ ਨਾਲ ਸਾਡੇ ਖਾਣੇ ਵਿਚ ਥੋੜ੍ਹੀ ਕਮੀ ਹੋ ਜਾਂਦੀ ਹੈ।

ਜਿੱਥੋਂ ਤੱਕ ਇੰਪਲਾਈਜ਼ ਦਾ ਸਵਾਲ ਹੈ, ਡਿਪਟੀ ਸਪੀਕਰ ਸਾਹਿਬ, ਉਥੇ ਤਿੰਨ ਸ਼ਿਫਟਾਂ ਹਨ। ਜੋ ਪ੍ਰਾਬਲਮ ਉਨ੍ਹਾਂ ਵਾਸਤੇ ਰੇਜ਼ੀਡੈਂਸ਼ੀਅਲ ਅਕਾਮੋਡੇਸ਼ਨ ਦੀ ਰੱਖੀ ਗਈ ਹੈ ਅਸੀਂ ਉਸ ਤੇ ਵਿਚਾਰ ਵਟਾਂਦਰਾ ਕਰਕੇ ਜੋ ਸਹੂਲਤ ਦੇ ਸਕਦੇ ਹਾਂ ਉਸ ਬਾਰੇ ਸੋਚਾਂਗੇ।

**ਕਾਮਰੇਡ ਸੱਘੜ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਕ ਹੀ ਗੱਲ ਕਹਿਣੀ ਹੈ। ਜਿੱਥੇ ਸਾਡੇ ਟੈਲੀਫੋਨ ਲਗਣੇ ਚਾਹੀਦੇ ਸਨ ਉਹ ਨਹੀਂ ਲੱਗੇ। ਖਜ਼ਾਨਾ ਮੰਤਰੀ ਸਾਹਿਬ ਇਹ ਦੱਸ ਦੇਣ ਕਿ ਉਹ ਕਦੋਂ ਤਕ ਲੱਗ ਜਾਣਗੇ ?

**ਸਰਦਾਰ ਬੀਰਦਵਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਇਥੇ ਐਮ. ਐਲ. ਏ. ਫਲੈਟਸ ਬਣੇ ਹੋਏ ਹਨ। ਉਨ੍ਹਾਂ ਵਿਚੋਂ ਬਹੁਤ ਥੋੜ੍ਹਿਆਂ ਵਿਚ ਮੌਜੂਦਾ ਮਾਨਯੋਗ ਮੈਂਬਰ ਰਹਿ ਰਹੇ ਹਨ। ਉਥੇ ਪੁਰਾਣੇ ਲੋਕਾਂ ਨੇ ਕਬਜ਼ੇ ਕੀਤੇ ਹੋਏ ਹਨ ਔਰ ਉਹ ਫਿਕਟੀਸ਼ੀਅਸ ਤਰੀਕੇ ਨਾਲ ਰਹਿ ਰਹੇ ਹਨ। ਇਸ ਲਈ ਉਨ੍ਹਾਂ ਤੋਂ ਉਹ ਫਲੈਟ ਖਾਲੀ ਕਰਾਉਣੇ ਚਾਹੀਦੇ ਹਨ। ਅਸੀਂ ਸਫਰ ਕਰ ਰਹੇ ਹਾਂ, ਸਾਨੂੰ ਫਲੈਟ ਮਿਲਦੇ ਨਹੀਂ ਹਨ ਪਰ ਉਥੇ ਕੋਈ ਮੁਲਾਜ਼ਮ ਪੇਸ਼ਾ ਹਨ ਜਾਂ ਕੁਝ ਹੋਰ ਲੋਕ ਰਹਿ ਰਹੇ ਹਨ।

**ਸ੍ਰੀ ਡਿਪਟੀ ਸਪੀਕਰ :** ਜਿਹੜੇ ਇਸ ਤਰ੍ਹਾਂ ਦੇ ਫਲੈਟਸ ਹਨ ਉਨ੍ਹਾਂ ਬਾਰੇ ਨੋਟਿਸ ਇਸ਼ੂ ਹੋਏ ਹੋਏ ਹਨ।

**Shri Gopal Krishan Chatrath :** You should not discuss this matter in the House. This matter is within the purview of the hon. Speaker. This matter cannot be raised here.

**Mr. Deputy Speaker :** Question is—

That the Punjab Legislative Assembly (Allowances of Members) Amendment Bill be taken into consideration at once.

*The motion was carried.*

**Mr. Deputy Speaker :** Now the House will proceed to consider the Bill Clause by Clause.

**Clause 2**

**Mr. Deputy Speaker :** Question is—

That Clause 2 stand part of the Bill.

*The motion was carried.*

**Clause 1**

**Mr. Deputy Speaker :** Question is—

That Clause 1 stand part of the Bill.

*The motion was carried.*

**Title**

**Mr. Deputy Speaker :** Question is—

That Title be the Title of the Bill.

*The motion was carried.*

**Finance Minister (Doctor Kewal Krishan) :** Sir, I beg to move—

That the Punjab Legislative Assembly (Allowances of Members) Amendment Bill be passed.

**Mr. Deputy Speaker :** Motion moved—

That the Punjab Legislative Assembly (Allowances of Members) Amendment Bill be passed.

**ਮੁੱਖ ਮੰਤਰੀ (ਸਰਦਾਰ ਦਰਬਾਰਾ ਸਿੰਘ) :** ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਮੈਂਬਰ ਸਾਹਿਬਾਨ ਨੇ ਮੈਂਬਰਾਂ ਦੀ ਸਹੂਲਤ ਵਾਸਤੇ ਕਾਫੀ ਸਵਾਲ ਉਠਾਏ ਹਨ। ਜਿਸ ਤਰ੍ਹਾਂ ਖਜ਼ਾਨਾ ਮੰਤਰੀ ਨੇ ਕਿਹਾ ਹੈ ਕਿ ਸਾਨੂੰ 45 ਰੁਪਏ ਇਕ ਦਿਨ ਦੇ ਮਿਲਦੇ ਸਨ ਔਰ ਆਉਣ ਜਾਣ ਦੇ ਨਹੀਂ ਸਨ ਮਿਲਦੇ ਔਰ ਇਸ ਨਾਲ 12 ਲੱਖ ਰੁਪਏ ਖਰਚੇ ਵਿਚ ਅਜ਼ਾਫਾ ਹੋਇਆ ਹੈ ਲੇਕਿਨ ਜਿਸ ਢੰਗ ਨਾਲ ਬਹੁਤ ਸਾਰੀਆਂ ਚੀਜ਼ਾਂ ਦੀਆਂ ਕੀਮਤਾਂ ਵਧੀਆਂ ਹਨ ਉਨ੍ਹਾਂ ਨੂੰ ਵੇਖਦੇ ਹੋਏ ਇਹ ਸਹੂਲਤ ਮੈਂਬਰਾਂ ਨੂੰ ਮੈਂ ਸਮਝਦਾ ਹਾਂ ਕਿ ਮਿਲਣੀ ਚਾਹੀਦੀ ਹੈ। ਬਾਕੀ ਮੈਂਬਰਾਂ ਦੀਆਂ ਹੋਰ ਵੀ ਸਹੂਲਤਾਂ ਬਾਰੇ ਜਨਰਲ ਪਰਪਜ਼ਿਜ਼ ਕਮੇਟੀ ਦੀ ਰਿਪੋਰਟ ਸਾਡੇ ਪਾਸ ਆਈ ਹੈ ਉਸ ਰਿਪੋਰਟ ਨੂੰ ਅਸੀਂ ਘੋਖ ਰਹੇ ਹਾਂ। ਮੈਨੂੰ ਉਮੀਦ ਹੈ ਕਿ ਅਸੀਂ ਮੈਂਬਰਾਂ ਦੀਆਂ ਸਹੂਲਤਾਂ ਵਿਚ ਵਾਧਾ ਕਰਾਂਗੇ।

ਇਕ ਮੈਂ ਸਮਝਦਾ ਹਾਂ ਕਿ ਮੈਂਬਰਾਂ ਦੀ ਬੜੀ ਵਾਜਬ ਗੱਲ ਹੈ ਪ੍ਰਾਈਵੇਟ ਬੱਸਾਂ ਵਿਚ ਸਫਰ ਕਰਨ ਵਾਲੀ। ਅਸੀਂ ਪ੍ਰਾਈਵੇਟ ਬੱਸਾਂ ਵਾਲਿਆਂ ਨੂੰ ਇਨਸਟਰਕਟ ਕਰਾਂਗੇ ਕਿ ਉਹ ਵੀ ਆਪਣੀਆਂ ਬੱਸਾਂ ਵਿਚ ਇਜ਼ਤ ਤੇ ਆਦਰ ਮਾਣ ਨਾਲ ਐਮ. ਐਲ. ਏਜ਼ ਨੂੰ ਜਗ੍ਹਾ ਦਿਆ ਕਰਨ। (ਥੰਪਿੰਗ) ਉਨ੍ਹਾਂ ਨੂੰ ਬਿਠਾਉਣ।

ਐਮ. ਐਲ. ਏਜ਼ ਹੋਸਟਲ ਵਿਚ ਮੈਂਬਰਜ਼ ਨੂੰ ਰੋਟੀ ਚੰਗੀ ਮਿਲੇ ਇਹ ਚੰਗੀ ਗਲ ਹੈ। ਲੇਕਿਨ ਮੈਂਬਰਾਂ ਨਾਲ ਜੋ ਬੰਦੇ ਆਉਂਦੇ ਹਨ, ਉਨ੍ਹਾਂ ਨੂੰ ਉਹ ਆਉਸਟ ਵੀ ਨਹੀਂ ਕਰ ਸਕਦੇ। ਉਹ ਤਾਂ ਪਰਾਹੁਣਿਆਂ ਦੇ ਤੌਰ ਤੇ ਹੁੰਦੇ ਹਨ। ਇਸ ਲਈ ਉਹ ਵੀ ਉਹ ਹੀ ਰੋਟੀ ਖਾਣ ਜਿਹੜੀ ਮੈਂਬਰ ਸਾਹਿਬ ਆਪ ਖਾਂਦੇ ਹਨ ਇਹ ਵੀ ਅੱਛੀ ਗਲ ਹੈ। ਪਰ ਕਈ ਵਾਰੀ ਇਸ ਤਰ੍ਹਾਂ ਹੁੰਦਾ ਹੈ ਕਿ ਜਦੋਂ ਮੈਂਬਰ ਸਾਹਿਬਾਨ ਆਉਂਦੇ ਹਨ ਤਾਂ ਖਾਣਾ ਪਹਿਲਾਂ ਹੀ ਅੰਦਾਜ਼ੇ ਨਾਲ ਬਣਾਇਆ ਜਾ ਚੁੱਕਾ ਹੁੰਦਾ ਹੈ। ਉਨ੍ਹਾਂ ਦੇ ਆਉਣ ਤੇ ਫਿਰ ਕਈ ਵਾਰੀ ਉਹ ਸਹੂਲਤ ਮੈਂਬਰ ਨੂੰ ਨਹੀਂ ਮਿਲਦੀ ਜਿਹੜੀ ਮਿਲਣੀ ਚਾਹੀਦੀ ਹੈ। ਇਹ ਔਖ ਰਹੀ ਹੈ ਔਰ ਸ਼ਾਇਦ ਇਹ ਅੱਗੇ ਨੂੰ ਵੀ ਰਹੇ ਕਿਉਂਕਿ ਆਉਣ ਵਾਲਾ ਬੰਦਾ ਮੈਂਬਰ ਨੂੰ ਦੱਸ ਕੇ ਨਹੀਂ ਆਉਂਦਾ। ਉਸ ਨੂੰ ਜਦੋਂ ਕੋਈ ਤਕਲੀਫ ਹੋਵੇ ਜਾਂ ਜਦੋਂ ਉਸ ਨੇ ਮਿਲਣਾ ਹੋਵੇ ਤਾਂ ਉਹ ਲਾਜ਼ਮੀ ਆਵੇਗਾ।

[ਮੁੱਖ ਮੰਤਰੀ]

ਦਿੱਲੀ ਦੇ ਪ੍ਰਬੰਧ ਬਾਰੇ ਅਸੀਂ ਇਸ ਤਰ੍ਹਾਂ ਕਰ ਰਹੇ ਹਾਂ ਕਿ ਜਿਹੜਾ ਪੁਰਾਣਾ ਪੰਜਾਬ ਹਾਊਸ ਹੈ, ਜਿਹੜਾ ਕਿ ਇੰਡਸਟਰੀਜ਼ ਕਾਰਪੋਰੇਸ਼ਨ ਦੇ ਕਬਜ਼ੇ ਵਿਚ ਹੈ ਉਨ੍ਹਾਂ ਨੂੰ ਕਿਹਾ ਹੈ ਕਿ ਉਹ ਖਾਲੀ ਕਰ ਦੇਣ ਕਿਉਂਕਿ ਮੈਂਬਰਾਂ ਨੂੰ ਅਕਾਮੋਡੇਸ਼ਨ ਦੀ ਉਥੇ ਵੀ ਜ਼ਰੂਰਤ ਪੈਂਦੀ ਹੈ। ਅਸੀਂ ਉਸਨੂੰ ਸੰਭਾਲਣ ਦੀ ਛੇਤੀ ਕੋਸ਼ਿਸ਼ ਕਰ ਰਹੇ ਹਾਂ। ਉਹ ਆਪਣੀ ਕਾਰਪੋਰੇਸ਼ਨ ਨੂੰ ਹੋਰ ਜਗਾਹ ਟਰਾਂਸਫਰ ਕਰ ਲੈਣਗੇ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਜਿਸ ਤਰ੍ਹਾਂ ਕਿਹਾ ਗਿਆ ਹੈ ਕਿ ਪੰਜਾਬ ਭਵਨ ਵਿਚ ਰੋਟੀ ਅੱਛੀ ਮਿਲਦੀ ਹੈ, ਇਹ ਚੰਗੀ ਗਲ ਹੈ। ਪਰੈਫਰੈਂਸ ਮੈਂਬਰਾਂ ਦੀ ਹੈ। ਲੇਕਿਨ ਮੈਂਬਰ ਕਈ ਵਾਰੀ ਕਮਰੇ ਨੂੰ ਤਾਲਾ ਮਾਰ ਕੇ ਆ ਜਾਂਦੇ ਹਨ ਔਰ ਪੰਜ ਦਸ ਦਿਨ ਤਾਲਾ ਵੱਜਾ ਰਹਿੰਦਾ ਹੈ। ਇਸ ਲਈ ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਜਿਤਨੇ ਦਿਨਾਂ ਲਈ ਰਹਿਣਾ ਹੈ ਜਿਸ ਤਰ੍ਹਾਂ ਪਹਿਲਾਂ ਲਿਖ ਕੇ ਦਿੰਦੇ ਹਨ ਉਸੇ ਤਰ੍ਹਾਂ ਹੀ ਜੇਕਰ ਉਨ੍ਹਾਂ ਨੇ ਹੋਰ ਜ਼ਿਆਦਾ ਦਿਨ ਰਹਿਣਾ ਹੁੰਦਾ ਹੈ ਤਾਂ ਲਿਖ ਕੇ ਦੇ ਦਿਆ ਕਰਨ। ਪਰ ਇਹ ਨਹੀਂ ਹੈ ਕਿ ਜੰਦਰਾ ਮਾਰ ਕੇ ਆ ਜਾਣ ਔਰ ਉਹ ਜਗਾਹ ਹੋਰ ਕਿਸੇ ਦੇ ਵੀ ਕੰਮ ਨਾ ਆ ਸਕੇ।

ਕਪੂਰਥਲਾ ਹਾਊਸ ਵਿਚ ਖੁਲ੍ਹੀ ਜਗਾਹ ਹੈ ਪਰ ਮੈਂਬਰ ਸਾਹਿਬਾਨ ਉਥੇ ਘੱਟ ਜਾਂਦੇ ਹਨ ਕਿਉਂਕਿ ਇਥੇ ਸਹੂਲਤਾਂ ਜ਼ਿਆਦਾ ਹਨ, ਰੋਟੀ ਚੰਗੀ ਮਿਲਦੀ ਹੈ। ਜਿਥੋਂ ਤੱਕ ਕਰਮਚਾਰੀਆਂ ਦੇ ਰਹਿਣ ਦਾ ਇੰਤਜ਼ਾਮ ਦਾ ਸਵਾਲ ਹੈ, ਉਹ ਅਸੀਂ ਕਰ ਰਹੇ ਹਾਂ। ਉਥੇ ਇਕ ਜਗਾਹ ਹੈ ਜਿਥੇ ਸਾਡਾ ਕੰਪਲੈਕਸ ਬਣਨਾ ਹੈ। ਉਥੇ ਜਿਹੜੇ ਲੋਕ ਗੈਰ ਵਾਜਿਬ ਤੌਰ ਤੇ ਬੈਠੇ ਹਨ ਉਨ੍ਹਾਂ ਨੂੰ ਅਸੀਂ ਉਠਾਵਾਂਗੇ। ਪਰ ਕੁਝ ਆਦਮੀ ਹਨ ਜਿਹੜੇ ਅੱਗੇ ਬੈਠੇ ਹੋਏ ਹਨ ਔਰ ਉਹ ਵਾਜਬ ਤੌਰ ਤੇ ਬੈਠੇ ਹਨ ਉਨ੍ਹਾਂ ਲਈ ਅਸੀਂ ਆਲਟਰਨੇਟਿਵ ਅਕਾਮੋਡੇਸ਼ਨ ਲੱਭ ਰਹੇ ਹਾਂ। ਜੋ ਕੰਪਲੈਕਸ ਬਣਨਾ ਹੈ ਉਸ ਦੇ ਵਾਸਤੇ ਸਰਕਾਰ ਇਹ ਐਕਸ਼ਨ ਲੈ ਰਹੀ ਹੈ। ਬਾਕੀ ਜੋ ਕੁਝ ਇਥੇ ਕਿਹਾ ਗਿਆ ਹੈ, ਵੈਸੇ ਮੈਂ ਉਸ ਦਾ ਜਵਾਬ ਨਹੀਂ ਦੇਣਾ ਚਾਹੁੰਦਾ ਪਰ ਸਾਰੀਆਂ ਪਾਰਟੀਆਂ ਤੋਂ ਉਹ ਵਕਤ ਜ਼ਿਆਦਾ ਲੈਂਦੇ ਹਨ। (ਵਿਘਨ) ਅਜੇ ਵੀ ਨਹੀਂ ਬੋਲਣੋਂ ਹਟਦੇ। (ਹਾਸਾ) ਡਿਪਟੀ ਸਪੀਕਰ ਸਾਹਿਬ, ਟੈਲੀਫਨ ਦੇ ਜਾਂ ਜੋ ਦੂਸਰੇ ਖਰਚੇ ਹਨ ਉਨ੍ਹਾਂ ਬਾਰੇ ਮੁਨਾਸਿਬ ਗੱਲਾਂ ਕਹੀਆਂ ਗਈਆਂ ਹਨ ਲੇਕਿਨ ਮੈਂ ਇਹ ਕਹਿੰਦਾ ਹਾਂ ਕਿ ਗੱਲ ਕਹਿਣ ਦੇ ਤਰੀਕੇ ਵਿਚ ਸੋਧ ਹੋਣੀ ਚਾਹੀਦੀ ਹੈ। ਕਈ ਮਾਨਯੋਗ ਮੈਂਬਰ ਆਪਣੇ ਆਪ ਨੂੰ ਬੜੇ ਪੜ੍ਹੇ ਲਿਖੇ ਸਮਝਦੇ ਹਨ। ਜੇਕਰ ਕਿਸੇ ਬੰਦੇ ਵਿਚ ਕਾਮਨਸੈਂਸ ਹੋਵੇ ਤਾਂ ਪੜ੍ਹਾਈ ਉਸ ਬੰਦੇ ਦੀ ਬੁੱਧੀ ਨੂੰ ਤਿੱਖਿਆਂ ਕਰਦੀ ਹੈ ਪਰ ਜੇਕਰ ਉਸ ਵਿਚ ਕਾਮਨਸੈਂਸ ਹੀ ਨਾ ਹੋਵੇ ਤਾਂ ਉਸ ਦੀ ਬੁੱਧੀ ਨੂੰ ਪੜ੍ਹਾਈ ਖਰਾਬ ਕਰ ਦਿੰਦੀ ਹੈ। ਇਸ ਲਈ ਪੜ੍ਹਾਈ ਵਾਲੇ ਜਿਹੜੇ ਬੰਦੇ ਹਨ ਉਹ ਆਪਣੇ ਆਪ ਨੂੰ ਬਹੁਤ ਉਚੇਰਾ ਨਾ ਸਮਝਣ। ਅੱਜ ਕਲ੍ਹ ਵੀ ਮੁੰਡੇ ਪੜ੍ਹਾਈ ਕਰਦੇ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਇਤਨੀ ਅਰਜ਼ ਕਰਦਾ ਹਾਂ ਕਿ ਜਿਹੜੀਆਂ ਵਾਜਬ ਸਹੂਲਤਾਂ ਹਨ ਅਤੇ ਜਿਨ੍ਹਾਂ ਦੀ ਮੈਂਬਰਾਂ ਨੂੰ ਲੋੜ ਹੈ, ਉਹ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। (ਥੰਪਿੰਗ) ਮੈਂ ਇਤਨੀ ਹੀ ਬੇਨਤੀ ਕਰਦਾ ਹਾਂ।

**Mr. Deputy Speaker** : Question is—

That the Punjab Legislative Assembly (Allowances of Members) Amendment Bill be passed.

*The motion was carried.*

## THE PUNJAB LAND IMPROVEMENT SCHEMES (AMENDMENT) BILL, 1981

**Agriculture and Forest Minister (Chaudhri Kanshi Ram) :** Sir, I beg to move—

> That the Punjab Land Improvement Schemes (Amendment) Bill be taken into consideration at once.

**Mr. Deputy Speaker :** Motion moved —

> That the Punjab Land Improvement Schemes (Amendment) Bill be taken into co-consideration at once.

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.): ਸਰ, ਅਰਜ਼ ਇਹ ਹੈ ਕਿ ਇਹ ਜਿਹੜਾ ਬਿਲ ਇਥੇ ਲਿਆਂਦਾ ਗਿਆ ਹੈ ਇਸ ਦੇ ਸਟੇਟਮੈਂਟ ਆਫ ਓਬਜੈਕਟਸ ਐਂਡ ਰੀਜ਼ਨਜ਼ ਵਿਚ ਇਹ ਲਿਖਿਆ ਹੈ :--

With a view to promoting agricultural production and to improve the lot of agriculturists in the rural area.

ਇਹ ਰੂਰਲ ਏਰੀਆ ਦਾ ਹਾਲ ਵੇਖ ਲਓ। ਮੀਂਹ ਪੈ ਨਹੀਂ ਰਿਹਾ। ਥਰਮਲ ਪਲਾਂਟ ਚਲਦਾ ਨਹੀਂ 4 ਵਿਚੋਂ 3 ਯੂਨਿਟ ਬੰਦ ਪਏ ਹਨ। ਥੀਨ ਡੈਮ ਬਣ ਨਹੀਂ ਰਿਹਾ। ਪਤਾ ਨਹੀਂ ਬਣਨਾ ਵੀ ਹੈ ਜਾਂ ਨਹੀਂ। ਭਾਰਤ ਸਰਕਾਰ ਇਸ ਦੀ ਮਨਜ਼ੂਰੀ ਨਹੀਂ ਦੇ ਰਹੀ। ਇਸ ਲਈ ਜਿਹੜਾ ਕਿਸਾਨ ਹੈ, ਪਰੋਡਿਊਸਰ ਹੈ, ਉਸਨੂੰ ਪੂਰੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਪਰ ਉਹ ਮਿਲ ਨਹੀਂ ਰਹੀਆਂ। ਇਸ ਲਈ ਅਸੀਂ ਇਹ ਕਿਹਾ ਸੀ ਕਿ ਪੈਡੀ ਦਾ ਰੇਟ ਹੁਣੇ ਹੀ 150 ਰੁਪਏ ਕੁਇੰਟਲ ਕਰ ਦੇਵੋ ਔਰ ਜਿਹੜੇ ਵੀਕਰ ਸੈਕਸ਼ਨ ਦੇ ਲੋਕ ਹਨ ਜਿਹੜੇ ਕੰਜ਼ਿਊਮਰਜ਼ ਹਨ ਉਨ੍ਹਾਂ ਨੂੰ ਸਰਕਾਰ ਆਪਣੇ ਵਲੋਂ ਕੁਝ ਸਬਸਿਡੀ ਦੇ ਕੇ ਸਸਤੇ ਰੇਟ ਤੇ ਇਹ ਇਨਾਜ਼ ਦੇਵੇ। ਅੱਜ ਕਿਸਾਨ ਨੂੰ ਬਿਜਲੀ ਨਹੀਂ ਮਿਲ ਰਹੀ, ਬਿਜਲੀ ਦੇ ਮਾਮਲੇ ਵਿਚ ਪੰਜਾਬ ਨਾਲ ਬਹੁਤ ਵਿਤਕਰਾ ਕੀਤਾ ਜਾ ਰਿਹਾ ਹੈ। ਦਿੱਲੀ ਵਿਚ ਕੋਈ ਕੱਟ ਨਹੀਂ, ਇਹ ਚੰਡੀਗੜ੍ਹ ਜਿਹੜਾ ਆਪਾਂ ਲੈਣਾ ਹੈ ਉਥੇ ਇਕ ਮਿੰਟ ਵੀ ਬਿਜਲੀ ਦੀ ਕੱਟ ਨਹੀਂ ਪਰ ਪੰਜਾਬ ਵਿਚ 7-8 ਘੰਟੇ ਬਿਜਲੀ ਦੀ ਕੱਟ ਲੱਗੀ ਹੈ।

**ਸ਼੍ਰੀ ਡਿਪਟੀ ਸਪੀਕਰ :** ਪਾਂਧੀ ਸਾਹਿਬ, ਤੁਸੀਂ ਬਿਲ ਤੇ ਬੋਲੋ।

**ਸਰਦਾਰ ਦਲੀਪ ਸਿੰਘ ਪਾਂਧੀ :** ਜੇ ਲੈਂਡ ਦੀ ਇੰਪਰੂਵਮੈਂਟ ਹੋਵੇਗੀ ਤਾਂ ਹੀ ਅਸੀਂ ਖੁਸ਼ ਹੋਵਾਂਗੇ।

**ਚੌਧਰੀ ਸੱਜਨ ਕੁਮਾਰ ਜਾਖੜ :** ਆਨ ਏ ਪੁਆਇੰਟ ਆਫ ਆਰਡਰ, ਸਰ। ਇਹ ਜਿਹੜਾ ਪਾਂਧੀ ਸਾਹਿਬ ਬੋਲ ਰਹੇ ਹਨ, ਇਹ ਕਿਸ ਵਿਸ਼ੇ ਤੇ ਬੋਲ ਰਹੇ ਹਨ ?

**ਸਰਦਾਰ ਦਲੀਪ ਸਿੰਘ ਪਾਂਧੀ :** ਤੂੰ ਬੈਠ ਜਾਹ, ਪਹਿਲੀ ਵਾਰ ਆਇਆ ਹੈਂ ਅਸੀਂ ਤੈਨੂੰ ਹਾਲੇ ਸਿਖਾਉਣਾ ਹੈ। ਮੈਂ ਇਹ ਕਹਿ ਰਿਹਾ ਸੀ ਕਿ ਜਿਹੜੀਆਂ ਡਿਫੀਕਲਟੀਜ਼ ਕਿਸਾਨ ਨੂੰ ਆਉਂਦੀਆਂ ਹਨ ਉਹ ਰਿਮੂਵ ਕਰਨੀਆਂ ਚਾਹੀਦੀਆਂ ਹਨ। ਠੀਕ ਹੈ, ਕੁਝ ਸਰਕਾਰ ਨੇ ਕੋਸ਼ਿਸ਼ ਕੀਤੀ ਵੀ ਸੀ ਪਰ ਹਾਲੇ ਵੀ ਸਾਡੇ ਡੇਰਾਬਸੀ ਦੇ ਇਲਾਕੇ ਵਿਚ ਅਤੇ ਹੋਰ ਸਾਰੇ ਪੰਜਾਬ ਵਿਚ ਟੋਏ ਪਏ ਹਨ ਜਿਨ੍ਹਾਂ ਨੂੰ ਪੱਧਰ ਕਰਨ ਦੀ ਲੋੜ ਹੈ। ਇਸੇ ਤਰ੍ਹਾਂ ਕੰਡੀ ਦਾ ਇਲਾਕਾ ਹੈ ਅਤੇ ਕੱਲਰ ਲੈਂਡ ਦਾ

[ਸਰਦਾਰ ਦਲੀਪ ਸਿੰਘ ਪਾਂਧੀ]

ਮਸਲਾ ਹੈ ਇਨ੍ਹਾਂ ਵਲ ਖਾਸ ਧਿਆਨ ਦੇਣ ਦੀ ਲੋੜ ਹੈ । ਇਸ ਸਰਕਾਰ ਨੇ ਮਲੇਰਕੋਟਲੇ ਦੀ ਕੱਲਰ ਲੈਂਡ ਨੂੰ ਠੀਕ ਕਰਨ ਵਾਸਤੇ ਤਾਂ ਕਾਫੀ ਕੁਝ ਕੀਤਾ ਸੀ ਪਰ ਹੋਰ ਥਾਵਾਂ ਤੇ ਕਾਫੀ ਕੱਲਰ ਵਾਲੀ ਲੈਂਡ ਪਈ ਹੈ। ਇਸੇ ਤਰ੍ਹਾਂ ਹੀ ਜਿਹੜੀਆਂ ਦਵਾਈਆਂ ਕਿਸਾਨਾਂ ਨੂੰ ਦਿਤੀਆਂ ਗਈਆਂ ਹਨ ਉਹ ਯੂ. ਪੀ. ਤੋਂ ਆਈਆਂ ਸਨ, ਉਨ੍ਹਾਂ ਵਿਚ ਮਿਲਾਵਟ ਸੀ ਅਤੇ ਉਸ ਨਾਲ ਕਿਸਾਨਾਂ ਦੀਆਂ ਫਸਲਾਂ ਦਾ ਨੁਕਸਾਨ ਹੋਇਆ ਹੈ। ਡੇਰਾਬਸੀ ਦੇ ਇਲਾਕੇ ਵਿਚ ਪਾਣੀ ਦਾ ਲੇਵਲ ਬਹੁਤ ਨੀਵਾਂ ਚਲਾ ਗਿਆ ਹੈ। ਮੈਂ ਸਮਝਦਾ ਹਾਂ ਕਿ ਅਜ ਸਾਡੇ ਐਗਰੀਕਲਚਰਲ ਯੂਨੀਵਰਸਿਟੀ ਵਿਚ ਆਈ. ਏ. ਐਸ. ਅਫਸਰ ਲਗੇ ਹੋਏ ਹਨ ਜਿਹੜੇ ਕਿ ਇਕੋ ਰਾਤ ਵਿਚ ਹੀ ਆਈ. ਏ. ਐਸ. ਅਫਸਰ ਬਣ ਗਏ ਸਨ, ਉਨ੍ਹਾਂ ਨੂੰ ਕਹਿਣਾ ਚਾਹੀਦਾ ਹੈ ਕਿ ਉਹ ਕੋਈ ਖੋਜ ਕਰਨ ਜਿਸ ਨਾਲ ਐਗਰੀਕਲਚਰ ਦੀ ਡਿਵੈਲਪਮੈਂਟ ਹੋਵੇ । ਪਾਣੀ ਦਾ ਲੈਵਲ ਜਿਹੜਾ ਨੀਚੇ ਜਾ ਰਿਹਾ ਹੈ ਉਸ ਦਾ ਪ੍ਰਬੰਧ ਕੀਤਾ ਜਾਵੇ। ਘੱਗਰ ਦਰਿਆ ਦੇ ਨੇੜੇ ਜਿਹੜੀ ਜ਼ਮੀਨ ਵੇਹਲੀ ਪਈ ਹੈ ਉਸ ਨੂੰ ਅਬਾਦ ਕਰਨਾ ਚਾਹੀਦਾ ਹੈ। ਲੈਂਡ ਰਿਫਾਰਮਜ਼ ਦਾ ਐਕਟ ਲਾਗੂ ਕਰਨਾ ਚਾਹੀਦਾ ਹੈ ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ:** ਆਨ ਏ ਪੁਆਇੰਟ ਆਫ ਆਰਡਰ, ਸਰ। ਪਾਂਧੀ ਸਾਹਿਬ, ਬੜੇ ਚੰਗੇ ਆਦਮੀ ਹਨ, ਬੜਾ ਚੰਗਾ ਬੋਲਦੇ ਹਨ। ਪਰ ਮੈਂ ਸਮਝਦਾ ਹਾਂ ਕਿ ਜਿਹੜਾ ਹੁਣ ਇਹ ਬੋਲ ਰਹੇ ਹਨ ਇਹ ਰੈਲੇਵੈਂਟ ਨਹੀਂ। ਗਲ ਤਾਂ ਸਿਰਫ ਇਹ ਹੈ ਕਿ ਪਹਿਲੇ ਦੋ ਡਿਪਾਰਟਮੈਂਟਸ ਦਾ ਕੰਮ ਇਕੱਠਾ ਸੀ, ਹੁਣ ਵਖਰਾ ਵੱਖਰਾ ਕਰ ਦਿਤਾ ਗਿਆ ਹੈ। ਪਰ ਇਹ ਹਾਊਸ ਦਾ ਸਮਾਂ ਜ਼ਾਇਆ ਕਿਉਂ ਕਰ ਰਹੇ ਹਨ ?

**ਸਰਦਾਰ ਦਲੀਪ ਸਿੰਘ ਪਾਂਧੀ** ** ** **

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ :** ** ** **

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਬੋਲਣ ਲਈ ਖੜੇ ਹੋਏ।)

**ਸ੍ਰੀ ਡਿਪਟੀ ਸਪੀਕਰ :** ਇਹ ਜੋ ਕੁਝ ਕਿਹਾ ਜਾ ਰਿਹਾ ਹੈ ਇਹ ਰਿਕਾਰਡ ਨਾ ਕੀਤਾ ਜਾਏ। ਤੁਸੀਂ ਸਾਰੇ ਬੈਠ ਜਾਓ। (ਵਿਘਨ) ਹਾਂ ਜੀ ਜੱਸੋਵਾਲ ਜੀ।

**ਸਰਦਾਰ ਜਗਦੇਵ ਸਿੰਘ ਜੱਸੋਵਾਲ:** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦੇ ਸਾਹਮਣੇ ਇਕ ਸਾਂਝੀ ਗਲ ਕਰਨੀ ਚਾਹੁੰਦਾ ਹਾਂ। ਬਿਲ ਉਤੇ ਜਦੋਂ ਬਹਿਸ ਹੋ ਰਹੀ ਸੀ...

**ਵਿੱਤ ਮੰਤਰੀ:** ਡਿਪਟੀ ਸਪੀਕਰ ਸਾਹਿਬ, ਇਥੇ ਹਾਊਸ ਵਿਚ ਜੋ ਗਰਮਾ ਗਰਮੀ ਵਿਚ ਗਲਾਂ ਕਹੀਆਂ ਗਈਆਂ ਹਨ ਉਹ ਐਕਸਪੰਜ ਕਰਨੀਆਂ ਚਾਹੀਦੀਆਂ ਹਨ।

**ਸ੍ਰੀ ਡਿਪਟੀ ਸਪੀਕਰ :** ਉਹ ਗਲਾਂ ਰਿਕਾਰਡ ਨਹੀਂ ਕੀਤੀਆਂ ਗਈਆਂ ।

**ਸਰਦਾਰ ਜਗਦੇਵ ਸਿੰਘ ਜੱਸੋਵਾਲ :** ਪਾਂਧੀ ਸਾਹਿਬ ਨੇ ਗੱਲ ਕੀਤੀ ਸੀ ਕਿ ਅਸੰਬਲੀ ਦੇ ਮੈਂਬਰਾਂ ਦਾ ਸਰਕਾਰੀ ਅਫਸਰ ਸਤਿਕਾਰ ਨਹੀਂ ਕਰਦੇ । ਅਗਰ ਅਸੀਂ ਕਿਸੇ ਦੀ ਇਜ਼ਤ ਕਰਾਂਗੇ ਤਾਂ ਹੀ ਸਾਡੀ ਕੋਈ ਇਜ਼ਤ ਕਰੇਗਾ। ਇਹ ਹਾਊਸ ਇਕ ਆਗਸਟ ਹਾਊਸ ਹੈ। ਇਸ ਸਦਨ ਦੇ ਵਿਚ ਮੈਂਬਰ ਸਾਹਿਬਾਨ ਜੋ ਕੁਝ ਕਹਿਣਾ ਚਾਹੁਣ ਕਹਿ ਸਕਦੇ ਹਨ ਅਤੇ ਉਨ੍ਹਾਂ ਦੇ ਖਿਲਾਫ ਕੋਈ ਕਾਰ-

**Not recorded as ordered by the Chair.

ਵਾਈ ਨਹੀਂ ਹੋ ਸਕਦੀ । ਇਹ ਇਕ ਮੈਂਬਰਾਂ ਨੂੰ ਪ੍ਰਿਵਿਲਿਜ ਹੈ। ਮੈਂ ਸਮਝਦਾ ਹਾਂ ਕਿ ਅਗਰ ਕੋਈ ਮੈਂਬਰ ਕਿਸੇ ਦੂਸਰੇ ਮੈਂਬਰ ਤੇ ਐਲੀਗੇਸ਼ਨ ਲਗਾਉਣਾ ਚਾਹੁੰਦਾ ਹੈ ਉਸ ਦੇ ਲਈ ਕੋਈ ਕੋਡ ਆਫ ਕੰਡਕਟ ਜ਼ਰੂਰ ਹੋਣਾ ਚਾਹੀਦਾ ਹੈ। ਅਗਰ ਕਿਸੇ ਮੈਂਬਰ ਨੇ ਇਲਜ਼ਾਮ ਲਗਾਉਣੇ ਹਨ ਤਾਂ ਬਾਹਰ ਪਬਲਿਕ ਦੇ ਵਿਚ ਲਾਉਣ ਤਾਕਿ ਸਾਬਤ ਹੋਣ ਤੇ ਉਸ ਦੇ ਖਿਲਾਫ ਕਾਰਵਾਈ ਹੋ ਸਕੇ। ਇਸ ਸਦਨ ਨੂੰ ਇਕ ਪੁਲਿਟੀਕਲ ਇਸਤੇਮਾਲ ਕਰਨ ਵਾਸਤੇ ਐਲੀਗੇਸ਼ਨ ਲਗਾਉਣਾ ਕੋਈ ਚੰਗੀ ਰਿਵਾਇਤ ਨਹੀਂ ਹੈ। ਇਸ ਹਾਊਸ ਨੂੰ ਪੇਟੀ ਗੱਲਾਂ ਦੇ ਮੁਫਾਦ ਲਈ ਇਸਤੇਮਾਲ ਨਹੀਂ ਕਰਨਾ ਚਾਹੀਦਾ। ਹਾਊਸ ਦਾ ਡੈਕੋਰਮ ਕਾਇਮ ਰਖਣਾ ਚਾਹੀਦਾ ਹੈ। ਮੇਰੀ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਹੈ ਕਿ ਉਹ ਇਸ ਹਾਊਸ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਅਤੇ ਬਿਲ ਦੇ ਉਤੇ ਹੀ ਬੋਲਣ ।

**ਸ੍ਰੀ ਡਿਪਟੀ ਸਪੀਕਰ** : ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਸਾਰੇ ਮੈਂਬਰ ਸਾਹਿਬਾਨ ਸਤਿਕਾਰਯੋਗ ਹਨ ਔਰ ਪੰਜਾਬ ਦੇ ਲੋਕਾਂ ਨੂੰ ਰਿਪਰੀਜ਼ੈਂਟ ਕਰਦੇ ਹਨ । ਪੰਜਾਬ ਦੇ ਬਹੁਤ ਸਾਰੇ ਲੋਕ ਗੈਲਰੀਆਂ ਵਿਚ ਵੇਖ ਰਹੇ ਹਨ। ਸਾਰੇ ਮੈਂਬਰ ਸਾਹਿਬਾਨ ਨੂੰ ਇਸ ਹਾਊਸ ਦੀ ਪਵਿੱਤਰਤਾ ਨੂੰ, ਸੁਚੀ ਅਤੇ ਸੱਚੀ ਪ੍ਰੰਪਰਾਵਾਂ ਨੂੰ ਕਾਇਮ ਰੱਖਣਾ ਚਾਹੀਦਾ ਹੈ ਔਰ ਇਥੇ ਚੋ ਲੰਜਬਾਜ਼ੀ ਵਿਚ ਨਹੀਂ ਪੈਣਾ ਚਾਹੀਦਾ। ਬਿਲ ਉਤੇ ਹੀ ਬੋਲਣਾ ਚਾਹੀਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਰਾਵੀ-ਬਿਆਸ ਵਾਟਰ ਡਿਸਪਿਊਟ ਹੈ, ਇਸੇ ਤਰ੍ਹਾਂ ਥੀਨ ਡੈਮ ਦਾ ਮਸਲਾ ਹੈ। ਇਹ ਪਾਣੀ ਅਤੇ ਬਿਜਲੀ ਦਾ ਮਸਲਾ ਖੇਤੀ ਬਾੜੀ ਦੇ ਨਾਲ ਸਬੰਧ ਰੱਖਦਾ ਹੈ। ਸਾਡੀ ਲੇਬਰਜ਼ ਬਰਬਾਦ ਹੋ ਰਹੀ ਹੈ। ਬਹੁਤ ਸਾਰੀ ਲੇਬਰ ਯੂ. ਪੀ. ਅਤੇ ਬਿਹਾਰ ਤੋਂ ਆ ਰਹੀ ਹੈ ਅਤੇ ਸਾਡੀ ਪੰਜਾਬੀ ਲੇਬਰ ਬੇਰੁਜ਼ਗਾਰ ਹੋ ਰਹੀ ਹੈ। ਇਹ ਠੀਕ ਹੈ ਕਿ ਹੁਣ ਸਾਡੀ ਐਗਰੀਕਲਚਰ ਲੈਂਡ ਮਾਡਰੇਨਾਈਜ਼ ਹੋ ਰਹੀ ਹੈ ਅਤੇ ਜ਼ਮੀਨਾਂ ਦੇ ਉਤੇ ਡਿਵੈਲਪਮੈਂਟ ਹੋ ਰਹੀ ਹੈ ਪਰ ਜਿਹੜਾ ਪਰੋਡਿਊਸਰ ਹੈ ਉਸ ਨੂੰ ਆਪਣੀ ਫਸਲ ਦੇ ਪੂਰੇ ਰੇਟ ਨਹੀਂ ਮਿਲ ਰਹੇ, ਉਹ ਮਰੀ ਜਾ ਰਿਹਾ ਹੈ । ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਪਰੋਡਿਊਸਰ ਨੂੰ ਖਾਦ, ਬਿਜਲੀ ਅਤੇ ਪਾਣੀ ਦੀ ਬਹੁਤ ਜ਼ਰੂਰਤ ਰਹਿੰਦੀ ਹੈ ਇਨ੍ਹਾਂ ਨੂੰ ਵੇਲੇ ਸਿਰ ਸਰਕਾਰ ਨੂੰ ਸਪਲਾਈ ਕਰਨਾ ਚਾਹੀਦਾ ਹੈ। ਪਰ ਅੱਜ ਕੱਲ ਕਿਸਾਨ ਨੂੰ ਬਿਜਲੀ ਨਾ ਮਿਲਣ ਦੇ ਕਾਰਣ ਉਸ ਦੀ ਫਸਲ ਸੜ ਰਹੀ ਹੈ । ਪਾਣੀ ਮਿਲਦਾ ਨਹੀਂ ਹੈ । ਕਿਸਾਨ ਆਪਣੀ ਫਸਲ ਪੁੱਤਰਾਂ ਤੋਂ ਵੀ ਵੱਧ ਜੀ ਜਾਨ ਨਾਲ ਪਾਲਦਾ ਹੈ ਅਤੇ ਉਹ ਆਪਣੀ ਫਸਲ ਨੂੰ ਸੜਦੀ ਕਿਸ ਤਰ੍ਹਾਂ ਵੇਖ ਨਹੀਂ ਸਕਦਾ । ਮੈਂ ਇਥੇ ਮੰਗ ਵੀ ਕੀਤੀ ਸੀ ਕਿ ਸਰਕਾਰ ਆਪਣੇ ਖਰਚੇ ਤੇ ਕਿਸਾਨਾਂ ਦੀ ਫਸਲ ਦਾ ਬੀਮਾ ਕਰੇ ਤਾ ਕਿ ਉਸ ਨੂੰ ਪੂਰੀ ਕੀਮਤ ਮਿਲ ਸਕੇ ਅਤੇ ਖਰਾਬ ਹੋਣ ਦੀ ਹਾਲਤ ਵਿਚ ਮੁਆਵਜ਼ਾ ਮਿਲ ਸਕੇ। ਮਾਰਕਿਟ ਕਮੇਟੀਆਂ ਕੋਲ ਇਤਨਾ ਪੈਸਾ ਹੈ ਜਿਸ ਨਾਲ ਗੁਦਾਮ ਬਣਾ ਦੇਣੇ ਚਾਹੀਦੇ ਹਨ ਤਾ ਕਿ ਉਥੇ ਕਿਸਾਨ ਦੀ ਫਸਲ ਰੱਖੀ ਜਾ ਸਕੇ। ਕਈ ਵਾਰ ਕਣਕ ਪੱਕ ਜਾਂਦੀ ਹੈ ਫਸਲ ਕੱਟਣ ਤੋਂ ਬਾਅਦ ਫਸਲ ਬਾਹਰ ਹੀ ਪਈ ਹੁੰਦੀ ਹੈ ਪਰ ਮੀਂਹ ਪੈ ਜਾਂਦਾ ਹੈ ਜਿਸ ਨਾਲ ਉਸ ਦੀ ਫਸਲ ਖਰਾਬ ਹੋ ਜਾਂਦੀ ਹੈ। ਅਗਰ ਗੋਦਾਮ ਬਣੇ ਹੋਣ ਤਾਂ ਉਨ੍ਹਾਂ ਵਿਚ ਉਹ ਆਪਣੀ ਫਸਲ ਨੂੰ ਰੱਖ ਸਕੇ ਜਾਂ ਕਿਸਾਨਾਂ ਨੂੰ ਤਰਪਾਲਾਂ ਵਗੈਰਾ ਸਪਲਾਈ ਕਰਨੀਆਂ ਚਾਹੀਦੀਆਂ ਹਨ। ਇਸ ਦੇ ਨਾਲ ਗਰੀਬ ਕਿਸਾਨ ਦਾ ਭਲਾ ਹੋ ਸਕੇਗਾ। ਫਸਲਾਂ ਦੀਆਂ ਬਿਮਾਰੀਆਂ ਦਾ ਇਲਾਜ ਕਰਨਾ ਚਾਹੀਦਾ ਹੈ ਅਤੇ ਕਿਸਾਨ ਦੀ ਪਰੋਟੈਕਸ਼ਨ ਕਰਨੀ ਚਾਹੀਦੀ ਹੈ। ਹੁਣ ਤੁਸੀਂ ਪਿੰਡ ਪਿੰਡ ਚੌਕੀ ਬਣਾ ਦਿੱਤੀ ਹੈ ਤਾਕਿ ਇਕ ਪਿੰਡ ਦੀ ਕਣਕ ਦੂਜੇ ਪਿੰਡ ਨਾ ਕਿਧਰੇ ਚਲੀ ਜਾਵੇ । ਭਾਵੇਂ ਇਹ ਕੋਰਟ ਵਿਚੋਂ ਲੂਜ਼ ਕਰ ਗਏ ਹਨ ਪਰ ਇਸ ਸਰਕਾਰ ਨੂੰ ਇਹ ਆਰਡਰਜ਼ ਵਾਪਿਸ ਲੈ ਲੈਣੇ ਚਾਹੀਦੇ ਹਨ। (ਘੰਟੀ) ਬੱਸ, ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਰੂਲਿੰਗ ਪਾਰਟੀ ਦੇ ਮੈਂਬਰਾਂ ਨੂੰ ਰਾਏ ਦੇ ਰਿਹਾ ਸੀ, ਮੇਰੀ ਰਾਏ ਨੂੰ ਮੰਨਣਾ ਜਾਂ ਨਾ ਮੰਨਣਾ ਇਨ੍ਹਾਂ ਦਾ ਕੰਮ

[ਸਰਦਾਰ ਦਲੀਪ ਸਿੰਘ ਪਾਂਧੀ]

ਹੈ। ਪੰਜਾਬ ਦੇ ਲੋਕਾਂ ਦੀ ਭਲਾਈ ਲਈ ਸਰਕਾਰ ਨੂੰ ਕੁਝ ਕਰਨਾ ਚਾਹੀਦਾ ਹੈ ਅਤੇ ਬੇਰੁਜ਼ਗਾਰੀ ਨੂੰ ਦੂਰ ਕਰਨਾ ਚਾਹੀਦਾ ਹੈ। ਜਿਹੜਾ ਪਰੋਡਿਊਸਰ ਹੈ ਉਸ ਨੂੰ ਆਪਣੀ ਫਸਲ ਦੇ ਠੀਕ ਭਾਅ ਮਿਲਣੇ ਚਾਹੀਦੇ ਹਨ ।

**ਕਾਮਰੇਡ ਕੁਲਵੰਤ ਸਿੰਘ (ਆਦਮਪੁਰ)**: ਡਿਪਟੀ ਸਪੀਕਰ ਸਾਹਿਬ, ਪਾਂਧੀ ਸਾਹਿਬ ਨੇ ਮੇਰੇ ਤੋਂ ਪਹਿਲਾਂ ਬਹੁਤ ਸਾਰੀਆਂ ਗੱਲਾਂ ਕੀਤੀਆਂ ਹਨ । ਮੈਂ ਪਹਿਲੇ ਵੀ ਇਸ ਹਾਊਸ ਵਿਚ ਇਸ ਬਾਰੇ ਕਾਫੀ ਕੁਝ ਕਹਿ ਚੁਕਾ ਹਾਂ ਅਤੇ ਅੱਜ ਫੇਰ ਕਹਿਣ ਦਾ ਮੌਕਾ ਮਿਲਿਆ ਹੈ । ਮੈਂ ਦਸਦਾ ਹਾਂ ਕਿ ਕਈ 20,20 ਸਾਲ ਹੋ ਗਏ ਹਨ ਉਹ ਦਰਿਆਵਾਂ ਦੇ ਕੰਡੇ ਤੇ ਵਸਦੇ ਹਨ । ਉਨ੍ਹਾਂ ਨੇ ਉਥੋਂ ਦੀਆਂ ਬੰਜਰ ਜ਼ਮੀਨਾਂ ਨੂੰ ਆਬਾਦ ਕੀਤਾ, ਕਾਫੀ ਮਿਹਨਤ ਕਰ ਕੇ ਉਥੇ ਫਸਲ ਪੈਦਾ ਕੀਤੀ ਅਤੇ ਉਸ ਇਲਾਕੇ ਦੀ ਜ਼ਮੀਨ ਦੀ ਡਿਵੈਲਪਮੈਂਟ ਕੀਤੀ ਮਗਰ ਪਟਵਾਰੀਆਂ ਨੇ ਉਥੇ ਹਾਲੇ ਤੱਕ ਉਨ੍ਹਾਂ ਦੇ ਨਾਵਾਂ ਤੇ ਗਿਰਦਾਵਰੀਆਂ ਨਹੀਂ ਕੀਤੀਆਂ ਹਨ। ਗਿਰਦਾਵਰੀਆਂ ਉਨ੍ਹਾਂ ਦੇ ਨਾਵਾਂ ਤੇ ਨਾ ਚੜ੍ਹਾਉਣ ਦੇ ਕਾਰਨ ਸਰਕਾਰ ਉਨ੍ਹਾਂ ਨੂੰ ਨੋਟਿਸ ਜਾਰੀ ਕਰ ਰਹੀ ਹੈ ਕਿ ਇਥੋਂ ਉਠ ਜਾਓ। ਜਦ ਕਿਸੇ ਨੂੰ ਉਥੇ ਰਹਿਣ ਨਹੀਂ ਦੇਣਾ ਜਿਸ ਨੇ ਜ਼ਮੀਨ ਦੀ ਡਿਵੈਲਪਮੈਂਟ ਕੀਤੀ ਹੈ ਫਿਰ ਕੌਣ ਬੰਜਰ ਜ਼ਮੀਨ, ਕੱਲਰ ਵਾਲੀ ਜ਼ਮੀਨ ਦੀ ਡਿਵੈਲਪਮੈਂਟ ਕਰੇਗਾ, ਕਿਉਂਕਿ ਬੰਜਰ ਲੈਂਡ ਨੂੰ ਡਿਵੈਲਪ ਕਰਨ ਲਈ 5,6 ਸਾਲ ਲਗ ਜਾਂਦੇ ਹਨ। ਕਾਸ਼ਤਕਾਰਾਂ ਨੇ ਸੱਪਾਂ ਦੀਆਂ ਸਿਰੀਆਂ ਮਿਧ ਕੇ ਫਸਲਾਂ ਦੀ ਪੈਦਾਵਾਰ ਕੀਤੀ ਪਰ ਉਨ੍ਹਾਂ ਨੂੰ ਹੁਣ ਉਥੋਂ ਬੇਦਖਲ ਕੀਤਾ ਜਾ ਰਿਹਾ ਹੈ। ਜਿਥੇ ਕੱਲਰ ਵਾਲੀ ਜ਼ਮੀਨ ਹੈ ਉਥੇ ਸਰਕਾਰ ਨੂੰ ਉਸ ਏਰੀਆ ਦੇ ਲੋਕਾਂ ਨੂੰ ਬਿਜਲੀ, ਪਾਣੀ, ਖਾਦ ਅਤੇ ਕਰਜ਼ੇ ਦੀਆਂ ਸਹੂਲਤਾਂ ਦੇ ਕੇ ਆਬਾਦ ਕਰਨਾ ਚਾਹੀਦਾ ਹੈ ਤਾਂ ਹੀ ਉਹ ਲੋਕ ਤਰੱਕੀ ਕਰ ਸਕਦੇ ਹਨ। ਇਹ ਕਰਜ਼ੇ ਵੀ ਬਿਨਾ ਸੂਦ ਦਿਤੇ ਜਾਣੇ ਚਾਹੀਦੇ ਹਨ ਔਰ ਲੋਂਗ ਟਰਮ ਕਰਜ਼ੇ ਦਿਤੇ ਜਾਣੇ ਚਾਹੀਦੇ ਹਨ ਕਿਉਂਕਿ ਕਲਰ ਲੈਂਡ ਨੂੰ ਆ-ਬਾਦ ਕਰਨ ਵਿਚ 5, 6 ਸਾਲ ਲਗ ਜਾਂਦੇ ਹਨ ਫੇਰ ਜਾ ਕੇ ਫਸਲ ਹੁੰਦੀ ਹੈ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। (ਘੰਟੀ) ਜ਼ਮੀਨ ਦੀ ਡਿਵੈਲਪਮੈਂਟ ਲਈ ਖਾਦ, ਬਿਜਲੀ, ਪਾਣੀ ਦੀ ਲੋੜ ਨੂੰ ਪੂਰਾ ਕਰਨਾ ਚਾਹੀਦਾ ਹੈ । ਹੁਣ ਪੰਜਾਬ ਸਰਕਾਰ ਨੇ ਐਲਾਨ ਕੀਤਾ ਸੀ ਕਿ 11 ਘੰਟੇ ਬਿਜਲੀ ਦਿਤੀ ਜਾਵੇਗੀ । ਤੁਸੀਂ, ਐਗਰੀਕਲਚਰ ਮਨਿਸਟਰ ਸਾਹਿਬ, ਪਠਾਨਕੋਟ ਜਾਣਾ ਹੈ ਅਤੇ ਰਸਤੇ ਵਿਚ ਵੇਖਣਾਂ ਕਿੰਨੀਆਂ ਫਸਲਾਂ ਸੜ ਰਹੀਆਂ ਹਨ। ਉਨ੍ਹਾਂ ਨੂੰ ਬਿਜਲੀ ਨਹੀਂ ਮਿਲ ਰਹੀ, ਪਾਣੀ ਨਹੀਂ ਮਿਲ ਰਿਹਾ, ਪਾਣੀ ਦੀ ਕਮੀ ਕਰ ਕੇ ਫਸਲਾਂ ਸੜ ਰਹੀਆਂ ਹਨ ਅਤੇ ਉਨ੍ਹਾਂ ਦਾ ਨੁਕਸਾਨ ਹੋ ਰਿਹਾ ਹੈ। ਇਨ੍ਹਾਂ ਨੂੰ ਪਤਾ ਹੀ ਹੈ ਕਿ ਪਿਛਲੇ ਸਾਲ ਬਿਮਾਰੀ ਕਾਰਨ ਕਿਸਾਨ ਨੇ ਆਪਣਾ ਝੋਨਾ 70,75 ਰੁਪਏ ਦੇ ਹਿਸਾਬ ਨਾਲ ਹੀ ਵੇਚ ਦਿਤਾ ਸੀ।

ਇਨ੍ਹਾਂ ਨੂੰ ਫਸਲਾਂ ਦੇ ਭਾਅ ਪਹਿਲੇ ਹੀ ਐਲਾਨ ਕਰ ਦੇਣੇ ਚਾਹੀਦੇ ਹਨ। ਪਿਛੇ ਸੋਕਾ ਪੈ ਜਾਣ ਕਾਰਨ ਝੋਨੇ ਦੇ ਭਾਅ ਗਿਰ ਗਏ ਅਤੇ ਕਿਸਾਨਾਂ ਨੇ ਇਸ ਨੂੰ ਸਸਤੇ ਭਾਅ 70,75 ਰੁਪਏ ਵਿਚ ਵੇਚ ਦਿਤਾ। ਇਸ ਬਾਰੇ ਸੀ. ਐਮ. ਸਾਹਿਬ ਦਾ ਬਿਆਨ ਵੀ ਅਖਬਾਰਾਂ ਵਿਚ ਆਇਆ ਸੀ ਕਿ ਕਿਸਾਨ ਆਪਣੀਆਂ ਪਰਚੀਆਂ ਸੰਭਾਲ ਕੇ ਰਖਣ। ਜਿਹੜਾ ਕਿਸਾਨ ਨੂੰ ਘਾਟਾ ਪਵੇਗਾ ਉਸ ਨੂੰ ਸਰਕਾਰ ਪੂਰਾ ਕਰੇਗੀ। ਪਰ ਕਿਸੇ ਨੇ ਨਹੀਂ ਕੁਝ ਕੀਤਾ। ਇਸ ਲਈ ਜ਼ਮੀਨ ਦੀ ਡਿਵੈਲਪਮੈਂਟ ਲਈ ਖਾਦ, ਪਾਣੀ, ਬਿਜਲੀ ਦੀ ਸਹੂਲਤ ਤੋਂ ਬਿਨਾ ਲਾਹੇਵੰਦ ਭਾਅ ਹਰ ਫਸਲ ਦੇ ਮਿਲਣੇ ਵੀ ਜ਼ਰੂਰੀ ਹਨ, ਨਹੀਂ ਤਾਂ ਕੋਈ ਮਿਹਨਤ ਕਰਕੇ ਜ਼ਮੀਨ ਦੀ ਉਪਜ ਸ਼ਕਤੀ ਨਹੀਂ ਵਧਾਏਗਾ ।

**ਸ੍ਰੀ ਪਿਆਰਾ ਰਾਮ ਧੰਨੋਵਾਲੀਆ** (ਫਗਵਾੜਾ, ਐਸ.ਸੀ.): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ

ਬਹੁਤ ਮਸ਼ਕੂਰ ਹਾਂ ਕਿ ਤੁਸੀ ਮੈਨੂੰ ਇਸ ਸੈਸ਼ਨ ਵਿਚ ਪਹਿਲੀ ਵਾਰ ਬੋਲਣ ਦਾ ਸਮਾਂ ਦਿੱਤਾ ਹੈ। ਐਗਰੀਕਲਚਰ ਮਨਿਸਟਰ ਸਾਹਿਬ ਨੇ ਪੰਜਾਬ ਲੈਂਡ ਇੰਪਰੂਵਮੈਂਟ ਸਕੀਮਜ਼ (ਅਮੈਂਡਮੈਂਟ) ਬਿਲ, 1981 ਲਿਆਂਦਾ ਹੈ। ਉਸ ਦੇ ਮੁਤੱਲਕ ਮੇਰੇ ਸਾਥੀ ਕਾਮਰੇਡ ਕੁਲਵੰਤ ਸਿੰਘ ਅਤੇ ਸਰਦਾਰ ਦਲੀਪ ਸਿੰਘ ਪਾਧੀ, ਅਕਾਲੀ ਪਾਰਟੀ ਦੀ ਜੋ ਵਕਾਲਤ ਕਰਦੇ ਹਨ, ਬੋਲੇ ਹਨ। ਜੋ ਅਮੈਂਡਮੈਂਟ ਇਸ ਬਿਲ ਵਿੱਚ ਆਈ ਹੈ ਉਸ ਬਾਰੇ ਮੇਰੇ ਸਾਥੀਆਂ ਨੇ ਬਿਲਕੁਲ ਵੀ ਜ਼ਿਕਰ ਨਹੀਂ ਕੀਤਾ। ਇਹ ਸਕੀਮ ਜ਼ਮੀਨ ਦੇ ਸੁਧਾਰ ਵਾਸਤੇ ਹੈ। ਜ਼ਿਲ੍ਹਾ ਸੰਗਰੂਰ ਅਤੇ ਕਪੂਰਥਲੇ ਅਤੇ ਕੰਡੀ ਏਰੀਏ ਵਿਚ ਬੁਲਡੋਜ਼ਰਜ਼ ਲਾ ਕੇ ਜ਼ਮੀਨ ਨੂੰ ਠੀਕ ਕੀਤਾ ਜਾ ਰਿਹਾ ਹੈ। ਇਸ ਸਬੰਧੀ ਕੁਝ ਡਿਫੀਕਲਟੀਜ਼ ਆਉਂਦੀਆਂ ਸਨ, ਉਨ੍ਹਾਂ ਡਿਫੀਕਲਟੀਜ਼ ਨੂੰ ਦੂਰ ਕਰਨ ਵਾਸਤੇ ਇਹ ਬਿਲ ਲਿਆਂਦਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਇਹ ਬਿਲ ਪਾਸ ਹੋਣ ਨਾਲ ਛੋਟੇ ਛੋਟੇ ਜ਼ਿਮੀਂਦਾਰਾਂ ਨੂੰ ਫਾਇਦਾ ਹੋਵੇਗਾ। ਇਸ ਬਿਲ ਦੇ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਲਿਖਿਆ ਹੈ ਕਿ ਡਾਇਰੈਕਟਰ ਦੀ ਥਾਂ ਤੇ ਚੀਫ ਕਨਜ਼ਰਵੇਟਰ ਨੂੰ ਪਾਵਰਾਂ ਦਿੱਤੀਆਂ ਜਾਣ। ਦੂਸਰਾ ਜੋ ਚੀਫ਼ ਕਨਜ਼ਰਵੇਟਰ ਹੈ, ਉਹ ਸਾਇਲ ਕਨਜ਼ਰ-ਵੇਟਰ ਅਫਸਰ ਨੂੰ ਨਾਮੀਨੇਟ ਕਰੇ। ਤੀਸਰਾ ਪਬਲੀਕੇਸ਼ਨਜ਼ ਜਿਹੜੀ ਪਹਿਲਾਂ ਅੰਗਰੇਜ਼ੀ, ਹਿੰਦੀ ਅਤੇ ਪੰਜਾਬੀ ਵਿਚ ਹੁੰਦੀ ਸੀ, ਉਹ ਹੁਣ ਕੇਵਲ ਪੰਜਾਬੀ ਵਿਚ ਹੋਇਆ ਕਰੇਗੀ। ਚੌਥਾ ਜੇਕਰ ਜਲਦੀ ਕਿਸੇ ਕੇਸ ਦਾ ਫੈਸਲਾ ਕਰਨਾ ਹੋਵੇ ਤਾਂ ਉਹ ਅਫਸਰ ਕਨਜ਼ਰਵੇਟਰ ਆਫ਼ ਸੁਆਇਲ ਦੇ ਰੈਂਕ ਤੋਂ ਘੱਟ ਨਾ ਹੋਵੇ। ਪੰਜਵਾਂ ਡਾਕੂਮੈਂਟਸ ਜਿਹੜੇ ਪਹਿਲਾਂ ਤਹਿਸੀਲ ਦੇ ਦਫਤਰ ਵਿਚ ਹੁੰਦੇ ਸਨ, ਉਹ ਡਾਕੂਮੈਂਟਸ ਅਤੇ ਰੀਕਾਰਡ ਹੁਣ ਡਿਵੀਜ਼ਨਲ ਸੁਆਇਲ ਕਨਜ਼ਰਵੇਸ਼ਨ ਅਫਸਰ ਦੇ ਦਫ਼ਤਰ ਵਿਚ ਭੀ ਹੋਵੇਗਾ। ਇਹ ਸਾਰੇ ਕਾਗਜ਼-ਪੱਤਰ ਉਥੋਂ ਹੁਣ ਮਿਲਿਆ ਕਰਨਗੇ। ਜਿਵੇਂ ਕਿ ਬੁੱਲਡੋਜ਼ਰਜ਼ ਨੂੰ ਠੀਕ ਤਰ੍ਹਾਂ ਨਾਲ ਕੰਮ ਕਰਨਾ ਚਾਹੀਦਾ ਹੈ। ਬੁੱਲਡੋਜ਼ਰਜ਼ ਨਾਲ ਠੀਕ ਤਰ੍ਹਾਂ ਨਾਲ ਕੰਮ ਨਹੀਂ ਹੋ ਰਿਹਾ। ਡਿਪਟੀ ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਕੰਡੀ ਏਰੀਏ ਵਿਚ 45% ਸਬਸਿਡੀ ਦਿੰਦੀ ਹੈ। ਬੁੱਲਡੋਜ਼ਰਜ਼ ਨਾਲ ਕੰਮ ਘੱਟ ਹੋ ਰਿਹਾ ਹੈ। ਇਸ ਵਿਚ ਸੁਧਾਰ ਲਿਆਂਦਾ ਜਾਵੇ। ਇਸ ਬਾਰੇ ਮੈਂ ਐਗਰੀਕਲਚਰ ਮਨਿਸਟਰ ਸਾਹਿਬ ਨੂੰ ਸੁਝਾਓ ਦੇਵਾਂਗਾ। ਕਾਮਰੇਡ ਕੁਲਵੰਤ ਸਿੰਘ ਜੀ ਨੇ ਬੜਾ ਤੌਖਲਾ ਜ਼ਾਹਿਰ ਕੀਤਾ ਹੈ। ਜਿਥੇ ਬੁੱਲਡੋਜ਼ਰਜ਼ ਨਾਲ ਜ਼ਮੀਨ ਠੀਕ ਹੁੰਦੀ ਹੈ ਉਥੇ ਦੋ ਤਿੰਨ ਸਾਲ ਫਸਲ ਘੱਟ ਹੁੰਦੀ ਹੈ। ਇਸ ਦਾ ਕੋਈ ਪ੍ਰਬੰਧ ਸਰਕਾਰ ਨੂੰ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਹਿਮਾਇਤ ਕਰਦਾ ਹਾਂ ਅਤੇ ਤੁਹਾਡਾ ਬਹੁਤ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿਤਾ ਹੈ।

ਪ੍ਰੋਫੈਸਰ ਬਲਵੰਤ ਸਿੰਘ (ਰਾਜਪੁਰਾ): ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਆਖਿਰ ਬੋਲਣ ਦਾ ਟਾਇਮ ਦੇ ਹੀ ਦਿੱਤਾ ਹੈ। ਮੈਂ ਇਸ ਲਈ ਤੁਹਾਡਾ ਬਹੁਤ ਮਸ਼ਕੂਰ ਹਾਂ। ਡਿਪਟੀ ਸਪੀਕਰ ਸਾਹਿਬ, ਐਗਰੀਕਲਚਰ ਮਨਿਸਟਰ ਸਾਹਿਬ ਨੇ ਪੰਜਾਬ ਲੈਂਡ ਇੰਪਰੂਵਮੈਂਟ ਸਕੀਮਜ਼ (ਅਮੈਂਡਮੈਂਟ) ਬਿਲ, 1981 ਲਿਆਂਦਾ ਹੈ। ਇਸ ਵਿਚ ਕੁਝ ਅੜਚਣਾਂ ਸਨ ਅਤੇ ਉਨ੍ਹਾਂ ਅੜਚਣਾਂ ਨੂੰ ਦੂਰ ਕਰਨ ਵਾਸਤੇ ਇਹ ਬਿਲ ਲਿਆਂਦਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਇਸ ਬਿਲ ਨੂੰ ਹੋਰ ਠੀਕ ਕਰਨ ਵਾਸਤੇ ਕੁਝ ਹੋਰ ਅਮੈਂਡਮੈਂਟਸ ਐਡ ਕਰਨੀਆਂ ਚਾਹੀਦੀਆਂ ਹਨ। ਇਹ ਬਿਲ ਧਨੀ ਲੋਕਾਂ ਵਾਸਤੇ ਲਿਆਂਦਾ ਗਿਆ ਹੈ। ਕਿਤਨਾ ਚੰਗਾ ਹੁੰਦਾ ਜੇਕਰ ਇਹ ਅਮੈਂਡਮੈਂਟਾਂ ਛੋਟੇ ਛੋਟੇ ਕਿਸਾਨਾਂ ਦੇ ਭਲੇ ਵਾਸਤੇ ਲਿਆਂਦੀਆਂ ਜਾਂਦੀਆਂ। ਡੇਰਾ ਬੱਸੀ, ਲਾਲੜੂ ਅਤੇ ਘੱਗਰ ਵਾਸਤੇ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ। ਡਿਪਟੀ ਸਪੀਕਰ ਸਾਹਿਬ, ਡੂੰਘੇ ਟਿਊਬਵੈਲ ਬਹੁਤ ਘੱਟ ਹਨ। ਸਰਹਿੰਦ ਤੋਂ ਡੇਰਾਬੱਸੀ ਤਕ ਡੂੰਘੇ ਟਿਊਬਵੈਲ ਲਗਾਉਣੇ ਚਾਹੀਦੇ ਹਨ। ਉਥੇ ਖੁਸ਼ਕ ਜ਼ਮੀਨ ਹੈ। ਉਥੇ ਪਾਣੀ ਫਸਲ ਨੂੰ ਨਹੀਂ ਮਿਲਦਾ। ਪਸ਼ੂਆਂ ਨੂੰ ਪਾਣੀ ਪੀਣ ਲਈ ਨਹੀਂ ਮਿਲਦਾ। ਉਥੇ ਕੋਈ ਨਹਿਰ ਕੱਢੀ ਜਾ ਸਕਦੀ ਹੈ। ਹਰਿਆਣਾ ਵਿਚ ਨਰਵਾਣਾ ਬਰਾਂਚ ਦੇ ਨਾਲ ਨਾਲ ਨਹਿਰ

[ਪ੍ਰੋਫੈਸਰ ਬਲਵੰਤ ਸਿੰਘ]

ਕੱਢਣ ਦੀ ਬਜਾਏ ਰਾਜਪੁਰਾ ਅਤੇ ਚੰਡੀਗੜ੍ਹ ਵਿਚਕਾਰਲੇ ਖੁਸ਼ਕ ਇਲਾਕੇ ਵਿਚੋਂ ਲੰਘਾਈ ਜਾਵੇ। ਡਿਪਟੀ ਸਪੀਕਰ ਸਾਹਿਬ, ਇਹ ਬਿਲ ਵੱਡੇ ਵੱਡੇ ਜਾਗੀਰਦਾਰਾਂ ਲਈ ਲਿਆਂਦਾ ਗਿਆ ਹੈ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਰਾਜਪੁਰੇ ਵਿਚ ਐਸੇ ਟਿਊਬਵੈਲ ਲਗਾਏ ਜਾਣ ਜਿਸ ਨਾਲ ਪਾਣੀ ਠੀਕ ਮਿਲ ਸਕੇ। (ਘੰਟੀ) ਡਿਪਟੀ ਸਪੀਕਰ ਸਾਹਿਬ, ਲਹਿਰਾਗਾਗਾ ਵਿਖੇ ਪਾਣੀ ਦਾ ਕੈਮੀਕਲ ਟੈਸਟ ਕੀਤਾ ਗਿਆ ਹੈ। ਉਥੇ ਪਾਣੀ ਖਰਾਬ ਹੈ ਅਤੇ ਉਸ ਪਾਣੀ ਨਾਲ ਨੁਕਸਾਨ ਹੋ ਰਿਹਾ ਹੈ। ਇਨ੍ਹਾਂ ਅੜੱਚਣਾਂ ਨੂੰ ਪੰਜਾਬ ਸਰਕਾਰ ਨੂੰ ਦੂਰ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਬਿਲ ਵਿਚ ਇਕ ਮੱਦ ਰਖੀ ਜਾਵੇ ਕਿ ਜਿਹੜਾ 5—10 ਏਕੜ ਦਾ ਮਾਲਕ ਹੋਵੇ ਉਸ ਨੂੰ ਹੀ ਰਿਆਇਤ ਮਿਲ ਸਕੇ ਅਤੇ ਜਿਹੜਾ 5—10 ਏਕੜ ਤੋਂ ਵੱਧ ਦਾ ਮਾਲਕ ਹੋਵੇ ਉਸ ਨੂੰ ਕੋਈ ਰਿਆਇਤ ਨਹੀਂ ਮਿਲਣੀ ਚਾਹੀਦੀ। ਸਿਰਫ ਥੱਲੇ ਵਾਲਿਆਂ ਨੂੰ ਹੀ ਸਹੂਲਤਾਂ ਮਿਲਣ। ਅੱਜ ਕੀ ਹੋ ਰਿਹਾ ਹੈ। ਨਹਿਰ ਤੋਂ ਪਾਣੀ ਲਿਫਟ ਕਰਨ ਲਈ ਮਸ਼ੀਨਰੀ ਦੀ ਵਟਤੋਂ ਦੀ ਇਜਾਜ਼ਤ ਨਹੀਂ, ਹਲਟ/ਟਿੰਡਾਂ ਨਾਲ ਪਾਣੀ ਕੱਢਿਆ ਜਾ ਰਿਹਾ ਹੈ। ਉਥੇ ਇੰਜਨ ਨਹੀਂ ਲਗਾਇਆ ਜਾ ਸਕਦਾ, ਮੋਟਰ ਨਹੀਂ ਲਗਾਈ ਜਾ ਸਕਦੀ। ਸਾਰਾ ਕੰਮ ਡੀਫੈਕਟਿਵ ਤਰੀਕੇ ਨਾਲ ਹੋ ਰਿਹਾ ਹੈ। ਪਾਣੀ ਹਰਿਆਣੇ ਨੂੰ ਚਲਾ ਜਾਂਦਾ ਹੈ। ਸਾਡੇ ਮੀਟਰਾਂ ਦੀ ਰੀਡਿੰਗ ਦਰੁਸਤ ਨਹੀਂ, ਘੱਟ ਨਿਕਾਸ ਨੂੰ ਵੱਧ ਦਿਖਾਉਂਦੇ ਹਨ। ਪੰਜਾਬ ਦੀਆਂ ਫਸਲਾਂ ਸੁਕ ਰਹੀਆਂ ਹਨ। ਸਾਡਾ ਹਿੱਸਾ ਸਾਨੂੰ ਨਹੀਂ ਮਿਲ ਰਿਹਾ। ਪੰਜਾਬ ਦੇ ਹਿੱਤਾਂ ਦੀ ਰਾਖੀ ਕਰਨਾ ਸਾਡਾ ਫਰਜ਼ ਬਣਦਾ ਹੈ। ਪੰਜਾਬ ਸਰਕਾਰ ਨੂੰ ਇਸ ਕਿਸਮ ਦੇ ਕੰਮ ਕਰਨੇ ਚਾਹੀਦੇ ਹਨ ਜਿਸ ਨਾਲ ਛੋਟੇ ਛੋਟੇ ਜ਼ਿਮੀਂਦਾਰਾਂ ਨੂੰ, ਗਰੀਬਾਂ ਨੂੰ ਫਾਇਦਾ ਪਹੁੰਚੇ। ਇਤਨਾ ਕਹਿੰਦਾ ਹੋਇਆ, ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦਾ ਸਮਰਥਨ ਨਹੀਂ ਕਰਦਾ।

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** (ਚੌਧਰੀ ਕਾਂਸ਼ੀ ਰਾਮ): ਡਿਪਟੀ ਸਪੀਕਰ ਸਾਹਿਬ, ਇਸ ਵਿਚ ਕੋਈ ਵੱਡੀ ਗੱਲ ਤਾਂ ਹੈ ਨਹੀਂ ਸੀ ਪਰ ਹਰ ਇਕ ਮੈਂਬਰ ਸਾਹਿਬ ਨੇ ਆਪਣੀ ਆਪਣੀ ਗਲ ਕੀਤੀ ਹੈ।

"ਜਬ ਭੀ ਜ਼ਿਕਰ ਛਿੜਾ ਕਿਆਮਤ ਕਾ,
ਬਾਤ ਜਾ ਪਹੁੰਚੀ ਤੇਰੀ ਜਵਾਨੀ ਪੇ।"

ਇਸ ਵਿਚ ਸਿਰਫ ਇਹੀ ਹੈ ਕਿ "ਡਾਇਰੈਕਟਰ" ਲਫਜ਼ ਦੀ ਬਜਾਏ "ਚੀਫ ਕੰਜ਼ਰਵੇਟਰ" ਲਫਜ਼ ਰਿਪਲੇਸ ਕੀਤਾ ਗਿਆ ਹੈ। ਜ਼ਮੀਨ ਕਿਸਾਨ ਦੀ ਰਹਿਣ ਹੁੰਦੀ ਸੀ। ਉਸ ਤੋਂ ਬਾਅਦ ਇੰਪਰੂਵਮੈਂਟ ਹੁੰਦੀ ਸੀ। ਹੋਰ ਇਹੋ ਜਿਹੀਆਂ ਛੋਟੀਆਂ ਜਿਹੀਆਂ ਗੱਲਾਂ ਹਨ।

"ਛੋਟੀ ਸੀ ਬਾਤ ਕਾ ਅਫਸਾਨਾ ਬਨ ਗਿਆ"
ਮੇਰੀ ਅਰਜ਼ ਹੈ ਕਿ ਇਹ ਬਿਲ ਪਾਸ ਕੀਤਾ ਜਾਏ।

**Mr. Deputy Speaker :** Question is—

That the Punjab Land Improvement Schemes (Amendment) Bill be taken into consideration at once.

*The Motion was carried*

**Mr. Deputy Speaker :** Now the House will proceed to consider the Bill Clause by Clause.

**Clause 2**

**Mr. Deputy Speaker :** Question is—
That Clause 2 stand part of the Bill.

*The motion was carried.*

**Clause 3**

**Mr. Deputy Speaker :** Question is—
That Clause 3 stand part of the Bill.

*The motion was carried.*

**Clause 4**

**Mr. Deputy Speaker :** Question is—
That Clause 4 stand part of the Bill.

*The motion was carried.*

**Clause 5**

**Mr. Deputy Speaker :** Question is—
That Clause 5 stand part of the Bill.

*The motion was carried.*

**Clause 6**

**Mr. Deputy Speaker :** Question is—
That Clause 6 stand part of the Bill.

*The motion was carried.*

**Clause 7**

**Mr. Deputy Speaker :** Question is—

That Clause 7 stand part of the Bill.

*The motion was carried.*

**Clause 1**

**Mr. Deputy Speaker :** Question is —

That Clause 1 stand part of the Bill.

*The motion was carried.*

**Title**

**Mr. Deputy Speaker :** Question is—

That Title be the Title of the Bill.

*The motion was carried.*

**Agriculture and Forests Minister ( Chaudhri Kanshi Ram ) :** Sir I beg to move—

That the Punjab Land Improvement Schemes (Amendment) Bill be passed.

**Mr. Deputy Speaker :** Motion moved—

That the Punjab Land Improvement Schemes (Amendment) Bill be passed

**Mr. Deputy Speaker :** Question is—

That the Punjab Land Improvement Schemes (Amendment) Bill be passed

*The motion was carried.*

## THE PHARMACY (PUNJAB AMENDMENT AND VALIDATION) BILL, 1981

**Health and Family Welfare Minister (Shri Sardari Lal Kapoor) :** Sir, I introduce the Pharmacy (Punjab Amendment and Validation) Bill.

Sir, I also beg to move —

That the Pharmacy (Punjab Amendment and Validation) Bill be taken into consideration at once.

**Mr. Deputy Speaker :** Motion moved—

That the Pharmacy (Punjab Amendment and Validation) Bill be taken into consideration at once.

**ਸਰਦਾਰ ਬਲਦੇਵ ਸਿੰਘ ਮਾਨ (ਦਿੜਬਾ) :** ਇਹ ਜਿਹੜਾ ਇਥੇ ਸਦਨ ਦੇ ਸਾਹਮਣੇ ਫਾਰਮੇਸੀ ਬਿਲ, 1981 ਆਇਆ ਹੈ, ਇਸ ਬਿਲ ਦੇ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਲਿਖਿਆ ਹੈ ਕਿ ਇਹ ਬਿਲ ਇਸ ਵਾਸਤੇ ਲਿਆਉਣਾ ਪਿਆ ਹੈ ਕਿਉਂਕਿ ਪੰਜਾਬ ਸਟੇਟ ਫਾਰਮੇਸੀ ਕੌਂਸਲ 30 ਅਪ੍ਰੈਲ, 1976 ਨੂੰ ਟੁੱਟ ਗਈ ਸੀ ਔਰ ਪਹਿਲੇ ਰਜਿਸਟਰਾਰ ਨੇ ਟਾਈਮਲੀ ਐਕਸ਼ਨ ਨਹੀਂ ਲਿਆ। ਆਮ ਤੌਰ ਤੇ ਬਿਊਰੋਕਰੇਸੀ ਵਿਚ ਇਹ ਆਦਤ ਹੁੰਦੀ ਹੈ ਕਿ ਇਸ ਤਰ੍ਹਾਂ ਦੇ ਕੰਮ ਕਰਕੇ ਲੋਕਾਂ ਦੇ ਨੁਮਾਇੰਦਿਆਂ ਕੋਲੋਂ ਇਹ ਹੱਕ ਖੋਹ ਲੈਂਦੇ ਹਨ ਤਾਕਿ ਉਹ ਕੌਂਸਲ ਵਿਚ ਲੋਕਾਂ ਦੀ ਪ੍ਰਤੀ-ਨਿਧਤਾ ਨਾ ਕਰ ਸਕਣ। ਅਜਿਹੇ ਵਿਅਕਤੀਆਂ ਨੂੰ ਉਨ੍ਹਾਂ ਨੂੰ ਕਸੂਰ ਦੀ ਜ਼ਰੂਰ ਸਜ਼ਾ ਦੇਣੀ ਚਾਹੀਦੀ ਹੈ। ਕਾਰਪੋਰੇਸ਼ਨਾਂ ਕਿੰਨੀਆਂ ਹੀ ਖਾਲੀ ਪਈਆਂ ਹਨ। ਸਾਡੇ ਬਹੁਤ ਸਾਰੇ ਵੀਰ ਉਨ੍ਹਾਂ ਤੇ ਨਜ਼ਰ ਲਗਾਈ ਬੈਠੇ ਹਨ। ਪੰਜਾਬ ਸਟੇਟ ਫਾਰਮੇਸੀ ਕੌਂਸਲ ਵਿਚ ਉਹੀ ਬੰਦੇ ਚੁਣੇ ਜਾਣੇ ਚਾਹੀਦੇ ਹਨ ਜਿਨ੍ਹਾਂ ਨੂੰ ਇਸ ਬਾਰੇ ਗਿਆਨ ਹੋਵੇ ਔਰ ਇੰਟਰੈਸਟ ਹੋਵੇ। ਦਵਾਈਆਂ ਜਿਹੜੀਆਂ ਕਿ ਇਨਸਾਨ ਨੂੰ ਜ਼ਿੰਦਗੀ ਬਖਸ਼ਦੀਆਂ ਹਨ, ਇਨ੍ਹਾਂ ਦਵਾਈਆਂ ਦੀ ਖੋਜ ਤੇ ਬਣਤਰ ਵਿਚ ਫਾਰਮੇਸੀ ਦਾ ਬਹੁਤ ਵੱਡਾ ਹੱਥ ਹੈ। ਇਸ ਕਰਕੇ ਇਹ ਕੌਂਸਲ ਕਾਂਸਟੀਚਿਊਟ ਨਹੀਂ ਕਰਨੀ ਚਾਹੀਦੀ ਕਿ ਆਪਣੇ ਮਨ ਪਸੰਦ ਦੇ ਬੰਦੇ ਲਗਾ ਲਏ ਜਾਣ। ਇਸ ਤਰ੍ਹਾਂ ਕਰਨ ਨਾਲ ਕੋਈ ਫਾਇਦਾ ਨਹੀਂ ਹੋਏਗਾ। ਅਗਰ ਕੌਂਸਲ ਮੀਟਿੰਗਾਂ ਕਰਨ ਵਾਸਤੇ, ਟੀ.ਏ.ਡੀ.,ਏ. ਲੈਣ ਵਾਸਤੇ ਬਣਾਉਣੀ ਹੈ ਤਾਂ ਇਸ ਦਾ ਕੋਈ ਫਾਇਦਾ ਨਹੀਂ ਹੋਏਗਾ। ਇਸ ਲਈ ਸਰਕਾਰ ਨੂੰ ਫੰਡਜ਼ ਦੇਣੇ ਚਾਹੀਦੇ ਹਨ ਤਾਕਿ ਦਵਾਈਆਂ ਦੀ ਡਿਵੈਲਪਮੈਂਟ ਵਾਸਤੇ ਔਰ ਨਵੀਆਂ ਦਵਾਈਆਂ ਦੀ ਕਾਢ ਕੱਢਣ ਵਾਸਤੇ ਲੋਕਾਂ ਨੂੰ ਉਤਸ਼ਾਹ ਕੀਤਾ ਜਾ ਸਕੇ। ਬੀਮਾਰ ਮੰਜੇ ਤੇ ਪਿਆ ਹੁੰਦਾ ਹੈ ਪਰ ਜਦੋਂ ਉਸ ਦੇ ਘਰ ਵਾਲੇ ਦਵਾਈ ਲੈਣ ਵਾਸਤੇ ਜਾਂਦੇ ਹਨ ਤਾਂ ਉਹ ਦਵਾਈ ਕਈ ਵਾਰੀ ਕੋਈ ਅਸਰ ਨਹੀਂ ਕਰਦੀ। ਇਸ ਕੌਂਸਲ ਨੂੰ ਜ਼ਰੂਰ ਅਧਿਕਾਰ ਦੇਣੇ ਚਾਹੀਦੇ ਹਨ ਕਿ

ਅਜਿਹੇ ਕੇਸਜ਼ ਵਿਚ ਉਹ ਜਾਂਚ ਪੜਤਾਲ ਕਰ ਸਕਣ। ਇਸ ਦੇ ਨਾਲ ਹੀ ਤੁਸੀਂ ਵੇਖਿਆ ਹੋਏਗਾ ਕਿ ਪਿੰਡਾਂ ਵਿਚ ਅਨ-ਕੁਆਲੀਫਾਈਡ ਡਾਕਟਰਜ਼ ਕਈ ਬੈਠੇ ਹਨ ਔਰ ਬਗੈਰ ਸੋਚੇ ਸਮਝੇ ਸੂਏ ਲਗਾਈ ਜਾਂਦੇ ਹਨ ਜਿਸ ਨਾਲ ਚਾਹੇ ਉਹ ਮਰੇ ਚਾਹੇ ਜੀਵੇ। ਇਹ ਜਿਹੜੇ ਅਨ-ਕੁਆਲੀਫਾਈਡ ਬੰਦੇ ਬੈਠੇ ਹਨ ਇਨ੍ਹਾਂ ਨੂੰ ਜ਼ਰੂਰ ਰੋਕਣਾ ਚਾਹੀਦਾ ਹੈ।

ਦੋ ਮੈਡੀਕਲ ਕਾਲਿਜ਼ ਹਨ ; ਇਕ ਅੰਮ੍ਰਿਤਸਰ ਔਰ ਦੂਸਰਾ ਪਟਿਆਲਾ ਵਿਖੇ ਹੈ। ਇਥੇ ਲੜਕੇ ਔਰ ਲੜਕੀਆਂ ਫਾਰਮੇਸੀ ਦੇ ਕੋਰਸ ਕਰਦੇ ਹਨ। ਪਟਿਆਲੇ ਵਿਖੇ ਨਰਸਿਜ਼ ਨਾਲ ਜੋ ਵਾਕਿਆਤ ਹੋਏ ਹਨ, ਉਹ ਨਿੰਦਣ-ਯੋਗ ਹਨ। ਉਨ੍ਹਾਂ ਦੀ ਹਿਫਾਜ਼ਤ ਕਰਨ ਵਾਸਤੇ ਸਰਕਾਰ ਦਾ ਫਰਜ਼ ਬਣਦਾ ਹੈ। ਜੋ ਲੋਕ ਸਮਾਜ ਵਿਰੋਧੀ ਕਾਰਵਾਈਆਂ ਕਰਦੇ ਹਨ, ਉਹ ਸਖਤੀ ਨਾਲ ਦਬਾਅ ਦੇਣੀਆਂ ਚਾਹੀਦੀਆਂ ਹਨ। ਜਦੋਂ ਦੇਸ਼ ਆਜ਼ਾਦ ਨਹੀਂ ਸੀ ਤਾਂ ਉਦੋਂ ਅਸੀਂ ਸਾਰੇ ਸਿਵਿਲ ਨਾ-ਫਰਮਾਨੀ ਕਰਕੇ ਆਪਣੇ ਹੱਕਾਂ ਵਾਸਤੇ ਹੜਤਾਲਾਂ ਕਰਿਆ ਕਰਦੇ ਸੀ। ਪਰ ਅੱਜ ਇਸ ਦੇਸ਼ ਦੀ ਸਰਕਾਰ ਨੇ ਜਿਸ ਨੇ ਆਪਣੇ ਮੁਲਾਜ਼ਮਾਂ ਦੀ ਰਾਖੀ ਕਰਨੀ ਹੈ, ਮੁਲਾਜ਼ਮਾਂ ਦੇ ਆਪਣੇ ਹੱਕ ਮੰਗਣ ਤੇ ਸਰਕਾਰ ਨੇ ਹੜਤਾਲ ਕਰਨ ਦਾ ਹੱਕ ਖੋਹ ਲਿਆ ਹੈ। ਇਹ ਬੜੀ ਨਿੰਦਣਯੋਗ ਗੱਲ ਹੈ। ਇਸ ਬਾਰੇ ਸਾਰੇ ਹਾਊਸ ਨੂੰ ਕੇਂਦਰੀ ਸਰਕਾਰ ਦੇ ਇਸ ਐਕਟ ਦੀ ਨਿੰਦਿਆ ਕਰਨੀ ਚਾਹੀਦੀ ਹੈ। ਅੰਤ ਵਿਚ ਮੈਂ ਕਹਾਂਗਾ ਕਿ ਇਹ ਜਿਹੜੀ ਕੌਂਸਲ ਹੈ ਇਸ ਨੂੰ ਜਲਦੀ ਕੰਸਟੀਚਿਊਟ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਬੰਦਿਆਂ ਨਾਲ ਇਸ ਨੂੰ ਕੰਸਟੀਚਿਊਟ ਕਰਨਾ ਚਾਹੀਦਾ ਹੈ ਜਿਹੜੇ ਬੰਦੇ ਡੀਜ਼ਰਵ ਕਰਦੇ ਹੋਣ, ਜਿਹੜੇ ਕੁਆਲੀਫੀਕੇਸ਼ਨਜ਼ ਪੂਰੀਆਂ ਕਰਦੇ ਹੋਣ ਅਤੇ ਜਿਹੜੇ ਸੂਬੇ ਦੀ ਬਿਹਤਰੀ ਵਾਸਤੇ, ਲੋਕਾਂ ਦੀ ਬਿਹਤਰੀ ਵਾਸਤੇ ਕੰਮ ਕਰ ਸਕਣ ਅਤੇ ਉਨ੍ਹਾਂ ਤੋਂ ਦੇਸ਼ ਨੂੰ ਲਾਭ ਹੋ ਸਕੇ। ਅੰਤ ਵਿਚ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

ਪ੍ਰੋਫੈਸਰ ਬਲਵੰਤ ਸਿੰਘ (ਰਾਜਪੁਰਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਜੋ ਤੁਸੀਂ ਮੈਨੂੰ ਇਸ ਬਿਲ ਤੇ ਬੋਲਣ ਦਾ ਟਾਈਮ ਦਿੱਤਾ ਹੈ। ਪਹਿਲਾਂ ਚੁਣੀ ਹੋਈ ਕੌਂਸਲ, ਨਾਮਜ਼ਦ ਕੀਤੀ ਹੋਏ ਕੌਂਸਲ ਦਾ ਸ਼ਮਾਂ ਬੀਤ ਗਿਆ ਸੀ। ਉਸ ਦੇ ਬਾਅਦ ਨਵਾਂ ਬਿੱਲ ਲਿਆਂਦਾ ਗਿਆ। ਡਿਪਟੀ ਸਪੀਕਰ ਸਾਹਿਬ, ਕੀ ਤੁਸੀਂ ਮਹਿਸੂਸ ਨਹੀਂ ਕਰਦੇ ਕਿ ਕਿਸ ਪ੍ਰਕਾਰ ਦੀ ਤਾਨਾਸ਼ਾਹੀ ਵੱਲ ਇਹ ਸਰਕਾਰ ਵੱਧ ਰਹੀ ਹੈ। ਬਜਾਏ ਇਸ ਦੇ ਇਹ ਸਰਕਾਰ ਚੋਣ ਕਰਵਾਏ, ਇਹ ਨਾਮਜ਼ਦਗੀਆਂ ਕਰ ਰਹੀ ਹੈ ਤਾਕਿ ਉਹ ਬੰਦੇ ਸਰਕਾਰ ਦੇ ਹੱਥਠੋਕੇ ਬਣੇ ਰਹਿਣ। ਇਸ ਤਰ੍ਹਾਂ ਲੋਕਾਂ ਦੀਆਂ ਜ਼ਿੰਦਗੀਆਂ ਨਾਲ ਖੇਡਣਾ ਠੀਕ ਨਹੀਂ ਹੈ। ਮੈਂ ਪਿਛਲੇ ਸੈਸ਼ਨ ਵਿਚ ਦੱਸਿਆ ਸੀ ਕਿ ਕਿੰਨੇ ਬੰਦੇ ਜਾਲ੍ਹੀ ਡਾਕਟਰ ਰਜਿਸਟਰ ਹੋਏ ਹਨ ਅਤੇ ਉਹ ਲੋਕਾਂ ਦੀਆਂ ਜਾਨਾਂ ਨਾਲ ਖੇਡ ਰਹੇ ਹਨ। ਉਸ ਦਾ ਕਾਰਨ ਇਹ ਸੀ ਕੇ ਕੌਂਸਲ ਕੋਈ ਨਾਮਜ਼ਦ ਕੀਤੀ ਹੋਈ ਨਹੀਂ ਸੀ। ਨਾਮਜ਼ਦ ਕੀਤੀ ਹੋਈ ਕੌਂਸਲ ਵੀ ਇਸ ਦਾ ਇਲਾਜ ਨਹੀਂ ਹੈ। ਇਸ ਦਾ ਇਲਾਜ ਚੁਣੀ ਹੋਈ ਕੌਂਸਲ ਹੈ ਜਿਸ ਵਿਚ ਇਸ ਕਿੱਤੇ ਦੇ ਮਾਹਿਰ ਲੋਕ ਸ਼ਾਮਿਲ ਕੀਤੇ ਜਾਣ। ਪਰ ਅੱਜ ਹਾਲਤ ਇਹ ਹੈ ਕਿ ਉਨ੍ਹਾਂ ਡਾਕਟਰਾਂ ਕੋਲ 4-5 ਗੋਲੀਆਂ ਪਈਆਂ ਹੁੰਦੀਆਂ ਹਨ, ਭਾਵੇਂ ਕਿਸੇ ਕਿਸਮ ਦੀ ਬਿਮਾਰੀ ਹੋਵੇ, ਉਨ੍ਹਾਂ ਨੇ ਉਹੀ 4-5 ਕਿਸਮ ਦੀਆਂ ਗੋਲੀਆਂ ਦੇ ਦੇਣੀਆਂ ਹਨ। ਇਸ ਤਰ੍ਹਾਂ ਲੋਕ ਮਰ ਰਹੇ ਹਨ। ਇਸ ਤਰ੍ਹਾਂ ਅਸੀਂ ਲੋਕਾਂ ਨਾਲ ਬੇਇਨਸਾਫੀ ਕਰ ਰਹੇ ਹਾਂ। ਇਸ ਲਈ ਇਸ ਕੌਂਸਲ ਦੀ ਚੋਣ ਕਰਵਾਉਣੀ ਚਾਹੀਦੀ ਹੈ। ਇਸ ਦੀ ਚੋਣ ਕਰਵਾਕੇ ਜਾਲ੍ਹੀ ਕੰਮ ਨੂੰ ਨਥ ਪਾਈ ਜਾਵੇ। ਸਾਨੂੰ ਨਾਮਜ਼ਦਗੀਆਂ ਵੱਲ ਨਹੀਂ ਜਾਣਾ ਚਾਹੀਦਾ। ਸਾਡੇ ਹੈਲਥ ਮਨਿਸਟਰ ਸਾਹਿਬ ਬੜੇ ਪੁਰਾਣੇ ਕਾਂਗਰਸੀ ਹਨ, ਉਹ ਇਮਾਨਦਾਰ ਆਦਮੀ ਹੋ ਸਕਦੇ ਹਨ, ਮੈਂ ਸਮਝਦਾ ਸੀ ਕਿ ਉਹ ਕੋਈ ਅੱਛਾ ਬਿੱਲ ਲਿਆਉਣਗੇ ਅਤੇ ਜਿਸ ਵਿਚ ਇਸ ਗਲ ਦੀ ਗੁੰਜਾਇਸ਼ ਹੋਵੇਗੀ ਕਿ ਚੋਣਾਂ ਕਰਵਾਈਆਂ ਜਾਣਗੀਆਂ ਅਤੇ ਨਾਮਜ਼ਦਗੀਆਂ ਨਹੀਂ

[ਪ੍ਰੋਫੈਸਰ ਬਲਵੰਤ ਸਿੰਘ]

ਹੋਣਗੀਆਂ। (ਘੰਟੀ) ਇਸ ਲਈ ਮੈਂ ਕਹਾਂਗਾ ਕਿ ਚੋਣਾਂ ਕਰਵਾਈਆਂ ਜਾਣ ਤਾਂ ਜੋ ਪੈਸੇ ਲੈ ਕੇ ਜਾਅਲੀ ਰਜਿਸਟਰੇਸ਼ਨ ਜੋ ਹੁੰਦੀ ਹੈ, ਨੂੰ ਰੋਕਿਆ ਜਾ ਸਕੇ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿੱਲ ਦੀ ਮੁਖਾਲਫਤ ਕਰਦਾ ਹਾਂ।

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ) : ਡਿਪਟੀ ਸਪੀਕਰ ਸਾਹਿਬ, ਇਹ ਬਿੱਲ ਬੜਾ ਜ਼ਰੂਰੀ ਹੈ। ਇਸ ਬਿੱਲ ਦੇ ਸਟੇਟਮੈਂਟ ਆਫ਼ ਆਬਜੈਕਟਸ ਐਂਡ ਰੀਜ਼ਨਜ਼ ਵਿਚ ਲਿਖਿਆ ਹੈ :—

"......This period of five years expired on the 30th April, 1976 but prompt action was not taken by the former Registrar of this Council to get it reconstituted under the relevant provision before or immediately after the expiry of the tenure of this Council.........."

ਡਿਪਟੀ ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਹ ਠੀਕ ਹੈ ਕਿ ਸਾਡੇ ਪੰਜਾਬੀ ਉਦਮੀ ਹਨ, ਉਹ ਮਿਹਨਤ ਕਰਦੇ ਹਨ ਪਰ ਸਵਾਲ ਇਹ ਹੈ ਕਿ ਤੁਸੀਂ ਕੋਈ ਵੀ ਬਾਡੀ ਦੇਖ ਲਵੋ, ਜਿਵੇਂ ਕਿ ਮਾਰਕਿਟ ਕਮੇਟੀਆਂ ਹਨ ਉਥੇ ਵੀ ਨਾਮਜ਼ਦਗੀਆਂ ਹੁੰਦੀਆਂ ਹਨ, ਫਿਰ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਹੋਣੀਆਂ ਸਨ, ਉਹ ਵੀ ਰੁਕ ਗਈਆਂ, ਪਤਾ ਨਹੀਂ ਕਿਸ ਕਿਸਮ ਦੀ ਸਾਡੇ ਡੈਮੋਕਰੇਸੀ ਆ ਰਹੀ ਹੈ? ਪਹਿਲਾਂ ਪ੍ਰੈਜ਼ੀਡੈਂਟ ਅਤੇ ਵਾਈਸ-ਪ੍ਰੈਜ਼ੀਡੈਂਟ ਨਾਮਜ਼ਦ ਹੁੰਦੇ ਸਨ ਪਰ ਹੁਣ ਕਹਿੰਦੇ ਹਨ ਕਿ ਕੌਂਸਲ ਨਾਮੀਨੇਟ ਕਰਨੀ ਹੈ। ਇਹ ਠੀਕ ਨਹੀਂ ਹੈ। ਇਹ ਚੋਣਾਂ ਕਰਵਾ ਦੇਣੀਆਂ ਚਾਹੀਦੀਆਂ ਹਨ ਅਤੇ ਇਸ ਬਾਰੇ ਕੋਈ ਟਾਈਮ ਮੁਕੱਰਰ ਕੀਤਾ ਜਾਵੇ, ਦੋ ਮਹੀਨੇ, ਤਿੰਨ ਮਹੀਨੇ ਜਾਂ ਚਾਰ ਮਹੀਨੇ। ਜਿਹੜੇ ਰਜਿਸਟਰਡ ਪ੍ਰੈਕਟੀਸ਼ਨਰਜ਼ ਹਨ ਉਨ੍ਹਾਂ ਵਿਚੋਂ ਚੋਣ ਹੋਵੇ। ਜਿਹੜੇ 20-20, 30-30 ਸਾਲਾਂ ਦੇ ਤਜ਼ਰਬੇਕਾਰ ਰਜਿਸਟਰਡ ਪ੍ਰੈਕਟੀਸ਼ਨਰਜ਼ ਹਨ ਉਨ੍ਹਾਂ ਵਿਚੋਂ ਚੋਣ ਹੋਵੇ। ਸਾਡੇ ਪੰਜਾਬੀ ਸਿਹਤ ਵਿਚ ਤਕੜੇ ਹਨ। ਉਹ ਖੇਤਾਂ ਵਿਚ ਕੰਮ ਕਰਦੇ ਹਨ ਇਸ ਲਈ ਉਨ੍ਹਾਂ ਨੂੰ ਬਿਮਾਰੀ ਘੱਟ ਲਗਦੀ ਹੈ। ਪਰ ਦੂਜੇ ਪਾਸੇ ਕੰਮ ਨੀਮ ਹਕੀਮ ਖਤਰਾ ਜਾਨ ਵਾਲੀ ਗਲ ਹੈ। ਉਹ ਬੋਗਸ ਸਰਟੀਫੀਕੇਟ ਲੈ ਕੇ ਕੰਮ ਚਲਾ ਰਹੇ ਹਨ। ਸਾਡੇ ਹੈਲਥ ਮਨਿਸਟਰ ਸਾਹਿਬ ਨੇ ਬਿਆਨ ਦਿਤਾ ਸੀ ਕਿ ਜਿਹੜੇ ਮਜਮੇ ਲਾ ਕੇ ਦਵਾਈਆਂ ਵੇਚਦੇ ਹਨ ਉਨ੍ਹਾਂ ਨੂੰ ਚੈਕ ਕਰਾਂਗੇ ਲੇਕਿਨ ਕੋਈ ਐਕਸ਼ਨ ਨਹੀਂ ਹੋਇਆ। ਸਾਡੇ ਹੈਲਥ ਮਨਿਸਟਰ ਸਾਹਿਬ ਸਿਆਣੇ, ਇਮਾਨਦਾਰੀ ਨਾਲ ਕੰਮ ਕਰਦੇ ਹਨ, ਉਹ ਇਸ ਪਾਸੇ ਧਿਆਨ ਦੇਣ। ਪੰਜਾਬੀਆਂ ਦੀ ਸਿਹਤ ਦਾ ਧਿਆਨ ਰੱਖਿਆ ਜਾਵੇ। ਤੁਹਾਨੂੰ ਪਤਾ ਹੋਣਾ ਹੈ ਕਿ ਜਿਸ ਹਕੀਮ ਕੋਲ ਸਰਟੀਫੀਕੇਟ ਹੁੰਦਾ ਹੈ ਉਸ ਦਾ ਪੁੱਤ ਦਵਾਈਆਂ ਦੇਈ ਜਾਂਦਾ ਹੈ ਹਾਲਾਂ ਕਿ ਉਹ ਰਜਿਸਟਰਡ ਨਹੀਂ ਹੁੰਦਾ। ਜਿਵੇਂ ਇਥੇ ਕਿਹਾ ਗਿਆ ਹੈ ਕਿ ਉਨ੍ਹਾਂ ਕੋਲ 4-5 ਕਿਸਮ ਦੀਆਂ ਗੋਲੀਆਂ ਪਈਆਂ ਹੁੰਦੀਆਂ ਹਨ, ਭਾਵੇਂ ਕਿਸੇ ਕਿਸਮ ਦੀ ਬਿਮਾਰੀ ਹੋਵੇ ਉਹ ਉਹੀ ਗੋਲੀਆਂ ਹਰ ਇਕ ਨੂੰ ਦੇ ਦਿੰਦੇ ਹਨ, ਜਿਵੇਂ ਕਿ ਅੰਮ੍ਰਿਤਧਾਰਾ ਹਰ ਮਰਜ਼ ਵਾਸਤੇ ਕੰਮ ਆਉਂਦਾ ਹੈ। ਸੋ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਜਿੰਨੇ ਵੀ ਬੋਗਸ ਰਜਿਸਟਰਡ ਪ੍ਰੈਕਟੀਸ਼ਨਰਜ਼ ਹਨ ਉਨ੍ਹਾਂ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ। ਬਾਹਿਰ ਤੋਂ ਲੋਕੀ ਰਜਿਸਟਰਡ ਹੋ ਕੇ ਇਥੇ ਕੰਮ ਚਲਾ ਰਹੇ ਹਨ। ਵਜ਼ੀਰ ਸਾਹਿਬ ਨੇ ਕਿਹਾ ਸੀ ਕਿ ਜਿਹੜੇ ਬੋਗਸ ਡਾਕਟਰ ਬਣੀ ਬੈਠੇ ਹਨ ਉਨ੍ਹਾਂ ਤੇ ਪਰਾਂਪਟ ਐਕਸ਼ਨ ਲਿਆ ਜਾਵੇਗਾ ਪਰ ਐਕਸ਼ਨ ਕੁਝ ਨਹੀਂ ਹੋਇਆ। ਇਸ ਲਈ ਜਿਹੜੇ ਜਾਲ੍ਹੀ ਦਵਾਈਆਂ ਵੇਚਦੇ ਹਨ ਉਨ੍ਹਾਂ ਤੇ ਸਖਤ ਐਕਸ਼ਨ ਲਿਆ ਜਾਣਾ ਚਾਹੀਦਾ ਹੈ। ਬੱਸਾਂ ਵਿਚ ਗੋਲੀਆਂ ਅਤੇ ਹੋਰ ਦਵਾਈਆਂ ਆਮ ਵੇਚੀਆਂ ਜਾਂਦੀਆਂ ਹਨ, ਉਹ ਬੰਦ ਕਰਨੀਆਂ ਚਾਹੀਦੀਆਂ ਹਨ। ਵਜ਼ੀਰ ਸਾਹਿਬ ਹਾਊਸ ਵਿਚ ਐਸ਼ੋਰੈਂਸ ਦੇਣ ਕਿ ਇਸ ਕੌਂਸਲ ਦੀ ਚੋਣ ਹੋਵੇਗੀ ਅਤੇ ਜਲਦੀ ਹੋਵੇਗੀ ਤਾਕਿ ਜਿਸ ਤਰ੍ਹਾਂ ਕਾਂਗਰਸ ਦਾ ਸੋਸ਼ਲਿਜ਼ਮ ਲਿਆਉਣ ਦਾ ਪ੍ਰੋਗਰਾਮ ਹੈ ਕਮ-ਅਜ਼-ਕਮ ਉਹ ਚੋਣਾਂ ਕਰਾਉਣ ਵਿਚ ਤਾਂ ਪਿਛੇ ਨਾ ਹਟੇ। ਇਹ ਨਾ ਹੋਵੇ ਕਿ ਜਿਹੜੇ ਬੋਗਸ ਪੁਰਾਣੇ ਵੈਦ ਹਨ ਉਨ੍ਹਾਂ ਵਿਚੋਂ ਚੋਣ ਹੋ ਕੇ ਕੌਂਸਲ ਬਣ ਜਾਵੇ।

**ਸਰਦਾਰ ਗੁਰਦੇਵ ਸਿੰਘ ਬਾਦਲ :** ** ** **

**Mr. Deputy Speaker** : This is no point of order.

**ਸਰਦਾਰ ਬੀਰਦਵਿੰਦਰ ਸਿੰਘ** (ਸਰਹਿੰਦ): ਇਹ ਜਿਹੜਾ ਸਾਡੇ ਮਨਿਸਟਰ ਸਾਹਿਬ ਨੇ ਬਿੱਲ ਲਿਆਂਦਾ ਹੈ ਮੈਂ ਉਸ ਦੀ ਪ੍ਰੋੜ੍ਹਤਾ ਕਰਨ ਵਾਸਤੇ ਖੜਾ ਹੋਇਆ ਹਾਂ। ਸਾਡੇ ਮਨਿਸਟਰ ਸਾਹਿਬ ਵਧਾਈ ਦੇ ਪਾਤਰ ਹਨ। ਇਸ ਬਿੱਲ ਦੇ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਲਿਖਿਆ ਹੈ ਕਿ Period of five years expired on the 30th April, 1976. ਇਹ ਐਕਸਪਾਇਰ ਹੋ ਗਿਆ। ਉਸ ਦੇ ਬਾਅਦ ਕੁਝ ਸਰਕਾਰਾਂ ਆਈਆਂ। ਇਨ੍ਹਾਂ ਸਾਹਮਣੇ ਬੈਠੇ ਸਾਥੀਆਂ ਦੀ ਸਰਕਾਰ ਆਈ। ਉਨ੍ਹਾਂ ਦਾ ਤਿੰਨ ਸਾਲ ਦਾ ਸਮਾਂ ਲੰਘ ਗਿਆ ਪਰ ਉਨ੍ਹਾਂ ਨੇ ਕੁਝ ਨਹੀਂ ਕੀਤਾ। ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਇਸ ਕੌਂਸਲ ਦੀ ਫਾਰਮੇਸ਼ਨ ਕਿੰਨੀ ਜ਼ਰੂਰੀ ਹੈ। ਉਨ੍ਹਾਂ ਨੇ ਉਦੋਂ ਪੰਜਾਬ ਦੇ ਲੋਕਾਂ ਦੀ ਸਿਹਤ ਦਾ ਧਿਆਨ ਨਹੀਂ ਕੀਤਾ। ਮੈਨੂੰ ਬੜੀ ਖੁਸ਼ੀ ਹੈ ਕਿ ਜਦੋਂ ਇਹ ਚੀਜ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਆਈ ਤਾਂ ਉਨ੍ਹਾਂ ਨੇ ਫੌਰੀ ਤੌਰ ਤੇ ਇਹ ਚੀਜ਼ ਹਾਊਸ ਦੇ ਸਾਹਮਣੇ ਲਿਆਂਦੀ ਅਤੇ ਉਸ ਤੇ ਰੀਕੰਸਟੀਚਿਊਸ਼ਨ ਵਾਸਤੇ ਹਾਊਸ ਵਿਚ ਇਕ ਬਿੱਲ ਪੇਸ਼ ਕੀਤਾ। ਮੇਰੇ ਸਾਥੀ ਪ੍ਰੋਫੈਸਰ ਬਲਵੰਤ ਸਿੰਘ ਨੇ ਬੜੇ ਜ਼ੋਰ ਨਾਲ ਕਿਹਾ ਸੀ ਕਿ ਇਸ ਦੀ ਇਲੈਕਸ਼ਨ ਹੋਣੀ ਚਾਹੀਦੀ ਹੈ। ਮੈਂ ਮੰਨਦਾ ਹਾਂ ਕਿ ਇਲੈਕਸ਼ਨ ਕੁਝ ਥਾਵਾਂ ਤੇ ਬੜੀ ਅੱਛੀ ਗੱਲ ਹੈ। ਲੇਕਿਨ ਜਿਥੇ ਇਸ ਦੇ ਡੈਮੋਕਰੇਸੀ ਵਿਚ ਕੁਝ ਉਸਾਰੂ ਪੱਖ ਹਨ ਉਥੇ ਉਸ ਦੇ ਨਾਲ ਨਾਲ ਡੈਮੋਕਰੇਸੀ ਦੇ ਵਿਚ ਕੁਝ ਫਾਲਟ ਵੀ ਹਨ। ਇਕਬਾਲ ਨੇ ਬੜਾ ਸ਼ਾਨਦਾਰ ਡੈਮੋਕਰੇਸੀ ਬਾਰੇ ਕਿਹਾ ਹੈ-

'ਯੇ ਐਸਾ ਤਰਜ਼ੇ ਹਕੂਮਤ ਹੈ
ਯਹਾਂ ਬੰਦੇ ਕੋ ਗਿਨਾ ਜਾਤਾ ਹੈ ਤੋਲਾ ਨਹੀਂ ਜਾਤਾ'

ਇਸ ਦੇ ਲਈ ਵੀ ਜੇ ਇਲੈਕਸ਼ਨ ਸ਼ੁਰੂ ਕਰਵਾ ਦੇਵੋ ਤਾਂ ਕਈ ਬੰਦਿਆਂ ਨੂੰ ਮਜਮੇ ਲਾਉਣ ਦੀ ਆਦਤ ਹੈ, ਰਾਜਪੁਰੇ ਵਿੱਚ ਨਕਲੀ ਦਵਾਈਆਂ ਵੇਚਣ ਵਾਲੇ ਬਹੁਤ ਹਨ, ਜਿਤਨੀਆਂ ਰਾਜਪੁਰੇ ਦੇ ਅੱਡੇ ਤੇ ਵਿਕਦੀਆਂ ਹਨ ਉਤਨੀਆਂ ਹੋਰ ਕਿਧਰੇ ਵੀ ਨਹੀਂ ਵਿਕਦੀਆਂ। ਜਿਹੜੀ ਫਾਰਮਾਸਿਸਟ ਕੌਂਸਿਲ ਬਣਾਉਣੀ ਹੈ, ਜਿਸ ਦਾ ਸਿਹਤ ਨਾਲ ਤੁਅੱਲਕ ਹੈ ਉਸ ਦੇ ਵਿੱਚ ਫਿਰ ਰਾਜਪੁਰੇ ਦੇ ਮਦਾਰੀ ਉਠ ਕੇ ਮੈਂਬਰ ਬਣ ਜਾਣਗੇ।

**ਪ੍ਰੋਫੈਸਰ ਬਲਵੰਤ ਸਿੰਘ:** ਸਰਹਿੰਦ ਦੇ ਵੀ ਮਦਾਰੀ ਬਣਾ ਦੇਣਾ ਜੀ।

**ਸਰਦਾਰ ਬੀਰਦਵਿੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਕਿਸੇ ਦਾ ਨਾਮ ਤਾਂ ਨਹੀਂ ਸੀ ਲਿਆ।

ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ 10 ਸਾਲ ਇਕ ਰਜਿਸਟਰਾਰ ਇਸ ਦਾ ਰਿਹਾ ਪਰ ਉਸ ਦੀ ਕੁਆਲੀਫੀਕੇਸ਼ਨ ਅੰਡਰ ਮੈਟਰਿਕ ਸੀ। ਉਸ ਨੇ ਇਸ ਦੇ ਵਿੱਚ ਕਿਸੇ ਕਿਸਮ ਦਾ ਸੁਧਾਰ ਨਹੀਂ ਲਿਆਂਦਾ, ਕੋਈ ਤਬਦੀਲੀ ਨਹੀਂ ਲਿਆਂਦੀ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਜਿਹੜੇ ਨਵੇਂ ਵਿਅਕਤੀਆਂ ਦੀ ਚੋਣ ਹੋਣੀ ਹੈ ਉਸ ਵਿੱਚ ਉਨ੍ਹਾਂ ਦੀ ਯੋਗਤਾ ਹੀ ਕੇਵਲ ਆਧਾਰ ਰਖਿਆ ਜਾਵੇ ਔਰ ਇਲੈਕਸ਼ਨ ਦਾ ਤਾਂ ਮੈਂ ਸਮਝਦਾ ਹਾਂ ਕਿ ਇਸ ਕਿਸਮ ਦੀਆਂ ਬਾਡੀਜ਼ ਜੋ ਕੰਸਟੀਚਿਊਟ ਹੁੰਦੀਆਂ ਹਨ ਉਨ੍ਹਾਂ ਵਿੱਚ ਤਾਂ ਕੋਈ ਬਹੁਤ ਮਤਲਬ ਨਹੀਂ ਨਿਕਲਦਾ ਕਿਉਂਕਿ ਕਈ ਵਾਰੀ ਡੈਮੋਕਰੇਟਿਕ ਢੰਗ ਨਾਲ ਇਹੋ ਜਿਹੀਆਂ ਚੀਜ਼ਾਂ ਹੱਲ ਨਹੀਂ ਹੋ ਸਕਦੀਆਂ। ਮੇਰੀ ਬੇਨਤੀ ਹੈ ਕਿ

**Expunged as ordered by the Chair.

[ਸਰਦਾਰ ਬੀਰ ਦਵਿੰਦਰ ਸਿੰਘ]
ਵਧੀਆ ਤੋਂ ਵਧੀਆ ਕੁਆਲੀਫਿਕੇਸ਼ਨ ਦੇ ਬੰਦੇ ਚਾਹੇ ਕਿਸੇ ਪਾਸਿਓਂ ਵੀ ਮਿਲਣ, ਲੈ ਕੇ ਇਸ ਕੌਂਸਲ ਵਿੱਚ ਉਨ੍ਹਾਂ ਨੂੰ ਸੇਵਾ ਕਰਨ ਦਾ ਮੌਕਾ ਦੇਣਾ ਚਾਹੀਦਾ ਹੈ।

ਇਕ ਮਾਨਯੋਗ ਮੈਂਬਰ ਨੇ ਇਥੇ ਜ਼ਿਕਰ ਕੀਤਾ ਸੀ ਕਿ ਡਾਕਟਰ ਸਾਹਿਬ ਵੀ ਦਵਾਈਆਂ ਵੇਚਦੇ ਹਨ, ਇਨ੍ਹਾਂ ਦਾ ਵੀ ਪਤਾ ਕਰਨਾ ਚਾਹੀਦਾ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਇਹ ਯੁਗ ਐਸਾ ਆ ਗਿਆ ਹੈ ਜਿਥੇ ਕੋਈ ਦਵਾਈਆਂ ਵੇਚਦਾ ਹੈ, ਕੋਈ ਕੁਝ ਵੇਚਦਾ ਹੈ ਅਤੇ ਕੋਈ ਕੁਝ ਵੇਚਦਾ ਹੈ ਪਰ ਕਈ ਨਕਲੀ ਬਾਦਲ ਬਣ ਕੇ ਬਾਦਲ ਵੇਚਦੇ ਹਨ, ਉਨ੍ਹਾਂ ਦਾ ਵੀ ਧਿਆਨ ਰਖਣਾ ਚਾਹੀਦਾ ਹੈ। (ਹਾਸਾ) ਇਨ੍ਹਾਂ ਸ਼ਬਦਾਂ ਨਾਲ ਮੈਂ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

ਸਿਹਤ ਮੰਤਰੀ (ਸ੍ਰੀ ਸਰਦਾਰੀ ਲਾਲ ਕਪੂਰ): ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਜਿਹੜਾ ਫਾਰਮੇਸੀ ਦੇ ਮੁਤੱਲਕ ਬਿਲ ਲਿਆਂਦਾ ਹੈ ਇਸ ਦੇ ਮੁਤੱਲਕ ਸਾਰੇ ਸਦਨ ਨੂੰ ਖੁਸ਼ੀ ਹੋਣੀ ਚਾਹੀਦੀ ਹੈ ਕਿ ਕਿੰਨੇ ਅਰਸੇ ਤੋਂ ਕਿਸੇ ਨੇ ਇਸ ਗਲ ਵਲ ਕੋਈ ਧਿਆਨ ਹੀ ਨਹੀਂ ਦਿੱਤਾ ਪਰ ਅਸੀਂ ਬਕਾਇਦਾ ਤੌਰ ਤੇ ਬਿਲ ਲਿਆ ਕੇ ਇਸ ਦੀ ਮਨਜ਼ੂਰੀ ਲਈ ਪੇਸ਼ ਕੀਤਾ ਹੈ। ਫਾਰਮਾਸਿਸਟ ਜਿੰਨੇ ਵੀ ਹਨ ਉਨ੍ਹਾਂ ਨੂੰ ਰਜਿਸਟਰ ਕੀਤਾ ਜਾਵੇ, ਨਾ ਉਹ ਇਕੱਲਾ ਹੀ ਰਜਿਸਟਰਡ ਹੋਵੇ ਬਲਕਿ ਜਿਹੜੇ ਰਜਿਸਟਰਡ ਹਨ ਉਨ੍ਹਾਂ ਵਿਚੋਂ ਜਿਹੜੀ ਮੈਡੀਕਲ ਕੌਂਸਲ ਬਣਾ ਰਹੇ ਹਾਂ ਉਸ ਦੇ ਵਿੱਚ ਮੈਂਬਰ ਲਏ ਜਾਣਗੇ, ਇਸ ਕਿਸਮ ਦਾ ਆਧਾਰ ਬਣੇਗਾ। ਮੇਰੇ ਕਿਸੇ ਦੋਸਤ ਨੇ ਇਸ ਗਲ ਦਾ ਜ਼ਿਕਰ ਕੀਤਾ ਹੈ ਕਿ ਚੰਗੇ ਆਦਮੀ ਇਸ ਕੌਂਸਲ ਦੇ ਵਿੱਚ ਹੋਣ, ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਬੜੇ ਚੰਗੇ ਆਦਮੀ ਹੋਣਗੇ ਔਰ ਉਹ ਆਪਣੇ ਕੰਮ ਵਿਚ ਮਾਹਰ ਹੋਣਗੇ। (ਥੰਪਿੰਗ)

ਕੁਝ ਗਲਾਂ ਇਥੇ ਮੈਂਬਰ ਸਾਹਿਬਾਨ ਨੇ ਕਹੀਆਂ ਹਨ, ਮੈਂ ਉਨ੍ਹਾਂ ਦਾ ਬੜਾ ਮਸ਼ਕੂਰ ਹਾਂ। ਇਥੇ ਜ਼ਿਕਰ ਕੀਤਾ ਗਿਆ ਕਿ ਜਿਹੜੇ ਕੁਐਕਸ ਹਨ ਉਹ ਲੋਕਾਂ ਦੀਆਂ ਜਾਨਾਂ ਲੈ ਲੈਂਦੇ ਹਨ। ਮਾਸਟਰ ਬਾਬੂ ਸਿੰਘ ਜੀ ਨੇ ਠੀਕ ਕਿਹਾ ਹੈ ਕਿ ਕਈ ਐਸੇ ਲੋਕ ਹਨ ਜੋ ਬੱਸ ਸਟੈਂਡਾਂ ਤੇ ਜਾਂ ਹੋਰ ਕਿਧਰੇ ਮਜਮੇ ਲਾ ਕੇ ਦਵਾਈਆਂ ਵੇਚਦੇ ਹਨ। ਮੈਂ ਇਹ ਗਲ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਮਜਮੇਦਾਰਾਂ ਨੂੰ ਪਕੜਨਾ ਸ਼ੁਰੂ ਕੀਤਾ ਹੈ ਔਰ ਨਾ ਸਿਰਫ ਉਨ੍ਹਾਂ ਨੂੰ ਪਕੜਿਆ ਹੀ ਹੈ ਬਲਕਿ ਸਮਰੀ ਟਰਾਇਲ ਕਰਕੇ ਕਈਆਂ ਨੂੰ ਸਜ਼ਾ ਵੀ ਦਿਵਾਈ ਹੈ। ਅਗੇ ਨੂੰ ਵੀ ਇਸ ਗੱਲ ਦਾ ਧਿਆਨ ਹੈ। (ਥੰਪਿੰਗ)

ਦੂਸਰੀ ਗਲ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ, ਤੁਸੀਂ ਸੱਚ ਦੇ ਮੁਤੱਲਕ ਗਲ ਕੀਤੀ ਸੀ, ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਪੰਜਾਬ ਨੇ ਸਾਰੇ ਹਿੰਦੁਸਤਾਨ ਵਿਚੋਂ ਪਹਿਲੀ ਵਾਰ ਇਕ ਕੰਮ ਸ਼ੁਰੂ ਕੀਤਾ ਹੈ, ਉਹ ਕੰਮ ਇਹ ਹੈ ਕਿ ਸਾਰੇ ਸਕੂਲ ਗੋਇੰਗ ਚਿਲਡਰਨ ਜੋ ਹਨ ਉਨ੍ਹਾਂ ਦਾ ਅਸੀਂ ਮੈਡੀਕਲ ਚੈਕ ਅੱਪ ਕਰਵਾਉਣਾ ਸ਼ੁਰੂ ਕੀਤਾ ਹੈ। (ਥੰਪਿੰਗ) ਤਕਰੀਬਨ 30 ਲੱਖ ਬਚੇ ਮੈਡੀਕਲੀ ਚੈਕ ਅੱਪ ਕਰਵਾਏ ਜਾਣਗੇ। ਇਹ ਅਜਨਾਲਾ ਸਾਹਿਬ ਦੀ ਮੇਹਰਬਾਨੀ ਹੈ ਕਿ ਉਨ੍ਹਾਂ ਨੇ ਪੂਰੀ ਦਿਲਚਸਪੀ ਇਸ ਕੰਮ ਵਿੱਚ ਲਈ ਹੈ ਇਹ ਬਚਿਆਂ ਦਾ ਚੈਕ ਅੱਪ ਕਰਵਾ ਰਹੇ ਹਨ। ਇਸ ਦੇ ਨਾਲ, ਡਿਪਟੀ ਸਪੀਕਰ ਸਾਹਿਬ, ਹੋਵੇਗਾ ਕੀ? ਤੁਸੀਂ ਦੇਖਿਆ ਹੋਣਾ ਹੈ ਕਿ ਬੱਚਿਆਂ ਨੂੰ ਸਕੂਲਾਂ ਵਿਚ ਪੜ੍ਹਾਈ ਦੇ ਸਿਲਸਿਲੇ ਵਿਚ ਮਾਰ ਵੀ ਪੈਂਦੀ ਹੈ ਉਸ ਦੀ ਵਜ੍ਹਾ ਇਹ ਹੁੰਦੀ ਹੈ ਕਿ ਕਈ ਦਫ਼ਾ ਬਚਿਆਂ ਦੀਆਂ ਅੱਖਾਂ ਵਿਚ ਨੁਕਸ ਹੁੰਦਾ ਹੈ ਅਤੇ ਅਧਿਆਪਕ ਜੋ ਬੋਰਡ ਤੇ ਲਿਖਦਾ ਹੈ ਉਨ੍ਹਾਂ ਨੂੰ ਨਜ਼ਰ ਨਹੀਂ ਆਉਂਦਾ ਜਿਸ ਕਰਕੇ ਉਨ੍ਹਾਂ ਨੂੰ ਸਕੂਲ ਵਿੱਚ ਟੀਚਰ ਤੋਂ ਮਾਰ ਪੈਂਦੀ ਹੈ ਅਤੇ ਘਰ ਜਾ ਕੇ ਵੀ ਮਾਰ ਪੈਂਦੀ ਹੈ। ਅਸੀਂ ਬਚਿਆਂ ਨੂੰ ਇਸ ਤਰ੍ਹਾਂ ਚੈਕ ਅੱਪ ਕਰਕੇ ਮਾਰ ਤੋਂ ਵੀ ਬਚਾ ਸਕਾਂਗੇ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਕੌਂਸਲ ਬਣਾ ਰਹੇ ਹਾਂ, ਇਹ ਦੋ ਸਾਲ ਲਈ ਬਣਾ ਰਹੇ ਹਾਂ ਔਰ ਅਸੀਂ ਇਸ ਦੀ ਜਲਦੀ ਇਲੈਕਸ਼ਨ ਕਰਵਾਉਣੀ ਹੈ। ਮੈਡੀਕਲ ਕੌਂਸਲ ਦੀ ਵੀ ਇਲੈਕਸ਼ਨ ਕਰਾਉਣੀ ਹੈ ਔਰ ਜਿਹੜੀ ਹੋਮਿਓਪੈਥਿਕ ਕੌਂਸਲ ਹੈ ਉਸ ਦੀ ਵੀ ਇਲੈਕਸ਼ਨ ਕਰਵਾਉਣੀ ਹੈ।

ਚੋਧਰੀ ਮਾਤੂ ਰਾਮ: ** ** **

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

ਸਿਹਤ ਮੰਤਰੀ: ਵੈਦ ਜੀ ਤਾਂ ਮੇਰੇ ਬੜੇ ਮਿੱਤਰ ਹਨ।

ਡਿਪਟੀ ਸਪੀਕਰ ਸਾਹਿਬ, ਵਿਦਇਨ ਟੂ ਈਅਰਜ਼ ਇਸ ਦੀ ਇਲੈਕਸ਼ਨ ਕਰਵਾਉਣੀ ਹੈ। ਤੁਸੀਂ ਸੁਣ ਕੇ ਖੁਸ਼ ਹੋਵੋਗੇ ਔਰ ਮਹਿਸੂਸ ਕਰੋਗੇ ਕਿ ਜੋ ਆਦਮੀ ਲਏ ਹਨ ਉਹ ਚੰਗੇ ਕਾਬਲ ਆਦਮੀ ਲਏ ਹਨ ਉਹ ਲੋਕ ਰਜਿਸਟਰ ਕਰਨਗੇ ਜਿਹੜੇ ਫਾਰਮੇਸੀ ਵਿੱਚ ਮਾਹਰ ਹੋਣਗੇ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨ-ਵਾਦ ਕਰਦਾ ਹਾਂ ਅਤੇ ਕਹਿਣਾ ਚਾਹੁੰਦਾ ਹਾਂ ਕਿ ਇਸ ਬਿਲ ਨੂੰ ਪਾਸ ਕਰਨਾ ਚਾਹੀਦਾ ਹੈ।

**Mr. Deputy Speaker** : Question is—

That the Pharmacy (Punjab Amendment and Validation) Bill be taken into consideratin at once.

*The motion was carried.*

**Mr. Deputy Speaker** : Now the House will proceed to consider the Bill Clause by Clause.

**Sub-Clause (2) of Clause 1.**

**Mr. Deputy Speaker** : Question is—

That Sub-Clause (2) of Clause 1 stand part of the Bill.

*The motion was carried.*

**Clause 2.**

**Mr. Deputy Speaker** : Question is—

That Clause 2 stand part of the Bill.

*The motion was carried.*

**Clause 3.**

**Mr. Deputy Speaker** : There is a notice of an amendment to this Clause by Sardar Dalip Singh Pandhi. He may please move his amendment.

ਸ੍ਰੀ ਗੁਰਦਿਆਲ ਸੈਣੀ : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਬੜਾ ਚੰਗਾ ਕੰਮ ਕੀਤਾ ਹੈ ਕਿ ਚੈਕ ਅੱਪ ਦਾ ਕੰਮ ਸ਼ੁਰੂ ਕਰਵਾਇਆ ਹੈ। ਕੀ ਇਸ ਦੇ ਵਾਸਤੇ ਹਰ ਇਕ ਐਮ. ਐਲ. ਏ. ਨੂੰ ਪੁੱਛਿਆ ਜਾਵੇਗਾ ਕਿ ਆਪਣੇ ਆਪਣੇ ਇਲਾਕੇ ਦੇ ਲੋਕਾਂ ਬਾਰੇ ਦੱਸਣ? ਮੇਰੇ ਹਲਕੇ ਵਿਚ ਭਾਰਗੋ ਕੈਂਪ ਇਕ ਐਸੀ ਜਗ੍ਹਾ ਹੈ ਜਿਥੇ ਤਕਰੀਬਨ 40 ਹਜ਼ਾਰ ਦੇ ਕਰੀਬ

** Expunged as ordered by the Chair.

[ਸ੍ਰੀ ਗੁਰਦਿਆਲ ਸੈਣੀ]

ਹਰੀਜਨ ਵਸਦੇ ਹਨ ਔਰ ਤਕਰੀਬਨ 20 ਹਜ਼ਾਰ ਇਨ੍ਹਾਂ ਵਿਚੋਂ ਬਿਮਾਰੀਆਂ ਦੇ ਸ਼ਿਕਾਰ ਹਨ। ਇਸੇ ਤਰ੍ਹਾਂ ਗਾਂਧੀ ਕੈਂਪ ਹੈ ਉਥੇ ਵੀ ਲੋਕ ਬਹੁਤ ਸਾਰੀਆਂ ਬਿਮਾਰੀਆਂ ਦਾ ਸ਼ਿਕਾਰ ਹਨ। ਪਾਂਧੀ ਸਾਹਿਬ ਨੂੰ ਵੀ ਚੈਕ ਅੱਪ ਕਰਵਾਉਣ ਦੀ ਲੋੜ ਹੈ। ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਗਲ ਵਿੱਚ ਨੂੰ ਪਹਿਲ ਦੇਣਗੇ ਜਾਂ ਨਹੀ ?

**Sardar Dalip Singh Pandhi** (Amloh, S.C.) : Sir, I beg to move—

That for the words "State Government", wherever occurring in the proposed section 19-B (1) & (2), the word "Governor" be substituted.

**Mr. Deputy Speaker :** Motion moved—

That for the words "State Government", wherever occuring in the proposed section 19-B(1) & (2), the word "Governor" be substituted.

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਮੇਰੇ ਬਜ਼ੁਰਗ ਹਨ, ਇਹ ਮੇਰੇ ਬਾਪ ਵਰਗੇ ਹਨ, ਮੈਂ ਇਨ੍ਹਾਂ ਦਾ ਬਹੁਤ ਸਤਿਕਾਰ ਕਰਦਾ ਹਾਂ। ਮੈਂ ਇਸ ਤੇ ਕੋਈ ਬਹੁਤਾ ਕ੍ਰਿਟਿਸਿਜ਼ਮ ਨਹੀਂ ਕਰਨਾ ਚਾਹੁੰਦਾ। ਇਹ ਫਾਰਮਾਸਿਸਟ ਐਕਟ ਜੋ ਹੈ ਇਹ ਸੈਂਟਰਲ ਐਕਟ ਹੈ ਔਰ ਇਸ ਦੇ ਸੈਕਸ਼ਨ 19 ਥਲੇ ਜੋ ਕੌਂਸਲ ਬਣੀ ਹੈ ਉਸ ਸੈਕਸ਼ਨ ਦੀ ਕਲਾਜ਼ 'ਏ' ਅਤੇ 'ਸੀ' ਵਿੱਚ ਲਿਖਿਆ ਹੈ—

"(a) Six members elected from amongst themselves by registered pharmacists of the State.

(c) One Member elected from amongst themselves by the members of each Medical Council of the Council of Medical Registration of the State as the case may be".

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਵਿਚ ਜਿਹੜੀ ਨਾਮੀਨੇਸ਼ਨ ਹੈ, ਉਹ ਨਾ ਹੋਵੇ, ਇਲੈਕਸ਼ਨ ਹੋਣੀ ਚਾਹੀਦੀ ਹੈ। ਜਿਵੇਂ ਕਾਗਜ਼ ਥਲੇ ਤੋਂ ਮੂਵ ਹੋ ਗਿਆ ਮੇਰੀ ਅਰਜ਼ ਹੈ ਕਿ ਉਸੇ ਤਰ੍ਹਾਂ ਉਪਰ ਨਹੀਂ ਟੋਈ ਜਾਣਾ ਚਾਹੀਦਾ। ਇਕ ਮੈਂ ਦੱਸਣਾ ਚਾਹੁੰਦਾ ਹਾਂ ਕਿ ਕੋਈ ਪੀ. ਕੇ. ਬਾਂਸਲ, ਮੈਡੀਕਲ ਅਫਸਰ ਹੈ ਉਹ ਰੰਗੇ ਹੱਥੀਂ ਫੜਿਆ ਗਿਆ ਪਰ ਉਸ ਦਾ ਕੁਝ ਨਹੀਂ ਹੋਇਆ। ਇਸੇ ਤਰ੍ਹਾਂ ਸਿਵਿਲ ਸਰਜਨ, ਸੰਗਰੂਰ ਰੰਗੇ ਹੱਥੀਂ ਫੜਿਆ ਗਿਆ ਉਸ ਦਾ ਕੁਝ ਨਹੀਂ ਹੋਇਆ। ਰਾਜਿੰਦਰਾ ਹਸਪਤਾਲ ਦਾ ਮਾਮਲਾ ਹੈ ਉਥੇ ਇਕ ਨਰਸ ਨੂੰ ਕਿਸੇ ਅਫਸਰ ਨੇ ਰੇਪ ਕਰ ਦਿਤਾ ਉਸ ਦਾ ਕੁਝ ਨਹੀਂ ਹੋਇਆ। ਕੁਐਕਸ ਤਾਂ ਬੜੇ ਹਨ। ਫੋਰਥ ਕਲਾਸ ਦੇ ਇੰਪਲਾਈਜ਼ ਡਾਕਟਰ ਬਣੇ ਬੈਠੇ ਹਨ ਉਨ੍ਹਾਂ ਨੇ ਦੁਕਾਨਾਂ ਖੋਲ੍ਹੀਆਂ ਹੋਈਆਂ ਹਨ। ਈ. ਐਸ. ਆਈ. ਦੇ ਇੰਚਾਰਜ ਨੇ ਗਲਤ ਟੀਕੇ ਲਾਏ ਅਤੇ ਕਈਆਂ ਦੀਆਂ ਜਾਨਾਂ ਲੈ ਲਈਆਂ। ਕੈਮਿਸਟ ਜਿੰਨੇ ਵੀ ਹਨ ਆਊਟ ਡੇਟਿਡ ਦਵਾਈਆਂ ਵੇਚੀ ਜਾਂਦੇ ਹਨ, ਕੋਈ ਪੁੱਛਦਾ ਨਹੀਂ। ਸਾਡੇ ਸਟੇਟ ਐਕਟ ਵਿਚ ਫਲਾਅ ਹੈ ਕੋਈ ਚੈਕਿੰਗ ਨਹੀਂ। ਇਸ ਤੋਂ ਇਲਾਵਾ ਡਾਕਟਰਾਂ ਤੋਂ ਦਵਾਈਆਂ ਪ੍ਰੈਸਕਰਾਈਬ ਹੋ ਕੇ ਆ ਜਾਂਦੀਆਂ ਹਨ, ਪਰਚੀਆਂ ਬਣ ਜਾਂਦੀਆਂ ਹਨ, ਮੁਲਾਜ਼ਮਾਂ ਵਿਚ ਧੜੇਬੰਦੀਆਂ ਹੋ ਰਹੀਆਂ ਹਨ, ਕੋਈ ਇਲਾਜ ਨਹੀਂ। ਸ਼ਾਹੀ ਮੈਡੀਕਲ ਹਾਲ, ਅਮਲੋਹ ਵਿਚ ਚਲ ਰਿਹਾ ਹੈ ਉਹ ਗਲਤ ਦਵਾਈਆਂ ਦਾ ਇਸਤੇਮਾਲ ਕਰੀ ਜਾਂਦਾ ਹੈ, ਅਬਾਰਸ਼ਨ ਕਰਦਾ ਹੈ ਗੌਰਮਿੰਟ ਦੀਆਂ ਦਵਾਈਆਂ ਉਥੇ ਵਿਕ ਰਹੀਆਂ ਹਨ ਪਰ ਕੋਈ ਚਲਾਨ ਨਹੀਂ ਕਰਦਾ। ਮੈਂ ਕਹਿੰਦਾ ਹਾਂ ਕਿ ਜਦੋਂ ਡਰੱਗ ਇਨਸਪੈਕਟਰ ਫੜ ਲਵੇ ਫਿਰ ਚਲਾਨ ਕਿਉਂ ਨਹੀਂ ਕੀਤਾ ਜਾਂਦਾ। ਦੋ ਦੋ ਸਾਲ ਚਲਾਨ ਨਹੀਂ ਹੁੰਦੇ। ਹਸਪਤਾਲਾਂ ਵਿਚ ਬੁਰੀ ਹਾਲਤ ਹੈ, ਕੋਈ ਪੁੱਛਦਾ ਨਹੀਂ। ਰਾਜਿੰਦਰਾ ਹਸਪਤਾਲ ਦੇ ਗਾਇਨੀ ਵਾਰਡ ਵਿਚ ਮੇਰੀ ਆਪਣੀ ਲੜਕੀ ਦਾਖ਼ਲ

ਹੋਈ ਪਰ ਕੋਈ ਨਹੀਂ ਪੁੱਛਦਾ। ਅਗਰ ਕੋਈ ਵਜ਼ੀਰ ਚਲਾ ਜਾਏ ਤਾਂ ਸਭ ਕੁਝ ਠੀਕ ਹੋ ਜਾਂਦਾ ਹੈ ਨਹੀਂ ਤਾਂ ਬਹੁਤ ਬੁਰਾ ਹਾਲ ਹੈ। ** ** **

**Mr. Deputy Speaker :** The remarks made by Mr. Pandhi against Doctor Kewal Krishan are unparliamentary and are expunged.

**ਸਰਦਾਰ ਬੀਰਦਵਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਜਿੰਨੇ ਵੀ ਬੰਦੇ ਮਰੇ ਹਨ ਉਹ ਬੀਮਾਰੀਆਂ ਨਾਲ ਨਹੀਂ ਬਲਕਿ ਗਲਤ ਦਵਾਈਆਂ ਨਾਲ ਮਰੇ ਹਨ। ਇਹ ਸੱਜਣ ਉਥੇ ਹਟੀ ਖੋਲ੍ਹੀ ਬੈਠੇ ਹਹੇ ਸਨ। ਕੀ ਇਨ੍ਹਾਂ ਨੇ ਕਦੇ ਲਸੰਸ ਲਿਆ ਸੀ, ਪਰ ਹੱਟੀ ਤੇ ਫਟਾ ਲਗਾ ਹੋਇਆ ਸੀ ਡਾਕਟਰ ਦਲੀਪ ਸਿੰਘ ਪਾਂਧੀ। (ਹਾਸਾ)

**ਸਰਦਾਰ ਦਲੀਪ ਸਿੰਘ ਪਾਂਧੀ:** ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਅਧਿਕਾਰ ਹੈ ਕਮੇਟੀ ਬਣਾ ਕੇ ਇਨਕੁਆਇਰੀ ਕਰਵਾ ਲਵੋ ਕੌਣ ਸਹੀ ਹੈ, ਕੌਣ ਗਲਤ ਹੈ।

ਡਿਪਟੀ ਸਪੀਕਰ ਸਾਹਿਬ, ਦਵਾਈਆਂ ਠੀਕ ਮਿਲਣੀਆਂ ਚਾਹੀਦੀਆਂ ਹਨ। ਲੋਕ ਅਮਲੋਹ ਵਿਚ ਬਹੁਤ ਮਰ ਗਏ ਹਨ ਗਲਤ ਦਵਾਈਆਂ ਦੇ ਕਾਰਨ ਪਰ ਕੋਈ ਸੁਣਵਾਈ ਨਹੀਂ।

ਮੈਂ ਕਹਿੰਦਾ ਹਾਂ ਕਿ ਜਿਹੜੀ ਕੌਂਸਲ ਹੈ ਇਹ ਇਲੈਕਸ਼ਨ ਨਾਲ ਬਣੇ, ਇਲੈਕਸ਼ਨ ਵਿਚ ਸਾਡੇ ਖਿਆਲਾਂ ਦੇ ਬੰਦੇ ਵੀ ਆਉਣਗੇ। ਇਨ੍ਹਾਂ ਨੇ ਤਾਂ ਸਿਰਫ ਉਹੀ ਕਾਂਗਰਸੀ ਲੈਣੇ ਹਨ। ਅਗਰ ਇਲੈਕਸ਼ਨਜ਼ ਹੋਣਗੀਆਂ ਤਾਂ ਠੀਕ ਬੰਦੇ ਆ ਸਕਣਗੇ ਨਹੀਂ ਤਾਂ ਕੁਐਕਸ ਰਹਿ ਜਾਣਗੇ। ਇਸ ਲਈ ਇਲੈਕਸ਼ਨਜ਼ ਕਰਾਓ।

**ਸਰਦਾਰ ਗੁਰਨੈਬ ਸਿੰਘ ਬਰਾੜ:** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਿਹਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਪਾਂਧੀ ਸਾਹਿਬ ਦੀ ਗਲ ਦਾ ਜਵਾਬ ਦੇਣਾ ਵੀ ਮੁਨਾਸਬ ਨਹੀਂ ਸਮਝਦਾ। ਮੈਂ ਇਕ ਮਿਸਾਲ ਦਿੰਦਾ ਹਾਂ ਕਿ ਮਹਾਤਮਾ ਗਾਂਧੀ ਜੀ ਨੂੰ ਕਿਸੇ ਨੇ ਇਕ ਚਿਠੀ ਲਿਖੀ। ਉਸ ਦੇ ਵਿਚ ਗਾਂਧੀ ਜੀ ਨੂੰ ਗਾਲ੍ਹਾਂ ਕਢੀਆਂ। ਉਸ ਦੇ ਬਾਦ ਦੁਬਾਰਾ ਚਿੱਠੀ ਲਿਖੀ ਕਿ ਮੈਂ ਇਕ ਚਿਠੀ ਲਿਖੀ ਸੀ ਉਸ ਦਾ ਜਵਾਬ ਨਹੀਂ ਦਿੱਤਾ ਗਿਆ। ਗਾਂਧੀ ਜੀ ਨੇ ਕਿਹਾ ਕਿ ਗੰਦੀ ਚੀਜ਼ ਸੁਟ ਦਿਤੀ ਹੈ ਔਰ ਕੰਮ ਦੀ ਚੀਜ਼, ਜਿਹੜਾ ਪਿਨ ਲਗਾ ਹੋਇਆ ਸੀ, ਉਹ ਰਖ ਲਿਆ ਹੈ। ਮੈਂ ਕਹਿੰਦਾ ਹਾਂ ਕਿ ਪਾਂਧੀ ਜੀ ਦੀ ਪੋਜ਼ੀਸ਼ਨ ਆਪਣੀ ਪਾਰਟੀ ਵਿਚ ਇਕ ਪਿਨ ਦੀ ਵੀ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਇਹ ਬਿਲ ਪਾਸ ਕੀਤਾ ਜਾਵੇ।

**Mr. Deputy Speaker :** Question is —

That for the words "State Government, wherever occurring in the proposed section 19-B(1) & (2), the word "Governor" be substituted.

*The motion was lost.*

**Mr. Deputy Speaker :** Question is—

That Clause 3 stand part of the Bill.

*The motion was carri d.*

---

**Expunged as ordered by the Chair.

**Clause 4.**

**Mr. Deputy Speaker :** Question is—

That Clause 4 stand part of the Bill.

*The motion was carried.*

**Sub-Clause (1) of Clause 1**

**Mr. Deputy Speaker :** Question is—

That Sub-Clause (1) of Clause 1 stand part of the Bill.

*The motion was carried.*

**Title**

**Mr. Deputy Speaker :** Question is—

That the Title be the Title of the Bill.

*The motion was carried.*

**Health and Family Welfare Minister (Shri Sardari Lal Kapoor) :** Sir I beg to move—

That the Pharmacy (Punjab Amendment and Validation) Bill be passed.

**Mr. Deputy Speaker :** Motion moved —

That the Pharmacy (Punjab Amendment and Validation) Bill be passed.

**Mr. Deputy Speaker :** Question is—

That the Pharmacy (Punjab Amendment and Validation) Bill be passed.

*The motion was carried.*

**Mr. Deputy Speaker :** The House stands adjourned till 9.00 A.M. on Tuesday, the 1st September, 1981.

*

*6.26 P.M. | (*The Sabha then adjourned till* 9.00 *A.M. on Tuesday, the 1st September*, 1981)

2487/PVS—Govt. Press, Chd.

# Punjab Vidhan Sabha Debates

*Ist September, 1981*

Vol. III—No. 7

OFFICIAL REPORT



CONTENTS

Tuesday, the 1st September, 1981 | Page




PUNJAB VIDHAN SABHA SECRETARIAT, CHANDIGARH.

PRICE Rs.

# PUNJAB VIDHAN SABHA

Tuesday, the 1st September, 1981

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Shri Brij Bhushan Mehra) in the Chair.*

## POSTPONED STARRED QUESTIONS AND ANSWERS

Postponed Starred Question No. *899

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀ ਹੋਇਆ)।

### Compensation given to Flood Affected Persons in Bet Area.

*955. **Sardar Jagrup Singh** : Will the Minister for Revenue be pleased to state :—

(a) Whether the Government gave any compensation to the flood affected persons in bet area during the year 1978; if so, the details thereof ;

(b) Whether compensation was given to all the affected persons; if not, the reasons therefor ?

**Sardar Beant Singh** : (a) Government sanctioned gratuitous relief to the flood affected persons in Bet area of the State during 1978 in accordance with the approved scales. On this account a sum of Rs. 4,75,71,574 was disbursed in the Bet area in the form of grants for damage to crops, houses, death of bread winner, loss of cattle, fodder and subsistence etc.

(b) Gratuitous relief was disbursed to all the eligible persons in the States except a few persons who have been identified and for the disbursement to whom necessary action is being taken. Departmental proceedings have been initiated against the concerned delinquent Revenue Staff and early action will be taken.

**ਸਰਦਾਰ ਜਗਰੂਪ ਸਿੰਘ** : ਸਪੀਕਰ ਸਾਹਿਬ, ਸੰਨ 1978 ਵਿੱਚ ਦਰਿਆ ਸਤਲੁਜ ਵਿਚ ਭਾਰੀ ਹੜ੍ਹ ਆਏ ਜਿਨ੍ਹਾਂ ਕਰਕੇ ਬਹੁਤ ਤਬਾਹੀ ਹੋਈ ਸੀ ਔਰ ਮੇਰੇ ਹਲਕੇ ਦੇ ਬੇਟ ਦੇ ਕਈ ਪਿੰਡਾਂ ਦਾ ਨਾਮੋ ਨਿਸ਼ਾਨ ਮਿਟ ਗਿਆ ਸੀ ਉਸ ਵੇਲੇ ਦੀ ਸਰਕਾਰ ਨੇ ਮੁਆਵਜ਼ਾ ਦਿੱਤਾ ਸੀ ਪਰ ਬਹੁਤ ਸਾਰੇ ਲੋਕਾਂ ਦੇ ਲਿਸਟ ਵਿਚ ਨਾਂ ਹੋਣ ਦੇ ਬਾਵਜੂਦ ਉਨ੍ਹਾਂ ਨੂੰ ਮੁਆਵਜ਼ਾ ਨਹੀਂ ਦਿੱਤਾ ਗਿਆ। ਮੈ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁਛਣਾ ਚਾਹਾਂਗਾ ਕਿ ਉਨ੍ਹਾਂ ਲੋਕਾਂ ਦਾ ਕੀ ਗੁਨਾਹ ਹੈ ਕਿ ਉਨ੍ਹਾਂ ਨੂੰ ਮੁਆਵਜ਼ਾ ਨਹੀਂ ਦਿੱਤਾ ਗਿਆ ਅਤੇ ਉਨ੍ਹਾਂ ਨੂੰ ਕਦੋਂ ਤਕ ਇਹ ਮੁਆਵਜ਼ਾ ਦੇ ਦਿੱਤਾ ਜਾਵੇਗਾ ?

**ਮੰਤਰੀ** : ਇਹ ਠੀਕ ਹੈ ਕਿ 290 ਆਦਮੀ ਇਹੋ ਜਿਹੇ ਰਹਿ ਗਏ ਸਨ ਡਿਸਟ੍ਰਿਕਟ ਲੁਧਿਆਣਾ ਵਿੱਚ ਸਨ 1978 ਵਿੱਚ ਜਿਨ੍ਹਾਂ ਨੂੰ ਮੁਆਵਜ਼ਾ ਨਹੀ ਦਿੱਤਾ ਗਿਆ ਸੀ। ਇਹ ਹੇਠਲੇ ਅਫਸਰਾਂ

[ਮਾਲ ਮੰਤਰੀ]

ਦੀ ਅਣਗਹਿਲੀ ਕਰਕੇ ਹੋਇਆ ਸੀ ਜਿਨ੍ਹਾਂ ਨੇ ਗਲਤ ਗਿਰਦਾਵਰੀਆਂ ਕੀਤੀਆਂ ਸਨ। ਇਸ ਕਾਰਨ ਜਿਨ੍ਹਾਂ ਨੂੰ ਮੁਆਵਜ਼ਾ ਮਿਲਣਾ ਸੀ ਉਹ ਨਾ ਮਿਲਿਆ ਅਤੇ ਜਿਨ੍ਹਾਂ ਦਾ ਕੋਈ ਨੁਕਸਾਨ ਨਹੀ ਸੀ ਹੋਇਆ ਉਨ੍ਹਾਂ ਦੇ ਨਾਂ ਲਿਸਟ ਵਿਚ ਪੈ ਗਏ ਸਨ। ਇਸ ਦੀ ਇਨਕੁਆਇਰੀ ਕਰਦੇ ਕਰਦੇ ਫਾਈਨਾਂਸ਼ਲ ਯੀਅਰ ਖਤਮ ਹੋ ਗਿਆ ਸੀ ਅਤੇ ਪੈਸੇ ਵਾਪਸ ਆ ਗਏ ਸਨ। ਹੁਣ ਦੁਬਾਰਾ ਡਿਪਟੀ ਕਮਿਸ਼ਨਰ ਨੂੰ ਕਿਹਾ ਗਿਆ ਹੈ ਕਿ ਉਹ ਦੁਬਾਰਾ ਡਿਮਾਂਡ ਭੇਜਣ ਤਾਂ ਕਿ 1978 ਦਾ ਬੈਕ-ਲਾਗ ਪੂਰਾ ਕੀਤਾ ਜਾ ਸਕੇ।

**ਸਰਦਾਰ ਜਗਰੂਪ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ ਮੰਨਿਆ ਹੈ ਕਿ ਉਸ ਸਮੇ ਕੁਝ ਗਲਤ ਆਦਮੀਆਂ ਨੇ ਮੁਆਵਜ਼ਾ ਲੈ ਲਿਆ। ਇਹ ਮੇਰੇ ਨੋਟਿਸ ਵਿਚ ਵੀ ਆਇਆ ਹੈ। ਜਿਨ੍ਹਾਂ ਲੋਕਾਂ ਦਾ ਕੋਈ ਨੁਕਸਾਨ ਨਹੀਂ ਸੀ ਹੋਇਆ, ਅਜਿਹੇ ਬਹੁਤ ਸਾਰੇ ਆਦਮੀ ਮੁਆਵਜ਼ਾ ਲੈ ਗਏ। ਕੀ ਉਨ੍ਹਾਂ ਅਫਸਰਾਂ ਦੇ ਖਿਲਾਫ ਜਾਂ ਉਨ੍ਹਾਂ ਲੋਕਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇਗੀ ਜਿਹੜੇ ਹਜ਼ਾਰਾਂ ਰੁਪਏ ਗਲਤ ਲੈ ਗਏ ? ਕੀ ਕੋਈ ਪੱਕੀ ਡੇਟ ਦੇਣਗੇ ਜਦੋਂ ਤੱਕ ਉਹ ਗਰੀਬ ਆਦਮੀ, ਜਿਹੜੇ ਰਹਿ ਗਏ ਹਨ, ਉਨ੍ਹਾਂ ਨੂੰ ਮੁਆਵਜ਼ਾ ਮਿਲ ਜਾਵੇਗਾ ?

**ਮੰਤਰੀ :** ਉਨ੍ਹਾਂ ਅਫਸਰਾਂ ਦੇ ਖਿਲਾਫ ਐਕਸ਼ਨ ਲਿਆ ਗਿਆ ਹੈ। ਇਕ ਡਿਪਟੀ ਸੈਕਟਰੀ ਨੇ ਜਾ ਕੇ ਇਨਕੁਆਇਰੀ ਕੀਤੀ ਹੈ। ਚਾਰ ਪਟਵਾਰੀ ਸਸਪੈਂਡ ਕੀਤੇ ਹੋਏ ਹਨ। ਜਿਨ੍ਹਾਂ ਬੰਦਿਆਂ ਨੇ ਗਲਤ ਮੁਆਵਜ਼ਾ ਲਿਆ ਹੈ ਉਨ੍ਹਾਂ ਕੋਲੋਂ ਰਿਕਵਰੀ ਕਰਾਂਗੇ ਅਤੇ ਜਿਨ੍ਹਾਂ ਬੰਦਿਆਂ ਨੂੰ ਨਹੀਂ ਮਿਲਿਆ, ਉਨ੍ਹਾਂ ਨੂੰ ਮੁਆਵਜ਼ਾ ਦੇਣ ਬਾਰੇ ਮੈਂ ਕੋਈ ਪੱਕੀ ਡੇਟ ਤਾਂ ਨਹੀਂ ਦੇ ਸਕਦਾ, ਲੇਕਿਨ ਉਨ੍ਹਾਂ ਦਾ ਘਾਟਾ ਜ਼ਰੂਰ ਪੂਰਾ ਕੀਤਾ ਜਾਵੇਗਾ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, 1978 ਵਿੱਚ ਕਈ ਲੋਕ ਗਲਤ ਮੁਆਵਜ਼ਾ ਲੈ ਗਏ, ਠੀਕ ਹੈ ਉਨ੍ਹਾਂ ਦੀ ਇਨਕੁਆਇਰੀ ਕਰਨ। 1980 ਵਿੱਚ ਗੜੇ ਪਏ ਅਤੇ ਪੰਜਾਬ ਵਿੱਚ ਕਈ ਥਾਵਾਂ ਤੇ ਗਿਰਦਾਵਰੀਆਂ ਵੀ ਹੋ ਗਈਆਂ ਲੇਕਿਨ ਅਜੇ ਤਕ ਉਨ੍ਹਾਂ ਨੂੰ ਪੈਸੇ ਮੁਆਵਜ਼ੇ ਦੇ ਨਹੀਂ ਭੇਜੇ ਗਏ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਪੈਸੇ ਕਦੋਂ ਤਕ ਭੇਜ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਲੂੰਬਾ ਸਾਹਿਬ ਦੀ ਬਾਤ ਸਹੀ ਹੈ। ਹੁਣੇ ਸਪਲੀਮੈਂਟਰੀ ਡਿਮਾਂਡਜ਼ ਅਸੰਬਲੀ ਵਿੱਚ ਤੁਸੀਂ ਮਨਜ਼ੂਰ ਕੀਤੀਆਂ ਹਨ। ਅਸੀਂ ਫਾਇਨਾਂਸ ਮਨਿਸਟਰ ਕੋਲੋਂ ਪੈਸਾ ਮੰਗਿਆ ਹੈ। ਅਸੰਬਲੀ ਦੇ ਸੈਸ਼ਨ ਦੇ ਬਾਅਦ ਇਸ ਦਾ ਬੰਦੋਬਸਤ ਕਰਾਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਅਗੇ ਤੋਂ ਅਜਿਹਾ ਕੋਈ ਯਤਨ ਕਰਨਗੇ ਤਾ ਕਿ ਇਸ ਤਰ੍ਹਾਂ ਦੀ ਘਟਨਾ ਦੁਬਾਰਾ ਨਾ ਵਾਪਰੇ ? 1980 ਦੀ ਰਬੀ ਦੀ ਫਸਲ ਦੀ ਤਬਾਹੀ ਦਾ ਮੁਆਵਜ਼ਾ ਅਜੇ ਤਕ ਲੋਕਾਂ ਨੂੰ ਨਹੀਂ ਮਿਲਿਆ। ਦੂਸਰਾ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਲੁਧਿਆਣਾ ਵਿਚ ਹੇਰਾ ਫੇਰੀ ਹੋਈ ਹੈ ਉਸੇ ਤਰ੍ਹਾਂ ਬਠਿੰਡਾ ਵਿਚ ਵਾਪਰਿਆ ਹੈ। ਪਟਵਾਰੀਆਂ ਨੇ ਗਲਤ ਗਿਰਦਾਵਰੀਆਂ ਕਰ ਕੇ ਜਿਨ੍ਹਾਂ ਦਾ ਦਾ ਕੋਈ ਨੁਕਸਾਨ ਨਹੀਂ ਸੀ ਹੋਇਆ ਉਨ੍ਹਾਂ ਦੇ ਨਾਂ ਵਿਚ ਪਾ ਦਿੱਤੇ ਹਨ। ਜ਼ਿਮੀਂਦਾਰ ਵਿਚਾਰੇ ਅਨ ਪੜ੍ਹ ਹਨ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਬਠਿੰਡੇ ਵਿਚ ਵੀ ਇਸ ਤਰ੍ਹਾਂ ਦੀ ਇਨਕੁਆਇਰੀ ਕਰਾ-

ਉਣਗੇ ਔਰ ਕੋਈ ਅਜਿਹਾ ਫੂਲਪਰੂਫ ਸਿਸਟਮ ਅਗੇ ਵਾਸਤੇ ਬਣਾਉਣਗੇ ਤਾਂ ਕਿ ਜ਼ਿਮੀਂਦਾਰਾਂ ਨਾਲ ਇਹ ਜ਼ਿਆਦਤੀ ਨਾ ਹੋਵੇ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਜਨਰਲ ਸਵਾਲ ਕੀਤਾ ਹੈ। ਇਹ ਮਨਿਸਟਰ ਵੀ ਰਹੇ ਹਨ। ਅਜਿਹੀਆਂ ਲੈਪਸਿਜ਼ ਹੁੰਦੀਆਂ ਰਹਿੰਦੀਆਂ ਹਨ 1978 ਵਿੱਚ ਜਿਹੜੀ ਲੈਪਸ ਹੋਈ ਹੈ, ਜੇ ਕੋਈ ਗਲ ਇਨ੍ਹਾਂ ਦੀ ਨਜ਼ਰ ਵਿਚ ਆਉਂਦੀ ਹੈ ਤਾਂ ਲਿਖ ਕੇ ਭੇਜ ਦੇਣ। 1980 ਦਾ ਅਸੀਂ ਪੈਸਾ ਦੇ ਦਿੱਤਾ ਹੈ। 1981 ਦੇ ਬਾਰੇ ਮੈਂ ਪਹਿਲਾਂ ਹੀ ਜ਼ਿਕਰ ਕਰ ਦਿੱਤਾ ਹੈ।

## STARRED QUESTIONS AND ANSWERS

### Construction of Bridge over Gahla Drain on Barnala-Moga Via Nihal-Singh-Wala Road

***1098. (1) Comrade Saghar Singh**
**(2) Comrade Kulwant Singh**
**(3) Comrade Raj Kumar** : Will the Chief Minister be pleased to state whether there is any proposal under the consideration of Government to construct a bridge over Gahla Drain on Barnala-Moga (via Nihal Singh-Wala) road at village Himatpura ; if so, the action taken proposed to be taken in this behalf ?

**ਸਰਦਾਰ ਦਰਬਾਰਾ ਸਿੰਘ :** ਪਿੰਡ ਹਿਮਤਪੁਰਾ ਕੋਲ ਮੋਗਾ–ਬਰਨਾਲਾ ਸੜ੍ਹਕ ਵਾਇਆ ਨਿਹਾਲਸਿੰਘਵਾਲਾ ਸੜਕ ਨੂੰ ਘਾਲਾ ਡਰੇਨ ਕਰਾਸ ਨਹੀਂ ਕਰਦੀ। ਲਿੰਕ ਰੋਡ ਹਿੰਮਤਪੁਰਾ ਤੋਂ ਬਾਘਾ ਪੁਰਾਣਾ ਨਿਹਾਲਸਿੰਘਵਾਲਾ ਤੇ ਬੱਸੀਆਂ ਆਊਟ ਫਾਲ ਡਰੇਨ ਤੇ ਇਕ ਪੁਲ ਹੁਣੇ ਹੀ ਮਨਜ਼ੂਰ ਕੀਤਾ ਗਿਆ। ਇਸ ਪੁੱਲ ਦਾ ਕੰਮ ਵਿਭਾਗੀ ਤੌਰ ਤੇ ਹੱਥ ਵਿਚ ਲਿਆ ਗਿਆ ਹੈ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਲੋਕਾਂ ਦੀ ਤਕਲੀਫ ਨੂੰ ਮੁੱਖ ਰਖਦੇ ਹੋਏ ਕੀ ਇਸ ਨੂੰ ਇਸ ਮਾਲੀ ਸਾਲ ਵਿੱਚ ਕੰਪਲੀਟ ਕਰ ਦਿਤਾ ਜਾਵੇਗਾ ?

**ਮੁੱਖ ਮੰਤਰੀ :** ਮੈਂ ਇਹ ਤਾਂ ਨਹੀਂ ਕਹਿ ਸਕਦਾ ਕਿ ਇਸ ਮਾਲੀ ਸਾਲ ਵਿਚ ਇਹ ਕੰਪਲੀਟ ਹੋ ਜਾਵੇਗਾ ਲੇਕਿਨ 1982-83 ਵਿੱਚ ਆਸ ਹੈ ਕਿ ਇਹ ਕੰਪਲੀਟ ਹੋ ਜਾਵੇਗਾ।

---

### New Head Regulator of Ghuman Distributary of Kotla Branch at Village Ralla, Block Mansa

***1054. Sardar Baldev Singh Khiala :** Will the Chief Minister be pleased to state:—

(a) Whether a new head of Ghuman distributary on the Kotla Branch at village Ralla, Block Mansa was completed four years ago ;

(b) If the reply to part (a) above be in affirmative; the reasons for not releasing the water therein ?

**ਸਰਦਾਰ ਦਰਬਾਰਾ ਸਿੰਘ :** (ੳ) ਨਹੀਂ ਜੀ, ਹੈਡ ਰੇਗੂਲੇਟਰ ਦੋ ਸਾਲ ਪਹਿਲਾਂ ਬਣਾਇਆ ਹੈ।

[ਮੁੱਖ ਮੰਤਰੀ]

(ਅ) ਨਵੇਂ ਹੈਡ ਰੈਗੂਲੇਟਰ ਰਾਹੀਂ ਪਾਣੀ ਦੀ ਸਪਲਾਈ ਪੁਰਾਣੇ ਤੇ ਨਵੇਂ ਹੈਡ ਰੈਗੂਲੇਟਰ ਵਿਚਕਾਰ ਲਿੰਕ ਚੈਨਲ ਪੂਰੀ ਹੋਣ ਤੇ ਹੀ ਕੀਤੀ ਜਾਵੇਗੀ। ਇਸ ਲਈ ਜ਼ਮੀਨ ਪ੍ਰਾਪਤ ਕੀਤੀ ਜਾ ਰਹੀ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਇਹ ਦਸਿਆ ਹੈ ਕਿ ਦੋ ਸਾਲ ਹੋ ਗਏ ਹਨ ਇਹ ਰੈਗੂਲੇਟਰ ਮੁਕੰਮਲ ਹੋਇਆ ਪਿਆ ਹੈ। ਪੈਸੇ ਸਰਕਾਰ ਦੇ ਖਰਚ ਜੋ ਹੋਣੇ ਸਨ, ਹੋ ਗਏ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਤਨੇ ਸਮੇਂ ਵਿਚ ਇਸ ਨੂੰ ਚਾਲੂ ਕਰ ਦੇਣਗੇ ਤਾਂਕਿ ਪਾਣੀ ਵਧਾਇਆ ਜਾ ਸਕੇ ?

**ਮੁੱਖ ਮੰਤਰੀ** : ਪਾਣੀ ਤਾਂ ਇੱਕਠਾ ਕਰ ਕੇ ਵਧਾ ਕੇ 3.5 ਕਿਊਸਿਕ ਦਿੱਤਾ ਜਾ ਰਿਹਾ ਹੈ। ਸਵਾਲ ਚੈਨਲ ਬਣਾਉਣ ਦਾ ਹੈ ਉਸ ਦੇ ਲਈ ਜ਼ਮੀਨ ਐਕੁਆਇਰ ਕਰ ਕੇ ਬਹੁਤ ਜਲਦੀ ਅਸੀਂ ਪੰਜ, ਛੇ ਮਹੀਨਿਆਂ ਵਿਚ ਇਹ ਕਰ ਦਿਆਂਗੇ। ਪਾਣੀ ਤਾਂ ਮਿਲ ਰਿਹਾ ਹੈ, ਇਸ ਵਿਚ ਕੋਈ ਸ਼ੱਕ ਨਹੀਂ। ਲੇਕਿਨ ਬਕਾਇਦਾ ਤੌਰ ਤੇ ਚੈਨਲ ਬਣਾ ਕੇ ਇਹ ਮਿਲੇ, ਇਸ ਦੇ ਲਈ ਵਕਤ ਦਰਕਾਰ ਹੈ।

------

## Pending Schemes of Unbuilt area of Bhatinda City

***1059. Shri Surinder Kapur** : Will the Minister for Finance be pleased to state the number of schemes of un-built area of Bhatinda City which are lying pending with Government for approval ?

**ਡਾਕਟਰ ਕੇਵਲ ਕ੍ਰਿਸ਼ਨ** : ਨਗਰਪਾਲਿਕਾ, ਬਠਿੰਡਾ ਦੀ ਨਾ-ਉਸਾਰੇ ਗਏ ਖੇਤਰ ਸਬੰਧੀ ਕੋਈ ਸਕੀਮ ਸਰਕਾਰ ਦੇ ਪੱਧਰ ਤੇ ਪੈਂਡਿੰਗ ਨਹੀਂ ਹੈ ਜੀ।

**ਸ਼੍ਰੀ ਸੁਰਿੰਦਰ ਕਪੂਰ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਮੁਆਫੀ ਚਾਹਾਂਗਾ। ਇਹ ਜਵਾਬ ਗਲਤ ਜਾਪਦਾ ਹੈ। ਬਠਿੰਡਾ ਸ਼ਹਿਰ ਦੀਆਂ ਕਈ ਸਕੀਮਾਂ ਪੈਂਡਿੰਗ ਪਈਆਂ ਹਨ ਜਿਨ੍ਹਾਂ ਵਿਚੋਂ 9 ਕਲੀਅਰ ਹੋ ਕੇ ਆ ਗਈਆਂ ਹਨ। ਉਨ੍ਹਾਂ ਵਿਚੋਂ ਵੀ ਦੋ ਮਿਉਂਸਪਲ ਕਮੇਟੀ ਅਡਾਪਟ ਨਹੀਂ ਕਰ ਰਹੀ ਕਿਉਂਕਿ ਇਕ ਦੋ ਮੈਂਬਰ ਇਸ ਚੀਜ਼ ਵਿੱਚ ਇੰਟਰੈਸਟਿਡ ਹਨ ਕਿ ਉਹ ਸਕੀਮਾਂ ਅਡਾਪਟ ਨਾ ਹੋਣ। ਲੋਕਾਂ ਨੂੰ ਬੜੀ ਮੁਸ਼ਕਲ ਆਉਂਦੀ ਹੈ; ਮਕਾਨ ਉਸਾਰੀ ਕਰਨ ਵਾਸਤੇ ਬੜੀ ਤਕਲੀਫ ਹੋ ਰਹੀ ਹੈ। ਕੀ ਵਜ਼ੀਰ ਸਾਹਿਬ ਮਹਿਕਮੇਂ ਨੂੰ ਹਦਾਇਤਾਂ ਜਾਰੀ ਕਰਨਗੇ ਕਿ ਜਿਹੜੀਆਂ ਸਕੀਮਾਂ ਅਨਬਿਲਟ ਏਰੀਏ ਦੀਆਂ ਪੈਂਡਿੰਗ ਪਈਆਂ ਹਨ ਅਤੇ ਮਕਾਨਾਂ ਦੇ ਨਕਸ਼ੇ ਅਪਰੂਵ ਨਹੀਂ ਹੋ ਰਹੇ, ਇਸ ਲਈ ਟਾਊਨ ਪਲਾਨਿੰਗ ਅਤੇ ਮਿਉਂਸਪਲ ਕਮੇਟੀ ਨੂੰ ਕਹਿਣਗੇ ਕਿ ਇਹ ਨਕਸ਼ੇ ਨਿਰਧਾਰਿਤ ਸਮੇਂ ਦੇ ਅੰਦਰ ਸੈਂਕਸ਼ਨ ਕੀਤੇ ਜਾਣ ਤਾਂ ਕਿ ਲੋਕਾਂ ਨੂੰ ਮੁਸ਼ਕਲ ਨਾ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਜਵਾਬ ਠੀਕ ਦਿੱਤਾ ਸੀ। ਗੌਰਮਿੰਟ ਕੋਲ ਕੋਈ ਪੈਂਡਿੰਗ ਸਕੀਮ ਨਹੀਂ ਹੈ। 23 ਸਕੀਮਾਂ ਬਠਿੰਡਾ ਸ਼ਹਿਰ ਦੀਆਂ ਹਨ ਜਿਨ੍ਹਾਂ ਵਿਚੋਂ 10 ਮਨਜ਼ੂਰ ਹੋ ਕੇ ਚਲੀਆਂ ਗਈਆਂ ਹਨ, 9 ਪੈਂਡਿੰਗ ਪਈਆਂ ਹਨ ਟਾਊਨ ਪਲਾਨਰ ਕੋਲ ਅਤੇ ਬਾਕੀ ਮਿਉਂਸਪਲ ਕਮੇਟੀ ਕੋਲ ਹਨ। ਮੈਂ ਯਕੀਨ ਦਿਲਾਉਂਦਾ ਹਾਂ ਕਿ ਅਸੀਂ ਮਿਉਂਸਪਲ ਕਮੇਟੀ ਨੂੰ ਲਿਖਾਂਗੇ ਕਿ ਜਿਹੜੀਆਂ ਸੈਂਕਸ਼ਨਡ ਸਕੀਮਾਂ ਹਨ ਉਨ੍ਹਾਂ ਤੇ ਜਲਦੀ ਕੰਮ ਹੋਵੇ, ਟਾਊਨ ਪਲਾਨਰ

ਇਨ੍ਹਾਂ ਦੀ ਜਲਦੀ ਮਨਜ਼ੂਰੀ ਦੇਵੇ ਅਤੇ ਬਾਕੀ ਦੀਆਂ ਸਕੀਮਾਂ ਮਿਉਂਸਪਲ ਕਮੇਟੀ ਸਾਨੂੰ ਭੇਜ ਦੇਵੇ ਤਾਂ ਕਿ ਉਹ ਛੇਤੀ ਸੈਂਕਸ਼ਨ ਹੋ ਜਾਣ ।

**ਕਾਮਰੇਡ ਕੁਲਵੰਤ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕੁਝ ਸਕੀਮਾਂ ਪੈਂਡਿੰਗ ਹਨ । ਇਕ ਸਕੀਮ ਬਠਿੰਡਾ ਸ਼ਹਿਰ ਦੀ ਇਹ ਵੀ ਹੈ ਕਿ ਜਿਹੜਾ ਥਰਮਲ ਪਲਾਂਟ ਬਣਿਆ ਹੈ, ਉਸ ਦੀ 300 ਟਨ ਸੁਆਹ, ਬਠਿੰਡਾ ਸ਼ਹਿਰ ਦੇ ਲੋਕਾਂ ਦੇ ਸਿਰ ਵਿਚ ਪੈਂਦੀ ਹੈ, ਉਸ ਦਾ ਦਾ ਹੱਲ ਕਰਨਾ ਹੈ। ਕੀ ਇਸ ਪ੍ਰਾਬਲਮ ਨੂੰ ਹਲ ਕਰਨ ਦਾ ਕੋਈ ਪ੍ਰੋਗਰਾਮ ਸਰਕਾਰ ਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਬਠਿੰਡੇ ਦੀ ਸੁਆਹ ਦੀ ਗਲ ਹੈ, ਉਹ ਇਸ ਕਰਕੇ ਹੈ ਕਿਉਂਕਿ ਉਥੇ ਥਰਮਲ ਪਲਾਂਟ ਲਗਿਆ ਹੋਇਆ ਹੈ। ਪਰ ਉਹ ਪਲਾਂਟ ਇਸ ਤਰ੍ਹਾਂ ਲਗਿਆ ਹੋਇਆ ਹੈ ਕਿ ਜਿਹੜੀ ਸੁਆਹ ਬਹੁਤ ਬਾਰੀਕ ਰਹਿ ਜਾਵੇ ਉਹ ਦੂਰ ਜਾ ਕੇ ਸੁਟੇ । ਬਾਕੀ ਦੀ ਸਵਾਹ ਦਾ ਪ੍ਰਬੰਧ ਉਨ੍ਹਾਂ ਨੇ ਕੀਤਾ ਹੋਇਆ ਹੈ । ਵੈਸੇ ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਸਬੰਧ ਤਾਂ ਨਹੀਂ ਹੈ ਜੀ ।

**ਸ੍ਰੀ ਸੁਰਿੰਦਰ ਕਪੂਰ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਕਿ ਨਕਸ਼ੇ ਪਾਸ ਕਰਨ ਦੇ ਸਬੰਧ ਵਿਚ ਕੀ ਵਜ਼ੀਰ ਸਾਹਿਬ ਕੋਈ ਇਨਸਟਰਕਸ਼ਨਜ਼ ਦੇਣਗੇ ਤਾਂ ਕਿ ਟਾਊਨ ਪਲੈਨਰ ਦੀ ਸਕੀਮ ਦੇ ਅਨੁਸਾਰ ਨਕਸ਼ੇ ਅਪਰੂਵ ਹੋ ਜਾਇਆ ਕਰਨ ? ਮੇਰੀ ਇਸ ਗੱਲ ਦਾ ਜਵਾਬ ਨਹੀਂ ਆਇਆ ਜੀ ।

**ਮੰਤਰੀ** : ਅਸੀਂ ਕੋਸ਼ਿਸ਼ ਕਰਾਂਗੇ ਕਿ ਟਾਊਨ ਪਲਾਨਰ ਤੋਂ ਜਲਦੀ ਤੋਂ ਜਲਦੀ ਨਕਸ਼ੇ ਅਪਰੂਵ ਹੋ ਕੇ ਜਾਇਆ ਕਰਨ ।

---

### Crushing Capacity of the Cooperative Sugar Mills, Batala

***1092. Sardar Mohinder Singh Sarupwali** : Will the Minister for Agriculture and Forests be pleased to state whether there is any proposal under the consideration of the Government to increase the crushing capacity of the Cooperative Sugar Mills, Batala ; if so, the time by which it is likely to be materialised ?

**ਸਰਦਾਰ ਦਰਬਾਰਾ ਸਿੰਘ** (ਮੁੱਖ ਮੰਤਰੀ) : ਹਾਂ ਜੀ । ਸਮਰਥਾ ਵਧਾਉਣ ਲਈ ਲੋੜੀਂਦਾ ਉਦਯੋਗਿਕ ਲਾਈਸੈਂਸ ਲੈਣ ਲਈ ਮਾਮਲਾ ਭਾਰਤ ਸਰਕਾਰ ਨਾਲ ਉਠਾਇਆ ਗਿਆ ਹੈ । ਇਸ ਸਮੇਂ ਤਜਵੀਜ਼ ਕੀਤੀ ਸਮਰੱਥਾ ਵਧਾਉਣ ਬਾਰੇ ਕੋਈ ਨੀਯਤ ਸਮਾਂ ਨਹੀਂ ਦਸਿਆ ਜਾ ਸਕਦਾ ।

**ਸਰਦਾਰ ਮੁਹਿੰਦਰ ਸਿੰਘ ਸਰੂਪਵਾਲੀ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਇਨ੍ਹਾਂ ਦੇ ਨਾਲਿਜ ਵਿਚ ਹੈ ਕਿ ਸ਼ੂਗਰ ਮਿੱਲ ਬਟਾਲਾ ਦੀ ਕਪੈਸਿਟੀ ਬਾਰੇ ਉਦਯੋਗਿਕ ਲਾਈਸੈਂਸ ਇਸ਼ੂ ਹੋ ਗਿਆ ਸੀ ਪਰ ਉਸ ਦੀ ਡੇਟ ਐਕਸਪਾਇਰ ਹੋ ਗਈ ਹੈ ? ਕੀ ਇਸ ਚੀਜ਼ ਦੀ ਇਹ ਇਨਕੁਆਇਰੀ ਕਰਾਉਣਗੇ ਔਰ ਜਿਹੜੇ ਲੋਕ ਜ਼ਿੰਮੇਵਾਰ ਹੋਣਗੇ ਕਿ ਉਨ੍ਹਾਂ ਨੂੰ ਮੁੱਖ ਮੰਤਰੀ ਜੀ ਸਜ਼ਾ ਦੇਣਗੇ ?

ਮੁੱਖ ਮੰਤਰੀ: ਜੋ ਤੁਸੀਂ ਦੱਸਿਆ ਹੈ ਅਗਰ ਇਹ ਗੱਲ ਠੀਕ ਹੋਵੇਗੀ ਤਾਂ ਜ਼ਰੂਰ ਇਸ ਦੀ ਇਨਕੁਆਇਰੀ ਕਰਵਾ ਲਵਾਂਗੇ ਕਿ ਇਹ ਗੱਲ ਠੀਕ ਹੈ ਜਾਂ ਗਲਤ ਹੈ। ਲੇਕਿਨ ਹਮੇਸ਼ਾ ਅਸੀਂ ਗੌਰਮਿੰਟ ਆਫ ਇੰਡੀਆ ਨੂੰ ਲਿਖਦੇ ਹਾਂ ਕਿ ਫਲਾਣੀ ਮਿੱਲ ਦੀ ਕਰੱਸ਼ਿੰਗ ਕਪੈਸਿਟੀ ਨੂੰ ਵਧਾਉਣ ਦੀ ਮਨਜ਼ੂਰੀ ਦਿਤੀ ਜਾਵੇ।

ਸਰਦਾਰ ਮਹਿੰਦਰ ਸਿੰਘ ਸਰੂਪਵਾਲੀ: ਸਪੀਕਰ ਸਾਹਿਬ, ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਲਾਈਸੈਂਸ ਇਸ਼ੂ ਹੋ ਗਿਆ ਸੀ। ਆਪਾਂ ਖੇਤੀਬਾੜੀ ਨੂੰ ਪਹਿਲ ਦਿੰਦੇ ਹਾਂ ਪਰ ਇਸ ਤਰ੍ਹਾਂ ਦੇ ਲਾਈਸੈਂਸ ਦੀ ਡੇਟ ਐਕਸਪਾਇਰ ਹੋ ਜਾਵੇ ਇਹ ਕਿਤਨੀ ਮਾੜੀ ਗੱਲ ਹੈ। ਇਸ ਕਰਕੇ ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਸ ਦੇ ਵਾਸਤੇ ਜਿਹੜੇ ਲੋਕਾਂ ਦੀ ਜ਼ਿੰਮੇਵਾਰੀ ਹੈ ਉਨ੍ਹਾਂ ਨੂੰ ਸਜ਼ਾ ਦੇਣੀ ਚਾਹੀਦੀ ਹੈ।

ਮੁੱਖ ਮੰਤਰੀ: ਮੈਂ ਤਾਂ ਕਹਿ ਦਿੱਤਾ ਹੈ ਕਿ ਜ਼ਰੂਰ ਇਸ ਤੇ ਗੌਰ ਕਰਾਂਗੇ।

ਸਰਦਾਰ ਨੱਥਾ ਸਿੰਘ ਦਾਲਮ: ਕੀ ਮੁੱਖ ਮੰਤਰੀ ਜੀ ਇਸ ਗੱਲ ਤੋਂ ਜਾਣੂੰ ਹਨ ਕਿ ਕੋਆਪ੍ਰੇਟਿਵ ਸ਼ੂਗਰ ਮਿੱਲ, ਬਠਿੰਡਾ ਦੀ ਕਰਸ਼ਿੰਗ ਕਪੈਸਿਟੀ ਨਾਲੋਂ ਉਥੇ ਦੋ ਗੁਣਾ ਗੰਨਾ ਮੌਜੂਦ ਹੈ? ਕੀ ਇਹ ਹਾਊਸ ਨੂੰ ਐਸ਼ੋਅਰ ਕਰਨ ਨੂੰ ਤਿਆਰ ਹਨ ਕਿ ਇਨ੍ਹਾਂ ਦੀ ਸਰਕਾਰ ਉਸ ਸਾਰੇ ਗੰਨੇ ਨੂੰ ਕਰੱਸ਼ ਕਰਨ ਦਾ ਪ੍ਰਬੰਧ ਕਰੇਗੀ?

ਮੁੱਖ ਮੰਤਰੀ: ਗੰਨਾ ਤਾਂ ਜ਼ਰੂਰ ਕਰੱਸ਼ ਹੋਵੇਗਾ, ਇਥੇ ਨਹੀਂ ਹੋਵੇਗਾ ਤਾਂ ਨਾਲ ਦੀ ਮਿੱਲ ਵਿਚ ਹੋ ਜਾਵੇਗਾ। ਗੰਨਾ ਤਾਂ ਕਰੱਸ਼ ਹੋਣੋ ਨਹੀਂ ਰਹਿੰਦਾ।

———

**Health Centres without senior Medical Officers in the State**

***1023. Comrade Darshan Singh Jhabal :** Will the Minister for Health and Family Welfare be pleased to state :—

(a) the number of Health Centres without Senior Medical Officers in the State at present ;

(b) whether it is a fact that the Primary Health Centres, Kasel and Jhabal, are without Senior Medical Officers ; if so, the dates since when those posts have been lying vacant and the reasons therefor ?

**Shri Sardari Lal Kapoor :** (a) 47.

(b) Primary Health Centres, Kasel and Jhabal are without Senior Medical Officers since 27th April, 1978 and 21st October, 1980 respectively This is due to the fact that there is an overall shortage of doctors in Punjab Civil Medical Services Class I. Steps are being taken to make up this shortage by promotion from Punjab Civil Medical Services Class II and by direct recruitment through Punjab Public Service Commission.

ਕਾਮਰੇਡ ਦਰਸ਼ਨ ਸਿੰਘ ਝਬਾਲ: ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ ਪਿਛਲੇ ਸੈਸ਼ਨ ਵਿਚ ਵੀ ਮੈਂ ਇਹ ਸਵਾਲ ਕੀਤਾ ਸੀ ਔਰ ਉਸ ਵੇਲੇ ਵੀ ਇਹੋ ਹੀ ਜਵਾਬ ਦਿਤਾ ਸੀ ਜਿਹੜਾ ਕਿ ਹੁਣ ਇਨ੍ਹਾਂ ਨੇ ਪੜ੍ਹ ਕੇ ਸੁਣਾਇਆ ਹੈ। ਮੈਂ ਕਪੂਰ ਸਾਹਿਬ ਨੂੰ ਕਹੀ

ਵਾਰੀ ਮਿਲਦਾ ਵੀ ਰਿਹਾ ਹਾਂ ਪਰ ਹਰ ਵਾਰੀ ਇਹ ਇਹੋ ਹੀ ਜਵਾਬ ਦਿੰਦੇ ਰਹੇ ਹਨ ਕਿ ਬਹੁਤ ਜਲਦੀ ਉਥੇ ਡਾਕਟਰ ਭੇਜ ਦਿਆਂਗੇ, ਪਰ ਭੇਜੇ ਫਿਰ ਨਹੀਂ ਗਏ। ਪਿਛਲੇ ਹਫਤੇ ਮੈਂ ਇਨ੍ਹਾਂ ਨੂੰ ਫਿਰ ਬੇਨਤੀ ਕੀਤੀ ਤਾਂ ਇਨ੍ਹਾਂ ਨੇ ਕਿਹਾ ਕਿ ਹੁਣ ਉਥੇ ਸੀਨੀਅਰ ਡਾਕਟਰ ਜ਼ਰੂਰ ਚਲਾ ਜਾਵੇਗਾ ਔਰ ਜੇਕਰ ਹੁਣ ਨਾ ਗਿਆ ਤਾਂ ਮੈਨੂੰ ਦੱਸਣਾ।

ਸਪੀਕਰ ਸਾਹਿਬ, ਉਥੇ ਡਾਕਟਰ ਇਨਚਾਰਜ ਦੇ ਨਾ ਹੋਣ ਕਰ ਕੇ ਕੰਮ ਠੀਕ ਨਹੀਂ ਚਲਦਾ। ਦੂਸਰੇ, ਡਾਕਟਰ ਤਾਂ ਵਿਹਲੇ ਤੁਰੇ ਫਿਰਦੇ ਹਨ ਕਿਉਂਕਿ ਉਨ੍ਹਾਂ ਦਾ ਇਨਚਾਰਜ ਡਾਕਟਰ ਨਹੀਂ ਹੈ। ਇਸ ਲਈ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਉਥੇ ਇਹ ਜਲਦੀ ਤੋਂ ਜਲਦੀ ਕਦੋਂ ਤਕ ਸੀਨੀਅਰ ਡਾਕਟਰ ਇਨਚਾਰਜ ਭੇਜ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਨਹੀਂ ਹੈ ਕਿ ਉਥੇ ਡਾਕਟਰ ਵਿਹਲੇ ਫਿਰਦੇ ਹਨ। ਐਸੀ ਕੋਈ ਗੱਲ ਨਹੀਂ ਹੈ। ਬਾਕੀ ਡਾਕਟਰਾਂ ਦੀ ਕਮੀ ਹੋਣ ਕਰ ਕੇ ਅਸੀਂ ਪਬਲਿਕ ਸਰਵਿਸ ਕਮਿਸ਼ਨ ਨੂੰ ਲਿਖ ਦਿਤਾ ਹੈ ਔਰ ਜਿਹੜੇ ਸਾਡੇ ਡਾਕਟਰ ਕਲਾਸ ਟੂ ਹਨ ਉਨ੍ਹਾਂ ਨੂੰ ਪਰਮੋਟ ਵੀ ਕੀਤਾ ਜਾ ਰਿਹਾ ਹੈ। ਜਿਹੜਾ ਤੁਸੀਂ ਪੁਛਿਆ ਹੈ ਕਿ ਉਥੇ ਕਲਾਸ ਵੰਨ ਡਾਕਟਰ ਕਦੋਂ ਕੁ ਤੱਕ ਚਲੇ ਜਾਣਗੇ ਮੈਂ ਦਸਦਾ ਹਾਂ ਕਿ ਜਿਸ ਵੇਲੇ ਵੀ ਪਬਲਿਕ ਸਰਵਿਸ ਕਮਿਸ਼ਨ ਸਾਨੂੰ ਸਿਫਾਰਸ਼ ਕਰ-ਕੇ ਭੇਜ ਦੇਵੇਗਾ, ਅਸੀਂ ਡਾਕਟਰ ਉਥੇ ਭੇਜ ਦੇਵਾਂਗੇ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪਿਛਲੇ ਹਫਤੇ ਪੁੱਛਿਆ ਸੀ ਤਾਂ ਇਨ੍ਹਾਂ ਨੇ ਕਿਹਾ ਸੀ ਕਿ ਉਥੇ ਡਾਕਟਰ ਚਲੇ ਗਏ ਹੋਣੇ ਹਨ ਪਰ ਹੁਣ ਇਹ ਕਹਿੰਦੇ ਹਨ ਕਿ ਪਬਲਿਕ ਸਰਵਿਸ ਕਮਿਸ਼ਨ ਤੋਂ ਆਉਣਗੇ ਤਾਂ ਭੇਜੇ ਜਾਣਗੇ।

ਦੂਸਰੀ ਗੱਲ ਇਹ ਹੈ ਕਿ ਪਿੰਡਾਂ ਦੇ ਹਸਪਤਾਲਾਂ ਵਿਚ ਰਾਤ ਨੂੰ ਡਾਕਟਰ ਕੋਈ ਨਹੀਂ ਹੁੰਦਾ। ਮੇਰਾ ਝਬਾਲ ਹੈਲਥ ਸੈਂਟਰ ਹੈ ਔਰ ਰਾਤ ਨੂੰ ਕਦੇ ਕੋਈ ਸੀਰੀਅਸ ਕੇਸ ਹੋ ਜਾਵੇ ਤਾਂ ਉਥੇ ਕੋਈ ਡਾਕਟਰ ਨਹੀਂ ਮਿਲਦਾ। ਉਥੇ ਰਾਤ ਨੂੰ ਜਾਂ ਕੋਈ ਸੇਵਾਦਾਰ ਹੁੰਦਾ ਹੈ ਜਾਂ ਇਕ ਅੱਧ ਦਾਈ ਹੁੰਦੀ ਹੈ। ਕੀ ਮਨਿਸਟਰ ਸਾਹਿਬ ਇਸ ਗੱਲ ਦੀ ਗਰੰਟੀ ਦੇਣਗੇ ਕਿ ਡਾਕਟਰ ਉਥੇ ਹਮੇਸ਼ਾਂ ਰਿਹਾ ਕਰਨ ?

**ਮੰਤਰੀ :** ਸਪੀਕਰ ਸਾਹਿਬ, ਕੁਝ ਡਾਕਟਰਾਂ ਦੀਆਂ ਮੁਸ਼ਕਲਾਂ ਸਨ। ਉਨ੍ਹਾਂ ਲਈ ਰੈਜ਼ੀਡੈਂ-ਸ਼ੀਅਲ ਕੁਆਟਰਜ਼ ਨਹੀਂ ਸਨ। ਐਤਕੀਂ ਅਸੀਂ ਰੁਪਿਆ ਦੇ ਦਿਤਾ ਹੈ। ਉਨ੍ਹਾਂ ਲਈ ਲਾਜ਼ਮੀ ਤੌਰ ਤੇ ਕੁਆਟਰਜ਼ ਬਣਨੇ ਹਨ। ਉਹ ਕੁਝ ਪਹਿਲੇ ਫੇਜ਼ ਵਿਚ ਬਣਨਗੇ ਔਰ ਕੁਝ ਦੂਸਰੇ ਫੇਜ਼ ਵਿਚ ਬਣਨਗੇ ਔਰ ਫਿਰ ਇਹ ਜਿਹੜਾ ਕੰਮ ਹੈ ਇਹ ਹੋ ਜਾਵੇਗਾ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਮੇਰਾ ਬੜਾ ਅਹਿਮ ਸਵਾਲ ਹੈ ਜੀ। ਮਨਿਸਟਰ ਸਾਹਿਬ ਫਿਰ ਟਾਲਣ ਲਗੇ ਹੋਏ ਹਨ ਜੀ। ਉਥੇ ਰਾਤ ਨੂੰ ਵੀ ਡਾਕਟਰ ਲਾਜ਼ਮੀ ਰਹਿਣਾ ਚਾਹੀਦਾ ਹੈ।

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਪ੍ਰਿਥੀਪਾਲ ਸਿੰਘ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਤੁਸੀਂ ਹਾਊਸ ਵਿਚ ਐਸ਼ੋਰੈਂਸ ਦਿੰਦੇ ਹੋ ਉਸ ਤੇ ਅਮਲਦਰਾਮਦ ਕਿਉਂ ਨਹੀਂ

[ਸਰਦਾਰ ਪ੍ਰਿਥੀਪਾਲ ਸਿੰਘ] . .

ਹੁੰਦਾ ? ਤੁਸੀਂ ਪਿਛਲੇ ਸੈਸ਼ਨ ਵਿਚ ਕਿਹਾ ਸੀ ਕਿ 31 ਮਾਰਚ ਤੋਂ ਪਹਿਲਾਂ ਪਹਿਲਾਂ ਅੰਮ੍ਰਿਤਸਰ ਖੂਨ ਸਾਫ ਕਰਨ ਵਾਲੀ ਮਸ਼ੀਨ ਲੱਗ ਜਾਵੇਗੀ ਪਰ ਉਹ ਨਹੀਂ ਲਗੀ। ਮੈਂ ਪੁਛਣਾ ਚਾਹੁੰਦਾ ਹਾਂ ਕਿ ਉਹ ਕਦੋਂ ਤਕ ਲੱਗ ਜਾਵੇਗੀ ?

**ਮੰਤਰੀ :** ਪਿਛਲੇ ਦਿਨਾਂ ਦੇ ਅੰਦਰ ਤੁਸੀਂ ਇਸ ਦਾ ਜਵਾਬ ਲਿਆ ਹੈ। ਇਹ ਤਾਂ ਪੈਸੇ ਤੇ ਮਨੱਸਰ ਹੈ। ਹੁਣ ਪੈਸਾ ਮਿਲੇ; ਨਾਲ ਦੀ ਨਾਲ ਮਸ਼ੀਨ ਲਗ ਜਾਵੇਗੀ ।

**ਸਰਦਾਰ ਹਰਦਿਪਿੰਦਰ ਸਿੰਘ :** ਸਪੀਕਰ ਸਾਹਿਬ, ਲੰਬੀ ਕਨਸੀਚਿਊਐਂਸੀ ਦੇ ਵਿੱਚ ਬਾਦਲ ਸਾਹਿਬ ਦੀ ਸਰਕਾਰ ਨੇ ਅੱਡ ਅੱਡ ਸੈਂਟਰ ਖੋਲ੍ਹੇ ਸਨ ਔਰ ਕੋਈ 25 ਪੋਸਟਾਂ ਐਮ. ਬੀ.ਬੀ. ਐਸ. ਡਾਕਟਰਾਂ ਦੀਆਂ ਕਰੀਏਟ ਕੀਤੀਆਂ ਸਨ। ਪਤਾ ਨਹੀਂ ਹੈ ਕਿ ਉਥੇ ਡਾਕਟਰ ਕਿਉਂ ਨਹੀਂ ਹਨ। ਜਾਂ ਤਾਂ ਇਨ੍ਹਾਂ ਨੂੰ ਇਸ ਗੱਲ ਦਾ ਗੁੱਸਾ ਹੈ ਕਿ ਉਹ ਪੋਸਟਾਂ ਬਾਦਲ ਸਾਹਿਬ ਨੇ ਕਰੀਏਟ ਕੀਤੀਆਂ ਸਨ । ਉਥੇ ਮੇਰਾ ਖਿਆਲ ਹੈ ਕਿ 17/18 ਪੋਸਟਾਂ ਡਾਕਟਰਾਂ ਦੀਆਂ ਖਾਲੀ ਪਈਆਂ ਹਨ ਜਿਹੜੀਆਂ ਕਿ ਪਿਛਲੇ ਸਾਲ ਤੋਂ ਭਰੀਆਂ ਨਹੀਂ ਜਾ ਰਹੀਆਂ ।

**ਸ੍ਰੀ ਸਪੀਕਰ :** ਤੁਸੀਂ ਸਪਲੀਮੈਂਟਰੀ ਪੁੱਛੋ ।

**ਸਰਦਾਰ ਹਰਦਿਪਿੰਦਰ ਸਿੰਘ :** ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਸਵਾ ਸਾਲ ਦਾ ਲੰਬਾ ਚੌੜਾ ਹੈ ਜੀ । (ਹਾਸਾ) ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਉਥੇ ਕਦੋਂ ਤਕ ਡਾਕਟਰ ਲਗਾ ਦੇਣਗੇ ?

**ਮੰਤਰੀ :** ਤੁਸੀਂ ਸਵਾ ਸਾਲ ਦਾ ਜ਼ਿਕਰ ਕੀਤਾ ਹੈ ਪਰ ਜਿਹੜੇ ਪਿਛਲੇ ਤਿੰਨ ਸਾਲ ਸਨ ਉਹ ਕਿਥੇ ਗਏ, ਤੁਹਾਨੂੰ ਇਹ ਧਿਆਨ ਨਹੀਂ ਆਇਆ ।

**ਸਰਦਾਰ ਹਰਦਿਪਿੰਦਰ ਸਿੰਘ :** ਉਦੋਂ ਤਾਂ ਬਿਲਡਿੰਗ ਬਣੀ ਸੀ।

**ਮੰਤਰੀ :** ਮੇਰੀ ਗੱਲ ਸੁਣ ਲਓ ਹੁਣ। ਜਿਹੜੀ ਗੱਲ ਮੈਂ ਕਹਿਣ ਲਗਾ ਹਾਂ ਉਸ ਨੂੰ ਤਰਤੀਬ ਨਾਲ ਸਮਝ ਲੈਣਾ ਕਿ ਜਿਉਂ ਜਿਉਂ ਸਾਨੂੰ ਡਾਕਟਰ ਮਿਲਦੇ ਜਾਣਗੇ ਅਸੀਂ ਉਸ ਉਸ ਤਰ੍ਹਾਂ ਹੀ ਭੇਜਦੇ ਜਾਵਾਂਗੇ। ਤੁਸੀਂ ਵੇਖਿਆ ਹੋਣਾ ਹੈ ਕਿ ਪਹਿਲਾਂ ਬਹੁਤ ਸਾਰੀਆਂ ਡਿਸਪੈਂਸਰੀਆਂ ਵਿਚ ਡਾਕਟਰ ਨਹੀਂ ਸਨ ਪਰ ਹੁਣ ਭੇਜੇ ਗਏ ਹਨ । ਕਲਾਸ ਟੂ ਤੋਂ ਕਲਾਸ ਵੰਨ ਡਾਕਟਰ ਬਣਾਉਣੇ ਹਨ ਉਸ ਦੇ ਵਾਸਤੇ ਪਬਲਿਕ ਸਰਵਿਸ ਕਮਿਸ਼ਨ ਦੀ ਰਿਕਮੈਂਡੇਸ਼ਨ ਚਾਹੀਦੀ ਹੈ। ਡਾਕਟਰਾਂ ਦੀ ਜਿਉਂ ਜਿਉਂ ਉਨ੍ਹਾਂ ਤੋਂ ਮਨਜ਼ੂਰੀ ਆਉਂਦੀ ਜਾਵੇਗੀ ਤਿਉਂ ਤਿਉਂ ਅਸੀਂ ਅੱਗੇ ਭੇਜਦੇ ਜਾਵਾਂਗੇ ।

**ਪੰਡਿਤ ਸਰਵਣ ਰਾਮ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਾਫੀ ਦੇਰ ਤੋਂ ਕਹਿ ਰਹੇ ਹਨ ਕਿ ਡਾਕਟਰ ਆ ਰਹੇ ਹਨ, ਡਾਕਟਰ ਆ ਰਹੇ ਹਨ, ਲੇਕਿਨ ਹਾਲੇ ਤਕ ਵੀ ਕਈ ਹਸਪਤਾਲਾਂ ਵਿਚ ਕਲਾਸ ਫੋਰ ਦੇ ਆਦਮੀ ਹੀ ਕੰਮ ਕਰ ਰਹੇ ਹਨ ਡਾਕਟਰ ਨਹੀਂ ਹਨ । ਕੀ ਇਹ ਹੁਣ ਕੋਈ ਡੇਟ ਫਿਕਸ ਕਰ ਦੇਣਗੇ ਕਿ ਇਸ ਤਾਰੀਖ ਤਕ ਡਾਕਟਰ ਪਹੁੰਚ ਜਾਣਗੇ ?

ਮੰਤਰੀ : ਮੈਂ ਤਾਂ ਅਗੇ ਹੀ ਦੱਸ ਦਿਤਾ ਹੈ ਕਿ ਜਿਵੇਂ ਜਿਵੇਂ ਡਾਕਟਰ ਆਈ ਜਾਂਦੇ ਹਨ ਇਨ੍ਹਾਂ ਡਿਸਪੈਂਸਰੀਆਂ ਵਿਚ ਲਾਈ ਜਾਂਦੇ ਹਾਂ। ਐਸਾ ਕੋਈ ਹਸਪਤਾਲ ਨਹੀਂ ਹੋਵੇਗਾ ਜਿਥੇ ਡਾਕਟਰ ਨਾ ਹੋਵੇ।

---

## Sale of Stamp Papers

***1037. Jathedar Gurbachan Singh Lakhmirwala :** Will the Minister for Revenue be pleased to state :—

(a) the total income accrued from the sale of stamp papers, in the State, during the current financial year (up-to-date) ;

(b) the amount collected on account of Registration fees during the said period ?

**ਸਰਦਾਰ ਬੇਅੰਤ ਸਿੰਘ** : (ੳ) ਰੁ: 19,64,53,800 (ਲਗਭਗ)
ਮਿਤੀ 1-4-81-ਤੋਂ 15-8-81

(ਅ) ਰੁ: 1,94,02,000 (ਲਗਭਗ)
ਮਿਤੀ 1-4-81 ਤੋਂ 31-7-81

**ਜੱਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੀ ਗੱਲ ਤਾਂ ਦਸ ਦਿੱਤੀ ਹੈ ਪਰ ਮੇਰਾ ਜਿਹੜਾ ਸਵਾਲ ਸੀ ਉਸ ਦਾ ਜਵਾਬ ਨਹੀਂ ਦਿਤਾ। ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਦਾ ਹੱਕ ਸ਼ੁਫਾ ਦਾ ਕਾਨੂੰਨ ਖਤਮ ਹੋਇਆ ਹੈ ਅੌਰ ਹੁਣ ਜਿਹੜੀਆਂ ਰਜਿਸਟਰੀਆਂ ਹੁੰਦੀਆਂ ਹਨ ਜੇ ਕੋਈ 25 ਹਜ਼ਾਰ ਦੀ ਕਾਸਟ ਹੁੰਦੀ ਹੈ ਤਾਂ ਲੋਕ 5 ਹਜ਼ਾਰ ਦੀ ਰਜਿਸਟਰੀ ਕਰਵਾਉਂਦੇ ਹਨ। ਪਹਿਲੇ ਇਹ ਹੁੰਦਾ ਸੀ ਕਿ ਰਜਿਸਟਰੀ ਕਰਾਉਣ ਵਾਲਾ ਜ਼ਿਆਦਾ ਪੈਸਿਆਂ ਦੀ ਰਜਿਸਟਰੀ ਕਰਾਉਂਦਾ ਸੀ। ਇਹ ਇਕ ਬੜੀ ਵਡੀ ਚੋਰੀ ਹੈ। ਕੀ ਮਨਿਸਟਰ ਸਾਹਿਬ ਇਸ ਵਲ ਧਿਆਨ ਦੇਣਗੇ ?

**ਮੰਤਰੀ** : ਧਿਆਨ ਦਿਤਾ ਜਾਵੇਗਾ।

**ਸਰਦਾਰ ਦਿਲਬਾਗ ਸਿੰਘ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਅਸ਼ਟਾਮ ਵੇਚਣ ਵਾਲੇ ਹਨ, ਜਿਨ੍ਹਾਂ ਨੂੰ ਲਾਇਸੈਂਸ ਦਿਤੇ ਹੋਏ ਹਨ ਉਹ ਬਹੁਤ ਥੋੜੇ ਹਨ ਜਿਸ ਕਾਰਨ ਅਸ਼ਟਾਮ ਲੈਣ ਵਲਿਆਂ ਦੀ ਕਿਊ ਲਗੀ ਰਹਿੰਦੀ ਹੈ। ਕੀ ਇਹ ਇਨ੍ਹਾਂ ਦਾ ਨੰਬਰ ਵਧਾਉਣ ਦੀ ਕ੍ਰਿਪਾ ਕਰਨਗੇ ?

**ਮੰਤਰੀ** : ਅਸੀਂ ਪਹਿਲੇ ਨਾਲੋਂ ਤਾਂ ਵੱਧ ਫੈਸਿਲਿਟੀਜ਼ ਦਿੱਤੀਆਂ ਹਨ ਅਤੇ ਹੁਣ ਉਹ 750 ਰੁਪਏ ਤਕ ਦੇ ਅਸ਼ਟਾਮ ਦੇ ਸਕਦੇ ਹਨ। ਪਰ ਜਿਥੋਂ ਤਕ ਇਨ੍ਹਾਂ ਦਾ ਨੰਬਰ ਵਧਾਉਣ ਦੀ ਗਲ ਹੈ ਇਸ ਬਾਰੇ ਮੈਂ ਹਾਲੇ ਕੁਝ ਨਹੀਂ ਕਹਿ ਸਕਦਾ। ਇਸ ਨੂੰ ਐਗਜ਼ਾਮਿਨ ਕਰਨ ਤੋਂ ਬਾਅਦ ਦੱਸ ਸਕਦੇ ਹਾਂ।

**ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ** : ਸਪੀਕਰ ਸਾਹਿਬ, ਹੱਕ ਸ਼ੁਫੇ ਦਾ ਕਾਨੂੰਨ ਹਟ ਜਾਣ ਨਾਲ ਲੋਕੀਂ ਘੱਟ ਪੈਸੇ ਲਿਖਵਾ ਕੇ ਰਜਿਸਟਰੀ ਕਰਾਉਂਦੇ ਹਨ ਜਿਸ ਨਾਲ ਸਰਕਾਰ ਨੂੰ ਘਾਟਾ ਪੈਂਦਾ ਹੈ। ਕੀ ਇਸ ਲਈ ਸਰਕਾਰ ਡਿਫਰੈਂਟ ਏਰੀਆਜ਼ ਲਈ ਇਲਾਕਾ-ਵਾਰ ਕੀਮਤ ਮੁਕੱਰਰ ਨਹੀਂ

[ਸ੍ਰੀ ਗੋਪਾਲ ਕ੍ਰਿਸ਼ਨ ਚਤਰਥ]
ਕਰ ਸਕਦੀ ਜਿਸ ਨਾਲ ਇਸ ਤਰ੍ਹਾਂ ਹੋਵੇ ਕਿ ਇਸ ਤੋਂ ਘੱਟ ਇਸ ਇਲਾਕੇ ਵਿਚ ਰਜਿਸਟਰੀ ਨਹੀਂ ਹੋ ਸਕਦੀ, ਕੀ ਇਸ ਤੇ ਵਿਚਾਰ ਕੀਤਾ ਜਾ ਸਕਦਾ ਹੈ ?

ਮੰਤਰੀ: ਕਿਸੇ ਖਾਸ ਏਰੀਏ ਲਈ ਤਾਂ ਇਹ ਹੋ ਸਕਦਾ ਹੈ ਪਰ ਹਰ ਇਲਾਕੇ ਲਈ ਇਹ ਨਹੀਂ ਹੋ ਸਕਦਾ। ਪਰ ਜੇ ਕੋਈ ਸਾਨੂੰ ਸ਼ਿਕਾਇਤ ਕਰਦਾ ਹੈ ਜਾਂ ਸਾਨੂੰ ਸ਼ੱਕ ਪੈਂਦਾ ਹੈ ਕਿ ਇਸ ਨੇ ਘੱਟ ਕੀਮਤ ਦੀ ਰਜਿਸਟਰੀ ਕਰਵਾਈ ਹੈ ਅਤੇ ਅਸ਼ਟਾਮ ਦੀ ਚੋਰੀ ਕੀਤੀ ਹੈ ਤਾਂ ਅਸੀਂ ਐਕਸ਼ਨ ਵੀ ਲੈਂਦੇ ਹਾਂ ਅਤੇ ਰਿਕਵਰੀ ਵੀ ਕਰਦੇ ਹਾਂ।

ਸਰਦਾਰ ਬਸੰਤ ਸਿੰਘ ਖਾਲਸਾ: ਕੀ ਵਜ਼ੀਰ ਸਾਹਿਬ, ਕ੍ਰਿਪਾ ਕਰ ਕੇ ਦੱਸਣਗੇ ਕਿ ਲੁਧਿਆਣੇ ਵਿਚੋਂ ਜਿਹੜੇ ਸਮੱਗਲਰ ਜਾਲ੍ਹੀ ਅਸ਼ਟਾਮ ਵੇਚਣ ਵਾਲੇ ਪਕੜੇ ਸਨ, ਉਨ੍ਹਾਂ ਤੇ ਜਿਹੜੇ ਕੇਸ ਬਣੇ ਸਨ, ਉਨ੍ਹਾਂ ਕੇਸਾਂ ਨੂੰ ਹੁਣ ਖੁਰਦ ਬੁਰਦ ਕੀਤਾ ਜਾ ਰਿਹਾ ਹੈ ; ਕੀ ਇਹ ਇਤਲਾਹ ਠੀਕ ਹੈ ?

ਮੰਤਰੀ: ਨਵਾਂ ਨੋਟਿਸ ਦੇ ਦੇਣ।

## Funds Earmarked for the purpose of purchasing Books for the Children Belonging to Scheduled Castes

*1083. **Vaid Kartar Singh :** Will the Minsiter for Welfare be pleased to state :—

(a) whether any funds were earmarked duirng the year 1980-81 for the purpose of purchasing books etc. for the students belonging to Scheduled Castes ;

(b) If the reply to part (a) above be in the affirmative, whether the said funds were utilised during the period referred to in part (a) above ; if not, the reasons therefor ?

**ਚੌਧਰੀ ਜਗਤ ਰਾਮ :** (ੳ) ਜੀ ਹਾਂ। 22,00,000/- ਰੁਪਏ ਦੀ ਰਕਮ ਇਸ ਮਤਲਬ ਲਈ ਰਖੀ ਗਈ ਸੀ।

(ਅ) ਜੀ ਹਾਂ।

**ਵੈਦ ਕਰਤਾਰ ਸਿੰਘ:** ਸਪੀਕਰ ਸਾਹਿਬ, ਇਹ ਜਿਹੜਾ ਕਿਹਾ ਹੈ ਕਿ 22 ਲੱਖ ਰੁਪਿਆ ਸ਼ਡਿਊਲਡ ਕਾਸਟਸ ਬੱਚਿਆਂ ਨੂੰ ਕਿਤਾਬਾਂ ਦੇਣ ਵਾਸਤੇ ਰਖਿਆ ਹੈ, ਇਸ ਸਬੰਧ ਵਿਚ ਮੈਂ ਇਹ ਜਾਣਨਾ ਚਾਹਵਾਂਗਾ ਕਿ ਕੀ ਇਹ ਕਿਤਾਬਾਂ ਖਰੀਦੀਆਂ ਗਈਆਂ ਅਤੇ ਮੁੰਡਿਆਂ ਤਕ ਪਹੁੰਚੀਆਂ ਜਾਂ ਰਸਤੇ ਵਿਚ ਹੀ ਖਤਮ ਹੋ ਗਈਆਂ ?

**ਸ੍ਰੀ ਸਪੀਕਰ:** ਜ਼ਰਾ ਚੁੱਪ ਦਾ ਦਾਨ ਬਖਸ਼ੋ ਤਾਂ ਕਿ ਸਾਰੀਆਂ ਤਕ ਅਵਾਜ਼ ਪਹੁੰਚ ਸਕੇ।

**ਮੰਤਰੀ:** ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਤਾਂ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੂੰ ਮੁਬਾਰਕਬਾਦ ਦੇਣੀ ਚਾਹੀਦੀ ਹੈ ਕਿਉਂਕਿ ਇਸ ਸਾਲ ਸਾਰਿਆਂ ਬੱਚਿਆਂ ਨੂੰ ਕਿਤਾਬਾਂ ਪਹੁੰਚੀਆਂ ਹਨ।

**ਸਰਦਾਰ ਬਸੰਤ ਸਿੰਘ ਖਾਲਸਾ** : ਮੈਂ ਸੀ. ਐਮ. ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਕਿਤਾਬਾਂ ਹਰੀਜਨਾਂ ਦੇ ਮੁੰਡਿਆਂ ਨੂੰ ਦੇਣੀਆਂ ਹੁੰਦੀਆਂ ਹਨ ਇਹ ਅਪ੍ਰੈਲ ਦੇ ਮਹੀਨੇ ਵਿਚ ਮਿਲਣੀਆਂ ਚਾਹੀਦੀਆਂ ਹਨ ਪਰ ਇਹ ਕਿਤਾਬਾਂ ਅੱਜੇ ਤਕ ਵੀ ਜਾ ਰਹੀਆਂ ਹਨ ਜਦ ਕਿ ਉਨ੍ਹਾਂ ਬੱਚਿਆਂ ਨੇ ਆਪਣੇ ਮਾਪਿਆਂ ਨੂੰ ਤੰਗ ਕਰ ਕੇ ਉਹ ਕਿਤਾਬਾਂ ਖਰੀਦ ਲਈਆਂ ਹਨ। ਮਾਰਚ ਵਿਚ ਬੱਚਿਆਂ ਦੇ ਪੇਪਰ ਹੋ ਜਾਂਦੇ ਹਨ ਅਤੇ ਅਪ੍ਰੈਲ ਵਿਚ ਜਦੋਂ ਨਵੀਆਂ ਕਲਾਸਾਂ ਵਿਚ ਬੱਚੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਕਿਤਾਬਾਂ ਦੇਣੀਆਂ ਚਾਹੀਦੀਆਂ ਹਨ ਪਰ ਇਹ ਸਮੇਂ ਸਿਰ ਨਹੀਂ ਮਿਲ ਰਹੀਆਂ। ਕੀ ਇਸ ਵਲ ਧਿਆਨ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਵੇਲੇ ਇਸ ਤਰ੍ਹਾਂ ਹੁੰਦਾ ਰਿਹਾ ਹੈ ਪਰ ਹੁਣ ਅਜਿਹੀ ਕੋਈ ਗਲ ਨਹੀਂ।

**ਸਰਦਾਰ ਬਸੰਤ ਸਿੰਘ ਖਾਲਸਾ** : ਹਾਲੇ 10 ਦਿਨ ਹੋਏ ਹਨ ਪੰਜਾਬ ਐਗਰੀਕਲਚਰ ਯੂਨੀ-ਵਰਸਿਟੀ ਦੇ ਸਕੂਲ ਵਿਚ ਕਿਤਾਬਾਂ ਵੰਡੀਆਂ ਹਨ।

**ਮੰਤਰੀ**. ਇਹ ਲਿਖ ਕੇ ਦੇ ਦੇਣ, ਅਸੀਂ ਪਤਾ ਕਰਵਾ ਲਵਾਂਗੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਇਨਫਰਮੇਸ਼ਨ ਗਲਤ ਵੀ ਹੋ ਸਕਦੀ ਹੈ ਅਤੇ ਠੀਕ ਵੀ ਹੋ ਸਕਦੀ ਹੈ। ਸਵਾਲ ਇਤਨਾ ਹੈ ਕਿ ਬੱਚਿਆਂ ਨੂੰ ਵਕਤ ਸਿਰ ਕਿਤਾਬਾਂ ਮਿਲਣੀਆਂ ਚਾਹੀਦੀਆਂ ਹਨ। ਇਸ ਲਈ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਿਹਾ ਹੈ ਕਿ ਜਦੋਂ ਕਲਾਸਾਂ ਲਗਦੀਆਂ ਹਨ ਉਸ ਵੇਲੇ ਕਿਤਾਬਾਂ ਦੇਣ ਦਾ ਇੰਤਜ਼ਾਮ ਕਰਨ।

------

## Vacant Posts of Headmasters in Schools in the State

***1055. Sardar Baldev Singh Khiala** : Will the Minister for Education be pleased to state :—

(a) the districtwise number and names of High Schools in the State in which posts of Headmasters are lying vacant at present ;

(b) the period since when the said posts have been lying vacant and the time by which those are likely to be filled up ?

**ਸਰਦਾਰ ਹਰਚਰਨ ਸਿੰਘ ਅਜਨਾਲਾ** : (ੳ ਅਤੇ ਅ) ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

**ਅਨੁਲਗ**

| (ੳ) ਅਤੇ (ਅ) | ਮਿਤੀ ਜਿਸ ਤੋਂ ਆਸਾਮੀਆਂ ਖਾਲੀ ਹਨ | ਸਮਾਂ, ਜਦੋਂ ਤੱਕ ਇਹ ਆਸਾਮੀਆਂ ਭਰੀਆਂ ਜਾਣਗੀਆਂ |
|---|---|---|
| 1 | 2 | 3 |
| **ਅੰਮ੍ਰਿਤਸਰ--9** | | |
| 1. ਸਰਕਾਰੀ ਹਾਈ ਸਕੂਲ, ਥੋਬਾ | 9/80 | ਨਿਯੁਕਤੀਆਂ ਦੇ ਹੁਕਮ ਜਾਰੀ ਹੋ ਚੁਕੇ ਹਨ ਅਤੇ ਉਮੀਦਵਾਰ 1-9-81 ਤੱਕ ਹਾਜ਼ਰ ਹੋ ਜਾਣਗੇ। |

[ਵਿੱਦਿਆ ਮੰਤਰੀ]

| 1 | 2 | 3 |
|---|---|---|
| 2. ਸਰਕਾਰੀ ਹਾਈ ਸਕੂਲ, ਵੈਰੋਵਾਲ | 9/80 | |
| 3. ਸਰਕਾਰੀ ਹਾਈ ਸਕੂਲ, ਭੰਗਾਲੀ | 7/80 | |
| 4. ਸਰਕਾਰੀ ਹਾਈ ਸਕੂਲ, ਬੁਤਾਲਾ (ਗ) | 9/80 | |
| 5. ਸਰਕਾਰੀ ਹਾਈ ਸਕੂਲ, ਜਲਾਲਾਬਾਦ (ਗ) | 9/80 | |
| 6. ਸਰਕਾਰੀ ਹਾਈ ਸਕੂਲ, ਫਤਿਆਬਾਦ (ਗ) | 21-7-81 | |
| 7. ਸਰਕਾਰੀ ਹਾਈ ਸਕੂਲ, ਭੂਰਾ ਕੋਹਨਾ | 8/81 | |
| 8. ਸਰਕਾਰੀ ਹਾਈ ਸਕੂਲ, ਹਰੀਕੇ | ਨਵਾਂ-ਅਪ ਗਰੇਡ ਹੋਇਆ | |
| 9. ਸਰਕਾਰੀ ਹਾਈ ਸਕੂਲ, ਸਾਰਲੀ ਕਲਾਂ | ,, | |
| **ਗੁਰਦਾਸਪੁਰ** | | |
| 1. ਸਰਕਾਰੀ ਹਾਈ ਸਕੂਲ, ਹਰਗੋਬਿੰਦਪੁਰ (ਗ) | 6/81 | |
| **ਹੁਸ਼ਿਆਰਪੁਰ—2** | | |
| 1. ਸਰਕਾਰੀ ਹਾਈ ਸਕੂਲ, ਥੋਪੀਆ | 8/81 | |
| 2. ਸਰਕਾਰੀ ਹਾਈ ਸਕੂਲ, (ਗ) ਪੰਜੇ ਦਿੱਤਾ ਮੂਸ | 2/7/81 | |
| **ਕਪੂਰਥਲਾ** | | |
| 1. ਸਰਕਾਰੀ ਹਾਈ ਸਕੂਲ, ਬੋਪਾ ਰਾਏ | 5/81 | |
| **ਜਲੰਧਰ—6** | | |
| 1. ਸਰਕਾਰੀ ਹਾਈ ਸਕੂਲ (ਗ) ਬਿਲਗਾ | 20-5-81 | |
| 2. ਸਰਕਾਰੀ ਹਾਈ ਸਕੂਲ, ਦਿਆਲ ਪੁਰ | 5/81 | |
| 3. ਸਰਕਾਰੀ ਹਾਈ ਸਕੂਲ, ਉਧੋਵਾਲ | 5/81 | |

| 1 | 2 | 3 |
|---|---|---|
| 4. ਸਰਕਾਰੀ ਹਾਈ ਸਕੂਲ, ਰਿਟੈਡਾ | 1/81 | |
| 5. ਸਰਕਾਰੀ ਹਾਈ ਸਕੂਲ, ਤਲਵੰਡੀ ਸਾਬੋ | 5/81 | |
| **ਲੁਧਿਆਣਾ** | | |
| ਕੋਈ ਪੋਸਟ ਖਾਲੀ ਨਹੀਂ । | | |
| **ਰੋਪੜ** | | |
| 1. ਸਰਕਾਰੀ ਹਾਈ ਸਕੂਲ, ਭਲਾਲ | 5/81 | |
| **ਪਟਿਆਲਾ---4** | | |
| 1. ਸਰਕਾਰੀ ਹਾਈ ਸਕੂਲ, ਫਤਹਿਪੁਰ | 9/80 | |
| 2. ਸਰਕਾਰੀ ਹਾਈ ਸਕੂਲ, ਕੁਲਵਾਨੂੰ | 9/80 | |
| 3. ਸਰਕਾਰੀ ਹਾਈ ਸਕੂਲ, ਬਿਜਲ | 7/81 | |
| 4. ਸਰਕਾਰੀ ਹਾਈ ਸਕੂਲ, ਸਤਰਾਨਾ | 9/80 | |
| **ਸੰਗਰੂਰ---14** | | |
| 1. ਸਰਕਾਰੀ ਹਾਈ ਸਕੂਲ, ਭੈਣੀ ਮਹਿਰਾਜ | 2-7-81 | |
| 2. ਸਰਕਾਰੀ ਹਾਈ ਸਕੂਲ, ਭੱਠਲਾਂ | 25-6-81 | |
| 3. ਸਰਕਾਰੀ ਹਾਈ ਸਕੂਲ, ਭਟਾਲ ਕਲਾਂ | 4-8-81 | |
| 4. ਸਰਕਾਰੀ ਹਾਈ ਸਕੂਲ, ਭਦੌੜ | 7-8-81 | |
| 5. ਸਰਕਾਰੀ ਹਾਈ ਸਕੂਲ, ਕਣਕ ਵਾਲ | 10/80 | |
| 6. ਸਰਕਾਰੀ ਹਾਈ ਸਕੂਲ, ਕੋਟ ਦੋਨਾਂ | 5-8-81 | |
| 7. ਸਰਕਾਰੀ ਹਾਈ ਸਕੂਲ, ਕਮਾਲ ਪੁਰ | 12/7 | |
| 8. ਸਰਕਾਰੀ ਹਾਈ ਸਕੂਲ, ਮਾ ਡਵੀਂ | 11/80 | |

[ਵਿੱਦਿਆ ਮੰਤਰੀ]

| | 1 | 2 | 3 |
|---|---|---|---|
| 9. | ਸਰਕਾਰੀ ਹਾਈ ਸਕੂਲ, ਨੈਣੇਵਾਲ | 10/80 | |
| 10. | ਸਰਕਾਰੀ ਹਾਈ ਸਕੂਲ, ਰਾਮ ਪੁਰ ਜਵਾਹਰ ਵਾਲਾ | 25-6-81 | |
| 11. | ਸਰਕਾਰੀ ਹਾਈ ਸਕੂਲ, ਰਾਏ ਧਰਾਨਾ ਸ਼ਾਦੀ ਹੇੜੀ | 5-8-81 | |
| 12. | ਸਰਕਾਰੀ ਹਾਈ ਸਕੂਲ, ਸੇਖਾ | 6-8-81 | |
| 13. | ਸਰਕਾਰੀ ਹਾਈ ਸਕੂਲ, ਮੂਨਕ | 1-7-81 | |
| 14. | ਸਰਕਾਰੀ ਹਾਈ ਸਕੂਲ, ਰਾਜਿਆ | 19-5-81 | |
| | **ਫਿਰੋਜ਼ਪੁਰ—21** | | |
| 1. | ਸਰਕਾਰੀ ਹਾਈ ਸਕੂਲ, ਘਲਾਖੁਰਦ | 6/80 | |
| 2. | ਸਰਕਾਰੀ ਹਾਈ ਸਕੂਲ, ਸ਼ਕੂਰ | 6/78 | |
| 3. | ਸਰਕਾਰੀ ਹਾਈ ਸਕੂਲ, ਡੂਰੜ ਖੇੜਾ | 5/79 | |
| 4. | ਸਰਕਾਰੀ ਹਾਈ ਸਕੂਲ, ਵਾੜਾ ਭਾਈ | 11/80 | |
| 5. | ਸਰਕਾਰੀ ਹਾਈ ਸਕੂਲ, ਮਹਿਰਾਨਾ | 11/80 | |
| 6. | ਸਰਕਾਰੀ/ਹਾਈ ਸਕੂਲ, ਪੱਡੋਰੀ ਖਤਰੀਆਂ | 11/80 | |
| 7. | ਸਰਕਾਰੀ ਹਾਈ ਸਕੂਲ, ਜੰਡਵਾਲਾ ਮੀਰ ਸਿੰਗਲਾ | 11/80 | |
| 8. | ਸਰਕਾਰੀ ਹਾਈ ਸਕੂਲ, ਵਕੀਲਾਂ ਵਾਲਾ | 5/81 | |
| 9. | ਸਰਕਾਰੀ ਹਾਈ ਸਕੂਲ, ਭਾਗੋਕੇ | 5/81 | |
| 10. | ਸਰਕਾਰੀ ਹਾਈ ਸਕੂਲ, ਪੰਜੇ ਕੇ ਉਤਰ | 5/81 | |
| 11. | ਸਰਕਾਰੀ ਹਾਈ ਸਕੂਲ, ਰਾਓਵਾਲ ਮਲਕੰਗਾਂ | 5/81 | |
| 12. | ਸਰਕਾਰੀ ਹਾਈ ਸਕੂਲ, ਚਕ ਸੰਦੋਕੇ | 11/80 | |
| 13. | ਸਰਕਾਰੀ ਹਾਈ ਸਕੂਲ, ਰਾਮਪੁਰ ਨਰਾਇਣਪੁਰ | 11/80 | |

| 1 | 2 | 3 |
|---|---|---|
| 14. ਸਰਕਾਰੀ ਹਾਈ/ਸਕੂਲ, ਕਸੋਆਣਾ | 5/81 | |
| 15. ਸਰਕਾਰੀ ਹਾਈ ਸਕੂਲ, ਫਤਿਹਗੜ੍ਹ ਸਭਰਾ | 11/80 | |
| 16. ਸਰਕਾਰੀ ਹਾਈ ਸਕੂਲ, ਗੁਰ ਹਰਸਹਾਏ | 6/81 | |
| 17. ਸਰਕਾਰੀ ਹਾਈ ਸਕੂਲ, ਕਿਸ਼ਨਪੁਰਾ (ਗ) | 4 ਸਾਲ ਤੋਂ ਨਵਾਂ ਅਪਗ੍ਰੇਡ ਹੋਇਆ | |
| 18. ਸਰਕਾਰੀ ਹਾਈ ਸਕੂਲ, ਮਨਸੂਰਦੇਵਾ | ,, | |
| 19. ਸਰਕਾਰੀ ਹਾਈ ਸਕੂਲ, ਸੋਹਨਗੜ੍ਹ | , | |
| 20. ਸਰਕਾਰੀ ਹਾਈ ਸਕੂਲ, ਕਮਾਲ ਵਾਲਾ | ,, | |
| 21. ਸਰਕਾਰੀ ਹਾਈ ਸਕੂਲ, ਵਕੈਣਵਾਲਾ | ,, | |

**ਫਰੀਦਕੋਟ—34**

| | | |
|---|---|---|
| 1. ਸਰਕਾਰੀ ਹਾਈ ਸਕੂਲ, ਖੁਡੀਆਂ ਗੁਲਾਬ ਸਿੰਘ | 20-11-80 | |
| 2. ਸਰਕਾਰੀ ਹਾਈ ਸਕੂਲ, ਰੁਮਾਣਾ ਅਜੀਤ ਸਿੰਘ | 7-11-80 | |
| 3. ਸਰਕਾਰੀ ਹਾਈ ਸਕੂਲ, ਮਲਾਂ | 2-10-80 | |
| 4. ਸਰਕਾਰੀ ਹਾਈ ਸਕੂਲ, ਸ਼ਾਮ ਖੇੜਾ | 23-12-80 | |
| 5. ਸਰਕਾਰੀ ਹਾਈ ਸਕੂਲ, ਛਤੇਆਣਾਂ | 20-1-80 | |
| 6. ਸਰਕਾਰੀ ਹਾਂਈ ਸਕੂਲ, ਹਸਨਰ | 20-3-80 | |
| 7. ਸਰਕਾਰੀ ਹਾਈ ਸਕੂਲ, ਹੋਤਾ | 6-12-80 | |
| 8. ਸਰਕਾਰੀ ਹਾਈ ਸਕੂਲ, ਝੰਡੇਆਣਾ ਵੈਸਟ | 20-12-80 | |
| 9. ਸਰਕਾਰੀ ਹਾਈ ਸਕੂਲ, ਹਿਮਤ ਪੁਰਾ | 27-2-80 | |
| 10. ਸਰਕਾਰੀ ਹਾਈ ਸਕੂਲ, ਚੂਹੜ ਚਕ | 8/81 | |
| 11. ਸਰਕਾਰੀ ਹਾਈ ਸਕੂਲ, ਬਲਮ ਗੜ੍ਹ | 23-6-81 | |

[ਵਿੱਦਿਆ ਮੰਤਰੀ]

| 1 | 2 | 3 |
|---|---|---|
| 12. ਸਰਕਾਰੀ ਹਾਈ ਸਕੂਲ, ਭਲੂਰ | 28-5-81 | |
| 13. ਸਰਕਾਰੀ ਹਾਈ ਸਕੂਲ, ਬਾਦਲ | 23-5-81 | |
| 14. ਸਰਕਾਰੀ ਹਾਈ ਸਕੂਲ, ਨਿਹਾਲਸਿੰਘਵਾਲਾ | 2-6-81 | |
| 15. ਸਰਕਾਰੀ ਹਾਈ ਸਕੂਲ, ਕੋਟ ਭਾਈ | 22-5-81 | |
| 16. ਸਰਕਾਰੀ ਹਾਈ ਸਕੂਲ, ਸਿੰਘੇਵਾਲਾ | 2-6-81 | |
| 17. ਸਰਕਾਰੀ ਹਾਈ ਸਕੂਲ, ਗਿਦੜਬਾਹਾ (ਗ) | 20-5-81 | |
| 18. ਸਰਕਾਰੀ ਹਾਈ ਸਕੂਲ, ਜੈਤੋ (ਗ) | 31-5-81 | |
| 19. ਸਰਕਾਰੀ ਹਾਈ ਸਕੂਲ, ਮਡਾਕ | 13-12-79 | |
| 20. ਸਰਕਾਰੀ ਹਾਈ ਸਕੂਲ, ਮਾੜੀ ਮੁਸਤਫਾ | 8-11-80 | |
| 21. ਸਰਕਾਰੀ ਹਾਈ ਸਕੂਲ, ਬੋਦੀਵਾਲਾ ਖੜਗ ਸਿੰਘ | 5-11-80 | |
| 22. ਸਰਕਾਰੀ ਹਾਈ ਸਕੂਲ, ਭਲਾਈਆਣਾ | 29-12-80 | |
| 23. ਸਰਕਾਰੀ ਹਾਈ ਸਕੂਲ, ਕਾਲੀਏਵਾਲਾ | 3/81 | |
| 24. ਸਰਕਾਰੀ ਹਾਈ ਸਕੂਲ, ਬੰਦਨੀ ਕਲਾਂ (ਗ) | 1-5-81 | |
| 25. ਸਰਕਾਰੀ ਹਾਈ ਸਕੂਲ, ਮਹਿਮੂਦਖੇੜਾ | 1-4-81 | |
| 26. ਸਰਕਾਰੀ ਹਾਈ ਸਕੂਲ, ਬੁਟਰ (ਗ) | 1-4-81 | |
| 27. ਸਰਕਾਰੀ ਹਾਈ ਸਕੂਲ, ਦੀਪ ਸਿੰਘ ਵਾਲਾ | 29-6-81 | |
| 28. ਸਰਕਾਰੀ ਹਾਈ ਸਕੂਲ, ਲੰਬੇਵਾਲੀ | 3-12-80 | |
| 29. ਸਰਕਾਰੀ ਹਾਈ ਸਕੂਲ, ਕਰਾਜ | 8/81 | |
| 30. ਸਰਕਾਰੀ ਹਾਈ ਸਕੂਲ, ਹਰੀਕੇ ਕਲਾਂ | 29-7-81 | |
| 31. ਸਰਕਾਰੀ ਹਾਈ ਸਕੂਲ, ਸੁਖਾ ਨੰਦ | 8/81 | |

| 1 | 2 | 3 |
|---|---|---|
| 32. ਸਰਕਾਰੀ ਹਾਈ ਸਕੂਲ, ਮੋਹਲਾਂ | 8/81 | |
| 33. ਸਰਕਾਰੀ ਹਾਈ ਸਕੂਲ, ਚੰਨੂਵਾਲਾ | 19-8-81 | |
| 34. ਸਰਕਾਰੀ ਹਾਈ ਸਕੂਲ, ਚੈਣਾ | ਨਵਾਂ ਅਪ-ਗਰੇਡ ਹੋਇਆ। | |
| **ਬਠਿੰਡਾ-48** | | |
| 1. ਸਰਕਾਰੀ ਹਾਈ ਸਕੂਲ, ਮਹਿਤਾ | 5/81 | |
| 2. ਸਰਕਾਰੀ ਹਾਈ ਸਕੂਲ, ਕਲਿਆਣ ਸੁਖਾ | 9/80 | |
| 3. ਸਰਕਾਰੀ ਹਾਈ ਸਕੂਲ, ਸੀਰੀਏਵਾਲਾ | 5/81 | |
| 4. ਸਰਕਾਰੀ ਹਾਈ ਸਕੂਲ, ਖੇਮੂਆਣਾ | 9/80 | |
| 5. ਸਰਕਾਰੀ ਹਾਈ ਸਕੂਲ, ਸੇਮਾ | 5/81 | |
| 6. ਸਰਕਾਰੀ ਹਾਈ ਸਕੂਲ, ਚੁਘੇ ਕਲਾਂ | 7/80 | |
| 7. ਸਰਕਾਰੀ ਹਾਈ ਸਕੂਲ, ਵਿਰਕ ਕਲਾਂ | 9/80 | |
| 8. ਸਰਕਾਰੀ ਹਾਈ ਸਕੂਲ, ਚਠੇਵਾਲਾ | 10/80 | |
| 9. ਸਰਕਾਰੀ ਹਾਈ ਸਕੂਲ, ਬੰਗੀ ਕਲਾਂ | 9/80 | |
| 10. ਸਰਕਾਰੀ ਹਾਈ ਸਕੂਲ, ਜੋਧ ਪੁਰ ਪਾਖਰ | 1/81 | |
| 11. ਸਰਕਾਰੀ ਹਾਈ ਸਕੂਲ, ਪੱਕਾ ਕਲਾਂ | 10/80 | |
| 12. ਸਰਕਾਰੀ ਹਾਈ ਸਕੂਲ, ਜੱਸੀ ਬਾਗ ਵਾਲੀ | 9/80 | |
| 13. ਸਰਕਾਰੀ ਹਾਈ ਸਕੂਲ, ਰਾਮਾ ਮੰਡੀ (ਗ) | 4/81 | |
| 14. ਸਰਕਾਰੀ ਹਾਈ ਸਕੂਲ, ਮੌੜ ਮੰਡੀ (ਗ) | 4/79 | |
| 15. ਸਰਕਾਰੀ ਹਾਈ ਸਕੂਲ, ਨਥੇਹਾ | 5/81 | |
| 16. ਸਰਕਾਰੀ ਹਾਈ ਸਕੂਲ, ਮਾਈ ਸਰਖਾਨਾ | 1/81 | |

[ਵਿੱਦਿਆ ਮੰਤਰੀ]

| | 1 | 2 | 3 |
|---|---|---|---|
| 17. | ਸਰਕਾਰੀ ਹਾਈ ਸਕੂਲ, ਸ਼ੇਖੂਪੁਰਾ | 4/81 | |
| 18. | ਸਰਕਾਰੀ ਹਾਈ ਸਕੂਲ, ਅਕਾਂ ਵਾਲੀ | 5/81 | |
| 19. | ਸਰਕਾਰੀ ਹਾਈ ਸਕੂਲ, ਬਰੇ | 9/80 | |
| 20. | ਸਰਕਾਰੀ ਹਾਈ ਸਕੂਲ, ਬੀਰੋਕੇ ਕਲਾਂ | 5/81 | |
| 21. | ਸਰਕਾਰੀ ਹਾਈ ਸਕੂਲ, ਡੂਨੀਰ | 5/81 | |
| 22. | ਸਰਕਾਰੀ ਹਾਈ ਸਕੂਲ, ਜੋਗਾ (ਲ) | 5/81 | |
| 23. | ਸਰਕਾਰੀ ਹਾਈ ਸਕੂਲ, ਖੀਵਾ ਸਹਿਜ਼ਾਦੇ ਵਾਲਾ | 9/79 | |
| 24. | ਸਰਕਾਰੀ ਹਾਈ ਸਕੂਲ, ਕੁਲਰੀਆਂ | 9/80 | |
| 25. | ਸਰਕਾਰੀ ਹਾਈ ਸਕੂਲ, ਮੱਤਪੀ | 9/80 | |
| 26. | ਸਰਕਾਰੀ ਹਾਈ ਸਕੂਲ, ਰਲਾਂ (ਲ) | 23-5-81 | |
| 27. | ਸਰਕਾਰੀ ਹਾਈ ਸਕੂਲ, ਰਿਉਂਦ ਕਲਾਂ | 5/81 | |
| 28. | ਸਰਕਾਰੀ ਹਾਈ ਸਕੂਲ, ਉਭਾ ਬੇਰਜ ਢਿਲਵਾਂ | 5/81 | |
| 29. | ਸਰਕਾਰੀ ਹਾਈ ਸਕੂਲ, ਅਕਲੀਆਂ | 5/81 | |
| 30. | ਸਰਕਾਰੀ ਹਾਈ ਸਕੂਲ, ਫੱਤਾ ਮਲੂਕਾ | 12/80 | |
| 31. | ਸਰਕਾਰੀ ਹਾਈ ਸਕੂਲ, ਸਰਦੂਲਗੜ੍ਹ (ਗ) | 9/76 | |
| 32. | ਸਰਕਾਰੀ ਹਾਈ ਸਕੂਲ, ਧਰਮ ਪੁਰਾ | 5/81 | |
| 33. | ਸਰਕਾਰੀ ਹਾਈ ਸਕੂਲ, ਕੁਸ਼ਲਾ | 5/81 | |
| 34. | ਸਰਕਾਰੀ ਹਾਈ ਸਕੂਲ, ਢੱਡੇ | 9/78 | |
| 35. | ਸਰਕਾਰੀ ਹਾਈ ਸਕੂਲ, ਮਹਿਰਾਜ | 9/80 | |
| 36. | ਸਰਕਾਰੀ ਹਾਈ ਸਕੂਲ, ਮਲੂਕਾ | 8/77 | |

| 1 | 2 | 3 |
|---|---|---|
| 37. ਸਰਕਾਰੀ ਹਾਈ ਸਕੂਲ, ਗੁਮਟੀ ਕਲਾਂ | 7/78 | |
| 38. ਸਰਕਾਰੀ ਹਾਈ ਸਕੂਲ, ਅਕਲੀਆਂ ਜਲਾਲ | 3/81 | |
| 39. ਸਰਕਾਰੀ ਹਾਈ ਸਕੂਲ, ਭੋਡੀਪੁਰ | 5/81 | |
| 40. ਸਰਕਾਰੀ ਹਾਈ ਸਕੂਲ, ਫੂਲ (ਗ) | 9/78 | |
| 41. ਸਰਕਾਰੀ ਹਾਈ ਸਕੂਲ, ਝੰਡੇਕੇ (ਫੂਲ) | 7/81 | |
| 42. ਸਰਕਾਰੀ ਹਾਈ ਸਕੂਲ, ਜੋਗਾ | 8/81 | |
| 43. ਸਰਕਾਰੀ ਹਾਈ ਸਕੂਲ, ਬੁਢਲਾਡਾ (ਗ) | 8/81 | |
| 44. ਸਰਕਾਰੀ ਹਾਈ ਸਕੂਲ, ਬੋਹਾ (ਗ) | 2/76 | |
| 45. ਸਰਕਾਰੀ ਹਾਈ ਸਕੂਲ, ਭਾਈ ਰੂਪਾ | 9/80 | |
| 46. ਸਰਕਾਰੀ ਹਾਈ ਸਕੂਲ, ਜੇਠੂਕੇ | 2/79 | |
| 47. ਸਰਕਾਰੀ ਹਾਈ ਸਕੂਲ, ਗਿਆਨਾ | 8/81 | |
| 48. ਸਰਕਾਰੀ ਹਾਈ ਸਕੂਲ, ਜਗਾ ਰਾਮ ਤੀਰਥ | ਨਵਾਂ ਅਪਗ੍ਰੇਡ ਹੋਇਆ | |

**ਸਰਦਾਰ ਬਲਦੇਵ ਸਿੰਘ ਖਿਆਲਾ:** ਸਪੀਕਰ ਸਾਹਿਬ, ਜਿਹੜਾ ਸਵਾਲ ਕੀਤਾ ਸੀ ਉਸ ਦਾ ਜਵਾਬ ਹੀ ਨਹੀਂ ਦਿੱਤਾ ਗਿਆ। ਮੇਰਾ ਸਵਾਲ ਇਹ ਸੀ ਕਿ ਕਿੰਨੀਆਂ ਅਸਾਮੀਆਂ ਹੈਡਮਾਸਟਰਾਂ ਦੀਆਂ ਕਿੰਨੇ ਸਮੇਂ ਤੋਂ ਖਾਲੀ ਪਈਆਂ ਹਨ ਅਤੇ ਉਨ੍ਹਾਂ ਨੂੰ ਕਦੋਂ ਤਕ ਭਰ ਦਿਤਾ ਜਾਵੇਗਾ ? ਖਾਲੀ ਅਸਾਮੀਆਂ ਦਾ ਜਵਾਬ ਤਾਂ ਦੇ ਦਿਤਾ ਹੈ ਪਰ ਉਨ੍ਹਾਂ ਨੂੰ ਭਰਨ ਬਾਰੇ ਕੋਈ ਗੱਲ ਨਹੀਂ ਦਸੀ। ਮੇਰੀ ਰਿਪੋਰਟ ਦੇ ਮੁਤਾਬਿਕ ਸਾਰੇ ਪੰਜਾਬ ਵਿਚ 130 ਅਸਾਮੀਆਂ ਹੈਡਮਾਸਟਰਾਂ ਦੀਆਂ ਖਾਲੀ ਪਈਆਂ ਹਨ ਔਰ ਇਨ੍ਹਾਂ ਵਿਚੋਂ 48 ਅਸਾਮੀਆਂ ਇਕੱਲੇ ਬਠਿੰਡੇ ਵਿਚ ਖਾਲੀ ਪਈਆਂ ਹਨ ਔਰ ਸ਼ਾਇਦ 48 ਹੀ ਬਠਿੰਡੇ ਜ਼ਿਲ੍ਹੇ ਵਿਚ ਸਕੂਲ ਹੋਣਗੇ ਪਰ ਇਨ੍ਹਾਂ ਨੂੰ ਭਰਨ ਲਈ ਹਾਲੇ ਤਕ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ। ਫਿਰ ਇਹ ਜਿਹੜੀ ਇਨਫਰਮੇਸ਼ਨ ਦਿਤੀ ਗਈ ਹੈ ਇਹ ਗਲਤ ਹੈ ਕਿਉਂਕਿ ਬਠਿੰਡੇ ਜ਼ਿਲ੍ਹੇ ਦਾ ਰਾਲੇ ਪਿੰਡ ਦਾ ਜਿਹੜਾ ਸਕੂਲ ਹੈ ਉਹ ਲਿਸਟ ਵਿਚ ਵਿਖਾਇਆ ਹੀ ਨਹੀਂ ਗਿਆ। ਇਸੇ ਤਰ੍ਹਾਂ ਹੋਰ ਵੀ ਸਕੂਲ ਹੋ ਸਕਦੇ ਹਨ। ਨਾਲ ਇਹ ਵੀ ਦੱਸਣ ਕਿ ਇਹ ਅਸਾਮੀਆਂ ਕਦੋਂ ਤਕ ਭਰ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਜਿਸ ਤਰੀਕੇ ਨਾਲ ਮੈਂਬਰ ਸਾਹਿਬ ਨੇ ਇਨਫਰਮੇਸ਼ਨ ਮੰਗੀ ਸੀ ਉਸ ਤਰ੍ਹਾਂ ਇਨਫਰਮੇਸ਼ਨ ਸਦਨ ਦੀ ਮੇਜ਼ ਤੇ ਰੱਖ ਦਿਤੀ ਹੈ। ਇਨ੍ਹਾਂ ਨੇ ਜਵਾਬ ਪੜ੍ਹਦੇ ਹੋਏ ਗਲਤੀ ਕਰ ਲਈ, 130 ਪੋਸਟਾਂ ਨਹੀਂ ਬਲਿਕ 141 ਪੋਸਟਾਂ ਖਾਲੀ ਪਈਆਂ ਸਨ। ਦੂਸਰੀ ਗਲ, ਇਨ੍ਹਾਂ ਨੇ ਕੀਤੀ ਹੈ ਕਿ ਇਹ ਪੋਸਟਾਂ ਕਦੋਂ ਤਕ ਭਰ ਦਿਤੀਆਂ ਜਾਣਗੀਆਂ। ਇਸ ਦੇ ਮੁਤੱਲਕ ਬੇਨਤੀ ਇਹ ਹੈ ਕਿ ਇਹ ਦੋ ਕਾਡਰ ਸਨ ਜਦੋਂ ਇਨ੍ਹਾਂ ਲੋਕਲ ਬਾਡੀਜ਼ ਦੇ ਸਕੂਲਾਂ ਨੂੰ ਪਰੋਵਿੰਸੇਲਾਈਜ਼ ਕੀਤਾ ਇਸ ਪਰੋਵਿੰਸੇਲਾਈਜ਼ ਕਾਡਰ ਵਿਚ 50% ਪਰਮੋਸ਼ਨ ਦੇਣੀ ਸੀ ਅਤੇ 50% ਪਰਮੋਸ਼ਨ ਸਟੇਟ ਕਾਡਰ ਵਿਚ ਦੇਣੀ ਸੀ। ਇਹ ਪਰਮੋਸ਼ਨਾਂ ਮਾਸਟਰਾਂ ਅਤੇ ਮਾਸਟਰਾਣੀਆਂ ਨੂੰ ਮਿਲਣੀਆਂ ਸਨ। ਹਾਈ ਕੋਰਟ ਵਿਚ ਸਿਵਲ ਰਿਟ ਪਟੀਸ਼ਨ ਹੋ ਗਈ ਸੀ। ਹੁਣ ਜਦੋਂ ਤਕ ਹਾਈ ਕੋਰਟ ਦਾ ਕੋਈ ਫੈਸਲਾ ਨਹੀਂ ਆ ਜਾਂਦਾ ਉਦੋਂ ਤਕ ਅਸੀਂ ਪਰਾਪਰਲੀ ਸੀਨੀਆਰਟੀ ਲਿਸਟ ਇਨ੍ਹਾਂ ਦੀ ਨਹੀਂ ਬਣਾ ਸਕਦੇ। ਅਸੀਂ ਇਨ੍ਹਾਂ ਨੂੰ ਹੈਡਮਾਸਟਰਾਂ ਦੀਆਂ ਤਨਖਾਹਾਂ ਨਹੀਂ ਦੇ ਸਕਦੇ ਜਦ ਤੱਕ ਹਾਈ ਕੋਰਟ ਦਾ ਫੈਸਲਾ ਨਹੀਂ ਆ ਜਾਂਦਾ। ਪਰ ਫਿਰ ਵੀ ਅਸੀਂ 141 ਖਾਲੀ ਪੋਸਟਾਂ ਵਿਚੋਂ 138 ਪੋਸਟਾਂ ਤੇ ਹੈਡਮਾਸਟਰ ਲਗਾ ਦਿੱਤੇ ਹਨ। ਇਸ ਤਰ੍ਹਾਂ ਸਤੰਬਰ ਮਹੀਨੇ ਦੇ ਪਹਿਲੇ ਹਫਤੇ ਵਿਚ ਪੋਸਟਾਂ ਫਿਲਅਪ ਹੋ ਜਾਣਗੀਆਂ। ਇਨ੍ਹਾਂ ਨੂੰ ਤਨਖਾਹਾਂ ਹਾਲੇ ਉਹ ਹੀ ਮਿਲਣਗੀਆਂ ਜਿਹੜੀਆਂ ਉਹ ਆਪਣੇ ਪੇ ਸਕੇਲ ਵਿਚ ਡਰਾਅ ਕਰ ਰਹੇ ਹਨ।

**ਸਰਦਾਰ ਬਲਦੇਵ ਸਿੰਘ ਖਿਆਲਾ**: ਸਪੀਕਰ ਸਾਹਿਬ, ਤਿੰਨ ਜ਼ਿਲ੍ਹੇ ਮਾਲਵਾ ਦੇ ਸੰਗਰੂਰ ਫਰੀਦਕੋਟ ਅਤੇ ਬਠਿੰਡੇ ਵਿਚ 72 ਪੋਸਟਾਂ ਹੈਡਮਾਸਟਰਾਂ ਦੀਆਂ ਖਾਲੀ ਪਈਆਂ ਸਨ ਜਦ ਕਿ ਦੂਜੇ ਜ਼ਿਲ੍ਹਿਆਂ ਦੇ ਵਿਚ ਇਕਾ ਦੁਕਾ ਪੋਸਟਾਂ ਖਾਲੀ ਸਨ। ਸਾਡੇ ਨਾਲ ਬੜਾ ਵੱਡਾ ਧੱਕਾ ਪਿਛਲੇ ਸਾਲ ਵੀ ਹੋਇਆ ਸੀ ਅਤੇ ਇਸ ਸਾਲ ਵੀ ਹੋ ਰਿਹਾ ਹੈ। ਬਾਕੀ ਸਾਡੇ ਜ਼ਿਲ੍ਹੇ ਦੇ ਵਿਚ ਕੋਈ ਜੁਆਇਨ ਨਹੀਂ ਕਰਦਾ। ਉਹ ਟਰਾਂਸਫਰ ਕੈਂਸਲ ਕਰਵਾ ਲੈਂਦਾ ਹੈ। ਸਾਡੇ ਤਿੰਨ ਜ਼ਿਲ੍ਹਿਆਂ ਦੇ ਵਿਚ ਕਦੋਂ ਤੱਕ ਪੋਸਟਾਂ ਭਰ ਦਿਓਗੇ ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਦੇ ਸਵਾਲ ਦਾ ਜਵਾਬ ਮੈਂ ਪਹਿਲੇ ਹੀ ਡੀਟੇਲ ਵਿਚ ਦੇ ਚੁੱਕਾ ਹਾਂ। ਮੈਂ ਦੱਸਿਆ ਹੈ ਕਿ 141 ਪੋਸਟਾਂ ਵਿਚੋਂ 138 ਪੋਸਟਾਂ ਭਰਨ ਦੇ ਆਰਡਰ ਕਰ ਦਿੱਤੇ ਹਨ ਔਰ ਇਨ੍ਹਾਂ ਦੇ ਬਠਿੰਡੇ ਜ਼ਿਲ੍ਹੇ ਵਿਚ ਵੀ ਜਾ ਰਹੇ ਹਨ।

**ਸਰਦਾਰ ਬੀਰਦਵਿੰਦਰ ਸਿੰਘ**: ਸਪੀਕਰ ਸਾਹਿਬ, ਮੇਰੇ ਇਲਾਕੇ ਵਿਚ ਤਿੰਨ ਹਾਇਰ ਸੈਕੰਡਰੀ ਸਕੂਲ ਹਨ ਜਿਥੇ ਕੋਈ ਪ੍ਰਿੰਸੀਪਲ ਨਹੀਂ ਲਗਾ ਹੋਇਆ। ਮਾਤਾ ਗੁਜਰੀ ਹਾਇਰ ਸੈਕੰਡਰੀ ਸਕੂਲ ਦੇ ਵਿਚ ਪਿਛਲੇ ਇਕ ਸਾਲ ਤੋਂ, ਸਰਹੰਦ ਅਤੇ ਬੱਸੀ ਪਠਾਨਾਂ ਦੇ ਸਕੂਲਾਂ ਵਿਚ ਪਿਛਲੇ 6-6 ਮਹੀਨਿਆਂ ਤੋਂ ਕੋਈ ਪ੍ਰਿੰਸੀਪਲ ਨਹੀਂ ਲਗਾ ਹੋਇਆ। ਇਸ ਦੇ ਮੁਤੱਲਕ ਮੈਂ ਵਜ਼ੀਰ ਸਾਹਿਬ ਨੂੰ ਚਿੱਠੀਆਂ ਵੀ ਕਾਫੀ ਲਿਖ ਚੁਕਾ ਹਾਂ ਅਤੇ ਆਖਿਰ ਵਿਚ ਟੈਲੀਗ੍ਰਾਮ ਵੀ ਦਿੱਤੀ ਸੀ ਪਰ ਮੈਨੂੰ ਹਾਲੇ ਤਕ ਵਜ਼ੀਰ ਸਾਹਿਬ ਤੋਂ ਕੋਈ ਜਵਾਬ ਨਹੀਂ ਆਇਆ। ਵਜ਼ੀਰ ਸਾਹਿਬ ਇਨ੍ਹਾਂ ਸਕੂਲਾਂ ਵਿਚ ਕਦੋਂ ਤਕ ਪ੍ਰਿੰਸੀਪਲਾਂ ਨੂੰ ਲਗਾ ਦੇਣਗੇ ? ਸਰਹੰਦ ਦੇ ਸਕੂਲ ਵਿਚ ਪ੍ਰਿੰਸੀਪਲ ਦੀ ਨਿਯੁਕਤੀ ਵੀ ਹੋ ਚੁੱਕੀ ਹੈ ਪਰ ਹਾਲੇ ਤੱਕ ਉਸ ਪ੍ਰਿੰਸੀਪਲ ਨੇ ਜੁਆਇਨ ਨਹੀਂ ਕੀਤਾ। ਕੀ ਉਸ ਦੇ ਖਿਲਾਫ ਕੋਈ ਕਾਰਵਾਈ ਕਰਨਗੇ ਕਿ ਉਹ ਕਿਉਂ ਨਹੀਂ ਜੁਆਇਨ ਕਰ ਰਿਹਾ ?

**ਮੰਤਰੀ**: ਸਪੀਕਰ ਸਾਹਿਬ, ਸਵਾਲ ਹੈਡਮਾਸਟਰਾਂ ਦੀਆਂ ਪੋਸਟਾਂ ਦਾ ਚਲ ਰਿਹਾ ਸੀ ਪਰ ਇਹ ਤਾਂ ਪ੍ਰਿੰਸੀਪਲਾਂ ਦੀਆਂ ਪੋਸਟਾਂ ਤੇ ਆ ਗਏ ਹਨ। ਇਹ ਇਕ ਅਲੱਗ ਸਵਾਲ ਹੈ। ਇਹ ਸਵਾਲ

ਲਿਖ ਕੇ ਪੁੱਛ ਲੈਣ, ਮੈਂ ਇਸ ਦਾ ਜਵਾਬ ਡੀਟੇਲ ਵਿਚ ਦੇ ਦੇਵਾਂਗਾ। ਬਾਕੀ ਇਹ ਮੇਰੇ ਕੋਲੋਂ ਪਰਸਨਲੀ ਆ ਕੇ ਵੈਰੀਫਾਈ ਕਰ ਸਕਦੇ ਹਨ।

------

ਨਿਸ਼ਾਨ ਵਾਲਾ ਪ੍ਰਸ਼ਨ ਨੰ : 978

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

---

**Introduction of Third Party Insurance in Respect of Buses of Punjab Roadways and PEPSU Road Transport Corporation**

***1045. Prof. Darbari Lal :** Will the Chief Minister be pleased to state whether there is any proposal under theconsideration of the Government to introduce third party insurance in respect of the buses of the Punjab Roadway,s and the PEPSU Road Transport Corporation, if so, the time by which it is likely to materialise ?

**ਸਰਦਾਰ ਦਰਬਾਰਾ ਸਿੰਘ : ਨਹੀਂ ਜੀ ਸਵਾਲ ਪੈਦਾ ਨਹੀਂ ਹੁੰਦਾ।**

**ਪ੍ਰੋਫੈਸਰ ਦਰਬਾਰੀ ਲਾਲ :** ਸਪੀਕਰ ਸਾਹਿਬ, ਸਵਾਲ ਯਾਤਰੂਆਂ ਦੀ ਬੱਸਾਂ ਵਿਚ ਸਫਰ ਕਰਨ ਵਕਤ ਥਰਡ ਪਾਰਟੀ ਇੰਸ਼ੋਰੈਂਸ ਕਰਨ ਬਾਰੇ ਸੀ ਚੁੱਕਿ ਸਟੇਟ ਵਿਚ ਬਹੁਤ ਸਾਰੇ ਐਕਸੀਡੈਂਟ ਹੁੰਦੇ ਹਨ ਅਤੇ ਬਹੁਤ ਜ਼ਿਆਦਾ ਨੁਕਸਾਨ ਹੁੰਦਾ ਹੈ ਔਰ ਅਗਰ ਯਾਤਰੂਆਂ ਦੀ ਥਰਡ ਪਾਰਟੀ ਇਨਸ਼ੋਰੈਂਸ ਕਰ ਦਿੱਤੀ ਜਾਵੇ ਤਾਂ ਇਸ ਦਾ ਬੋਝ ਯਾਤਰੀਆਂ ਤੇ ਪੈਣਾ ਹੈ, ਕੋਈ ਸਟੇਟ ਤੇ ਨਹੀਂ ਪੈਣਾ ਹੈ। ਜਿਸ ਤਰ੍ਹਾਂ ਛੋਟੀ ਜਿਹੀ ਸਟੇਟ ਹਿਮਾਚਲ ਪ੍ਰਦੇਸ਼ ਵਿਚ ਕੀਤਾ ਹੋਇਆ ਹੈ, ਕੀ ਇਸ ਸਕੀਮ ਨੂੰ ਪੰਜਾਬ ਵਿਚ ਵੀ ਲਾਗੂ ਕਰਨ ਲਈ ਤਿਆਰ ਹਨ ਕਿਉਂਕਿ ਪੰਜਾਬ ਹਮੇਸ਼ਾ ਹਿੰਦੁਸਤਾਨ ਵਿਚ ਲੀਡ ਲੈਂਦਾ ਰਿਹਾ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਕਾਫ਼ੀ ਕੰਪਲੀਕੇਟਿਡ ਮਾਮਲਾ ਹੈ। ਇਨ੍ਹਾਂ ਨੂੰ ਹਿਮਾਚਲ ਪ੍ਰਦੇਸ਼ ਦੀ ਮਿਸਾਲ ਨਹੀਂ ਦੇਣੀ ਚਾਹੀਦੀ ਉਨ੍ਹਾਂ ਦੀਆਂ ਮੋਟਰਾਂ ਵੀ ਘੱਟ ਹਨ ਅਤੇ ਆਬਾਦੀ ਵੀ ਘੱਟ ਹੈ। ਇਸ ਥਰਡ ਪਾਰਟੀ ਇਨਸ਼ੋਰੈਂਸ ਸਕੀਮ ਨੂੰ ਕਿਸ ਤਰ੍ਹਾਂ ਮਨਜ਼ੂਰ ਕਰਦੇ ਹਨ ਇਸ ਨੂੰ ਦੇਖਣ ਵਾਲੀ ਗੱਲ ਹੈ। ਹਾਲੇ ਤੱਕ ਰੋਡਵੇਜ਼ ਵਾਲੇ ਇਨ੍ਹਾਂ ਐਕਸੀਡੈਂਟਾਂ ਲਈ ਪੈਸਾ ਜਮ੍ਹਾਂ ਕਰਦੇ ਹਨ ਜਿਵੇਂ 1978-79 ਵਿਚ 21 ਲੱਖ 43 ਹਜ਼ਾਰ ਰੁਪਿਆ ਸੀ ਅਤੇ 1979-80 ਵਿਚ ਇਹ ਰਕਮ 17 ਲੱਖ 86 ਹਜਾਰ ਰੁਪਿਆ ਜਮ੍ਹਾਂ ਹੋਈ ਸੀ। ਇਹ ਪੈਸਾ ਮੁਆਵਜ਼ੇ ਵਜੋਂ ਉਦੋਂ ਦਿੱਤਾ ਜਾਂਦਾ ਹੈ ਜਦੋਂ ਕੋਈ ਐਕਸੀਡੈਂਟ ਹੋ ਜਾਂਦਾ ਹੈ। ਇਹ ਠੀਕ ਹੈ ਕਿ ਇਸ ਵੱਲ ਖਾਸ ਧਿਆਨ ਦੇਣ ਦੀ ਲੋੜ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਬਹੁਤ ਸਾਰੇ ਐਕਸੀਡੈਂਟਸ ਸਾਡੀ ਸਟੇਟ ਵਿਚ ਹੁੰਦੇ ਹਨ ਨਿਸਬਤ ਹਿਮਾਚਲ ਰੋਡਵੇਜ਼। ਅਸੀਂ ਮੁਆਵਜ਼ਾ ਵੀ ਘੱਟ ਦਿੰਦੇ ਹਾਂ ਔਰ ਇਸ ਦੀਆਂ ਲੀਗਲ ਪਰੋਸੀਡਿੰਗਜ਼ ਬਹੁਤ ਲੰਬਾ ਸਮਾਂ ਚਲਦੀਆਂ ਰਹਿੰਦੀਆਂ ਹਨ ਇਨ੍ਹਾਂ ਮੁਸ਼ਕਿਲਾਂ ਨੂੰ ਮੱਦੇਨਜ਼ਰ ਰੱਖਦੇ ਹੋਏ ਕੀ ਇਹ ਜੀ ਟੀ. ਰੋਡ ਅਤੇ ਲਿੰਕਸ ਰੋਡ ਨੂੰ ਚੌੜਾ ਕਰਨ ਲਈ ਤਿਆਰ ਹਨ ਤਾਂ ਕਿ ਐਕਸੀਡੈਂਟ ਘੱਟ ਹੋ ਸਕਣ ? ਜਿਵੇਂ ਜਹਾਜ਼ਾਂ ਵਿਚ ਵੀ ਥਰਡ ਪਾਰਟੀ ਇਨਸ਼ੋਰੈਂਸ ਹੁੰਦੀ ਹੈ ਇਸੇ ਤਰ੍ਹਾਂ ਇਹ ਬੱਸਾਂ ਵਿਚ ਵੀ ਲਾਗੂ ਕਰ ਦੇਣ ਜਾਂ ਫੇਰ ਇਹ ਇਸ ਹਾਊਸ ਦੀ ਇਕ ਕਮੇਟੀ ਬਣਾ ਦੇਣ ਜੋ ਇਸ ਨੂੰ ਅਗਜ਼ਾਮਿਨ ਕਰ ਲਵੇ, ਕੀ ਤੁਸੀਂ ਤਿਆਰ ਹੋ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਸ ਸਕੀਮ ਦਾ ਐਕਸੀਡੈਂਟ ਨਾਲ ਕੋਈ ਤੁਅੱਲਕ ਨਹੀਂ ਹੈ। ਸਵਾਲ ਇਹ ਹੈ ਕਿ ਥਰਡ ਪਾਰਟੀ ਇਨਸ਼ੋਰੈਂਸ ਸਕੀਮ ਨੂੰ ਡੀਟੇਲ ਵਿਚ ਵਰਕ ਆਊਟ ਕਰਨ ਦੀ ਲੋੜ ਹੈ ਔਰ ਇਸੇ ਬਾਰੇ ਹਾਊਸ ਦੇ ਮਾਹਰ ਮੈਂਬਰਾਂ ਦੀ ਰਾਏ ਲਈ ਜਾਵੇਗੀ।

------

**Employees of the Punjab Roadways Suspended/Terminated**

***1015. (1) Comrade Raj Kumar**
**(2) Master Babu Singh :** Will the Chief Minister be pleased to state :—

(a) the number, names and categories of employees of the Punjab Roadways depostwise, reinstated pending enquiries or otherwise during the period from 25th May to 1st August, 1981 alongwith the nature of charges on which their suspension was orderdd ?

(b) the depot wisenu mber, names and categ ories of PunjabRoadways employees whose services were terminated during the period referred to in part (a) above?

**Sardar Darbara Singh :** (a) 195. The statement is laid on the Table of the House.

(b) 270. The statement is laid on the Table of the House.

**(a) Statement of employees reinstated from 25th May, 1981 to 1st August, 1981**

| Sr. No. | Name | Category | Fault |
|---|---|---|---|
| | **Chandigarh-I** | | |
| | S/Shri— | | |
| 1 | Ved Raj, C—159 | Conductor | Misappropriation/Embezzlement. |
| 2 | Banarsi Dass, C—142 | Do | Ditto |
| 3 | Harbhajan Singh, C—104 | Do | Ditto |
| 4 | Tersem Lal, C—91 | Do | Ditto |
| 5 | Charan Singh, C—49 | Do | Ditto |
| 6 | Inder Pal Singh, C—71 | Do | Ditto |
| 7 | Ranjit Singh, C—125 | Do | Ditto |
| 8 | Kulbir Singh, C—124 | Do | Ditto |
| 9 | Resham Singh, C—103 | Do | Misappropriation/Embezzlement and misbehaviour with passengers. |
| 10 | Som Nath | Fitter | Theft of spares. |

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**ਕਾਮਰੇਡ ਰਾਜ ਕੁਮਾਰ** : ** ** **

**ਸ੍ਰੀ ਸਪੀਕਰ** : ਇਹ ਜੋ ਕੁਝ ਮੇਰੀ ਇਜਾਜ਼ਤ ਤੋਂ ਬਗੈਰ ਕਹਿ ਰਹੇ ਹਨ, that stands expunged.

**ਸਰਦਾਰ ਪ੍ਰਿਥੀਪਾਲ ਸਿੰਘ** : ਸਪੀਕਰ ਸਾਹਿਬ, ਏਜੰਡੇ ਦੀ ਅਗਲੀ ਆਈਟਮ ਜਿਹੜੀ ਹੈ ਉਹ ਸ਼ੁਰੂ ਕਰੋ ਜੀ।

**ਕਾਮਰੇਡ ਰਾਜ ਕੁਮਾਰ** : ** ** **

**ਸ੍ਰੀ ਸਪੀਕਰ** : ਇਹ ਜੋ ਕੁਝ ਮੇਰੀ ਇਜਾਜ਼ਤ ਤੋਂ ਬਗੈਰ ਬੋਲ ਰਹੇ ਹਨ, that stands expunged. Please resume your seat.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਤੁਸੀਂ ਜਦੋਂ ਦੇ ਆਨਰੇਬਲ ਸਪੀਕਰ ਬਣੇ ਹੋ ਸਾਨੂੰ ਬੜੀ ਖੁਸ਼ੀ ਹੈ ਲੇਕਿਨ ਆਨਰੇਬਲ ਮੈਂਬਰ ਦਾ ਇਹ ਵੱਡਾ ਹੱਕ ਹੈ ਕਿ ਉਹ ਜੇ ਕੋਈ ਇਮਪਾਰਟੈਂਟ ਇਸ਼ੂ ਹੁੰਦਾ ਹੈ ਤਾਂ ਉਸ ਦੇ ਬਾਰੇ ਐਡਜਰਨਮੈਂਟ ਮੋਸ਼ਨ ਦੇ ਸਕਦਾ ਹੈ ਅਤੇ ਉਸ ਤੇ ਆਨਰੇਬਲ ਸਪੀਕਰ ਸਾਹਿਬ ਬਹਿਸ ਲਈ ਟਾਈਮ ਦਿੰਦੇ ਰਹੇ ਹਨ। ਲੇਕਿਨ ਰਿਕਾਰਡ ਕਢਵਾ ਕੇ ਤੁਸੀਂ, ਸਪੀਕਰ ਸਾਹਿਬ, ਦੇਖ ਲਓ ਕਿ ਹੁਣ ਤੱਕ ਜਿੰਨੇ ਵੀ ਤੁਹਾਡੇ ਵੇਲੇ ਸੈਸ਼ਨ ਹੋਏ ਹਨ ਤੁਸੀਂ ਕੋਈ ਐਡਜਰਨਮੈਂਟ ਮੋਸ਼ਨ ਮੰਨ ਕੇ ਡਿਸਕਸ਼ਨ ਨਹੀਂ ਕਰਵਾਈ। ਜੇ ਇਹ ਇਤਨੀ ਗੈਰ-ਜ਼ਰੂਰੀ ਗੱਲ ਹੈ ਤਾਂ ਫਿਰ ਇਹ ਰੂਲਜ਼ ਆਫ ਪ੍ਰੋਸੀਜਰ ਐਂਡ ਕੰਡਕਟ ਆਫ ਬਿਜ਼ਨੈਸ ਵਿੱਚ ਕਟਾ ਦਿਓ। ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਚਾਰ ਪੰਜ ਇਸ਼ੂ ਵੱਖ ਵੱਖ ਪਾਰਟੀਜ਼ ਵਲੋਂ, ਆਪੋਜ਼ੀਸ਼ਨ ਪਾਰਟੀਜ਼ ਵਲੋਂ ਲਿਆਂਦੇ ਗਏ ਹਨ। ਇਕ ਪੈਡੀ ਦੀ ਪ੍ਰਾਈਸ ਬਾਰੇ ਸੀ, ਦੂਸਰਾ ਸੀ.ਪੀ.ਆਈ. ਔਰ ਸੀ.ਪੀ.ਆਈ. (ਐਮ) ਵਲੋਂ ਕੋਆਪਰੇਟਿਵ ਸੋਸਾਇਟੀਜ਼ ਦੇ ਕਰਮਚਾਰੀਆਂ ਬਾਰੇ ਸੀ ਔਰ ਇਕ ਪਾਂਧੀ ਸਾਹਿਬ ਵਲੋਂ ਪੀਲੇ ਕਾਰਡਾਂ ਦੇ ਲਈ ਜੋ ਸਕੀਮ ਹੈ ਉਸ ਦੇ ਬਾਰੇ ਸੀ ਲੇਕਿਨ ਸਾਡੀ ਬਦਕਿਸਮਤੀ ਹੈ ਕਿ ਇਕ ਤਾਂ ਸੈਸ਼ਨ ਬੜੇ ਛੋਟੇ ਹੁੰਦੇ ਹਨ ਅਤੇ ਦੂਸਰਾ, ਮੈਂ ਸਮਝਦਾ ਹਾਂ ਕਿ ਜੋ ਮੈਂਬਰਜ਼ ਦਾ ਰਾਈਟ ਹੁੰਦਾ ਹੈ ਡਿਸਕਸ਼ਨ ਵਾਸਤੇ ਉਸ ਨੂੰ ਉਸ ਦੀ ਇਜਾਜ਼ਤ ਨਹੀਂ ਮਿਲਦੀ ਜਿਸ ਕਰਕੇ ਉਹ ਡਿਸਕਸ਼ਨ ਨਹੀਂ ਕਰ ਸਕਦਾ। ਜੇ ਐਪਰੋਪ੍ਰੀਏਸ਼ਨ ਬਿਲ ਆਵੇ ਜਾਂ ਇਥੇ ਡੀਮਾਂਡਜ਼ ਆਉਣ ਤਾਂ ਤੁਸੀਂ ਸਖਤ ਇਨਸਟਰਕਸ਼ਨਜ਼ ਦੇ ਦਿੰਦੇ ਹੋ ਕਿ ਡਿਮਾਂਡਜ਼ ਤੇ ਹੀ ਬਹਿਸ ਹੋ ਸਕਦੀ ਹੈ, ਹੋਰ ਕੋਈ ਬਹਿਸ ਨਹੀਂ ਹੋ ਸਕਦੀ। ਇਸ ਲਈ, ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ 3-4 ਐਡਜਰਨਮੈਂਟ ਮੋਸ਼ਨਜ਼ ਬੜੀਆਂ ਇਮਪਾਰਟੈਂਟ ਹਨ। ਕੋਆਪਰੇਟਿਵ ਸੋਸਾਇਟੀਜ਼ ਦੇ ਬੰਦੇ ਹਜ਼ਾਰਾਂ ਦੀ ਤਾਦਾਦ ਵਿੱਚ ਜੇਲ੍ਹਾਂ ਵਿੱਚ ਹਨ ਅਤੇ ਕੁਝ ਸੜਕਾਂ ਤੇ ਫਿਰਦੇ ਹਨ। ਪੈਡੀ ਦੀ ਪ੍ਰਾਈਸ ਦਾ ਜ਼ਿੰਦਗੀ ਮੌਤ ਦਾ ਸਵਾਲ ਹੈ। ਪੀਲੇ ਕਾਰਡਾਂ ਦੀ ਸਕੀਮ ਬਾਰੇ ਆਰਡਰਜ਼ ਸਰਕਾਰ ਵਲੋਂ ਹੋ ਗਏ ਹਨ ਕਿ ਗਲਤ ਬਣ ਗਏ ਹਨ ਜਾਂ ਸਹੀ ਬਣ ਗਏ ਹਨ ਉਨ੍ਹਾਂ ਦੀ ਰਵੀਜ਼ਨ ਨਹੀਂ ਹੋ ਸਕਦੀ, ਕੋਈ ਚੈਕ ਨਹੀਂ ਹੋ ਸਕਦੇ। ਸਾਨੂੰ ਇਤਰਾਜ਼ ਹੈ ਕਿ ਜਿਹੜੇ ਜੈਨੂਅਨ ਲੋਕ ਹਨ ਉਨ੍ਹਾਂ ਨੂੰ ਇਹ ਪੀਲੇ ਕਾਰਡ ਨਹੀਂ ਮਿਲੇ। ਸੋ ਇਨ੍ਹਾਂ ਚੀਜ਼ਾਂ ਤੇ ਡਿਸਕਸ਼ਨ ਹੋਣੀ ਚਾਹੀਦੀ ਹੈ। ਮੈਂ ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਵਲੋਂ ਬੇਨਤੀ

---

**Expunged as ordered by the Chair.

ਕਰਾਂਗਾ ਕਿ ਇਨ੍ਹਾਂ ਤੇ ਅੱਧਾ ਅੱਧਾ ਘੰਟਾ, ਇਕ ਇਕ ਘੰਟਾ ਡਿਸਕਸ਼ਨ ਵਾਸਤੇ ਟਾਈਮ ਰਖ ਲਓ, ਅੱਜ ਰਖ ਲਓ ਜਾਂ ਕੱਲ ਰਖ ਲਓ ਅਤੇ ਚੀਫ ਮਨਿਸਟਰ ਸਾਹਿਬ ਇਨ੍ਹਾਂ ਦੇ ਮੁਤੱਲਕ ਆਪਣਾ ਜਵਾਬ ਦੇਣ। ਲੇਕਿਨ, ਸਪੀਕਰ ਸਾਹਿਬ, ਅਗਰ ਇਸ ਤਰ੍ਹਾਂ ਮੈਜਾਰਿਟੀ ਦੇ ਜ਼ੋਰ ਨਾਲ ਆਨਰੇਬਲ ਮੈਂਬਰਜ਼ ਨੂੰ ਮੌਕਾ ਨਾ ਮਿਲੇ ਤਾਂ ਫਿਰ ਇਹ ਬੜੀ ਗਲਤ ਚੀਜ਼ ਹੈ। ਇਸ ਲਈ, ਮੇਰੀ ਬੇਨਤੀ ਹੈ ਕਿ ਇਸ ਤੇ ਡਿਸਕਸ਼ਨ ਲਈ ਮੌਕਾ ਦਿਓ। ਜਿਹੜਾ ਐਡਜ਼ਰਨਮੈਂਟ ਮੋਸ਼ਨ ਦਾ ਮੈਂਬਰ ਸਾਹਿਬਾਨ ਦਾ ਰਾਈਟ ਹੈ ਉਹ ਹਾਊਸ ਵਿਚ ਖ਼ਤਮ ਹੋ ਰਿਹਾ ਹੈ। ਮੈਂ ਤੁਹਾਨੂੰ, ਸਪੀਕਰ ਸਾਹਿਬ, ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਵਲੋਂ ਇਹ ਬੇਨਤੀ ਕਰਾਂਗਾ ਕਿ ਇਸ ਚੀਜ਼ ਨੂੰ ਮੁੱਖ ਰੱਖ ਕੇ ਐਡਜਰਨਮੈਂਟ ਮੋਸ਼ਨਜ਼, ਜੋ 2-3 ਮੋਸਟ ਇਮਪਾਰਟੈਂਟ ਹਨ, ਉਨ੍ਹਾਂ ਨੂੰ ਅਲਾਓ ਕਰਕੇ ਉਨ੍ਹਾਂ ਤੇ ਡਿਸਕਸ਼ਨ ਕਰਵਾਓ।

**ਵਿੱਤ ਮੰਤਰੀ :** ਆਨ ਏ ਪੁਆਇੰਟ ਆਫ ਆਰਡਰ, ਸਰ।

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਜੋ ਇਹ ਸਟੇਟਮੈਂਟ ਹੈ ਉਸ ਨੂੰ ਫੁਲੀ ਐਨਡੋਰਸ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਤੁਸੀਂ ਚੀਫ਼ ਮਨਿਸਟਰ ਸਾਹਿਬ ਨੂੰ ਕਹੋ ਕਿ ਉਹ ਆਪਣੀ ਸਟੇਟਮੈਂਟ ਦੇਣ।

(ਇਸ ਵਕਤ ਸੀ.ਪੀ.ਆਈ. ਅਤੇ ਸੀ.ਪੀ.ਆਈ (ਐਮ) ਦੇ ਮਾਨਯੋਗ ਮੈਂਬਰਜ਼ ਪੁਆਇੰਟਸ ਆਫ਼ ਆਰਡਰ ਦੀ ਮੰਗ ਕਰ ਰਹੇ ਸਨ)

**ਸ੍ਰੀ ਸਪੀਕਰ :** ਮੈਂ ਮਨਿਸਟਰ ਸਾਹਿਬ ਨੂੰ ਅਲਾਓ ਕੀਤਾ ਹੈ। ਪਹਿਲਾਂ ਉਨ੍ਹਾਂ ਦੀ ਗੱਲ ਸੁਣ ਲਓ ਫਿਰ ਉਸ ਦੇ ਬਾਅਦ ਮੈਂ ਜਵਾਬ ਦੇਣਾ ਹੈ। (ਵਿਘਨ)

**ਵਿੱਤ ਮੰਤਰੀ :** ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹਾਂਗਾ ਕਿ ਜ਼ੀਰੋ ਆਵਰ ਦਾ ਪ੍ਰੋਵੀਜ਼ਨ ਰੂਲਜ਼ ਦੇ ਵਿੱਚ ਕਿਧਰੇ ਹੈ ਨਹੀਂ ਲੇਕਿਨ ਪ੍ਰੀਸੀਡੈਂਟ ਇਥੇ ਐਸਾ ਬਣ ਗਿਆ ਹੈ ਕਿ ਐਡਜਰਨਮੈਂਟ ਮੋਸ਼ਨ, ਕਾਲ ਅਟੈਨਸ਼ਨ ਮੋਸ਼ਨ ਜਾਂ ਕੋਈ ਹੋਰ ਮੋਸ਼ਨ ਦੇ ਕੇ ਮਾਨਯੋਗ ਮੈਂਬਰਜ਼ ਕੁਝ ਨਾ ਕੁਝ ਇਥੇ ਕਹਿਣਾ ਚਾਹੁੰਦੇ ਹਨ ਔਰ ਤੁਸੀਂ ਉਨ੍ਹਾਂ ਦੇ ਪੁਆਇੰਟਸ ਆਫ਼ ਆਰਡਰ ਦੇ ਮੁਤਾਬਿਕ ਉਨ੍ਹਾਂ ਨੂੰ ਕਹਿਣ ਦੀ ਇਜਾਜ਼ਤ ਦੇ ਦਿੰਦੇ ਹੋ ਅਤੇ ਉਸ ਦੇ ਬਾਅਦ ਅਗਰ ਕੋਈ ਐਡਜਰਨਮੈਂਟ ਮੋਸ਼ਨ ਰਿਜੈਕਟ ਕੀਤੀ ਹੋਵੇ, ਕਾਲ ਅਟੈਨਸ਼ਨ ਮੋਸ਼ਨ ਰਿਜੈਕਟ ਕੀਤੀ ਹੋਵੇ ਤਾਂ ਤੁਸੀਂ ਕਹਿੰਦੇ ਹੋ ਕਿ ਚੈਂਬਰ ਵਿੱਚ ਆ ਕੇ ਗਲ ਕਰ ਲਓ ਜਾਂ ਤੁਸੀਂ ਜਵਾਬ ਦਿੰਦੇ ਹੋ। ਜੇ ਇਸ ਹਾਊਸ ਵਿੱਚ ਕੋਈ ਐਸਾ ਪੁਆਇੰਟ ਰੇਜ਼ ਹੋਵੇ ਜਿਸ ਨੂੰ ਲੀਡਰ ਆਫ਼ ਦੀ ਹਾਊਸ ਸਮਝਣ ਕਿ ਜਵਾਬ ਦੇਣਾ ਜ਼ਰੂਰੀ ਹੈ ਤਾਂ ਉਸ ਦਾ ਉਨ੍ਹਾਂ ਵਲੋਂ ਜਵਾਬ ਦਿਤਾ ਜਾਂਦਾ ਹੈ ਔਰ ਦਿੱਤਾ ਜਾਂਦਾ ਰਿਹਾ ਹੈ। ਲੇਕਿਨ, ਸਪੀਕਰ ਸਾਹਿਬ, ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਜਦੋਂ ਬਾਦਲ ਸਾਹਿਬ ਇਥੇ ਚੀਫ਼ ਮਨਿਸਟਰ ਸਨ ਔਰ ਸਰਦਾਰ ਰਵੀ ਇੰਦਰ ਸਿੰਘ ਜੀ ਸਪੀਕਰ ਸਨ ਤਾਂ ਉਨ੍ਹਾਂ ਨੇ ਆਪੋਜ਼ੀਸ਼ਨ ਨੂੰ ਐਡਜਰਨ-ਮੈਂਟ ਮੋਸ਼ਨ ਦਾਖਲ ਕਰਨ ਦਾ ਮੌਕਾ ਨਹੀਂ ਦਿੱਤਾ ਔਰ ਐਡਜਰਨਮੈਂਟ ਮੋਸ਼ਨਜ਼ ਰਿਜੈਕਟ ਹੁੰਦੀਆਂ ਰਹੀਆਂ। ਜਿੰਨਾ ਲਿਬਰਲੀ ਤੁਸੀਂ ਟਾਈਮ ਦਿੰਦੇ ਹੋ ਇਸ ਤਰ੍ਹਾਂ ਉਨ੍ਹਾਂ ਨੇ ਕਦੇ ਟਾਈਮ ਵੀ ਨਹੀਂ ਸੀ ਦਿੱਤਾ। ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੀਆਂ ਗੱਲਾਂ ਕੁਐਸਚਨਜ਼ ਦੇ ਜ਼ਰੀਏ, ਕਾਲ ਅਟੈਨਸ਼ਨ ਮੋਸ਼ਨਜ਼ ਦੇ ਜ਼ਰੀਏ ਇਥੇ ਆ ਸਕਦੀਆਂ ਹਨ ਉਹ ਕਾਫੀ ਆ ਚੁੱਕੀਆਂ ਹਨ ਲੇਕਿਨ ਇਸ ਤਰ੍ਹਾਂ ਦਾ ਸ਼ੋਰ ਮਚਾ ਕੇ ਮਜਬੂਰ ਕਰਨਾ ਮੁਨਾਸਿਬ ਨਹੀਂ। ਇਹ ਤਾਂ ਹਾਊਸ ਦੀ ਕਾਰਵਾਈ ਨੂੰ ਰੋਕਣ ਦਾ ਹੀਲਾ ਹੈ ਜਿਸ ਦੇ ਲਈ, ਸਪੀਕਰ ਸਾਹਿਬ, ਤੁਹਾਨੂੰ ਐਕਸ਼ਨ ਲੈਣਾ ਚਾਹੀਦਾ ਹੈ।

**Comrade Raj Kumar :** ** ** **

**Mr. Speaker :** Whatever has been said without my permission, stands expunged.

ਐਡਜਰਨਮੈਂਟ ਮੋਸ਼ਨਜ਼ ਦੇ ਮੁਤੱਲਕ ਬਾਦਲ ਸਾਹਿਬ ਨੇ ਦੋ ਤਿੰਨ ਪੁਆਇੰਟਸ ਰੇਜ਼ ਕੀਤੇ ਸਨ। ਇਕ ਐਡਜਰਨਮੈਂਟ ਮੋਸ਼ਨ ਪੈਡੀ ਦੀ ਪ੍ਰਾਈਸ ਦੇ ਬਾਰੇ ਸੀ ਜਿਹੜੀ ਮੈਂ ਡਿਸਅਲਾਓ ਕਰ ਦਿੱਤੀ ਸੀ ਔਰ ਦੂਸਰੀ ਯੈਲੋ ਕਾਰਡਾਂ ਦੇ ਮੁਤੱਲਕ ਸੀ। ਪੈਡੀ ਦੀ ਪ੍ਰਾਈਸ ਦੀ ਹਾਊਸ ਵਿਚ ਗਲ ਆਈ।

**ਪ੍ਰੋਫੈਸਰ ਬਲਵੰਤ ਸਿੰਘ :** ਇਕ ਹੋਰ ਸਾਡੀ ਜੋ ਐਡਜਰਨਮੈਂਟ ਮੋਸ਼ਨ ਸੀ ਉਸ ਦਾ ਜ਼ਿਕਰ ਕਰਨ ਤੋਂ ਵੀ, ਸਪੀਕਰ ਸਾਹਿਬ, ਤੁਸੀਂ ਸੰਗਦੇ ਹੋ।

**Mr. Speaker :** Please sit down. ਬਾਦਲ ਸਾਹਿਬ ਨੇ ਹਾਊਸ ਵਿੱਚ ਇਹ ਗੱਲ ਕਹੀ ਸੀ ਕਿ ਇਹ ਸਾਰੀ ਆਪੋਜ਼ੀਸ਼ਨ ਦਾ ਮਾਮਲਾ ਹੈ। ਮੈਂ ਕਿਹਾ ਕਿ ਮੈਂ ਅਗਜ਼ਾਮਿਨ ਕਰ ਲਵਾਂਗਾ। ਉਸ ਦੇ ਬਾਅਦ • ਅੱਜ ਮੈਂ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਇਸ ਚੀਜ਼ ਨੂੰ ਘੋਖਣ ਵਾਸਤੇ, ਸੋਚਣ ਵਾਸਤੇ 11.00 ਵਜੇ ਬੁਲਾਈ ਹੈ ਔਰ ਇਹ ਜਿਹੜੀ ਗੱਲ ਹੈ ਇਸ ਨੂੰ ਬਿਜ਼-ਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਵਿਚ ਡਿਸਕਸ ਕਰ ਲਵਾਂਗੇ। ਜਿਥੋਂ ਤਕ ਯੈਲੋ ਕਾਰਡਾਂ ਦਾ ਮਸਲਾ ਹੈ ਉਸ ਦੇ ਬਾਰੇ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਹੋਈ ਹੈ। ਸਰਕਾਰ ਨੇ ਆਪਣਾ ਬਿਆਨ ਦਿੱਤਾ ਹੈ ਔਰ ਉਸ ਤੇ ਕੁਐਸਚਨ ਵੀ ਪੁੱਛਿਆ ਗਿਆ ਹੈ। ਸ਼ਾਇਦ ਕਾਮਰੇਡ ਦਰਸ਼ਨ ਸਿੰਘ ਝਬਾਲ ਨੇ ਪੁੱਛਿਆ ਸੀ। ਇਹ ਮਾਮਲਾ ਹਾਊਸ ਵਿਚ ਡਿਸਕਸ ਹੋ ਚੁੱਕਾ ਹੈ। ਜਿਹੜਾ ਮਾਮਲਾ ਇਕ ਵਾਰੀ ਹਾਊਸ ਵਿਚ ਆ ਜਾਏ ਉਸ ਨੂੰ ਬਾਰ ਬਾਰ ਹਾਊਸ ਵਿਚ ਨਹੀਂ ਲਿਆਇਆ ਜਾ ਸਕਦਾ। ਜਿਹੜੀ ਇਨ੍ਹਾਂ ਦੀ ਕੋਆਪ੍ਰੇਟਿਵ ਮਹਿਕਮੇਂ ਦੀ ਗਲ ਹੈ ਇਹ ਐਡਮਨਿਸਟਰੇਟਿਵ ਮਾਮਲਾ ਹੈ।

---

## PAPER LAID ON THE TABLE

**Finance Minister (Dr. Kewal Krishan) :** Sir, I beg to lay on the Table the Punjab Privately Managed Recognised Schools Employees (Security of Service) Rules, 1981, as required under Section 15(3) of the Punjab Privately Managed Recognised Schools Employees (Security of Service) Act, 1979.

## *WALK-OUTS*

**Comrade Raj Kumar :** Sir, as a protest we stage a walk-out.

(At this stage the Members of the C.P.I., C.P.I.(M), present in the House, and Comrade Baldev Singh Loomba staged a walk-out)

---

## LEGISLATIVE BUSINESS

### Resolution under Article 213(2)(a) of the Constitution of India Disapproving the Indian Stamp (Punjab Amendment) Ordinance, 1981 (Punjab Ordinance No. 8 of 1981) and The Indian Stamp (Punjab Amendment) Bill, 1981

**Mr. Speaker :** Comrade Raj Kumar and Sardar Dalip Singh Pandhi, to please move the resolution of disapproving the Indian Stamp

**Expunged as ordered by the Chair.

## WALK-OUT

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਕੋਆਪ੍ਰੇਟਿਵ ਮਹਿਕਮੇ ਦੇ ਹਜ਼ਾਰਾਂ ਆਦਮੀ ਜੇਲ੍ਹਾਂ ਵਿਚ ਹਨ, ਇਹ ਬੜਾ ਇੰਪਾਰਟੈਂਟ ਇਸ਼ੂ ਹੈ। ਜਿਹੜੇ ਪੀਲੇ ਕਾਰਡਾਂ ਦਾ ਮਸਲਾ ਹੈ ਇਹ ਇਕ ਆਮ ਲੋਕਾਂ ਨਾਲ ਸਬੰਧ ਰੱਖਦਾ ਹੈ। ਤੁਸੀਂ ਰੋਜ਼ ਫਰਮਾਉਂਦੇ ਹੋ ਕਿ ਡਿਸਕਸ਼ਨ ਲਈ ਸਮਾਂ ਦਿਆਂਗੇ ਪਰ ਕੋਈ ਸਿੱਟਾ ਨਹੀਂ ਨਿਕਲਿਆ। ਸਿਰਫ਼ ਕੱਲ ਦਾ ਦਿਨ ਬਾਕੀ ਰਹਿ ਗਿਆ ਹੈ, ਇਸ ਲਈ ਇਨ੍ਹਾਂ ਗਲਾਂ ਤੇ ਡਿਸਕਸ਼ਨ ਅੱਜ ਹੋ ਜਾਣੀ ਚਾਹਦੀ ਹੈ।

**ਸ੍ਰੀ ਸਪੀਕਰ:** ਬਾਦਲ ਸਾਹਿਬ, ਕੀ ਤੁਹਾਨੂੰ ਬਿਜ਼ਨੈਂਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਦਾ ਨੋਟਿਸ ਮਿਲ ਗਿਆ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਹਾਂ ਜੀ ਮਿਲ ਗਿਆ ਹੈ।

**ਸ੍ਰੀ ਸਪੀਕਰ:** ਉਥੇ ਹੀ ਗੱਲ ਕਰ ਲਵਾਂਗੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਜੇਕਰ ਤੁਸੀਂ ਡਿਸਕਸ਼ਨ ਅਲਾਓ ਨਹੀਂ ਕਰਦੇ ਤਾਂ ਅਸੀਂ ਵਾਕ-ਆਊਟ ਕਰਦੇ ਹਾਂ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਸਾਰੇ ਹਾਜ਼ਰ ਮੈਂਬਰ ਸਾਹਿਬਾਨ, ਸਿਵਾਏ ਸਰਦਾਰ ਦਲੀਪ ਸਿੰਘ ਪਾਂਧੀ ਦੇ, ਵਾਕ-ਆਊਟ ਕਰ ਗਏ)

---

## RESOLUTION UNDER ARTICLE 213(2)(a) OF THE CONSTITUTION OF INDIA, DISAPPROVING THE INDIAN STAMP (PUNJAB AMENDMENT) ORDINANCE, 1981 (PUNJAB ORDINANCE NO. 8 OF 1981) AND THE INDIAN STAMP (PUNJAB AMENDMENT) BILL, 1981

*(Resumption of Considiration)*

**Sardar Dalip Singh Pandhi:** Sir, I beg to move—

That this House disapproves the Indian Stamp (Punjab Amendment) Ordinance, 1981 (Punjab Ordinance No. 8 of 1981).

**Mr. Speaker:** Motion moved—

That this House disapproves the Indian Stamp (Punjab Amendment) Ordinance, 1981 (Punjab Ordinance No. 8 of 1981).

**ਸ੍ਰੀ ਗੁਰਦਿਆਲ ਸੈਣੀ:** ** ** **

**Expunged as ordered by the Chair.

**ਸ੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ।

**ਸ੍ਰੀ ਗੁਰਦਿਆਲ ਸੈਣੀ :** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ।

**ਸਰਦਾਰ ਸੁਖਜਿੰਦਰ ਸਿੰਘ ਖੈਰਾ :** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ।

**Revenue Minister (Sardar Beant Singh) :** Sir, I beg to introduce the Indian Stamp (Punjab Amendment) Bill.

Sir, I also beg to move—

That the Indian Stamp (Punjab Amendment) Bill be taken into consideration at once.

**Mr. Speaker :** Motion moved—

That the Indian Stamp (Punjab Amendment) Bill be taken into consideration at once

The practice in the past has been that the resolution disapproving the Ordinance and the Bill seeking replacement of the Ordinance are discussed together though voting takes place on each item separately. If the House agrees, the resolution disapproving the Ordinance and the Bill be discussed together.

**(Voices :** Yes, Yes).

**Mr. Speaker :** Both the Motions will be discussed together.

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ.ਸੀ.) : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਬਿਲ ਬੜਾ ਖਤਰਨਾਕ ਅਤੇ ਘਟੀਆ ਹੈ। ਪੰਜਾਬ ਦੀ ਸਰਕਾਰ ਕਿਸਾਨਾਂ ਨਾਲ, ਗਰੀਬ ਜ਼ਿਮੀਂਦਾਰਾਂ ਨਾਲ ਬਹੁਤ ਵੱਡੀ ਜ਼ਿਆਦਤੀ ਕਰ ਰਹੀ ਹੈ। ਸੇਲਜ਼ ਹੁੰਦੀਆਂ ਹਨ, ਗਿਫ਼ਟਸ ਹੁੰਦੀਆਂ ਹਨ ਪਰ ਇਹ ਸਟੈਂਪ ਡਿਊਟੀ ਵਧਾ ਰਹੇ ਹਨ। ਕਿਸਾਨ ਅਗੇ ਪਰੇਸ਼ਾਨ ਹਨ, ਬਿਜਲੀ ਨਹੀਂ ਮਿਲ-ਦੀ। ਥਰਮਲ ਪਲਾਂਟ ਦੇ 4 ਯੂਨਿਟਾਂ ਵਿਚੋਂ ਇਕ ਚਲ ਰਿਹਾ ਹੈ 3 ਖਰਾਬ ਪਏ ਹਨ। ਟਰੈਕਟਰਾਂ ਦੀਆਂ ਕੀਮਤਾਂ ਵਧ ਗਈਆਂ ਹਨ, ਐਸਟੇਟ ਡਿਊਟੀ ਵਾਲੇ ਤੰਗ ਕਰ ਰਹੇ ਹਨ। ਜਿਹੜਾ ਧਨੀ ਕਿਸਾਨ ਹੈ ਉਹ ਤਾਂ ਦੇ ਸਕਦਾ ਹੈ ਪਰ ਗਰੀਬ ਕਿਸਾਨ ਬਹੁਤ ਔਖਾ ਹੈ। ਲੈਂਡ ਰਿਫ਼ਾਰਮਜ਼ ਐਕਟ ਲਾਗੂ ਨਹੀਂ ਹੋ ਰਿਹਾ। ਇਸ ਦੇ ਨਾਲ ਛੋਟੇ ਕਿਸਾਨ ਤੇ ਬੜਾ ਭਾਰੀ ਬੋਝ ਪੈ ਗਿਆ ਹੈ ਜਿਹੜਾ ਇਹ ਵਾਧਾ ਕੀਤਾ ਗਿਆ ਹੈ। ਵਿੱਤ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਬੜਾ ਘਾਟਾ ਹੈ ਸੈਂਟਰ ਤੋਂ ਪੈਸਾ ਲਿਆਵਾਂਗੇ, ਪਰ ਇਹ ਸੈਂਟਰ ਤੋਂ ਕੋਈ ਪੈਸਾ ਨਹੀਂ ਲਿਆ ਸਕੇ। ਥੀਨ ਡੈਮ ਦੀ ਸਕੀਮ ਤੇ ਇਕ ਪੈਸਾ ਨਹੀਂ ਖਰਚ ਹੋ ਰਿਹਾ। ਦਾਮੋਦਰ ਵੈਲੀ ਕਾਰਪੋਰੇਸ਼ਨ ਭਾਰਤ ਸਰਕਾਰ ਵਲੋਂ ਬਣਾਈ ਗਈ ਹੈ। 100 ਕਰੋੜ ਰੁਪਿਆ ਭਾਰਤ ਸਰਕਾਰ ਨੇ ਰਾਵੀ ਦੇ ਪਾਣੀ ਦਾ 1970 ਵਿਚ ਦਿਤਾ ਸੀ

**Expunged as ordered by the Chair.

ਉਹ ਸਾਰਾ ਜ਼ਾਇਆ ਗਿਆ। ਪੰਜਾਬ ਵਿਚ ਬਿਜਲੀ ਦੀ ਬਹੁਤ ਬੁਰੀ ਹਾਲਤ ਹੈ। ਦਿੱਲੀ ਵਿਚ ਇਕ ਮਿੰਟ ਲਈ ਬਿਜਲੀ ਨਹੀਂ ਜਾਂਦੀ। ਭਾਖੜੇ ਦੀ ਬਿਜਲੀ ਦੀ ਬੜੀ ਚੋਰੀ ਹੋ ਰਹੀ ਹੈ। ਬਿਜਲੀ ਨਾ ਮਿਲਣ ਕਾਰਨ ਪੰਜਾਬ ਦੀ ਪ੍ਰੋਡਕਸ਼ਨ ਘੱਟ ਰਹੀ ਹੈ। ਕਿਸਾਨ ਇਹ ਬੋਝ ਬਰਦਾਸ਼ਤ ਨਹੀਂ ਕਰ ਸਕੇਗਾ। ਮਹਾਤਮਾ ਗਾਂਧੀ ਦੇ ਸਵਰਾਜ ਵਿਚ ਲੋਕਾਂ ਨੂੰ ਤਕਲੀਫ ਹੋ ਰਹੀ ਹੈ। ਜਿਹੜੇ ਧਨੀ ਲੋਕ ਹਨ, ਬੜੇ ਲੋਕ ਹਨ ਉਨ੍ਹਾਂ ਤੇ ਟੈਕਸ ਕੋਈ ਨਹੀਂ। ਆਮ ਆਦਮੀ ਨੂੰ ਰੋਜ਼ਮਰ੍ਹਾ ਦੀਆਂ ਚੀਜ਼ਾਂ ਮੁਹੱਈਆ ਨਹੀਂ ਹੁੰਦੀਆਂ। ਯੈਲੋ ਕਾਰਡ ਖਾਂਦੇ ਪੀਂਦੇ ਚੰਗੇ ਲੋਕਾਂ ਦੇ ਬਣਾ ਦਿੱਤੇ। ਇਸ ਬਾਰੇ ਮੈਂ ਚੈਲੰਜ ਕਰਦਾ ਹਾਂ। ਸਪੀਕਰ ਸਾਹਿਬ, ਤੁਸੀਂ ਥੋੜ੍ਹਾ ਜਿਹਾ ਸਮਾਂ ਕੱਢੋ, ਇਹ ਨਾਲ ਦਾ ਪਿੰਡ ਕਾਂਸਲ ਹੈ ਚਲ ਕੇ ਵੇਖ ਲਵੋ ਜਿਹੜੇ ਲੋਕ ਚੰਗੇ ਜ਼ਿਮੀਂਦਾਰ ਹਨ, ਬਿਜ਼ਨਸਮੈਨ ਹਨ ਉਨ੍ਹਾਂ ਦੇ ਕਾਰਡ ਬਣਾ ਦਿੱਤੇ ਗਏ ਹਨ। ਇਹ ਬੜੀ ਭਾਰੀ ਗਲ ਹੈ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਸਟੈਂਪ ਪੇਪਰਾਂ ਦੀ ਘਾਟ ਹੈ। 3 ਰੁਪਏ ਦੇ ਅਸ਼ਟਾਮ ਪੇਪਰ ਤੇ ਐਫੀਡੇਵਿਟ ਹੋ ਸਕਦਾ ਹੈ ਪਰ ਉਹ ਮਿਲਦੇ ਨਹੀਂ। ਸਟੈਂਪ ਵੈਂਡਰਜ਼ ਤੇ ਕੋਈ ਕੰਟਰੋਲ ਨਹੀਂ। ਸਪੀਕਰ ਸਾਹਿਬ, ਪਟਿਆਲੇ ਅਸੀਂ ਮਿਹਨਤ ਕਰਕੇ ਅਰਜ਼ੀ ਨਵੀਸ ਦੇ ਖਿਲਾਫ ਕੇਸ ਬਣਾਇਆ ਸੀ। ਡੀ.ਸੀ. ਸਾਹਿਬ ਨੇ ਕਿਹਾ ਸੀ ਪਰਚਾ ਦਰਜ ਕਰਵਾਇਆ ਜਾਵੇ, ਉਸ ਦੇ ਖਿਲਾਫ ਕਾਰਵਾਈ ਹੋਵੇਗੀ। ਉਹ ਕਿਸਾਨਾਂ ਨੂੰ ਲੁੱਟਦਾ ਹੈ। ਕੋਈ ਰੇਟ ਨਹੀਂ ਡਿਸਪਲੇਅ ਕਰਕੇ ਰਖਦਾ ਕਿ ਰਜਿਸਟਰੀ ਦੀ ਕੀ ਕੀਮਤ ਹੈ ਸਬ-ਰਜਿਸਟਰਾਰ ਅਤੇ ਰਜਿਸਟਰਾਰ ਮਨਮਾਨੀਆਂ ਕਰਦੇ ਹਨ। ਇਸ ਕਰਕੇ ਉਸ ਦੇ ਖਿਲਾਫ ਕੇਸ ਦਰਜ ਕਰਵਾਉਣ ਲਈ ਕੋਸ਼ਿਸ਼ ਕੀਤੀ ਸੀ ਪਰ ਉਹ ਦਰਜ ਨਹੀਂ ਹੋਇਆ। ਤੁਹਾਨੂੰ, ਸਪੀਕਰ ਸਾਹਿਬ, ਯਾਦ ਹੋਣਾ ਹੈ ਕਿ ਫਰਾਡ ਦੇ ਕੇਸ ਬੜੇ ਹਨ। ਮੈਂ ਕੱਲ ਵੀ ਅਰਜ਼ ਕੀਤੀ ਸੀ ਕਿ ਇਕ ਜਨਰਲ ਸੈਕਟਰੀ ਕਾਂਗਰਸ (ਰੂਰਲ) ਦਾ ਅਰੈਸਟ ਕਰ ਲਿਆ ਹੈ।

**ਸ਼੍ਰੀ ਸਪੀਕਰ:** ਅੱਧੇ ਘੰਟੇ ਦੀ ਬਹਿਸ ਹੋਣੀ ਹੈ। ਇਸ ਬਿਲ ਤੇ ਤੁਸੀਂ ਵੀ ਬੋਲਣਾ ਹੈ ਅਤੇ ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਨੇ ਵੀ ਬੋਲਣਾ ਹੈ। ਇਸ ਲਈ ਤੁਸੀਂ ਤਿੰਨ ਚਾਰ ਮਿੰਟਾਂ ਵਿੱਚ ਆਪਣੀ ਸਪੀਚ ਖਤਮ ਕਰੋ।

**ਸਰਦਾਰ ਦਲੀਪ ਸਿੰਘ ਪਾਂਧੀ:** ਇਸ ਬਿਲ ਤੇ ਮੇਰੀ ਪਾਰਟੀ ਵਲੋਂ ਮੈਂ ਹੀ ਇਕੱਲਾ ਬੋਲਣਾ ਹੈ। ਸਪੀਕਰ ਸਾਹਿਬ, ਲਾਲੋ ਪਿੰਡ ਹੈ ਬੱਸੀ ਸਬ-ਡਿਵੀਜ਼ਨ ਵਿੱਚ। ਉਥੇ ਇੱਕ ਬਜ਼ੁਰਗ ਨੇ ਸੇਲ ਡੀਡ ਕਰਵਾਉਣੀ ਸੀ। ਉਹ ਪਟਿਆਲੇ ਦੇ ਡੀ. ਸੀ. ਕੋਲ ਗਿਆ। ਲੇਕਿਨ ਪੁਲਿਸ ਨੇ ਉਸ ਤੇ ਤਸ਼ੱਦਦ ਕੀਤਾ। ਸੀ. ਐਮ. ਸਾਹਿਬ ਨੂੰ ਇਸ ਦੇ ਬਾਰੇ ਪਤਾ ਹੈ। ਉਸ 70 ਸਾਲ ਦੇ ਬੁੱਢੇ ਨੂੰ ਚੁੱਕ ਕੇ ਪੁਲਿਸ ਵਾਲੇ ਲੈ ਗਏ। ਪੁਲਿਸ ਅਫ਼ਸਰ ਅਤੇ ਐਸ.ਡੀ.ਐਮ. ਨੇ ਰੱਲ ਮਿਲ ਕੇ ਜ਼ਿਆਦਤੀ ਕੀਤੀ। ਐਸ.ਡੀ.ਐਮ. ਦੀ ਇਸ ਗਲ ਤੇ ਬਦਲੀ ਕਰਵਾ ਦਿੱਤੀ ਗਈ ਕਿ ਉਸ ਨੇ ਸਰਚ ਵਾਰੰਟ ਇਸ਼ੂ ਨਹੀਂ ਸਨ ਕੀਤੇ। ਇਸੇ ਤਰ੍ਹਾਂ ਇਕ ਕਰਤਾਰ ਸਿੰਘ ਹੈ ਥਾਣਾ ਸਰਹਿੰਦ ਵਿੱਚ ਉਸ ਦਾ ਕੇਸ ਦਰਜ ਹੈ। ਉਹ ਮਸ਼ਹੂਰ ਥਾਣਾ ਹੈ। ਕੁੱਟ ਕੁਟਾਪਾ ਜ਼ਿਆਦਾ ਉਥੇ ਹੁੰਦਾ ਹੈ। ਇਸ ਬਾਰੇ ਇੱਕ ਡੈਪੂਟੇਸ਼ਨ ਵੀ ਸੀ. ਐਮ. ਸਾਹਿਬ ਨੂੰ ਮਿਲਿਆ ਹੈ ਕਿ ਇਸ ਕੇਸ ਵਿੱਚ 30,000 ਰੁਪਏ ਲੈ ਗਏ ਹਨ। ਜ਼ਮੀਨ ਦੇ ਡੀਡਜ਼ ਦਾ ਝਗੜਾ ਸੀ। ਮਰਿਆਂ ਪਿਆਂ ਦੇ ਅੰਗੂਠੇ ਲੋਕੀਂ ਵਸੀਅਤ ਤੇ ਲਵਾ ਲੈਂਦੇ ਹਨ। ਕੋਈ ਕਹਿੰਦਾ ਹੈ ਕਿ ਵਸੀਅਤ ਮੇਰੇ ਨਾਂ ਹੈ। ਕਾਨੂੰਨ ਤਾਂ ਇਹ ਵੀ ਹੈ ਕਿ ਮੂੰਹ ਜ਼ਬਾਨੀ ਵਸੀਅਤ ਵੀ ਹੋ ਸਕਦੀ ਹੈ।

**ਸ਼੍ਰੀ ਸਪੀਕਰ :** ਇਸ ਦਾ ਸਟੈਂਪ ਐਕਟ ਨਾਲ ਕੀ ਤੁਅੱਲਕ ਹੈ ?

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਉਸ ਆਦਮੀ ਦਾ ਬੜਾ ਬੁਰਾ ਹਾਲ ਹੋਇਆ ਹੈ। ਇਸੇ ਤਰ੍ਹਾਂ ਇਕ ਉੱਚਾ ਪਿੰਡ ਦਾ ਮੇਹਰ ਸਿੰਘ ਆਦਮੀ ਹੈ। ਉਸਦੀ ਜ਼ਮੀਨ ਧੋਖੇ ਨਾਲ ਇੱਕ ਡੀ.ਐਸ.ਪੀ., ਜਿਹੜਾ ਰਿਟਾਇਰ ਹੋ ਗਿਆ ਹੈ, ਨੇ ਕਬਜ਼ੇ ਵਿਚ ਲੈ ਲਈ ਹੈ। ਇਸੇ ਤਰ੍ਹਾਂ ਬਢੇਚਾਂ ਪਿੰਡ ਹੈ। ਉਥੇ ਇਕ ਸਾਬਕਾ ਸਰਪੰਚ ਕਰਮ ਸਿੰਘ ਹੈ ਜੋ ਕਾਂਗਰਸ ਪਾਰਟੀ ਨਾਲ ਸਬੰਧ ਰਖਦਾ ਹੈ। 26 ਜੂਨ, 1980 ਨੂੰ ਉਸ ਦੇ ਖਿਲਾਫ ਅਮਲੋਹ ਵਿੱਚ ਪਰਚਾ ਦਰਜ ਹੋਇਆ।

**ਸ਼੍ਰੀ ਸਪੀਕਰ :** ਵਸੀਅਤ ਅਤੇ ਜ਼ਮੀਨ ਦੇ ਧੋਖੇ ਦਾ ਸਟੈਂਪ ਡਿਊਟੀ ਨਾਲ ਕੀ ਤੁਅੱਲਕ ਹੈ ?

**ਸਰਦਾਰ ਬੀਰਦਵਿੰਦਰ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਮੈਂਬਰ ਨੂੰ ਆਦਤ ਹੈ ਵੇਗ ਐਲੀਗੇਸ਼ਨਜ਼ ਲਾਉਣ ਦੀ। ਇਸ ਨੇ ਸਰਹਿੰਦ ਦੇ ਥਾਣੇ ਨੂੰ ਰੇਫਰ ਕੀਤਾ ਹੈ। ਇਹ ਥਾਣਾ ਮੇਰੀ ਕੰਸਟੀਚਿਊਐਂਸੀ ਵਿੱਚ ਹੈ। ਇਸ ਨੇ ਇਹ ਵੀ ਕਿਹਾ ਕਿ 30,000 ਰੁਪਿਆ ਕਿਸੇ ਨੇ ਲੈ ਲਿਆ। ਮੈਂ ਤੁਹਾਡੇ ਰਾਹੀਂ ਇਸ ਮੈਂਬਰ ਨੂੰ ਕਹਿਣਾ ਚਾਹਾਂਗਾ ਕਿ ਇਹ ਉਸ ਆਦਮੀ ਨੂੰ ਨੇਮ ਕਰਨ ਜਿਸ ਨੇ ਪੈਸੇ ਲਏ ਹਨ। ਇਹ ਠੀਕ ਨਹੀਂ ਕਿ ਜੋ ਮਰਜ਼ੀ ** ਕਹੀ ਜਾਓ। ਇਹ ਉਸ ਆਦਮੀ ਨੂੰ ਨੇਮ ਕਰਨ। ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਜ਼ਮੀਨ ਕਬਜ਼ੇ ਵਿੱਚ ਕਰ ਲਈ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪਤਾ ਨਹੀਂ ਉਹ ਬੰਦਾ ਮਰਵਾ ਦਿੱਤਾ ਹੈ। ਉਹ ਬਜ਼ੁਰਗ ਆਦਮੀ ਕਿਤੇ ਅਵੇਲੇਬਲ ਨਹੀਂ ਹੈ।

**ਸ਼੍ਰੀ ਸਪੀਕਰ :** ਲਫਜ਼ ** ਅਨਪਾਰਲੀਮੈਂਟਰੀ ਹੈ। ਇਹ ਵਾਪਸ ਲੈਣਾ ਚਾਹੀਦਾ ਹੈ।

**ਸਰਦਾਰ ਬੀਰਦਵਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਇਹ ਲਫਜ਼ ਵਾਪਸ ਲੈਂਦਾ ਹਾਂ। ਤੁਸੀਂ ਮੈਂਬਰ ਨੂੰ ਕਹੋ ਕਿ ਉਹ ਕੁਰੱਪਸ਼ਨ ਦੇ ਚਾਰਜਿਜ਼ ਜੇ ਲਾਉਣਾ ਚਾਹੁੰਦਾ ਹੈ ਤਾਂ ਉਹ ਬਾਈ ਨੇਮ ਲਾਵੇ। ਇਹ ਕੋਈ ਤਰੀਕਾ ਨਹੀਂ ਕਿ ਥਾਣੇ ਦਾ ਨਾਂ ਲੈ ਲਿਆ। ਇਸ ਤਰ੍ਹਾਂ ਤਾਂ ਸਾਰੇ ਬੰਦੇ ਇਨ-ਵਾਲਵ ਹੋ ਜਾਂਦੇ ਹਨ। ਚਾਹੇ ਐਮ. ਐਲ. ਏ. ਹੈ ਜਾਂ ਹੋਰ ਹੈ, ਉਸ ਨੂੰ ਇਹ ਨੇਮ ਕਰਨ।

**ਸਰਦਾਰ ਦਲੀਪ ਸਿੰਘ ਪਾਂਧੀ :** ** **

**ਸਰਦਾਰ ਬੀਰਦਵਿੰਦਰ ਸਿੰਘ :** ਮੈਂ ਇਸ ਨੂੰ ਚੈਲੰਜ ਕਰਦਾ ਹਾਂ।

**ਸਰਦਾਰ ਦਲੀਪ ਸਿੰਘ ਪਾਂਧੀ :** ** **

**ਸਰਦਾਰ ਬੀਰਦਵਿੰਦਰ ਸਿੰਘ :** ਸਪੀਕਰ ਸਾਹਿਬ, ਇਹ ਹਲਫੀਆ ਬਿਆਨ ਦੇਣ। ਮੈਂ ਇਸ ਨੂੰ ਚੈਲੰਜ ਕਰਦਾ ਹਾਂ। ਇਸ ਦੀ ਬੇਸ਼ੱਕ ਇਨਕੁਆਇਰੀ ਕਰਵਾਈ ਜਾਵੇ।

**ਸ਼੍ਰੀ ਸਪੀਕਰ :** ਮੈਂ ਇਹ ਲਫਜ਼ ਐਕਸਪੰਜ ਕਰਦਾ ਹਾਂ। ਜੋ ਵੀ ਸ਼ਬਦ ਮੈਂਬਰ ਦੇ ਅਗੇਂਸਟ ਕਹੇ ਗਏ ਹਨ, ਉਹ ਐਕਸਪੰਜ ਕੀਤੇ ਜਾਂਦੇ ਹਨ। ਅਗਰ ਕਿਸੇ ਐਮ. ਐਲ. ਏ. ਦੇ ਅਗੇਂਸਟ ਐਲੀਗੇਸ਼ਨ ਲਗਾਉਣੇ ਹਨ ਤਾਂ ਉਸ ਦੇ ਅਗੇਂਸਟ ਸਬਸਟਾਂਟਿਵ ਮੋਸ਼ਨ ਆ ਸਕਦੀ ਹੈ।

---

**Expunged as ordered by the Chair.

**ਪ੍ਰੋਫੈਸਰ ਬਲਵੰਤ ਸਿੰਘ** : ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਂ ਇਸਨੂੰ ਅਲਾਓ ਨਹੀਂ ਕਰਦਾ।

**ਪ੍ਰੋਫੈਸਰ ਬਲਵੰਤ ਸਿੰਘ** : ** **

**ਸ੍ਰੀ ਸਪੀਕਰ** : ਗਰੀਵੈਂਸਿਜ਼ ਕਮੇਟੀ ਦੀ ਗਲ ਇਥੇ ਨਹੀਂ ਲਿਆਂਦੀ ਜਾ ਸਕਦੀ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਂ ਇਸਨੂੰ ਅਲਾਓ ਨਹੀਂ ਕਰਦਾ।

**ਪ੍ਰੋਫੈਸਰ ਬਲਵੰਤ ਸਿੰਘ** : ਮੈਨੂੰ ਸੁਣਨ ਤੋਂ ਪਹਿਲਾਂ ਤੁਸੀਂ ਕਿਸ ਤਰ੍ਹਾਂ ਡਿਸਅਲਾਓ ਕਰ ਸਕਦੇ ਹੋ। ਇਸ ਦੀ ਕਮੇਟੀ ਬਿਠਾ ਕੇ ਇਨਕੁਆਇਰੀ ਕਰਾਓ। ਇਸ ਤਰ੍ਹਾਂ ਤਾਂ ਕਿਸੇ ਤੇ ਵੀ ਐਲੀਗੇਸ਼ਨ ਲਗਾਏ ਜਾ ਸਕਦੇ ਹਨ।

**ਸ੍ਰੀ ਸਪੀਕਰ** : ਮੈਂ ਉਹ ਸਭ ਐਕਸਪੰਜ ਕਰਾ ਦਿੱਤਾ ਹੈ। ਜਿਤਨਾ ਚਿਰ ਸਬਸਟਾਂਟਿਵ ਮੋਸ਼ਨ ਨਹੀਂ ਲਿਆਂਦੀ ਜਾਂਦੀ, ਕਿਸੇ ਆਨਰੇਬਲ ਮੈਂਬਰ ਦੇ ਮੁਤੱਅਲਿਕ ਚਾਰਜਿਜ਼ ਨਹੀਂ ਲਗਾਏ ਜਾ ਸਕਦੇ।

**ਸਰਦਾਰ ਦਲੀਪ ਸਿੰਘ ਪਾਂਧੀ** : ** **

**ਸ੍ਰੀ ਸਪੀਕਰ** : ਇਹ ਜੋ ਕੁਝ ਕਿਹਾ ਜਾ ਰਿਹਾ ਹੈ, ਇਹ ਐਕਸਪੰਜ ਕੀਤਾ ਜਾਂਦਾ ਹੈ। ਇਹ ਬੜੀ ਗਲਤ ਗਲ ਹੈ ਕਿ ਗ਼ੈਰ ਜ਼ਿੰਮੇਵਾਰੀ ਨਾਲ ਮੈਂਬਰਾਂ ਦੇ ਖਿਲਾਫ ਇਲਜਾਮ ਲਗਾਏ ਜਾਣ। ਮੈਂ ਮੈਂਬਰਾਂ ਨੂੰ ਇਹ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਨਾ ਕੀਤਾ ਜਾਵੇ।

**ਮੁੱਖ ਮੰਤਰੀ** : ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ। ਮੇਰੀ ਅਰਜ਼ ਇਹ ਹੈ ਕਿ ਇਸ ਬਿਲ ਤੇ ਡਿਸਕਸ਼ਨ ਚਲ ਰਹੀ ਹੈ, ਇਸ ਲਈ ਮੈਂਬਰਜ਼ ਆਪਣੀ ਸਪੀਚ ਇਸ ਬਿਲ ਤੇ ਹੀ ਕਨਫਾਈਨ ਕਰਨ। ਬਿਲ ਕਾਫੀ ਹਨ ਜਿਹੜੇ ਕਿ ਅਸੀਂ ਅੱਜ ਡਿਸਪੋਜ਼ ਆਫ ਕਰਨੇ ਹਨ। ਜੋ ਕੁਝ ਇਸ ਦੇ ਮੁਤੱਅਲਿਕ ਕਿਸੇ ਨੂੰ ਵਾਕਫੀਅਤ ਹੈ ਉਹ ਕਹਿ ਲਵੇ। ਮਗਰ ਇੱਕ ਦੂਜੇ ਦੇ ਖਿਲਾਫ ਐਲੀਗੇਸ਼ਨਜ਼ ਹਰਲ ਕਰਨੇ ਚੰਗੀ ਗਲ ਨਹੀਂ। ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਮੈਂਬਰ ਸਾਹਿਬਾਨ ਨੂੰ ਇਸ ਗਲ ਲਈ ਅਪੀਲ ਕੀਤੀ ਜਾਵੇ।

**ਸਰਦਾਰ ਗੁਰਦੇਵ ਸਿੰਘ ਬਾਦਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ। ਫਿਰਾਖਦਿਲੀ ਦੇ ਨਾਲ ਵਧਾਈ ਦਿੰਦਾ ਹਾਂ ਕਿ ਜਿਥੇ ਇਨ੍ਹਾਂ ਨੇ ਮਾੜੇ ਆਦਮੀ ਫੜ੍ਹੇ ਬਲੈਕੀਏ ਫੜੇ, ਉਥੇ ਇਸ ਗਲ ਲਈ ਵੀ ਵਧਾਈ ਦੇ ਪਾਤਰ ਹਨ ਕਿ ਇਨ੍ਹਾਂ ਨੇ ਸੱਤ, ਅੱਠ ਐਮ. ਐਲ. ਏਜ਼ ਦੀਆਂ ਝੋਲੀਆਂ ਵਿਚੋਂ ਨੋਟ ਕਢਵਾਏ। ਇਨ੍ਹਾਂ ਨੂੰ ਇਸ ਬਾਰੇ ਜਾਣਕਾਰੀ ਬਹੁਤ ਹੈ।

---

**Expunged as ordered by the Chair.

**ਸ਼੍ਰੀ ਗੁਰਦਿਆਲ ਸੈਣੀ**: ਸਪੀਕਰ ਸਾਹਿਬ, ਮੇਰੇ ਬਾਰੇ ਅਖਬਾਰ ਵਿਚ ਖਬਰ ਛਪੀ ਹੈ।

**ਸ਼੍ਰੀ ਸਪੀਕਰ**: ਅਖਬਾਰ ਵਿੱਚ ਆਈ ਹੋਈ ਗਲ ਹਾਊਸ ਵਿੱਚ ਕਨਸਿਡਰ ਨਹੀਂ ਹੋ ਸਕਦੀ।

**ਸ਼੍ਰੀ ਗੁਰਦਿਆਲ ਸੈਣੀ**: ਸਪੀਕਰ ਸਾਹਿਬ, ਮੇਰੇ ਤੇ ਬਹੁਤ ਬੜਾ ਇਲਜ਼ਾਮ ਲਾਇਆ ਗਿਆ ਹੈ। ਮੈਂ ਹਮੇਸ਼ਾਂ ਵਾਸਤੇ ਐਮ. ਐਲ. ਏ. ਸ਼ਿਪ ਤੋਂ ਰਿਜ਼ਾਇਨ ਕਰਨ ਨੂੰ ਤਿਆਰ ਹਾਂ ਅਗਰ ਇਹ ਖਬਰ ਠੀਕ ਸਾਬਤ ਹੋ ਜਾਵੇ। ਇਸ ਅਖਬਾਰ ਨੂੰ ਗੌਰਮਿੰਟ ਐਡਵਰਟਾਇਜ਼ਮੈਂਟ ਦਿੰਦੀ ਹੈ। ਉਹ ਬੰਦ ਕੀਤੀਆਂ ਜਾਣ।

**ਸ਼੍ਰੀ ਸਪੀਕਰ**: ਤੁਸੀਂ ਇਸ ਬਾਰੇ ਮੈਨੂੰ ਲਿਖ ਕੇ ਭੇਜ ਦਿਓ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਮੈਂ ਬਹੁਤਾ ਸਮਾਂ ਨਹੀਂ ਲੈਣਾ। ਮੈਂ, ਸੀ. ਐਮ. ਸਾਹਿਬ ਦਾ ਧੰਨਵਾਦੀ ਹਾਂ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਸੈਣੀ ਸਾਹਿਬ ਨੇ ਕਿਹਾ ਹੈ ਕਿ ਅਖਬਾਰ ਵਿੱਚ ਉਨ੍ਹਾਂ ਦੇ ਖਿਲਾਫ ਖਬਰ ਨਿਕਲੀ ਹੈ। ਉਨ੍ਹਾਂ ਨੇ ਇਸ ਦੀ ਕੰਟਰਾਡਿਕਸ਼ਨ ਕਰ ਦਿੱਤੀ ਹੈ। ਮੈਂ ਸਮਝਦਾ ਹਾਂ ਕਿ ਇਸ ਤੋਂ ਵੱਧ ਇਸ ਤੇ ਕੋਈ ਬਹਿਸ ਮੁਬਾਹਸੇ ਦੀ ਗਲ ਨਹੀਂ ਹੋ ਸਕਦੀ।

He has challenged it. It is enough to say that he is not involved in it.

**ਸਰਦਾਰ ਦਲੀਪ ਸਿੰਘ ਪਾਂਧੀ**: ਜਿਹੜੀ ਸਟੈਂਪ ਡਿਊਟੀ ਦੀ ਘਾਟ ਹੈ ਜਿਸ ਤਰ੍ਹਾਂ ਲਫਾਫਿਆਂ ਤੇ ਮੋਹਰਾਂ ਲਗਾ ਦਿੰਦੇ ਹਨ ਉਸ ਤਰ੍ਹਾਂ ਹੀ ਸਰਕਾਰ ਵੀ ਮੋਹਰ ਲਗਾ ਦਿਆ ਕਰੇ ਕਿ ਇਹ ਪੰਜ ਰੁਪਏ ਦਾ ਟੈਕਸ ਹੈ ਇਹ ਛੇ ਰੁਪਏ ਟੈਕਸ ਦੇ ਹਨ ਇਸ ਤਰ੍ਹਾਂ ਦੀ ਮੋਹਰ ਲੱਗ ਜਾਇਆ ਕਰੇ। ਮੈਂ ਇਹ ਤਜਵੀਜ਼ ਦੇ ਰਿਹਾ ਹੈ। ਇਨ੍ਹਾਂ ਨੂੰ ਅਸ਼ਟਾਮ ਪੇਪਰ ਪਤਾ ਨਹੀਂ ਕਿਥੋਂ ਕਿਥੋਂ ਔਰ ਕਿਸ ਕਿਸ ਤਰ੍ਹਾਂ ਛਪਵਾਉਣਾ ਪੈਂਦਾ ਹੈ। ਇਸ ਲਈ ਕਿਉਂ ਨਾ ਇਕ ਮੋਹਰ ਲਗਾ ਦਿੱਤੀ ਜਾਇਆ ਕਰੇ ਕਿ ਇਤਨੇ ਪੈਸੇ ਸਰਕਾਰ ਦੇ ਖਜ਼ਾਨੇ ਵਿਚ ਆ ਗਏ ਹਨ। ਜਿਸ ਤਰ੍ਹਾਂ ਪੈਸੰਜਰ ਟੈਕਸਾਂ ਦੀ ਘਾਟ ਹੋਣ ਕਰਕੇ ਪ੍ਰਾਈਵੇਟ ਓਪਰੇਟਰਜ਼ ਵੀ ਲਿਖ ਦਿੰਦੇ ਹਨ ਕਿ ਇਤਨੇ ਪੈਸੇ ਵਸੂਲ ਪਾਏ, ਇਸ ਤਰ੍ਹਾਂ ਹੀ ਇਥੇ ਵੀ ਹੋ ਜਾਵੇ।

ਸਪੀਕਰ ਸਾਹਿਬ, ਇਕ ਹੋਰ ਬੜਾ ਜ਼ਰੂਰੀ ਪੁਆਇੰਟ ਹੈ ਕਿ ਅੱਜ ਕਾਲੋਨਾਈਜ਼ੇਸ਼ਨ ਐਕਟ ਦੀ ਵਾਇਉਲੇਸ਼ਨ ਹੋ ਰਹੀ ਹੈ ਕਿ ਕੋਈ ਚਾਰ ਪਲਾਟ ਤੋਂ ਵੱਧ ਵੇਚ ਨਹੀਂ ਸਕਦਾ। ਸਰਕਾਰ ਨੇ ਸੰਨ 1977 ਦੀ ਗਲਤੀ ਕੀਤੀ ਹੋਈ ਹੈ। ਇਹ ਕੀਤਾ ਹੋਇਆ ਹੈ ਕਿ ਸਿਰਫ ਦਸ ਪੈਸੇ ਦੇ ਫਾਰਮ ਤੇ ਹੀ ਐਫੀਡੇਵਿਟ ਦੇ ਦਿਓ ਤਾਂ ਵੀ ਕਾਫੀ ਹੈ। ਮੈਂ ਕਹਿੰਦਾ ਹਾਂ ਕਿ ਦਸ ਪੈਸੇ ਦੇ ਕਾਗਜ਼ ਤੇ ਤਾਂ ਐਫੀਡੇਵਿਟ ਦਿੱਤਾ ਹੀ ਨਹੀਂ ਜਾ ਸਕਦਾ। ਇਹ ਤਿੰਨ ਰੁਪਏ ਦੇ ਅਸ਼ਟਾਮ ਪੇਪਰ ਤੇ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਇਕ ਪਿੰਡ ਬੜੈਚ, ਥਾਣਾ ਅਮਲੋਹ ਦੇ ਕਰਮ ਸਿੰਘ ਸਾਬਕਾ ਸਰਪੰਚ ਦੇ ਖਿਲਾਫ ਪਰਚਾ ਦਰਜ ਹੋਇਆ ਹੋਇਆ ਹੈ ਕਿ ਉਸ ਨੇ ਗਲਤ ਤੌਰ ਤੇ ਆਈਡੈਂਟੀਫਿਕੇਸ਼ਨ ਕਰ ਦਿੱਤੀ ਹੈ। ਪਰ ਕੋਈ ਐਕਸ਼ਨ ਨਹੀਂ ਹੋਇਆ।

**ਸ਼੍ਰੀ ਸਪੀਕਰ**: ਬੱਸ ਜੀ, ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਦਲੀਪ ਸਿਘ ਪਾਂਧੀ**: ਬੱਸ, ਸਪੀਕਰ ਸਾਹਿਬ, ਮੈਂ ਇਹ ਹੀ ਕਹਿਣਾ ਹੈ ਕਿ ਇਹ ਬਿਲ ਠੀਕ ਨਹੀਂ ਹੈ। ਇਸ ਨੂੰ ਸਿਲੈਕਟ ਕਮੇਟੀ ਦੇ ਹਵਾਲੇ ਕਰਨਾ ਚਾਹੀਦਾ ਹੈ। ਇਹ ਕਿਸਾਨਾਂ ਤੇ ਬੋਝ ਹੈ।

**ਸ੍ਰੀ ਸੰਤ ਰਾਮ ਸਿੰਗਲਾ** (ਸਮਾਣਾ): ਸਪੀਕਰ ਸਾਹਿਬ, ਇਹ ਕੋਈ ਨਵਾਂ ਬਿਲ ਨਹੀਂ ਹੈ। ਢਾਈ ਪਰਸੈਂਟ ਡਿਊਟੀ ਕਨਵੇਅੰਸ ਡੀਡ ਤੇ ਵਧਾਈ ਗਈ ਹੈ। ਇਸ ਨੂੰ ਵਧਾਉਣ ਦਾ ਮੰਤਵ ਹੈ ਕਿ ਰਿਸੋਰਸਿਜ਼ ਦੀ ਮੋਬੇਲਾਈਜ਼ੇਸ਼ਨ ਹੋ ਸਕੇ। ਇਸ ਦੇ ਨਾਲ ਪੰਜ ਕਰੋੜ ਰੁਪਿਆ ਸਟੇਟ ਗੌਰਮਿੰਟ ਪਾਸ ਆਵੇਗਾ। ਪਾਂਧੀ ਸਾਹਿਬ ਅੰਡਰ ਫੋਬੀਆ ਵਾਈਲਡ ਐਲੀਗੇਸ਼ਨਜ਼ ਲਗਾਉਂਦੇ ਹਨ। ਸਪੀਕਰ ਸਾਹਿਬ, ਸਾਡੀ ਜਿਹੜੀ ਸਰਕਾਰ ਹੈ ਇਹ ਇਕ ਵੈਲਫੇਅਰ ਸਟੇਟ ਬਣਾਉਣ ਦਾ ਮਨਸੂਬਾ ਰਖਦੀ ਹੈ। ਵੈਲਫੇਅਰ ਸਟੇਟ ਬਣਾਉਣ ਵਾਸਤੇ ਉਹ ਸਕੀਮਾਂ ਪੰਜਾਬ ਵਿਚ ਇਸ ਸਰਕਾਰ ਨੇ ਲਿਆਂਦੀਆਂ ਹਨ ਜਿਹੜੀਆਂ ਕਿ ਗਰੀਬਾਂ ਲਈ, ਸ਼ਡਿਊਲਡ ਕਾਸਟਸ ਲਈ ਔਰ ਬੈਕਵਰਡ ਕਲਾਸਿਜ਼ ਲਈ ਹਨ ਪਰ ਸਾਨੂੰ ਅਫਸੋਸ ਹੈ ਕਿ ਪਾਂਧੀ ਸਾਹਿਬ ਵਰਗੇ ਜਿਹੜੇ ਆਪ ਵੀ ਇਸ ਸ਼੍ਰੇਣੀ ਨੂੰ ਬੀਲਾਂਗ ਕਰਦੇ ਹਨ ਉਹ ਵੀ ਇਸ ਤਰ੍ਹਾਂ ਦੇ ਬਿਲ ਦੀ ਵਿਰੋਧਤਾ ਕਰਦੇ ਹਨ। ਸਪੀਕਰ ਸਾਹਿਬ, ਇਸ ਸਰਕਾਰ ਨੇ ਬੇਘਰਿਆਂ ਨੂੰ ਮਕਾਨ ਦੇਣੇ ਹਨ, ਹਰੀਜਨਾਂ ਦੇ ਬੱਚਿਆਂ ਨੂੰ ਫੈਸਿਲਿਟੀਜ਼ ਹੋਰ ਦੇਣੀਆਂ ਹਨ। ਇਹ ਜਿਹੜਾ ਕਿ ਪੰਜ ਕਰੋੜ ਰੁਪਿਆ ਆਉਣਾ ਹੈ ਇਹ ਵੀ ਇਸ ਪਾਸੇ ਖਰਚ ਹੋਣਾ ਹੈ। ਕੋਈ ਵੀ ਤਾਕਤਵਰ ਸਰਕਾਰ ਹੈ ਉਹ ਹੀ ਇਸ ਤਰ੍ਹਾਂ ਦੇ ਬੋਲਡ ਡਿਸੀਜਨ ਲੈ ਸਕਦੀ ਹੈ। ਬਦਕਿਸਮਤੀ ਇਹ ਹੈ ਕਿ ਇਨ੍ਹਾਂ ਨੂੰ (ਵਿਰੋਧੀ ਬੈਂਚਾਂ ਵੱਲ ਇਸ਼ਾਰਾ) ਦੋ ਢਾਈ ਸਾਲ ਦਾ ਸਮਾਂ ਮਿਲਿਆ ਸੀ ਪਰ ਇਹ ਉਸ ਸਮੇਂ ਵਿਚ ਕਦੇ ਹੁਕਮਨਾਮੇ ਦੇ ਚੱਕਰ ਵਿਚ ਫਿਰਦੇ ਰਹੇ, ਕਦੇ ਇਹ ਸੋਚਦੇ ਰਹੇ ਕਿ ਹੁਕਮ-ਨਾਮਾ ਸੁਪਰੀਮ ਹੈ ਜਾਂ ਇੰਡੀਅਨ ਕਾਨਸਟੀਚਿਊਸ਼ਨ ਸੁਪਰੀਮ ਹੈ....

**ਸਰਦਾਰ ਬਲਦੇਵ ਸਿੰਘ ਮਾਨ** : ਸਪੀਕਰ ਸਾਹਿਬ, ਹੁਕਮਨਾਮਾ ਸਿੱਖਾਂ ਲਈ ਸੁਪਰੀਮ ਹੈ। ਇਸ ਲਈ ਇਨ੍ਹਾਂ ਨੂੰ ਕਹੋ ਕਿ ਇਹ ਇਸ ਦਾ ਨਾਮ ਨਾ ਲੈਣ। ਇਹ ਧਾਰਮਿਕ ਮਾਮਲਾ ਹੈ। ਇਸ ਦਾ ਜ਼ਿਕਰ ਨਾ ਕਰਨ।

**ਸ੍ਰੀ ਸਪੀਕਰ**: ਸਿੰਗਲਾ ਸਾਹਿਬ, ਤੁਸੀਂ ਬਿਲ ਤੇ ਹੀ ਬੋਲੋ।

**ਸ੍ਰੀ ਸੰਤ ਰਾਮ ਸਿੰਗਲਾ**: ਸਪੀਕਰ ਸਾਹਿਬ, ਇਹ ਡਰਦੇ ਰਹੇ ਔਰ ਇਨਕਮ ਰਿਸੋਰਸਿਜ਼ ਦੀ ਮੋਬੇਲਾਈਜ਼ੇਸ਼ਨ ਵਾਸਤੇ ਕੋਈ ਡਿਸੀਜ਼ਨ ਨਾ ਲਿਆ। ਬੱਸ ਫੇਅਰ ਹਾਈਕ ਦਾ ਫੈਸਲਾ ਕੀਤਾ ਗਿਆ ਤਾਂ ਇਨ੍ਹਾਂ ਨੇ ਡੈਮਾਨਸਟਰੇਸ਼ਨ ਕੀਤਾ। ਪਰ ਇਹ ਦੋ ਤਿੰਨ ਵਾਰੀ ਸੋਚਦੇ ਰਹੇ ਕਿ ਬੱਸ ਫੇਅਰ ਹਾਈਕ ਕੀਤਾ ਜਾਵੇ ਲੇਕਿਨ ਕੋਈ ਫੈਸਲਾ ਨਾ ਲੈ ਸਕੇ। ਸਪੀਕਰ ਸਾਹਿਬ, ਜਦੋਂ ਤੱਕ ਰਿਸੋਰਸਿਜ਼ ਮੋਬੇਲਾਈਜ਼ ਨਹੀਂ ਹੋਣਗੇ, ਸਰਕਾਰ ਪਾਸ ਪੈਸਾ ਨਹੀਂ ਆਵੇਗਾ ਤਾਂ ਉਹ ਗਰੀਬਾਂ ਦੀ, ਮਜ਼ਦੂਰਾਂ ਦੀ ਹਰੀਜਨਾਂ ਦੀ ਭਲਾਈ ਕਿਸ ਤਰ੍ਹਾਂ ਕਰ ਸਕਦੀ ਹੈ। ਸਟੈਂਪ ਡਿਊਟੀ ਵਧਾਉਣ ਨਾਲ ਪੰਜ ਕਰੋੜ ਦਾ ਵਾਧਾ ਆਮਦਨ ਵਿਚ ਕੀਤਾ ਹੈ। ਇਹ ਇਸ ਕਰਕੇ ਵਾਧਾ ਕੀਤਾ ਹੈ ਕਿ ਜਿਹੜੀ ਗਰੀਬਾਂ ਦੀ ਡਿਵੈਲਪਮੈਂਟ ਹੈ, ਜਿਹੜੀ ਅਕਾਲੀ-ਜਨਤਾ ਦੀ ਸਰਕਾਰ ਵੇਲੇ ਨਹੀਂ ਸੀ ਹੋ ਸਕੀ, ਹੁਣ ਹੋ ਸਕੇ। ਤੁਸੀਂ ਵੇਖ ਲਵੋ ਕਿ ਇਨ੍ਹਾਂ ਦਾ ਪਲਾਨ 240 ਕਰੋੜ ਰੁਪਏ ਦਾ ਸੀ ਪਰ ਸਾਡੀ ਸਰਕਾਰ ਨੇ ਸੰਨ 1980-81 ਵਾਸਤੇ 300 ਕਰੋੜ ਰੁਪਏ ਦਾ ਪਲਾਨ ਬਣਾਇਆ ਸੀ ਔਰ ਸੰਨ 1981-82 ਲਈ 340 ਕਰੋੜ ਰੁਪਏ ਦਾ ਪਲਾਨ ਹੈ। ਫਿਰ ਰੂਰਲ ਡਿਵੈਲਪਮੈਂਟ ਵਾਸਤੇ ਇਨ੍ਹਾਂ ਨੇ .69 ਕਰੋੜ ਰੁਪਏ ਰੱਖਿਆ ਸੀ ਪਰ ਸਾਡੀ ਸਰਕਾਰ ਨੇ 5.50 ਕਰੋੜ ਸੰਨ 1980-81 ਵਾਸਤੇ ਰੱਖਿਆ ਸੀ ਔਰ ਸੰਨ 1981-82 ਵਾਸਤੇ 9.50 ਕਰੋੜ ਰੱਖਿਆ ਹੈ। ਇਸ ਰੁਪਏ ਦੇ ਨਾਲ ਨਵੇਂ ਸਕੂਲ ਬਣਨੇ ਹਨ, ਪੁਰਾਣੇ

[ਸ੍ਰੀ ਸੰਤ ਰਾਮ ਸਿੰਗਲਾ]

ਅੱਪਗਰੇਡ ਹੋਣੇ ਹਨ, ਬੇਘਰਿਆਂ ਨੂੰ ਘਰ ਬਣਾ ਕੇ ਦੇਣੇ ਹਨ । ਮੈਂ ਇਹ ਵੀ ਕਹਿੰਦਾ ਹਾਂ ਕਿ ਜੇਕਰ ਰਿਸੋਰਸਿਜ਼ ਨੂੰ ਮੋਬੇਲਾਈਜ਼ ਕਰਨਾ ਹੈ ਤਾਂ ਜਿਹੜੀ ਇਸ ਵਿਚ ਲੀਕੇਜ ਹੁੰਦੀ ਹੈ ਉਸ ਨੂੰ ਵੀ ਬੰਦ ਕਰਨਾ ਹੈ। ਇਸ ਸਰਕਾਰ ਨੇ ਬਦਮਾਸ਼ਾਂ ਨੂੰ ਵੀ ਨੱਥ ਪਾਉਣੀ ਹੈ।

ਇਸ ਤੋਂ ਇਲਾਵਾ ਇਸ ਬਿਲ ਦਾ, ਇਕ ਮੰਤਵ ਹੋਰ ਵੀ ਹੈ ਕਿ ਸਾਡੀ ਸ੍ਰੀਮਤੀ ਇੰਦਰਾ ਗਾਂਧੀ ਜੀ ਦੀ ਸਰਕਾਰ ਜਿਹੜੀ ਹੈ ਉਹ ਇਸ ਗੱਲ ਲਈ ਕਮਿੱਟਡ ਹੈ ਕਿ ਨੈਸ਼ਨੇਲਾਈਜ਼ੇਸ਼ਨ ਆਫ ਲੈਂਡ ਹੋਵੇ। ਸੋਸ਼ਲਿਜ਼ਮ ਦਾ ਕੰਸੈਪਟ ਵੀ ਇਸ ਦੇ ਵਿਚ ਮੌਜੂਦ ਹੈ। ਸਰਕਾਰ ਦਾ $12\frac{1}{2}\%$ ਹਿੱਸਾ ਜ਼ਮੀਨ ਦੇ ਵਿਚ ਹੈ। ਇਸ ਨਾਲ ਸਰਕਾਰ ਦਾ ਇਨਟਰੈਸਟ ਵੀ ਡਿਵੈਲਪ ਹੋ ਜਾਂਦਾ ਹੈ। (ਘੰਟੀ) ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਾਨੂੰ ਸੋਸ਼ਲਿਜ਼ਮ ਆਫ ਲੈਂਡ ਲਿਆਉਣ ਵਾਸਤੇ ਜ਼ਮੀਨ ਲੀਜ਼ ਹੋਲਡ ਬੇਸਿਜ਼ ਤੇ ਦੇਣੀ ਚਾਹੀਦੀ ਹੈ ਕਿਉਂਕਿ ਬਲੈਕ ਮਨੀ ਦੀ ਚਾਹ ਇਸ ਤਰ੍ਹਾਂ ਹੀ ਖਤਮ ਹੋ ਸਕਦੀ ਹੈ। ਜਦੋਂ ਐਵੇਨਿਊਜ਼ ਆਫ ਇਨਵੈਸਟਮੈਂਟ ਜਿਹੜੇ ਹਨ ਉਹ ਠੀਕ ਹੋ ਗਏ ਉਸ ਵੇਲੇ ਬਲੈਕਮਨੀ ਦੀ ਇਨਵੈਸਟਮੈਂਟ ਖਤਮ ਹੋ ਜਾਵੇਗੀ। ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਇੰਡੀਅਨ ਸਟੈਂਪ ਡਿਊਟੀ ਐਕਟ ਦਾ ਬਿਲ ਇਨ ਆਰਡਰ ਹੈ, ਸਟੇਟ ਦੀ ਬੇਹਤਰੀ ਨੂੰ ਮੁੱਖ ਰੱਖ ਕੇ ਇਹ ਬਿੱਲ ਲਿਆਂਦਾ ਗਿਆ ਹੈ। ਇਹ ਕਿਸੇ ਤੇ ਬੋਝ ਨਹੀਂ ਹੈ ਕਿਉਂਕਿ ਇਸ ਤਰ੍ਹਾਂ ਰਿਸੋਰਸਿਜ਼ ਮੋਬੇ-ਲਾਈਜ਼ ਕਰਕੇ ਜਿਹੜੇ ਪੈਸੇ ਇਕੱਠੇ ਹੋਣਗੇ ਉਹ ਗਰੀਬਾਂ ਦੀ, ਸ਼ਡਿਊਲਡ ਕਾਸਟਸ ਦੀ ਔਰ ਬੈਕ-ਵਰਡ ਕਲਾਸਿਜ਼ ਦੀ ਵੈਲਫੇਅਰ ਵਾਸਤੇ ਵਰਤੇ ਜਾਣਗੇ। ਇਸ ਨਾਲ ਪੰਜਾਬ ਦੀ ਡਿਵੈਲਪਮੈਂਟ ਹੋਵੇ-ਗੀ। ਇਤਨਾਂ ਕਹਿੰਦਾ ਹੋਇਆ ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ।

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ): ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਸ ਬਿਲ ਦੇ ਆਬਜੈਕਟਸ ਐਂਡ ਰੀਜ਼ਨਜ਼ ਵਿਚ ਦੱਸਿਆ ਹੋਇਆ ਹੈ ਕਿ ਸਰਕਾਰ ਨੇ ਰਿਸੋਰਸਿਜ਼ ਮੋਬੇਲਾਈਜ਼ ਕਰਨੇ ਹਨ ਪਰ ਮੈਂ ਕਹਿੰਦਾ ਹਾਂ ਕਿ ਜਿਹੜੀ ਪਹਿਲਾਂ ਸਟੈਂਪ ਡਿਊਟੀ ਦੀ ਦਰ ਹੈ ਇਤਨੀ ਰਕਮ ਉਸ ਨਾਲ ਹੀ ਪੂਰੀ ਹੋ ਜਾਣੀ ਸੀ ਜੇਕਰ ਸਰਕਾਰ ਚੋਰੀ ਨੂੰ ਰੋਕ ਲਵੇ। ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ ਕਿ ਲੋਕ ਘੱਟ ਮੁਲ ਦੀਆਂ ਰਜਿਸਟਰੀਆਂ ਕਰਵਾ ਕੇ ਫੀਸ ਦੀ ਚੋਰੀ ਕਰ ਰਹੇ ਹਨ । ਮੈਂ ਉਸ ਵੇਲੇ ਇਕ ਮਿਸਾਲ ਦਿੱਤੀ ਸੀ ਕਿ ਇਕ ਕਾਂਤਾ ਦੇਵੀ ਵਿਧਵਾ ਸ੍ਰੀ ਕੁਲਵੰਤ ਰਾਏ ਰਾਮ-ਪੁਰਾ ਫੂਲ ਦੀ ਹੈ ਉਸ ਦੀ ਸਾਢੇ 22 ਹਜ਼ਾਰ ਰੁਪਏ ਦੀ ਰਜਿਸਟਰੀ ਹੋਈ ਹੈ ਮੈਂ ਉਸ ਦਿਨ ਚੈਲੰਜ ਵੀ ਕੀਤਾ ਸੀ ਕਿ ਉਸ ਜ਼ਮੀਨ ਦਾ 60 ਹਜ਼ਾਰ ਮੈਂ ਦੇਣ ਨੂੰ ਤਿਆਰ ਹਾਂ ਪਰ ਮੈਂ ਸਮਝਦਾ ਹਾਂ ਕਿ ਸਰਕਾਰ ਨੇ ਫਿਰ ਵੀ ਇਸ ਤਰ੍ਹਾਂ ਦੇ ਕੇਸਿਜ਼ ਵਿਚ ਕੋਈ ਐਕਸ਼ਨ ਨਹੀਂ ਲਿਆ । ਇਸ ਚੀਜ਼ ਨੂੰ ਰੋਕਣ ਵਾਸਤੇ ਕੋਈ ਸਟਰਨ ਐਕਸ਼ਨ ਹੋਣਾ ਚਾਹੀਦਾ ਹੈ। ਮੈਂ ਕਹਾਂਗਾ ਕਿ ਉਸ ਦੀ ਰਜਿਸਟਰੀ ਕੈਂਸਲ ਹੋਣੀ ਚਾਹੀਦੀ ਹੈ ਜਿਹੜੀ ਰਜਿਸਟਰੀ ਇਸ ਤਰ੍ਹਾਂ ਘੱਟ ਮੁੱਲ ਦੀ ਕਰਵਾਈ ਜਾਂਦੀ ਹੈ। ਪਰ ਜੇਕਰ ਇਨ੍ਹਾਂ ਚੀਜ਼ਾਂ ਤੇ ਕੰਟਰੋਲ ਹੀ ਨਹੀਂ ਕਰਨਾ ਔਰ ਸਾਡੇ ਦੱਸੇ ਤੇ ਕੋਈ ਐਕਸ਼ਨ ਹੀ ਨਹੀਂ ਲੈਣਾ ਤਾਂ ਮੈਂ ਸਮਝਦਾ ਹਾਂ ਕਿ ਸਾਡਾ ਇਥੇ ਆਉਣ ਦਾ ਵੀ ਕੋਈ ਫਾਇਦਾ ਨਹੀਂ ਹੈ। ਬਠਿੰਡਾ ਹੈਡ ਕੁਆਟਰ ਵਿਚ ਬੜੀਆਂ ਦਰਖਾਸਤਾਂ ਪਈਆਂ ਹਨ ਔਰ ਡੀ.ਸੀ. ਸਾਹਿਬ ਨੂੰ ਦੱਸਿਆ ਗਿਆ ਹੈ ਕਿ ਕਰੋੜਾਂ ਰੁਪਏ ਦੀ ਜਾਇਦਾਦ ਲੋਕਾਂ ਨੇ ਘੱਟ ਮੁਲ ਤੇ ਵੇਚ ਦਿੱਤੀ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਪਾਸੇ ਖਾਸ ਸਟੈਪਸ ਸੋਚ ਸਮਝ ਕੇ ਲੈਣੇ ਚਾਹੀਦੇ ਹਨ ਜਿਨ੍ਹਾਂ ਨਾਲ ਇਹ ਚੀਜ਼ ਰੁਕ ਸਕੇ।

ਸਪੀਕਰ ਸਾਹਿਬ, ਮੈਂ ਜ਼ਿਆਦਾ ਟਾਈਮ ਨਹੀਂ ਲੈਂਦਾ। ਮੈਂ ਇਤਨਾਂ ਹੀ ਕਹਾਂਗਾ ਕਿ ਜੇਕਰ ਸਰਕਾਰ ਨੇ ਇਹ ਵਾਧਾ ਕਰਨਾ ਹੀ ਹੈ ਔਰ ਚੋਰੀਆਂ ਨੂੰ ਨਹੀਂ ਰੋਕਣਾ ਤਾਂ ਮੈਂ ਸਮਝਦਾ ਹਾਂ ਕਿ

ਇਸ ਤਰ੍ਹਾਂ ਕਰਨ ਦਾ ਵੀ ਕੋਈ ਫਾਇਦਾ ਸਟੇਟ ਐਕਸਕਰ ਨੂੰ ਨਹੀਂ ਹੋਵੇਗਾ ਸਗੋਂ ਉਲਟਾ ਲੋਕਾਂ ਤੇ ਬੋਝ ਪਵੇਗਾ ਜਿਹੜੇ ਕਿ ਇਮਾਨਦਾਰੀ ਨਾਲ ਰਜਿਸਟਰੀਆਂ ਕਰਾਉਂਦੇ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਇਕ ਵਾਧੂ ਅਤੇ ਬੇਲੋੜਾ ਬਿਲ ਹੈ। ਜਿਸ ਤਰ੍ਹਾਂ ਬਿਜਲੀ ਦੀ ਲੀਕੇਜ ਹੁੰਦੀ ਹੈ ਇਸ ਤਰ੍ਹਾਂ ਹੀ ਇਸ ਚੀਜ਼ ਵਿਚ ਵੀ ਡਿਸਟ੍ਰਿਕਟ ਲੈਵਲ ਤੇ ਲੀਕੇਜ ਜ਼ਿਆਦਾ ਹੈ। ਇਹ ਖਾਸ ਤੌਰ ਤੇ ਮਿਉਂਸਪਲ ਲਿਮਿਟਸ ਵਿਚ ਲੀਕੇਜ ਜ਼ਿਆਦਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਕੋਈ ਨਾ ਕੋਈ ਮਿਉਂਸਪਲ ਕਮੇਟੀ ਬਣਾਉਣੀ ਚਾਹੀਦੀ ਹੈ ਜਿਹੜੀ ਕਿ ਮਿਉਂਸਪਲ ਲਿਮਿਟਸ ਦੀਆਂ ਰਜਿਸਟ-ਰੀਆਂ ਨੂੰ ਵੇਖੇ ਜਾਂ ਕੋਈ ਨਾ ਕੋਈ ਡਿਸਟ੍ਰਿਕਟ ਪੱਧਰ ਤੇ ਕਮੇਟੀ ਬਣਾਉਣੀ ਚਾਹੀਦੀ ਹੈ। ਨਹੀਂ ਤਾਂ ਇਸ ਤਰ੍ਹਾਂ ਪਿੰਡਾਂ ਦੇ ਗਰੀਬ ਕਿਸਾਨਾਂ ਤੇ ਬੋਝ ਪਵੇਗਾ। ਜਿਹੜੇ ਇੰਪਰੂਵਮੈਂਟ ਟਰੱਸਟ ਦੇ ਏਰੀਆਜ਼ ਹਨ ਉਥੇ ਇਸ ਤਰ੍ਹਾਂ ਦੀ ਹੇਰਾ ਫੇਰੀ ਹੁੰਦੀ ਹੈ। ਉਥੇ ਜ਼ਮੀਨ ਦੀਆਂ ਦੋ ਕੀਮਤਾਂ ਰੱਖੀਆਂ ਹੋਈਆਂ ਹਨ। ਇਕ ਤਾਂ ਮਾਰੂ ਹੈ ਔਰ ਦੂਸਰੀ ਨਹਿਰੀ **ਇਰੀਗੇਟਿਡ** ਹੈ। ਕਿਰਪਾ ਕਰਕੇ ਉਥੇ ਇਨਕੁਆਇਰੀ ਵਾਸਤੇ ਔਰ ਚੈਕ ਕਰਨ ਵਾਸਤੇ ਕੋਈ ਨਾ ਕੋਈ ਕਮੇਟੀ ਬਣਾਉਣੀ ਚਾਹੀਦੀ ਹੈ।

**ਸਰਦਾਰ ਹਰਚੰਦ ਸਿੰਘ ਬਰਾੜ** : ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਹਰਚੰਦ ਸਿੰਘ ਬਰਾੜ** : ** **

**ਸ੍ਰੀ ਸਪੀਕਰ** : ਇਹ ਮਤਾ ਤੁਹਾਡੇ ਸਾਹਮਣੇ ਆਏਗਾ ਅਤੇ ਤੁਸੀਂ ਇਸ ਦੇ ਖਿਲਾਫ਼ ਜੋ ਕਹਿਣਾ ਹੈ ਕਹਿ ਲੈਣਾ। ਪਰ ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਸਰਵਣ ਸਿੰਘ ਚੀਮਾ** : (ਨੂਰਮਹਿਲ) : ਸਪੀਕਰ ਸਾਹਿਬ, ਇਹ ਜਿਹੜਾ ਅਮੈਂਡਿੰਗ ਬਿਲ ਆਇਆ ਹੈ ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ, ਕਿਉਂਕਿ ਸਟੈਂਪ ਡਿਊਟੀ ਪਹਿਲਾਂ ਹੀ ਬਹੁਤ ਹੈ, ਹੋਰ ਵਧਾਉਣ ਦੀ ਜ਼ਰੂਰਤ ਨਹੀਂ। ਬਲਕਿ ਜਿਥੇ ਚੋਰੀ ਹੁੰਦੀ ਹੈ ਉਸ ਨੂੰ ਰੋਕਣਾ ਚਾਹੀਦਾ ਹੈ। ਜਦੋਂ ਦਾ ਹਕਸ਼ੁਫਾ ਦਾ ਕਾਨੂੰਨ ਖਤਮ ਹੋਇਆ ਹੈ ਲੋਕ ਰਜਿਸਟਰੀ ਬਹੁੱਤ ਥੋੜੇ ਪੈਸਿਆਂ ਦੀ ਕਰਵਾਉਂਦੇ ਹਨ। ਕਈ ਵਾਰ ਨਾਇਬ ਤਹਿਸੀਲਦਾਰ ਉਹ ਰਜਿਸਟਰੀ ਰੋਕ ਲੈਂਦਾ ਹੈ, ਉਸ ਨੂੰ ਤਾਕਤ ਹੈ ਪਰ ਜਦੋਂ ਉਸ ਨਾਲ ਵੀ ਸੌਦਾ ਤਹਿ ਹੋ ਜਾਂਦਾ ਹੈ ਤਾਂ ਉਹ ਵੀ ਕਰ ਦਿੰਦਾ ਹੈ। ਤੁਸੀਂ ਬੇਸ਼ਕ ਕੋਈ ਵੀ ਐਮ ਐਲ.ਏ. ਜਾਂ ਮਨਿਸਟਰ ਜਾ ਕੇ ਚੈਕ ਕਰ ਲਵੋ। ਤੁਸੀਂ ਵੇਖੋਗੇ ਕਿ ਜੋ ਪੈਸੇ ਬਾਹਰ ਦਿਤੇ ਜਾਂਦੇ ਹਨ ਉਸ ਨਾਲੋਂ ਰਜਿਸਟਰੀ ਕਿਤੇ ਘੱਟ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਇਹ ਪੈਸੇ ਗੌਰਮਿੰਟ ਦੇ ਮਾਰੇ ਜਾਂਦੇ ਹਨ। ਇਸ ਵਿਚ ਬੜੀ ਭਾਰੀ ਕੁਰੱਪਸ਼ਨ ਚਲ ਰਹੀ ਹੈ। ਇਸ ਨੂੰ ਰੋਕਣ ਵਾਸਤੇ ਕੋਈ ਨਾ ਕੋਈ ਇੰਤਜ਼ਾਮ ਕਰਨਾ ਚਾਹੀਦਾ ਹੈ। ਇਹ ਜਿਹੜਾ ਬਿਲ ਹੈ ਇਸ ਨੂੰ ਪਾਸ ਨਹੀਂ ਕਰਨਾ ਚਾਹੀਦਾ ਬਲਕਿ ਇਸ ਨੂੰ ਸਿਲੈਕਟ ਕਮੇਟੀ ਦੇ ਸਪੁਰਦ ਕਰ ਦੇਣਾ ਚਾਹੀਦਾ ਹੈ ਤਾਕਿ ਚੋਰੀ ਜਿਹੜੀ ਹੈ ਉਹ ਕਿਸੇ ਤਰ੍ਹਾਂ ਨਾਲ ਰੋਕੀ ਜਾ ਸਕੇ। ਮੈਂ ਸਿਰਫ ਇਹੀ ਕਹਿਣਾ ਚਾਹੁੰਦਾ ਸੀ। ਬਾਕੀ ਪੈਸੇ ਵਧਾਉਣ ਦੇ ਲਈ ਤਾਂ ਇਹ ਹਰ ਪਾਸੇ ਪੈਸੇ ਵਧਾਈ ਜਾ ਰਹੇ ਹਨ। ਬਿਜਲੀ ਦੇ ਪੈਸੇ ਵਧਾਏ ਹਨ, ਬੱਸਾਂ ਦੇ ਕਿਰਾਏ ਵਧਾਏ ਹਨ। ਪੈਸੇ ਵਧਾਉਣ ਦੀ

**Expunged as ordered by the Chair.

[ਕਾਮਰੇਡ ਸਰਵਣ ਸਿੰਘ ਚੀਮਾ]

ਤਾਂ ਕੋਈ ਹੱਦ ਹੀ ਨਹੀਂ । ਪਰ ਜਦ ਤੱਕ ਚੋਰੀ ਨਹੀਂ ਰੁਕੇਗੀ, ਮੇਰਾ ਖਿਆਲ ਹੈ ਕਿ ਪੈਸੇ ਵਧਾਉਣ ਨਾਲ ਕਾਮਯਾਬੀ ਨਹੀਂ ਹੋ ਸਕਦੀ। ਇਸ ਲਈ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਲੋਕਾਂ ਤੇ ਭਾਰ ਨਾ ਪਵੇ।

**ਮਾਲ ਮੰਤਰੀ :** (ਸਰਦਾਰ ਬੇਅੰਤ ਸਿੰਘ) : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਿ ਸਮੇਂ ਸਮੇਂ ਸਿਰ ਇਹ ਸਟੈਂਪ ਡਿਊਟੀ ਵਧਦੀ ਰਹੀ ਹੈ। ਪਾਂਧੀ ਸਾਹਿਬ ਇਥੇ ਬਹੁਤ ਗਲਾਂ ਕਹਿਕੇ ਚਲੇ ਗਏ ਹਨ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਸੀ ਕਿ ਹਾਲੇ ਥੋੜ੍ਹਾ ਹੀ ਸਮਾਂ ਹੋਇਆ 1978 ਵਿਚ ਜਦੋਂ ਇਨਾਂ ਦੀ ਸਰਕਾਰ ਇਥੇ ਸੀ ਅਤੇ ਅਸੀਂ ਆਪੋਜ਼ੀਸ਼ਨ ਵਿਚ ਬੈਠੇ ਸੀ, ਤਾਂ ਇਨ੍ਹਾਂ ਨੇ 8% ਤੋਂ ਸਟੈਂਪ ਡਿਊਟੀ ਵਧਾ ਕੇ 10% ਕੀਤੀ ਸੀ। ਅਸੀਂ ਮੁਖ਼ਾਲਫਤ ਤਾਂ ਨਹੀਂ ਕੀਤੀ ਹੋਈ ਪਰ ਇਹ ਇਕ ਵੱਖਰੀ ਗਲ ਹੈ ਇਸ ਲਈ ਇਥੇ ਇਨ੍ਹਾਂ ਵੱਲੋਂ ਇਸ ਦੀ ਮੁਖ਼ਾਲਫਤ ਕਰਨਾ ਠੀਕ ਨਹੀਂ।

ਬਾਕੀ ਜਿਥੋਂ ਤੱਕ ਸਖਤੀ ਕਰਨ ਦੀ ਗਲ ਹੈ ਉਸ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਸਟੈਂਪ ਡਿਊਟੀ ਦੀ ਚੋਰੀ ਰੋਕਣ ਵਿਚ ਕਾਫੀ ਸਖਤੀ ਕੀਤੀ ਹੈ ਅਤੇ ਇਸ ਵਿਚ ਸੁਧਾਰ ਕੀਤਾ ਹੈ। 1979-80 ਵਿਚ ਜਦੋਂ ਇਨ੍ਹਾਂ ਦੀ ਸਰਕਾਰ ਸੀ ਤਾਂ ਉਸ ਵੇਲੇ ਸਟੇਟ ਨੂੰ 24 ਕਰੋੜ ਰੁਪਏ ਦੇ ਕਰੀਬ ਇਨਕਮ ਹੋਈ ਸੀ ਪਰ 1980-81 ਵਿਚ ਸਾਡੇ ਵੇਲੇ ਇਹ ਆਮਦਨ ਵੱਧ ਕੇ 27.10 ਕਰੋੜ ਰੁਪਏ ਹੋ ਗਈ। ਇਸ ਦਾ ਮਤਲਬ ਇਹ ਹੈ ਕਿ ਅਸੀਂ ਲੂਪ ਹੋਲਜ਼ ਬੰਦ ਕੀਤੇ ਹਨ।

ਠੀਕ ਹੈ ਕੀਮਤਾਂ ਵੀ ਵਧੀਆਂ ਹਨ ਪਰ ਜੇ ਸਾਰੀਆਂ ਚੀਜ਼ਾਂ ਦੀਆਂ ਕੀਮਤਾਂ ਵਧਦੀਆਂ ਜਾ ਰਹੀਆਂ ਹਨ ਤਾਂ ਸਟੈਂਪ ਡਿਊਟੀ ਵੀ ਵਧਦੀ ਚਾਹੀਦੀ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਇਸ ਤੋਂ ਸ਼ਡਿਊਲਡ ਕਾਸਟਸ ਨੂੰ ਛੋਟ ਵੀ ਦਿਤੀ ਹੈ। ਜਿਹੜਾ ਸ਼ਡਿਊਲਡ ਕਾਸਟਸ ਨੂੰ ਕਾਰਪੋਰੇਸ਼ਨ ਵਗੈਰਾ ਤੋਂ ਕਰਜ਼ਾ ਵਗੈਰਾ ਮਿਲਦਾ ਸੀ ਉਸ ਤੇ ਅਸੀਂ ਉਨ੍ਹਾਂ ਨੂੰ ਛੋਟ ਦਿਤੀ ਹੈ।

ਇਹ ਪਾਂਧੀ ਸਾਹਿਬ ਇਥੇ ਕਹਿ ਰਹੇ ਸਨ ਕਿ ਸਟੈਂਪਸ ਨਹੀਂ ਮਿਲਦੀਆਂ ਅਤੇ ਬਲੈਕ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਜਦੋਂ ਇਨ੍ਹਾਂ ਦੀ ਸਰਕਾਰ ਸੀ ਤਾਂ ਭਾਵੇਂ ਇਹ ਹੁੰਦਾ ਰਿਹਾ ਹੋਵੇ ਪਰ ਜਦੋਂ ਦੀ ਇਹ ਸਰਕਾਰ ਆਈ ਹੈ ਕਿਤੇ ਵੀ ਕੋਈ ਐਸੀ ਜਗਾ ਦੱਸ ਦੇਣ ਜਿਥੇ ਸਟੈਂਪਸ ਦੀ ਕਮੀ ਹੋਈ ਹੋਵੇ ਜਾਂ ਬਲੈਕ ਕੀਤੀ ਗਈ ਹੋਵੇ, ਮੈਂ ਇਨਕੁਆਇਰੀ ਕਰਵਾ ਲਵਾਂਗਾ।

ਇਸ ਦੇ ਨਾਲ ਹੀ ਸ਼ਡਿਊਲਡ ਕਾਸਟਸ ਨੂੰ ਜਿਹੜੇ ਪਹਿਲੇ ਉਨ੍ਹਾਂ ਦੇ ਬੱਚੇ ਪੜ੍ਹਦੇ ਸਨ ਤਾਂ 3-3 ਰੁਪਏ ਦੇ ਐਫੀਡੈਵਿਟ ਦੇਣੇ ਪੈਂਦੇ ਸਨ ਉਸ ਤੋਂ ਵੀ ਛੋਟ ਦਿੱਤੀ ਹੈ। ਇਹ ਕੰਮ ਸਾਡੀ ਸਰਕਾਰ ਨੇ ਹੀ ਕੀਤੇ ਹਨ। ਜਿਹੜਾ ਇਥੇ ਕਿਹਾ ਗਿਆ ਹੈ ਕਿ ਟਰੈਕਟਰਾਂ ਦੀ ਕੀਮਤ ਵਧੀ ਹੈ ਅਤੇ ਇੰਪਲੀਮੈਂਟਸ ਦੀ ਕੀਮਤ ਵੱਧੀ ਹੈ ਉਸ ਤੇ ਵੀ ਸਰਕਾਰ ਨੇ ਛੋਟ ਦਿੱਤੀ ਹੈ। ਪਹਿਲੇ ਇਸ ਦੇ ਤੇ 35 ਹਜ਼ਾਰ ਰੁਪਏ ਤਕ ਛੋਟ ਦਿੱਤੀ ਜਾਂਦੀ ਸੀ ਪਰ ਹੁਣ ਸਾਡੀ ਸਰਕਾਰ ਨੇ ਇਹ ਛੋਟ 65 ਹਜ਼ਾਰ ਰੁਪਏ ਤੱਕ ਕੀਤੀ ਹੈ। ਇਸ ਤਰ੍ਹਾਂ ਨਾਲ ਸਾਡੀ ਸਰਕਾਰ ਨੇ ਕਾਫੀ ਰਿਆਇਤਾਂ ਛੋਟੇ ਬੰਦਿਆਂ ਨੂੰ ਦਿਤੀਆਂ ਹਨ।

10.57 ਪੂਰਵ ਦੁਪਹਿਰ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਪਹਿਲਾਂ ਜਿਹੜੀਆਂ ਲਾਈਨਾਂ ਰਜਿਸਟਰੀਆਂ ਕਰਾਉਣ ਵਾਸਤੇ ਲਗੀਆਂ ਰਹਿੰਦੀਆਂ ਸਨ ਉਸ ਨੂੰ ਵੀ ਅਸੀਂ ਖਤਮ ਕੀਤਾ ਹੈ ਅਤੇ ਕਈ ਰਿਆਇਤਾਂ ਦਿਤੀਆਂ ਹਨ। ਹੁਣ ਅਸੀਂ ਲੁਧਿਆਣਾ, ਜਲੰਧਰ, ਅੰਮ੍ਰਿਤਸਰ ਆਦਿ ਇਹੋ ਜਿਹੀਆਂ ਥਾਵਾਂ ਤੇ ਪਰਮਾਨੈਂਟਲੀ

ਸਬ-ਰਜਿਸਟਰਾਰ ਲਾਏ ਹੋਏ ਹਨ ਜਿਨ੍ਹਾਂ ਦਾ ਸਿਰਫ ਕੰਮ ਹੀ ਰਜਿਸਟਰੀਆਂ ਪੂਰੀਆਂ ਕਰਨਾ ਹੈ ਔਰ ਹੋਰ ਕੋਈ ਕੰਮ ਨਹੀਂ। ਇਹ ਇਸ ਲਈ ਕੀਤਾ ਹੈ ਕਿ ਲੋਕਾਂ ਨੂੰ ਉਸੇ ਦਿਨ ਹੀ ਰਜਿਸਟਰੀ ਮਿਲ ਜਾਵੇ। ਪਹਿਲਾਂ ਇਸ ਤਰ੍ਹਾਂ ਹੁੰਦਾ ਸੀ ਕਿ ਜੇ ਕੋਈ ਅੱਜ ਜਾ ਕੇ ਰਜਿਸਟਰੀ ਲਈ ਐਪਲਾਈ ਕਰਦਾ ਸੀ ਤਾਂ ਉਥੋਂ ਦਾ ਕਲਰਕ ਉਸ ਨੂੰ 8-10 ਦਿਨ ਬਾਅਦ ਆ ਕੇ ਰਜਿਸਟਰੀ ਲੈਣ ਲਈ ਕਹਿੰਦਾ ਸੀ ਪਰ ਹੁਣ ਇਹ ਮੈਨੂੰ ਇਕ ਵੀ ਮਿਸਾਲ ਦੱਸ ਦੇਣ ਜਿਥੇ ਉਸੇ ਦਿਨ ਉਸ ਨੂੰ ਰਜਿਸਟਰੀ ਨਾ ਮਿਲੀ ਹੋਵੇ, ਅਸੀਂ ਉਸ ਅਫਸਰ ਦੇ ਖਿਲਾਫ ਐਕਸ਼ਨ ਲਵਾਂਗੇ। ਇਸ ਦੇ ਨਾਲ ਅਸੀਂ ਇਹ ਵੀ ਫੈਸਲਾ ਕੀਤਾ ਹੈ ਕਿ ਜਿਹੜਾ ਨਕਲ ਲੈਣ ਜਾਂਦਾ ਹੈ ਉਹ ਵੀ ਉਸ ਨੂੰ ਉਸੇ ਦਿਨ ਹੀ ਮਿਲ ਜਾਵੇ। ਉਸ ਲਈ ਉਸ ਨੂੰ ਪਰੇਸ਼ਾਨ ਨਾ ਹੋਣਾ ਪਵੇ।

ਲੱਗਦਾ ਹੈ ਕਿ ਇਸ ਬਿਲ ਨੂੰ ਪਹਿਲੇ ਕਿਸੇ ਨੇ ਚੰਗੀ ਤਰ੍ਹਾਂ ਨਾਲ ਸਟੱਡੀ ਨਹੀਂ ਕੀਤਾ। ਸਾਡੇ ਸਿੰਗਲਾ ਸਾਹਿਬ ਬੋਲੇ ਹਨ ਉਨ੍ਹਾਂ ਨੇ ਸ਼ਾਇਦ ਇਸ ਬਿਲ ਨੂੰ ਪੜ੍ਹਿਆ ਹੈ, ਉਨ੍ਹਾਂ ਨੇ ਦਸਿਆ ਹੈ ਕਿ ਇਸ ਸਟੈਂਪ ਡਿਊਟੀ ਤੋਂ 5 ਕਰੋੜ ਰੁਪਏ ਦੀ ਆਮਦਨੀ ਹੋਵੇਗੀ। ਜਿਹੜੀ ਇਸ ਦੀ ਚੋਰੀ ਹੋ ਰਹੀ ਹੈ ਇਸ ਨੂੰ ਰੋਕਣ ਲਈ ਉਚੇਚੇ ਕਦਮ ਚੁੱਕਾਂਗੇ। ਸਾਡੀ ਸਰਕਾਰ ਕਰੱਪਸ਼ਨ ਦੇ ਖਿਲਾਫ ਬਹੁੱਤ ਸਖਤ ਕਦਮ ਚੁੱਕ ਰਹੀ ਹੈ। ਅਸੀਂ ਹੱਕ-ਸ਼ੁਫਾ ਖਤਮ ਕੀਤਾ ਹੈ ਅਤੇ ਇਸ ਦੇ ਨਾਲ ਲਿਟੀਗੇਸ਼ਨ ਘਟੀ ਹੈ। ਪਹਿਲੇ ਕਈ ਵਾਰ ਜ਼ਿਮੀਦਾਰ ਆਪਣੇ ਬੱਚਿਆਂ ਕੋਲੋਂ ਕੇਸਿਜ਼ ਕੋਰਟ ਵਿਚ ਕਰਵਾ ਦਿੰਦੇ ਸਨ। ਪਹਿਲੇ ਰਜਿਸਟਰੀਆਂ ਵੱਧ ਲਿਖਵਾਈਆਂ ਜਾਂਦੀਆਂ ਸਨ ਪਰ ਹੁਣ ਰਜਿਸਟਰੀਆਂ ਘੱਟ ਪੈਸੇ ਦੀਆਂ ਲਿਖਵਾਈਆਂ ਜਾਂਦੀਆਂ ਹਨ ਤਾ ਕਿ ਸਟੈਂਪ ਡਿਊਟੀ ਘੱਟ ਲਗੇ, ਪਰ ਇਸ ਤਰ੍ਹਾਂ ਸਰਕਾਰ ਨੂੰ ਨੁਕਸਾਨ ਹੁੰਦਾ ਹੈ। ਅਸੀਂ ਉਨ੍ਹਾਂ ਲੋਕਾਂ ਦੇ ਖਿਲਾਫ ਕਾਰਵਾਈ ਕਰਨ ਲਈ ਸੋਚ ਰਹੇ ਹਾਂ ਜਿਨ੍ਹਾਂ ਨੇ ਸਟੈਂਪ ਡਿਊਟੀ ਦੀ ਚੋਰੀ ਕੀਤੀ ਹੈ। ਇਸ ਦੀ ਲਿਮਿਟ 2 ਸਾਲ ਮੁਕੱਰਰ ਕਰ ਰਹੇ ਹਾਂ ਔਰ ਅਗਰ ਕਿਸੇ ਦਾ 2 ਸਾਲਾਂ ਵਿਚ ਵੀ ਪਤਾ ਲਗ ਗਿਆ ਤਾਂ ਅਸੀਂ ਉਸ ਦੇ ਖਿਲਾਫ ਕਾਰਵਾਈ ਕਰਾਂਗੇ ਅਤੇ ਉਸ ਨੂੰ ਜੇਲਾਂ ਵਿਚ ਸੁੱਟਿਆ ਜਾਵੇਗਾ। (ਥੰਪਿੰਗ) ਜਿਥੇ ਇਨ੍ਹਾਂ ਚੋਰਾਂ ਨੂੰ ਪਕੜਨ ਦੀ ਡਿਊਟੀ ਸਰਕਾਰ ਦੀ ਹੈ ਉਥੇ ਦੂਜੇ ਪਾਸੇ ਸਮਾਜ ਦੇ ਲੋਕਾਂ ਦਾ ਵੀ ਫਰਜ਼ ਹੈ ਕਿ ਉਹ ਸਰਕਾਰ ਨੂੰ ਧੋਖਾ ਨਾ ਦੇਣ ਅਤੇ ਸਰਕਾਰ ਦੇ ਨੋਟਿਸ ਵਿਚ ਲਿਆਉਣ ਕਿ ਫਲਾਣੇ ਨੇ ਸਟੈਂਪ ਡਿਊਟੀ ਦੀ ਚੋਰੀ ਕੀਤੀ ਹੈ। ਇਸੇ ਤਰ੍ਹਾਂ ਸ਼ਹਿਰ ਦੇ ਨਾਲ ਲਗਦੀ ਜ਼ਮੀਨ ਦੇ ਮੁੱਲ ਕਾਫੀ ਵਧ ਗਏ ਹਨ। ਪਿੰਡਾਂ ਵਿਚ ਲੋਕ ਘੱਟ ਪੈਸੇ ਦੀਆਂ ਰਜਿਸਟਰੀਆਂ ਕਰਵਾਉਂਦੇ ਹਨ ਪਰ ਜਦੋਂ ਸਰਕਾਰ ਜ਼ਮੀਨ ਐਕੁਆਇਰ ਕਰਦੀ ਹੈ ਫੇਰ ਸਰਕਾਰ ਰੇਟ ਵੀ ਘੱਟ ਪੈਸਿਆਂ ਦੇ ਹਿਸਾਬ ਨਾਲ ਦਿੰਦੀ ਹੈ ਤਾਂ ਫਿਰ ਉਹ ਲੋਕ ਰੋਂਦੇ ਹਨ ਅਤੇ ਦੁਖੀ ਹੁੰਦੇ ਹਨ। ਇਸ ਲਈ ਇਸ ਚੋਰੀ ਨੂੰ ਰੋਕਣ ਲਈ ਸਰਕਾਰ ਪੂਰੇ ਯਤਨ ਕਰੇਗੀ। ਅਗਰ ਸਾਡੇ ਅਫਸਰ ਕੋਈ ਬੇਈਮਾਨੀ ਕਰਨਗੇ ਤਾਂ ਉਨ੍ਹਾਂ ਦੇ ਖਿਲਾਫ ਕਾਰਵਾਈ ਕਰਾਂਗੇ। ਇਨ੍ਹਾਂ ਸ਼ਬਦਾਂ ਨਾਲ ਮੈਂ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

## RAISING OF SLOGANS FROM THE SPEAKER'S GALLERY

(ਇਸ ਸਮੇਂ ਸਪੀਕਰ ਗੈਲਰੀ ਵਿਚੋਂ ਇਕ ਵਿਅਕਤੀ ਨੇ ਬੋਲਣਾ ਸ਼ੁਰੂ ਕਰ ਦਿੱਤਾ ਅਤੇ ਕੁਝ ਨਾਹਰੇ ਲਗਾਏ ਜੋ ਕਿ ਸ੍ਰੀ ਡਿਪਟੀ ਸਪੀਕਰ ਦੇ ਹੁਕਮ ਨਾਲ ਰਿਕਾਰਡ ਨਹੀਂ ਕੀਤੇ ਗਏ। ਉਸ ਵਿਅਕਤੀ ਨੂੰ ਵਾਚ ਐਂਡ ਵਾਰਡ ਸਟਾਫ ਨੇ ਫੜ ਲਿਆ ਅਤੇ ਗੈਲਰੀ ਤੋਂ ਬਾਹਰ ਲੈ ਗਏ।)

## RESOLUTION UNDER ARTICLE 213(2)(a) OF THE CONSTITUTION OF INDIA DISAPPROVING THE INDIAN STAMP (PUNJAB AMENDMENT) ORDINANCE, 1981 (PUNJAB ORDINANCE NO. 8 OF 1981)

## AND

## THE INDIAN STAMP (PUNJAB AMENDMENT) BILL, 1981

(*Resumption of Consideration*)

**Mr. Deputy Speaker :** Question is—

That this House disapproves the Indian Stamp (Punjab Amendmant) Ordinance, 1981 (Punjab Ordinance No. 8 of 1981).

*The motion was lost.*

**Mr. Deputy Speaker :** Question is—

That the Indian Stamp (Punjab Amendment) Bill be taken into consideration.

*The motion was carried.*

**Mr. Deputy Speaker :** Now, the House will proceed to consider the Bill Clause by Clause.

**Sub-Clause (2) of Clause 1**

**Mr. Deputy Speaker :** Question is—

That Sub-Clause (2) of Clause 1 stand part of the Bill.

*The motion was carried.*

**Clause 2**

**Mr. Deputy Speaker :** Question is—

That Clause 2 stand part of the Bill.

*The motion was carried.*

**Clause 3**

**Mr. Deputy Speaker :** Question is—

That clause 3 stand part of the Bill.

*The motion was carried.*

**Sub-Clause (1) of Clause 1**

**Mr. Deputy Speaker :** Question is—

That Sub-Clause (1) of clause 1 stand part of the Bill.

*The motion was carried.*

### Title

**Mr. Deputy Speaker :** Question is

That Title be the Title of the Bill.

*The motion was carried.*

**Revenue Minister (Sardar Beant Singh) :** Sir, I beg to move—

That the Indian Stamp (Punjab Amendment) Bill be passed.

**Mr. Deputy Speaker :** Motion moved—

That the Indian Stamp (Punjab Amendment) Bill be passed.

**Mr. Deputy Speaker :** Question is—

That the Indian Stamp (Punjab Amendment) Bill be passed.

*The motion was carried.*

## RESOLUTION UNDER ARTICLE 213 (2)(a) OF THE CONSTITUTION OF INDIA DISAPPROVING THE PUNJAB STATE LEGISLATURE (PREVENTION OF DISQUALIFICATION) AMENDMENT ORDINANCE, 1981 (PUNJAB ORDINANCE NO. 2 OF 1981)

## AND

## THE PUNJAB STATE LEGISLATURE (PREVENTION OF DISQUALIFICATION) AMENDMENT BILL, 1981

**Mr. Deputy Speaker :** Sardar Dalip Singh Pandhi, and Comrade Raj Kumar have given notices of Resolution disapproving the Ordinance. They may please move it.

**Comrade Raj Kumar :** Sir, I beg to move—

That this House disapproves the Punjab State Legislature (Prevention of Disqualification) Amendment Ordinance, 1981 (Punjab Ordinance No. 2 of 1981).

Mahatma Gandhi Said that the service of self was strictly limited by that of the country. ਇਸ ਬਿਲ ਨੂੰ ਲਿਆ ਕੇ ਜਿਹੜੇ ਤੁਸੀਂ ਇਰਾਦੇ ਦਸੇ ਹਨ ਉਹ ਤੁਹਾਡੇ ਇਰਾਦੇ ਨਹੀਂ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਜਿਹੜਾ ਤੁਸੀਂ ਬਿਲ ਵਿਚ ਔਬਜੈਕਟ ਦਿਤਾ ਹੈ ਉਹ ਤੁਹਾਡਾ ਨਹੀਂ ਹੈ। ,'In order to remove the ambiguity regarding the words "Statutory or non-statutory body appointed or constituted by the State Government.".

[ਕਾਮਰੇਡ ਰਾਜ ਕੁਮਾਰ]

ਇਸ ਬਿਲ ਦੇ ਲਿਆਉਣ ਦਾ ਤੁਹਾਡਾ ਇਰਾਦਾ ਕੁੱਝ ਹੋਰ ਹੈ ਔਰ ਇਹ ਇਰਾਦਾ ਮੁਲਕ ਲਈ ਬੜਾ ਹਾਨੀਕਾਰਕ ਹੈ। ਇਸ ਵੇਲੇ ਅਸੀਂ ਐਸੀ ਅਵਸਥਾ ਵਿਚ ਹਾਂ ਜਿਥੇ ਸਾਨੂੰ ਥਾਂ ਥਾਂ ਤੇ ਕੁਰੱਪਸ਼ਨ ਨਜ਼ਰ ਆ ਰਹੀ ਹੈ ਔਰ ਇਹ ਕੁਰੱਪਸ਼ਨ ਦਾ ਇਕ ਪੁਲੀਟੀਕਲ ਸਰਕਲ ਬਣਦਾ ਜਾ ਰਿਹਾ ਹੈ। ਇਸ ਸਰਕਲ ਦੇ ਬਹੁਤ ਭਿਆਨਕ ਨਤੀਜੇ ਨਿਕਲ ਸਕਦੇ ਹਨ। ਇਸ ਦਾ ਤਜਰਬਾ ਹਰਿਆਣੇ ਵਿਚ ਹੋ ਚੁੱਕਾ ਹੈ। "ਆਇਆ ਰਾਮ, ਗਿਆ ਰਾਮ" ਵਰਗੇ ਪੈਦਾ ਹੋਏ ਸਨ ਔਰ ਇਸ ਤਜਰਬੇ ਨੂੰ ਪੰਜਾਬ ਵਿਚ ਲਾਗੂ ਕਰਨਾ ਚਾਹੁੰਦੇ ਹੋ। ਇਸ ਦੇ ਨਾਲ ਪੰਜਾਬ ਵਿਚ "ਆਇਆ ਰਾਮ, ਗਿਆ ਰਾਮ" ਪੈਦਾ ਹੋ ਜਾਣਗੇ। ਇਸ ਲਈ, ਸਾਨੂੰ ਆਪਣੇ ਆਪ ਨੂੰ ਸਟੈਬਲਾਈਜ਼ ਕਰਨਾ ਪਵੇਗਾ। ਇਹ ਜਿਹੜਾ ਸਰਕਾਰ ਤਰੀਕਾ ਅਖਤਿਆਰ ਕਰ ਰਹੀ ਹੈ ਇਹ ਠੀਕ ਨਹੀਂ ਹੈ। ਇਸ ਹਾਊਸ ਦੇ ਵਿਚ ਬੋਰਡ/ਕਾਰਪੋਰੇਸ਼ਨਾਂ ਦੇ ਹੈਡਜ਼ ਦੀਆਂ ਜ਼ਿਮੇਵਾਰੀਆਂ ਫਿਕਸ ਕੀਤੀਆਂ ਜਾਂਦੀਆਂ ਸਨ ਅਗਰ ਇਨ੍ਹਾਂ ਲੈਜਿਸਲੇਟਰਾਂ ਨੂੰ ਚੇਅਰਮੈਨ ਲਗਾ ਦਿਤਾ ਗਿਆ ਫੇਰ ਇਹ ਜ਼ਿਮੇਵਾਰ ਹੋ ਜਾਣਗੇ ਅਤੇ ਜਿਹੜੇ ਅਫਸਰ ਹੈਡ ਹੋਣਗੇ ਉਹ ਬਚ ਜਾਇਆ ਕਰਨਗੇ। ਇਸ ਤਰੀਕੇ ਨਾਲ ਪੁਲੀਟੀਕਲ ਬੰਦਿਆਂ ਦੀ ਅਕਾਊਂਟੇਬਿਲਟੀ ਹੋ ਜਾਵੇਗੀ। ਅਸੀਂ ਕੈਬਨਿਟ ਸਿਸਟਮ ਨੂੰ ਬੜਾ ਸੋਚ ਸਮਝ ਕੇ ਬਣਾਇਆ ਸੀ ਪਰ ਇਸ ਤੇ ਵੀ ਬਹੁਤ ਸਾਰੇ ਹਿੱਸਿਆਂ ਵਿਚੋਂ ਅਟੈਕ ਹੋ ਰਹੇ ਹਨ। ਪਾਰਲੀਮੈਂਟ ਸਿਸਟਮ ਦੇ ਵਿਚ ਹੁਣ ਇਕ ਨਵਾਂ ਸਿਸਟਮ ਕਾਇਮ ਕੀਤਾ ਜਾ ਰਿਹਾ ਹੈ ਜੋ ਕੈਬਨਿਟ ਤੋਂ ਬਾਅਦ ਇਕ ਅਥਾਰਟੀ ਨੂੰ ਕਾਇਮ ਕਰਨ ਦਾ ਹੈ। । ਸਾਡੀ ਇਸ ਸਰਕਾਰ ਦਾ ਇਹ ਬਿਲ ਲਿਆਉਣ ਦਾ ਮਤਲਬ ਇਹ ਹੈ ਕਿ ਜਿਹੜੇ ਕੌਂਸਲ ਆਫ ਮਨਿਸਟਰਜ਼ ਨੂੰ ਸਪੋਰਟਸ ਕਰ ਰਹੇ ਹਨ, ਉਹ ਸਟੈਚੂਟਰੀ ਬਾਡੀਜ਼ ਵਿਚ ਆ ਜਾਣ ਅਤੇ ਪਾਵਰ ਉਨ੍ਹਾਂ ਕੋਲ ਰਹੇ, ਇਹ ਠੀਕ ਨਹੀਂ ਹੈ। ਉਨ੍ਹਾਂ ਨੂੰ, ਡਿਪਟੀ ਸਪੀਕਰ ਸਾਹਿਬ, ਆਪਣੇ ਕੋਲ ਪਾਵਰਜ਼ ਰਖਣ ਦੀ ਲਾਲਸਾ ਹੈ। ਇਹ ਸਾਡਾ ਤਜਰਬਾ ਹੈ। ਮੈਂ ਪਬਲਿਕ ਅਕਾਊਂਟਸ ਕਮੇਟੀ ਦਾ ਮੈਂਬਰ ਹਾਂ ਅਤੇ ਪਬਲਿਕ ਅਕਾਊਂਟਸ ਕਮੇਟੀ ਦੀ ਰਿਪੋਰਟ ਵੀ ਆਈ ਹੈ ਕਿ ਕਿਸੇ ਬਾਡੀ ਦਾ ਚੇਅਰਮੈਨ ਜਾਂ ਡਾਇਰੈਕਟਰ ਜਾਂ ਮੈਂਬਰ ਆਈ.ਏ.ਐਸ. ਅਫਸਰ ਨਹੀਂ ਹੋਣਾ ਚਾਹੀਦਾ। ਗੌਰਮਿੰਟ ਦੇ ਬਿਹਾਫ ਤੇ ਆਈ. ਏ.ਐਸ. ਅਫਸਰ ਰੀਪਰੀਜ਼ੈਂਟ ਕਰਦੇ ਹਨ। ਉਨ੍ਹਾਂ ਨੇ ਅਕਾਊਂਟਸ ਲੈਣੇ ਹੁੰਦੇ ਹਨ। ਇਸ ਲਈ ਇਹ ਇਕ ਖਤਰਨਾਕ ਰਿਵਾਇਤ ਹੈ। ਇਸ ਲਈ, ਡਿਪਟੀ ਸਪੀਕਰ, ਸਾਹਿਬ, ਇਹ ਪੰਜਾਬ ਸਟੇਟ ਲੈਜਿਸਲੇਚਰ (ਪ੍ਰੀਵੈਨਸ਼ਨ ਆਫ ਡਿਸਕੁਆਲੀਫੀਕੇਸ਼ਨ) ਅਮੈਂਡਮੈਂਟ ਬਿਲ, 1981 ਡਿਸਅਪਰੂਵ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਹਰਿਆਣੇ ਵਿਚ ਵੀ ਇਹ ਤਜਰਬਾ ਫੇਲ੍ਹ ਹੋ ਚੁੱਕਾ ਹੈ। ਜਿਨ੍ਹਾਂ ਨੇ ਕੌਂਸਲ ਆਫ ਮਨਿਸਟਰਜ਼ ਨੂੰ ਐਡਵਾਈਸ ਕੀਤਾ ਹੈ, ਉਹ ਖੁਦ ਅਕਾਊਂਟੇਬਲ ਨਹੀਂ ਹੋਣਾ ਚਾਹੁੰਦੇ। ਉਹ ਅਫਸਰ ਚਾਹੁੰਦੇ ਹਨ ਕਿ ਲੈਜਿਸਲੇਚਰ ਅਤੇ ਆਈ.ਏ.ਐਸ. ਆਫੀਸਰਜ਼ ਇਕੋ ਜਿਹੇ ਹੋ ਜਾਣ। ਕੋਈ ਅਕਾਊਂਟੇਬਲ ਰਹੇ ਹੀ ਨਾ। ਡਿਪਟੀ ਸਪੀਕਰ ਸਾਹਿਬ, ਪੰਚਾਇਤ ਐਕਟ ਥੱਲੇ ਸਾਡੀਆਂ ਬੜੀਆਂ ਆਰਗੇ-ਨਾਈਜ਼ੇਸ਼ਨਾਂ ਅਤੇ ਐਸਟੈਬਲਿਸ਼ਮੈਂਟਾਂ ਨੇ ਜਿਹੜੀ ਕਿ ਅਕਾਊਂਟੇਬਲ ਨਹੀਂ ਹਨ, ਜਿਸ ਤਰ੍ਹਾਂ ਮਾਰਕਫੈਡ ਪਬਲਿਕ ਅਕਾਊਂਟਸ ਕਮੇਟੀ ਨਵੀਂ ਸੁਜੈਸ਼ਨ ਦਿਤੀ ਹੈ ਕਿ ਉਨ੍ਹਾਂ ਆਰਗੇਨਾਈਜ਼ੇਸ਼ਨਾਂ ਨੂੰ ਅਕਾਊਂ-ਟੇਬਲ ਬਣਾਓ। ਡਿਪਟੀ ਸਪੀਕਰ ਸਾਹਿਬ, ਮੇਰੀ ਰਾਏ ਹੈ ਕਿ ਇਸ ਬਿਲ ਨੂੰ ਸਾਰੇ ਪੰਜਾਬ ਦੇ ਅੰਦਰ ਸਰਕੂਲੇਟ ਕਰ ਦਿਤਾ ਜਾਵੇ ਅਤੇ ਪਬਲਿਕ ਦੀ ਓਪੀਨੀਅਨ ਲਈ ਜਾਵੇ। ਮੈਨੂੰ ਇਸ ਬਾਰੇ ਕੋਈ ਇਤਰਾਜ਼ ਨਹੀਂ ਹੈ, ਜੇ ਕਰ ਇਸ ਬਿਲ ਨੂੰ ਸਿਲੈਕਟ ਕਮੇਟੀ ਦੇ ਸਪੁਰਦ ਕਰ ਦਿਤਾ ਜਾਵੇ। ਹਾਊਸ ਨੂੰ ਇਸ ਬਿਲ ਨੂੰ ਪਾਸ ਕਰਨ ਦਾ ਯਤਨ ਨਹੀਂ ਕਰਨਾ ਚਾਹੀਦਾ। ਡਿਪਟੀ ਸਪੀਕਰ ਸਾਹਿਬ, ਟਰੇਜ਼ਰੀ ਬੈਂਚਿਜ਼ ਦੇ ਜਿਹੜੇ ਮੈਂਬਰਜ਼ ਹਨ ਉਨ੍ਹਾਂ ਸਾਰਿਆਂ ਨੂੰ ਮਨਿਸਟਰ ਬਣਾ ਦਿਤਾ ਜਾਵੇ ਤਾਂ ਕਿ ਉਨ੍ਹਾਂ ਦੀ ਪਾਵਰ ਦੀ ਜਿਹੜੀ ਖਾਹਿਸ਼ ਹੈ, ਉਹ ਪੂਰੀ ਹੋ ਸਕੇ। ਅੰਤ ਵਿਚ ਮੈਂ ਇਸ ਬਿਲ ਦੀ ਪੁਰਜ਼ੋਰ ਮੁਖਾਲਫਤ ਕਰਦਾ ਹਾਂ।

RESOLUTION UNDER ARTICLE 213(2) (a) DISAPPROVING THE PUNJAB STATE LEGISLATURE (PREVENTION OF DISQUALIFICATION) AMENDMENT ORDINANCE, 1981 (PUNJAB ORDINANCE No. 2 OF 1981
AND
THE PUNJAB STATE LEGISLATURE (PREVENTION OF DISQUALIFICATION) AMENDMENT BILL, 1981

**Mr. Deputy Speaker :** Motion moved—

That this House disapproves the Punjab State Legislature (Prevention of Disqualification) Amendment Ordinance, 1981 (Punjab Ordinance No. 2 of 1981).

**Finance Minister (Doctor Kewal Krishan) :** Sir, I beg to introduce the Punjab State Legislature (Prevention of Disqualification) Amendment Bill.

Sir, I also beg to move—

That the Punjab State Legislature (Prevention of Disqualification) Amendment Bill be taken into consideration at once.

**Mr. Deputy Speaker :** Motion moved—

That the Punjab State Legislature (Prevention of Disqualification) Amendment Bill be taken into consideration at once

The practice in the past has been that the Resolution dis-approving the Ordinance and the Bill seeking the replacement of the Ordinance are discussed together though the voting takes place on each item separately. If the House agrees, the Resolution disapproving the Ordinance and the Bill be discussed together.

**(Voices : Yes, Yes.)**

**Mr. Deputy Speaker :** Both the motions will be discussed together.

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ (ਬਟਾਲਾ) :** ਡਿਪਟੀ ਸਪੀਕਰ ਸਾਹਿਬ, ਪੰਜਾਬ ਸਟੇਟ ਲੈਜਿਸਲੇਚਰ (ਪ੍ਰੀਵੈਨਸ਼ਨ ਆਫ ਡਿਸਕੁਆਲੀਫੀਕੇਸ਼ਨ) ਅਮੈਂਡਮੈਂਟ ਬਿਲ, 1981 ਪੇਸ਼ ਹੈ। ਅਗਰ ਕੋਈ ਆਦਮੀ ਸਟੈਚੂਟਰੀ ਜਾਂ ਨਾਨ-ਸਟੈਚੂਟਰੀ ਬਾਡੀ ਦਾ ਚੇਅਰਮੈਨ, ਵਾਈਸ ਚੇਅਰਮੈਨ, ਪ੍ਰੈਜ਼ੀਡੈਂਟ, ਵਾਈਸ-ਪ੍ਰੈਜ਼ੀਡੈਂਟ, ਡਾਇਰੈਕਟਰ ਜਾਂ ਮੈਂਬਰ ਬਣਾ ਦਿਤਾ ਜਾਏ ਭਾਵੇਂ ਉਸ ਦੀ ਤਨਖਾਹ ਉਸ ਨੂੰ ਮਿਲਦੀ ਹੈ ਜਾਂ ਨਹੀਂ ਮਿਲਦੀ, ਉਸ ਕਾਰਨ ਉਸ ਨੂੰ ਡਿਸਕੁਆਲੀਫਾਈ ਨਾ ਕੀਤਾ ਜਾਏ। ਪਰ ਮੈਨੂੰ ਕਾਮਰੇਡ ਰਾਜ ਕੁਮਾਰ ਜੀ ਦੀ ਗੱਲ ਸੁਣ ਕੇ ਹੈਰਾਨੀ ਹੁੰਦੀ ਹੈ ਕਿ ਇਸ ਤਰ੍ਹਾਂ ਕਰਨ ਨਾਲ ਹਾਊਸ ਵਿਚ ਕੈਬਨਿਟ ਦੇ ਮਨਿਸਟਰ ਅਕਾਊਂਟੇਬਲ ਹਨ। ਅਗਰ ਐਮ.ਐਲ.ਏਜ਼ ਅਤੇ ਕੌਂਸਲ ਆਫ ਮਨਿਸਟਰਜ਼ ਅਕਾਊਂਟੇਬਲ ਹੋ ਜਾਣ ਤਾਂ ਇਸ ਵਿਚ ਕੀ ਹਰਜ ਹੈ ? ਕਾਮਰੇਡ ਰਾਜ ਕੁਮਾਰ ਜੀ ਕਹਿੰਦੇ ਹਨ ਕਿ ਇਹ ਭੈੜੀ ਗੱਲ ਹੋ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਅਖਬਾਰਾਂ ਵਿਚ ਪੜ੍ਹਿਆ ਹੋਣਾ ਹੈ। ਚੇਂਜਿੰਗ ਸਟਰਕਚਰ ਆਫ ਆਈ.ਏ.ਐਸ. ਬਾਰੇ ਡਿਸਕਸ਼ਨ ਅਖਬਾਰਾਂ ਵਿਚ ਆਈ ਹੈ। ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਵਿਚ ਲੋਕ ਰਾਜ ਹੈ। ਇਹ ਚਰਚਾ ਹੋਈ ਸੀ ਕਿ ਆਈ.ਏ.ਐਸ. ਅਫਸਰਾਂ ਦੇ ਥਰੂ ਰਾਜ ਹੋਣਾ ਚਾਹੀਦਾ ਹੈ ਜਾਂ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੇ ਥਰੂ ਰਾਜ ਹੋਣਾ ਚਾਹੀਦਾ ਹੈ। ਅਸੀਂ ਆਪਣੇ ਵਿਧਾਨ ਵਿਚ ਕਿਹਾ ਕਿ ਅਸੀਂ ਹਿੰਦੁਸਤਾਨ ਦੇ ਲੋਕ ਆਪਣੇ ਵਾਸਤੇ ਇਕ ਵਿਧਾਨ ਦਿੰਦੇ ਹਾਂ। ਮਤਲਬ ਹੈ ਕਿ ਅਸੀਂ ਆਪਣੇ ਨੁਮਾਇੰਦੇ ਚੁਣਾਂਗੇ ਅਤੇ ਉਹ ਨੁਮਾਇੰਦੇ ਹਕੂਮਤ ਕਰਨਗੇ। ਅਸੀਂ ਐਮ.ਐਲ.ਏਜ਼., ਅਤੇ ਐਮ.ਪੀਜ਼., ਦੀ ਚੋਣ ਕਰਦੇ ਹਾਂ।

[ਸ੍ਰੀ ਗੋਪਾਲ ਕ੍ਰਿਸ਼ਨ ਚਤਰਥ]

Those who represent the will of the people, they are to be taken as the people's representatives.

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਦੂਜੇ ਪਾਸੇ ਬਿਊਰੋਕਰੇਟਸ ਜਿਹੜੇ ਹਨ, They are people's servant. Whether we are to be ruled by the people's representative or by the people's servant. This is the only net point.

ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਅਮੈਂਡਮੈਂਟ ਲਿਆ ਕੇ ਸਾਡੀ ਗੌਰਮਿੰਟ ਨੇ ਕੋਸ਼ਿਸ਼ ਕੀਤੀ ਹੈ ਕਿ ਇਹ ਮੁਲਕ—

is to be ruled by the people's representatives, and not by the people's servants. ਇਸ ਦੇ ਇਲਾਵਾ ਡਿਪਟੀ ਸਪੀਕਰ ਸਾਹਿਬ, ਮੈਨੂੰ ਹੈਰਾਨਗੀ ਹੁੰਦੀ ਹੈ ਜਦੋਂ ਕਾਮਰੇਡ ਰਾਜ ਕੁਮਾਰ ਜੀ ਅਤੇ ਹੋਰ ਮੇਰੇ ਸਾਥੀ ਕਹਿੰਦੇ ਹਨ ਕਿ ਸਾਰੀਆਂ ਪਾਵਰਾਂ ਅਫਸਰਾਂ ਨੂੰ ਹੀ ਦੇ ਦਿਤੀਆਂ ਗਈਆਂ ਹਨ । (ਘੰਟੀ) ਡਿਪਟੀ ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਹੁਣ ਕਰਨ ਲਗੀ ਹੈ ਕਿ ਪੀਪਲਜ਼ ਰੀਪ੍ਰੇਜ਼ੇਂਟੇਟਿਵਜ਼ ਬਿਊਰੋਕਰੇਟਸ ਦੇ ਓਵਰ ਐਂਡ ਅਬਵ ਹੋਣਗੇ । ਕਾਮਰੇਡ ਰਾਜ ਕੁਮਾਰ ਜੀ ਨੇ "ਆਇਆ ਰਾਮ ਅਤੇ ਗਿਆ ਰਾਮ" ਦੀ ਗੱਲ ਕੀਤੀ ਹੈ। ਇਹ ਸ਼ਬਦ, ਡਿਪਟੀ ਸਪੀਕਰ ਸਾਹਿਬ, 1969 ਦਾ ਹੈ। ਉਸ ਵੇਲੇ ਇਹ ਬਿਲ ਨਹੀਂ ਸੀ ਹੁੰਦਾ। ਦੇਸ਼ ਭਗਤ ਇਧਰ ਵੀ ਬੈਠੇ ਹਨ ਅਤੇ ਉਧਰ ਵ ਬੈਠੇ ਹਨ। ਸੀ.ਪੀ.ਆਈ. ਵਿਚ ਵੀ ਬੈਠੇ ਹੋਣਗੇ । ਮੇਰੇ ਸਾਥੀ ਕਾਮਰੇਡ ਜੋਗਾ ਜੀ ਵੀ ਦੇਸ਼ ਭਗਤ ਸਨ ।

ਅਕਾਲੀਆਂ ਵਿਚ ਕਈ ਦੇਸ਼ ਭਗਤ ਹਨ। ਮੈਂ ਇਹ ਕਹਾਂਗਾ ਕਿ ਉਹ ਲੋਕ ਜਿਨ੍ਹਾਂ ਨੇ ਦੇਸ਼ ਲਈ ਘਾਲਾਂ ਘਾਲੀਆਂ, ਅੰਗਰੇਜ਼ ਦੇ ਰਾਜ ਵਿਚ ਡਾਂਗਾ ਖਾਂਦੇ ਰਹੇ ਪਰ ਉਹ ਕਿਸੇ ਲਾਲਚ ਵਿਚ ਨਹੀਂ ਫਸੇ। ਸਾਨੂੰ ਆਪਣੇ ਮੈਂਬਰਾਂ ਤੇ ਪੂਰਾ ਵਿਸ਼ਵਾਸ਼ ਹੋਣਾ ਚਾਹੀਦਾ ਹੈ। ਕੋਈ ਹਾਲਾਤ ਹੋਣ ਉਨ੍ਹਾਂ ਦੇ ਮਨ ਨਹੀਂ ਡੋਲਦੇ ਇਸ ਦੇ ਨਾਲ ਇਹ ਇਕ ਲਾਭ ਹੋਏਗਾ। ਹੁਣ ਜਿਹੜੀ ਸਾਡੀ ਸਰਕਾਰ ਹੈ ਇਹ ਵੈਲਫੇਅਰ ਸਟੇਟ ਦੀ ਸਰਕਾਰ ਹੈ। ਉਹ ਦਿਨ ਗਏ ਜਦੋਂ ਗੌਰਮਿੰਟ ਦੇ ਸਿਰਫ ਦੋ ਹੀ ਕੰਮ ਹੋਇਆ ਕਰਦੇ ਸਨ । ਇਕ ਪੁਲਿਸ ਰਾਹੀਂ ਐਡਮਨਿਸਟਰੇਸ਼ਨ ਕਰਨਾ ਔਰ ਦੂਸਰਾ ਰੈਵੇਨਿਊ ਇਕੱਠਾ ਕਰਨਾ। ਹੁਣ ਪੀਪਲਜ਼ ਵਿਲ ਨਾਲ ਕੰਮ ਚਲਦਾ ਹੈ। ਮੈਂ ਇਸ ਬਿੱਲ ਦੀ ਪ੍ਰੋੜ੍ਹਤਾ ਕਰਦਾ ਹਾਂ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** (ਮਜੀਠਾ): ਡਿਪਟੀ ਸਪੀਕਰ ਸਾਹਿਬ, ਇਹ ਜੋ ਬਿਲ ਹਾਊਸ ਵਿਚ ਲਿਆਂਦਾ ਗਿਆ ਹੈ, ਮੈਂ ਸਖ਼ਤ ਸ਼ਬਦਾਂ ਨਾਲ ਇਸ ਦੀ ਵਿਰੋਧਤਾ ਕਰਦਾ ਹਾ ਇਹ ਬਿਲ ਕੋਈ ਵੈਲਫੇਅਰ ਸਟੇਟ ਵਾਸਤੇ ਨਹੀਂ ਹੈ। ਇਹ ਤਾਂ ਕੁਰੱਪਸ਼ਨ ਦਾ ਮਤਾ ਹੈ। ਮੈਨੂੰ ਹੈਰਾਨਗੀ ਹੈ ਕਿ ਸਾਡੀ ਸਟੇਟ ਦੇ ਚੀਫ ਮਨਿਸਟਰ ਸਾਹਿਬ ਨੂੰ ਆਪਣੀ ਪਾਰਟੀ ਦੀ ਖਾਸੀ ਮੈਜਾਰਿਟੀ ਹਾਸਲ ਸੀ। ਪਰ ਪਤਾ ਨਹੀਂ ਇਨ੍ਹਾਂ ਨੂੰ ਕੀ ਲੋੜ ਪੈ ਗਈ, ਪਤਾ ਨਹੀਂ ਕੋਈ ਪਾਰਟੀ ਦੀ ਅੰਦਰੂਨੀ ਫੁੱਟੀ ਹੈ ਜਿਸ ਕਾਰਣ ਇਨ੍ਹਾਂ ਨੇ ਆਪਣੇ ਮੈਂਬਰਾਂ ਨੂੰ ਲਾਲਚ ਦਿੱਤਾ ਹੈ ਕਿ ਉਨ੍ਹਾਂ ਨੂੰ ਬੋਰਡਾਂ ਦੇ ਚੇਅਰ-ਮੈਨ ਬਣਾ ਦਿੱਤਾ ਜਾਏਗਾ। ਮੈਨੂੰ ਇਸ ਬਾਰੇ ਸਮਝ ਨਹੀਂ ਆਈ। ਚੀਫ ਮਨਿਸਟਰ ਸਾਹਿਬ ਨੇ ਸਵਾ ਸਾਲ ਇਸ ਤਰ੍ਹਾਂ ਹੀ ਕੱਢ ਦਿੱਤਾ ਇਹ ਕਹਿ ਕਹਿ ਕੇ ਕੱਢ ਦਿੱਤਾ ਕਿ ਵਜ਼ਾਰਤ ਦੀ ਅੱਜ ਐਕਸਪੈਨਸ਼ਨ ਕਰਨੀ ਹੈ। ਇਨ੍ਹਾਂ ਨੇ ਇਹ ਲਾਰਾ ਲਗਾ ਕੇ ਸਵਾ ਸਾਲ ਕੱਢ ਦਿੱਤਾ। ਹੁਣ ਚੀਫ

ਮਨਿਸਟਰ ਸਾਹਿਬ ਨੇ ਇਹ ਬਿਲ ਲਿਆ ਕੇ ਜਿਹੜੇ ਲੋਕ ਮਨਿਸਟਰੀ ਦੇ ਖ਼ੁਆਹਸ਼ਮੰਦ ਹਨ ਉਨ੍ਹਾਂ ਨੂੰ ਹੋਰ ਲਾਰਾ ਲਗਾਉਣ ਵਾਲੀ ਗਲ ਕੀਤੀ ਹੈ ਕਿ ਉਨ੍ਹਾਂ ਨੂੰ ਬੋਰਡਾਂ ਦੇ ਚੇਅਰਮੈਨ ਲਗਾ ਦਿੱਤਾ ਜਾਏਗਾ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਐਮ. ਐਲ. ਏ. ਨੂੰ ਆਪਣੇ ਹਲਕੇ ਦੀ ਡਿਵੈਲਪਮੈਂਟ ਕਰਨ ਲਈ ਔਰ ਸਾਰੇ ਸਮੁੱਚੇ ਪੰਜਾਬ ਦੀ ਡਿਵੈਲਪਮੈਂਟ ਕਰਨ ਲਈ ਕਾਫੀ ਕੰਮ ਹੁੰਦਾ ਹੈ। ਜੇਕਰ ਕੋਈ ਇਮਾਨਦਾਰੀ ਨਾਲ ਚਲਣਾ ਚਾਹੇ ਤਾਂ ਇਹੀ ਕੰਮ ਉਸ ਲਈ ਕਾਫੀ ਹੁੰਦਾ ਹੈ। ਪਰ ਜੇਕਰ ਭਾਵਨਾ ਕੋਈ ਹੋਰ ਹੈ ਤਾਂ ਫਿਰ ਚੇਅਰਮੈਨੀਆਂ ਲੈ ਕੇ ਵੀ ਉਨ੍ਹਾਂ ਨੇ ਕੀ ਕਰਨਾ ਹੈ। ਇਸ ਬਿਲ ਨੂੰ ਪੰਜਾਬ ਵਿਚ, ਇਸ ਹਾਊਸ ਵਿਚ ਸਿਆਹ ਬਿਲ ਕਹਿਣਾ ਚਾਹੀਦਾ ਹੈ ਕਿਉਂਕਿ ਇਸ ਬਿਲ ਨਾਲ ਇਥੇ ਕੁਰੱਪਸ਼ਨ ਵਧੇਗੀ। ਇਹ ਬਿਲ ਹਾਊਸ ਵਿਚ ਲਿਆ ਕੇ ਇਨ੍ਹਾਂ ਨੇ ਕੁਰੱਪਸ਼ਨ ਨੂੰ ਬੜ੍ਹਾਵਾ ਦਿਤਾ ਹੈ। ਜਿਸ ਤਰ੍ਹਾਂ ਮੈਂ ਅੱਗੇ ਕਿਹਾ ਹੈ ਕਿ ਇਥੇ ਰੋਜ਼ ਰੌਲਾ ਪੈਂਦਾ ਹੈ ਕਿ ਕਿਸੇ ਮੈਂਬਰ ਦੇ ਥੈਲੇ ਵਿਚੋਂ 30,000 ਰੁਪਿਆ ਮਿਲਿਆ ਹੈ ਪਰ ਬਾਅਦ ਵਿਚ ਉਹ ਰੁਪਿਆ ਚੀਫ ਮਨਿਸਟਰ ਸਾਹਿਬ ਨੇ ਵਾਪਸ ਕਰਾਇਆ। ਇਸ ਵਿਚ ਕੋਈ ਸ਼ੱਕ ਨਹੀਂ ਕਿ ਰੁਪਿਆ ਵਾਪਸ ਕਰਾਉਣ ਬਾਰੇ ਕਰੈਡਿਟ ਤਾਂ ਚੀਫ ਮਨਿਸਟਰ ਸਾਹਿਬ ਨੂੰ ਜਾਂਦਾ ਹੈ ਪਰ ਇਨ੍ਹਾਂ ਦੀਆਂ ਮਜ਼ਬੂਰੀਆਂ ਕਾਰਨ ਕੁਰੱਪਸ਼ਨ ਰੁਕਦੀ ਨਹੀਂ ਹੈ। ਹਾਲਤ ਇਹ ਹੈ ਕਿ ਸਾਨੂੰ ਸਾਰੇ ਹਾਊਸ ਨੂੰ ਚਾਹੀਦਾ ਹੈ ਭਾਵੇਂ ਕੋਈ ਆਪੋਜ਼ੀਸ਼ਨ ਵਿਚ ਹੋਵੇ ਜਾਂ ਕੋਈ ਰੂਲਿੰਗ ਪਾਰਟੀ ਵਿਚ ਹੋਵੇ ਸਾਨੂੰ ਸਾਰਿਆਂ ਨੂੰ ਚਾਹੀਦਾ ਹੈ ਕਿ ਕੁਰੱਪਸ਼ਨ ਨੂੰ ਪੰਜਾਬ ਵਿਚੋਂ ਦੂਰ ਕੀਤਾ ਜਾਏ। ਸਾਡੇ ਥਾਣੇ ਲੈਵਲ ਤੇ ਅਤੇ ਪਟਵਾਰੀ ਲੈਵਲ ਤੋਂ ਲੇ ਕੇ ਇਸ ਤਰ੍ਹਾਂ ਕੁਰੱਪਸ਼ਨ ਚਲਦੀ ਹੈ ਕਿ ਇਸ ਨਾਲ ਸਾਡਾ ਸਾਰਾ ਐਡਮਨਿਸਟਰੇਸ਼ਨ ਦਾ ਢਾਂਚਾ ਐਨਾ ਖਰਾਬ ਹੋ ਗਿਆ ਹੈ ਜਿਸ ਦੀ ਮਿਸਾਲ ਨਹੀਂ ਮਿਲਦੀ। ਲਾਅ ਐਂਡ ਆਰਡਰ ਦੀ ਗਲ ਲੈ ਲਵੋ ਜਾਂ ਡਿਵੈਲਪਮੈਂਟ ਦੀ ਗਲ ਲੈ ਲਵੋ ਇਥੇ ਕੁਰੱਪਸ਼ਨ ਐਨੀ ਅਸਰਦਾਰ ਹੋ ਗਈ ਹੈ ਕਿ ਜਿੰਨਾਂ ਡਿਵੈਲਪਮੈਂਟ ਦਾ ਰੁਪਿਆ ਹੈ ਉਹ ਬਜਾਏ ਡਿਵੈਲਪਮੈਂਟ ਤੇ ਖਰਚ ਹੋਣ ਤੇ ਉਹ ਸਾਰਾ ਰੁਪਿਆ ਅਫਸਰ ਹੀ ਖਾ ਜਾਂਦੇ ਹਨ। ਇਸ ਬਾਰੇ ਮੈਂ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਅੱਗੇ ਵੀ ਲਿਆਂਦਾ ਸੀ ਔਰ ਜੇਕਰ ਚਾਹੁੰਣਗੇ ਤਾਂ ਦੁਬਾਰਾ ਵੀ ਇਨ੍ਹਾਂ ਨੂੰ ਦੱਸ ਦਿਆਂਗਾ। ਹੈਰਾਨਗੀ ਦੀ ਗਲ ਹੈ ਕਿ ਮੈਂਬਰ ਸਾਹਿਬਾਨ ਨੂੰ ਇਸ ਪਾਸੇ ਵਲ ਲਗਾ ਦਿੱਤਾ ਹੈ ਕਿ ਉਹ ਬੋਰਡਾਂ ਦੇ ਚੇਅਰਮੈਨ ਬਣਾ ਦਿਤੇ ਜਾਣਗੇ। ਇਸ ਵੇਲੇ ਜੋ ਵੀ ਆਈ.ਏ.ਐਸ. ਅਫਸਰ ਹਨ ਭਾਵੇਂ ਸਕੱਤਰ ਹੈ ਜਾਂ ਕੋਈ ਹੋਰ ਹੈ ਉਸ ਦੀ ਪੁਜ਼ੀਸ਼ਨ ਮੈਂਬਰ ਤੋਂ ਘੱਟ ਹੈ। ਪਰ ਬੋਰਡ ਦੇ ਡਾਇਰੈਕਟਰ ਬਣਨ ਨਾਲ ਇਕ ਮੈਂਬਰ ਦੀ ਪੁਜ਼ੀਸ਼ਨ ਆਈ.ਏ.ਐਸ. ਅਫਸਰ ਤੋਂ ਘੱਟ ਜਾਏਗੀ। ਇਸ ਤਰ੍ਹਾਂ ਕਰਨ ਨਾਲ ਮੈਂਬਰ ਨਾਲ ਇਕ ਮਜ਼ਾਕ ਕਰਨ ਵਾਲੀ ਗਲ ਹੋਏਗੀ। ਇਹ ਮੈਂਬਰਜ਼ ਨੂੰ ਲਾਲਚ ਦਿਤਾ ਗਿਆ ਹੈ ਔਰ ਕੁਰੱਪਸ਼ਨ ਨੂੰ ਬੜ੍ਹਾਵਾ ਦਿਤਾ ਗਿਆ ਹੈ। ਇਹ ਕਹਿੰਦੇ ਹਨ ਕਿ 'ਆਇਆ ਰਾਮ ਗਿਆ ਰਾਮ" ਵਾਲੀ ਗਲ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਜੋ ਡਿਫੈਕਸ਼ਨ ਕਰਾਈ ਹੈ ਇਹ "ਆਇਆ ਰਾਮ ਗਿਆ ਰਾਮ" ਵਾਲੀ ਗਲ ਨਹੀਂ ਤਾਂ ਫਿਰ ਹੋਰ ਕੀ ਹੈ। ਇਨ੍ਹਾਂ ਨੇ ਸੀ.ਪੀ.ਆਈ. (ਐਮ.) ਪਾਰਟੀ ਵਿਚੋਂ ਇਕ ਮੈਂਬਰ ਨੂੰ ਚੁੱਕ ਲਿਆ ਹੈ ਔਰ ਇਕ ਸਾਡੀ ਪਾਰਟੀ ਵਿਚੋਂ ਲੈ ਲਿਆ ਹੈ। ਇਨ੍ਹਾਂ ਨੇ ਡਾਕਟਰ ਭਗਤ ਸਿੰਘ ਨਿਹੰਗ ਸਿੰਘ ਹੋਰਾਂ ਦੇ ਸ਼ੇਰ ਦੇ ਮਘੇਰੇ ਵਿਚ ਹੱਥ ਪਾਇਆ ਹੈ। ਡਾਕਟਰ ਸਾਹਿਬ ਨੇ ਇਨ੍ਹਾਂ ਦੀ ਹਾਲਤ ਚੰਗੀ ਨਹੀਂ ਰਹਿਣ ਦੇਣੀ। ਇਨ੍ਹਾਂ ਨੂੰ ਡਿਫੈਕਸ਼ਨ ਨੂੰ ਉਤਸ਼ਾਹ ਨਹੀਂ ਦੇਣਾ ਚਾਹੀਦਾ।

**ਸ੍ਰੀ ਡਿਪਟੀ ਸਪੀਕਰ**: ਪ੍ਰੋਫੈਸਰ ਬਲਵੰਤ ਸਿੰਘ ਜੀ, ਤੁਸੀਂ ਬੋਲੋ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਜੇਕਰ ਇਸ ਤਰ੍ਹਾਂ ਕਹੋਗੇ ਤਾਂ ਅਸੀਂ ਸਟਰਾਂਗ ਪ੍ਰੋਟੈਸਟ ਕਰਾਂਗੇ। ਜੇ ਤੁਸੀਂ ਚਾਹੁੰਦੇ ਹੋ ਤਾਂ ਅਸੀਂ ਵਾਕ-ਆਊਟ ਕਰ ਜਾਂਦੇ ਹਾਂ।

**ਸ੍ਰੀ ਡਿਪਟੀ ਸਪੀਕਰ**: ਤੁਹਾਡਾ ਟਾਈਮ 5 ਮਿੰਟ ਸੀ ਅਤੇ ਉਹ ਟਾਈਮ ਤੁਸੀ ਲੈ ਚੁੱਕੇ ਹੋ। ਤਿੰਨ ਚਾਰ ਬਿਲ ਹੋਰ ਹਨ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਜੇਕਰ ਤੁਸੀਂ ਸਾਨੂੰ ਆਪਣੀ ਗਲ ਨਹੀਂ ਕਹਿਣ ਦੇਣੀ ਤਾਂ ਫਿਰ ਅਸੀਂ ਵਾਕ-ਆਊਟ ਕਰਾਂਗੇ। ਮੈਂ ਇੱਕ ਗਲ ਕਹਿਣੀ ਚਾਹੁੰਦਾ ਹਾਂ ਕਿ ਕਰੈਡਿਟ ਦਿਓ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ, ਤੁਹਾਡੀ ਪਾਰਟੀ ਵਿਚੋਂ ਦਸ ਪੰਦਰਾਂ ਮੈਂਬਰ ਡਿਫੈਕਟ ਕਰਨਾ ਚਾਹੁੰਦੇ ਸਨ ਪਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਇਸ ਗਲ ਨੂੰ ਉਤਸ਼ਾਹ ਨਹੀਂ ਦਿੱਤਾ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਵਾਈਂਡ ਅੱਪ ਕਰੋ ਜੀ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ**, ਮੈਂ ਉਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੁੰਦਾ। ਸਪੀਕਰ ਸਾਹਿਬ ਨੇ ਵੀ ਮਨਿਸਟਰ ਬਣਨਾ ਹੈ। ਜੇ ਇਨ੍ਹਾਂ ਨੂੰ ਮਨਿਸਟਰ ਨਾ ਬਣਾਇਆ ਗਿਆ ਤਾਂ ਫਿਰ ਤੁਸੀਂ ਆਪ ਹੀ ਦੇਖ ਲੈਣਾ। ਇਹ ਵੈਲਫੇਅਰ ਸਟੇਟ ਦੀ ਗਲ ਕਰਦੇ ਹਨ। ਇਹ ਬਿਲ ਪਾਸ ਹੋਣ ਨਾਲ ਇਨ੍ਹਾਂ ਤੇ ਬੋਝ ਪਏਗਾ ਜਿਸ ਨਾਲ ਸਟੇਟ ਦੀ ਵੈਲਫੇਅਰ ਨਹੀਂ ਹੋਏਗੀ। ਇਸ ਬਿਲ ਨੂੰ ਪਾਸ ਨਹੀਂ ਕਰਨਾ ਚਾਹੀਦਾ। ਜੇ ਇਸ ਬਿਲ ਨੂੰ ਪਾਸ ਕਰਨਾ ਹੀ ਹੈ ਤਾਂ ਫਿਰ ਆਪੋਜ਼ੀਸ਼ਨ ਨੂੰ ਆਪਣੇ ਵਿਸ਼ਵਾਸ ਵਿਚ ਲੈਂਦੇ ਹੋਏ ਜੋ ਬੋਰਡਾਂ ਦੇ ਚੇਅਰਮੈਨ ਆਦਿ ਬਣਾਉਣੇ ਹਨ ਉਹ ਆਪੋਜ਼ੀਸ਼ਨ ਵਿਚੋਂ ਵੀ ਪ੍ਰੋਪੋਰਸ਼ਨੇਟਲੀ ਬਣਾਏ ਜਾਣ। ਜੋ ਇਸ ਵੇਲੇ ਐਮ. ਐਲ. ਏਜ਼ ਨਹੀਂ ਹਨ ਉਹ ਕਾਬਲ ਬੰਦੇ ਰੂਲਿੰਗ ਪਾਰਟੀ ਵਿਚੋਂ ਔਰ ਆਪੋਜ਼ੀਸ਼ਨ ਪਾਰਟੀ ਵਿਚੋਂ ਲੈ ਕੇ ਪ੍ਰੋਪੋਰਸ਼ਨ ਦੇ ਤੌਰ ਤੇ ਬੋਰਡਾਂ ਦੇ ਚੇਅਰਮੈਨ ਆਦਿ ਬਣਾਉਣੇ ਚਾਹੀਦੇ ਹਨ। ਕਈ ਬੰਦੇ ਜੋ ਕਿ ਐਮ. ਐਲ. ਏਜ਼ ਨਹੀਂ ਹਨ, ਉਹ ਕਾਫ਼ੀ ਕਾਬਲ ਹਨ। ਜਿਸ ਤਰ੍ਹਾਂ ਨਾਲ ਵਿਧਾਨ ਸਭਾ ਦੀਆਂ ਕਮੇਟੀਆਂ ਵਿਚ ਆਪੋਜ਼ੀਸ਼ਨ ਪਾਰਟੀਆਂ ਦੇ ਮੈਂਬਰ ਸਾਹਿਬਾਨ ਨੂੰ ਨੁਮਾਇੰਦਗੀ ਦਿਤੀ ਜਾਂਦੀ ਹੈ। ਉਸੇ ਤਰ੍ਹਾਂ ਹੀ ਇਨ੍ਹਾਂ ਵਿਚੋਂ ਵੀ ਬੋਰਡਾਂ ਆਦਿ ਦੇ ਚੇਅਰਮੈਨ ਬਣਾਉਣੇ ਚਾਹੀਦੇ ਹਨ। ਐਮ. ਐਲ. ਏਜ਼ ਨੂੰ ਇਹ ਔਹੁਦੇ ਨਹੀਂ ਦੇਣੇ ਚਾਹੀਦੇ ਔਰ ਐਮ. ਐਲ. ਏ ਤੋਂ ਬਗੈਰ ਜੋ ਕਾਬਲ ਬੰਦੇ ਹਨ ਉਨ੍ਹਾਂ ਨੂੰ ਬੋਰਡਾਂ ਆਦਿ ਦੇ ਚੇਅਰਮੈਨ ਨਿਯੁਕਤ ਕਰਨਾ ਚਾਹੀਦਾ ਹੈ। ਚੀਫ਼ ਮਨਿਸਟਰ ਸਾਹਿਬ ਨੂੰ ਚਾਹੀਦਾ ਹੈ ਕਿ ਆਪੋਜ਼ੀਸ਼ਨ ਨੂੰ ਵੀ ਇਸ ਕੰਮ ਲਈ ਇਤਮਾਦ ਵਿਚ ਲਵੇ। ਇਹ ਬਿਲ ਪਾਸ ਨਹੀਂ ਕਰਨਾ ਚਾਹੀਦਾ। ਇਸ ਬਿਲ ਨੂੰ ਵਾਪਸ ਲੈਣਾ ਚਾਹੀਦਾ ਹੈ। ਐਮ. ਐਲ. ਏਜ਼ ਨੂੰ ਇਨ੍ਹਾਂ ਬੋਰਡਾਂ ਆਦਿ ਦੇ ਚੇਅਰਮੈਨ ਨਹੀਂ ਲਗਾਉਣਾ ਚਾਹੀਦਾ। ਐਮ. ਐਲ. ਏਜ਼ ਤੋਂ ਬਗੈਰ ਜੋ ਕਾਬਲ ਬੰਦੇ ਹਨ, ਇਨ੍ਹਾਂ ਨੂੰ ਆਪੋਜ਼ੀਸ਼ਨ ਨੂੰ ਆਪਣੇ ਕਾਨਫੀਡੈਂਸ ਵਿਚ ਲੈ ਕੇ ਉਨ੍ਹਾਂ ਦੇ ਬੰਦਿਆਂ ਨੂੰ ਵੀ ਪ੍ਰੋਪੋਰਸ਼ਨੇਟਲੀ ਇਨ੍ਹਾਂ ਅਦਾਰਿਆਂ ਵਿਚ ਨੁਮਾਇੰਦਗੀ ਦੇਣੀ ਚਾਹੀਦੀ ਹੈ।

**ਪ੍ਰੋਫੈਸਰ ਬਲਵੰਤ ਸਿੰਘ (ਰਾਜਪੁਰਾ)**: ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਗਿਆ ਹੈ, ਇਹ ਬੜੀ ਮਾੜੀ ਗਲ ਕੀਤੀ ਗਈ ਹੈ। ਇਹ ਐਮ. ਐਲ. ਏਜ਼ ਦੀ ਹੱਤਕ ਕਰਨ ਵਾਸਤੇ ਬਿਲ ਲਿਆਂਦਾ ਗਿਆ ਹੈ। ਇਸ ਵੇਲੇ ਐਮ. ਐਲ. ਏਜ਼ ਦਾ ਸਟੇਟੱਸ ਚੀਫ਼ ਸੈਕਟਰੀ ਦੇ ਬਰਾਬਰ ਗਿਣਿਆ ਜਾਂਦਾ ਹੈ ਅਤੇ ਬਾਕੀ ਸਕੱਤਰ ਔਰ ਡਾਇਰੈਕਟਰਜ਼ ਤੋਂ ਉਤੇ ਗਿਣਿਆ ਜਾਂਦਾ

ਹੈ । ਪਰ ਇਸ ਬਿਲ ਦੇ ਪਾਸ ਹੋਣ ਨਾਲ ਉਨ੍ਹਾਂ ਦਾ ਸਟੇਟੱਸ ਥਲੇ ਨੂੰ ਜਾਏਗਾ। ਟਰੈਜ਼ਰੀ ਬੈਂਚਾਂ ਤੋਂ ਬੋਲਦਿਆ ਹੋਇਆ ਇਕ ਸਾਥੀ ਨੇ ਪਤਾ ਨਹੀਂ ਕਿਸ ਤਰ੍ਹਾਂ ਨਾਲ ਇਸ ਬਿਲ ਦੀ ਹਿਮਾਇਤ ਕਰ ਦਿੱਤੀ। ਕਿਤੇ ਐਮ ਐਲ. ਏ ਨੂੰ ਥਾਣੇਦਾਰ ਨਾ ਲਗਾ ਦੇਣ . ਇਨ੍ਹਾਂ ਨੂੰ ਖੁਸ਼ ਕਰਨ ਵਾਸਤੇ ਜਿਹੜੇ ਮਨਿਸਟਰੀ ਵਿਚ ਅਕਾਮੋਡੇਟ ਨਹੀਂ ਹੋ ਸਕਦੇ ਉਨ੍ਹਾਂ ਨੂੰ ਨਾਰਾਜ਼ ਹੋਣ ਤੋਂ ਬਚਾਉਣ ਲਈ ਔਰ ਉਨ੍ਹਾਂ ਨੂੰ ਖੁਸ਼ ਕਰਨ ਵਾਸਤੇ ਇਹ ਬਿਲ ਲਿਆਂਦਾ ਗਿਆ ਹੈ । ਹੁਣ ਇਹ ਬਿਲ ਲਿਆ ਕੇ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਟਾਲਿਆ ਜਾ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਸਲਾਹ ਦੇਣੀ ਚਾਹੁੰਦਾ ਹਾਂ ਕਿ ਕਿਰਪਾ ਕਰਕੇ ਇਸ ਬਿਲ ਨੂੰ ਸਿਲੈਕਟ ਕਮੇਟੀ ਨੂੰ ਭੇਜਿਆ ਜਾਵੇ। ਚਾਹੀਦਾ ਇਹ ਸੀ ਕਿ ਲੋਕਾਂ ਦਾ ਫਤਵਾ ਹਾਸਿਲ ਕੀਤਾ ਜਾਂਦਾ। ਇਸ ਲਈ ਇਸ ਬਿਲ ਨੂੰ ਸਿਲੈਕਟ ਕਮੇਟੀ ਨੂੰ ਜ਼ਰੂਰ ਭੇਜਿਆ ਜਾਵੇ। ਜੇ ਤੁਸੀਂ ਅਜਿਹੇ ਬੰਦਿਆਂ ਨੂੰ ਉਥੇ ਚੇਅਰਮੈਨ ਦੇ ਤੌਰ ਤੇ ਲਾ ਦਿਉਗੇ ਜਿਨ੍ਹਾਂ ਦੇ ਥੈਲਿਆਂ ਵਿਚੋਂ ਰੁਪਏ ਨਿਕਲਦੇ ਹਨ, ਜਿਹੜੇ ਕਾਰਾਂ ਦੇ ਟਾਇਰ ਕੱਢ ਕੇ ਲੈ ਜਾਂਦੇ ਹਨ ਤਾਂ ਫਿਰ ਕੰਮ ਕਿਸ ਤਰ੍ਹਾਂ ਚਲੇਗਾ। ਮੈਂ ਸਮਝਦਾ ਹਾਂ ਕਿ ਉਥੇ ਅਜਿਹੇ ਬੰਦਿਆਂ ਨੂੰ ਲਾਵੋ ਜਿਹੜੇ ਪ੍ਰਵੀਨ ਹੋਣ। ਆਨੈਸਟ ਆਦਮੀ ਉਥੇ ਦੇ ਚੇਅਰਮੈਨ ਹੋਣੇ ਚਾਹੀਦੇ ਹਨ। ( ਘੰਟੀ ) ਜਿਸ ਆਦਮੀ ਨੂੰ ਉਸ ਮਹਿਕਮੇ ਦਾ ਨਾਲੇਜ ਹੋਵੇ ਉਹ ਆਦਮੀ ਉਸ ਮਹਿਕਮੇ ਦਾ ਚੇਅਰਮੈਨ ਹੋਣਾ ਚਾਹੀਦਾ ਹੈ। ਫਰਜ਼ ਕਰੋ ਕਿ ਡੇਅਰੀ ਡਿਵੈਲਪਮੈਂਟ ਦਾ ਚੇਅਰਮੈਨ ਲਾਉਣਾ ਹੈ। ਜੇ ਤੁਸੀਂ ਉਸ ਆਦਮੀ ਨੂੰ ਲਾ ਦਿਓ ਜਿਹੜਾ ਡਿਫੈਕਟ ਕਰਕੇ ਆਇਆ ਹੋਵੇ ਅਤੇ ਉਸ ਨੂੰ ਆਉਂਦਾ ਕੁਝ ਨਾ ਹੋਵੇ ਤਾਂ ਫਿਰ ਉਸ ਦੇ ਚਾਰ ਚੁਫੇਰੇ ਅਫਸਰ ਇਕੱਠੇ ਹੋ ਜਾਇਆ ਕਰਨਗੇ ਅਤੇ ਇਸ ਤਰ੍ਹਾਂ ਉਹ ਆਪਣੀ ਮਨਮਰਜ਼ੀ ਕਰਕੇ ਕੰਮ ਚਲਾਉਣਗੇ। ਇਸ ਤਰ੍ਹਾਂ ਉਥੇ ਲੁੱਟ ਮਚ ਜਾਵੇਗੀ। ਇਸ ਲਈ ਮੈਂ ਕਹਾਂਗਾ ਕਿ ਇਸ ਬਿਲ ਨੂੰ ਸਿਲੈਕਟ ਕਮੇਟੀ ਨੂੰ ਭੇਜਣਾ ਚਾਹੀਦਾ ਹੈ ਅਤੇ ਇਸ ਨੂੰ ਇਸ ਤਰ੍ਹਾਂ ਪਾਸ ਨਹੀਂ ਕਰਨਾ ਚਾਹੀਦਾ । ਵਿਧਾਨ ਬਣਾਉਣ ਵਾਲਿਆਂ ਨੇ ਇਹ ਜਿਹੜਾ ਐਮ. ਐਲ.ਏ. ਦਾ ਸਟੇਟਸ ਬਣਾਇਆ ਹੈ, ਉਨ੍ਹਾਂ ਦੇ ਜਜ਼ਬਾਤ ਨਾਲ ਨਾ ਖੇਡਿਆ ਜਾਵੇ। ਮੈਂ ਇਸ ਬਿਲ ਦੀ ਪੁਰਜ਼ੋਰ ਮੁਖਾਲਫਤ ਕਰਦਾ ਹਾਂ ਅਤੇ ਕਹਿੰਦਾ ਹਾਂ ਕਿ ਇਸ ਬਿਲ ਨੂੰ ਸਿਲੈਕਟ ਕਮੇਟੀ ਕੋਲ ਭੇਜਿਆ ਜਾਵੇ ਅਤੇ ਇਸ ਨੂੰ ਇਸ ਤਰ੍ਹਾਂ ਪਾਸ ਨਾ ਕੀਤਾ ਜਾਵੇ।

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ)**. ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਹਾਊਸ ਅਗੇ ਪੇਸ਼ ਹੋਇਆ ਹੈ ਉਸ ਦੇ ਬਾਰੇ ਮਾਨਯੋਗ ਮੈਂਬਰਾਂ ਨੇ ਖਾਸ ਤੌਰ ਤੇ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਬੜੇ ਤੌਖਲੇ ਪ੍ਰਗਟ ਕੀਤੇ ਹਨ ।

**ਮਾਸਟਰ ਬਾਬੂ ਸਿੰਘ** : ਡਿਪਟੀ ਸਪੀਕਰ ਸਾਹਿਬ, ਸਾਨੂੰ ਵੀ ਆਪਣੇ ਵਿਊਜ਼ ਐਕਸਪ੍ਰੈਸ ਕਰਨ ਦਿਓ ।

**ਵਿੱਤ ਮੰਤਰੀ** : ਰਾਜ ਕੁਮਾਰ ਜੀ ਪਹਿਲਾਂ ਬੋਲ ਚੁਕੇ ਹਨ ।

**ਸ਼੍ਰੀ ਡਿਪਟੀ ਸਪੀਕਰ:** : ਤੁਸੀਂ ਇਸ ਦੀ ਥਰਡ ਸਟੇਜ ਤੇ ਬੋਲ ਲੈਣਾ।

**ਵਿੱਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਬੜੇ ਤੌਖਲੇ ਪ੍ਰਗਟ ਕੀਤੇ ਹਨ ਕਿ ਇਹ ਬਿਲ ਕੁਰੱਪਸ਼ਨ ਵਾਸਤੇ ਹੈ, ਇਹ ਡਿਫੈਕਸ਼ਨ ਵਾਸਤੇ ਹੈ, ਇਹ ਫੁੱਟ ਨੂੰ ਰੋਕਣ ਵਾਸਤੇ ਹੈ। ਬਹੁਤ ਕੁਝ ਇਸ ਬਾਰੇ ਕਿਹਾ ਗਿਆ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਵੈਲਫੇਅਰ ਸਟੇਟ ਦੇ ਵਿਚ, ਹਿੰਦੁਸਤਾਨ ਆਜ਼ਾਦ ਹੋਣ ਤੋਂ ਬਾਅਦ ਤਰੱਕੀ ਵਲ ਵਧਦੇ ਹੋਏ ਸਾਨੂੰ ਬਹੁਤ ਸਾਰੇ ਖੇਤਰਾਂ ਵਿਚ ਅਗੇ ਵਧਣਾ ਪਿਆ, ਚਾਹੇ ਇੰਡਸਟਰੀਅਲ ਡਿਵੈਲਪਮੈਂਟ ਹੋਵੇ ਅਤੇ ਚਾਹੇ ਐਜੂਕੇਸ਼ਨਲ ਡਿਵੈਲਪਮੈਂਟ ਹੋਵੇ। ਸਾਰੇ ਪਾਸੇ ਸਾਨੂੰ ਅੱਗੇ ਵਧਣ ਵਾਸਤੇ ਜਿਸ ਤਰ੍ਹਾਂ ਕਾਰਪੋਰੇਸ਼ਨ, ਬੋਰਡ, ਸਟੈਚੂਟਰੀ ਅਤੇ ਨਾਨ-ਸਟੈਚੂਟਰੀ ਬਾਡੀਜ਼ ਬਣਾਉਣੀਆਂ ਪਈਆਂ ਅਤੇ ਉਨ੍ਹਾਂ ਦੀ ਤਾਦਾਦ ਵਧਾਉਣੀ ਪਈ। ਸਾਡੇ ਪੰਜਾਬ ਵਿਚ 27 ਇਸ ਤਰ੍ਹਾਂ ਦੀਆਂ ਸਟੈਚੂਟਰੀ ਅਤੇ ਨਾਨ-ਸਟੈਚੂਟਰੀ ਬਾਡੀਜ਼ ਹਨ ਜਿਨ੍ਹਾਂ ਵਿਚ ਕਾਰਪੋਰੇਸ਼ਨਾਂ, ਬੋਰਡ ਅਤੇ ਕਮੇਟੀਆਂ ਵਰਕ ਕਰ ਰਹੇ ਹਨ। ਉਨ੍ਹਾਂ ਵਿਚ ਇਸ ਵੇਲੇ ਸਾਡੇ ਅਫਸਰ ਕੰਮ ਕਰਦੇ ਹਨ ਅਤੇ ਸਾਡੇ ਰੀਪਰੀਜ਼ੈਂਟੇਟਿਵਜ਼, ਪਬਲਿਕ ਰੀਪਰੀਜ਼ੈਂਟੇਟਿਵਜ਼ ਉਨ੍ਹਾਂ ਵਿਚ ਨਹੀਂ ਹਨ। ਡੈਮੋਕਰੇਸੀ ਦਾ ਬੇਸ ਹੈ ਕਿ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਪਾਰਲੀਮੈਂਟ ਵਿਚ ਅਸੈਂਬਲੀਆਂ ਵਿਚ, ਪੰਚਾਇਤਾਂ ਵਿਚ, ਮਿਉਂਸਪਲ ਕਮੇਟੀਆਂ ਅਤੇ ਕਾਰਪੋਰੇਸ਼ਨਾਂ ਵਿਚ ਜਾਣ। ਉਹ ਉਥੇ ਐਡਮਨਿਸਟਰੇਸ਼ਨ ਚਲਾਉਣ ਅਤੇ ਪਾਲਿਸੀਜ਼ ਨੂੰ ਇੰਪਲੀਮੈਂਟ ਕਰਨ ਅਤੇ ਇਹ ਬਹੁਤ ਜ਼ਰੂਰੀ ਹੈ। ਇਸ ਜ਼ਰਰੂਤ ਨੂੰ ਦੇਖਦੇ ਹੋਏ ਸਿਰਫ ਹਿੰਦੁਸ-ਤਾਨ ਵਿਚ ਹੀ ਨਹੀਂ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਮਦਰ ਆਫ ਪਾਰਲੀਮੈਂਟ, ਹਾਊਸ ਆਫ ਕਾਮਨਜ਼, ਇੰਗਲੈਂਡ ਵਿਚ ਵੀ ਉਨ੍ਹਾਂ ਨੇ ਇਕ ਸ਼ਡਿਊਲਡ ਬਣਾ ਲਿਆ ਹੈ ਔਰ ਸ਼ਡਿਊਲ ਬਣਾਕੇ ਇਕ ਲਿਸਟ ਬਣਾ ਲਈ ਹੈ ਅਤੇ ਉਸ ਵਿਚ ਕਾਰਪੋਰੇਸ਼ਨ ਅਤੇ ਬੋਰਡ ਨੂੰ ਦਰਜ ਕੀਤਾ ਹੈ। ਇਨ੍ਹਾਂ ਸਾਰੀਆਂ ਜਗ੍ਹਾਂ ਤੇ ਇਹ ਮੈਂਬਰਜ਼ ਜਾਂ ਪਾਰਲੀਮੈਂਟ ਦੇ ਜਿਹੜੇ ਮੈਂਬਰ ਹਨ ਉਹ ਉਥੇ ਚੇਅਰਮੈਨ, ਵਾਈਸ ਚੇਅਰਮੈਨ ਆਦਿ ਬਣ ਸਕਦੇ ਹਨ। ਬਿਲਕੁਲ ਉਸੇ ਤਰੀਕੇ ਨਾਲ ਹਿੰਦੁਸਤਾਨ ਦੀ ਪਾਰਲੀਮੈਂਟ ਨੇ ਵੀ ਇਸ ਤਰੀਕੇ ਨੂੰ ਅਡਾਪਟ ਕੀਤਾ ਹੈ। ਉਨ੍ਹਾਂ ਨੇ ਇਕ ਸ਼ਡਿਊਲ ਬਣਾਇਆ ਹੈ ਔਰ ਉਸ ਸ਼ੈਡਿਊਲ ਦੇ ਮੁਤਾਬਿਕ ਚੇਅਰਮੈਨ, ਵਾਈਸ ਚੇਅਰਮੈਨ ਆਦਿ ਇਹ ਵੀ ਬਣ ਸਕਦੇ ਹਨ। ਇਸੇ ਤਰ੍ਹਾਂ ਸਾਡੇ ਕੁਝ ਸਟੇਟਸ ਨੇ ਸ਼ੈਡਿਊਲ ਬਣਾ ਲਿਆ ਹੈ ਅਤੇ ਕਈ ਜਗ੍ਹਾ ਇਸ ਤਰ੍ਹਾਂ ਬਿਲ ਲਿਆ ਕੇ ਮੈਂਬਰਜ਼ ਨੂੰ ਇਹ ਸੇਵਾ ਦਿੱਤੀ ਗਈ ਹੈ। ਮਿਸਾਲ ਦੇ ਤੌਰ ਤੇ ਹਰਿਆਣਾ ਵਿਚ ਇਹ ਪਰੈਕਟਿਸ ਜਾਰੀ ਹੈ। ਇਸੇ ਤਰ੍ਹਾਂ ਹਿਮਾਚਲ ਪ੍ਰਦੇਸ਼ ਵਿਚ ਹੈ। ਹੋਰ ਸਟੇਟਸ ਵਿਚ ਵੀ ਇਸ ਤਰ੍ਹਾਂ ਹੈ। ਉਸੇ ਤਰ੍ਹਾਂ ਸਾਡੇ ਜਿਹੜੀਆਂ 27 ਕਾਰਪੋਰੇਸ਼ਨ ਅਤੇ ਬੋਰਡ ਹਨ ਉਥੇ ਅਸੀਂ ਵੀ ਇਸ ਤਰ੍ਹਾਂ ਕਰ ਰਹੇ ਹਾਂ ਤਾਕਿ ਉਨ੍ਹਾਂ ਦਾ ਇੰਤਜ਼ਾਮ ਠੀਕ ਤਰ੍ਹਾਂ ਚਲ ਸਕੇ। ਅਸੀਂ ਚਾਹੁੰਦੇ ਹਾਂ ਕਿ ਉਥੇ ਪਬਲਿਕ ਦੇ ਚੁਣੇ ਹੋਏ ਨੁਮਾਇੰਦੇ ਆਪਣੀ ਪਾਰਟੀਸੀਪੇਸ਼ਨ ਅਫੈਕਟਿਵਲੀ ਕਰ ਸਕਣ। ਅਸੀਂ ਚਾਹੁੰਦੇ ਹਾਂ ਕਿ ਉਨ੍ਹਾਂ ਕਾਰਪੋਰੇਸ਼ਨਾਂ ਅਤੇ ਬੋਰਡਾਂ ਵਿਚ ਕੋਈ ਗੜਬੜ ਨਾ ਹੋਵੇ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਚੁਣੇ ਹੋਏ ਨੁਮਾਇੰਦੇ ਡੈਮੋਕਰੇਸੀ ਦੀ ਬੁਨਿਆਦ ਹਨ ਅਤੇ ਉਹ ਚੁਣੇ ਹੋਏ ਨੁਮਇੰਦੇ ਕਿਤੇ ਵੀ ਹੋਣ, ਭਾਵੇਂ ਪਾਰਲੀਮੈਂਟ ਵਿਚ ਹੋਣ, ਅਸੈਂਬਲੀ ਵਿਚ ਹੋਣ, ਪੰਚਾਇਤ ਵਿਚ ਹੋਣ, ਕਾਰਪੋਰੇਸ਼ਨ ਵਿਚ ਹੋਣ, ਮਿਉਂਸਪਲ ਕਮੇਟੀਆਂ ਵਿਚ ਹੋਣ, ਉਹ ਖਿਆਲ ਰੱਖਣਗੇ ਕਿ ਕਿਸੇ ਗੱਲ ਦਾ ਮੇਰੀ ਚਾਦਰ ਤੇ ਦਾਗ ਨਾ ਲਗੇ। ਉਹ ਇਮਾਨਦਾਰੀ ਨਾਲ ਸੇਵਾ ਕਰਨਗੇ, ਮਿਹਨਤ ਨਾਲ ਕੰਮ ਕਰਨਗੇ ਤਾਂਕਿ ਲੋਕ ਦੁਬਾਰਾ ਉਨ੍ਹਾਂ ਨੂੰ ਨੁਮਾਇੰਦਾ ਚੁਣਨ। ਉਹ ਪਾਰਟੀ ਦੀ ਸੇਵਾ ਦਾ ਖਿਆਲ ਰਖਦੇ ਹੋਏ ਕਿ ਮੇਰੀ ਪਾਰਟੀ ਬਦਨਾਮ ਨਾ ਹੋਵੇ, ਉਹ ਆਪਣੀ ਜ਼ਿੰਮੇਵਾਰੀ ਸਮਝਦੇ ਹੋਏ ਜ਼ਿਆਦਾ ਇਮਾਨਦਾਰੀ ਨਾਲ ਕੰਮ ਕਰਨਗੇ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਗਲ ਕਹਿਣ ਵਿਚ ਕੋਈ ਤੌਖਲਾ ਨਹੀਂ ਕਿ ਪਿਛਲੇ 34 ਸਾਲਾਂ ਵਿਚ ਅਸੀਂ ਡੈਮੋਕਰੈਟਿਕ

ਢੰਗ ਨਾਲ ਚਲਦੇ ਹੋਏ ਕਿਥੇ ਪਹੁੰਚ ਗਏ ਹਾਂ। ਅਸੀਂ ਚੁਣੇ ਹੋਏ ਨੁਮਾਇੰਦਿਆਂ ਦੇ ਹੱਥ ਤਾਕਤ ਦਿਤੀ। ਚੁਣੇ ਹੋਏ ਨੁਮਾਇੰਦੇ ਸੁਪਰੀਮ ਹਨ ਅਤੇ ਉਹ ਜ਼ਿਮੇਵਾਰੀ ਨਾਲ ਕੰਮ ਕਰਦੇ ਅਤੇ ਆਪਣੀ ਡਿਊਟੀ ਨਿਭਾਉਂਦੇ ਹਨ। ਇਸੇ ਕਰਕੇ ਅਸੀਂ ਵੀ ਚੁਣੇ ਹੋਏ ਨੁਮਾਇੰਦਿਆਂ ਨੂੰ ਇਹ ਜ਼ਿਮੇਵਾਰੀ ਦੇਣੀ ਚਾਹੁੰਦੇ ਹਾਂ। ਇਸ ਜ਼ਰੂਰਤ ਨੂੰ ਮਹਿਸੂਸ ਕਰਦੇ ਹੋਏ ਕਿ ਅਸੀਂ ਇਨ੍ਹਾਂ 27 ਬੋਰਡਾਂ ਅਤੇ ਕਾਰਪੋਰੇਸ਼ਨਾਂ ਵਿਚ ਅਫੈਕਟਿਵਲੀ ਕੰਮ ਕਰ ਸਕੀਏ, ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਇਹ ਬਿਲ ਲਿਆਂਦਾ ਗਿਆ ਹੈ। ਇਹ ਅਸੀਂ ਕੋਈ ਨਵੀਂ ਗਲ ਨਹੀਂ ਕਰ ਰਹੇ। ਇਸ ਦੇ ਪਰੈਸੀਡੈਂਟਸ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਇਥੇ 2-3 ਗਲਾਂ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦਾ ਹਾਂ। ਕਾਮਰੇਡ ਰਾਜ ਕੁਮਾਰ ਨੇ ਕਿਹਾ ਕਿ ਮੈਂਬਰਜ਼ ਦੀ ਅਕਾਊਂਟੇਬਿਲਿਟੀ ਹੋ ਜਾਵੇਗੀ। ਅਕਾਊਂਟੇਬਿਲਿਟੀ ਚੁਣੇ ਹੋਏ ਨੁਮਾਇੰਦਿਆਂ ਦੀ ਹਰ ਵਕਤ ਹੈ। ਉਸ ਅਕਾਊਟੇਬਿਲਿਟੀ ਤੋਂ ਕੋਈ ਵੀ ਦੂਰ ਨਹੀਂ ਜਾ ਸਕਦਾ। ਉਸ ਅਕਾਊਂਟੇਬਿਲਿਟੀ ਨੂੰ ਪੂਰਾ ਕਰਨ ਵਾਸਤੇ, ਜ਼ਿਮੇਵਾਰੀ ਨੂੰ ਨਿਭਾਉਣ ਵਾਸਤੇ ਇਹ ਸਾਰਾ ਕੁਝ ਕੀਤਾ ਗਿਆ ਹੈ। ਮੈਨੂੰ ਇਸ ਗਲ ਤੇ ਬੜੀ ਹੈਰਾਨੀ ਹੋਈ ਜਦੋਂ ਮਜੀਠਾ ਜੀ ਕਹਿਣ ਲਗੇ ਕਿ ਮੈਂ ਬੜੇ ਜ਼ੋਰ ਨਾਲ ਇਸ ਬਿਲ ਦੀ ਮੁਖਾਲਫਤ ਕਰਦਾ ਹਾਂ। ਫਿਰ ਇਹ ਕਿਹਾ ਕਿ ਜੇ ਬਿਲ ਪਾਸ ਹੋ ਜਾਵੇ ਤਾਂ ਸਾਨੂੰ ਵੀ ਹਿੱਸਾ ਦਿਓ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਡੈਮੋਕਰੇਸੀ ਦੇ ਦੋ ਪਹੀਏ ਹੁੰਦੇ ਹਨ। ਇਕ ਟਰੈਜ਼ਰੀ ਬੈਂਚਿਜ਼ ਅਤੇ ਦੂਜਾ ਆਪੋਜ਼ੀਸ਼ਨ। ਆਪੋਜ਼ੀਸ਼ਨ ਵਾਲੇ ਆਪਣੀ ਡਿਊਟੀ ਨਿਭਾਉਂਦੇ ਹਨ। ਉਹ ਕੰਸਟਰੱਕਟਿਵ ਸੁਝਾਓ ਦੇਣ, ਉਹ ਨੁਕਤਾਚੀਨੀ ਕਰ ਸਕਦੇ ਹਨ ਲੇਕਿਨ ਜੇ ਉਹ ਨਾਲ ਦੀ ਨਾਲ ਆਪਣੇ ਮਨ ਵਿਚ ਇਹ ਰੱਖਣ ਕਿ ਟਰੈਜ਼ਰੀ ਬੈਂਚਿਜ਼ ਵਾਲਿਆਂ ਨੂੰ ਮਿਲਣਾ ਹੈ ਉਸ ਵਿਚੋਂ ਸਾਨੂੰ ਵੀ ਥੋੜ੍ਹਾ ਜਿਹਾ ਹਿਸਾ ਮਿਲ ਜਾਵੇ ਤਾਂ ਫਿਰ ਆਪੋਜ਼ੀਸ਼ਨ ਵਿਚ ਬੈਠ ਕੇ ਕੀ ਲੈਣਾ ਹੈ, ਹੋਰ ਕੁਝ ਕਰ ਲੈਣਾ ਚਾਹੀਦਾ ਹੈ।

ਜਿਥੋਂ ਤੱਕ ਡਿਫੈਕਸ਼ਨ ਦਾ ਸਵਾਲ ਹੈ, ਇਹ ਆਪਣਾ ਵਕਤ ਯਾਦ ਕਰਨ। 1967 ਵਿਚ ਇਨ੍ਹਾਂ ਦੀ ਹਕੂਮਤ ਆਈ। ਫਿਰ 1969 ਵਿਚ ਇਨ੍ਹਾਂ ਦੀ ਹਕੂਮਤ ਆਈ ਅਤੇ ਫਿਰ 1977 ਵਿਚ ਇਨ੍ਹਾਂ ਦੀ ਹਕੂਮਤ ਆਈ। ਉਸ ਵੇਲੇ ਡਿਫੈਕਸ਼ਨ ਕਿਸ ਢੰਗ ਨਾਲ ਹੋਈ? ਕਿੰਨੇ ਬੰਦੇ ਛੱਡ ਕੇ ਚਲੇ ਗਏ? ਕਿਸ ਨੇ ਧੋਬੀ ਪਟੜਾ ਮਾਰਿਆ? ਧੋਬੀ ਪਟੜੇ ਨਾਲ, ਡਿਫੈਕਸ਼ਨ ਨਾਲ ਇਨ੍ਹਾਂ ਦੀਆਂ ਸਰਕਾਰਾਂ ਟੁੱਟ ਗਈਆਂ। ਇਨ੍ਹਾਂ ਆਪਣੇ ਵਕਤ ਵਿਚ ਡਿਫੈਕਸ਼ਨ ਕਰ ਕਰਾਕੇ ਆਪਣਾ ਹੀ ਬੇੜਾ ਗਰਕ ਕਰ ਲਿਆ। ਇਸ ਲਈ ਇਨ੍ਹਾਂ ਨੂੰ ਹੁਣ ਇਹ ਗਲਾਂ ਸ਼ੋਭਦੀਆਂ ਨਹੀਂ ਹਨ। ਜਿਨ੍ਹਾਂ ਵਿਚ ਆਪਣੇ ਵਿਚ ਫੁੱਟ ਨਾ ਹੋਵੇ ਉਹ ਕਿਸ ਤਰ੍ਹਾਂ ਦੀਆਂ ਗਲਾਂ ਕਹਿ ਸਕਦੇ ਹਨ। ਜਿਥੋਂ ਤੱਕ ਇਨ੍ਹਾਂ ਨੇ ਇਹ ਕਿਹਾ ਕਿ ਫੁੱਟ ਨੂੰ ਰੋਕਣ ਲਈ ਇਸ ਤਰ੍ਹਾਂ ਕੀਤਾ ਜਾ ਰਿਹਾ ਹੈ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਗਲ ਸਾਫ ਕਰ ਦੇਣੀ ਚਾਹੁੰਦਾ ਹਾਂ ਕਿ ਸ੍ਰੀਮਤੀ ਇੰਦਰਾ ਗਾਂਧੀ, ਪ੍ਰਧਾਨ ਮੰਤਰੀ ਦੀ ਅਗਵਾਈ ਹੇਠ, ਕਾਂਗਰਸ (ਆਈ) ਦੀ ਰਹਿਨੁਮਾਈ ਵਿਚ ਪੰਜਾਬ ਵਿਚ ਕਾਂਗਰਸ ਦੀ ਸਰਕਾਰ ਦੇ ਸਰਦਾਰ ਦਰਬਾਰਾ ਸਿੰਘ ਮੁੱਖ ਮੰਤਰੀ ਹਨ। ਕੋਈ ਕਿਤਨੇ ਹੀ ਸੁਪਨੇ ਲੈਂਦਾ ਰਹੇ ਅਤੇ ਭਾਵੇਂ ਕੋਈ ਕੁਝ ਸਮਝਦਾ ਰਹੇ ਲੇਕਿਨ, ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਦੇ ਸੁਪਨੇ ਅਤੇ ਖਿਆਲ ਪੂਰੇ ਨਹੀਂ ਹੋ ਸਕਦੇ ਕਿਉਂਕਿ ਇਸ ਤੋਂ ਪਹਿਲਾਂ ਉਨ੍ਹਾਂ ਦੀਆਂ ਆਸਾਂ ਅਤੇ ਉਮੀਦਾਂ ਕਦੇ ਪੂਰੀਆਂ ਨਹੀਂ ਹੋਈਆਂ। (ਥੰਪਿੰਗ)

[ਵਿੱਤ ਮੰਤਰੀ]

ਇਹ ਜਿਹੜੀਆਂ ਡਿਫੈਕਸ਼ਨ ਨਾਲ ਗੌਰਮਿੰਟ ਦੇ ਟੁੱਟ ਜਾਣ ਦੀਆਂ ਗਲਾਂ ਕਰਦੇ ਹਨ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਆਪਣੇ ਵਕਤ ਦੀਆਂ ਗਲਾਂ ਯਾਦ ਕਰੋ। (ਘੰਟੀ) ਮੈਂ ਇਹ ਗਲ ਸਾਫ ਕਰ ਦੇਣੀ ਚਾਹੁੰਦਾ ਹਾਂ ਕਿ ਇਹ ਸਰਕਾਰ ਚਿਟਾਨ ਦੀ ਤਰ੍ਹਾਂ ਮਜ਼ਬੂਤ ਹੈ ਅਤੇ ਅਸੂਲਾਂ ਤੇ ਕਾਇਮ ਹੈ। (ਥੰਪਿੰਗ) ਔਰ ਉਨ੍ਹਾਂ ਅਸੂਲਾਂ ਨੂੰ ਕਾਇਮ ਰਖਦਿਆਂ ਹੋਇਆਂ ਪੂਰੇ ਪੰਜ ਸਾਲ ਦਾ ਅਰਸਾ ਕਢੇਗੀ ਔਰ ਪੰਜਾਬ ਦੀ ਸੇਵਾ ਕਰੇਗੀ। ਮੈਂ, ਡਿਪਟੀ ਸਪੀਕਰ ਸਾਹਿਬ, ਚਾਹਾਂਗਾ ਕਿ ਇਹ ਜਿਹੜਾ ਬਿਲ ਹੈ ਇਹ ਅੱਜ ਦੀ ਜ਼ਰੂਰਤ ਹੈ ਔਰ ਇਸ ਨੂੰ ਸਰਬਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**Mr. Deputy Speaker :** Question is—

That this House disapproves the Punjab State Legislature (Prevention of Disqualification) Amendment Ordinance, 1981 (Punjab Ordinance No. 2 of 1981).

*The moton was lost.*

**Mr. Deputy Speaker :** Question is —

That the Punjab State Legislature (Prevention of Disqualification) Amendment Bill be take into consideration at once.

*The motion was carried*

**Mr. Deputy Speaker :** Now the House will proceed to consider the Bill Clause by Clause.

**Sub-Clause (2) of Clause 1**

**Mr. Deputy Speaker :** Question is—

That Sub-Clause (2) of Classe 1 stand part of the bill.

*The motion was carried*

**Clause 2**

**Mr. Deputy Speaker :** There is a notice of amendment to Clause 2 by Comrade Raj Kumar. Comrade Raj Kumar to please move his amendment.

(At this stage Comrade Raj Kumar was not present in the House and the amendment was not moved)

**Mr. Deputy Speaker :** Question is—

That Clause 2 stand part of the Bill.

*The motion was carried.*

**Clause 3**

**Mr. Deputy Speaker :** Question is—

That Clause 3 stand part of the Bill.

*The motion was carried.*

**Sub-Clause (1) of Clause 1**

**Mr. Deputy Speaker :** Question is—

That Sub-Clause (1) of Clause 1 stand part of the Bill.

*The motion was carried.*

**Title**

**Mr. Deputy Speaker :** Question is—

That Title be the Title of the Bill.

*The motion was carried.*

**Finance Minister (Doctor Kewal Krishan) :** Sir, I beg to move—

That the Punjab State Legislature (Prevention of Disqualification) Amendment Bill be passed.

**Mr. Deputy Speaker :** Motion moved—

That the Punjab State Legislature (Prevention of Disqualification) Amendment Bill be passed.

---

**ਮਾਸਟਰ ਬਾਬੂ ਸਿੰਘ (ਰਾਮਪੁਰਾ ਫੂਲ) :** ਡਿਪਟੀ ਸਪੀਕਰ ਸਾਹਿਬ, ਮਹਾਤਮਾਂ ਗਾਂਧੀ ਜੀ ਦੀ ਫੋਟੋ ਸਾਡੇ ਸਾਹਮਣੇ ਲਗੀ ਹੋਈ ਹੈ, ਸਾਨੂੰ ਉਨ੍ਹਾਂ ਦੇ ਦੱਸੇ ਰਾਹ ਤੇ ਚਲਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਬਿਲ ਪਾਸ ਕਰਵਾ ਕੇ ਮੈਂ ਸਮਝਦਾ ਹਾਂ ਕਿ ਐਮ.ਐਲ.ਏਜ਼ ਦੀ ਟੈਮਪੇਟੇਸ਼ਨ ਵਾਸਤੇ ਇਹ ਇਕ ਇਨਸੈਂਟਿਵ ਹੋਵੇਗਾ। ਇਥੇ ਡੀਫੈਕਸ਼ਨਜ਼ ਦੀ ਗਲ ਕੀਤੀ ਗਈ ਹੈ। ਮੈਂ ਆਸ ਕਰਦਾ ਸੀ ਕਿ ਸੈਂਟਰ ਦੀ ਸਰਕਾਰ ਵਲੋਂ ਕੋਈ ਬਿਲ ਇਸ ਸਬੰਧ ਵਿਚ ਲਿਆ ਕੇ ਉਹ ਡਿਫੈਕਸ਼ਨ ਨੂੰ ਰੋਕ ਦੇਣਗੇ ਪਰ ਇਸ ਦੇ ਬਾਰੇ ਕੁਝ ਨਹੀਂ ਕੀਤਾ ਗਿਆ। ਇਸ ਬਿਲ ਦੇ ਪਾਸ ਹੋਣ ਨਾਲ ਸਾਡੀ ਜਿਹੜੀ ਸਿਆਸੀ ਜ਼ਿੰਦਗੀ ਹੈ ਉਹ ਖ਼ਰਾਬ ਹੁੰਦੀ ਹੈ। ਇਹ ਬਿਲ ਪਾਸ ਕਰਵਾ ਕੇ ਪੋਲੀਟੀਕਲ ਬਰਾਇਬਰੀ ਐਂਡ ਕੁਰੱਪਸ਼ਨ ਦੇ ਫਲੱਡ ਦੇ ਗੇਟਸ ਖੁਲ੍ਹ ਜਾਣਗੇ। ਇਸ ਦੇ ਕੰਸੀਕਿਉਐਂਸਿਜ਼ ਕੀ ਨਿਕਲਣਗੇ ਇਸ ਦੇ ਬਾਰੇ ਸਰਕਾਰ ਆਪ ਮਹਿਸੂਸ ਕਰੇਗੀ ਕਿ ਇਹ ਬਿਲ ਪਾਸ ਕਰਵਾ ਕੇ ਅਸੀਂ ਬੜੀ ਵਡੀ ਗਲਤੀ ਕੀਤੀ ਹੈ ਇਸ ਦੇ ਨਾਲ ਨੈਪੋਟਿਜ਼ਮ ਔਰ ਫੇਵਰੇਟਿਜ਼ਮ ਹੋ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਐਸ.ਐਸ.ਐਸ. ਬੋਰਡ ਵਿਚ ਇਕ ਕਾਂਗਰਸੀ ਸੱਜਣ ਲਗੇ

[ਮਾਸਟਰ ਬਾਬੂ ਸਿੰਘ]

ਤਾਂ ਕੋਈ ਪੁੱਛਣ ਲਗਾ ਕਿ ਇਹ ਸੱਜਣ ਕੌਣ ਹਨ ਤਾਂ ਦੂਸਰਾ ਕਹਿਣ ਲਗਾ ਕਿ ਇਸ ਦਾ ਸਿਆਸੀ ਕੈਰੀਅਰ ਕੋਈ ਬਹੁਤ ਅੱਛਾ ਹੀ ਹੋਵੇਗਾ ਤਾਂ ਤੀਸਰਾ ਕਹਿਣ ਲਗਾ ਕਿ ਇਹ ਮਹਾਰਾਜਾ ਪਟਿਆਲਾ ਦਾ ਅਰਦਲੀ ਸੀ। ਕੁਆਲੀਫੀਕੇਸ਼ਨਜ਼ ਦੇ ਬਾਰੇ ਗਲ ਬੜੀ ਕਲੀਅਰ ਹੈ, ਇਸ ਤੋਂ ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਕਿਸ ਕਿਸਮ ਦੇ ਬੰਦੇ ਹੋਣਗੇ ।

**ਸਰਦਾਰ ਬੀਰਦਵਿੰਦਰ ਸਿੰਘ** : ਇਸ ਦਾ ਮਤਲਬ ਹੈ ਕਿ ਤੁਸੀਂ ਨਹੀਂ ਚਾਹੁੰਦੇ ਕਿ ਛੋਟਾ ਬੰਦਾ ਵੱਡੀ ਪਦਵੀ ਤੇ ਚਲਾ ਜਾਵੇ।

**ਮਾਸਟਰ ਬਾਬੂ ਸਿੰਘ** : ਅਸੀਂ ਚਾਹੁੰਦੇ ਹਾਂ ਕਿ ਛੋਟੇ ਬੰਦਿਆਂ ਨੂੰ ਵੱਡੀਆਂ ਪਦਵੀਆਂ ਤੇ ਪਹੁੰਚਾਓ ਪਰ ਲਿਆਕਤ ਵੀ ਸਾਹਮਣੇ ਰੱਖਣੀ ਚਾਹੀਦੀ ਹੈ।

**ਸ੍ਰੀ ਡਿਪਟੀ ਸਪੀਕਰ** : ਮਾਸਟਰ ਜੀ, ਤੁਸੀਂ ਬਿਲ ਤੇ ਹੀ ਬੋਲੋ।

**ਮਾਸਟਰ ਬਾਬੂ ਸਿੰਘ** : ਮੈਂ ਜਨਾਬ, ਬਿਲਕੁਲ ਰੈਲੇਵੈਂਟ ਬੋਲ ਰਿਹਾ ਹਾਂ। ਇਕ ਕਾਂਗਰਸੀ ਸੱਜਣ ਉਥੋਂ ਸਾਡੇ ਚਾਰ ਪੰਜ ਵਾਰੀ ਹਾਰ ਗਿਆ। ਡਿਪਟੀ ਸਪੀਕਰ ਸਾਹਿਬ, ਇਕ ਬੰਦੇ ਦੀ ਉਥੇ ਸਾਡੇ ਇਲਾਕੇ ਵਿੱਚ ਲੜਕੀ ਨੇ ਅੱਠਵੀਂ ਦਾ ਇਮਤਿਹਾਨ ਦਿੱਤਾ ਤਾਂ ਉਹ ਫੇਲ੍ਹ ਹੋ ਗਈ ਔਰ ਉਸ ਨੇ ਖੂਹ ਵਿੱਚ ਛਾਲ ਮਾਰ ਦਿੱਤੀ। ਲੋਕ ਕਹਿਣ ਲਗੇ ਕਿ ਇਹ ਸਾਡਾ ਜਿਹੜਾ ਕਾਂਗਰਸ ਦਾ ਕੈਂਡੀਡੇਟ ਹੈ ਇਹ ਚਾਰ ਪੰਜ ਵਾਰੀ ਹਾਰ ਗਿਆ ਹੈ ਇਹ ਕਿਧਰੇ ਸੂਏ ਵਿਚ ਹੀ ਡਿਗ ਪਏ । ਡਿਪਟੀ ਸਪੀਕਰ ਸਾਹਿਬ, ਜਿਹੜਾ ਆਦਮੀ ਪਬਲਿਕ ਤੋਂ ਰਿਜੈਕਟਡ ਹੋਵੇ, ਕੁਆਲੀਫੀਕੇਸ਼ਨ ਪੂਰੀਆਂ ਨਾ ਕਰਦਾ ਹੋਵੇ ਤਾਂ ਉਸ ਨੂੰ ਉਚੀਆਂ ਪਦਵੀਆਂ ਤੇ ਲਗਾ ਦਿਉ ਤਾਂ ਇਹ ਗਲ ਠੀਕ ਨਹੀਂ ਹੈ । ਇਸ ਲਈ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ 27 ਜਗ੍ਹਾਂ ਪੁਰ ਕਰਨੀਆਂ ਹਨ, ਪ੍ਰੈਜ਼ੀਡੈਂਟ ਜਾਂ ਵਾਈਸ ਪ੍ਰੈਜ਼ੀਡੈਂਟਸ ਬਣਾਉਣੇ ਹਨ ਉਹ ਵੀ ਕਿਧਰੇ ਇਸੇ ਤਰ੍ਹਾਂ ਹੀ ਨਾ ਬਣਾਏ ਜਾਣ। ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਦਰਬਾਰਾ ਸਿੰਘ ਜੀ ਦੇ ਹੱਕ ਵਿਚ ਹਾਂ ਕਿ ਹਾਲੀਂ ਤਕ ਕੁਰੱਪਸ਼ਨ ਦੇ ਬਾਰੇ ਇਨ੍ਹਾਂ ਦੀ ਪਾਲਿਸੀ ਠੀਕ ਰਹੀ ਹੈ ਲੇਕਿਨ ਇਥੇ ਇਸ ਤਰ੍ਹਾਂ ਦੇ ਵਿਅਕਤੀ ਵੀ ਹਨ ਜਿਨ੍ਹਾਂ ਨੇ ** ** **

**ਮੁੱਖ ਮੰਤਰੀ** : ਮੈਂ, ਡਿਪਟੀ ਸਪੀਕਰ ਸਾਹਿਬ, ਮਾਸਟਰ ਬਾਬੂ ਸਿੰਘ ਦੀ ਹੀ ਡਿਊਟੀ ਲਗਾ ਦਿੰਦਾ ਹਾਂ ਕਿ ਉਹ ਸਾਬਤ ਕਰ ਲੈਣ ਕਿ ਐਸਾ ਕੋਈ ਵਾਕਿਆ ਹੋਇਆ ਹੈ।

**ਮਾਸਟਰ ਬਾਬੂ ਸਿੰਘ** : ਅਖ਼ਬਾਰਾਂ ਵਿਚ ਆਇਆ ਹੈ।

**ਮੁੱਖ ਮੰਤਰੀ** : ਅਖ਼ਬਾਰਾਂ ਵਿਚ ਤਾਂ ਤੁਹਾਡੇ ਖਿਲਾਫ਼ ਵੀ ਅਤੇ ਹੋਰ ਬਹੁਤ ਸਾਰਿਆਂ ਦੇ ਖਿਲਾਫ਼ ਵੀ ਆਉਂਦਾ ਹੈ। ਤੁਸੀਂ ਅਖ਼ਬਾਰਾਂ ਤੇ ਨਾ ਜਾਓ। ਅਖ਼ਬਾਰਾਂ ਵਿਚ ਤਾਂ ਬਹੁਤ ਕੁਝ ਆਉਂਦਾ ਹੈ।

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਪਾਰਟੀ ਦੇ ਬਾਰੇ ਕਿਹਾ ਹੈ ਉਹ ਐਕਸਪੰਜ ਕਰ ਦਿੱਤਾ ਜਾਵੇ।

**ਮਾਸਟਰ ਬਾਬੂ ਸਿੰਘ** : ਸੋ, ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਥੇ ਮੇਰੇ ਵੀਰ ਡੀਫੈਕਸ਼ਨ ਦੀ ਗਲ ਕਰਦੇ ਹਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਇਥੇ ਸਰਬ-

** Expunged as ordered by the Chair.

ਸੰਮਤੀ ਨਾਲ ਇਸ ਦੇ ਬਾਰੇ ਰੇਜ਼ੋਲਿਊਸ਼ਨ ਪਾਸ ਕਰਨਾ ਚਾਹੀਦਾ ਹੈ। (ਘੰਟੀ) ਇਨ੍ਹਾਂ ਗਲਾਂ ਨਾਲ ਕੋਈ ਸ਼ੋਭਾ ਨਹੀਂ ਬਣਦੀ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਬਿਲ ਨੂੰ ਰਿਜੈਕਟ ਕਰਨਾ ਚਾਹੀਦਾ ਹੈ।

(ਇਸ ਵਕਤ ਮਾਨਯੋਗ ਮੈਂਬਰ, ਸਰਦਾਰ ਲਾਲ ਸਿੰਘ ਜੀ ਹਾਊਸ ਦੀ ਟੇਬਲ ਤੇ ਕੋਈ ਪੇਪਰ ਰੱਖ ਗਏ)

**ਸਰਦਾਰ ਬਲਦੇਵ ਸਿੰਘ ਮਾਨ** : ਡਿਪਟੀ ਸਪੀਕਰ ਸਾਹਿਬ, ਸਰਦਾਰ ਲਾਲ ਸਿੰਘ ਜੀ ਹਾਊਸ ਦੀ ਟੇਬਲ ਤੇ ਕੋਈ ਪੇਪਰ ਰੱਖ ਗਏ ਹਨ, ਕੀ ਤੁਸੀਂ ਉਨ੍ਹਾਂ ਨੂੰ ਅਲਾਓ ਕਰ ਦਿੱਤਾ ਹੈ ?

**ਸ੍ਰੀ ਡਿਪਟੀ ਸਪੀਕਰ** : ਮੈਨੂੰ ਇਸ ਬਾਰੇ ਨਹੀਂ ਪਤਾ।

**Chief Minister** : Mr. Deputy Speaker, I may request you to kindly do not allow such papers to be laid on the Table of the House. If such things happen, it will continue for long. (Interruption by Sardar Baldev Singh Mann). You are also in the habit of doing these things.

**Mr. Deputy Speaker** : The paper which has been placed on the Table of the House is not allowed to be laid on the Table and that paper should be returned to the Member who placed it.

(At this stage the paper was returned to the hon. Member Sardar Lal Singh).

**ਸਰਦਾਰ ਪ੍ਰੇਮ ਸਿੰਘ ਲਾਲਪੁਰਾ** (ਤਰਨ ਤਾਰਨ) : ਡਿਪਟੀ ਸਪੀਕਰ ਸਾਹਿਬ, ਇਹ ਬਿਲ ਜੋ ਹਾਊਸ ਵਿਚ ਪੇਸ਼ ਹੈ ਉਹ ਬਹੁਤ ਇਮਪਾਰਟੈਂਟ ਬਿਲ ਹੈ। ਸਾਡੇ ਇਸ ਪੰਜਾਬ ਦੇ ਅੰਦਰ 27 ਕਾਰਪੋਰੇਸ਼ਨਾਂ ਔਰ ਅਟਾਨੋਮਸ ਬੋਰਡ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਬੋਰਡਾਂ ਨੂੰ ਜੋ ਪਾਵਰਜ਼ ਹਨ, ਕਿਉਂਕਿ ਉਹ ਅਟਾਨੋਮਸ ਬੋਰਡ ਹਨ ਔਰ ਉਹ ਸਹੀ ਮਾਅਨਿਆਂ ਵਿਚ ਅਸੈਂਬਲੀ ਵਿਚ ਵੀ ਜਵਾਬਦੇਹ ਨਹੀਂ ਹਨ। ਇਸ ਕਰਕੇ ਮੈਂ ਸਮਝਦਾ ਹਾਂ ਕਿ ਪਿਛਲੇ ਸਮੇਂ ਦੇ ਅੰਦਰ ਜੋ ਬੋਰਡਾਂ ਦੇ ਚੇਅਰਮੈਨ ਬਣਾਏ ਗਏ, ਚਾਹੇ ਇਨ੍ਹਾਂ ਬਣਾਏ ਚਾਹੇ ਪਿਛਲੇ ਢਾਈ ਸਾਲਾਂ ਦੇ ਅਰਸੇ ਵਿਚ ਬਣੇ, ਮੈਂ ਸਰਦਾਰ ਦਰਬਾਰਾ ਸਿੰਘ ਜੀ ਨੂੰ ਕਹਾਂਗਾ ਕਿ ਉਨ੍ਹਾਂ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਕਿ ਕਿੰਨੇ ਚੇਅਰਮੈਨਾਂ ਦੀਆਂ ਕੋਠੀਆਂ ਚੰਡੀਗੜ੍ਹ ਵਿਚ ਹਨ ਔਰ ਕਿੰਨੀ ਕੁਰੱਪਸ਼ਨ ਉਨ੍ਹਾਂ ਚੇਅਰਮੈਨਾਂ ਨੇ ਕੀਤੀ ਹੈ। ਇਹ ਸਾਡੇ ਸਾਰਿਆਂ ਦੇ ਸਾਹਮਣੇ ਹੈ। ਮੇਰੇ ਕੋਲ ਇਸ ਗਲ ਦਾ ਸਬੂਤ ਹੈ ਕਿ ਥਰਡ ਕਲਾਸ ਦੇ ਆਦਮੀ ਬੋਰਡਾਂ ਦੇ ਚੇਅਰਮੈਨ ਬਣਾਏ, ਗਏ ਔਰ ਉਹ ਆਦਮੀ ਜਿਹੜੇ ਪੰਚਾਇਤ ਦੇ ਮੈਂਬਰ ਵੀ ਨਹੀਂ ਬਣ ਸਕਦੇ ਸਨ ਇਸ ਪੰਜਾਬ ਵਿਚ ਬੋਰਡਾਂ ਦੇ ਚੇਅਰਮੈਨ ਬਣਾਏ ਗਏ ਔਰ ਜੋ ਬੋਰਡਾਂ ਦਾ ਹਸ਼ਰ ਹੋਇਆ ਉਹ ਸਾਡੇ ਸਾਹਮਣੇ ਹੈ। ਇਹ ਠੀਕ ਹੈ ਕਿ ਕੁਝ ਇਨ੍ਹਾਂ ਸੱਜਣਾਂ ਦੇ ਵਿਚਾਰ ਅਤੇ ਕੁਝ ਉਧਰ ਦੇ ਸੱਜਣਾ ਦੇ ਵਿਚਾਰ ਸਾਡੇ ਸਾਹਮਣੇ ਆਏ ਹਨ ਕਿ ਐਮ.ਐਲ.ਏਜ਼ ਬੋਰਡਾਂ ਦੇ ਚੇਅਰਮੈਨ ਨਹੀਂ ਬਣਨੇ ਚਾਹੀਦੇ, ਪਰ ਮੈਂ ਕਹਿੰਦਾ ਹਾਂ ਕਿ ਜਿਹੜਾ ਕੋਈ ਆਦਮੀ ਪਿਛੇ ਬੈਠਾ

[ਸਰਦਾਰ ਪ੍ਰੇਮ ਸਿੰਘ ਲਾਲਪੁਰਾ]

ਹੈ ਉਸ ਨੂੰ ਖੁਸ਼ ਕਰਨ ਦੀ ਖਾਤਰ, ਕਿਸੇ ਧੜੇ ਨੂੰ ਖੁਸ਼ ਕਰਨ ਦੀ ਖਾਤਰ, ਕਿਸੇ ਨੂੰ ਮਾਇਕ ਤੌਰ ਤੇ ਤਕੜਾ ਕਰਨ ਦੀ ਖਾਤਰ ਚੇਅਰਮੈਨ ਜਾਂ ਵਾਈਸ ਚੇਅਰਮੈਨ ਬਣਾ ਦੇਣਾ ਠੀਕ ਨਹੀਂ। ਅਗਰ ਇਸ ਅਸੈਂਬਲੀ ਵਿਚੋਂ ਕੋਈ ਮੈਂਬਰ ਬੋਰਡ ਦਾ ਚੇਅਰਮੈਨ ਬਣੇਗਾ ਜਾਂ ਕੋਈ ਔਹੁਦੇਦਾਰ ਬਣੇਗਾ ਔਰ ਅਗਰ ਐਸੀ ਸੂਰਤ ਵਿਚ ਕੋਈ ਕੁਰੱਪਸ਼ਨ ਕਰੇਗਾ ਤਾਂ ਉਹ ਇਸ ਅਸੈਂਬਲੀ ਵਿਚ ਜਵਾਬਦੇਹ ਹੋਵੇਗਾ ਔਰ ਉਹ ਦੇਣਦਾਰ ਹੋਵੇਗਾ। ਪਿਛਲੇ ਸਮੇਂ ਵਿਚ ਜਿੰਨੇ ਬੋਰਡਾਂ ਦੇ ਚੇਅਰ-ਮੈਨ ਬਣੇ ਹਨ, ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਦੀ ਬਾਰੇ ਇਨਕੁਆਇਰੀ ਹੋਣੀ ਚਾਹੀਦੀ ਹੈ ਔਰ ਇਨਕੁਆਇਰੀ ਕਰਾ ਕੇ ਉਨ੍ਹਾਂ ਦੀ ਸਾਰੀ ਜਾਇਦਾਦ ਜ਼ਬਤ ਹੋਣੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਇਹ ਬਿਲ ਮੈਜਾਰਟੀ ਨਾਲ ਪਾਸ ਹੋ ਜਾਣਾ ਹੈ ਔਰ ਫਿਰ ਚੇਅਰਮੈਨ ਬਣਾ ਦਿਤੇ ਜਾਣੇ ਹਨ। ਮੈਂ ਕਹਿੰਦਾ ਹਾਂ ਕਿ ਚੇਅਰਮੈਨ ਬਣਾਉਣ ਵੇਲੇ ਬੜੀ ਸੂਝ ਬੂਝ ਤੋਂ ਕੰਮ ਲੈਣਾ ਚਾਹੀਦਾ ਹੈ। ਚੇਅਰਮੈਨ ਬੜੇ ਇਮਾਨਦਾਰ ਸੱਚੇ ਸੁੱਚੇ ਆਦਮੀ ਬਣਾਉਣੇ ਚਾਹੀਦੇ ਹਨ। ਅਸੀਂ ਪੰਜਾਬ ਅਸੈਂਬਲੀ ਵਿਚ ਬਜਟ ਪਾਸ ਕਰਦੇ ਹਾਂ। ਇਨ੍ਹਾਂ ਬੋਰਡਾਂ ਪਾਸ ਲੱਖਾਂ ਰੁਪਿਆ ਨਹੀਂ ਕਰੋੜਾਂ ਰੁਪਿਆ ਹੁੰਦਾ ਹੈ ਜਿਹੜਾ ਕਿ ਬੋਰਡ ਆਫ ਡਾਇਰੈਕਟਰਜ਼ ਨੇ ਖਰਚ ਕਰਨਾ ਹੁੰਦਾ ਹੈ। ਇਲੈਕਟਰੀਸਿਟੀ ਬੋਰਡ ਪਾਸ ਤਾਂ ਅਰਬਾਂ ਰੁਪਿਆ ਹੈ। ਇਸ ਕਰਕੇ ਇਨ੍ਹਾਂ ਬੋਰਡਾਂ ਦੇ ਚੇਅਰਮੈਨ, ਵਾਈਸ-ਚੇਅਰਮੈਨ ਜਾਂ ਡਾਇ-ਰੈਕਟਰਜ਼ ਬੜੇ ਸਾਫ ਸੁਥਰੇ ਬਣਾਉਣੇ ਚਾਹੀਦੇ ਹਨ। ਆਖਿਰ ਵਿਚ ਮੈਂ ਕਹਾਂਗਾ ਕਿ ਇਸ ਵਿਚ ਕੋਈ ਹਰਜ ਵਾਲੀ ਗਲ ਨਹੀਂ ਅਗਰ ਪੰਜਾਬ ਅਸੈਂਬਲੀ ਦੇ ਮੈਂਬਰ ਇਨ੍ਹਾਂ ਬੋਰਡਾਂ ਦੇ ਚੇਅਰਮੈਨ ਆਦਿ ਬਣਾ ਦਿਤੇ ਜਾਣ। ਅਗਰ ਅਸੈਂਬਲੀ ਦਾ ਮੈਂਬਰ ਬਤੌਰ ਚੇਅਰਮੈਨ ਕੋਈ ਕੁਰੱਪਸ਼ਨ ਕਰੇਗਾ ਤਾਂ ਉਹ ਅਸੈਂਬਲੀ ਵਿਚ ਵੜਨ ਦਾ ਹੀਆ ਨਹੀਂ ਕਰ ਸਕੇਗਾ। ਇਸ ਕਰਕੇ ਮੈਂ ਸਰਦਾਰ ਦਰਬਾਰਾ ਸਿੰਘ ਜੀ ਨੂੰ ਕਹਾਂਗਾ ਕਿ ਪਿਛਲੇ ਸਾਲਾਂ ਵਿਚ ਜੋ ਚੇਅਰਮੈਨ ਰਹੇ ਉਨ੍ਹਾਂ ਦੀ ਮੁਕੰਮਲ ਤੌਰ ਤੇ ਇਨ-ਕੁਆਇਰੀ ਕਰਾਕੇ ਜਨਤਾ ਦੇ ਸਾਹਮਣੇ ਲਿਆਉਣੀ ਚਾਹੀਦੀ ਹੈ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) : ਡਿਪਟੀ ਸਪੀਕਰ ਸਾਹਿਬ, ਮੈਂ ਲਾਲਪੁਰਾ ਸਾਹਿਬ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਇਸ ਬਿਲ ਦਾ ਸਮਰਥਨ ਕੀਤਾ ਹੈ, ਲੇਕਿਨ ਮੈਂ ਕਾਮਰੇਡ ਬਾਬੂ ਸਿੰਘ ਜੀ ਨੂੰ ਕਹਿ ਦੇਣਾ ਚਾਹੁੰਦਾ ਹਾਂ ...... (ਵਿਘਨ)

**ਸਰਦਾਰ ਪ੍ਰੇਮ ਸਿੰਘ ਲਾਲਪੁਰਾ** : ਡਿਪਟੀ ਸਪੀਕਰ ਸਾਹਿਬ, ਸਰਦਾਰ ਹਰਚੰਦ ਸਿਘ ਨੇ ਕਿਹਾ ਹੈ ਕਿ ਲਾਲਪੁਰਾ ਸਾਹਿਬ ਨੂੰ ਚੇਅਰਮੈਨ ਬਣਾ ਦਿਓ।

**ਸ੍ਰੀ ਡਿਪਟੀ ਸਪੀਕਰ** : ਉਨ੍ਹਾਂ ਦੀ ਕੋਈ ਗਲ ਰਿਕਾਰਡ ਤੇ ਨਹੀਂ ਹੈ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ** : ਮੈਂ ਦੱਸਦਾ ਹਾਂ ਕਿ ਬਾਦਲ ਸਾਹਿਬ ਦੀ ਸਰਕਾਰ ਵੇਲੇ ਇਨ੍ਹਾਂ ਨੇ ਮੈਨੂੰ ਟੂਰਿਜ਼ਮ ਕਾਰਪੋਰੇਸ਼ਨ ਦਾ ਚੇਅਰਮੈਨ ਬਣਾਇਆ ਸੀ ਔਰ ਨੋਟੀਫਿਕੇਸ਼ਨ ਵੀ ਹੋ ਗਿਆ ਸੀ, ਪਰ ਮੈਂ ਕਹਿ ਦਿਤਾ ਸੀ ਕਿ ਮੈਂ ਚੇਅਰਮੈਨ ਨਹੀਂ ਬਣਨਾ।

**ਵਿੱਤ ਮੰਤਰੀ** : ਸਰਦਾਰ ਬਾਬੂ ਸਿੰਘ ਜੀ ਦਾ ਤੌਖਲਾ ਨਿਕਲ ਜਾਣਾ ਚਾਹੀਦਾ ਹੈ ਕਿਉਂਕਿ ਸਰਕਾਰ ਨੇ ਇਸ ਕਰਕੇ ਅਸੈਂਬਲੀ ਦੇ ਮੈਂਬਰਾਂ ਨੂੰ ਬੋਰਡਾਂ ਦਾ ਚੇਅਰਮੈਨ ਬਣਾਉਣ ਦਾ ਫੈਸਲਾ ਕੀਤਾ ਹੈ ਤਾਂਕਿ ਐਸੀਆਂ ਬੇਕਾਇਦਗੀਆਂ ਜਿਹੜੀਆਂ ਬੋਰਡਾਂ ਵਿਚ ਹੁੰਦੀਆਂ ਹਨ ਉਹ ਦੂਰ ਕੀਤੀਆਂ ਜਾ ਸਕਣ।

ਦੂਸਰੀ ਗਲ ਇਹ ਹੈ ਕਿ ਜਿਹੜੇ ਸਾਡੇ ਅਫ਼ਸਰ ਹਨ ਉਹ ਆਪਣੇ ਕੰਮਾਂ ਵਿਚ ਇਤਨੇ ਮਸਰੂਫ਼ ਹਨ ਕਿ ਉਹ ਬੋਰਡਾਂ ਦੀ ਦੇਖਭਾਲ ਅੱਛੀ ਤਰ੍ਹਾਂ ਨਹੀਂ ਕਰ ਸਕਦੇ। ਇਸ ਲਈ ਐਮ. ਐਲ. ਏਜ਼ ਦਾ ਸਹਿਯੋਗ ਜ਼ਰੂਰੀ ਹੈ। ਸਾਡੀ ਅਸੈਂਬਲੀ ਦਾ ਸੈਸ਼ਨ ਸਾਲ ਵਿਚ ਸਿਰਫ਼ 2, 3 ਮਹੀਨੇ ਤੋਂ ਜ਼ਿਆਦਾ ਨਹੀਂ ਹੁੰਦਾ। 9 ਮਹੀਨੇ ਐਮ. ਐਲ. ਏਜ਼ ਕੋਲ ਸਮਾਂ ਹੁੰਦਾ ਹੈ, ਉਹ ਆਪਣੀ ਜ਼ਿਮੇਵਾਰੀ ਨਿਭਾ ਸਕਦੇ ਹਨ।

**Mr. Deputy Speaker** : Question is—

> That the Punjab State Legislature (Prevention of Disqualification) Amendment Bill be passed.

*The motion was carried.*

## RESOLUTION UNDER ARTICLE 213(2)(a) OF THE CONSTITUTION OF INDIA DISAPPROVING THE PUNJAB KHADI AND VILLAGE INDUSTRIES BOARD (AMENDMENT) ORDINANCE 1981 (PUNJAB ORDINANCE NO. 10 OF 1981) AND THE PUNJAB KHADI AND VILLAGE INDUSTRIES BOARD (AMENDMENT) BILL, 1981

**Mr. Deputy Speaker** : Sardar Dalip Singh Pandhi and Comrade Raj Kumar have given notices of Resolution disapproving the Ordinance. They may please move it.

**Sardar Dalip Singh Pandhi** : Sir, I beg to move—

> That this House disapproves the Punjab Khadi and Village Industries Board (Amendment) Ordinance, 1981 (Punjab Ordinance No. 10 of 1981).

**Mr. Deputy Speaker** : Motion moved—

> That this House disapproves the Punjab Khadi and Village Industries Board (Amendment) Ordinance, 1981 (Punjab Ordinance No. 10 of 1981).

**Finance Minister (Doctor Kewal Krishan)** : Sir, I beg to introduce the Punjab Khadi and Village Industries Board (Amendment) Bill. Sir, I also beg to move—

> That the Punjab Khadi and Village Industries Board (Amendment) Bill be taken into consideration at once.

**Mr. Deputy Speaker** : Motion moved—

> That the Punjab Khadi and Village Industries Board (Amendment) Bill be taken into consideration at once.

[Mr. Deputy Speaker]

The practice in the past has been that the Resolution disapproving the Ordinance and the Bill seeking replacement of the Ordinance are discussed together though the voting takes place on each item separately. If the House agrees, the Resolution disapproving the Ordinance and the Bill be discussed together.

(Voices : Yes, Yes.)

**Mr. Deputy Speaker :** Both the motions will be discussed together.

**ਵੈਦ ਕਰਤਾਰ ਸਿੰਘ** : (ਮਾਹਿਲਪੁਰ, ਐਸ.ਸੀ): ਡਿਪਟੀ ਸਪੀਕਰ ਸਾਹਿਬ, ਇਹ ਜੋ ਖਾਦੀ ਅਤੇ ਗ੍ਰਾਮ ਉਦਯੋਗ ਬਿਲ ਹਾਊਸ ਦੇ ਸਾਹਮਣੇ ਆਇਆ ਹੈ, ਮੈਂ ਇਸ ਸਬੰਧ ਵਿਚ ਕੁਝ ਬੇਨਤੀਆਂ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਇਸ ਦੇ ਵਿਚ 2, 3 ਅਮੈਂਡਮੈਂਟਾਂ ਲਿਆਂਦੀਆਂ ਹਨ। ਇਕ ਤਾਂ ਇਹ ਲਿਆਂਦੀ ਹੈ ਕਿ ਇਸ ਦੇ ਸਭਾਪਤੀ ਅਤੇ ਉਪ ਸਭਾਪਤੀ ਵੀ ਗੈਰ-ਸਰਕਾਰੀ ਆਦਮੀ ਹੋਣਗੇ। ਇਹ ਗੱਲ ਤਾਂ ਬੜੀ ਅੱਛੀ ਹੈ ਪਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਪਬਲਿਕ ਦੇ ਚੁਣੇ ਹੋਏ ਨੁਮਾਇੰਦੇ ਹੋਣੇ ਚਾਹੀਦੇ ਹਨ ਔਰ ਸਰਕਾਰ ਨੂੰ ਇਹ ਹੱਕ ਨਹੀਂ ਹੋਣਾ ਚਾਹੀਦਾ ਕਿ ਉਹ ਆਪਣੀ ਮਰਜ਼ੀ ਨਾਲ ਖਾਦੀ ਉਦਯੋਗ ਬੋਰਡ ਦੇ ਸਭਾਪਤੀ ਜਾਂ ਉਪ ਸਭਾਪਤੀ ਬਣਾ ਸਕੇ। ਜਦੋਂ ਇਹ ਖਾਦੀ ਉਦਯੋਗ ਬੋਰਡ ਬਣਾਇਆ ਗਿਆ,ਮਹਾਤਮਾਂ ਗਾਂਧੀ ਦੇ ਸਮੇਂ, ਆਜ਼ਾਦੀ ਮਿਲਣ ਤੋਂ ਬਾਅਦ, ਤਾਂ ਉਸ ਸਮੇਂ ਬਹੁਤ ਸਾਰੇ ਲੋਕ ਪੰਜਾਬ ਵਿਚ ਐਸੇ ਸਨ ਜੋ ਆਪ ਖੱਡੀ ਦਾ ਕੰਮ ਕਰਦੇ ਸਨ। ਆਪਣਾ ਔਰ ਆਪਣੇ ਬਾਲ ਬੱਚਿਆਂ ਦੇ ਪੇਟ ਪਾਲਦੇ ਸਨ। ਉਸ ਸਮੇਂ ਇਨ੍ਹਾਂ ਨੇ ਉਨ੍ਹਾਂ ਲੋਕਾਂ ਨੂੰ ਰਜਿਸਟਰ ਕਰਕੇ ਖਾਦੀ ਉਦਯੋਗ ਦੇ ਵਿਚ ਲਿਆਂਦਾ, ਪਰ ਉਨ੍ਹਾਂ ਨੂੰ ਜਿਹੜਾ ਲਾਭ ਸੀ ਉਸ ਤੋਂ ਉਨ੍ਹਾਂ ਨੂੰ ਵਾਂਝਿਆਂ ਰੱਖਿਆ ਗਿਆ। ਉਹ ਵਿਚਾਰੇ ਬੇਕਾਰ ਹੋ ਗਏ। ਇਥੋਂ ਤਕ ਕਿ ਉਨ੍ਹਾਂ ਨੂੰ ਕਾਪੀਆਂ ਬਣਾਕੇ ਦੇ ਦਿੱਤੀਆਂ ਕਿ ਤੁਹਾਡੀ ਖੱਡੀ ਰਜਿਸਟਰ ਕਰ ਲਈ ਗਈ ਹੈ ਔਰ ਤੁਸੀਂ ਖਾਦੀ ਉਦਯੋਗ ਬੋਰਡ ਦੇ ਮੈਂਬਰ ਬਣ ਗਏ ਹੋ। ਸੈਂਟਰ ਦੀ ਸਰਕਾਰ ਨੇ 125 ਰੁਪਏ ਇਨ੍ਹਾਂ ਖੱਡੀਆਂ ਵਾਲਿਆਂ ਨੂੰ ਦਿੱਤੇ ਸਨ ਤਾਕਿ ਉਹ ਆਪਣੇ ਔਜ਼ਾਰ ਬਣਾ ਲੈਣ ਲੇਕਿਨ ਇਨ੍ਹਾਂ ਨੇ ਇਕ ਪੈਸਾ ਵੀ ਉਨ੍ਹਾਂ ਗਰੀਬਾਂ ਨੂੰ ਨਹੀਂ ਦਿੱਤਾ, ਸਾਰਾ ਆਪ ਖਾ ਗਏ। ਇਸ ਲਈ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਲੋਕਾਂ ਨੂੰ ਇਸ ਵਿਚ ਨੁਮਾਇੰਦਗੀ ਮਿਲਣੀ ਚਾਹੀਦੀ ਹੈ। ਜਿਹੜੀਆਂ ਖੱਡੀਆਂ ਖਾਦੀ ਉਦਯੋਗ ਬੋਰਡ ਨੇ ਆਪ ਰਜਿਸਟਰ ਕੀਤੀਆਂ ਹਨ ਉਨ੍ਹਾਂ ਨੂੰ ਅਧਿਕਾਰ ਹੋਣਾ ਚਾਹੀਦਾ ਹੈ ਕਿ ਉਹ ਆਪਣੀਆਂ ਵੋਟਾਂ ਨਾਲ ਆਪਣੀ ਪ੍ਰਬੰਧਕੀ ਕਮੇਟੀ ਬਣਾਉਣ ਤਾਂ ਕਿ ਉਨ੍ਹਾਂ ਦੀ ਸਹੀ ਆਵਾਜ਼ ਠੀਕ ਸਥਾਨ ਤੇ ਪਹੁੰਚ ਸਕੇ।

ਦੂਸਰੀ ਬੇਨਤੀ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਇਹ ਸਰਕਾਰ ਇਲੈਕਸ਼ਨਾਂ ਤੋਂ ਬੜਾ ਨੱਠ ਰਹੀ ਹੈ, ਇਹ ਕਮੇਟੀ ਕੋਈ ਇਲੈਕਸ਼ਨਾਂ ਕਰਾਉਣਾ ਹੀ ਨਹੀਂ ਚਾਹੁੰਦੀ। ਅਪੈਕਸ ਸੋਸਾਇਟੀਆਂ ਬਣੀਆਂ ਹੋਈਆਂ ਹਨ, ਉਨ੍ਹਾਂ ਵਿਚ ਲੋਕ ਰਜਿਸਟਰਡ ਹਨ। ਬਾਦਲ ਸਰਕਾਰ ਵੇਲੇ ਚੋਣਾਂ ਹੋਈਆਂ ਔਰ ਬੋਰਡ ਬਣੇ।

12.00 ਵਜੇ ਦੁਪਹਿਰ

(ਇਸ ਸਮੇਂ ਸ਼੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਉਹ ਸਾਰਾ ਰਿਕਾਰਡ ਰੱਖਣ ਤੋਂ ਬਾਅਦ 1 ਲੱਖ ਰੁਪਏ ਦਾ ਉਹ ਅਪੈਕਸ ਵਿਚ ਘਾਟਾ ਲਿਆਂਦਾ ਗਿਆ। (ਵਿਘਨ) ਇਹ ਖੱਦਰ ਵਾਲਿਆਂ ਦੀ ਗੱਲ ਹੈ, ਜਨਸੰਘੀਆਂ ਦੀ ਗਲ ਨਹੀਂ ਹੈ। ਉਨ੍ਹਾਂ ਲੋਕਾਂ ਨੇ 1 ਲੱਖ ਰੁਪਏ ਦਾ ਘਾਟਾ ਅਪੈਕਸ ਨੂੰ ਲਿਆਂਦਾ। ਫਿਰ ਉਸ ਦਾ ਬੋਰਡ ਬਣਿਆ। ਅੱਜ ਉਹ ਤਿੰਨ ਲੱਖ ਰੁਪਏ ਦੇ ਮੁਨਾਫੇ ਵਿੱਚ ਚੱਲ ਰਿਹਾ ਹੈ। ਜਿਲ੍ਹਾਵਾਰ ਉਨ੍ਹਾਂ ਦੀਆਂ ਦੁਕਾਨਾਂ

ਹਨ। ਖੱਡੀਆਂ ਵਾਲੇ ਕੰਮ ਕਰਦੇ ਹਨ। ਫਿਰ ਉਸ ਬੋਰਡ ਦੀ ਮੁਨਿਆਦ ਖਤਮ ਹੋ ਗਈ। ਉਸ ਦੀ ਜਗ੍ਹਾਂ ਇਕ ਪ੍ਰਬੰਧਕ ਲਾ ਦਿੱਤਾ ਗਿਆ ਜਿਹੜਾ ਕਿ ਰਜਿਸਟਰਾਰ ਦੀ ਪਦਵੀ ਦਾ ਆਦਮੀ ਹੈ। ਇਕ ਪਾਸੇ ਤਾਂ ਉਸ ਬੋਰਡ ਦੇ ਨੁਮਾਇੰਦੇ ਤਿੰਨ ਸਾਲ ਉਥੇ ਆਰਾਮ ਨਾਲ ਰਹੇ ਦੂਜੇ ਪਾਸੇ ਇਸ ਪ੍ਰਬੰਧਕ ਨੇ ਆਉਂਦੇ ਹੀ ਸੋਫਾ ਸੈਟ ਅਤੇ ਪਰਦੇ ਲਵਾ ਦਿੱਤੇ ਅਤੇ ਹਜ਼ਾਰਾਂ ਰੁਪਏ ਖਰਚ ਕੀਤੇ। ਬੋਰਡ ਦਾ ਖਰਚਾ ਸਾਲ ਦਾ 5500 ਰੁਪਏ ਸੀ ਜਦੋਂ ਕਿ ਇਸ ਇਕੱਲੇ ਅਫਸਰ ਦਾ 6500 ਰੁਪਏ ਮਹੀਨੇ ਦਾ ਖਰਚਾ ਅਪੈਕਸ ਨੂੰ ਪੈਂਦਾ ਹੈ। ਉਹ ਬੋਰਡ ਦੀ ਚੋਣ ਕਰਾਉਣ ਵਾਸਤੇ ਤਿਆਰ ਨਹੀਂ ਹੈ। ਇਸ ਵਾਸਤੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਇਸ ਤਰ੍ਹਾਂ ਦੇ ਬੋਰਡ ਹਨ, ਜਿਤਨੀਆਂ ਕੋਆਪ੍ਰੇਟਿਵ ਸੋਸਾਇਟੀਆਂ ਬਣ ਗਈਆਂ ਹਨ, ਇਹ ਸਾਰੀਆਂ ਦੀਆਂ ਸਾਰੀਆਂ ਤੋੜ ਕੇ ਪ੍ਰਬੰਧਕ ਲਾਏ ਜਾ ਰਹੇ ਹਨ ਅਤੇ ਅਫਸਰਾਂ ਦੇ ਹੱਥਾਂ ਵਿਚ ਤਾਕਤ ਦਿੱਤੀ ਜਾ ਰਹੀ ਹੈ। ਮੈਂ ਬੇਨਤੀ ਕਰਨੀ ਚਾਹਾਂਗਾ ਕਿ ਇਨ੍ਹਾਂ ਸਾਰੀਆਂ ਦੀਆਂ ਚੋਣਾਂ ਕਰਾਉਣੀਆਂ ਚਾਹੀਦੀਆਂ ਹਨ। ਇਹ ਜੋ ਸਰਕਾਰ ਨੇ ਮੈਂਬਰ ਨਾਮੀਨੇਟ ਕਰਨੇ ਹਨ, ਇਸ ਦੇ ਵਿੱਚ ਵੀ ਚੋਣ ਦਾ ਪ੍ਰੋਸੀਜਰ ਅਡਾਪਟ ਕਰਨਾ ਚਾਹੀਦਾ ਹੈ ਤਾਂ ਕਿ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਇਸ ਨੂੰ ਚੰਗੀ ਤਰ੍ਹਾਂ ਚਲਾਉਣ ਦਾ ਮੌਕਾ ਮਿਲੇ। ਇਹ ਕਿਹਾ ਗਿਆ ਹੈ ਕਿ ਉਤਨਾ ਚਿਰ ਉਹ ਬੋਰਡ ਦੀ ਸੇਵਾ ਵਿਚ ਰਹੇਗਾ ਜਿਤਨਾ ਚਿਰ ਗਵਰਨਰ ਸਾਹਿਬ ਚਾਹੁੰਣਗੇ। ਮੈਂ ਇਹ ਕਹਾਂਗਾ ਕਿ ਇਹ ਸਾਰੀ ਤਾਕਤ ਗਵਰਨਰ ਸਾਹਿਬ ਦੇ ਹੱਥ ਵਿਚ ਨਹੀਂ ਦੇਣੀ ਚਾਹੀਦੀ। ਇਸ ਦੇ ਲਈ ਟਾਈਮ ਮੁਕਰਰ ਕਰਨਾ ਚਾਹੀਦਾ ਹੈ। ਇਹ ਟਾਈਮ ਮੁਕੱਰਰ ਕਰਨ ਕਿ ਦੋ, ਤਿੰਨ ਜਾਂ ਚਾਰ ਸਾਲ ਤਕ ਉਹ ਰਹੇਗਾ। ਅਗਰ ਸਰਕਾਰ ਨੂੰ ਠੀਕ ਰਹੇਗਾ ਤਾਂ ਇਸ ਤਰ੍ਹਾਂ ਗਵਰਨਰ ਸਾਹਿਬ ਉਸ ਨੂੰ ਸਮਾਂ ਦਿੰਦੇ ਰਹਿਣਗੇ। ਮੈਂ ਇਹ ਕਹਾਂਗਾ ਕਿ ਇਸ ਦੇ ਵਿਚ ਸਮਾਂ ਮੁਕੱਰਰ ਕਰਨਾ ਚਾਹੀਦਾ ਹੈ।

ਇੱਕ ਚੀਜ਼ ਹੋਰ ਕੀਤੀ ਜਾ ਰਹੀ ਹੈ ਕਿ ਜਿਹੜਾ ਆਦਮੀ ਇਸ ਬੋਰਡ ਦਾ ਮੈਂਬਰ ਬਣਦਾ ਹੈ ਅਗਰ ਉਹ ਪੰਜਾਬ ਤੋਂ ਬਾਹਰ ਚਲਾ ਜਾਵੇ ਤਾਂ ਉਸ ਨੂੰ ਪੰਜਾਬ ਸਰਕਾਰ ਉਸ ਮੈਂਬਰੀ ਤੋਂ ਕੱਢ ਸਕਦੀ ਹੈ। ਇਹ ਠੀਕ ਹੈ। ਲੇਕਿਨ ਇਹ ਅਜਿਹਾ ਰਾਹ ਬਣਿਆ ਹੈ ਕਿ ਅਗਰ ਇਸ ਦੇ ਵਿਚ ਕੋਈ ਆਪੋਜ਼ੀਸ਼ਨ ਦਾ ਬੰਦਾ ਆ ਜਾਵੇ ਜਾਂ ਇਨ੍ਹਾਂ ਦੀ ਮਰਜ਼ੀ ਦਾ ਕੋਈ ਬੰਦਾ ਨਾ ਹੋਵੇ, ਅਗਰ ਉਸ ਦੀ ਪੰਜਾਬ ਤੋਂ ਬਾਹਰ ਥੋੜ੍ਹੀ ਬਹੁਤ ਜ਼ਮੀਨ ਹੋਵੇ, ਦੁਕਾਨ ਹੋਵੇ ਤਾਂ ਇਹ ਬਹਾਨਾ ਲਾ ਕੇ ਉਸ ਨੂੰ ਇਸ ਮੈਂਬਰੀ ਤੋਂ ਕੱਢਿਆ ਜਾ ਸਕਦਾ ਹੈ। ਇਹ ਇਸ ਤਰ੍ਹਾਂ ਨਾਲ ਸਾਰੀ ਤਾਕਤ ਆਪਣੇ ਕੋਲ ਰਖਣਾ ਚਾਹੁੰਦੇ ਹਨ। ਮੈਂ ਕਹਾਂਗਾ ਕਿ ਇਹ ਤਾਕਤ ਜਨਤਾ ਦੇ ਹੱਥਾਂ ਵਿਚ ਹੋਣੀ ਚਾਹੀਦੀ ਹੈ। ਜਿਤਨਾ ਸਮਾਂ ਉਸ ਨੂੰ ਦਿੱਤਾ ਜਾਵੇ, ਉਤਨੇ ਸਮੇਂ ਲਈ ਉਹ ਉਸ ਤੇ ਕੰਮ ਕਰ ਸਕੇ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਦੋ ਤਿੰਨ ਸੁਝਾਓ ਜੋ ਮੈਂ ਦਿੱਤੇ ਹਨ ਇਨ੍ਹਾਂ ਤੇ ਧਿਆਨ ਕੀਤਾ ਜਾਵੇ। ਇਕ ਤਾਂ ਇਨ੍ਹਾਂ ਵਿਚ ਚੋਣ ਦਾ ਪ੍ਰਬੰਧ ਕੀਤਾ ਜਾਵੇ। ਦੂਜਾ ਸਮੇਂ ਦੇ ਬਾਰੇ ਵੀ ਪ੍ਰੋਸੀਜਰ ਬਣਾਇਆ ਜਾਵੇ। ਪੰਜਾਬ ਦੇ ਬਾਹਰ ਕੋਈ ਚਲਾ ਜਾਵੇ, ਇਸ ਬਾਰੇ ਵੀ ਪ੍ਰੋਸੀਜਰ ਬਣਾਇਆ ਜਾਵੇ। ਤੀਸਰਾ ਜਿਹੜਾ ਗਵਰਨਰ ਸਾਹਿਬ ਨੂੰ ਅਧਿਕਾਰ ਦਿੱਤੇ ਗਏ ਹਨ ਕਿ ਜਿਤਨਾ ਚਿਰ ਚਾਹੇ ਉਹ ਮੈਂਬਰ ਰਹਿ ਸਕਦਾ ਹੈ, ਉਸ ਨੂੰ ਹਟਾਇਆ ਨਹੀਂ ਜਾ ਸਕਦਾ, ਇਨ੍ਹਾਂ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ। ਧੰਨਵਾਦ।

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ) : ਸਪੀਕਰ ਸਾਹਿਬ, ਪੰਜਾਬ ਖਾਦੀ ਤੇ ਵਿਲੇਜ ਇੰਡਸਟਰੀ ਬੋਰਡ ਬਿਲ ਦੀ ਅਮੈਂਡਮੈਂਟ ਪੇਸ਼ ਹੈ। ਮਹਾਤਮਾਂ ਗਾਂਧੀ ਜਿਸ ਦਾ ਅਸੀਂ ਸਾਰੇ ਸਤਿਕਾਰ ਕਰਦੇ ਹਾਂ

[ਮਾਸਟਰ ਬਾਬੂ ਸਿੰਘ]

ਉਨ੍ਹਾਂ ਨੇ ਇਸਦੀ ਸਥਾਪਨਾ ਕੀਤੀ ਸੀ। ਪਰ ਅੱਜ ਉਨ੍ਹਾਂ ਦੀਆਂ ਵਿਸ਼ਿਜ਼ ਦੇ ਉਲਟ ਸਿੱਟਾ ਨਿਕਲਿਆ ਹੈ। ਮਹਾਤਮਾਂ ਗਾਂਧੀ ਜੀ ਪਾਵਰਜ਼ ਨੂੰ ਡੀਸੈਂਟਰੇਲਾਈਜ਼ ਕਰਨਾ ਚਾਹੁੰਦੇ ਸਨ ਲੇਕਿਨ ਅੱਜ ਦਾ ਬਿਲ ਇਸ ਦੇ ਵਿਚ ਸੈਂਟਰੇਲਾਈਜ਼ੇਸ਼ਨ ਆਫ ਪਾਵਰ ਤੇ ਮੇਨ ਸਟਰੈਸ ਕਰ ਰਿਹਾ ਹੈ। ਇਲੈਕਸ਼ਨ ਡੈਮੋਕਰੇਸੀ ਵਾਸਤੇ ਜ਼ਰੂਰੀ ਹੈ ਪਰ ਇਹ ਚੀਜ਼ ਇਸ ਵਿਚ ਬਿਲਕੁਲ ਨਹੀਂ ਦਿਸ ਰਹੀ। ਜਿਸ ਤਰ੍ਹਾਂ ਵੈਦ ਜੀ ਨੇ ਕਿਹਾ ਹੈ ਖੱਡੀਆਂ ਵਾਲੇ ਮੈਂਬਰਾਂ ਬਾਰੇ ਕਿ ਇਨ੍ਹਾਂ ਦੀ ਚੋਣ ਹੋਣੀ ਚਾਹੀਦੀ ਹੈ, ਪਰ ਇਹ ਮਾਲੂਮ ਹੁੰਦਾ ਹੈ ਕਿ ਤਾਕਤ ਨੂੰ ਹਥਿਆਣ ਵੱਲ, ਅਥੋਰੀਟੇਰਿਅਨ ਵੱਲ ਇਕ ਕਦਮ ਹੈ। ਫਿਰ ਨੈਚੁਰਲ ਜਸਟਿਸ ਦੀ ਵੀ ਵਾਇਲੇਸ਼ਨ ਹੋ ਗਈ ਹੈ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਇਸ ਬਿਲ ਨੂੰ ਸਾਨੂੰ ਪਾਸ ਨਹੀਂ ਕਰਨਾ ਚਾਹੀਦਾ। ਪਹਿਲਾਂ ਇਥੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਸੀ। ਉਹ ਇਥੇ ਬਤੌਰ ਚੀਫ ਮਨਿਸਟਰ ਸਨ। ਉਨ੍ਹਾਂ ਨੇ ਖੁਲ੍ਹਦਿਲੀ ਰਖੀ ਸੀ। ਉਹ ਪਾਰਟੀ ਬੇਸ਼ਿਜ਼ ਤੇ ਨਹੀਂ ਚਲਦੇ ਸਨ। ਅੱਜ ਪੰਡਿਤ ਮੋਹਣ ਲਾਲ ਜੀ ਕਾਂਗਰਸ ਪਾਰਟੀ ਦੇ ਖਜ਼ਾਨਚੀ ਹਨ, ਉਹ ਚੇਅਰਮੈਨ ਦੇ ਤੌਰ ਤੇ ਫੰਕਸ਼ਨ ਕਰ ਰਹੇ ਸਨ। ਇਹ ਬਰਦਾਸ਼ਤ ਕਰਨ ਦੀ ਗੱਲ ਹੈ। ਲੇਕਿਨ ਅੱਜ ਇਹ ਬਿਲ ਤਾਕਤ ਹਥਿਆਣ ਵੱਲ ਇਕ ਕਦਮ ਹੈ। ਇਹ ਡੈਮੋਕਰੇਸੀ ਵਾਲੇ ਪਾਸੇ ਸਟੈਪ ਨਹੀਂ ਹੈ। ਅਕਾਲੀ ਵੀਰਾਂ ਨੇ ਕਿਹਾ ਹੈ ਕਿ ਜੋ ਅੜੇ ਸੋ ਝੜੇ, ਜਿਹੜਾ ਬੋਲਿਆ ਕਰੇਗਾ, ਉਸ ਨੂੰ ਬਾਹਰ ਕੱਢ ਦੇਣਗੇ। ਇਹ ਠੀਕ ਹੈ ਕਿ ਸਾਨੂੰ ਪ੍ਰੋਸੀਜਰ ਸਿੰਪਲੀਫਾਈ ਕਰਨਾ ਚਾਹੀਦਾ ਹੈ। ਬੋਰਡ ਕੋਲ ਕਿਤਨੀਆਂ ਹੀ ਅਰਜ਼ੀਆਂ ਕਰਜ਼ੇ ਵਾਸਤੇ ਜਾਂਦੀਆਂ ਹਨ। ਉਥੇ ਅਗਰ ਮਹੀਨਿਆਂ ਬੱਧੀ ਸੈਕਟਰੀ ਜਾਂ ਚੇਅਰਮੈਨ ਨਾ ਹੋਵੇ ਤਾਂ ਠੀਕ ਨਹੀਂ। ਇਸ ਦੇ ਵਿਚ ਸੁਧਾਰ ਕਰਨਾ ਚਾਹੀਦਾ ਹੈ। ਇਹ ਬੜੀ ਅੱਛੀ ਚੀਜ਼ ਹੈ। ਪਿੰਡਾਂ ਵਿਚ ਛੋਟੀਆਂ ਇੰਡਸਟਰੀਆਂ, ਵਿਲੇਜ ਇੰਡਸਟਰੀਜ਼ ਚਲਦੀਆਂ ਹਨ। **If you want to see real India go to the remotest** corner of India. ਉਨ੍ਹਾਂ ਨੂੰ ਉਤਸਾਹਤ ਕਰਨ ਵਾਸਤੇ ਹੀ ਇਹ ਸਭ ਕੁੱਝ ਕੀਤਾ ਗਿਆ ਹੈ। ਛੋਟਾ ਦੁਕਾਨਦਾਰ ਆਟੇ ਦੀ ਮਸ਼ੀਨ ਲਾਵੇ, ਤੇਲ ਦਾ ਕੋਹਲੂ ਲਾਵੇ, ਇਹ ਉਨ੍ਹਾਂ ਦੀ ਮੱਦਦ ਵਾਸਤੇ ਸੀ। ਲੇਕਿਨ ਉਨ੍ਹਾਂ ਦੀਆਂ ਦਰਖਾਸਤਾਂ ਬਹੁਤ ਦੇਰ ਪਈਆਂ ਰਹਿੰਦੀਆਂ ਹਨ। ਇਸ ਕਾਰਨ ਉਹ ਉਕਤਾ ਜਾਂਦੇ ਹਨ। ਬਜਾਏ ਇਹ ਕਰਨ ਦੇ ਕਿ ਇਸ ਬਾਰੇ ਇਨੀਸ਼ੀਏਟਵਿ ਲੈ ਕੇ ਉਨ੍ਹਾਂ ਦੀ ਮੱਦਦ ਕੀਤੀ ਜਾਵੇ, ਇਹ ਸੋਚਿਆ ਜਾਵੇ ਕਿ ਕੰਬਰਸਮ ਪ੍ਰੋਸੀਜਰ ਨਾ ਹੋਵੇ ਅਤੇ ਕਰਜ਼ਾ ਦੇਣ ਦਾ ਪ੍ਰੋਗਰਾਮ ਈਜ਼ੀ ਕਰ ਦਿੱਤਾ ਜਾਵੇ, ਇਸ ਦੇ ਉਲਟ ਕੀਤਾ ਜਾ ਰਿਹਾ ਹੈ। ਇਸ ਬਾਰੇ ਕੋਈ ਕਲਾਜ਼ ਇਸ ਵਿਚ ਨਹੀਂ ਹੈ। ਮੈਂ ਸਮਝਦਾ ਹਾਂ ਕਿ ਅਥੋਰੀਟੇਰੀਅਮਿਜ਼ ਵੱਲ ਇਕ ਕਦਮ ਚੁਕਿਆ ਜਾ ਰਿਹਾ ਹੈ। ਇਸ ਨੂੰ ਬੰਦ ਕਰਨਾ ਚਾਹੀਦਾ ਹੈ। ਫਿਰ ਅਗਰ ਇਹ ਬਿਲ ਪਾਸ ਹੋ ਜਾਂਦਾ ਹੈ ਤਾਂ ਇਹ ਇਕ ਡਿਪਾਰਟਮੈਂਟ ਬਣ ਕੇ ਹੀ ਰਹਿ ਜਾਵੇਗਾ। ਇਹ ਇਸ ਅਟਾਨੋਮਸ ਬਾਡੀ ਨੂੰ ਡਿਪਾਰਟਮੈਂਟ ਦੇ ਰੂਪ ਵਿੱਚ ਬਦਲਣ ਲੱਗੇ ਹਨ। ਇਸ ਤੇ ਕੰਟਰੋਲ ਅੱਗੇ ਵੀ ਸਰਕਾਰ ਦਾ ਹੀ ਹੈ। ਸ਼ੁਰੂ ਵਿਚ ਵੀ ਇਨ੍ਹਾਂ ਦਾ ਹੀ ਕੰਟਰੋਲ ਰਿਹਾ ਹੈ। ਅਗਰ ਗਰੀਬਾਂ ਦਾ ਭਲਾ ਹੋ ਸਕਦਾ ਹੈ ਤਾਂ ਜ਼ਿਆਦਾ ਚੰਗਾ ਹੋਵੇਗਾ। ਇਹ ਬਿਲ ਜਿਹੜਾ ਕਿ ਤਾਕਤ ਨੂੰ ਹਥਿਆਣ ਲਈ ਲਿਆਂਦਾ ਗਿਆ ਹੈ, ਪਾਸ ਨਹੀਂ ਕਰਨਾ ਚਾਹੀਦਾ।

**ਸਰਦਾਰਨੀ ਰਾਜਿੰਦਰ ਕੌਰ (ਧਨੌਲਾ)** : ਸਪੀਕਰ ਸਾਹਿਬ, ਖਾਦੀ ਐਂਡ ਵਿਲੇਜ ਇੰਡਸਟਰੀਜ਼ ਬੋਰਡ ਦੇ ਐਕਟ ਵਿੱਚ ਜੋ ਅਮੈਂਡਮੈਂਟ ਲਿਆਂਦੀ ਹੈ, ਮੈਂ ਉਸ ਦੇ ਹੱਕ ਵਿਚ ਕੁਝ ਕਹਿਣਾ ਚਾਹੁੰਦੀ ਹਾਂ। ਮੇਰੇ ਤੋਂ ਪਹਿਲਾਂ ਮੇਰੇ ਵੀਰ ਵੈਦ ਕਰਤਾਰ ਸਿੰਘ ਅਤੇ ਮਾਸਟਰ ਜੀ ਨੇ ਕੁੱਝ ਕਿਹਾ ਹੈ। ਮੇਰਾ ਖਿਆਲ ਹੈ ਕਿ ਸ਼ਾਇਦ ਇਹ ਐਕਟ ਉਨ੍ਹਾਂ ਨੇ ਵੇਖਿਆ ਹੀ ਨਹੀਂ ਕਿ ਅਸਲ ਵਿੱਚ ਐਕਟ ਕੀ ਹੈ, ਇਹ

ਕਿਸ ਤਰ੍ਹਾਂ ਅਤੇ ਕਦੋਂ ਬਣਾਇਆ ਗਿਆ ਸੀ, ਕਿਨ੍ਹਾਂ ਕਾਰਨਾਂ ਕਰਕੇ ਬਣਾਇਆ ਗਿਆ ਸੀ। ਉਸ ਚੀਜ਼ ਨੂੰ ਬਿਲਕੁਲ ਇਕ ਪਾਸੇ ਰਖ ਕੇ ਇਨ੍ਹਾਂ ਨੇ ਖਾਦੀ ਬੋਰਡ ਨੂੰ ਕ੍ਰਿਟੀਸਾਈਜ਼ ਕੀਤਾ ਹੈ। ਮੈਂ ਦੱਸਣਾ ਚਾਹੁੰਦੀ ਹਾਂ ਕਿ ਪੰਜਾਬ ਖਾਦੀ ਬੋਰਡ ਦਾ ਖੱਡੀਆਂ ਅਤੇ ਸੂਤ ਬਣਾਉਣ ਨਾਲ ਕੋਈ ਸਬੰਧ ਨਹੀਂ ਹੈ। ਜਿਸ ਵਕਤ ਜੁਆਇੰਟ ਪੰਜਾਬ ਸੀ, ਹਰਿਆਣਾ, ਹਿਮਾਚਲ ਅਤੇ ਪੰਜਾਬ ਇਕੱਠੇ ਸਨ, ਉਸ ਵੇਲੇ ਇਸ ਵਿਚ ਖਾਦੀ ਦਾ ਕੰਮ ਸੀ। ਉਸ ਤੋਂ ਬਾਅਦ ਵਖਰਾ ਪੰਜਾਬ ਦਾ ਬੋਰਡ 1966 ਵਿਚ ਬਣਿਆ,। ਉਸ ਦੇ ਵਿੱਚ ਵਿਲੇਜ ਇੰਡਸਟਰੀਜ਼ ਬੋਰਡ ਦਾ ਹੀ ਸਬੰਧ ਹੈ। ਦੇਸ਼ ਦੇ ਆਜ਼ਾਦ ਹੋਣ ਤੋਂ ਬਾਅਦ ਦੇਸ਼ ਦੇ ਨੇਤਾਵਾਂ ਨੇ ਹਿੰਦੁਸਤਾਨ ਦੇ ਗਰੀਬਾਂ ਦੀ ਗਰੀਬੀ ਨੂੰ ਸਾਹਮਣੇ ਰੱਖਦੇ ਹੋਏ ਜੋ ਲੋਕ ਮਿਹਨਤੀ ਸਨ ਪਰ ਉਨ੍ਹਾਂ ਦੀ ਫਾਈਨਾਂਸ਼ਲ ਹਾਲਤ ਬਹੁਤ ਕਮਜ਼ੋਰ ਸੀ, ਉਨ੍ਹਾਂ ਲੋਕਾਂ ਦੀ ਪੈਸਿਆਂ ਦੇ ਨਾਲ ਮੱਦਦ ਕਰਕੇ ਆਪਣੇ ਹੱਥਾਂ ਨਾਲ ਕੰਮ ਕਰਨ ਅਤੇ ਇਸ ਤਰ੍ਹਾਂ ਰੋਜ਼ਗਾਰ ਦੇਣ ਲਈ, ਸਹਾਇਤਾ ਦੇਣ ਲਈ ਇਕ ਕਮਿਸ਼ਨ 1953 ਵਿਚ ਬਣਾਇਆ ਸੀ। ਉਸ ਕਮਿਸ਼ਨ ਨੇ ਜਿਸ ਨੇ ਸਾਰੇ ਹਿੰਦੁਸਤਾਨ ਵਿਚ ਫੰਡਜ਼ ਸਪਲਾਈ ਕਰਨੇ ਸਨ ਅਤੇ ਹਰ ਸੂਬੇ ਨੇ ਆਪਣੇ ਆਪਣੇ ਸੂਬੇ ਵਿਚ ਸਹੀ ਢੰਗ ਨਾਲ ਇਸ ਨੂੰ ਚਲਾਉਣ ਵਾਸਤੇ ਇਹ ਬੋਰਡ ਬਣਾਏ। ਸੋ ਇਹ ਇਕ ਐਸੀ ਪਵਿਤਰ ਸੰਸਥਾ ਹੈ ਜਿਸ ਦੇ ਮੁੱਖੀ ਸਾਡੇ ਸਵਰਗੀ ਯ ਗੋਪੀ ਚੰਦ ਭਾਰਗਵ ਰਹੇ ਹਨ, ਉਨ੍ਹਾਂ ਨੇ ਇਸ ਬੋਰਡ ਦੇ ਕੰਮਾਂ ਨੂੰ ਬਹੁਤ ਉਚਾ ਲੈ ਜਾਣ ਦੀ ਕੋਸ਼ਿਸ਼ ਕੀਤੀ। ਪਹਿਲੇ ਇਹ ਪ੍ਰਥਾ ਹੁੰਦੀ ਸੀ ਕਿ ਜਿਹੜਾ ਇੰਡਸਟਰੀ ਦਾ ਮਨਿਸਟਰ ਹੁੰਦਾ ਸੀ ਉਹ ਹੀ ਖਾਦੀ ਬੋਰਡ ਦਾ ਚੇਅਰਮੈਨ ਹੁੰਦਾ ਸੀ। ਫਿਰ 1964 ਵਿੱਚ ਇਕ ਅਮੈਂਡਮੈਂਟ ਆਈ ਔਰ ਇਸ ਨੂੰ ਵੱਖਰਾ ਕੀਤਾ ਗਿਆ ਤਾਕਿ ਇਸ ਦਾ ਕੰਮ ਹੋਰ ਚੰਗੀ ਤਰ੍ਹਾਂ ਨਾਲ ਚੱਲ ਸਕੇ। ਉਸ ਵੇਲੇ ਬੋਰਡ ਦੇ ਵੱਧ ਤੋ ਵੱਧ 15 ਆਫੀਸ਼ਲ ਅਤੇ ਨਾਨ-ਆਫੀਸ਼ਲ ਮੈਂਬਰ ਹੁੰਦੇ ਸਨ, ਜਿਹੜੇ ਕਿ ਇਸ ਦਾ ਕੰਮ ਚਲਾਉਂਦੇ ਸਨ। ਮੇਰਾ ਖਿਆਲ ਹੈ ਕਿ ਸ਼ਾਇਦ ਹੀ ਕੋਈ ਹੋਰ ਐਸੀ ਸੰਸਥਾ ਹੋਵੇ ਜਿਹੜੀ ਕਿ ਇਸ ਨਾਲੋਂ ਘੱਟ ਰੇਟ ਤੇ ਲੋਨ ਦਿੰਦੀ ਹੋਵੇ। 1972 ਤਕ ਤਾਂ ਇਸ ਵਲੋਂ ਜਿਹੜਾ ਲੋਨ ਦਿੱਤਾ ਜਾਂਦਾ ਸੀ ਉਸ ਦਾ ਰੇਟ ਸਿਰਫ਼ ਢਾਈ ਪਰਸੈਂਟ ਹੀ ਸੀ ਪਰ ਫਿਰ 1973-74 ਵਿਚ ਇਹ 4% ਕਰ ਦਿਤਾ ਗਿਆ ਸੀ। ਇਹ ਹੀ ਇਕ ਐਸੀ ਸੰਸਥਾ ਹੈ ਜਿਹੜੀ ਕਿ ਗਰੀਬਾਂ ਨੂੰ 250 ਰੁਪਏ ਔਰ 400 ਰੁਪਏ ਤਕ ਵੀ ਕਰਜ਼ਾ ਦਿੰਦੀ ਰਹੀ ਹੈ ਤਾਕਿ ਉਹ ਪਿੰਡਾਂ ਵਿਚ ਰਹਿਣ ਵਾਲੇ ਲੋਕ ਆਪਣਾ ਕੋਈ ਕੰਮ ਕਰ ਸਕਣ। ਮੈਂ ਵੀ 1972 ਵਿਚ ਇਸ ਸੰਸਥਾ ਵਿਚ ਕੰਮ ਕੀਤਾ ਹੈ। ਮੈਨੂੰ ਉਸ ਵੇਲੇ ਇਸ ਬੋਰਡ ਦੀ ਸੇਵਾ ਕਰਨ ਦਾ ਮੌਕਾ ਮਿਲਿਆ ਸੀ। ਉਸ ਵੇਲੇ ਇਸ ਬੋਰਡ ਦੀ ਸੇਵਾ ਕਰਦੇ ਹੋਏ ਜੋ ਮੈਂ ਤਜਰਬਾ ਹਾਸਲ ਕੀਤਾ ਔਰ ਜੋ ਉਸ ਵੇਲੇ ਸਫਲਤਾ ਮਿਲੀ ਉਹ ਬਹੁਤ ਜ਼ਿਆਦਾ ਹੈ। ਉਸ ਵੇਲੇ ਵੀ ਇਸ ਬੋਰਡ ਨੇ ਪਿੰਡਾਂ ਵਿਚ ਰਹਿਣ ਵਾਲੇ ਗਰੀਬ ਲੋਕਾਂ ਨੂੰ ਖੁਸ਼ਹਾਲ ਕਰਨ ਦੀ ਕੋਸ਼ਿਸ਼ ਕੀਤੀ। ਸਪੀਕਰ ਸਾਹਿਬ, ਹੋਰ ਵੀ ਵਧੇਰੇ ਬੋਰਡ ਬਣਦੇ ਹਨ ਪਰ ਉਹ ਜ਼ਿਆਦਾ ਸ਼ਹਿਰਾਂ ਦੇ ਲੋਕਾਂ ਵੱਲ ਹੀ ਧਿਆਨ ਦਿੰਦੇ ਹਨ। ਇਹ ਹੀ ਇਕ ਐਸੀ ਸੰਸਥਾ ਹੈ ਜਿਸ ਨੇ ਪੇਂਡੂ ਲੋਕਾਂ ਵੱਲ ਧਿਆਨ ਦਿੱਤਾ। ਉਸ ਵੇਲੇ 75% ਕਰਜ਼ੇ ਦੀ ਰਕਮ ਇਸ ਬੋਰਡ ਵਲੋਂ ਪੇਂਡੂ ਲੋਕਾਂ ਨੂੰ ਦਿੱਤੀ ਜਾਂਦੀ ਸੀ ਅਤੇ ਬਾਕੀ 25% ਸ਼ਹਿਰਾਂ ਵਿਚ ਦਿੱਤੀ ਜਾਂਦੀ ਸੀ। ਉਸ ਪੀਰੀਅਡ ਦੇ ਦੌਰਾਨ ਇਸ ਬੋਰਡ ਨੇ ਅੱਛੀ ਤਰ੍ਹਾਂ ਨਾਲ ਸਫਲਤਾ ਪ੍ਰਾਪਤ ਕੀਤੀ। ਮੈਂ ਫਖਰ ਨਾਲ ਕਹਿ ਸਕਦੀ ਹਾਂ ਕਿ ਉਨ੍ਹਾਂ 5 ਸਾਲਾਂ ਦੇ ਦੌਰਾਨ ਇਕ ਦਿਨ ਲਈ ਵੀ ਹੜਤਾਲ ਨਹੀਂ ਹੋਈ ਔਰ ਨਾ ਹੀ ਕੋਈ ਕੁਰੱਪਸ਼ਨ ਹੋਈ। ਉਸ ਵੇਲੇ ਖੁਦ ਖਾਦੀ ਬੋਰਡ ਦੇ ਸੈਕਟਰੀ, ਚੇਅਰਮੈਨ ਅਤੇ ਹੋਰ ਮੈਂਬਰਾਂ ਵੱਲੋਂ ਪਿੰਡਾਂ ਵਿਚ ਗਰੀਬ ਲੋਕਾਂ ਦੀਆਂ ਝੌਂਪੜੀਆਂ ਵਿਚ

[ਸਰਦਾਰਨੀ ਰਾਜਿੰਦਰ ਕੌਰ ਭੱਠਲ]

ਜਾ ਕੇ ਉਨ੍ਹਾਂ ਦੀ ਮੰਜੀਆਂ ਤੇ ਬੈਠ ਕੇ ਉਨ੍ਹਾਂ ਕੋਲੋਂ ਫਾਰਮ ਭਰਵਾਏ ਜਾਂਦੇ ਰਹੇ ਔਰ ਚੈਕ ਦਿੱਤੇ ਗਏ। 1977 ਵਿਚ ਜਦੋਂ ਮੈਂ ਰੀਜ਼ਾਇਨ ਕੀਤਾ ਸੀ ਤਾਂ ਉਸ ਤੋਂ ਬਾਅਦ ਅਕਾਲੀ ਪਾਰਟੀ ਦੀ ਸਰਕਾਰ ਬਣੀ ਸੀ ਔਰ ਉਸ ਵੇਲੇ ਇਨ੍ਹਾਂ ਨੇ ਮਿਸਟਰ ਨਾਇਰ ਨੂੰ ਮੇਰੀ ਥਾਂ ਤੇ ਸੈਕਟਰੀ ਐਪੁਆਇੰਟ ਕੀਤਾ ਸੀ। ਜਦੋਂ ਮੈਂ ਇਸ ਬੋਰਡ ਦੀ ਸੈਕਟਰੀ ਸੀ ਤਾਂ ਉਸ ਵੇਲੇ ਇਸ ਬੋਰਡ ਦੇ ਅੰਦਰ ਕੋਈ ਪੁਲੀਟੀਕਲ ਵਿਤਕਰੇ ਵਾਲੀ ਗਲ ਨਹੀਂ ਸੀ ਪਰ ਉਸ ਤੋਂ ਬਾਅਦ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਬੋਰਡ ਨੂੰ ਪੁਲੀਟੀਕਲ ਦਿਵਾਰ ਵਿਚ ਵੰਡਿਆ ਗਿਆ। ਬੋਰਡ ਤੇ ਮੁਲਾਜ਼ਮਾਂ ਦੇ ਜ਼ਬਰ ਅਤੇ ਜ਼ੁਲਮ ਕੀਤੇ ਗਏ। ਉਨ੍ਹਾਂ ਨੂੰ ਸਸਪੈਂਡ ਕੀਤਾ ਗਿਆ ਔਰ ਹੋਰ ਕਈ ਤਰ੍ਹਾਂ ਨਾਲ ਤੰਗ ਕੀਤਾ ਗਿਆ। ਕਈਆਂ ਨੂੰ ਡਿਸਮਿਸ ਵੀ ਕੀਤਾ ਗਿਆ। ਔਰ ਇਸ ਤਰ੍ਹਾਂ ਨਾਲ ਜਿਹੜਾ ਬੋਰਡ ਦਾ ਕੰਮ ਸੀ ਉਹ ਖੇਰੂ ਖੇਰੂ ਹੋ ਗਿਆ। ਮੈਨੂੰ ਇਕ ਆਦਮੀ ਦੀ ਯਾਦ ਆਉਂਦੀ ਹੈ ਜਿਸ ਨੂੰ ਉਸ ਵੇਲੇ ਸਸਪੈਂਡ ਕੀਤਾ ਗਿਆ ਸੀ। ਇਨ੍ਹਾਂ ਨੇ ਉਸ ਵੇਲੇ ਉਸ ਨੂੰ ਸਸਪੈਂਡ ਕਰਕੇ ਅੰਮ੍ਰਿਤਸਰ ਬਦਲ ਦਿੱਤਾ ਔਰ ਉਸ ਨੂੰ ਰੋਜ਼ ਹੀ ਅੰਮ੍ਰਿਤਸਰ ਤੋਂ ਗੁਰਦਾਸਪੁਰ ਜਾ ਕੇ ਆਪਣੀ ਹਾਜ਼ਰੀ ਲਵਾਉਣੀ ਪੈਂਦੀ ਸੀ। ਉਸ ਵੇਲੇ ਅਕਾਲੀ ਪਾਰਟੀ ਦੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਇਥੋਂ ਦੇ ਮੁੱਖ ਮੰਤਰੀ ਸਨ ਅਤੇ ਟੰਡਨ ਸਾਹਿਬ ਇੰਡਸਟਰੀ ਮਨਿਸਟਰ ਸਨ। ਉਸ ਵੇਲੇ ਇਸ ਹਾਊਸ ਦੇ ਕੁਝ ਮੈਂਬਰਾਂ ਨੇ ਇਸ ਸਦਨ ਵਿਚ ਇਸ ਬੋਰਡ ਦੇ ਸੈਕਟਰੀ ਦੇ ਖਿਲਾਫ ਧਰਨਾ ਵੀ ਮਾਰਿਆ। ਸਾਥੀ ਰੂਪ ਲਾਲ ਜੀ ਨੇ ਬਹੁਤ ਜ਼ੋਰ ਨਾਲ ਅਵਾਜ਼ ਉਠਾਈ ਔਰ ਧਰਨਾ ਦਿੱਤਾ ਤਾਂ ਇਸ ਸਰਕਾਰ ਨੇ ਮਜ਼ਬੂਰ ਹੋ ਕੇ ਉਸ ਦੇ ਖਿਲਾਫ ਇਨਕੁਆਇਰੀ ਕਰਾਉਣ ਦਾ ਹੁਕਮ ਦਿੱਤਾ। ਵਿਜੀਲੈਂਸ ਦੀ ਇਨਕੁਆਇਰੀ ਹੋਈ ਪਰ ਜਦੋਂ ਇਨਕੁਆਇਰੀ ਹੋ ਰਹੀ ਸੀ ਤਾਂ ਉਸ ਵੇਲੇ ਉਸ ਸੈਕਟਰੀ ਦੀ ਟਰਮ ਖਤਮ ਹੋ ਗਈ ਔਰ ਹੋਰ ਐਕਸਟੈਨਸ਼ਨ ਦੇਣੀ ਸੀ। ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਸ ਵੇਲੇ ਉਸ ਨੂੰ ਫਿਰ ਸੈਕਟਰੀ ਲਾਇਆ ਗਿਆ। ਇਸ ਤਰ੍ਹਾਂ ਦੇ ਕੰਮ ਉਸ ਵੇਲੇ ਕੀਤੇ ਗਏ।

ਫਿਰ, ਸਪੀਕਰ ਸਾਹਿਬ, ਸ਼ੁਰੂ ਤੋਂ ਹੀ ਇਸ ਬੋਰਡ ਵਿਚ ਇਕ ਸਰਕਾਰੀ ਮੈਂਬਰ ਐਫ.ਡੀ. ਦਾ ਲਿਆ ਜਾਂਦਾ ਸੀ ਪਰ ਬਾਅਦ ਵਿਚ ਇਸ ਨੂੰ ਬਿਲਕੁਲ ਇਗਨੋਰ ਕੀਤਾ ਗਿਆ ਜਿਸ ਦਾ ਇਹ ਨਤੀਜਾ ਹੋਇਆ ਕਿ ਇਸ ਬੋਰਡ ਦੇ ਅੰਦਰ ਖੁਦਗਰਜ਼ੀ ਅਤੇ ਹੋਰ ਇਸ ਤਰ੍ਹਾਂ ਦੇ ਕੰਮ ਸ਼ੁਰੂ ਹੋ ਗਏ ਜਿਸ ਨਾਲ ਬਦਲਾ ਲਉ ਨੀਤੀ ਦੀ ਭਾਵਨਾ ਇਸ ਬੋਰਡ ਵਿਚ ਫੈਲ ਗਈ ਔਰ ਜਿਹੜੀ ਅੱਗੇ ਇਸ ਬੋਰਡ ਵੱਲੋਂ ਪੇਂਡੂ ਲੋਕਾਂ ਦੀ ਸੇਵਾ ਕੀਤੀ ਜਾਂਦੀ ਸੀ ਉਸ ਦੀ ਥਾਂ ਤੇ ਵੱਡੇ ਵੱਡੇ ਬਿਜ਼ਨਸਮੈਨ ਔਰ ਲੱਖਾਂ ਕਰੋੜ ਪਤੀਆਂ ਦੀਆਂ ਝੋਲੀਆਂ ਵਿਚ ਇਸ ਬੋਰਡ ਦਾ ਪੈਸਾ ਪਾਇਆ ਗਿਆ। ਉਸ ਵੇਲੇ ਇਸ ਦੇ ਖਿਲਾਫ ਲੋਕਾਂ ਨੇ ਸ਼ਿਕਾਇਤ ਕੀਤੀ, ਮੁਲਾਜ਼ਮਾਂ ਨੇ ਸ਼ਿਕਾਇਤ ਕੀਤੀ ਤਾਂ ਇਸ ਦੇ ਮੈਂਬਰਾਂ ਦੇ ਖਿਲਾਫ ਇਨਕੁਆਇਰੀ ਸ਼ੁਰੂ ਹੋਈ। 7 ਮੈਂਬਰਾ ਦੇ ਖਿਲਾਫ ਹਾਲੇ ਵੀ ਇਨਕੁਆਇਰੀ ਚੱਲ ਰਹੀ ਹੈ। ਬੋਰਡ ਦੀ ਇਹ ਹਾਲਤ ਹੋ ਗਈ ਹੈ ਕਿ ਜਿਹੜਾ ਪੈਸਾ ਇਸ ਕੋਲ ਹੈ ਔਰ ਜਿਹੜਾ ਹੋਰ ਮਿਲਣਾ ਹੈ ਉਸ ਵਿਚੋਂ ਗਰੀਬ ਨੂੰ ਹਿੱਸਾ ਨਹੀਂ ਮਿਲ ਸਕਦਾ। ਜਦੋਂ ਇਸ ਤਰ੍ਹਾਂ ਦੇ ਹਾਲਾਤ ਬੋਰਡ ਦੇ ਹੋ ਗਏ ਤਾਂ ਉਸ ਵੇਲੇ ਇਕ ਸਰਕਾਰੀ ਅਫ਼ਸਰ ਬਤੌਰ ਮੈਂਬਰ ਇਸ ਵਿਚ ਲਿਆ ਗਿਆ। ਇਸ ਬੋਰਡ ਦੀ ਅਣ-ਗਹਿਲੀ ਹੋਣ ਕਾਰਨ ਜਿਹੜੇ ਫੰਡਜ਼ ਇਸਤੇਮਾਲ ਹੋਣੇ ਸੀ ਉਹ ਨਹੀਂ ਹੋਏ, ਉਹ ਫੰਡਜ਼ ਲੈਪਸ ਹੋ ਗਏ। ਜਿਹੜਾ 4 ਕਰੋੜ ਰੁਪਿਆ ਕਮਿਸ਼ਨ ਤੋਂ ਮਿਲਣਾ ਸੀ ਉਹ ਵੀ ਵਿਚਾਲੇ ਹੀ ਪਿਆ ਹੈ। ਇਸ ਲਈ ਮੈਂ ਇਹ ਜ਼ਰੂਰੀ ਸਮਝਦੀ ਹਾਂ ਕਿ ਜੇ ਇਹ ਹਾਲਤ ਬੋਰਡ ਦੀ ਹੋ ਜਾਵੇ ਤਾਂ ਉਸ ਵੇਲੇ ਇਹ ਜ਼ਰੂਰੀ ਨਹੀਂ ਹੋਣਾ ਚਾਹੀਦਾ ਕਿ ਜਿਹੜੀ ਮੈਂਬਰਾਂ ਦੀ 3 ਸਾਲ ਦੀ ਟਰਮ ਹੈ ਉਹ ਪੂਰੀ ਹੋਵੇ। ਮੈਂ ਸਮਝਦੀ ਹਾਂ ਕਿ ਸਰਕਾਰ ਕੋਲ ਤਾਕਤ ਹੋਣੀ ਚਾਹੀਦੀ ਹੈ ਕਿ ਉਨ੍ਹਾਂ ਨੂੰ ਸਮੇਂ ਤੋਂ ਪਹਿਲਾਂ ਹਟਾ ਸਕੇ

ਤਾ ਕਿ ਜਿਹੜਾ ਬੋਰਡ ਦਾ ਕੰਮ ਹੈ ਉਹ ਸਹੀ ਢੰਗ ਨਾਲ ਚੱਲ ਸਕੇ । ਇਸ ਲਈ ਮੈਂ ਪੁਰਜ਼ੋਰ ਸਿਫ਼ਾਰਸ਼ ਕਰਦੀ ਹਾਂ ਅਤੇ ਨਾਲ ਹੀ ਇਸ ਬਿਲ ਦੀ ਹਮਾਇਤ ਵੀ ਕਰਦੀ ਹਾਂ ਕਿ ਇਸ ਅਮੈਂਡਮੈਂਟ ਨੂੰ ਪਰਵਾਨ ਕਰ ਲੈਣਾ ਚਾਹੀਦਾ ਹੈ।

**ਵਿੱਤ ਮੰਤਰੀ** : (ਡਾਕਟਰ ਕੇਵਲ ਕ੍ਰਿਸ਼ਨ) : ਸਪੀਕਰ ਸਾਹਿਬ, ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ ਇਸ ਦੇ ਬਾਰੇ ਭੱਠਲ ਜੀ ਨੇ ਕਾਫ਼ੀ ਕੁਝ ਕਿਹਾ ਹੈ, ਮੈਂ ਉਨ੍ਹਾਂ ਦਾ ਮਸ਼ਕੂਰ ਹਾਂ। ਪਰ ਕੁਝ ਲਫ਼ਜ਼ਾਂ ਵਿਚ ਮੈਂ ਇਸ ਸਬੰਧ ਵਿਚ ਇਹ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਕੁਝ ਖਾਦੀ ਬੋਰਡ ਦੀਆਂ ਵਰਕਿੰਗ ਵਿਚ ਕਮਜ਼ੋਰੀਆਂ ਹੋਣ ਕਾਰਨ ਇਹ ਅਮੈਂਡਮੈਂਟ ਇਥੇ ਲਿਆਂਦੀ ਗਈ ਹੈ ਤਾ ਕਿ ਮਹਾਤਮਾਂ ਗਾਂਧੀ ਜੀ ਦਾ ਜਿਹੜਾ ਅਸੂਲ ਸੀ ਉਸ ਮੁਤਾਬਕ ਗਰੀਬਾਂ ਨੂੰ ਫਾਇਦਾ ਪਹੁੰਚਾਇਆ ਜਾਵੇ ਅਤੇ ਵਿਲੇਜ਼ ਇੰਡਸਟਰੀਜ਼ ਦਾ ਕੰਮ ਹੋਰ ਤੇਜ਼ ਕੀਤਾ ਜਾ ਸਕੇ ।ਇਸ ਦੇ ਲਈ ਮੈਂ ਥੋੜੇ ਜਿਹੇ ਅੰਕੜੇ ਵੀ ਹਾਉਸ ਨੂੰ ਦੱਸ ਦੇਣਾ ਚਾਹੁੰਦਾ ਹਾਂ। 1979-80 ਵਿਚ 14.76 ਲੱਖ ਰੁਪਿਆ ਗਰਾਂਟ ਦਾ ਇਸ ਬੋਰਡ ਨੂੰ ਮਿਲਿਆ ਸੀ ਪਰ ਇਹ ਬੋਰਡ ਸਿਰਫ 7.83 ਲੱਖ ਰੁਪਿਆ ਵੰਡ ਸਕਿਆ ਬਾਕੀ ਸਾਰਾ ਰੁਪਿਆ ਲੈਪਸ ਹੋ ਗਿਆ । ਫਿਰ 1980-81 ਵਿਚ 21 ਲੱਖ ਰੁਪਿਆ ਗਰਾਂਟ ਦਾ ਮਿਲਿਆ ਪਰ ਉਸ ਵਿਚੋਂ ਸਿਰਫ 8 ਲੱਖ ਰੁਪਿਆ ਵੰਡਿਆ ਗਿਆ ਔਰ ਬਾਕੀ ਦਾ ਲੈਪਸ ਹੋ ਗਿਆ । ਇਸ ਤਰ੍ਹਾਂ ਨਾਲ ਮੈਂ ਹਾਉਸ ਨੂੰ ਦੱਸਦਾ ਹਾਂ ਕਿ ਜਿਹੜੇ ਗਰਾਂਟ ਦੇ ਪੈਸੇ ਇਸ ਬੋਰਡ ਨੂੰ ਮਿਲਦੇ ਸਨ ਉਹ ਵੀ ਇਹ ਪੂਰੇ ਨਹੀਂ ਵੰਡ ਸਕੇ ।ਇਸ ਤਰ੍ਹਾਂ ਨਾਲ ਬੋਰਡ ਦਾ ਕੰਮ ਨਹੀਂ ਚੱਲ ਸਕਦਾ। ਹੁਣ 1981-82 ਵਿਚ 21.22 ਲੱਖ ਰੁਪਿਆ ਗਰਾਂਟ ਦਾ ਰਖਿਆ ਗਿਆ ਹੈ ਔਰ 4 ਕਰੋੜ ਰੁਪਿਆ ਕਮਿਸ਼ਨ ਵੱਲੋਂ ਵੀ ਆਉਣਾ ਹੈ ਜਿਸ ਦੀ ਕਿ ਡਿਸਬਰਸਮੈਂਟ ਹੋਣੀ ਹੈ ਪਰ ਜੇ ਇਹੀ ਹਾਲਾਤ ਰਹੇ ਤਾਂ ਫਿਰ ਕੁਝ ਨਹੀਂ ਹੋ ਸਕਦਾ।

ਇਸ ਵਾਸਤੇ ਅਸੀਂ ਜ਼ਰੂਰੀ ਸਮਝਿਆ ਕਿ ਸੈਕਟਰੀ ਇਸ ਬੋਰਡ ਦਾ ਪੰਜਾਬ ਸਰਕਾਰ ਦੀ ਤਰਫੋਂ ਐਪੁਆਇੰਟ ਕੀਤਾ ਜਾਵੇ ਤਾ ਕਿ ਇਸ ਦਾ ਪ੍ਰਬੰਧ ਠੀਕ ਤਰੀਕੇ ਨਾਲ ਚੱਲ ਸਕੇ। ਇਸ ਦੀ ਟਰਮ ਤਿੰਨ ਸਾਲ ਹੀ ਰੱਖੀ ਹੋਈ ਹੈ, ਇਹ ਘਟਾਈ ਨਹੀਂ ਗਈ । ਪਹਿਲੇ ਉਸ ਨੂੰ ਸ਼ੋ ਕਾਜ਼ ਨੋਟਿਸ ਦਿਤਾ ਜਾਵੇਗਾ ।ਅਗਰ ਕਿਸੇ ਮੈਂਬਰ, ਚੇਅਰਮੈਨ ਜਾਂ ਵਾਇਸ ਚੇਅਰਮੈਨ ਨੂੰ ਹਟਾਉਣਾ ਹੋਵੇਗਾ ਤਾਂ ਇਸ ਗੱਲ ਦੀ ਵੀ ਪ੍ਰੋਵੀਜ਼ਨ ਕੀਤੀ ਗਈ ਹੈ ਕਿ ਸਰਕਾਰ ਇਕ ਸਾਲ ਲਈ ਐਡਮਨਿਸਟਰੇਟਰ ਨੂੰ ਐਪੁਆਇੰਟ ਕਰ ਸਕਦੀ ਹੈ ਤਾ ਕਿ ਬੋਰਡ ਦਾ ਕੰਮ ਠੀਕ ਠਾਕ ਚਲਦਾ ਰਹੇ। ਇਹ ਸਾਰਾ ਕੁਝ ਮਿਸਯੂਜ਼ ਆਫ ਪਾਵਰ ਅਤੇ ਮਿਸਮੈਨੇਜਮੈਂਟ ਨੂੰ ਰੋਕਣ ਲਈ ਕੀਤਾ ਜਾ ਰਿਹਾ ਹੈ। ਇਸ ਬੋਰਡ ਨੂੰ ਜਿਹੜਾ ਰੁਪਿਆ ਗੌਰਮਿੰਟ ਆਫ ਇੰਡੀਆ ਅਤੇ ਕਮਿਸ਼ਨ ਤੋਂ ਆਉਂਦਾ ਹੈ ਇਸ ਦੀ ਯੂਟੇਲਾਈਜ਼ੇਸ਼ਨ ਠੀਕ ਹੋ ਸਕੇ। ਪਿਛਲੇ 3-4 ਸਾਲਾਂ ਤੋਂ ਇਸ ਬੋਰਡ ਦੇ ਪੈਸੇ ਨੂੰ ਠੀਕ ਤਰੀਕੇ ਨਾਲ ਯੂਟੇਲਾਈਜ਼ ਨਹੀਂ ਕੀਤਾ ਗਿਆ ਔਰ ਗਰੀਬ ਲੋਕਾਂ ਦੀ ਮੱਦਦ ਨਹੀਂ ਹੋ ਸਕੀ ਅਤੇ ਜਿਸ ਮਕਸਦ ਲਈ ਇਹ ਬੋਰਡ ਬਣਾਇਆ ਗਿਆ ਸੀ ਉਹ ਪੂਰਾ ਨਹੀਂ ਹੋ ਰਿਹਾ ਸੀ। ਅਗਰ ਇਸ ਬੋਰਡ ਦਾ ਕੰਟਰੋਲ ਸਰਕਾਰ ਦੇ ਥੱਲੇ ਹੋਵੇਗਾ ਫੇਰ ਸਰਕਾਰ ਇਸ ਦੇ ਕੰਮ ਕਾਰ ਨੂੰ ਚੈਕ ਕਰ ਸਕੇਗੀ ਅਤੇ ਇਸ ਵਿਚ ਸੁਧਾਰ ਕਰ ਸਕਦੀ ਹੈ। 1981-82 ਵਿਚ 2075 ਆਦਮੀਆਂ ਨੂੰ ਸਿਰਫ ਗਰਾਂਟ ਮਿਲੀ ਸੀ ਅਤੇ 35 ਹਜ਼ਾਰ ਲੋਕਾਂ ਨੂੰ ਲੋਨ ਮਿਲਿਆ ਸੀ ਜਦ ਕਿ ਇਸ ਬੋਰਡ ਕੋਲ ਪੈਸਾ ਕਾਫ਼ੀ ਸੀ , ਦਿੱਤਾ ਜਾ ਸਕਦਾ ਸੀ ਪਰ ਨਹੀਂ ਦਿੱਤਾ ਗਿਆ ।ਹੁਣ ਸਾਡਾ ਟਾਰਗੈਟ ਹੈ ਕਿ 5500 ਲੋਕਾਂ ਨੂੰ ਗਰਾਂਟ ਦਿੱਤੀ ਜਾ ਸਕੇ। 70 ਹਜ਼ਾਰ ਦੇ ਕਰੀਬ

[ਵਿੱਤ ਮੰਤਰੀ]

ਲੋਕਾਂ ਨੂੰ ਇਸ ਬੋਰਡ ਰਾਹੀਂ ਲੋਨ ਦਿੱਤਾ ਜਾਵੇਗਾ । ਜਿਹੜਾ ਬੋਰਡ ਨੂੰ 4 ਕਰੋੜ ਰੁਪਿਆ ਮਿਲਣਾ ਹੈ ਇਹ ਤਾਂ ਹੀ ਸਹੀ ਲੋਕਾਂ ਨੂੰ ਮਿਲ ਸਕਦਾ ਹੈ ਜੇਕਰ ਇਸ ਬਿਲ ਨੂੰ ਸਰਬ ਸੰਮਤੀ ਨਾਲ ਪਾਸ ਕਰ ਦੇਈਏ ।

**Mr. Speaker** : Question is—

That this House disapproves the Punjab Khadi and Village Industries Board (Amendment) Ordinance, 1981 (Punjab Ordinance No. 10 of 1981).

*The motion was lost.*

(Interruption by Sardar Dalip Singh Pandhi)

**Mr. Speaker** : You can ask for division.

**Sardar Dalip Singh Pandhi** : We are for division.

**Mr. Speaker** : Question is—

That the Punjab Khadi and Village Industries Board (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill Clause by Clause.

**Sub-Clause (2) of Clause 1**

**Mr. Speaker** : Question is—

That Sub-Clause (2) of Clause 1 stand part of the Bill.

*The motion was carried.*

**Clause 2**

**Mr. Speaker** : Question is—

That Clause 2 stand part of the Bill.

*The motion was carried.*

**Clause 3**

**Mr. Speaker** : Question is—

That Clause 3 stand part of the Bill.

*The motion was carried.*

**Clause 4**

**Mr. Speaker** : Question is—

That Clause 4 stand part of the Bill.

*The motion was carried.*

**Clause 5**

**Mr. Speaker** : Question is—

That Clause 5 stand part of the Bill.

*The motion was carried.*

**Clause 6**

**Mr. Speaker** : Question is—

That Clause 6 stand part of the Bill.

*The motion was carried.*

**Clause 7**

Mr. Speaker : Question is—

That Clause 7 stand part of the Bill.

*The motion was carried.*

**Clause 8**

**Mr. Speaker** : Question is—

That Clause 8 stand part of the Bill.

*The motion was carried.*

**Sub-Clause (1) of Clause 1**

**Mr. Speaker** : Question is—

That Sub-Clause (1) of Clause 1 stand part of the Bill.

*The motion was carried.*

**Title**

**Mr. Speaker** : Question is—

That Title be the Title of the Bill.

*The motion was carried.*

**Finance Minister (Doctor Kewal Krishan)** : Sir, I beg to move—

That the Punjab Khadi and Village Industries Board (Amendment) Bill be passed.

**Mr. Speaker** : Motion moved—

That the Punjab Khadi and Village Industries Board (Amendment) Bill be passed.

**Mr. Speaker** : Question is—

That the Punjab Khadi and Village Industries Board (Amendment) Bill be passed.

*The motion was carried.*

## RESOLUTION UNDER ARTICLE 213(2)(a) OF THE CONSTITUTION OF INDIA DISAPPROVING THE PUNJAB ELECTRICITY (DUTY) AMENDMENT ORDINANCE, 1981 (PUNJAB ORDINANCE NO. 9 OF 1981) AND THE PUNJAB ELECTRICITY (DUTY) AMENDMENT BILL, 1981

**Mr. Speaker** : Comrade Raj Kumar and Sardar Dalip Singh Pandhi have given notices of Resolution disapproving the Ordinance. They may please move it.

**Sardar Dalip Singh Pandhi** : Sir, I beg to move—

That this House disapproves the Punjab Electricity (Duty) Amendment Ordinance, 1981 (Punjab Ordinance No. 9 of 1981).

**Mr. Speaker** : Motion moved—

That this House disapproves the Punjab Electricity (Duty) Amendment Ordinance, 1981 (Punjab Ordinance No. 9 of 1981).

**Finance Minister (Doctor Kewal Krishan)** : Sir, I beg to introduce the Punjab Electricity (Duty) Amendment Bill.

Sir, I also beg to move—

That the Punjab Electricity (Duty) Amendment Bill be taken into consideration at once.

**Mr. Speaker** : Motion moved—

That the Punjab Electricity (Duty) Amendment Bill be taken into consideration at once.

The practice in the past has been that the Resolution disapproving the Ordinance and the Bill seeking replacement of the Ordinance are discussed together though the voting takes place on each item separately. If the House agrees, the Resolution dis-approving the Ordinance and the Bill be discussed together.

(Voices : Yes. Yes).

**Mr. Speaker** : Both the motions will be discussed together.

**ਸਰਦਾਰ ਬਲਦੇਵ ਸਿੰਘ ਮਾਨ (ਦਿੜ੍ਹਬਾ)** : ਸਪੀਕਰ ਸਾਹਿਬ, ਇਹ ਜਿਹੜਾ ਬਿਲ ਹਾਊਸ ਵਿਚ ਪੇਸ਼ ਕੀਤਾ ਗਿਆ ਹੈ । ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹ ਸਰਕਾਰ ਹਮੇਸ਼ਾ ਆਪਣੇ ਆਪ ਨੂੰ ਗਰੀਬਾਂ ਦੀ ਹਮਦਰਦ ਸਰਕਾਰ ਕਹਾਉਂਦੀ ਹੈ ਪਰ ਇਹ ਡਿਊਟੀ ਲਗਾ ਕੇ ਗਰੀਬਾਂ ਨੂੰ ਤੰਗ

ਕਰ ਰਹੀ ਹੈ । ਇਲੈਕਟ੍ਰਿਸਿਟੀ ਡਿਊਟੀ ਐਕਟ, 1958 ਵਿਚ ਕੀ ਟੀਜਨਜ਼ ਦਿੱਤੇ ਹਨ ਇਸ ਦੀ ਕਲਾਜ਼-3 (ੲ) ਵਿਚ ਲਿਖਿਆ ਹੈ

"On the first fifteen units of energy so supplied in a month, at the rate of three naya paise per unit.

On the next twenty-five units of energy so supplied in a month, at the rate of twenty two naya paise per unit, and

On the remaining units, if any, of energy so supplied in a month, at the rate of twenty-eight naye paise per unit."

ਇਸੇ ਤਰ੍ਹਾਂ ਕਮੱਰਸ਼ੀਅਲ ਐਸਟੈਬਲਿਸ਼ਮੈਂਟਸ ਵਾਸਤੇ ਵੀ ਡਿਊਟੀ ਦੇ ਰੇਟ ਵਧਾ ਦਿੱਤੇ ਗਏ ਹਨ।

Where the energy is supplied to any other category of consumers, twenty-five percentum on the price of energy so supplied in a month.

ਉਥੇ ਤਾਂ 25% ਸੀ ਪਰ ਸਰਕਾਰ ਅਮੈਂਡਮੈਂਟ ਲਿਆ ਕੇ ਕੀ ਕਰ ਰਹੀ ਹੈ ? ਇਨ੍ਹਾਂ ਨੇ ਆਪਣੇ ਰੀਜ਼ਨਜ਼ ਐਂਡ ਆਬਜੈਕਟਸ ਵਿਚ ਲਿਖਿਆ ਹੈ ਕਿ ਇਸ ਨਾਲ ਰੈਵਨਿਊ ਹੋਰ ਆਵੇਗਾ ਪਰ ਮੈਨੂੰ ਖਦਸ਼ਾ ਹੈ ਕਿ ਰੈਵਨਿਊ ਜ਼ਿਆਦਾ ਨਹੀਂ ਆਵੇਗਾ ਕਿਉਂਕਿ ਬਹੁਤ ਥੋੜ੍ਹੇ ਹੀ ਗਰੀਬ ਆਦਮੀ ਹੋਣਗੇ ਜਿਹੜੇ ਕਿ 15 ਯੂਨਿਟਸ ਤੋਂ ਘੱਟ ਬਿਜਲੀ ਯੂਟੇਲਾਈਜ਼ ਕਰਦੇ ਹੋਣਗੇ ਇਸ ਲਈ ਗਰੀਬਾਂ ਨੂੰ ਤਾਂ ਕੋਈ ਫਾਇਦਾ ਨਹੀਂ ਹੋਣਾ ਪਰ ਅਮੀਰ ਆਦਮੀ ਇਸ ਦਾ ਜ਼ਰੂਰ ਫਾਇਦਾ ਉਠਾਉਣਗੇ । ਉਹ 8 ਪੈਸੇ ਪਰ ਯੂਨਿਟ ਦੀ ਬਿਜਲੀ ਯੂਟੇਲਾਈਜ਼ ਕਰਨਗੇ । ਜਿਹੜੇ ਵੱਡੇ ਕਮੱਰਸ਼ੀਅਲ ਅਦਾਰੇ ਹਨ, ਜਿਹੜੇ ਵੱਡੇ ਵੱਡੇ ਬੈਂਕਸ ਹਨ, ਜਿਨ੍ਹਾਂ ਦੀਆਂ ਵੱਡੀਆਂ ਵੱਡੀਆਂ ਦੁਕਾਨਾਂ ਹਨ, ਉਹ 18 ਪੈਸੇ ਦਾ ਹੋਰ ਫਾਇਦਾ ਉਠਾਉਣਗੇ । ਪਹਿਲਾਂ ਇੰਡਸਟਰੀ ਵਾਸਤੇ 25% ਡਿਊਟੀ ਸੀ ਪਰ ਉਹ ਘਟ ਗਈ ਹੈ। ਇਸ ਲਈ, ਸਪੀਕਰ ਸਾਹਿਬ, ਜੇ ਕਰ ਸਾਰਾ ਹਿਸਾਬ ਕਿਤਾਬ ਲਗਾਇਆ ਜਾਵੇ ਤਾਂ ਇਹ ਕਦਮ ਸਰਕਾਰ ਦਾ ਘਾਟੇ ਵੱਲ ਜਾਂਦਾ ਹੈ ਔਰ ਮੈਨੂੰ ਪੂਰਨ ਯਕੀਨ ਹੈ ਕਿ ਇਹ ਬਿਲ ਘਾਟੇ ਵਾਲਾ ਹੈ।

ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਰੂਲ 118 ਵੱਲ ਦਿਵਾਉਂਦਾ ਹਾਂ। ਉਸ ਵਿਚ ਲਿਖਿਆ ਹੋਇਆ ਹੈ :—

"A Bill involving expenditure shall be accompanied by a financial memorandum which shall invite particular attention to the clause involving expenditure and shall also give an estimate of the recurring and non-recurring expenditure involved in case the Bill is passed into law."

ਇਸ ਬਿਲ ਵਿਚ ਨਾ ਤਾਂ ਇਨ੍ਹਾਂ ਨੇ ਦੱਸਿਆ ਹੈ ਕਿ ਇਸ ਦੇ ਪਾਸ ਹੋਣ ਨਾਲ ਕਿਤਨਾ ਸਰਕਾਰ ਨੂੰ ਫਾਇਦਾ ਹੋਣਾ ਹੈ। ਇਸ ਲਈ ਇਹ ਮੇਰੇ ਦੋਸਤ ਘਾਟੇ ਔਰ ਵਾਧੇ ਨੂੰ ਕੈਲਕੂਲੇਟ ਕਰ ਲੈਣ। ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ ਇਹ ਬਿਲ ਘਾਟੇ ਵਾਲਾ ਹੈ। ਇਸ ਲਈ ਮੈਂ ਇਹ ਕਹਾਂਗਾ ਕਿ ਇਸ ਬਿਲ ਨੂੰ ਸਿਲੈਕਟ ਕਮੇਟੀ ਨੂੰ ਭੇਜ ਦੇਣਾ ਚਾਹੀਦਾ ਹੈ।

[ਸਰਦਾਰ ਬਲਦੇਵ ਸਿੰਘ ਮਾਨ]

ਸਪੀਕਰ ਸਾਹਿਬ, ਇਕ ਬੜੀ ਅਫਸੋਸਨਾਕ ਕਲਾਜ਼ ਹੈ ਔਰ ਉਹ ਹੈ ਕਲਾਜ਼ -4, ਉਸ ਵਿਚ ਲਿਖਿਆ ਹੋਇਆ ਹੈ ਕਿ ਜੇ ਕਰ ਕੋਈ ਬੰਦਾ ਅਲੂਮੀਨੇਸ਼ਨ ਕਰਦਾ ਹੈ ਭਾਵੇਂ ਉਹ ਮੈਰਿਜ ਵਾਸਤੇ ਕਰੇ, ਭਾਵੇਂ ਕਿਸੇ ਰਿਲੀਜੀਅਸ ਜਾਂ ਸੋਸ਼ਲ ਪਰਪਜ਼ਿਜ਼ ਲਈ ਕਰੇ, ਉਸ ਨੂੰ ਦਸ ਰੁਪਏ ਪਰ ਯੂਨਿਟ ਦੇਣੇ ਪੈਣਗੇ। ਸਪੀਕਰ ਸਾਹਿਬ, ਠੀਕ ਹੈ ਮੈਰਿਜ ਵਾਸਤੇ ਤਾਂ ਇਹ ਠੀਕ ਹੋ ਸਕਦਾ ਹੈ ਕਿ ਉਹ ਦਸ ਰੁਪਏ ਹੀ ਦੇ ਦੇਵੇ ਪਰ ਜਿਹੜੇ ਰਿਲੀਜੀਅਸ ਔਰ ਸੋਸ਼ਲ ਫੰਕਸ਼ਨਜ਼ ਹੁੰਦੇ ਹਨ ਉਹ ਸਭ ਲੋਕਾਂ ਦੇ ਸਾਂਝੇ ਹੁੰਦੇ ਹਨ। ਉਨ੍ਹਾਂ ਤੇ ਇਹ ਭਾਰ ਨਹੀਂ ਪਾਉਣਾ ਚਾਹੀਦਾ। ਜਿਹੜੀ ਅਗਲੀ ਕਲਾਜ਼ ਹੈ ਮੈਂ ਸਮਝਦਾ ਹਾਂ ਕਿ ਇਹ ਟਿਊਬਵੈਲਾਂ ਵਾਸਤੇ ਕੀਤਾ ਗਿਆ ਹੈ। ਹੁਣ ਇਨ੍ਹਾਂ ਨੇ ਪੰਜ ਪੈਸੇ ਡਿਊਟੀ ਲਗਾ ਦਿੱਤੀ ਹੈ। ਇਸ ਵੇਲੇ ਟਿਊਬਵੈਲ ਤਾਂ ਫਲੈਟ ਰੇਟ ਨਾਲ ਚਲਦੇ ਹਨ ਪਰ ਮੈਂ ਸਮਝਦਾ ਹਾਂ ਕਿ ਸਰਕਾਰ ਮੀਟਰ ਸਿਸਟਮ ਵੱਲ ਜਾ ਰਹੀ ਹੈ। ਮੈਨੂੰ ਇਹ ਖਦਸ਼ਾ ਹੈ ਕਿ ਜੇਕਰ ਮੀਟਰ ਸਿਸਟਮ ਲਾਗੂ ਹੋ ਜਾਂਦਾ ਹੈ ਤਾਂ ਇਹ ਬੜਾ ਹੀ ਕਿਸਾਨਾਂ ਲਈ ਦੁਖਦਾਈ ਸਾਬਤ ਹੋਵੇਗਾ। ਸਪੀਕਰ ਸਾਹਿਬ, ਇਹ ਵੱਧ ਤੋਂ ਵੱਧ ਕਿਰਾਏ ਵਧਾਉਣ ਜਾਂ ਇਸ ਤਰ੍ਹਾਂ ਡਿਊਟੀਆਂ ਵਧਾਉਣੀਆਂ, ਇਸ ਨਾਲ ਮੈਂ ਸਮਝਦਾ ਹਾਂ ਕਿ ਇਨ੍ਹਾਂ ਦੇ ਘਾਟੇ ਪੂਰੇ ਨਹੀਂ ਹੋਣ ਲੱਗੇ ਕਿਉਂਕਿ ਜਿਹੜੀ ਅਸਲੀ ਪ੍ਰਾਬਲਮ ਹੈ ਉਸ ਵੱਲ ਇਹ ਆਪਣਾ ਧਿਆਨ ਹੀ ਡਾਈਵਰਟ, ਨਹੀਂ ਕਰਦੇ ਇਨ੍ਹਾਂ ਨੂੰ ਪਾਵਰ ਜੈਨਰੇਸ਼ਨ ਵਧਾਉਣੀ ਚਾਹੀਦੀ ਹੈ। ਸਪੀਕਰ ਸਾਹਿਬ, ਬਿਜਲੀ ਬੋਰਡ ਦੀ ਰਿਪੋਰਟ ਮੇਰੇ ਸਾਹਮਣੇ ਪਈ ਹੈ। ਇਨ੍ਹਾਂ ਨੇ ਦੋ ਸਾਲਾਂ ਤੋਂ ਕੋਈ ਪਾਵਰ ਜੈਨਰੇਸ਼ਨ ਨਹੀਂ ਵਧਾਈ। ਮੈਂ ਕਹਿੰਦਾ ਹਾਂ ਕਿ ਜੇਕਰ ਜੈਨਰੇਸ਼ਨ ਵਧਾ ਦੇਈਏ ਤਾਂ ਰੈਵੇਨਿਊ ਆਪਣੇ ਆਪ ਹੀ ਵੱਧ ਜਾਵੇਗਾ। ਜੇ ਕਰ ਜ਼ਿਆਦਾ ਜੈਨਰੇਸ਼ਨ ਹੋਵੇਗੀ, ਜੇਕਰ ਬਿਜਲੀ ਸਪਲਾਈ ਜ਼ਿਆਦਾ ਹੋਵੇਗੀ ਤਾਂ ਉਸ ਦੀ ਕਨਜ਼ੰਪਸ਼ਨ ਵੀ ਜ਼ਿਆਦਾ ਹੋਵੇਗੀ ਪਰ ਸਰਕਾਰ ਨੇ ਨਾ ਤਾਂ ਪਿਛਲੇ ਸੈਸ਼ਨ ਵਿਚ ਇਸ ਗੱਲ ਵੱਲ ਧਿਆਨ ਦਿੱਤਾ ਹੈ ਔਰ ਨਾ ਹੀ ਇਸ ਸੈਸ਼ਨ ਵਿਚ ਹੀ ਇਸ ਪਾਸੇ ਵੱਲ ਧਿਆਨ ਦਿੱਤਾ ਹੈ। ਸਰਕਾਰ ਨੇ ਥੀਨ ਡੈਮ ਵਾਸਤੇ ਕੋਈ ਖਾਸ ਧਿਆਨ ਨਹੀਂ ਦਿੱਤਾ। ਡਾਕਟਰ ਸਾਹਿਬ ਨੇ ਇਸ ਹਾਊਸ ਵਿਚ ਜ਼ੋਰ ਨਾਲ ਕਿਹਾ ਸੀ ਕਿ ਅਸੀਂ ਥੀਨ ਡੈਮ ਲਈ ਰੁਪਿਆ ਰਖਿਆ ਹੈ। ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਇਨ੍ਹਾਂ ਦੀ ਸਰਕਾਰ ਨੇ ਕਿਤਨਾ ਪੈਸਾ ਰਖਿਆ ਹੈ ਔਰ ਸਾਡੀ ਸਰਕਾਰ ਨੇ ਕਿਤਨਾ ਪੈਸਾ ਰੱਖਿਆ ਸੀ। ਥੀਨ ਡੈਮ ਤੇ ਸੰਨ 1978 ਤਕ ਅਸੀਂ 35 ਕਰੋੜ ਰੁਪਿਆ ਖਰਚ ਕੀਤਾ ਸੀ। ਮੈਨੂੰ ਇਸ ਗੱਲ ਤੇ ਮਾਣ ਹੈ। ਇਹ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਕਦਮ ਪੁਟਿਆ ਸੀ। ਪਰ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਡਾਕਟਰ ਸਾਹਿਬ ਨੇ ਲਾਸਟ ਟਾਈਮ ਆਪਣੀ ਬਜਟ ਸਪੀਚ ਵਿਚ ਬੜੇ ਜ਼ੋਰ ਨਾਲ ਕਿਹਾ ਸੀ ਕਿ ਇਨ੍ਹਾਂ ਨੇ (ਅਕਾਲੀ ਪਾਰਟੀ ਵੱਲ ਇਸ਼ਾਰਾ) ਕੁੱਝ ਨਹੀਂ ਕੀਤਾ। ਇਹ ਮੈਂ ਸਮਝਦਾ ਹਾਂ ਕਿ ਡਾਕਟਰ ਸਾਹਿਬ ਨੇ ਸਾਡੀ ਸਰਕਾਰ ਤੇ ਐਲੀਗੇਸ਼ਨ ਲਗਾਇਆ ਸੀ। ਪਰ ਇਨ੍ਹਾਂ ਨੇ ਕੀ ਕੀਤਾ ? 22 ਕਰੋੜ ਰੁਪਿਆ ਰਖਿਆ ਪਰ ਅਸੀਂ ਉਥੋਂ ਪਤਾ ਕੀਤਾ ਹੈ, ਸਾਡੀ ਕਮੇਟੀ ਉਥੇ ਗਈ ਸੀ, ਉਸ ਨੂੰ ਉਥੇ ਦੇ ਸਟਾਫ ਨੇ ਦੱਸਿਆ ਹੈ ਕਿ 22 ਕਰੋੜ ਦੀ ਤਾਂ ਅਜੇ ਐਡਮਨਿਸਟ੍ਰੇਟਿਵ ਅਪਰੂਵਲ ਹੀ ਨਹੀਂ ਉਥੇ ਪਹੁੰਚ ਸਕੀ। ਸਪੀਕਰ ਸਾਹਿਬ, ਜੇਕਰ ਅਸੀਂ ਇਸ ਤਰ੍ਹਾਂ ਥੋੜਾ ਥੋੜਾ ਰੁਪਿਆ ਇਸ ਪਾਸੇ ਲਾਵਾਂਗੇ ਤਾਂ ਮੈਂ ਸਮਝਦਾ ਹਾਂ ਕਿ ਥੀਨ ਡੈਮ ਨਹੀਂ ਬਣ ਸਕਦਾ ਔਰ ਜੇਕਰ ਇਸ ਤਰ੍ਹਾਂ ਬਣੇਗਾ ਤਾਂ ਉਹ ਘਾਟੇ ਦਾ ਸਾਧਨ ਬਣੇਗਾ। ਇਸ ਲਈ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਪਾਵਰ ਜੈਨਰੇਸ਼ਨ ਕਾਫੀ ਜ਼ਿਆਦਾ ਵਧਾਈ ਜਾ ਸਕਦੀ ਹੈ ਔਰ ਇਸ ਤਰ੍ਹਾਂ ਜੇਕਰ ਇਹ ਜੈਨਰੇਸ਼ਨ ਵਧੇਗੀ ਤਾਂ ਰੈਵਨਿਊ ਆਪਣੇ ਆਪ ਹੀ ਵਧੇਗਾ।

ਇਕ ਗੱਲ ਹੋਰ ਹੈ, ਸਪੀਕਰ ਸਾਹਿਬ, ਬਿਜਲੀ ਬੋਰਡ ਇਕ ਵੱਡੀ ਤੋਂ ਵੱਡੀ ਕੁਰੱਪਸ਼ਨ ਦਾ ਅੱਡਾ ਬਣਿਆ ਹੋਇਆ ਹੈ। ਸੰਨ 1975 ਵਿਚ ਕਰੋੜਾਂ ਰੁਪਏ ਦਾ ਇਕੁਵਿਪਮੈਂਟ ਜਿਹੜਾ ਕਿ ਰਿਜੈਕਟਿਡ

ਸੀ, ਖਰੀਦ ਕੇ ਲਿਆਂਦਾ ਗਿਆ। ਸਪੀਕਰ ਸਾਹਿਬ, ਉਥੇ ਜਿਹੜਾ ਐਸ.ਡੀ. ਓ. ਸੀ ਉਸ ਨੇ ਇਨਕਾਰ ਕਰ ਦਿੱਤਾ ਸੀ ਕਿ ਇਹ ਮਾਲ ਮੈਂ ਨਹੀਂ ਲੈਣਾ ਕਿਉਂਕਿ ਇਹ ਮਾਲ ਠੀਕ ਨਹੀਂ ਹੈ। ਲੇਕਿਨ ਉਸ ਐਸ.ਡੀ.ਓ. ਨੂੰ ਛੁੱਟੀ ਭੇਜਿਆ ਗਿਆ, ਹੋਰ ਐਸ.ਡੀ.ਓ. ਦੀ ਉਥੇ ਡਿਊਟੀ ਲਗਾ ਦਿੱਤੀ ਗਈ ਔਰ ਕਰੋੜਾਂ ਰੁਪਏ ਦਾ ਸਮਾਨ ਜਿਹੜਾ ਵਰਤੋਂ ਵਿਚ ਕਈ ਸਾਲਾਂ ਬਾਅਦ ਆਉਣਾ ਹੈ ਉਹ ਰਿਸੀਵ ਕਰਵਾਇਆ ਗਿਆ। ਇਸ ਲਈ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀਆਂ ਹੇਰਾ ਫੇਰੀਆਂ ਤੋਂ ਬੋਰਡ ਨੂੰ ਬਚਾਉਣਾ ਚਾਹੀਦਾ ਹੈ। ਤੁਸੀਂ ਹੁਣ ਰੈਵਨਿਊ ਵਧਾਉਣ ਦੇ ਬਹਾਨੇ ਨਾਲ ਲੋਕਾਂ ਤੇ ਟੈਕਸ ਲਾ ਰਹੇ ਹੋ ਪਰ ਇਹ ਟੈਕਸ ਲੋਕਾਂ ਨੇ ਦੇ ਨਹੀਂ ਸਕਣਾ। ਤੁਸੀਂ ਕਹਿੰਦੇ ਹੋ ਕਿ ਗਰੀਬਾਂ ਤੇ ਇਸ ਦਾ ਭਾਰ ਨਹੀਂ ਪੈਣਾ, ਜਨਰਲ ਲੋਕਾਂ ਤੇ ਇਸ ਦਾ ਭਾਰ ਨਹੀਂ ਪੈਣਾ ਪਰ ਮੈਂ ਕਹਿੰਦਾ ਹਾਂ ਕਿ ਇਹ ਗਲਤ ਗੱਲ ਹੈ। ਜਿਹੜੀ ਚੀਜ਼ ਕਾਰਖਾਨਿਆਂ ਵਿਚ ਮਨੂੰਫੈਕਚਰ ਹੋਣੀ ਹੈ ਉਸ ਦੀ ਕੀਮਤ ਵੀ ਵਧਣੀ ਹੈ ਕਿਉਂਕਿ ਉਸ ਨੇ ਮਹਿੰਗੇ ਭਾਅ ਦੀ ਬਿਜਲੀ ਵਰਤਣੀ ਹੈ (ਘੰਟੀ) ਮੈਂ ਵਾਈਂਡ ਅੱਪ ਕਰਦਾ ਹਾਂ ਜੀ। ਮੈਂ ਇਹ ਕਹਿੰਦਾ ਹਾਂ ਕਿ ਜਾਂ ਤਾਂ ਇਸ ਬਿਲ ਨੂੰ ਸਿਲੈਕਟ ਕਮੇਟੀ ਨੂੰ ਭੇਜ ਦਿੱਤਾ ਜਾਵੇ ਜਾਂ ਹਾਊਸ ਦੀ ਹੀ ਕੋਈ ਕਮੇਟੀ ਬਣਾ ਦਿਓ। ਉਹ ਕਮੇਟੀ ਸਾਰੇ ਮਾਮਲੇ ਦੀ ਪੜਤਾਲ ਕਰੇ ਔਰ ਜਿਹੜੇ ਘਪਲੇ ਹੋ ਰਹੇ ਹਨ ਉਨ੍ਹਾਂ ਨੂੰ ਵੀ ਵੇਖ। ਉਹ ਬਿਜਲੀ ਬੋਰਡ ਦੀਆਂ ਖਰੀਦਦਾਰੀਆਂ ਨੂੰ ਵੇਖੇ, ਥੀਨ ਡੈਮ ਦੇ ਘਪਲਿਆਂ ਨੂੰ ਵੇਖੇ। ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦਾ ਮਾਰੂ ਬਿਲ ਜਲਦੀ ਵਿਚ ਪਾਸ ਨਹੀਂ ਕਰਨਾ ਚਾਹੀਦਾ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦੀ ਵਿਰੋਧਤਾ ਕਰਦਾ ਹਾਂ ਔਰ ਬੇਨਤੀ ਕਰਦਾ ਹਾਂ ਕਿ ਸਰਕਾਰ ਇਸ ਬਿੱਲ ਨੂੰ ਆਪਣਾ ਪ੍ਰੈਸਟਿਜ ਇਸ਼ੂ ਨਾ ਬਣਾਵੇ। ਜਾਂ ਤਾਂ ਇਸ ਬਿਲ ਨੂੰ ਸਿਲੈਕਟ ਕਮੇਟੀ ਨੂੰ ਭੇਜ ਦੇਣਾ ਚਾਹੀਦਾ ਹੈ ਜਾਂ ਕੋਈ ਹਾਊਸ ਦੀ ਕਮੇਟੀ ਬਣਾ ਦਿਓ। ਪਰ ਜੇਕਰ ਇਸ ਤਰ੍ਹਾਂ ਹੀ ਬਿਲ ਨੂੰ ਪਾਸ ਕਰ ਬੈਠੇ ਤਾਂ ਇਹ ਨੁਕਸਾਨਦੇਹ ਹੋਵੇਗਾ।

**ਕਾਮਰੇਡ ਕੁਲਵੰਤ ਸਿੰਘ** : (ਆਦਮਪੁਰ) ਸਪੀਕਰ ਸਾਹਿਬ, ਇਹ ਜਿਹੜੀ ਅਮੈਂਡਮੈਂਟ ਲਿਆਂਦੀ ਹੈ ਵਾਧੂ ਰਿਸੋਰਸਿਜ਼ ਮੋਬੇਲਾਈਜ਼ੇਸ਼ਨ ਦਾ ਬਹਾਨਾ ਲਗਾ ਕੇ ਇਹ ਪੰਜਾਬ ਦੇ ਲੋਕਾਂ ਦੇ ਸਿਰ ਬੇਲੋੜਾ ਬੋਝ ਪਾਇਆ ਜਾ ਰਿਹਾ ਹੈ। ਇਸ ਨਾਲ ਪੰਜਾਬ ਦੇ ਲੋਕਾਂ ਦਾ ਕਚੂਮਰ ਨਿਕਲ ਜਾਵੇਗਾ। ਸਵਾਲ ਇਹ ਹੈ ਕਿ ਜੇਕਰ ਇਨ੍ਹਾਂ ਨੂੰ ਪੈਸਾ ਹੀ ਚਾਹੀਦਾ ਹੈ ਤਾਂ ਇਹ ਸੈਂਟਰ ਦੀ ਚਾਪਲੂਸੀ ਨਾ ਕਰਨ ਬਲਕਿ ਉਸ ਪਾਸੋਂ ਹੋਰ ਅਧਿਕਾਰ ਮੰਗਣ। ਪਿਛਲੇ ਬਜਟ ਸੈਸ਼ਨ ਵਿਚ ਹਾਲਾਂਕਿ ਸਰਕਾਰ ਨੇ ਇਹ ਯਕੀਨ ਦਿਵਾਇਆ ਸੀ ਕਿ ਲੋਕਾਂ ਤੇ ਟੈਕਸਾਂ ਵਗੈਰਾਂ ਦਾ ਹੋਰ ਭਾਰ ਨਹੀਂ ਪਾਇਆ ਜਾਵੇਗਾ ਪਰ ਫਿਰ ਵੀ ਇਹ ਭਾਰ ਪਾਇਆ ਗਿਆ ਹੈ। ਸਪੀਕਰ ਸਾਹਿਬ, ਜੇਕਰ ਖੁਲ੍ਹੇ ਦਿਲ ਨਾਲ ਇਹ ਆਪਣੇ ਕੰਮ-ਕਾਰ ਬਾਰੇ ਵੇਖਣ ਤਾਂ ਇਨ੍ਹਾਂ ਦੇ ਬਿਜਲੀ ਬੋਰਡ ਦੀਆਂ ਰਿਪੋਰਟਾਂ ਪਈਆਂ ਹਨ। ਸੰਨ 1978-79 ਵਿਚ ਬਿਜਲੀ ਦਾ ਮੁੱਲ ਜਿਹੜਾ ਦੇਣਾ ਸੀ ਉਹ ਸੀ 1 ਕਰੋੜ 94 ਲੱਖ ਰੁਪਏ ਪਰ ਜਿਹੜਾ ਰੁਪਿਆ ਇਨ੍ਹਾਂ ਨੇ ਵੱਟਿਆ ਹੈ ਉਹ ਹੈ 91 ਕਰੋੜ 14 ਲੱਖ ਰੁਪਿਆ। ਅਗਰ ਫਿਰ ਵੀ ਇਹ ਕਹਿਣ ਕਿ ਘਾਟਾ ਪੈਂਦਾ ਹੈ ਤਾਂ ਮੈਨੂੰ ਸਮਝ ਨਹੀਂ ਆਉਂਦੀ ਕਿ ਕੀ ਕਾਰਨ ਹੈ। ਫਿਰ ਇਸ ਤਰ੍ਹਾਂ ਹੀ 1979-80 ਵਿਚ ਇਨ੍ਹਾਂ ਨੂੰ ਬਿਜਲੀ ਦਾ ਮੁੱਲ ਪਿਆ ਹੈ 1 ਕਰੋੜ 19 ਲੱਖ ਰੁਪਿਆ ਔਰ ਇਨ੍ਹਾਂ ਨੇ ਵੱਟਿਆ ਹੈ 90 ਕਰੋੜ 59 ਲੱਖ ਰੁਪਿਆ। ਇਹ ਇਲੈਕਟਰੀਸਿਟੀ ਦੀ ਡਿਊਟੀ ਵਧਾ ਕੇ ਗਰੀਬ ਲੋਕਾਂ ਤੇ ਬੋਝ ਪਾਉਣਾ ਕਿਤਨਾ ਜ਼ੁਲਮ ਹੋਵੇਗਾ। ਅੱਜ ਬਿਜਲੀ ਦੀ ਬਹੁਤ ਚੋਰੀ ਹੁੰਦੀ ਹੈ। ਰਿਪੋਰਟ ਵਿਚ ਵੀ

[ਕਾਮਰੇਡ ਕੁਲਵੰਤ ਸਿੰਘ]

ਲਿਖਿਆ ਹੈ ਕਿ 1977–78 ਵਿਚ 30.70 ਲੱਖ ਰੁਪਏ ਦੀ ਬਿਜਲੀ ਦੀ ਚੋਰੀ ਫੜੀ ਗਈ। ਸਪੀਕਰ ਸਾਹਿਬ, ਮੈਂ ਹਾਊਸ ਵਿਚ ਚੈਲੰਜ ਕਰਦਾ ਹਾਂ ਕਿ ਬਿਜਲੀ ਦੀ ਕੋਈ 4–5 ਕਰੋੜ ਰੁਪਏ ਦੀ ਚੋਰੀ ਹੁੰਦੀ ਹੈ, ਜੇਕਰ ਇਸ ਚੋਰੀ ਨੂੰ ਰੋਕ ਲਿਆ ਜਾਵੇ ਤਾਂ ਬਿਜਲੀ ਦੇ ਰੇਟ ਵਧਾਉਣ ਦੀ ਕੋਈ ਲੋੜ ਨਹੀਂ ਰਹਿ ਜਾਂਦੀ । ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਟਰਾਂਸਮੀਸ਼ਨ ਦੇ ਲਾਸਿਜ਼ ਹੋਏ ਹਨ । ਇਸ ਗੱਲ ਨਾਲ ਤੁਸੀਂ ਵੀ ਸਾਡੇ ਨਾਲ ਮੁਤਫਿਕ ਹੋ ਕਿ 1978–79 ਵਿਚ 23.2 ਪ੍ਰਤੀਸ਼ਤ ਅਤੇ 1980–81 ਵਿਚ 24.7 ਪ੍ਰਤੀਸ਼ਤ ਲਾਸਿਜ਼ ਹੋਏ ਹਨ। ਦੁਨੀਆਂ ਦੇ ਕਿਸੇ ਮੁਲਕ ਵਿਚ ਵੀ 10 ਪ੍ਰਤੀਸ਼ਤ ਤੋਂ ਵੱਧ ਟਰਾਂਸਮੀਸ਼ਨ ਲਾਸਿਜ਼ ਨਹੀਂ ਹੋਏ। ਇਨ੍ਹਾਂ ਲਾਸਿਜ਼ ਨੂੰ ਅਗਰ ਰੋਕ ਲਿਆ ਜਾਵੇ ਤਾਂ ਕਰੋੜਾਂ ਰੁਪਏ ਦੀ ਬੱਚਤ ਹੋ ਸਕਦੀ ਹੈ। 114 ਕਰੋੜ ਰੁਪਏ ਦਾ ਭਾਰ ਪੰਜਾਬ ਦੇ ਗਰੀਬ ਲੋਕਾਂ ਉਤੇ ਪੰਜਾਬ ਦੀ ਸਰਕਾਰ ਨੇ ਪਾਇਆ ਹੈ। 43 ਪ੍ਰਤੀਸ਼ਤ ਬੱਸਾਂ ਦੇ ਕਿਰਾਏ ਵਿਚ ਵਾਧਾ ਕੀਤਾ ਗਿਆ ਹੈ ਜਿਸ ਦਾ ਭਾਰ ਵੀ ਗਰੀਬ ਲੋਕਾਂ ਉਤੇ ਪਿਆ ਹੈ। ਪੰਜਾਬ ਦੀ ਟਰਾਂਸਪੋਰਟ ਯੂਨੀਅਨ ਨੇ ਕਿਹਾ ਸੀ ਕਿ ਅਗਰ 6 ਮਹੀਨੇ ਲਈ ਡਿਪੂਆਂ ਦਾ ਇੰਤਜ਼ਾਮ ਸਾਨੂੰ ਦੇ ਦਿੱਤਾ ਜਾਏ ਤਾਂ ਗੌਰਮਿੰਟ ਮੁਨਾਫੇ ਵਿਚ ਜਾਵੇਗੀ। ਕੋਈ ਕਿਰਾਇਆ ਵਧਾਉਣ ਦੀ ਜ਼ਰੂਰਤ ਨਹੀਂ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ।

**ਕਾਮਰੇਡ ਕੁਲਵੰਤ ਸਿੰਘ** : ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਗਰੀਬ ਲੋਕਾਂ ਤੇ ਹੋਰ ਬੋਝ ਨਾ ਪਾਓ । ਮੇਰੇ ਤੋਂ ਪਹਿਲਾਂ ਮੈਂਬਰ ਨੇ ਵੀ ਕਿਹਾ ਸੀ। ਸਾਰਾ ਬੋਝ ਮੁੜ ਕੇ ਗਰੀਬਾਂ ਤੇ ਹੀ ਪੈਣਾ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹ ਪੰਜਾਬ ਇਲੈਕਟ੍ਰੀਸਿਟੀ (ਡਿਊਟੀ) ਅਮੈਂਡਮੈਂਟ ਬਿਲ, 1981 ਨੂੰ ਸਿਲੈਕਟ ਕਮੇਟੀ ਨੂੰ ਭੇਜ ਦਿਤਾ ਜਾਵੇ।

**ਸ੍ਰੀ ਸਪੀਕਰ** : ਕਾਮਰੇਡ ਲੂੰਬਾ ਜੀ, ਤੁਸੀਂ ਬੋਲੋ ਪਰ ਬੋਲਣ ਲਗੇ ਟਾਈਮ ਦਾ ਖਿਆਲ ਰੱਖਣਾ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : (ਸੁਤਰਾਣਾ, ਐਸ.ਸੀ.): ਸਪੀਕਰ ਸਾਹਿਬ, ਮੈਂ ਪੰਜਾਬ ਇਲੈਕਟਰੀਸਿਟੀ (ਡਿਊਟੀ) ਅਮੈਂਡਮੈਂਟ ਬਿਲ, 1981 ਤੇ ਬੋਲਣ ਲਈ ਖੜ੍ਹਾ ਹੋਇਆ ਹਾਂ । ਕਾਮਰੇਡ ਕੁਲਵੰਤ ਸਿੰਘ ਜੀ ਨੇ ਬਿਲਕੁਲ ਦਰੁਸਤ ਦੱਸਿਆ ਹੈ ਕਿ ਜੇਕਰ ਬਿਜਲੀ ਦੀ ਚੋਰੀ ਰੋਕ ਲਈ ਜਾਵੇ ਤਾਂ ਫਿਰ ਬਿਜਲੀ ਦੇ ਰੇਟ ਵਧਾਉਣ ਦੀ ਲੋੜ ਨਹੀਂ ਪੈਣੀ। ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ। ਸਪੀਕਰ ਸਾਹਿਬ, ਅਸੀਂ ਪਟਿਆਲਾ ਬਿਜਲੀ ਬੋਰਡ ਅੱਗੇ ਮੁਜ਼ਾਰਾ ਕੀਤਾ ਕਿ ਸਾਢੇ ਸੱਤ ਹਾਰਸ ਪਾਵਰ ਤਕ ਬਿਜਲੀ ਦੇ ਰੇਟ ਨਾ ਵਧਾਏ ਜਾਣ ਬੇਸ਼ਕ ਇਸ ਤੋਂ ਅੱਗੇ ਦੇ ਰੇਟਸ ਵਧਾ ਦਿੱਤੇ ਜਾਣ, ਵੱਡੇ ਵੱਡੇ ਕਾਰਖਾਨਿਆਂ ਦੇ ਰੇਟ ਵਧਾ ਦਿਓ ਅਤੇ ਉਨ੍ਹਾਂ ਤੇ ਬਿਜਲੀ ਦੀ ਕੱਟ ਲਗਾ ਦਿਓ ਪਰ ਖੇਤੀ ਬਾੜੀ ਵਾਲਿਆਂ ਤੇ ਜੋ ਕਿ ਗਰੀਬ ਕਿਸਾਨ ਹਨ ਉਨ੍ਹਾਂ ਦੇ ਰੇਟ ਨਾ ਵਧਾਓ ਅਤੇ ਗਰੀਬ ਕਿਸਾਨਾਂ ਤੇ ਬਿਜਲੀ ਦੀ ਕੱਟ ਨਾ ਲਗਾਓ। ਪਰ, ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਆਉਂਦੀ ਕਿ ਪੰਜਾਬ ਸਰਕਾਰ ਇਹ ਚੀਜ਼ ਕਿਉਂ ਨਹੀਂ ਕਰਦੀ। ਅਸੀਂ ਖੁਦ ਕਹਿੰਦੇ ਹਾਂ ਕਿ ਵੱਡੇ ਵੱਡੇ ਕਾਰਖਾਨਿਆਂ ਤੇ ਟੈਕਸ ਲਗਾਓ ਜੋ ਕਿ ਟੈਕਸ ਦੇ ਸਕਦੇ ਹਨ, ਛੋਟੇ ਛੋਟੇ ਗਰੀਬਾਂ ਤੇ ਟੈਕਸ ਨਾ ਲਗਾਓ। ਪੰਜਾਬ ਸਰਕਾਰ ਨੇ 25 ਯੂਨਿਟਸ ਤਕ ਕੋਈ ਰੇਟ ਨਹੀਂ ਵਧਾਏ ਹਨ ਪਰ ਮੈਂ ਕਹਿੰਦਾ ਹਾਂ ਕਿ 25 ਯੂਨਿਟਸ ਤੋਂ ਉਪਰ ਤਾਂ 3600 ਰੁਪਏ ਸਾਲਾਨਾ ਆਮਦਨ ਵਾਲੇ ਵੀ ਆ ਜਾਂਦੇ ਹਨ। ਇਹ 25 ਯੂਨਿਟਸ ਤੋਂ 50 ਯੂਨਿਟਸ ਤਕ ਹੱਦ ਪੰਜਾਬ ਸਰਕਾਰ ਨੂੰ ਵਧਾ ਦੇਣੀ ਚਾਹੀਦੀ ਹੈ। 50 ਯੂਨਿਟਸ ਬਿਜਲੀ ਬਾਲਣ ਵਾਲੇ ਨੂੰ ਛੋਟ ਦੇਣੀ ਚਾਹੀਦੀ ਹੈ।

**ਸ੍ਰੀ ਯਸ਼ (ਜਲੰਧਰ ਕੇਂਦਰੀ)** : ਸਪੀਕਰ ਸਾਹਿਬ, ਫਾਈਨਾਂਸ ਮਨਿਸਟਰ ਸਾਹਿਬ ਨੇ ਪੰਜਾਬ ਸਟੇਟ ਇਲੈਕਟ੍ਰੀਸਿਟੀ (ਡਿਊਟੀ) ਅਮੈਂਡਮੈਂਟ ਬਿਲ, 1981 ਪੇਸ਼ ਕੀਤਾ ਹੈ; ਜਿਥੋਂ ਤਕ ਸਵਾਲ ਹੈ ਕਿ ਪੰਜਾਬ ਸਰਕਾਰ ਨੂੰ ਹੋਰ ਐਡੀਸ਼ਨਲ ਰਿਸੋਰਸਿਜ਼ ਮਿਲਣ, ਇਸ ਵਿਚ ਸਾਨੂੰ ਕੋਈ ਇਤਰਾਜ਼ ਨਹੀਂ ਹੈ ਕਿਉਂਕਿ ਸਰਕਾਰ ਨੂੰ ਰੁਪਏ ਦੀ ਲੋੜ ਹੁੰਦੀ ਹੈ। ਬਿਜਲੀ ਨੂੰ ਜੇਕਰ ਇੰਪਰੂਵ ਨਾ ਕਰੀਏ ਤਾਂ ਸ਼ਿਕਾਇਤ ਲੋਕਾਂ ਦੀ ਬਣੀ ਰਹੇਗੀ। ਇਸ ਵਿਚ ਕੋਈ ਸ਼ਕ ਨਹੀਂ ਹੈ ਕਿ ਇਹ ਬਿਲ ਪਾਸ ਹੋ ਜਾਣ ਨਾਲ ਸਰਕਾਰ ਦੇ ਰਿਸੋਰਸਿਜ਼ ਰੇਜ਼ ਹੋ ਸਕਦੇ ਹਨ। ਲੇਕਿਨ, ਸਪੀਕਰ ਸਾਹਿਬ, ਸਾਡੀਆਂ ਕੋਸ਼ਿਸ਼ਾਂ ਦੇ ਬਾਵਜੂਦ ਵੀ ਪੰਜਾਬ ਵਿਚ ਬਿਜਲੀ ਦੀ ਸਪਲਾਈ ਠੀਕ ਢੰਗ ਨਾਲ ਨਹੀਂ ਹੋ ਰਹੀ। ਅਸੀਂ ਇਥੇ ਹਾਊਸ ਵਿਚ ਬੈਠੇ ਹੋਏ ਹਾਂ ਅਤੇ ਇਥੇ ਹਾਊਸ ਵਿਚ ਬਿਜਲੀ ਬੰਦ ਨਹੀਂ ਹੁੰਦੀ। ਪੰਜਾਬ ਦੇ ਘਰਾਂ ਵਿਚ, ਕਾਰਖਾਨਿਆਂ ਵਿਚ ਕਈ ਕਈ ਘੰਟੇ ਬਿਜਲੀ ਬੰਦ ਰਹਿੰਦੀ ਹੈ। ਗਰਮੀ ਦੇ ਮੌਸਮ ਵਿਚ ਬਿਜਲੀ ਤੋਂ ਬਗੈਰ ਲੋਕਾਂ ਦੀ ਕੀ ਹਾਲਤ ਹੁੰਦੀ ਹੋਵੇਗੀ। ਉਸ ਦਾ ਅੰਦਾਜ਼ਾ, ਸਪੀਕਰ ਸਾਹਿਬ, ਲਗਾਇਆ ਜਾ ਸਕਦਾ ਹੈ। ਮੁੰਡੇ ਕੁੜੀਆਂ ਜਿਹੜੇ ਕਾਲਜਾਂ, ਹੋਸਟਲਾਂ ਵਿਚ ਪੜ੍ਹਦੇ ਹਨ ਅਤੇ ਉਥੇ 12-12, 13-13 ਘੰਟੇ ਬਿਜਲੀ ਬੰਦ ਰਹਿੰਦੀ ਹੈ ਤਾਂ ਫਿਰ ਉਨ੍ਹਾਂ ਦੀ ਪੜ੍ਹਾਈ ਕਿਸ ਤਰ੍ਹਾਂ ਹੁੰਦੀ ਹੋਵੇਗੀ। ਕਾਰਖਾਨਿਆਂ ਨੂੰ ਬਿਜਲੀ ਨਹੀਂ ਮਿਲਦੀ ਔਰ ਜੇਕਰ ਤਿੰਨ ਸ਼ਿਫਟਾਂ ਦੀ ਜਗ੍ਹਾ ਇਕ ਸ਼ਿਫਟ ਬਿਜਲੀ ਕਾਰਖਾਨੇ ਵਿਚ ਚੱਲੇ ਤਾਂ ਫਿਰ ਕਾਰਖਾਨੇ ਦਾ ਕੰਮ ਕਿਸ ਤਰ੍ਹਾਂ ਚੱਲੇਗਾ। ਬਿਜਲੀ ਦੀ ਰੈਸ਼ਨੇਲਾਈਜੇਸ਼ਨ ਕਰਨ ਦੀ ਲੋੜ ਹੈ। ਕਾਰਖਾਨੇਦਾਰਾਂ ਨੂੰ ਬਿਜਲੀ ਦਾ ਰੇਟ ਨਹੀਂ ਚੁਭਦਾ, ਉਨ੍ਹਾਂ ਨੂੰ ਗਿਲਾ ਹੈ ਕਿ ਬਿਜਲੀ ਕਿਉਂ ਨਹੀਂ ਮਿਲਦੀ। ਕੀ ਵਜ੍ਹਾ ਹੈ ਕਿ ਸਾਡੀਆਂ ਕੋਸ਼ਿਸ਼ਾਂ ਦੇ ਬਾਵਜੂਦ ਵੀ ਬਿਜਲੀ ਦੀ ਇਤਨੀ ਕਮੀ ਕਿਉਂ ਹੈ ? ਪਹਿਲਾਂ ਸਾਡੇ ਇੰਜੀਨੀਅਰਜ਼ ਦਾ ਕਹਿਣਾ ਸੀ ਕਿ ਜਦੋਂ ਭਾਖੜਾ ਡੈਮ ਬਣ ਜਾਵੇਗਾ ਤਾਂ ਬਿਜਲੀ ਦੀ ਕੋਈ ਕਮੀ ਨਹੀਂ ਰਹੇਗੀ ਅਤੇ ਬੀਮਾ ਕੰਪਨੀ ਦੇ ਏਜੰਟਾਂ ਦੀ ਤਰ੍ਹਾਂ ਘਰ ਘਰ ਬਿਜਲੀ ਦੇ ਐਸ.ਓਜ਼ ਵਗੈਰਾ ਫਿਰਿਆ ਕਰਨਗੇ ਕਿ ਬਿਜਲੀ ਲੈ ਲਓ। ਲੇਕਿਨ ਬਿਜਲੀ ਇਤਨੀ ਪੈਦਾ ਹੁੰਦੀ ਹੈ ਪਰ ਫਿਰ ਵੀ ਸਾਡੇ ਪੰਜਾਬ ਵਿਚ ਬਹੁਤ ਕਮੀ ਕਿਉਂ ਹੈ। ਸਪੀਕਰ ਸਾਹਿਬ, ਬੰਬਈ ਵਿਚ ਬਿਜਲੀ ਦੀ ਕੋਈ ਕਮੀ ਨਹੀਂ ਹੈ। ਬੰਬਈ ਵਿਚ ਬਿਜਲੀ ਦੀ ਕੋਈ ਕੱਟ ਨਹੀਂ ਹੈ। ਸਪੀਕਰ ਸਾਹਿਬ, ਉਥੇ ਥਰਮਲ ਪਲਾਂਟ ਲੱਗੇ ਹੋਏ ਹਨ ਅਤੇ ਉਨ੍ਹਾਂ ਥਰਮਲ ਪਲਾਂਟਾਂ ਨੂੰ ਕੋਲਾ ਵੀ ਮਿਲਦਾ ਹੈ। ਬੰਬਈ ਵਿਚ ਕਿਸੇ ਕਿਸਮ ਦੀ ਬਿਜਲੀ ਦੀ ਕੋਈ ਕਮੀ ਨਹੀਂ ਹੈ। ਉਥੇ ਬੰਬਈ ਵਿਚ ਬਿਜਲੀ ਬਦ ਕਿਉਂ ਨਹੀਂ ਹੁੰਦੀ ਪਰ ਇਥੇ ਪੰਜਾਬ ਵਿਚ ਬਿਜਲੀ ਕਿਉਂ ਬੰਦ ਰਹਿੰਦੀ ਹੈ ? ਇਥੇ ਪੰਜਾਬ ਵਿਚ ਬਿਜਲੀ ਦੀ ਇਤਨੀ ਕਮੀ ਕਿਉਂ ਹੈ ? ਸਪੀਕਰ ਸਾਹਿਬ, ਅਸੀਂ ਸਾਰੇ ਸੋਸ਼ਲਿਜ਼ਮ ਦੇ ਹੱਕ ਵਿਚ ਹਾਂ। ਬੰਬਈ ਵਿਚ ਸਾਰੀ ਚੀਜ਼ ਪਬਲਿਕ ਸੈਕਟਰ ਵਿਚ ਨਹੀਂ ਹੈ ਬਲਕਿ ਪ੍ਰਾਈਵੇਟ ਸੈਕਟਰ ਵਿਚ ਹੈ। ਸਪੀਕਰ ਸਾਹਿਬ, ਇਸ ਚੀਜ਼ ਦੀ ਪੰਜਾਬ ਵਿਚ ਪੜਤਾਲ ਹੋਣੀ ਚਾਹੀਦੀ ਹੈ ਕਿ ਬਿਜਲੀ ਇਥੇ ਘੱਟ ਕਿਉਂ ਹੁੰਦੀ ਹੈ ਅਤੇ ਇਸ ਲਈ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਕੋਈ ਕਮਿਸ਼ਨ ਮੁਕਰਰ ਕਰੋ ਜਿਹੜਾ ਕਿ ਸਾਰੀ ਚੀਜ਼ ਦੀ ਪੜਤਾਲ ਕਰੇ ਕਿ ਇਹ ਘਾਟਾ ਬਿਜਲੀ ਬੋਰਡ ਨੂੰ ਕਿਉਂ ਪੈਂਦਾ ਹੈ ? ਜਿਹੜੇ ਮੈਂਬਰ ਬੋਲੇ ਹਨ ਉਹ ਵੀ ਇਸ ਦੀ ਡਿਊਟੀ ਵਧਾਉਣ ਦੇ ਖਿਲਾਫ ਬੋਲੇ ਹਨ ਔਰ ਜਿਹੜੇ ਮੈਂਬਰ ਨਹੀਂ ਬੋਲੇ ਉਨ੍ਹਾਂ ਦੇ ਮਨ ਵਿਚ ਵੀ ਇਹੀ ਵਿਚਾਰ ਹਨ। ਬਿਜਲੀ ਬੋਰਡ ਵਿਚ ਘਾਟਾ ਹੋਣ ਬਾਰੇ ਮੈਨੂੰ ਇਹ

[ਸ੍ਰੀ ਯਸ਼]

ਕਹਿਣ ਵਿਚ ਕੋਈ ਝਿਜਕ ਨਹੀਂ ਕਿ ਬਿਜਲੀ ਦੀ ਬਹੁਤ ਚੋਰੀ ਹੁੰਦੀ ਹੈ। ਸ਼ਹਿਰਾਂ ਵਿਚ ਔਰ ਪਿੰਡਾਂ ਵਿਚ ਬਿਜਲੀ ਦੀ ਬਹੁਤ ਚੋਰੀ ਹੋ ਰਹੀ ਹੈ। ਸ਼ਹਿਰਾਂ ਵਿਚ ਕਾਰਖਾਨੇਦਾਰ ਬਿਜਲੀ ਦੀ ਚੋਰੀ ਕਰਦੇ ਹਨ ਔਰ ਪਿੰਡਾਂ ਵਿਚ ਖੇਤੀ ਵਾਲੇ ਚੋਰੀ ਕਰਦੇ ਹਨ। (ਵਿਘਨ) ਮੇਰੇ ਕਹਿਣ ਦਾ ਭਾਵ ਹੈ ਕਿ ਬਿਜਲੀ ਦੀ ਚੋਰੀ ਹਰ ਪਾਸੇ ਤੋਂ ਹੁੰਦੀ ਹੈ। ਭਾਵੇਂ ਕਾਰਖਾਨੇਦਾਰ ਹੋਵੇ, ਭਾਵੇਂ ਪ੍ਰਾਈਵੇਟ ਕਨਜ਼ਿਊਮਰ ਹੋਵੇ ਭਾਵੇਂ ਖੇਤ ਵਾਲਾ ਹੋਵੇ ਜਾਂ ਕੋਈ ਹੋਰ ਹੋਵੇ ਕਿਸੇ ਦਾ ਕੋਈ ਲਿਹਾਜ਼ ਕੀਤੇ ਬਗੈਰ ਇਹ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਇਹ ਚੋਰੀ ਬੰਦ ਹੋ ਜਾਏ। ਲਾਈਨਾਂ ਵਿਚ ਜ਼ਰੂਰ ਨੁਕਸ ਹੈ। ਸਾਡੇ ਵੇਸਟੇਜ ਦੂਸਰਿਆਂ ਸੂਬਿਆਂ ਨਾਲੋਂ ਵੱਧ ਹੈ। ਇਸ ਨੂੰ ਰੋਕਣਾ ਚਾਹੀਦਾ ਹੈ। ਡਿਊਟੀ ਦੇ ਰੇਟਸ ਰੈਸ਼ਨੇਲਾਈਜ਼ ਕਰੋ, ਇਸ ਲਈ ਅਸੀਂ ਤੁਹਾਡੇ ਨਾਲ ਹਾਂ। ਪਰ ਇਹ ਜਿਹੜੀਆਂ ਬੁਨਿਆਦੀ ਗੱਲਾਂ ਹਨ ਜਿਨ੍ਹਾਂ ਚਿਰ ਇਹ ਕਠਨਾਈਆਂ ਦੂਰ ਨਹੀਂ ਕੀਤੀਆਂ ਜਾਣਗੀਆਂ ਉਨ੍ਹਾਂ ਚਿਰ ਲੋਕਾਂ ਦੀ ਇਹ ਸ਼ਿਕਾਇਤ ਰਹੇਗੀ ਕਿ ਰੇਟਸ ਵਧਾ ਦਿਤੇ ਪਰ ਬਿਜਲੀ ਨਹੀਂ ਦਿੱਤੀ ਗਈ। ਮੈਂ ਜ਼ੋਰਦਾਰ ਸ਼ਬਦਾਂ ਵਿਚ ਕਹਿਣਾ ਚਾਹੁੰਦਾ ਹਾਂ ਕਿ ਲੋਕ ਬਿਜਲੀ ਤੋਂ ਬਗੈਰ ਬਹੁਤ ਦੁਖੀ ਹਨ। ਜਦੋਂ ਗਰਮੀ ਵਿਚ ਬਿਜਲੀ ਬੰਦ ਹੋ ਜਾਂਦੀ ਹੈ ਤਾਂ ਵੇਲੇ ਸਿਰ ਕਾਰਖਾਨੇ ਨਹੀਂ ਚਲਦੇ ਅਤੇ ਲੋਕਾਂ ਦੀ ਪਰੇਸ਼ਾਨੀ ਵਧ ਜਾਂਦੀ ਹੈ। ਜਦੋਂ ਤਕ ਬਿਜਲੀ ਦੀ ਸਪਲਾਈ ਮੁਕੰਮਲ ਨਹੀਂ ਹੁੰਦੀ ਉਦੋਂ ਤਕ ਪੰਜਾਬ ਦੀ ਤਰੱਕੀ ਮੁਕੰਮਲ ਨਹੀਂ ਹੋ ਸਕਦੀ। ਅਗਰ ਬਿਜਲੀ ਦੀ ਸਪਲਾਈ ਵਿਚ ਕੱਟ ਲਗਾਉਗੇ ਤਾਂ ਇਸ ਦਾ ਸਾਰਾ ਅਸਰ ਸਾਡੀ ਐਗਰੀ-ਕਲਚਰ ਔਰ ਇੰਡਸਟਰੀਅਲ ਪ੍ਰੋਡਕਸ਼ਨ ਤੇ ਪਏਗਾ। ਗੌਰਮਿੰਟ ਦਾ ਫਰਜ਼ ਹੈ ਕਿ ਐਡੀਸ਼ਨਲ ਰਿਸੋਰਸਿਜ਼ ਰੇਜ਼ ਕਰੇ, ਰੇਟਸ ਰੈਸ਼ਨੇਲਾਈਜ਼ ਕਰੇ। ਪਰ ਆਮ ਤੌਰ ਤੇ ਇਹ ਹੁੰਦਾ ਹੈ ਕਿ ਜਿਹੜਾ ਆਦਮੀ ਪਰਚੂਨ ਵਿਚ ਚੀਜ਼ ਖਰੀਦਦਾ ਹੈ ਉਹ ਰੇਟ ਵਧ ਦਿੰਦਾ ਹੈ ਪਰ ਜਿਹੜਾ ਹੋਲਸੇਲ ਖਰੀਦ ਕਰਦਾ ਹੈ ਉਸ ਨੂੰ ਰਿਆਇਤ ਹੁੰਦੀ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਬਿਜਲੀ ਘੱਟ ਖਰਚ ਕਰਦਾ ਹੈ ਉਨ੍ਹਾਂ ਦੇ ਭਾਵੇਂ ਰੇਟ ਜ਼ਿਆਦਾ ਨਾ ਕਰੋ ਪਰ ਜਿਹੜੇ ਬਿਜਲੀ ਜ਼ਿਆਦਾ ਖਰਚ ਕਰਕੇ ਸੂਬੇ ਦੀ ਪਰੋਡਕਸ਼ਨ ਵਧਾਉਂਦੇ ਹਨ ਉਨ੍ਹਾਂ ਲਈ ਇਸ ਤਰ੍ਹਾਂ ਰੈਸ਼ਨੇਲਾਈਜ਼ੇਸ਼ਨ ਕਰੋ ਜਿਸ ਨਾਲ ਕਿ ਉਨ੍ਹਾਂ ਦੀ ਪਰੋਡਕਸ਼ਨ ਵਧੇ।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ, ਐਸ.ਸੀ.) ਸਪੀਕਰ ਸਾਹਿਬ ਮਨੂੰ ਹੈਰਾਨਗੀ ਹੈ ਕਿ ਪੰਜਾਬ ਵਿਚ ਜਦੋਂ ਵੀ ਕਾਂਗਰਸ ਪਾਰਟੀ ਦੀ ਸਰਕਾਰ ਆਉਂਦੀ ਹੈ ਤਾਂ ਇਹ ਉਦੋਂ ਹੀ ਟੈਕਸ ਲਗਾਉਂਦੇ ਹਨ। ਅਸੀਂ ਐਨਾ ਅਨਾਜ ਸੈਂਟਰ ਨੂੰ ਦਿੰਦੇ ਹਾਂ ਇਸ ਕਰਕੇ ਸਾਨੂੰ ਸੈਂਟਰ ਤੇ ਦਬਾਓ ਪਾਉਣਾ ਚਾਹੀਦਾ ਹੈ ਕਿ ਸੈਂਟਰ ਸਾਨੂੰ ਕੁਝ ਦੇਵੇ। ਆਮ ਲੋਕਾਂ ਤੇ ਟੈਕਸ ਲਗਾਈ ਜਾਂਦੇ ਹਨ ਜਦ ਕਿ ਇਨ੍ਹਾਂ ਗਰੀਬਾਂ ਤੇ ਅੱਗੇ ਹੀ ਕਾਫੀ ਟੈਕਸ ਹਨ। ਇਹ ਵਿਚਾਰੇ ਹੋਰ ਟੈਕਸ ਦਾ ਬੋਝ ਨਹੀਂ ਚੁੱਕ ਸਕਦੇ। ਇਨ੍ਹਾਂ ਦੀ ਖਰੀਦ ਸ਼ਕਤੀ ਬਹੁਤ ਘੱਟ ਗਈ ਹੈ। ਇਹ ਜਿਹੜਾ ਬਿਲ ਲਿਆਂਦਾ ਹੈ ਇਸ ਦਾ ਜਦੋਂ ਆਰਡੀਨੈਂਸ ਆਇਆ ਸੀ ਉਦੋਂ ਵੀ ਪਬਲਿਕ ਵਿਚ ਕਾਫੀ ਰੌਲਾ ਪਿਆ ਸੀ ਕਿ ਪੰਜਾਬ ਸਰਕਾਰ ਨੇ ਉਨ੍ਹਾਂ ਨਾਲ ਕਾਫੀ ਧੱਕਾ ਕੀਤਾ ਹੈ।

**ਸ੍ਰੀ ਸਪੀਕਰ**: ਵਾਈਂਡ ਅੱਪ ਕਰੋ ਜੀ।

**ਕਾਮਰੇਡ ਦਰਸ਼ਨ ਸਿੰਘ ਝਬਾਲ**: ਸਰਕਾਰ ਨੂੰ ਇਹ ਬਿਲ ਵਾਪਸ ਲੈਣਾ ਚਾਹੀਦਾ ਹੈ। ਇਹ ਲੋਕਾਂ ਦੀ ਚੁਣੀ ਹੋਈ ਸਰਕਾਰ ਹੈ। ਇਸ ਸਰਕਾਰ ਨੂੰ ਲੋਕਾਂ ਦੀ ਆਵਾਜ਼ ਨੂੰ ਪਹਿਚਾਣਦੇ ਹੋਏ ਇਸ ਬਿਲ ਨੂੰ ਵਾਪਸ ਲੈਣਾ ਚਾਹੀਦਾ ਹੈ। ਇਹ ਕਹਿੰਦੇ ਹਨ ਕਿ ਅਸੀਂ ਗਰੀਬ ਲੋਕਾਂ ਨੂੰ ਛੋਟ ਦਿੱਤੀ ਹੈ। ਪਰ ਇਹ ਜਿਹੜਾ ਟੈਕਸ ਲਗਾਇਆ ਗਿਆ ਹੈ, ਇਹ ਗਰੀਬ ਲੋਕਾਂ ਤੇ ਹੀ ਲਗਾਇਆ

ਗਿਆ ਹੈ। ਪਿਛਲੀ ਸਰਕਾਰ ਨੇ ਸਿਕਿਉਰਿਟੀ ਵਿਚ ਰਿਆਇਤ ਦਿੱਤੀ ਸੀ ਔਰ ਗਰੀਬਾਂ ਨੂੰ ਬਿਜਲੀ ਲਗਾਉਣ ਦਿੱਤੀ ਸੀ। ਪਰ ਹੁਣ ਉਨ੍ਹਾਂ ਗਰੀਬਾਂ ਤੇ ਵੀ ਟੈਕਸ ਲਗਾ ਦਿੱਤਾ ਹੈ। ਪਹਿਲਾਂ ਇਨ੍ਹਾਂ ਨੇ ਘਰ ਤੇ ਟੈਕਸ ਲਗਾਇਆ ਹੈ ਫਿਰ ਬਾਅਦ ਵਿਚ ਇਨ੍ਹਾਂ ਨੇ ਕਿਸਾਨ ਦੇ ਟਿਊਬਵੈਲਜ਼ ਤੇ ਵੀ ਇਹ ਟੈਕਸ ਲਗਾਉਣਾ ਹੈ। ਮੈਂ ਇਸ ਬਿਲ ਦੀ ਵਿਰੋਧਤਾ ਕਰਦਾ ਹੋਇਆ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਜਨਤਾ ਦੇ ਭਲੇ ਨੂੰ ਮੁੱਖ ਰੱਖਦੇ ਹੋਏ ਇਸ ਅਮੈਂਡਿੰਗ ਬਿਲ ਨੂੰ ਵਾਪਸ ਲੈਣਾ ਚਾਹੀਦਾ ਹੈ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ** (ਤਰਨ ਤਾਰਨ) : ਸਪੀਕਰ ਸਾਹਿਬ, ਟਾਈਮ ਬਹੁਤ ਥੋੜ੍ਹਾ ਹੈ ਔਰ ਇਹ ਮਸਲਾ ਬਹੁਤ ਅਹਿਮ ਹੈ ਕਿਉਂਕਿ ਪੰਜਾਬ ਸਰਕਾਰ ਨੇ ਬਿਜਲੀ ਦੇ ਰੇਟ ਵਧਾ ਦਿੱਤੇ ਹਨ ਔਰ ਇਹ ਟੈਕਸ ਲਗਾਉਣ ਜਾ ਰਹੀ ਹੈ। ਟੈਕਸ ਉਥੇ ਲੱਗਣੇ ਚਾਹੀਦੇ ਹਨ ਜਿਥੇ ਲੋਕਾਂ ਨੂੰ ਸਹੂਲਤ ਹੋਵੇ। ਅੱਜ ਪੰਜਾਬ ਦੇ ਅੰਦਰ ਬਿਜਲੀ ਲਈ ਹਾਹਾਕਾਰ ਮਚੀ ਹੋਈ ਹੈ ਔਰ ਕਿਸਾਨ ਤਬਾਹ ਹੋ ਰਿਹਾ ਹੈ। ਟਿਊਬਵੈਲਜ਼ ਚੱਲ ਨਹੀਂ ਰਹੇ। ਝੋਨੇ ਦੀ ਫਸਲ ਤਬਾਹ ਹੋ ਰਹੀ ਹੈ। ਤੁਸੀਂ ਅੰਦਾਜ਼ਾ ਲਗਾ ਲੈਣਾ ਜਦੋਂ ਝੋਨਾ ਮੰਡੀਆਂ ਵਿਚ ਆਏਗਾ ਤਾਂ ਪਤਾ ਲਗੇਗਾ ਕਿ ਝੋਨਾ ਕਿੰਨਾ ਮੰਡੀਆਂ ਵਿਚ ਘਟ ਆਇਆ ਹੈ। ਮੇਰੇ ਸਵਾਲ ਦੇ ਜਵਾਬ ਵਿਚ ਇਥੇ ਕਿਹਾ ਗਿਆ ਸੀ ਕਿ ਪੰਜਾਬ ਦੇ ਕਿਸਾਨ ਦੇ ਜ਼ਿੰਮੇ 86 ਲੱਖ 57 ਹਜ਼ਾਰ ਦੇ ਕਰੀਬ ਰੁਪਿਆ ਬਕਾਇਆ ਹੈ ਜਿਹੜਾ ਉਹ ਅਦਾ ਨਹੀਂ ਕਰ ਸਕੇ। ਤੁਸੀਂ ਅੰਦਾਜ਼ਾ ਲਗਾਓ ਕਿ ਐਨਾ ਰੁਪਿਆ ਕਿਸਾਨਾਂ ਦੇ ਜ਼ਿੰਮੇ ਹੈ ਪਰ ਉਹ ਅਦਾ ਨਹੀਂ ਕਰ ਸਕਦੇ। ਬਿਜਲੀ ਉਨ੍ਹਾਂ ਨੂੰ ਪੂਰੀ ਨਹੀਂ ਮਿਲੀ। ਫਸਲਾਂ ਉਨ੍ਹਾਂ ਦੀਆਂ ਤਬਾਹ ਹੋ ਗਈਆਂ ਹਨ ਔਰ ਆਮਦਨੀ ਉਨ੍ਹਾਂ ਦੀ ਘਟ ਗਈ ਹੈ। ਜਿਹੜੇ ਹਕਮ ਪੇ ਨਹੀਂ ਕਰ ਰਹੇ ਉਨ੍ਹਾਂ ਤੇ 10% ਸਰਚਾਰਜ ਲਗਾਇਆ ਜਾ ਰਿਹਾ ਹੈ। ਇਸ ਦੇ ਨਾਲ ਦੀ ਨਾਲ ਪੰਜਾਬ ਦੇ ਇੰਡਸਟ੍ਰੀਅਲਿਸਟਸ ਦੇ ਜ਼ਿੰਮੇ 1.10 ਕਰੋੜ ਰੁਪਿਆ ਹੈ। ਜੋ ਅਰਬਾਂਪਤੀ ਹੈ, ਕਰੋੜਾਂਪਤੀ ਹੈ ਉਨ੍ਹਾਂ ਤੋਂ ਉਗਰਾਹਿਆ ਨਹੀਂ ਜਾ ਰਿਹਾ। ਇਸ ਕਰਕੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਜੋ ਧਨਾਢ ਹੈ, ਸਰਮਾਏਦਾਰ ਹੈ, ਕਾਰਖਾਨੇਦਾਰ ਹੈ ਅੱਜ ਦੇ ਦਿਨ ਤਕ ਉਸ ਦੇ ਖਿਲਾਫ 1.10 ਕਰੋੜ ਰੁਪਿਆ ਬਕਾਇਆ ਪਿਆ ਹੈ ਔਰ ਸਰਕਾਰ ਉਸ ਦੀ ਉਗਰਾਹੀ ਨਹੀਂ ਕਰ ਰਹੀ। ਜਦੋਂ ਐਨਾ ਰੁਪਿਆ ਇਨ੍ਹਾਂ ਵੱਲ ਬਕਾਇਆ ਹੈ ਤਾਂ ਮੈਂ ਪੁੱਛਣਾ ਚਾਹੁੰਦਾ ਹਾਂ ਕੀ ਕਾਰਨ ਹੈ ਕਿ ਇਨ੍ਹਾਂ ਲੋਕਾਂ ਤੋਂ ਇਹ ਰੁਪਿਆ ਵਸੂਲ ਕਰਕੇ ਬਿਜਲੀ ਬੋਰਡ ਵਿਚ ਜੋ ਘਾਟਾ ਹੈ ਉਸ ਨੂੰ ਪੂਰਾ ਕਿਉਂ ਨਹੀਂ ਕੀਤਾ ਜਾਂਦਾ ? (ਘੰਟੀ)

ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਸਿਰਫ ਇਕ ਹੋਰ ਪੁਆਇੰਟ ਬਾਰੇ ਕਹਾਂਗਾ। ਮੈਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਕਿਸਾਨ ਨੂੰ ਹੁਕਮ ਚਲਾ ਗਿਆ ਹੈ ਕਿ ਉਹ ਸ਼ੰਟ ਕੈਪੇਸੀਟਰ ਲਗਾਏ, ਚਾਹੇ ਉਹ ਇਸ ਦੀ ਖਰੀਦ ਕਿਤੋਂ ਮਰਜ਼ੀ ਕਰੇ। ਬਿਜਲੀ ਦੇ ਵੱਧ ਘੱਟ ਹੋਣ ਕਰਕੇ ਉਨ੍ਹਾਂ ਦੀਆਂ ਮੋਟਰਾਂ ਸੜਨ ਦਾ ਡਰ ਰਹਿੰਦਾ ਹੈ, ਇਸ ਲਈ ਇਹ ਸ਼ੰਟ ਕੈਪੇਸੀਟਰ ਲਗਾਉਣਾ ਚਾਹੀਦਾ ਹੈ। ਅਗਰ ਇਹ ਇਮਾਨਦਾਰ ਹਨ ਤਾਂ ਬਿਜਲੀ ਬੋਰਡ ਨੂੰ ਆਪਣੇ ਖਰਚ ਤੇ ਜਿਥੇ ਟਰਾਂਸਫਾਰਮਰਜ਼ ਲੱਗੇ ਹਨ ਉਨ੍ਹਾਂ ਤੇ ਇਹ ਸ਼ੰਟ ਕੈਪੇਸੀਟਰਜ਼ ਲਗਾ ਦੇਣੇ ਚਾਹੀਦੇ ਹਨ। ਇਹ ਟਰਾਂਸਫਾਰਮਰਜ਼ ਦੋ ਚਾਰ ਟਿਊਬਵੈਲਜ਼ ਨੂੰ ਬਿਜਲੀ ਸਪਲਾਈ ਕਰਦੇ ਹਨ। ਇਨ੍ਹਾਂ ਟਰਾਂਸ-ਫਾਰਮਰਜ਼ ਤੇ ਬਿਜਲੀ ਬੋਰਡ ਦੇ ਖਰਚੇ ਤੇ ਇਹ ਸ਼ੰਟ ਕੈਪੇਸੀਟਰਜ਼ ਲਗਾਉਣੇ ਚਾਹੀਦੇ ਹਨ।

**ਸ੍ਰੀ ਸਪੀਕਰ** : ਤੁਸੀਂ ਖਤਮ ਕਰੋ ਜੀ । ਹਾਂ ਜੀ, ਐਫ.ਐਮ. ਸਾਹਿਬ ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ** : ਮੈਂ ਇਕ ਅੱਧੇ ਮਿੰਟ ਵਿਚ ਹੀ ਖਤਮ ਕਰਦਾ ਹਾਂ ਜੀ । ਜਿਨ੍ਹਾਂ ਕਿਸਾਨਾਂ ਨੇ ਸ਼ੰਟ ਕੈਪੇਸੀਟਰ ਨਹੀਂ ਲਾਏ ਬਿਜਲੀ ਬੋਰਡ ਵਾਲੇ ਉਨ੍ਹਾਂ ਦੇ ਬਿਲ ਵਸੂਲ ਨਹੀਂ ਕਰ ਰਹੇ । ਫਿਰ ਉਨ੍ਹਾਂ ਉਤੇ 10% ਸਰਚਾਰਜ ਲਾਇਆ ਜਾ ਰਿਹਾ ਹੈ। ਪੰਜਾਬ ਸਰਕਾਰ ਨੂੰ ਇਸ ਵੱਲ ਧਿਆਨ ਦੇਣ ਚਾਹੀਦਾ ਹੈ।

**ਸਰਦਾਰ ਬੀਰਪਾਲ ਸਿੰਘ** : ਸਪੀਕਰ ਸਾਹਿਬ, ਸਾਨੂੰ ਵੀ ਬੋਲਣ ਲਈ ਟਾਈਮ ਮਿਲਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਹਾਲਾਂ 2 ਬਿਲ ਪਾਸ ਕਰਨ ਵਾਲੇ ਹਨ । ਐਫ. ਐਮ. ਸਾਹਿਬ, ਤੁਸੀਂ ਬੋਲੋ।

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਮੈਂ ਵੀ ਬੋਲਣਾ ਹੈ।

**ਸ੍ਰੀ ਸਪੀਕਰ** : ਨਹੀਂ ਜੀ। ਐਫ.ਐਮ. ਸਾਹਿਬ, ਤੁਸੀਂ ਬੋਲੋ ।

**ਸ੍ਰੀ ਗੁਰਦਿਆਲ ਸੈਣੀ** : ਮੈਂ ਦੱਸਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਜਲੰਧਰ ਦਾ ਇਕ ਅਖਬਾਰ ਵਾਲਾ ਬਿਜਲੀ ਦੀ ਚੋਰੀ ਕਰਦਾ ਹੈ । ਬਾਕੀ ਜੇ ਤੁਸੀਂ ਟਾਈਮ ਨਹੀਂ ਦੇਣਾ ਤਾਂ ਤੁਹਾਡੀ ਮਰਜ਼ੀ ਹੈ ।

**ਸ੍ਰੀ ਸਪੀਕਰ** : ਐਫ.ਐਮ. ਜੀ, ਤੁਸੀਂ ਸ਼ੁਰੂ ਕਰੋ ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) : ਸਪੀਕਰ ਸਾਹਿਬ, ਹਾਊਸ ਵਿਚ ਜਿਹੜਾ ਬਿਜਲੀ ਦੀ ਡਿਊਟੀ ਬਾਰੇ ਬਿਲ ਪੇਸ਼ ਹੋਇਆ ਹੈ ਉਸ ਉਤੇ ਮਾਨਯੋਗ ਮੈਂਬਰਾਂ ਨੇ ਆਪਣੀ ਰਾਏ ਦਿੱਤੀ ਹੈ ਅਤੇ ਕ੍ਰਿਟੀਸਿਜ਼ਮ ਵੀ ਕੀਤੀ ਹੈ। ਮੈਂ ਸਾਰਿਆਂ ਦਾ ਮਸ਼ਕੂਰ ਹਾਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਬਿਲ ਲਿਆਂਦਾ ਗਿਆ ਹੈ, ਠੀਕ ਹੀ ਇਥੇ ਮਾਨ ਸਾਹਿਬ ਨੇ ਕਿਹਾ ਸੀ ਕਿ ਇਸ ਦੇ ਨਾਲ ਕੋਈ ਬਹੁਤ ਜ਼ਿਆਦਾ ਸਾਡੇ ਰੀਸੋਰਸਿਜ਼ ਮੋਬੇਲਾਈਜ਼ ਨਹੀਂ ਹੋਣਗੇ। ਡਿਊਟੀ ਅਤੇ ਟੈਰਿਫ ਵਧਾਉਣ ਨਾਲ ਕੁਝ ਲੱਖ ਜਾਂ ਕਰੋੜ ਤਕ ਹੀ ਪਹੁੰਚ ਸਕਾਂਗੇ । (ਵਿਘਨ) ਇਹ ਚੀਜ਼ ਇਥੇ ਨਹੀਂ ਆਈ, ਇਹ ਨੋਟੀਫੀਕੇਸ਼ਨ ਨਾਲ ਹੱਲ ਹੋ ਸਕਦੀ ਹੈ । ਇਹ ਬਿਲ ਡਿਊਟੀ ਅਤੇ ਟੈਰਿਫ ਵਧਾਉਣ ਵਾਸਤੇ ਲਿਆਂਦਾ ਗਿਆ ਹੈ । ਮੈਂ ਪਹਿਲਾਂ ਇਹ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਡਿਊਟੀ ਅਤੇ ਟੈਰਿਫ ਅਲੱਗ ਅਲੱਗ ਚੀਜ਼ਾਂ ਹਨ ਲੇਕਿਨ ਇਥੇ ਬਹਿਸ ਸਾਰੇ ਬਿਜਲੀ ਬੋਰਡ ਤੇ ਹੋ ਗਈ ਹੈ । ਬਿਜਲੀ ਬੋਰਡ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜੋ ਕਿ ਸਾਡੇ ਪੰਜਾਬ ਦੀ ਸੇਵਾ ਕਰ ਰਿਹਾ ਹੈ, 1980-81 ਵਿਚ 73 ਕਰੋੜ ਰੁਪਏ ਦਾ ਸ਼ਾਰਟਫਾਲ ਸੀ । 1981-82 ਵਿਚ 82 ਕਰੋੜ ਰੁਪਏ ਦਾ ਸ਼ਾਰਟਫਾਲ ਹੋਵੇਗਾ । ਹਾਲਤ ਨੇ ਮਜ਼ਬੂਰ ਕੀਤਾ ਅਤੇ ਪਿਛਲੇ ਸਾਲਾਂ ਵਿਚ ਜੋ ਕੀਮਤਾਂ ਚੜ੍ਹੀਆਂ ਉਨ੍ਹਾਂ ਨੂੰ ਦੇਖਦੇ ਹੋਏ ਅਸੀਂ ਟੈਰਿਫ ਅਤੇ ਡਿਊਟੀ ਵਧਾਉਣੀ ਹੈ । ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ 1975 ਵਿਚ ਟੈਰਿਫ ਡਿਊਟੀ ਵਧੀ ਸੀ ਅਤੇ ਉਸ ਦੇ ਬਾਅਦ ਹੁਣ ਦੁਬਾਰਾ ਇਹ ਮਾਮਲਾ ਲਿਆਂਦਾ ਗਿਆ ਹੈ । 1975 ਵਿਚ ਕੋਲਾ 132 ਰੁਪਏ ਪਰ ਟਨ ਸੀ। 1981 ਵਿਚ ਕੋਲੇ ਦੀ ਕੀਮਤ 300 ਰੁਪਏ ਪਰ ਟਨ ਹੈ । ਫਰਨਿਸ਼ ਆਇਲ 1975 ਵਿਚ 775.4 ਰੁਪਏ ਪਰ ਕਿਲੋ ਲਿਟਰ ਸੀ ਜਿਸ ਦੀ ਕੀਮਤ 1981 ਵਿਚ 2,513 ਰੁਪਏ ਪਰ ਕਿਲੋ ਲਿਟਰ ਹੋ ਗਈ । ਲੁਬਰੀਕੈਂਟ ਦੀ ਕੀਮਤ 1975 ਵਿਚ 1091 ਰੁਪਏ 35 ਪੈਸੇ ਸੀ ਜਿਸ

ਦੀ 1981 ਵਿਚ ਕੀਮਤ 2,530 ਰੁਪਏ ਪਰ ਕਿਲੋ ਲਿਟਰ ਹੋ ਗਈ । ਇਹੀ ਨਹੀਂ, ਸਪੀਕਰ ਸਾਹਿਬ, ਕਰਮਚਾਰੀਆਂ ਦੀ ਗਿਣਤੀ ਵਧ ਗਈ । ਫਿਰ ਉਨ੍ਹਾਂ ਨੂੰ ਏ. ਡੀ. ਏ. ਦੀਆਂ ਕਿਸ਼ਤਾਂ ਦਿੱਤੀਆਂ । 1975 ਵਿਚ ਬੋਰਡ ਦਾ ਖਰਚਾ ਐਸਟੈਬਲਿਸ਼ਮੈਂਟ, ਮੇਨਟੀਨੈਂਸ ਅਤੇ ਓਪਰੇਸ਼ਨ ਤੇ 2 ਕਰੋੜ 71 ਲੱਖ ਰੁਪਿਆ ਸੀ ਪਰ ਹੁਣ ਇਹ ਖਰਚਾ, ਸਪੀਕਰ ਸਾਹਿਬ, 16 ਕਰੋੜ 9 ਲੱਖ ਹੈ।

**ਸ਼੍ਰੀ ਸਪੀਕਰ** : ਮੈਂਬਰ ਇਹੀ ਕਹਿੰਦੇ ਹਨ ਕਿ ਇਸ ਖਰਚੇ ਤੇ ਕੰਟਰੋਲ ਕਰੋ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਤੁਸੀਂ ਵੀ ਚੰਗਾ ਕਰ ਰਹੇ ਹੋ। ਮੈਂ ਤੁਹਾਡਾ ਵੀ ਮਸ਼ਕੂਰ ਹਾਂ। ਪਹਿਲਾਂ ਮੈਂ ਤੁਹਾਡੀ ਤਸੱਲੀ ਕਰਾਉਣੀ ਚਾਹੁੰਦਾ ਹਾਂ। ਜੋ ਕੁਝ ਵਧਿਆ ਹੈ, ਜਿੰਨੀਆਂ ਕੀਮਤਾਂ ਵਧੀਆਂ ਹਨ ਉਸ ਨੂੰ ਦੇਖਦੇ ਹੋਏ ਅਗਰ ਡਿਊਟੀ ਅਤੇ ਟੈਰਿਫ ਨਹੀਂ ਵਧਾਉਂਦੇ ਤਾਂ ਫਿਰ ਪੰਜਾਬ ਸਟੇਟ ਇਲੈਕਟ੍ਰੀਸਿਟੀ ਬੋਰਡ ਦਾ ਭੱਠਾ ਬੈਠ ਜਾਵੇਗਾ, ਇਸ ਤਰ੍ਹਾਂ ਪੰਜਾਬ ਦੇ ਲੋਕਾਂ ਦੀ ਬੋਰਡ ਸੇਵਾ ਨਹੀਂ ਕਰ ਸਕੇਗਾ । ਇਸ ਲਈ ਇਹ ਡਿਊਟੀ ਅਤੇ ਟੈਰਿਫ ਵਧਾਉਣਾ ਜ਼ਰੂਰੀ ਸੀ । ਜਿਥੋਂ ਤਕ ਥੈਫਟਸ, ਲਾਈਨ ਲਾਸਿਜ਼ ਦਾ ਸਵਾਲ ਹੈ, ਉਸ ਬਾਰੇ ਪੰਜਾਬ ਸਰਕਾਰ ਅਤੇ ਬਿਜਲੀ ਬੋਰਡ ਬੜਾ ਐਂਕਸ਼ਸ਼ ਹੈ । 1980-81 ਵਿਚ 1377 ਸਰਪਰਾਈਜ਼ ਚੈਕਿੰਗਜ਼ ਹੋਈਆਂ । 310 ਚੋਰੀਆਂ ਫੜੀਆਂ ਗਈਆਂ । ਡਿਫਾਲਟਰ ਮੀਟਰ ਰੀਡਿੰਗ ਦੇ 507 ਕੇਸਿਜ਼ ਫੜੇ ਗਏ । 700 ਅਨਐਥੋ-ਰਾਈਜ਼ਡ ਲੋਡ ਡਿਟੈਕਟ ਕੀਤੇ ਗਏ । ਇਸ ਤਰ੍ਹਾਂ 47 ਲੱਖ 87 ਹਜ਼ਾਰ ਰੁਪਏ ਦੇ ਜੁਰਮਾਨੇ ਵਸੂਲ ਕੀਤੇ । ਜੈਨਰੇਸ਼ਨ ਜਿਹੜੀ ਹੈ ਇਹ 1979-80 ਵਿਚ 20 ਫੀ ਸਦੀ ਸੀ। ਉਹ ਹੁਣ 37% ਹੈ ਅਤੇ ਇਹ 37 ਤੋਂ 40% ਤਕ ਲੈ ਜਾਵਾਂਗੇ । ਜਿਥੋਂ ਤਕ ਲਾਈਨ ਲਾਸਿਜ਼ ਦਾ ਸਵਾਲ ਹੈ ਉਹ 22.82 ਸੀ ਅਤੇ ਉਸ ਨੂੰ ਅਸੀਂ 1979-80 ਵਿਚ ਘਟਾ ਕੇ 20.03% ਕੀਤਾ ਹੈ । ਸਾਡੀ ਕੋਸ਼ਿਸ਼ ਹੈ ਕਿ ਚੋਰੀਆਂ ਫੜੀਏ। ਲਾਈਨ ਲਾਸਿਜ਼ ਘੱਟ ਹੋਣ ਅਤੇ ਹੋਰ ਫਾਲਤ ਖਰਚਾ ਜਿਹੜਾ ਹੈ ਉਸ ਨੂੰ ਬਚਾਇਆ ਜਾਵੇ। ਕਿਉਂਕਿ ਅਸੀਂ ਉਹ 82 ਕਰੋੜ ਰੁਪਿਆ ਪੂਰਾ ਕਰ ਰਹੇ ਹਾਂ । ਇਹ ਟੈਰਿਫ ਅਤੇ ਡਿਊਟੀ ਵਧਾਉਣ ਨਾਲ ਸਾਲ ਦਾ 33 ਕਰੋੜ ਰੁਪਿਆ ਸਾਨੂੰ ਮਿਲਣਾ ਹੈ ਅਤੇ ਬਾਕੀ ਸਾਰੇ ਲੂਪਹੋਲਜ਼ ਨੂੰ ਪਲੱਗ ਕਰਕੇ ਪੈਸਾ ਇਕੱਠਾ ਕਰ ਸਕਾਂਗੇ । ਹੋਰ ਤਰੀਕਾ ਹੈ ਨਹੀਂ। ਸਪੀਕਰ ਸਾਹਿਬ, ਡਿਊਟੀ ਔਰ ਟੈਰਿਫ ਵਧਾਉਣ ਬਾਰੇ ਪੰਜਾਬ ਸਰਕਾਰ ਨੇ ਇਕ ਸ਼ਲਾਘਾ ਯੋਗ ਕਦਮ ਉਠਾਇਆ ਹੈ । ਪਰ ਮੈਨੂੰ ਅਫਸੋਸ ਹੈ ਕਿ ਕੁਝ ਸਾਡੇ ਮੈਂਬਰਾਂ ਨੇ ਉਸ ਨੂੰ ਕ੍ਰਿਟੇਸਾਈਜ਼ ਕੀਤਾ ਹੈ ਅਤੇ ਇਸ ਨੂੰ ਹੋਰ ਢੰਗ ਨਾਲ ਦੇਖਿਆ ਹੈ । ਮਿਸਾਲ ਦੇ ਤੌਰ ਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਪਹਿਲੀ ਵਾਰ ਹੈ ਕਿ ਕਿਸੇ ਸਰਕਾਰ ਨੇ ਗਰੀਬਾਂ ਦਾ ਐਨਾ ਖਿਆਲ ਰੱਖਿਆ ਹੋਵੇ। ਜਿਹੜਾ 25 ਯੂਨਿਟਸ ਤੱਕ ਬਿਜਲੀ ਇਸਤੇਮਾਲ ਕਰਦਾ ਹੈ ਉਸ ਦਾ ਟੈਰਿਫ ਅਤੇ ਡਿਊਟੀ ਬਿਲਕੁਲ ਨਹੀਂ ਵਧਾਈ, ਉਸ ਨੂੰ ਪਿਛਲੇ ਰੇਟ ਤੇ ਹੀ ਬਿਜਲੀ ਦਿੱਤੀ ਜਾਣੀ ਹੈ। ਸੋ ਇਹ ਪੰਜਾਬ ਸਰਕਾਰ ਨੇ ਇਸ ਤਰ੍ਹਾਂ ਕੀਤਾ ਹੈ । (ਥੰਪਿੰਗ) ਇਸ ਤਰ੍ਹਾਂ ਗਰੀਬ ਲੋਕਾਂ ਦਾ ਖਿਆਲ ਰਖਿਆ ਹੈ ।

**ਸਰਦਾਰ ਬਲਦੇਵ ਸਿੰਘ ਮਾਨ** : ਤੁਸੀਂ ਐਸ਼ੋਰੈਂਸ ਦਿਓ ਕਿ ਨਹੀਂ ਵਧਾਉਗੇ ?

**ਵਿੱਤ ਮੰਤਰੀ** : ਨਹੀਂ ਵਧਾਉਂਦੇ। 25 ਯੂਨਿਟਸ ਤੱਕ ਜਿਹੜੇ ਬਿਜਲੀ ਵਰਤਦੇ ਹਨ ਉਨ੍ਹਾਂ ਦੀ ਤਾਦਾਦ 9 ਲੱਖ 65 ਹਜ਼ਾਰ ਹੈ । ਸੋ ਐਨੇ ਫੈਮਿਲੀਜ਼ ਨੂੰ ਅਸੀਂ ਫਾਇਦਾ ਪਹੁੰਚਾਇਆ ਹੈ। ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਨਾ ਸਿਰਫ 25 ਯੂਨਿਟਸ ਤਕ ਜਿਹੜੀ

[ਵਿੱਤ ਮੰਤਰੀ]

ਬਿਜਲੀ ਕੰਜ਼ਿਊਮ ਕਰਦੇ ਹਨ ਉਨ੍ਹਾਂ ਦਾ ਹੀ ਖਿਆਲ ਕੀਤਾ ਹੈ ਬਲਕਿ ਪੰਜਾਬ ਦਾ ਕਿਸਾਨ, ਜੋ ਕਿ ਰੀੜ੍ਹ ਦੀ ਹੱਡੀ ਹੈ ਜਿਹੜਾ ਸਾਰੇ ਹਿੰਦੁਸਤਾਨ ਨੂੰ ਅਨਾਜ ਦਿੰਦਾ ਹੈ ਅਤੇ ਜਿਹੜਾ ਹਿੰਦੁਸਤਾਨ ਦੇ ਅਨਾਜ ਦਾ ਭੰਡਾਰ ਭਰਦਾ ਹੈ, ਉਸ ਕਿਸਾਨ ਦਾ ਅਸੀਂ ਖਿਆਲ ਰੱਖਿਆ ਹੈ। ਕਿਸਾਨ ਜਿਹੜੀ ਟਿਊਬਵੈੱਲ ਵਾਸਤੇ ਬਿਜਲੀ ਇਸਤੇਮਾਲ ਕਰਦਾ ਹੈ ਉਸ ਦਾ ਰੇਟ ਬਿਲਕੁਲ ਉਹੀ ਰੱਖਿਆ ਹੈ, ਉਸ ਦਾ ਰੇਟ ਬਿਲਕੁਲ ਨਹੀਂ ਵਧਾਇਆ ਤਾ ਕਿ ਉਸ ਤੇ ਬੋਝ ਦਾ ਪਵੇ । ਕਿਸਾਨਾਂ ਦੀ ਗਿਣਤੀ 3 ਲੱਖ ਹੈ ਔਰ ਹੋਰ 9 ਲੱਖ 65 ਹਜ਼ਾਰ 25 ਯੂਨਿਟਸ ਤੱਕ ਬਿਜਲੀ ਵਰਤਣ ਵਾਲੇ ਹਨ, ਇਸ ਤਰ੍ਹਾਂ 12 ਲੱਖ 65 ਹਜ਼ਾਰ ਕੰਜ਼ਿਊਮਰਜ਼ ਨੂੰ ਅਸੀਂ ਫਾਇਦਾ ਪਹੁੰਚਾਇਆ ਹੈ। ਟੋਟਲ ਕੰਜ਼ਿ-ਊਮਰ ਪੰਜਾਬ ਦੇ 20 ਲੱਖ ਹਨ। ਉਨ੍ਹਾਂ ਵਿਚੋਂ 65% ਕੰਜ਼ਿਊਮਰਜ਼ ਤੇ ਇਸ ਟੈਰਿਫ ਅਤੇ ਡਿਊਟੀ ਵਧਣ ਨਾਲ ਕੋਈ ਅਫੈਕਟ ਨਹੀਂ ਹੁੰਦਾ। ਪੰਜਾਬ ਦੀ ਸਰਕਾਰ, ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਪੰਜਾਬ ਦੇ ਕਿਸਾਨ, ਪੰਜਾਬ ਦੇ ਗਰੀਬਾਂ ਦਾ ਪੂਰਾ ਪੂਰਾ ਖਿਆਲ ਰੱਖਿਆ ਹੈ ਤਾਕਿ ਉਨ੍ਹਾਂ ਤੇ ਕੋਈ ਅਫੈਕਟ ਨਾ ਹੋਵੇ । ਸਪੀਕਰ ਸਾਹਿਬ, ਇਹ ਗੱਲ ਨਹੀਂ ਕਿ ਇਸ ਤਰ੍ਹਾਂ ਕਰਨ ਨਾਲ ਕੋਈ ਨੁਕ-ਸਾਨ ਨਹੀਂ ਹੁੰਦਾ । ਐਗਰੀਕਲਚਰ ਨੂੰ ਫਾਇਦਾ ਪਹੁੰਚਾਉਣ ਨਾਲ ਸਾਨੂੰ 23 ਕਰੋੜ ਰੁਪਏ ਦਾ ਘਾਟਾ ਪਵੇਗਾ । ਡੋਮੈਸਟਿਕ ਕੰਜ਼ਿਊਮਰਜ਼ ਦੀ ਮੱਦਦ ਕਰਨ ਨਾਲ ਸਾਨੂੰ 1.5 ਕਰੋੜ ਰੁਪਏ ਦਾ ਨੁਕਸਾਨ ਹੋਵੇਗਾ । ਇਹ ਹੀ ਨਹੀਂ ਟਿਊਬਵੈੱਲਾਂ ਲਈ ਜ਼ਿਆਦਾ ਕੁਨੈਕਸ਼ਨ ਦੇਣ ਵੱਲ ਵੀ ਖਿਆਲ ਰੱਖਿਆ ਜਾਂਦਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ 1980-81 ਵਿਚ 21 ਹਜ਼ਾਰ ਟਿਊਬਵੈੱਲਾਂ ਨੂੰ ਕੁਨੈਕਸ਼ਨ ਦਿਤੇ ਗਏ। 1981-82 ਵਿਚ 1 ਲੱਖ ਟਿਊਬਵੈੱਲਾਂ ਨੂੰ ਕੁਨੈਕਸ਼ਨ ਦੇਣ ਦਾ ਟਾਰਗੈਟ ਹੈ। ਇੰਡਸਟਰੀਅਲ ਕੁਨੈਕਸ਼ਨ 3 ਹਜ਼ਾਰ ਹੋਰ ਦਿਆਂਗੇ। ਇਸ ਦੇ ਨਾਲ ਹੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਾਵਰ ਕੁਨੈਕਸ਼ਨ ਵੱਲ ਸਾਡਾ ਸਭ ਤੋਂ ਜ਼ਿਆਦਾ ਖਿਆਲ ਹੈ। ਇਥੇ ਕਿਹਾ ਗਿਆ ਕਿ ਬਿਜਲੀ ਬੰਦ ਹੋ ਜਾਂਦੀ ਹੈ, ਬਿਜਲੀ ਰੁਕ ਜਾਂਦੀ ਹੈ ਅਤੇ ਬਿਜਲੀ ਮਿਲ ਨਹੀਂ ਰਹੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਪੰਜਾਬ ਇਕ ਐਸਾ ਸੂਬਾ ਹੈ ਜਿਸ ਦੇ ਹਰ ਘਰ ਵਿਚ, ਹਰ ਪਿੰਡ ਵਿਚ ਬਿਜਲੀ ਹੈ ਅਤੇ ਪੰਜਾਬ ਦਾ ਹਰ ਵਿਅਕਤੀ ਬਿਜਲੀ ਇਸਤੇਮਾਲ ਕਰ ਰਿਹਾ ਹੈ। ਸਾਨੂੰ ਇਸ ਗੱਲ ਦੀ ਖੁਸ਼ੀ ਹੈ ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਪੰਜਾਬ ਨੂੰ ਇੰਡਸਟਰੀਆਲਾਈਜ਼ ਕਰਨਾ ਚਾਹੁੰਦੇ ਹਾਂ ਤਾਂ ਸਾਨੂੰ ਬਿਜਲੀ ਦੀ ਹੋਰ ਲੋੜ ਹੋਵੇਗੀ । ਪੰਜਾਬ ਸਰਕਾਰ ਨੇ ਬਿਜਲੀ ਨੂੰ ਵਧਾਉਣ ਦੀ ਕੋਸ਼ਿਸ਼ ਕੀਤੀ ਹੈ। ਸ਼ਾਨਨ ਪ੍ਰੋਜੈਕਟ ਸਾਨੂੰ ਫਰਵਰੀ, 1982 ਵਿਚ 60 ਮੈਗਾਵਾਟ ਬਿਜਲੀ ਦੇ ਦੇਵੇਗਾ । ਇਸੇ ਤਰ੍ਹਾਂ ਅਨੰਦ ਪੁਰ ਸਾਹਿਬ ਦਾ ਪ੍ਰੋਜੈਕਟ 1982-83 ਵਿਚ ਸਾਨੂੰ 134 ਮੈਗਾਵਾਟ ਬਿਜਲੀ ਦੇ ਦੇਵੇਗਾ । ਮੁਕੇਰੀਆਂ ਹਾਈਡਲ ਪ੍ਰੋਜੈਕਟ ਜੋ ਹੈ ਉਹ ਕੁਝ ਬਿਜਲੀ 1982 ਵਿਚ ਵੀ ਦੇਵੇਗਾ ਪਰ ਅਪਰੈਲ, 1985 ਤਕ ਉਹ 207 ਮੈਗਾਵਾਟ ਬਿਜਲੀ ਦੇ ਦੇਵੇਗਾ । ਇਸੇ ਤਰ੍ਹਾਂ, ਸਪੀਕਰ ਸਾਹਿਬ, ਰੋਪੜ ਥਰਮਲ ਪਲਾਂਟ ਜੋ ਹੈ ਉਹ 1983-84 ਵਿਚ ਕੰਪਲੀਟ ਹੋ ਜਾਵੇਗਾ ਔਰ ਉਹ 210×2=420 ਮੈਗਾਵਾਟ ਬਿਜਲੀ ਸਾਨੂੰ ਦੇਵੇਗਾ । ਇਸ ਤੋਂ ਇਲਾਵਾ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਫਿਰ ਵੀ ਸੰਤੁਸ਼ਟ ਨਹੀਂ । ਅਸੀਂ ਬਿਜਲੀ ਦੇ ਲਈ ਹਿਮਾਚਲ ਪ੍ਰਦੇਸ਼ ਸਰਕਾਰ ਨਾਲ ਵੀ ਗੱਲ ਬਾਤ ਕਰ ਰਹੇ ਹਾਂ ਔਰ ਸਾਡੇ ਚੀਫ਼ ਮਨਿਸਟਰ ਉਥੇ ਜਾ ਕੇ ਵੀ ਗੱਲ ਬਾਤ ਕਰਕੇ ਆਏ ਹਨ। ਕੋਲ ਡੈਮ ਪ੍ਰੋਜੈਕਟ ਲਾਉਣ ਲਈ ਅਸੀਂ ਤਿਆਰੀ ਕਰ ਰਹੇ ਹਾਂ ਔਰ ਆਸ ਹੈ ਕਿ ਅਸੀਂ ਗੱਲ ਬਾਤ ਕਰਕੇ ਜਲਦੀ ਹੀ ਸ਼ੁਰੂ ਕਰ ਦੇਵਾਂਗੇ। ਇਸ ਕੋਲ ਡੈਮ ਤੋਂ ਸਾਨੂੰ 600 ਮੈਗਾਵਾਟ ਬਿਜਲੀ ਮਿਲ ਜਾਵੇਗੀ । ਇਸੇ ਤਰ੍ਹਾਂ ਕਰਚਮ ਵਾਂਗਟੂ ਹਾਈਡਲ ਪ੍ਰੋਜੈਕਟ ਹੈ ਉਸ ਤੋਂ ਵੀ ਸਾਨੂੰ 600 ਮੈਗਾਵਾਟ ਬਿਜਲੀ ਮਿਲਣ ਦੀ ਆਸ ਹੈ । ਸਪੀਕਰ ਸਾਹਿਬ, ਪੰਜਾਬ ਸਰਕਾਰ ਬਿਜਲੀ ਦੇ

ਮਾਮਲੇ ਵਿਚ ਸੁਜੱਗ ਹੈ ਔਰ ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਲਗਾਤਾਰ ਬਿਜਲੀ ਮਿਲੇ। ਅਸੀਂ ਚਾਹੁੰਦੇ ਹਾਂ ਕਿ ਹੁਣ ਜੋ ਥੋੜ੍ਹੀ ਬਹੁਤ ਇੰਡਸਟਰੀ ਵਾਲਿਆਂ ਨੂੰ ਤਕਲੀਫ ਹੁੰਦੀ ਹੈ, ਘਰਾਂ ਵਿਚ ਜੋ ਬਿਜਲੀ ਵਰਤਦੇ ਹਨ ਉਨ੍ਹਾਂ ਨੂੰ ਜੋ ਥੋੜ੍ਹੀ ਬਹੁਤ ਤਕਲੀਫ ਹੁੰਦੀ ਹੈ ਉਹ ਵੀ ਨਾ ਹੋਵੇ। ਇਸ ਵੇਲੇ ਜੋ ਉਨ੍ਹਾਂ ਨੂੰ ਤਕਲੀਫ ਹੈ ਉਹ ਇਸ ਵਜ੍ਹਾ ਕਰਕੇ ਹੈ ਕਿ ਅਸੀਂ ਪੈਡੀ ਦੀ ਫਸਲ ਵਾਸਤੇ ਕਿਸਾਨ ਨੂੰ ਬਿਜਲੀ ਦੇ ਰਹੇ ਹਾਂ। ਤੁਹਾਨੂੰ ਪਤਾ ਹੈ ਐਤਕੀ ਬਾਰਸ਼ਾਂ ਨਹੀਂ ਹੋਈਆਂ ਔਰ ਪੈਡੀ ਦੀ ਜੋ ਸੋਇੰਗ ਹੋਈ ਹੈ ਉਸ ਦੇ ਵਾਸਤੇ ਪਾਣੀ ਦੀ ਲੋੜ ਹੈ, ਉਸ ਦੇ ਪੱਕਣ ਵਾਸਤੇ ਬਿਜਲੀ ਦੀ ਲੋੜ ਹੈ, ਟਿਊਬਵੈਲਾਂ ਲਈ ਬਿਜਲੀ ਦੀ ਲੋੜ ਹੈ ਜਿਸ ਕਰਕੇ ਉਧਰ ਬਿਜਲੀ ਕੁਝ ਜ਼ਿਆਦਾ ਦਿੱਤੀ ਜਾ ਰਹੀ ਹੈ। ਸਾਨੂੰ ਪੈਡੀ ਦੀ ਫਸਲ ਦਾ ਬਹੁਤ ਫਿਕਰ ਹੈ, ਕਿਸਾਨ ਦਾ ਬਹੁਤ ਫਿਕਰ ਹੈ ਔਰ ਇਸ ਫਿਕਰ ਨੂੰ ਹੀ ਮੱਦੇ ਨਜ਼ਰ ਰੱਖਦੇ ਹੋਏ ਅਸੀਂ ਕਿਸਾਨ ਨੂੰ ਉਸ ਦੇ ਟਿਊਬਵੈਲਾਂ ਵਾਸਤੇ ਬਿਜਲੀ ਜ਼ਿਆਦਾ ਦੇ ਰਹੇ ਹਾਂ ਤਾਕਿ ਪੰਜਾਬ ਦੇ ਕਿਸਾਨ ਦੀ ਪੈਡੀ ਖਰਾਬ ਨਾ ਹੋਵੇ, ਪੰਜਾਬ ਦੇ ਕਿਸਾਨ ਦਾ ਝੋਨਾ ਬਰਬਾਦ ਨਾ ਹੋਵੇ। ਅਸੀਂ ਸੋਚਿਆ ਹੈ ਕਿ ਅਸੀਂ ਘਰਾਂ ਵਿਚ ਏਅਰ ਕੰਡੀਸ਼ਨਾਂ ਤੋਂ ਬਗੈਰ ਰਹਿ ਲਵਾਂਗੇ, ਅਸੀਂ ਏਅਰ ਕੰਡੀਸ਼ਨ ਤੋਂ ਬਗੈਰ ਰਹਿ ਸਕਦੇ ਹਾਂ ਪਰ ਅਸੀਂ ਇਹ ਕਿਸੇ ਕੀਮਤ ਤੇ ਬਰਦਾਸ਼ਤ ਨਹੀਂ ਕਰਾਂਗੇ ਕਿ ਪੰਜਾਬ ਦੇ ਕਿਸਾਨ ਨੂੰ ਨੁਕਸਾਨ ਹੋਵੇ। ਸਪੀਕਰ ਸਾਹਿਬ, ਮੈਂ ਹਾਊਸ ਨੂੰ ਇਸ ਗੱਲ ਦਾ ਯਕੀਨ ਦੁਆਉਣਾ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਦੇ ਕਿਸਾਨ ਦਾ ਪੂਰਾ ਪੂਰਾ ਖਿਆਲ ਰੱਖਾਂਗੇ, ਇੰਡਸਟਰੀ ਦਾ ਵੀ ਖਿਆਲ ਰੱਖਾਂਗੇ ਔਰ ਉਸ ਦੇ ਮੁਤਾਬਿਕ ਚਾਹਾਂਗੇ ਕਿ ਬਿਜਲੀ ਹੋਰ ਜ਼ਿਆਦਾ ਪੈਦਾ ਹੋਵੇ, ਪੰਜਾਬ ਵਿਚ ਜ਼ਿਆਦਾ ਬਿਜਲੀ ਪੈਦਾ ਕਰਕੇ ਪੰਜਾਬ ਦੇ ਲੋਕਾਂ ਦੀ ਅਸੀਂ ਸੇਵਾ ਕਰ ਸਕੀਏ। ਅਸੀਂ ਚਾਹੁੰਦੇ ਹਾਂ ਕਿ ਕਿ ਸਨੱਅਤ ਵਿਚ ਵੀ ਤਰੱਕੀ ਹੋਵੇ ਅਤੇ ਕਿਰਸਾਣੀ ਵਿਚ ਵੀ ਤਰੱਕੀ ਹੋਵੇ। ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਔਰ ਕਹਿਣਾ ਚਾਹੁੰਦਾ ਹਾਂ ਕਿ ਇਹ ਬਿਲ ਸਰਬਸੰਮਤੀ ਨਾਲ ਪਾਸ ਹੋ ਜਾਣਾ ਚਾਹੀਦਾ ਹੈ।

**Mr. Speaker** : Question is—

That this House disapproves the Punjab Electricity (Duty) Amendment Ordinance, 1981 (Punjab Ordinance No. 9 of 1981).

*The motion was lost.*

**Mr. Speaker** : Question is—

That the Punjab Electricity (Duty) Amendment Bill be taken into consideration at once.

*The motion was carried.*

**ਸ੍ਰੀ ਗੁਰਦਿਆਲ ਸੈਣੀ** : * ** **

**Mr. Speaker**: This is no point of order. ਤੁਸੀਂ ਫਿਰ ਪੁੱਛ ਲੈਣਾ।

**Mr. Speaker** : Now the House will proceed to consider the Bill Clause by Clause.

**Expunge as ordered by the Chair.

**Sub-Clause (2) of Clause 1**

**Mr. Speaker** : Question is—

That Sub-Clause (2) of Clause 1 stand part of the Bill.

*The motion was carried.*

**Clause 2**

**Mr. Speaker** : Question is—

That Clause 2 stand part of the Bill.

*The motion was carried.*

**Clause 3**

**Mr. Speaker** : Question is—

That Clause 3 stand part of the Bill.

*The motion was carried.*

**Sub-Clause (1) of Clause 1**

**Mr. Speaker** : Question is—

That Sub-Clause (1) of Clause 1 stand part of the Bill.

*The motion was carried.*

**Title**

**Mr. Speaker** : Question is—

That Title be the Title of the Bill.

*The motion was carried.*

**Finance Minister (Doctor Kewal Krishan)** : Sir, I beg to move—

That the Punjab Electricity (Duty) Amendment Bill be passed.

**Mr. Speaker** : Motion moved—

That the Punjab Electricity (Duty) Amendment Bill be passed.

**Mr. Speaker** : Question is—

That the Punjab Electricity (Duty) Amendment Bill be passed.

*The motion was carried.*

RAISING OF SLOGANS FROM THE SPEAKER'S GALLERY (*Resumption*)

**Finance Minister (Doctor Kewal Krishan)** : Sir, I beg to move—

That this House resolves that the person calling himself as Sardar Harjeet Singh, son of Sardar Inder Singh, Village Thathi Khara, P.O. Khas, Tehsil Tarn

Taran, District Amritsar, who raised slogans from Speaker's Gallery at 11.05 A.M. today and whom the Watch and Ward Staff took into custody immediately has committed a grave offence and is guilty of the contempt of the House.

This House further resolves that he should be sentenced to simple imprisonment till the adjournment of the House *sine die* and sent to District Jail, Ropar.

**Mr. Speaker** : Motion moved—

That this House resolves that the person calling himself as Sardar Harjeet Singh, son of Sardar Inder Singh, Village Thathi Khara, P.O. Khas, Tehsil Tarn Taran, District Amritsar, who raised slogans from Speaker's Gallery at 11.05 A.M. today and whom the Watch and Ward Staff took into custody immediately has committed a grave offence and is guilty of the contempt of the House.

This House further resolves that he should be sentenced to simple imprisonment till the adjournment of the House *sine die* and sent to Dstrict Jail, Ropar.

**Mr. Speaker** : Question is—

That this House resolves that the person calling himself as Sardar Harjeet Singh, son of Sardar Inder Singh, village Thathi Khara, P. O. Khas, Tehsil Tarn Taran, District Amritsar, who raised slogans from Speaker's Gallery at 11.05 A.M. today and whom the Watch and Ward Staff took into custody immediately has committed a grave offence and is guilty of the contempt of the House.

This House further resolves that he should be sentenced to simple imprisonment till the adjournment of the House *sin die* and sent to District Jail, Ropar.

*The Motion was carried.*

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਅੱਜ ਐਮ. ਐਲ. ਏ. ਹੋਸਟਲ ਵਿਚ ਪਾਣੀ ਨਹੀਂ ਹੈ। ਵਿਧਾਨ ਸਭਾ ਵਿਚ ਵੀ ਪਾਣੀ ਨਹੀਂ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਅੱਜ ਸਵੇਰੇ ਐਮ. ਐਲ. ਏਜ਼ ਨੂੰ ਨਹਾਉਣ ਵਾਸਤੇ ਪਾਣੀ ਨਹੀਂ ਮਿਲਿਆ, ਇਹ ਝੋਨੇ ਨੂੰ ਕਿਥੋਂ ਪਾਣੀ ਦੇ ਦੇਣਗੇ ? (ਹਾਸਾ)

**ਵਿੱਤ ਮੰਤਰੀ** : ਪਾਣੀ ਦੀ ਕੋਈ ਪਾਈਪ ਫਟਣ ਨਾਲ ਸਪਲਾਈ ਖਰਾਬ ਹੋ ਗਈ ਸੀ। ਹੁਣ ਉਹ ਪਾਈਪ ਠੀਕ ਕਰ ਰਹੇ ਹਨ।

------

## THE DENTISTS (PUNJAB AMENDMENT AND VALIDATION) BILL, 1981

**Health and Family Welfare Minister (Shri Sardari Lal Kapoor )** : Sir, I beg to introduce the Dentists (Punjab Amendment and Validation) Bill.

Sir, I also beg to move—

That the Dentists (Punjab Amendment and Validation) Bill be taken into consideration at once.

**Mr. Speaker** : Motion moved—

That the Dentists (Punjab Amendment and Validation) Bill be taken into consideration at once.

## EXTENSION OF TIME OF THE SITTING

**Mr. Speaker :** Is it the pleasure of the House that the time of the sitting of the House be extended upto 1.45 P.M. ?

(Voices : Yes, yes)

**Mr. Speaker :** The time of the sitting of the House is extended upto 1.45 P.M.

## THE DENTISTS PUNJAB AMENDMENT AND VALIDATION BILL, 1981 (*Resumption of Consideration*)

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਸਪੀਕਰ ਸਾਹਿਬ, ਹੈਲਥ ਮਨਿਸਟਰ ਸਾਹਿਬ ਨੇ ਪੰਜਾਬ ਰਾਜ ਦੰਦਾਂ ਦੀ ਕੌਂਸਲ ਬਣਾਉਣ ਲਈ ਇਹ ਬਿਲ ਹਾਊਸ ਵਿਚ ਲਿਆਂਦਾ ਹੈ । ਇਹ ਠੀਕ ਹੈ ਪਰ ਇਸ ਵਿਚ ਕਈ ਲਕੂਨੇ ਹਨ ਕਿਉਂਕਿ ਇਹ ਕੌਂਸਲ ਪਹਿਲਾਂ 30 ਅਪਰੈਲ, 1976 ਤਕ ਸੀ, ਇਸ ਦੇ ਬਾਅਦ ਇਹ ਕੌਂਸਲ ਦੋਬਾਰਾ ਬਣਨੀ ਚਾਹੀਦੀ ਸੀ, ਪਰ ਜਿਹੜੇ ਵੀ ਰਜਿਸਟਰਾਰ ਨੇ ਸਰਕਾਰ ਨੂੰ ਇਸ ਬਾਰੇ ਨਹੀਂ ਦੱਸਿਆ ਕਿ ਕੌਂਸਲ ਬਣਨੀ ਹੈ, ਉਸ ਦੇ ਖਿਲਾਫ ਕੀ ਐਕਸ਼ਨ ਲਿਆ ਗਿਆ ਹੈ ? ਮੈਂ ਕਹਿੰਦਾ ਹਾਂ ਕਿ ਜਿੰਨੀਆਂ ਵੀ ਡੈਮੋਕਰੈਟਿਕ ਵੈਲਿਊਜ਼ ਹਨ ਉਨ੍ਹਾਂ ਨੂੰ ਕਰਬ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿਉਂ ਕਿ ਇਸ ਬਿਲ ਵਿਚ ਨਾਮਜ਼ਦਗੀਆਂ ਹੀ ਕੀਤੀਆਂ ਜਾਣੀਆਂ ਹਨ ਔਰ ਜਿਹੜੇ ਇਨ੍ਹਾਂ ਦੇ ਪੱਪਟ ਹੋਣਗੇ ਉਹ ਬੰਦੇ ਲਏ ਜਾਣਗੇ ਔਰ ਦੂਜਿਆਂ ਲਈ ਕੋਈ ਥਾਂ ਨਹੀਂ ਹੋਵੇਗੀ । ਇਸ ਦੀਆਂ ਚੋਣਾਂ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਠੀਕ ਬੰਦੇ ਆ ਕੇ ਠੀਕ ਕੰਮ ਚਲਾ ਸਕਣ । ਮੈਂ ਕਹਿੰਦਾ ਹਾਂ ਕਿ ਡੈਂਟਲ ਵਿੰਗਜ਼ ਲਈ ਸਾਰੇ ਪੰਜਾਬ ਵਿਚ ਹੋਰ ਜ਼ਿਆਦਾ ਫੰਡ ਰੱਖਣੇ ਚਾਹੀਦੇ ਹਨ । ਬਠਿੰਡਾ ਅਤੇ ਸੰਗਰੂਰ ਜ਼ਿਲ੍ਹਿਆਂ ਵਿਚ ਦੰਦਾਂ ਦੀ ਜ਼ਿਆਦਾ ਬੀਮਾਰੀ ਹੈ, ਵੈਸੇ ਤਾਂ ਪੰਜਾਬ ਦੀ ਹਰ ਡਿਸਪੈਂਸਰੀ ਵਿਚ ਡੈਂਟਲ ਵਿੰਗ ਹੋਣਾ ਚਾਹੀਦਾ ਹੈ, ਪਰ ਇਨ੍ਹਾਂ ਜ਼ਿਲ੍ਹਿਆਂ ਦੀਆਂ ਹੋਰ ਡਿਸਪੈਂਸਰੀਆਂ ਵਿਚ ਇਹ ਵਿੰਗ ਲਾਜ਼ਮੀ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਲੋਕਾਂ ਦੀ ਹੈਲਥ ਲਈ ਵੱਧ ਤੋਂ ਵੱਧ ਪੈਸਾ ਰੱਖਣਾ ਚਾਹੀਦਾ ਹੈ। ਅਗਰ ਲੋਕਾਂ ਦੀ ਹੈਲਥ ਨਹੀਂ ਹੋਵੇਗੀ ਤਾਂ ਕੁਝ ਨਹੀਂ ਹੋਵੇਗਾ । ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਬੱਚਿਆਂ ਦਾ ਮੈਡੀਕਲ ਸਰਵੇ ਕਰਾਉਣਾ ਹੈ ਅਗਰ ਹੋ ਜਾਵੇ ਤਾਂ ਠੀਕ ਹੈ, ਪਰ ਡਿਸਪੈਂਸਰੀਆਂ ਵਿਚ ਤਾਂ ਦਵਾਈਆਂ ਹੀ ਨਹੀਂ ਹਨ। ਪੈਸਾ ਜ਼ਿਆਦਾ ਰੱਖ ਕੇ ਸਾਰੀਆਂ ਡਿਸਪੈਂਸਰੀਆਂ ਵਿਚ ਵੱਧ ਤੋਂ ਵੱਧ ਦਵਾਈਆਂ ਦੇਣ ਤਾ ਕਿ ਸਾਡੇ ਲੋਕਾਂ ਦੀ ਸਿਹਤ ਦਾ ਪੂਰਾ ਖਿਆਲ ਰੱਖਿਆ ਜਾ ਸਕੇ ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.) : ਸਪੀਕਰ ਸਾਹਿਬ, ਇਹ ਸੈਂਟਰਲ ਐਕਟ ਹੈ, ਇਹ ਉਸ ਦੀ ਵਾਇਓਲੇਸ਼ਨ ਕਰ ਰਹੇ ਹਨ। ਆਪ ਪੜ੍ਹ ਲਵੋ, ਇਸ ਦਾ ਜਿਹੜਾ ਸੈਕਸ਼ਨ 21 ਹੈ ਉਸ ਵਿਚ ਲਿਖਿਆ ਹੈ :

Four members elected from among themselves by dentists.

ਇਸ ਦੇ ਮੁਤਾਬਕ ਇਲੈਕਸ਼ਨਾਂ ਹੋਣੀਆਂ ਚਾਹੀਦੀਆਂ ਹਨ। ਨਾਮੀਨੇਸ਼ਨ ਦਾ ਅਧਿਕਾਰ ਸਰਕਾਰ ਨੂੰ ਨਹੀਂ। ਅਗਰ ਕਿਸੇ ਨੇ ਹਾਈ ਕੋਰਟ ਵਿਚ ਚੈਲੰਜ ਕਰ ਦਿੱਤਾ ਤਾਂ ਇਹ ਨੱਲ ਐਂਡ ਵਾਇਡ ਹੋ ਜਾਵੇਗਾ। ਗੋਬਿੰਦਗੜ੍ਹ ਵਿਚ ਇਕ ਦੰਦਾਂ ਦਾ ਡਾਕਟਰ ਬੜੀ ਦੇਰ ਤੋਂ ਚਲਿਆ ਆ ਰਿਹਾ ਸੀ ਉਸ ਨੂੰ ਨਾਭਾ ਲੈ ਗਏ। ਹਰਨੇਕ ਸਿੰਘ ਮਜ਼ਹਬੀ ਸਿੱਖ ਹੈ ਉਸ ਦਾ ਜਬਾੜਾ ਤੋੜ ਦਿੱਤਾ, ਉਹ ਕਿੰਨੀ ਦੇਰ ਦਾ

ਲਾਪਤਾ ਹੈ। ਦੰਦਾਂ ਦੀ ਬੀਮਾਰੀ ਲਈ ਇਹ ਕੌਂਸਲ ਹੈ। ਦੰਦਾਂ ਦੀ ਬੀਮਾਰੀ ਵਿਚ ਡੈਂਚਰ ਵੀ ਲਾਉਣੇ ਹੁੰਦੇ ਹਨ, ਮਸਨੂਈ ਦੰਦ ਜਿਵੇਂ ਕਿ ਮੈਂ ਲਵਾਏ ਹੋਏ ਹਨ, ਹੋਰਾਂ ਨੇ ਵੀ ਲਵਾਉਣੇ ਹੋਣੇ ਹਨ, ਇਹ ਪਹਿਲੋਂ ਵੀ ਲਾਗੂ ਹੈ ਪਰ ਇਸਤੇਮਾਲ ਵਿਚ ਘੱਟ ਆ ਰਿਹਾ ਹੈ। ਪਟਿਆਲਾ ਦਾ ਡੈਂਟਲ ਵਿੰਗ ਬਿਲਕੁਲ ਸੁੰਨਾ ਪਿਆ ਹੈ ਉਥੇ ਕੁਝ ਵੀ ਨਹੀਂ। ਸੰਗਰੂਰ ਅਤੇ ਬਠਿੰਡਾ ਵਿਚ ਦੰਦਾਂ ਦੀ ਬੀਮਾਰੀ ਬਹੁਤ ਹੈ। ਪੰਜਾਬ ਵਿਚ ਸਰਵੇ ਕਰਾਇਆ ਜਾਏ ਅਤੇ ਜਿਥੇ ਦੰਦਾਂ ਦੀ ਜ਼ਿਆਦਾ ਬੀਮਾਰੀ ਹੈ ਉਥੇ ਇਸ ਦਾ ਸਪੈਸ਼ਲ ਵਿੰਗ ਹੋਣਾ ਚਾਹੀਦਾ ਹੈ। ਇਸ ਤੋਂ ਇਲਾਵਾ ਮੇਰੀ ਅਰਜ਼ ਹੈ ਕਿ ਇਹ ਬਿਲ ਸਿਲੈਕਟ ਕਮੇਟੀ ਨੂੰ ਭੇਜਣਾ ਚਾਹੀਦਾ ਹੈ ਅਗਰ ਕਿਤੇ ਚੈਲੰਜ ਹੋ ਗਿਆ ਤਾਂ ਕੰਮ ਗਲਤ ਹੋ ਜਾਵੇਗਾ। ਸਪੀਕਰ ਸਾਹਿਬ, ਇਨ੍ਹਾਂ ਦਾ ਬਿਲ ਪਾਸ ਕਰਾਉਣ ਦਾ ਵਤੀਰਾ ਬੜਾ ਡਿਕਟੇਟਰਾਨਾ ਹੈ, ਜਿਸ ਤਰ੍ਹਾਂ ਬੱਸੀ ਪਠਾਣਾ ਦੀ ਮਿਉਂਸਪਲ ਕਮੇਟੀ ਤੋੜ ਦਿੱਤੀ। ਅੰਤ ਵਿਚ ਮੈਂ ਇਹ ਕਹਾਂਗਾ ਕਿ ਇਸ ਦਾ ਡਾਇਰੈਕਟੋਰੇਟ ਵੱਖਰਾ ਹੋਣਾ ਚਾਹੀਦਾ ਹੈ।

---

**Mr. Speaker** : Question is—

That the Dentists Punjab Amendment and Validation Bill be taken into consideration at once.

*The motion was carried.*

**Mr. Speaker** : Now the House will proceed to consider the Bill Clause by Clause.

**Sub- Clause (2) of Clause 1.**

**Mr. Speaker** : Question is —

That Sub-Clause (2) of Clause 1 stand part of the Bill.

*The motion was carried.*

**Clause 2**

**Mr. Speaker : Question is**—

That Clause 2 stand part of the Bill

*The motion was carried.*

**Clause 3**

**Mr. Speaker : Question is**—

That Clause 3 stand part of the Bill.

*The motion was carried.*

**Clause 4**

**Mr. Speaker** : Question is —

That Clause 4 stand part of the Bill.

*The motion was carried.*

**Sub-Clause (1) of Clause 1**

**Mr. Speaker :** Question is —

That Sub-Clause (1) of Clause 1 stand part of the Bill.

*The motion was carried.*

**Title**

**Mr. Speaker :** Question is —

That Title the be the Title of the Bill.

*The motion was carried.*

**Health and Family Welfare Minister (Shri Sardari Lal Kapoor)**:— Sir, I beg to move—

That the Dentists (Punjab Amendment and Validation) Bill be passed.

**Mr. Speaker :** Motion moved—

That the Dentists (Punjab Amendment and Validation) Bill be passed.

**Mr. Speaker :** Question is—

That the Dentists (Punjab Amendment and Validation ) Bill be passed

*The motion was carried.*

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਜਿਸ ਤਰ੍ਹਾਂ ਇਥੇ ਬਿਲ ਪਾਸ ਹੋਣ ਲੱਗ ਪਏ ਹਨ ਇਸ ਤੋਂ ਤਾਂ ਬਿਹਤਰ ਇਹ ਹੈ ਕਿ ਇਹ ਆਪਣੀ ਕਾਂਗਰਸ ਲੈਜਿਸਲੇਟਰ ਪਾਰਟੀ ਵਿਚ ਬਿਲ ਲਿਜਾ ਕੇ ਪਾਸ ਕਰਾ ਲਿਆ ਕਰਨ ਕਿਉਂਕਿ ਇਥੇ ਤਾਂ ਕਿਸੇ ਨੂੰ ਡਿਸਕਸ਼ਨ ਵਾਸਤੇ ਕੋਈ ਟਾਈਮ ਹੀ ਨਹੀਂ ਮਿਲਦਾ ।

THE NORTHERN INDIA CANAL AND DRAINAGE (PUNJAB AMENDMENT) BILL, 1981.

**Finance Minister (Doctor Kewal Krishan) :** Sir, I beg to introduce the Northern India Canal and Drainage (Punjab Amendment) Bill.

Sir I also, beg to move—

That the Northern India Canal and Drainage (Punjab Amendment) Bill be taken into consideration at once.

**Mr. Speaker :** Motion moved—

That the Northern India Canal and Drainage (Punjab Amendment) Bill be taken into consideration at once.

**ਸਰਦਾਰ ਨੱਥਾ ਸਿੰਘ ਦਾਲਮ** (ਸਿਰੀ ਹਰਗੋਬਿੰਦਪੁਰ) : ਸਰ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਕ ਹੋਰ ਬਿਲ ਤੇ ਬੋਲਣ ਲਈ ਮੌਕਾ ਦਿੱਤਾ ਹੈ। ਇਸ ਬਿਲ ਦਾ ਮਨੋਰਥ ਨਾਰਦਰਨ ਇੰਡੀਆ ਕੇਨਾਲ ਐਂਡ ਡਰੇਨੇਜ ਬਿਲ, 1873 ਦਾ ਜਿਹੜਾ ਹੈ ਉਸ ਵਿਚ ਤਰਮੀਮ

ਕਰਨੀ ਹੈ। ਸਰ, ਪਿਛਲੇ ਸਮੇਂ ਵਿਚ ਪੰਜਾਬ ਦੇ ਅੰਦਰ ਜਿੰਨੇ ਵੀ ਰਜਵਾਹੇ ਔਰ ਖਾਲੇ ਪੱਕੇ ਕੀਤੇ ਗਏ ਹਨ ਉਹ ਸਾਰੇ ਪੰਜਾਬ ਸਟੇਟ ਟਿਊਬਵੈਲਜ਼ ਕਾਰਪੋਰੇਸ਼ਨ ਰਾਹੀਂ ਕਰਵਾਏ ਗਏ ਅਤੇ ਇਨ੍ਹਾਂ ਖਾਲਿਆਂ ਤੇ ਜੋ ਆਫ਼ੀਸਰਜ਼ ਕੰਮ ਕਰ ਰਹੇ ਹਨ ਇਸ ਬਿਲ ਰਾਹੀਂ ਉਨ੍ਹਾਂ ਨੂੰ ਕੈਨਾਲ ਅਫ਼ਸਰਾਂ ਦੀਆਂ ਪਾਵਰਜ਼ ਦੇਣੀਆਂ ਹਨ। ਮੈਂ ਇਸ ਸਬੰਧ ਵਿਚ 2, 3 ਗੱਲਾਂ ਤੁਹਾਡੇ ਰਾਹੀਂ, ਮੁੱਖ ਮੰਤਰੀ ਜੀ ਤਾਂ ਹਾਊਸ ਵਿਚ ਨਹੀਂ ਹਨ, ਪੰਜਾਬ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹਾਂਗਾ ਕਿ ਖਾਲੇ ਅਤੇ ਰਜਵਾਹੇ ਪੱਕੇ ਕਰਨ ਦੇ ਦੋ ਮਨੋਰਥ ਸਨ। ਇਕ ਮਨੋਰਥ ਤਾਂ ਇਹ ਸੀ ਕਿ ਪਾਣੀ ਦੀ ਸੀਪੇਜ ਨੂੰ ਘਟਾਇਆ ਜਾ ਸਕੇ। ਦੂਸਰਾ ਇਹ ਸੀ ਕਿ ਟੇਲ ਐਂਡ ਤੇ ਪਾਣੀ ਦੀ ਸਪਲਾਈ ਨੂੰ ਯਕੀਨੀ ਬਣਾਇਆ ਜਾ ਸਕੇ। ਲੇਕਿਨ ਮੈਂ ਬੜੇ ਅਫ਼ਸੋਸ ਨਾਲ ਕਹਿੰਦਾ ਹਾਂ ਕਿ ਜਿਸ ਮਕਸਦ ਵਾਸਤੇ ਰਜਵਾਹੇ ਅਤੇ ਖਾਲੇ ਪੱਕੇ ਕਰਨੇ ਸ਼ੁਰੂ ਕੀਤੇ ਗਏ ਸਨ ਉਹ ਮਨੋਰਥ ਪੂਰੇ ਨਹੀਂ ਹੋ ਸਕੇ। ਇਕ ਤਾਂ ਜੋ ਬੈਨੀਫ਼ਿਸ਼ਰੀਜ਼ ਹਨ ਉਨ੍ਹਾਂ ਤੇ ਬਹੁਤ ਵਾਧੂ ਖਰਚ ਪਾ ਦਿੱਤਾ ਗਿਆ ਹੈ। ਸਰ, ਤੁਸੀਂ ਬੜੇ ਹੈਰਾਨ ਹੋਵੋਗੇ ਕਿ ਜਿਹੜਾ ਕੰਮ ਜੋ ਕਿਸਾਨ ਆਪ ਕਰਨਾ ਚਾਹੁੰਣ ਤਾਂ 300 ਰੁਪਏ ਵਿਚ ਕਰਵਾ ਸਕਦੇ ਹਨ, ਪਰ ਅਗਰ ਉਹੀ ਕੰਮ ਸਟੇਟ ਟਿਊਬਵੈਲ ਕਾਰਪੋਰੇਸ਼ਨ ਰਾਹੀਂ ਕਰਵਾਇਆ ਜਾਵੇ ਤਾਂ ਖਰਚਾ ਬਹੁਤ ਜ਼ਿਆਦਾ ਵੱਧ ਗਿਆ ਹੈ ਔਰ ਉਹ ਸਾਰੇ ਦਾ ਸਾਰਾ ਖਰਚਾ ਕਿਸਾਨ ਅਤੇ ਬੈਨੀਫਿਸ਼ਰੀਜ਼ ਉਤੇ ਪੈ ਰਿਹਾ ਹੈ ਅਤੇ ਕਿਸਾਨ ਬੜੇ ਪ੍ਰੇਸ਼ਾਨ ਹਨ। ਵੈਸੇ ਜਿਹੜਾ ਮੈਟੀਰੀਅਲ ਵੀ ਇਨ੍ਹਾਂ ਰਜਵਾਹਿਆ ਅਤੇ ਖਾਲਿਆਂ ਨੂੰ ਪੱਕਿਆਂ ਕਰਨ ਵਾਸਤੇ ਇਸਤੇਮਾਲ ਕੀਤਾ ਜਾ ਰਿਹਾ ਹੈ, ਉਸ ਦੀ ਕੁਆਲਿਟੀ ਵੀ ਬੜੀ ਘਟੀਆ ਹੈ। ਇੱਟਾਂ ਵੀ ਬੜੀ ਘਟੀਆ ਕੁਆਲਿਟੀ ਦੀਆਂ ਸਪਲਾਈ ਕੀਤੀਆਂ ਜਾ ਰਹੀਆਂ ਹਨ ਅਤੇ ਜੋ ਸੀਮਿੰਟ ਉਥੇ ਵਰਤਣ ਵਾਸਤੇ ਪਹੁੰਚਦਾ ਹੈ ਉਹ ਮੈਂ ਇਹ ਕਹਿਣ ਦੀ ਜ਼ੁਰਤ ਕਰਦਾ ਹਾਂ ਕਿ ਉਸਦਾ ਬਹੁਤਾ ਹਿੱਸਾ ਬਲੈਕ ਵਿਚ ਵੇਚਿਆ ਜਾਂਦਾ ਹੈ, ਮੌਕੇ ਤੇ ਬਹੁਤ ਘੱਟ ਸੀਮਿੰਟ ਵਰਤਿਆ ਜਾਂਦਾ ਹੈ ਅਤੇ ਬਿਲਕੁਲ ਇਸਤੇਮਾਲ ਨਹੀਂ ਕੀਤਾ ਜਾਂਦਾ ਇਹੀ ਕਾਰਨ ਹੈ ਕਿ ਖਾਲੇ ਅਤੇ ਰਜਵਾਹੇ ਬਣਦੇ ਪਿਛੋਂ ਹਨ ਪਰ ਡਿਗ ਪਹਿਲਾਂ ਜਾਂਦੇ ਹਨ। ਮੈਂ ਚਾਹਾਂਗਾ ਕਿ ਸਰਕਾਰ ਇਸ ਗੱਲ ਵੱਲ ਖਾਸ ਧਿਆਨ ਦੇਵੇ। ਜੋ ਮੈਟੀਰੀਅਲ ਉਥੇ ਸਪਲਾਈ ਹੁੰਦਾ ਹੈ, ਉਹ ਠੀਕ ਕੁਆਲਿਟੀ ਦਾ ਹੋਵੇ ਅਤੇ ਏ' ਕਲਾਸ ਇੱਟਾਂ ਉਥੇ ਜਾਣ। ਸੀਮਿੰਟ ਵੀ ਪੂਰੀ ਮਿਕਦਾਰ, ਜੋ ਉਸ ਮਕਸਦ ਵਾਸਤੇ ਰੱਖੀ ਜਾਂਦੀ ਹੈ, ਵਿਚ ਵਰਤਿਆ ਜਾਣਾ ਚਾਹੀਦਾ ਹੈ। ਮੈਂ ਇੱਕ ਹੋਰ ਬੇਨਤੀ ਕਰਾਂਗਾ ਕਿ ਇਹ ਜੋ ਬੈਨੀਫਿਸ਼ਰੀਜ਼ ਤੇ ਖਰਚਾ ਪਾਇਆ ਗਿਆ ਹੈ, ਇਹ ਬਹੁਤ ਵੱਧ ਹੈ, ਨਾਜਾਇਜ਼ ਹੈ ਅਤੇ ਲੋਕ ਇਹ ਖਰਚਾ ਦੇਣ ਦੀ ਸਮਰੱਥਾ ਨਹੀਂ ਰੱਖਦੇ। ਮੈਂ ਦੇਖਿਆ ਹੈ ਕਿ ਮਾਲਵੇ ਦੇ ਬਹੁਤ ਸਾਰੇ ਇਲਾਕੇ ਦੇ ਲੋਕ ਬੜੇ ਮਾਯੂਸ ਹਨ। ਜਿਤਨਾ ਲਾਭ ਉਨ੍ਹਾਂ ਨੂੰ ਇਹ ਖਾਲੇ ਪੱਕਿਆਂ ਕਰਨ ਕਰਕੇ ਪਹੁੰਚਿਆ ਹੈ ਉਸ ਤੋਂ ਵਧ ਖਰਚਾ ਉਨ੍ਹਾਂ ਤੇ ਪੈਂਦਾ ਹੈ। ਮੈਂ ਬੇਨਤੀ ਕਰਾਂਗਾ ਕਿ ਇਹ ਸਾਰਾ ਖਰਚਾ ਸਰਕਾਰ ਨੂੰ ਖੁਦ ਬਰਦਾਸ਼ਤ ਕਰਨਾ ਚਾਹੀਦਾ ਹੈ। ਕਿਉਂਕਿ ਬੈਨੀਫਿਸ਼ਰੀਜ਼ ਤਾਂ ਪਹਿਲੋਂ ਆਬਿਆਨੇ ਰਾਹੀਂ ਕਰੋੜਾਂ ਰੁਪਏ ਸਰਕਾਰ ਨੂੰ ਦਿੰਦੇ ਹਨ। ਇਕ ਮੈਂ ਹੋਰ ਬੇਨਤੀ ਕਰਦਾ ਹਾਂ ਜਿਹੜੀ ਨਹਿਰਾਂ ਨਾਲ ਸਬੰਧ ਰਖਦੀ ਹੈ।

**ਸ਼੍ਰੀ ਸਪੀਕਰ :** ਵਾਈਂਡ ਅੱਪ ਕਰੋ ਜੀ।

**ਸਰਦਾਰ ਨੱਥਾ ਸਿੰਘ ਦਾਲਮ:** ਸਪੀਕਰ ਸਾਹਿਬ, 1968 ਤੋਂ ਲੈ ਕੇ 1972 ਤਕ ਅਪਰ ਬਾਰੀ ਦੁਆਬ ਕੈਨਾਲ ਦੇ ਦੋਨੋਂ ਪਾਸੇ ਬਹੁਤ ਸਾਰੇ ਟਿਊਬਵੈਲ ਲਗਾਏ ਗਏ ਸਨ।

## EXTENSION OF TIME OF THE SITTING

**Mr. Speaker** : Is it the pleasure of the House that the time of the sitting of the House be extended upto 2.00 P.M. ?

(Voices: Yes, Yes).

**Mr. Speaker** : The time of the sitting of the House is extended upto 2.00 P.M.

## THE NORTHERN INDIA CANAL AND DRAINAGE (PUNJAB AMENDMENT) BILL, 1981

*(Resumption of Consideration)*

**ਸਰਦਾਰ ਨੱਥਾ ਸਿੰਘ ਦਾਲਮ** : ਸਪੀਕਰ ਸਾਹਿਬ, ਉਨ੍ਹਾਂ ਟਿਊਬਵੈੱਲਾਂ ਦੇ ਲਗਾਉਣ ਦਾ ਮਨੋਰਥ ਇਹ ਸੀ ਕਿ ਲੀਨ ਮੰਥਸ ਵਿੱਚ ਜਦੋਂ ਨਹਿਰਾਂ ਵਿੱਚ ਪਾਣੀ ਦੀ ਸਪਲਾਈ ਘੱਟ ਜਾਵੇ ਤਾਂ ਉਨ੍ਹਾਂ ਟਿਊਬਵੈਲਾਂ ਰਾਹੀਂ ਨਹਿਰਾਂ ਦੇ ਪਾਣੀ ਦੀ ਸਪਲਾਈ ਨੂੰ ਆਗਮੈਂਟ ਕੀਤਾ ਜਾਵੇ। ਦੂਸਰਾ ਮਨੋਰਥ ਇਹ ਸੀ ਕਿ ਉਹ ਟਿਊਬਵੈਲ ਸੀਪੇਜ ਨੂੰ ਖ਼ਤਮ ਕਰਨ। ਪਰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਦੇ ਖਜ਼ਾਨੇ ਵਿਚੋਂ ਉਨ੍ਹਾਂ ਟਿਊਬਵੈਲਾਂ ਨੂੰ ਲਗਾਉਣ ਵਾਸਤੇ ਕਰੋੜਾਂ ਰੁਪਏ ਖਰਚ ਕੀਤੇ ਜਾ ਚੁੱਕੇ ਹਨ ਲੇਕਿਨ ਉਨ੍ਹਾਂ ਵਿਚੋਂ ਇੱਕ ਵੀ ਵਰਕਿੰਗ ਕੰਡੀਸ਼ਨ ਵਿੱਚ ਨਹੀਂ ਹੈ, ਕੋਈ ਕੰਮ ਨਹੀਂ ਕਰ ਰਿਹਾ।

**ਪੰਡਿਤ ਸਰਵਣ ਰਾਮ** : ਸਪੀਕਰ ਸਾਹਿਬ, ਦੋ ਵਜੇ ਤੁਸੀਂ ਸਾਨੂੰ ਇਥੋਂ ਛੱਡਣਾ ਹੈ। ਦੋ ਵਜੇ ਤੋਂ ਬਾਅਦ ਅਸੀਂ ਹੋਸਟਲ ਵਿਚ ਪਹੁੰਚਣਾ ਹੈ। ਉਥੇ ਸਾਨੂੰ ਰੋਟੀ ਨਹੀਂ ਮਿਲਣੀ। ਜਾਂ ਤਾਂ ਸਾਡੇ ਲਈ ਇਥੇ ਰੋਟੀ ਦਾ ਇੰਤਜ਼ਾਮ ਕੀਤਾ ਜਾਵੇ।

**ਸ੍ਰੀ ਸਪੀਕਰ** : 10, 15 ਮਿੰਟਾਂ ਵਿਚ ਹਾਊਸ ਖ਼ਤਮ ਹੋ ਜਾਵੇਗਾ।

**ਸਰਦਾਰ ਨੱਥਾ ਸਿੰਘ ਦਾਲਮ** : ਸਪੀਕਰ ਸਾਹਿਬ, ਪੰਜਾਬ ਦੇ ਖਜ਼ਾਨੇ ਵਿਚੋਂ ਕਰੋੜਾਂ ਰੁਪਏ ਖਰਚ ਕੀਤੇ ਗਏ ਹਨ। ਅੱਜ ਉਹ ਟਿਊਬਵੈੱਲ ਬੇਕਾਰ ਪਏ ਹਨ । ਉਨ੍ਹਾਂ ਵਿਚੋਂ ਇਕ ਵੀ ਵਰਕਿੰਗ ਕੰਡੀਸ਼ਨ ਵਿਚ ਨਹੀਂ ਕੋਈ ਕੰਮ ਨਹੀਂ ਕਰ ਰਿਹਾ। ਪੰਜਾਬ ਵਿਚ ਇਸ ਵਾਰੀ ਬਾਰਸ਼ਾਂ ਬੜੀਆਂ ਘੱਟ ਪਈਆਂ ਹਨ । ਨਾਰਮਲ ਤੋਂ ਵੀ ਘੱਟ ਹੋਈਆਂ ਹਨ। ਹੁਣੇ ਸਾਰੇ ਮੈਂਬਰ ਸਾਹਿਬਾਨ ਤੌਖਲਾ ਪ੍ਰਗਟ ਕਰ ਰਹੇ ਸਨ ਕਿ ਬਿਜਲੀ ਦੀ ਸਪਲਾਈ ਟਿਊਬਵੈੱਲਾਂ ਨੂੰ ਚਲਾਉਣ ਵਾਸਤੇ ਥੋੜ੍ਹੀ ਮਿਲਦੀ ਹੈ। ਕਿਸਾਨ ਨੇ ਬੜੀ ਮਿਹਨਤ ਨਾਲ ਧਾਨ ਲਗਾਇਆ ਸੀ। ਉਹ ਸੁਕਦਾ ਜਾ ਰਿਹਾ ਹੈ। ਕਿਸਾਨ ਆਪਣੇ ਧਾਨ ਦੇ ਖੇਤਾਂ ਨੂੰ ਦੁਬਾਰਾ ਵਾਹੁਣ ਵਾਸਤੇ ਮਜ਼ਬੂਰ ਹੋ ਰਿਹਾ ਹੈ। ਬਾਰਸ਼ਾਂ ਘੱਟ ਹੋਈਆਂ ਹਨ। ਹੁਣ ਬਿਲਕੁਲ ਬੰਦ ਹੋ ਗਈਆਂ ਹਨ ਅਤੇ ਥੋੜੇ ਦਿਨਾਂ ਵਿਚ ਹੀ ਦਰਿਆ ਰਾਵੀ ਵਿਚੋਂ ਪਾਣੀ ਦੀ ਸਪਲਾਈ ਘਟ ਜਾਵੇਗੀ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਕਰੋੜਾਂ ਰੁਪਏ ਖਰਚ ਕਰਕੇ ਉਹ ਟਿਊਬਵੈੱਲ ਲਗਾਏ ਗਏ ਸਨ। ਉਨ੍ਹਾਂ ਨੂੰ ਵਰਤੋਂ ਵਿਚ ਲਿਆਉਣਾ ਚਾਹੀਦਾ ਹੈ, ਉਨ੍ਹਾਂ ਨੂੰ ਯੂਟੇ-ਲਾਈਜ਼ ਕਰਨਾ ਚਾਹੀਦਾ ਹੈ ਤਾਂਕਿ ਲੀਨ ਮੰਥਸ ਵਿਚ ਪੰਜਾਬ ਦੇ ਕਿਸਾਨਾਂ ਨੂੰ ਨਹਿਰੀ ਪਾਣੀ ਪੂਰਾ ਮੁਹੱਈਆ ਕੀਤਾ ਜਾ ਸਕੇ।

ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ । ਇਹ ਜੋ ਨਾਰਦਰਨ ਇੰਡੀਆ ਕੈਨਾਲ ਐਂਡ ਡਰੇਨੇਜ ਐਕਟ ਹੈ ਇਹ 1873 ਵਿੱਚ ਅੰਗਰੇਜ਼ਾਂ ਨੇ ਬਣਾਇਆ ਸੀ

ਅਤੇ ਇਹ ਬਹੁਤ ਹੀ ਪੁਰਾਣਾ ਹੈ। ਇਹ ਉਸ ਸਮੇਂ ਦੀਆਂ ਲੋੜਾਂ ਨੂੰ ਮੁੱਖ ਰਖਕੇ ਬਣਾਇਆ ਗਿਆ ਸੀ। ਇਹ ਅੱਜ ਦੇ ਯੁਗ ਵਿੱਚ ਲੋਕਾਂ ਦੀਆਂ ਭਾਵਨਾਵਾਂ ਨੂੰ ਪੂਰਾ ਨਹੀਂ ਕਰਦਾ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਅਜੋਕੇ ਸਮੇਂ ਦੀਆਂ ਲੋੜਾਂ ਨੂੰ ਮੁੱਖ ਰਖਦੇ ਹੋਏ ਇਸ 1873 ਦੇ ਕੈਨਾਲ ਐਕਟ ਨੂੰ ਦੁਬਾਰਾ ਬਣਾਉਣਾ ਚਾਹੀਦਾ ਹੈ ਅਤੇ ਇਹ ਸਾਰੇ ਦਾ ਸਾਰਾ ਅਮੈਂਡ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਇਕ ਪੁਆਇੰਟ ਮੈਂ ਹੋਰ ਅਰਜ਼ ਕਰਨਾ ਚਾਹੁੰਦਾ ਹਾਂ। ਪਿਛਲੇ ਸਮੇਂ ਬਾਦਲ ਸਰਕਾਰ ਨੇ ਕਰੋੜਾਂ ਰੁਪਏ ਖਰਚ ਕਰਕੇ ਡਰੇਨਾਂ ਦੀ ਖੁਦਾਈ ਵਾਸਤੇ ਅਤੇ ਨਵੀਆਂ ਡਰੇਨਾਂ ਪੁੱਟਣ ਵਾਸਤੇ ਡਰੈਗ ਲਾਈਨਜ਼ ਮੰਗਵਾਈਆਂ ਸਨ। ਸਾਨੂੰ ਬੜਾ ਫਖਰ ਹੈ ਕਿ ਪੰਜਾਬ ਵਿਚ 1955 ਦੇ ਹੜ੍ਹਾਂ ਦੇ ਬਾਅਦ ਇਕ ਬੜਾ ਐਫੀਸ਼ੈਂਟ ਅਤੇ ਇਫੈਕਟਿਵ ਡਰੇਨੇਜ ਸਿਸਟਮ ਬਣਾਇਆ ਗਿਆ ਹੈ। ਲੇਕਿਨ ਜਿਥੇ ਅਸੀਂ ਢਾਈ ਤਿੰਨ ਸਾਲਾਂ ਵਿਚ ਪੰਜਾਬ ਦੀਆਂ ਸਾਰੀਆਂ ਹੀ ਡਰੇਨਾਂ ਦੀ ਦੁਬਾਰਾ ਖੁਦਵਾਈ ਕੀਤੀ ਸੀ, ਨਵੀਆਂ ਡਰੇਨਾਂ ਪੁੱਟੀਆਂ ਸਨ, ਅੱਜ ਭਾਵੇਂ ਬਾਰਸ਼ਾਂ ਥੋੜ੍ਹੀਆਂ ਹੋਈਆਂ ਹਨ, ਲੇਕਿਨ ਕੀ ਕਿਹਾ ਜਾ ਸਕਦਾ ਹੈ ਕਿਉਂਕਿ 1955 ਵਿਚ ਜਿਹੜੇ ਹੜ੍ਹ ਆਏ ਸਨ ਉਹ ਬਾਰਸ਼ਾਂ ਵੀ ਦੋ ਅਕਤੂਬਰ ਨੂੰ ਸ਼ੁਰੂ ਹੋਈਆਂ ਸਨ। ਇਹ ਕਿਸੇ ਵੇਲੇ ਵੀ ਵੱਧ ਹੋ ਸਕਦੀ ਹੈ। ਇਸ ਨਾਲ ਸਾਨੂੰ ਸਮੱਸਿਆ ਪੈਦਾ ਹੋ ਸਕਦੀ ਹੈ। ਉਹ ਡਰੈਗ ਲਾਈਨਜ਼ ਇਸ ਸਰਕਾਰ ਨੇ ਵਰਤੋਂ ਵਿਚ ਨਹੀਂ ਲਿਆਂਦੀਆਂ, ਯੂਟੇਲਾਈਜ਼ ਨਹੀਂ ਕੀਤੀਆਂ। ਕਰੋੜਾਂ ਰੁਪਏ ਖਰਚ ਕਰਕੇ ਉਹ ਮੰਗਵਾਈਆਂ ਸਨ। ਉਹ ਸਾਰੀਆਂ ਸੜਕਾਂ ਤੇ ਖੜ੍ਹੀਆਂ ਹਨ ਅਤੇ ਉਸ ਸਾਰੀ ਮਸ਼ੀਨਰੀ ਨੂੰ ਜੰਗ ਲੱਗ ਗਿਆ ਹੈ। ਮਹਿਕਮੇਂ ਨੇ ਉਸਦੀ ਕੋਈ ਸੰਭਾਲ ਨਹੀਂ ਕੀਤੀ। ਮੈਂ ਬੇਨਤੀ ਕਰਾਂਗਾ ਕਿ ਜੋ ਜ਼ਿੰਮੇਵਾਰ ਅਫ਼ਸਰ ਹਨ ਉਨ੍ਹਾਂ ਤੋਂ ਇਨ੍ਹਾਂ ਨੂੰ ਪੁੱਛਣਾ ਚਾਹੀਦਾ ਹੈ ਕਿ ਉਹ ਡਰੈਗ ਲਾਈਨਜ਼ ਨੂੰ ਵਰਤੋਂ ਵਿਚ ਕਿਉਂ ਨਹੀਂ ਲਿਆ ਸਕੇ ਅਤੇ ਉਹ ਸੜਕਾਂ ਤੇ ਕਿਉਂ ਰੁਲਦੀਆਂ ਹਨ, ਉਨ੍ਹਾਂ ਨੂੰ ਜੰਗ ਕਿਉਂ ਲਗ ਰਿਹਾ ਹੈ। ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਸੋਧਨਾ ਬਿਲ ਉਤੇ ਬੋਲਣ ਦਾ ਵਕਤ ਦਿਤਾ ਹੈ। ਥੈਂਕਸ।

**ਕਾਮਰੇਡ ਬੂਟਾ ਸਿੰਘ (ਮਾਨਸਾ)** : ਇਹ ਬੜੀ ਸ਼ਲਾਘਾਯੋਗ ਸਕੀਮ ਹੈ ਜੋ ਸਰਕਾਰ ਨੇ ਚਲਾਈ ਹੈ। ਇਹ ਪਹਿਲਾਂ ਹੋਣੀ ਚਾਹੀਦੀ ਸੀ, ਇਹ ਲੇਟ ਸ਼ੁਰੂ ਕੀਤੀ ਗਈ ਹੈ। ਪਰ ਇਹ ਕੰਮ ਸਰਕਾਰ ਦਾ ਸ਼ਲਾਘਾਯੋਗ ਹੈ। ਚਾਹੀਦਾ ਤਾਂ ਇਹ ਸੀ ਕਿ ਮਹਿਕਮਾ ਨਹਿਰ ਤੋਂ ਇਹ ਕੰਮ ਕਰਵਾਇਆ ਜਾਂਦਾ। ਪਾਣੀ ਬਹੁਤ ਪਹੁੰਚ ਜਾਣਾ ਹੈ ਅਤੇ ਇਸ ਨਾਲ ਕਮਾਂਡ ਏਰੀਆ ਵਧਣਾ ਹੈ। ਉਸ ਦੇ ਨਾਲ ਮਹਿਕਮਾ ਨਹਿਰ ਨੂੰ ਕਾਫੀ ਆਮਦਨ ਹੋਣੀ ਹੈ। ਮਹਿਕਮਾਂ ਨਹਿਰ ਕਾਫੀ ਮੁਨਾਫੇ ਵਿਚ ਜਾ ਰਿਹਾ ਹੈ। ਉਸਦੇ ਕੋਲ ਕਾਫੀ ਪੈਸੇ ਹਨ। ਉਸ ਕੋਲ ਇਸ ਤੇ ਪੈਸਾ ਖਰਚਣ ਦੀ ਸਮਰਥਾ ਸੀ। ਇਸ ਕਰਕੇ ਇਹ ਕੰਮ ਮਹਿਕਮਾ ਨਹਿਰ ਨੂੰ ਸੌਂਪਿਆ ਜਾਣਾ ਚਾਹੀਦਾ ਸੀ। ਦੂਸਰੀ ਗੱਲ ਇਹ ਹੈ ਕਿ ਮੇਰੇ ਤੋਂ ਪਹਿਲਾਂ ਬੋਲਣ ਵਾਲੇ ਸੱਜਣ ਨੇ ਕਿਹਾ ਹੈ ਕਿ ਅਫ਼ਸਰਾਂ ਦੇ ਖਰਚ, ਦਫਤਰਾਂ ਦੇ ਖਰਚ ਅਤੇ ਠੇਕੇਦਾਰਾਂ ਦੇ ਜਿਸ ਹਿਸਾਬ ਨਾਲ ਖਰਚ ਹੁੰਦੇ ਹਨ ਉਹ ਸਾਰੇ ਖਰਚ ਕਿਸਾਨ ਉਤੇ ਪਾਉਣੇ ਹਨ ਤਾਂ ਇਹ ਬੜੀ ਬੇਇਨਸਾਫੀ ਦੀ ਗੱਲ ਹੈ, ਧੱਕੇ ਦੀ ਗੱਲ ਹੈ। ਇਕ ਪਾਸੇ ਤਾਂ ਪਿਛਲੇ ਦਿਨਾਂ ਵਿਚ ਇਹ ਅਖਬਾਰਾਂ ਵਿਚ ਛੱਪਿਆ ਸੀ ਕਿ 196 ਰੁਪਏ ਕੁਇੰਟਲ ਦੇ ਹਿਸਾਬ ਨਾਲ ਬਾਹਰੋਂ ਕਣਕ ਮੰਗਵਾਉਂਦੇ ਹਨ ਪਰ ਦੂਜੇ ਪਾਸੇ ਇਥੇ ਦੇ ਕਿਸਾਨ ਤੇ ਅਗਰ 100 ਰੁਪਏ ਸਰਕਾਰ ਖਰਚ ਕਰਦੀ ਹੈ ਤਾਂ 200, 300 ਰੁਪਏ ਇਨ੍ਹਾਂ ਖਾਲਿਆਂ ਦਾ ਉਸ ਕੋਲੋਂ ਵਸੂਲ ਕਰਦੀ ਹੈ। ਇਥੇ ਸਰਕਾਰੀ ਬੈਂਚਾਂ ਵਾਲੇ ਕਿਸਾਨਾਂ ਦੇ ਹੱਕ ਵਿਚ ਬੜੀਆਂ ਗੱਲਾਂ ਕਰਦੇ ਹਨ ਖਜ਼ਾਨਾ ਮੰਤਰੀ ਨੇ ਵੀ ਬੜੀਆਂ ਗੱਲਾਂ ਕਿਸਾਨ ਦੇ ਹਿਤ ਦੀਆਂ ਕੀਤੀਆਂ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਖਾਲੇ ਪੱਕੇ ਕਰਨ ਦਾ ਖਰਚ ਸਰਕਾਰ

[ਕਾਮਰੇਡ ਬੂਟਾ ਸਿੰਘ]

ਆਪ ਬਰਦਾਸ਼ਤ ਕਰੇ। ਮਹਿਕਮਾ ਨਹਿਰ ਕੋਲ ਬਹੁਤ ਸਾਰਾ ਰੁਪਿਆ ਹੈ। ਮਹਿਕਮਾਂ ਨਹਿਰ ਦੇ ਫੰਡਜ਼ ਵਿਚੋਂ ਇਹ ਖਰਚਾ ਮੀਟ ਕਰਨਾ ਚਾਹੀਦਾ ਹੈ।

**ਕਾਮਰੇਡ ਸਰਵਣ ਸਿੰਘ ਚੀਮਾ** : (ਨੂਰਮਹਿਲ) ਸਪੀਕਰ ਸਾਹਿਬ, ਮੈਂ ਇਕ ਮਿੰਟ ਵਿਚ ਹੀ ਸਾਰੀ ਗੱਲ ਕਹਿ ਦੇਣੀ ਹੈ। ਇਹ ਜਿਹੜਾ ਬਿਲ ਹੈ ਇਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਖਾਲੇ ਪੱਕੇ ਹੋਣ ਨਾਲ 20% ਪਾਣੀ ਬੱਚ ਜਾਂਦਾ ਹੈ। ਇਸ ਲਈ ਜਿਹੜਾ ਖਾਲੇ ਪੱਕੇ ਕਰਨ ਦਾ ਖਰਚ ਹੈ ਇਹ ਕਿਸਾਨਾਂ ਤੇ ਨਹੀਂ ਪੈਣਾ ਚਾਹੀਦਾ। ਜੇ ਇਹ ਪੈਸੇ ਉਨ੍ਹਾਂ ਕੋਲੋਂ ਉਗਰਾਹੇ ਗਏ ਤਾਂ ਇਹ ਉਨ੍ਹਾਂ ਨਾਲ ਧੱਕਾ ਹੋਵੇਗਾ। ਇਹ ਸਾਰਾ ਖਰਚ ਗੌਰਮਿੰਟ ਨੂੰ ਆਪ ਕਰਨਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ।

ਦੂਜੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਥੇ ਖਾਲੇ ਪੱਕੇ ਹੋ ਰਹੇ ਹਨ ਉਥੇ ਸੀਮਿੰਟ ਕਾਫੀ ਬਲੈਕ ਹੋ ਰਿਹਾ ਹੈ। ਲੋਕਾਂ ਨੂੰ ਸੀਮਿੰਟ ਨਹੀਂ ਮਿਲਦਾ। ਇਸ ਪਾਸੇ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਇਕ ਗੱਲ ਮੈਂ ਇਹ ਵੀ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਖਾਲਿਆਂ ਤੇ ਵਰਕ ਚਾਰਜ ਆਦਮੀ ਕੰਮ ਕਰ ਰਹੇ ਹਨ ਉਨ੍ਹਾਂ ਨੂੰ ਕੰਮ ਕਰਦਿਆਂ ਹੋਇਆਂ ਕਾਫੀ ਸਮਾਂ ਹੋ ਗਿਆ ਹੈ, ਇਸ ਲਈ ਹੁਣ ਉਨ੍ਹਾਂ ਨੂੰ ਪੱਕਾ ਕਰਨਾ ਚਾਹੀਦਾ ਹੈ।

**चौधरी सजन कुमार जाखड़** (अबोहर) : स्पीकर साहिब, मैं आप का बहुत धन्यवादी हूं कि आप ने मुझे बोलने का टाईम दिया है । मैं मनिस्टर साहिब के नोटिस में यह बात लाना चाहता हूं कि एक बात यह अपने ध्यान में रख लें कि यह जो बिल पास किया जा रहा है इस से कहीं XEN Tubewells और XEN Canals में कोई conflict पैदा न हो जाए । क्यों कि दोनों को powers होंगी ।

दूसरी बात मैं यह कहना चाहता हूं कि यह जो खाले पक्के किये जा रहे हैं इन की repair का प्रबंध कैसे होगा, यह बात भी अपने ध्यान में रख लें । बस यही बात मैं कहना चाहता था ।

**ਵਿੱਤ ਮੰਤਰੀ** : (ਡਾਕਟਰ ਕੇਵਲ ਕ੍ਰਿਸ਼ਨ) : ਸਪੀਕਰ ਸਾਹਿਬ, ਇਸ ਬਿਲ ਤੇ ਜਿਹੜੇ ਵਿਚਾਰ ਮੈਂਬਰ ਸਾਹਿਬਾਨ ਨੇ ਪ੍ਰਗਟ ਕੀਤੇ ਹਨ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ। ਦਾਲਮ ਸਾਹਿਬ ਨੇ ਠੀਕ ਫਰਮਾਇਆ ਹੈ ਕਿ ਇਸ ਨਾਲ ਜਿਹੜੇ ਕੈਨਾਲ ਡਿਪਾਰਟਮੈਂਟ ਦੇ ਅਫ਼ਸਰ ਹਨ ਔਰ ਟਿਊਬਵੈਲਜ਼ ਕਾਰਪੋਰੇਸ਼ਨ ਦੇ ਅਫ਼ਸਰ ਹਨ ਉਨ੍ਹਾਂ ਨੂੰ ਬਰਾਬਰ ਦੇ ਅਖਤਿਆਰ ਦਿੱਤੇ ਹਨ ਔਰ ਇਸ ਨਾਲ ਹੁਣ ਰਿਕਵਰੀ ਵਾਸਤੇ ਸਹੂਲਤਾਂ ਹੋਵੇਗੀ। ਇਹੀ ਇਸ ਦਾ ਮੰਤਵ ਹੈ। ਸਪੀਕਰ ਸਾਹਿਬ, ਮੈਂ 2-3 ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਇਸ ਬਾਰੇ ਕਈ ਮੈਂਬਰ ਸਾਹਿਬਾਨ ਨੇ ਤੌਖਲਾ ਜ਼ਾਹਿਰ ਕੀਤਾ ਹੈ ਕਿ ਇੱਟਾਂ ਦਾ ਠੀਕ ਇਸਤੇਮਾਲ ਨਹੀਂ ਹੋ ਰਿਹਾ, ਸੀਮਿੰਟ ਦੀ ਬਲੈਕ ਹੋ ਰਿਹੀ ਹੈ, ਖਾਲਿਆਂ ਦਾ ਟੇਲ ਤਕ ਕੰਮ ਨਹੀਂ ਪਹੁੰਚਦਾ। ਇਸ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਕੋਸ਼ਿਸ਼ ਹੈ ਕਿ ਇਹ ਸਾਰਾ ਕੰਮ ਠੀਕ ਤਰੀਕੇ ਨਾਲ ਹੋਵੇ। ਪਰ ਇਸ ਸਬੰਧ ਵਿਚ ਮੈਂ ਸਮਝਦਾ ਹਾਂ ਕਿ ਇਸ ਹਾਊਸ ਦੇ ਮੈਂਬਰਾਂ ਨੂੰ ਇਸ ਕੰਮ ਵਿਚ ਸਰਕਾਰ ਦੀ ਮੱਦਦ ਕਰਨੀ ਚਾਹੀਦੀ ਹੈ ਔਰ ਲੋਕਾਂ ਨੂੰ ਵੀ ਮੱਦਦ ਕਰਨੀ ਚਾਹੀਦੀ ਹੈ। ਪਿੰਡਾਂ ਦੇ ਲੋਕਾਂ ਨੂੰ ਜਿਹੜੇ 7 ਸਾਲਾਂ ਲਈ ਕਰਜ਼ੇ ਤੇ ਪੈਸੇ ਦਿੱਤੇ ਹਨ ਔਰ ਉਨ੍ਹਾਂ ਨੇ

ਇਹ 12 ਕਿਸ਼ਤਾਂ ਵਿਚ ਵਾਪਸ ਕਰਨੇ ਹਨ ਤਾਂ ਉਨ੍ਹਾਂ ਦਾ ਇਹ ਵੀ ਫਰਜ਼ ਹੈ ਕਿ ਉਹ ਸ਼ਿਕਾਇਤ ਵੀ ਕਰ ਸਕਦੇ ਹਨ ਔਰ ਅਫ਼ਸਰਾਂ ਦੇ ਧਿਆਨ ਵਿਚ ਲਿਆ ਸਕਦੇ ਹਨ। ਇਸੇ ਤਰ੍ਹਾਂ ਮੈਂਬਰ ਸਾਹਿਬਾਨ ਵੀ ਜੇ ਆਪਣੀ ਡਿਊਟੀ ਪੂਰੀ ਕਰਨ ਤਾਂ ਇਸ ਕੰਮ ਤੇ ਪੂਰੀ ਨਿਗਰਾਨੀ ਹੋ ਸਕਦੀ ਹੈ।

ਇਕ ਗੱਲ ਇਥੇ ਇਹ ਵੀ ਕਹੀ ਗਈ ਹੈ ਕਿ ਡਰੇਨਜ਼ ਦਾ ਕੰਮ ਬਹੁੱਤ ਘੱਟ ਹੈ। ਇਸ ਸਬੰਧ ਵਿਚ ਮੈਂ ਇਹ ਦੱਸਣਾ ਚਾਹਵਾਂਗਾ ਕਿ ਪਿਛੇ 14 ਕਰੋੜ ਰੁਪਿਆ ਇਕ ਸਾਲ ਵਿਚ ਡਰੇਨਜ਼ ਵਾਸਤੇ ਖਰਚਿਆ ਗਿਆ ਔਰ ਹੁਣ 10 ਕਰੋੜ ਰੁਪਿਆ ਅਸੀਂ ਫਲੱਡਜ਼ ਦੀ ਰਲੀਫ਼ ਵਾਸਤੇ ਦੇ ਚੁੱਕੇ ਹਾਂ। ਇਨ੍ਹਾਂ ਹਾਲਾਤ ਵਿਚ ਮੈਂ ਸਮਝਦਾ ਹਾਂ ਕਿ ਉਨ੍ਹਾਂ ਡਰੇਨਜ਼ ਦਾ ਕੀ ਫਾਇਦਾ ਹੋਇਆ। ਫਰੀਦਕੋਟ ਵਿਚ ਹੁਣ 25 ਕਰੋੜ ਰੁਪਏ ਨਾਲ ਬਰਿਕ ਲਾਈਨਿੰਗ ਦਾ ਕੰਮ ਹੋ ਰਿਹਾ ਹੈ ਔਰ ਉਥੇ ਇਸ ਵਾਸਤੇ ਪੂਰੇ ਜ਼ੋਰ ਨਾਲ ਮਸ਼ੀਨਰੀ ਕੰਮ ਕਰ ਰਹੀ ਹੈ। ਇਸ ਵਾਸਤੇ 118 ਕਰੋੜ ਰੁਪਿਆ ਸਾਨੂੰ ਵਰਲਡ ਬੈਂਕ ਤੋਂ ਮੱਦਦ ਦੇ ਤੌਰ ਤੇ ਮਿਲਿਆ ਹੈ। 1979-80 ਵਿਚ ਇਸ ਤੇ ਕੋਈ 8 ਕਰੋੜ ਖਰਚ ਕੀਤਾ ਗਿਆ ਸੀ ਔਰ 1980-81 ਵਿਚ 14 ਕਰੋੜ ਰੁਪਿਆ ਖਰਚ ਕੀਤਾ ਗਿਆ ਜਿਸ ਨਾਲ ਕੋਈ 2 ਹਜ਼ਾਰ 56 ਕਿਲੋਮੀਟਰ ਦੀ ਲਾਈਨਿੰਗ ਹੋਈ। 1979-80 ਵਿਚ 1761 ਕਿਲੋਮੀਟਰ ਦੀ ਲਾਈਨਿੰਗ ਹੋਈ ਸੀ। ਪਰ ਹੁਣ ਅਸੀਂ ਇਸ ਵਾਸਤੇ 1981-82 ਵਿਚ 30 ਕਰੋੜ ਰੁਪਿਆ ਖਰਚਣਾ ਹੈ ਔਰ 35 ਹਜ਼ਾਰ ਕਿਲੋਮੀਟਰ ਦੀ ਲਾਈਨਿੰਗ ਕਰਨੀ ਹੈ। ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹਾਂਗਾ ਕਿ ਟਿਊਬਵੈਲ ਕਾਰਪੋਰੇਸ਼ਨ ਦੇ 230 ਟਿਊਬਵੈਲ ਐਸੇ ਹਨ ਜਿਹੜੇ ਪਾਣੀ ਦੇ ਰਹੇ ਹਨ ਔਰ ਕੰਮ ਠੀਕ ਕਰ ਰਹੇ ਹਨ। ਇਸ ਵੇਲੇ ਫਾਰਮਰਜ਼ ਵੱਲ ਕੋਈ 10 ਕਰੋੜ 55 ਲੱਖ ਰੁਪਿਆ ਟਿਊਬਵੈਲਜ਼ ਕਾਰਪੋਰੇਸ਼ਨ ਦਾ ਰਹਿੰਦਾ ਹੈ ਜਿਸ ਦੀ ਰਿਕਵਰੀ ਨਹੀਂ ਹੋ ਰਹੀ। ਮੈਂ ਸਮਝਦਾ ਹਾਂ ਕਿ ਜੋ ਪੈਸਾ ਨਹੀਂ ਆਏਗਾ ਤਾਂ ਕੰਮ ਕਿਸ ਤਰ੍ਹਾਂ ਚੱਲੇਗਾ। ਇਸ ਲਈ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਸ ਦੀ ਉਗਰਾਹੀ ਵਾਸਤੇ ਯਤਨ ਕੀਤਾ ਜਾਵੇ। ਇਹ ਕਾਰਪੋਰੇਸ਼ਨ ਨੋ ਪਰਾਫਿਟ ਨੋ ਲਾਸ ਦੇ ਬੇਸਿਜ਼ ਤੇ ਕੰਮ ਕਰ ਰਹੀ ਹੈ। ਫਿਰ ਜਿਹੜਾ ਪੈਸਾ ਵਰਲਡ ਬੈਂਕ ਤੋਂ ਲੋਨ ਲਿਆ ਹੈ ਉਹ ਵੀ ਤਾਂ ਵਾਪਿਸ ਕਰਨਾ ਹੈ। ਇਸ ਮੰਤਵ ਲਈ ਹੀ ਇਹ ਬਿਲ ਲਿਆਂਦਾ ਗਿਆ ਹੈ ਤਾ ਕਿ ਜਿਹੜਾ ਕੰਮ ਹੋ ਰਿਹਾ ਹੈ ਉਸ ਨੂੰ ਸਪੀਡ ਅੱਪ ਕੀਤਾ ਜਾ ਸਕੇ ਔਰ ਰਿਕਵਰੀ ਦਾ ਕੰਮ ਵੀ ਅਸਾਨੀ ਨਾਲ ਹੋ ਸਕੇ। ਬਾਕੀ ਜਿਹੜਾ ਸੱਜਣ ਕੁਮਾਰ ਜਾਖੜ ਜੀ ਨੇ ਤੌਖਲਾ ਜ਼ਾਹਿਰ ਕੀਤਾ ਹੈ ਉਸ ਦੇ ਲਈ ਅਸੀਂ ਏਰੀਆਜ਼ ਡੀਫਾਇਨ ਕਰਾਂਗੇ ਔਰ ਉਸ ਦੇ ਮੁਤਾਬਿਕ ਹੀ ਅਫਸਰ ਫੈਸਲਾ ਕਰਨਗੇ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਐਕਟ ਦੇ ਤਹਿਤ ਜਿਹੜੀ ਪੰਜਾਬ ਸਰਕਾਰ ਨੇ ਕਮੇਟੀ ਬਣਾਈ ਸੀ, ਜਿਸ ਦੇ ਚੇਅਰਮੈਨ ਸਰਦਾਰ ਸ਼ਸ਼ਪਾਲ ਸਿੰਘ ਸਨ, ਉਸ ਦੀ ਰਿਪੋਰਟ ਵੀ ਸਬਮਿਟ ਹੋ ਚੁੱਕੀ ਹੈ। ਇਹ ਹੁਣ ਉਸ ਬਾਰੇ ਦੱਸ ਦੇਣ ਕਿ ਇਨ੍ਹਾਂ ਨੇ ਉਸ ਰਿਪੋਰਟ ਤੇ ਕੀ ਕੀਤਾ ਹੈ ?

**ਵਿੱਤ ਮੰਤਰੀ** : ਇਸ ਦਾ ਇਸ ਬਿਲ ਨਾਲ ਕੋਈ ਤਅੱਲਕ ਨਹੀਂ ਹੈ।

**Mr. Speaker :** Question is—

That the Northern India Canal and Drainage(Punjab Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill Clause by Clause.

**Clause 2**

**Mr. Speaker** : Question is—

That Clause 2 stand part of the Bill.

*The motion was carried.*

**Clause 3**

**Mr. Speaker** : Question is—

That Clause 3 stand part of the Bill.

*The motion was carried.*

**Clause 1**

**Mr. Speaker** : Question is—

That Clause 1 stand part of the Bill.

*The motion was carried.*

**Title**

**Mr. Speaker** : Question is—

That the Title be the Title of the Bill.

*The motion was carried.*

**Finance Minister (Doctor Kewal Krishan)** Sir, I beg to move—

That the Northern India Canal and Drainage (Punjab Amendment) Bill be passed.

**Mr. Speaker** : Motion moved—

That the Northern India Canal and Drainage (Punjab Amendment) Bill be passed.

**Mr. Speaker** : Question is—

That the Northern India Canal and Drainage (Punjab Amendment) Bill be passed.

*The motion was carried.*

**Mr. Speaker** : The House stands adjourned till 9.00 A.M. on Wednesday, the 2nd September, 1981.

(*The Sabha then adjourned till* 9.00 *A.M. on Wednesday, the 2nd September*, 1981).

———

2830 PVS—Govt. Press, Chd.

571

# Punjab Vidhan Sabha Debates

2nd September, 1981

Vol. III—No. 8

OFFICIAL REPORT

35





CONTENTS

Wednesday, the 2nd September, 1981



PUNJAB VIDHAN SABHA SECRETARIAT, CHANDIGARH.

Price Rs. 30.00

# PUNJAB VIDHAN SABHA

*Wednesday, the 2nd September,* 1981.

*The Vidhan Sabha met in the Punjab Vidhan Sabha Hall, Vidhan Bhavan Chandigarh, at 9.00 AM. of the Clock. Mr. Speaker (Shri Brij Bhushan Mehra) in the Chair.*

---

## STARRED QUESTIONS AND ANSWERS

### Buses of Municipal Corporation, Ludhiana.

***1110. Sardar Bir Paul Singh** : Will the Minister for Finance be pleased to state—

(a) the total number of buses with the Municipal Corporation, Ludhiana and the number of buses which are not in working order ;

(b) the steps being taken or proposed to be taken to get the buses mentioned in part (a) above in working order ?

**Doctor Kewal Krishan :** (a) At present there are 53 buses with the Municipal Corporation, Ludhiana. Out of these, 10 buses are not in working order.

(b) Five old chassis and two new chassis have been sent to Body Builder for fabrication of bodies. To replace the three condemned buses, order for the purchase of new chassis has been placed.

**ਸਰਦਾਰ ਬੀਰ ਪਾਲ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਖਰਾਬ ਬਸਾਂ ਨੂੰ ਠੀਕ ਕਰ ਲਿੱਤਾ ਜਾਵੇਗਾ। ਬੱਸਾਂ ਦੀ, ਸਪੀਕਰ ਸਾਹਿਬ, ਨਾਕਸ ਹਾਲਤ ਹੈ। ਮੇਰਾ ਇਲਾਕਾ ਖਾਲਸਾ ਜੀ ਦੇ ਇਲਾਕੇ ਨਾਲ ਲਗਦਾ ਹੈ। ਉਥੇ ਰਸਤੇ ਵਿਚ ਹੀ ਬੱਸਾਂ ਖੜ੍ਹ ਜਾਂਦੀਆਂ ਹਨ। ਲੋਕਾਂ ਨੂੰ ਉਥੇ ਬਹੁਤ ਤਕਲੀਫ ਦਾ ਸਾਹਮਣਾ ਕਰਨਾ ਪੈਂਦਾ ਹੈ। ਕੀ ਵਿੱਤ ਮੰਤਰੀ ਸਾਹਿਬ ਨਵੀਆਂ ਬੱਸਾਂ ਚਲਾਉਣ ਲਈ ਭਰੋਸਾ ਦਿਵਾਉਣਗੇ ਅਤੇ ਬੱਸਾਂ ਦਾ ਫਲੀਟ ਵੀ ਪੂਰਾ ਹੋਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਸਵਾਲ ਦਾ ਜ਼ਿਕਰ ਕਿਸੇ ਹੋਰ ਸਵਾਲ ਵਿਚ ਵੀ ਕਰ ਚੁਕਾ ਹਾਂ। ਅਕਾਲੀ-ਜਨਤਾ ਸਰਕਾਰ ਸਾਨੂੰ 60 ਪੁਰਾਣੀਆਂ ਬੱਸਾਂ ਦੇ ਗਈ ਸੀ ਅਤੇ ਉਨ੍ਹਾਂ ਵਿਚੋਂ 15 ਬੱਸਾਂ ਤਾਂ ਬਿਲਕੁਲ ਹੀ ਖਰਾਬ ਸਨ। ਇਸ ਲਈ 15 ਬੱਸਾਂ ਵਿਚੋਂ 12 ਬੱਸਾਂ ਤਾਂ ਡਿਸਪੋਜ਼ ਆਫ਼ ਕਰ ਦਿਤੀਆਂ ਗਈਆਂ ਹਨ ਅਤੇ ਤਿੰਨ ਦੀ ਡਿਸਪੋਜ਼ਲ ਹੋਣੀ ਰਹਿੰਦੀ ਹੈ। ਪੰਜ ਨਵੀਆਂ ਬੱਸਾਂ ਖਰੀਦ ਲਈਆਂ ਗਈਆਂ ਹਨ ਅਤੇ ਚਾਰ ਬਸਾਂ ਲਈ ਹੋਰ ਆਰਡਰ ਦੇ ਰਹੇ ਹਾਂ। ਦੋ ਹੋਰ ਬੱਸਾਂ ਵਾਸਤੇ ਫੈਸਲਾ ਕਰ ਲਿਆ ਗਿਆ ਹੈ। ਸਪੀਕਰ ਸਾਹਿਬ, ਇਸ ਤਰ੍ਹਾਂ ਕਰ ਕੇ ਇਹ ਬੱਸਾਂ ਦਾ ਫਲੀਟ ਪੂਰਾ ਹੋ ਜਾਵੇਗਾ।

**ਸਰਦਾਰ ਬੀਰ ਪਾਲ ਸਿੰਘ** : ਸਪੀਕਰ ਸਾਹਿਬ, ਜਿਹੜੇ ਉਥੇ ਰੂਟ ਹਨ, ਉਹ ਸਿਰਫ ਪੰਜ ਟਾਈਮ ਆਉਂਦੇ ਹਨ। ਲੋਕਾਂ ਨੂੰ ਉਥੇ ਬਹੁਤ ਤਕਲੀਫ ਹੈ। ਜਿਹੜਾ ਬੱਸਾਂ ਦਾ ਰੂਟ ਹੈ, ਉਹ

[ਸਰਦਾਰ ਬੀਰ ਪਾਲ ਸਿੰਘ]

ਵਾਇਆ ਫੂਲ ਕਲਾਂ ਅਤੇ ਭਾਗਪੁਰ ਤੱਕ ਐਕਸਟੈਂਡ ਕਰ ਦਿਤਾ ਜਾਵੇ। ਕੀ ਵਿੱਤ ਮੰਤਰੀ ਜੀ ਇਸ ਤਰ੍ਹਾਂ ਕਰਨ ਲਈ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜੋ ਖਦਸ਼ਾ ਜ਼ਾਹਿਰ ਕੀਤਾ ਹੈ, ਅਸੀਂ ਉਸ ਦੀ ਪੂਰਤੀ ਵਾਸਤੇ ਜ਼ਰੂਰੀ ਸਟੈਪਸ ਚੁਕਾਂਗੇ ।

**ਸਰਦਾਰ ਬਸੰਤ ਸਿੰਘ ਖਾਲਸਾ :** ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ 100 ਦੇ ਕਰੀਬ ਪਿੰਡ ਹਨ ਜਿਥੇ ਲੋਕਲ ਬੱਸਾਂ ਜਾਂਦੀਆਂ ਹਨ । ਜੇਕਰ ਵਜ਼ੀਰ ਸਾਹਿਬ ਉਥੇ ਜਾ ਕੇ ਮੌਕਾ ਵੇਖਣ ਤਾਂ ਸਿਰਫ 15 ਬੱਸਾਂ ਸਹੀ ਮਾਅਨਿਆਂ ਵਿਚ ਸਹੀ ਚਲਦੀਆਂ ਹਨ । ਬਾਕੀ ਦੀਆਂ ਬੱਸਾਂ ਖਰਾਬ ਹਨ । ਮਿਉਂਸਿਪਲ ਕਾਰਪੋਰੇਸ਼ਨਾਂ ਕੋਲ ਕੋਈ ਪੈਸਾ ਨਹੀਂ ਹੈ। ਉਹ ਕਾਰਪੋਰੇਸ਼ਨਾਂ ਘਾਟੇ ਵਿਚ ਜਾ ਰਹੀਆਂ ਹਨ। ਇਸ ਲਈ ਕੀ ਪੰਜਾਬ ਸਰਕਾਰ ਨਵੀਆਂ ਬਸਾਂ ਖਰੀਦਣ ਲਈ ਕਾਰਪੋ-ਰੇਸ਼ਨਾਂ ਨੂੰ ਲੋਨ ਦੇਵੇਗੀ ਤਾਂ ਕਿ ਨਵੀਆਂ ਬੱਸਾਂ ਖਰੀਦੀਆਂ ਜਾ ਸਕਣ ਅਤੇ ਲੋਕਾਂ ਨੂੰ ਜਿਹੜੀ ਤਕਲੀਫ ਆਉਂਦੀ ਹੈ, ਉਹ ਦੂਰ ਹੋ ਸਕੇ ?

**ਮੰਤਰੀ :** ਸਪੀਕਰ ਸਾਹਿਬ, 1980 ਵਿਚ ਇਹ ਪਾਲਿਸੀ ਪੰਜਾਬ ਸਰਕਾਰ ਦੀ ਬਣੀ ਸੀ ਕਿ ਕਾਰਪੋਰੇਸ਼ਨ ਆਪਣੀਆਂ ਬੱਸਾਂ ਚਲਾਵੇਗੀ । ਮੈਂ, ਸਪੀਕਰ ਸਾਹਿਬ, ਪਹਿਲਾਂ ਵੀ ਅਰਜ਼ ਕੀਤੀ ਸੀ ਕਿ ਤਿੰਨ ਕਾਰਪੋਰੇਸ਼ਨਾਂ ਨੂੰ 1 ਕਰੋੜ 62 ਲੱਖ ਰੁਪਏ ਦਾ ਘਾਟਾ ਪਿਆ ਹੈ। ਪੰਜਾਬ ਸਰਕਾਰ ਚਾਹੇਗੀ ਕਿ ਇਹ ਘਾਟਾ ਲਗਾਤਾਰ ਨਾ ਰਹੇ ਅਤੇ ਇਸ ਦਾ ਕੋਈ ਪ੍ਰਬੰਧ ਕੀਤਾ ਜਾਵੇ। ਜੇਕਰ ਨਵੀਆਂ ਬੱਸਾਂ ਖਰੀਦਣ ਲਈ ਪੈਸੇ ਦੀ ਲੋੜ ਪਈ ਤਾਂ ਪੈਸਾ ਫਾਈਨੈਂਸ਼ਿਅਲ ਇਨਸਟੀਚਿਊਸ਼ਨਜ਼ ਤੋਂ ਲਿੱਤਾ ਜਾ ਸਕਦਾ ਹੈ।

**ਪ੍ਰੋਫੈਸਰ ਬਲਵੰਤ ਸਿੰਘ :** ਸਪੀਕਰ ਸਾਹਿਬ, ਟਰਾਂਸਪੋਰਟ ਐਕਟ ਹੇਠਾਂ 30 ਕਿਲੋ ਮੀਟਰ ਪਰ ਆਵਰ ਦੀ ਸਪੀਡ ਨਾਲ ਬੱਸਾਂ ਚਲਦੀਆਂ ਹਨ ਪਰ ਵੇਖਣ ਵਿਚ ਆਇਆ ਹੈ ਕਿ 65 ਕਿਲੋਮੀਟਰ ਪਰ ਆਵਰ ਦੀ ਸਪੀਡ ਨਾਲ ਬੱਸਾਂ ਚਲਦੀਆਂ ਹਨ। ਬੱਸਾਂ ਦੀ ਸਪੀਡ ਕੀ ਹੈ ? ਦੂਸਰਾ ਜਦੋਂ ਚੇਸੀਆਂ ਖਰੀਦੀਆਂ ਜਾਂਦੀਆਂ ਹਨ ਤਾਂ ਉਸ ਨਾਲ ਟਾਇਰ ਅਤੇ ਰਿਮ ਕਿਤਨੇ ਆਉਂਦੇ ਹਨ ?

**ਮੰਤਰੀ :** ਸਪੀਕਰ ਸਾਹਿਬ, 65 ਕਿਲੋ ਮੀਟਰ ਦੀ ਸਪੀਡ ਨਾਲ ਬੱਸਾਂ ਨਹੀਂ ਚਲ ਸਕਦੀਆਂ ਹਨ ਕਿਉਂਕਿ ਉਨ੍ਹਾਂ ਬੱਸਾਂ ਨੇ ਜਗ੍ਹਾ ਜਗ੍ਹਾ ਖੜਨਾ ਹੁੰਦਾ ਹੈ। ਸਪੀਡ ਲਿਮਿਟ ਹੈ ਕਿ 40 ਕਿਲੋ ਮੀਟਰ ਪਰ ਆਵਰ ਤੋਂ ਜ਼ਿਆਦਾ ਨਹੀਂ ਬੱਸਾਂ ਚਲਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ 40 ਕਿਲੋ ਮੀਟਰ ਤੋਂ ਜ਼ਿਆਦਾ ਬਸਾਂ ਨਹੀਂ ਚਲਦੀਆਂ ਹਨ। ਬਾਕੀ ਜਿਥੋਂ ਤਕ ਟਾਇਰ ਅਤੇ ਰਿਮ ਦਾ ਸਵਾਲ ਹੈ, ਉਹ ਜ਼ਰੂਰਤ ਦੇ ਮੁਤਾਬਿਕ ਬਸਾਂ ਵਿਚ ਚੇਂਜ ਹੁੰਦੇ ਰਹਿੰਦੇ ਹਨ।

**ਪ੍ਰੋਫੈਸਰ ਬਲਵੰਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੀ ਪਰੋਟੈਕਸ਼ਨ ਚਾਹੁੰਦਾ ਹਾਂ । ਮੈਂ ਵਿੱਤ ਮੰਤਰੀ ਸਾਹਿਬ ਤੋਂ ਪੁਛਿਆ ਹੈ ਕਿ ਇਕ ਚੇਸੀ ਦੇ ਨਾਲ ਜਦੋਂ ਨਵੀਂ ਖਰੀਦੀ ਜਾਂਦੀ ਹੈ ਤਾਂ ਕਿਤਨੇ ਟਾਇਰ ਅਤੇ ਰਿਮ ਹੁੰਦੇ ਹਨ।

**ਮੰਤਰੀ :** ਸਪੀਕਰ ਸਾਹਿਬ, ਇਸ ਦਾ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ।

**ਪ੍ਰੋਫੈਸਰ ਬਲਵੰਤ ਸਿੰਘ** : ਸਪੀਕਰ ਸਾਹਿਬ, ਮੈਂ ਇਹ ਵੀ ਪੁਛਿਆ ਹੈ ਕਿ ਸਪੀਡ ਲਿਮਿਟ ਕਿਤਨੀ ਹੈ । ਸਪੀਡ ਲਿਮਿਟ ਬੜੀ ਜ਼ਰੂਰੀ ਹੈ । ਸਪੀਕਰ ਸਾਹਿਬ, ਤੁਸੀਂ ਸਾਡੀ ਪਰੋਟੈਕਸ਼ਨ ਕਰੋ ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਹਿ ਚੁਕਾ ਹਾਂ ਕਿ ਸਪੀਡ ਲਿਮਿਟ 40 ਕਿਲੋ ਮੀਟਰ ਹੈ ।

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਅਕਾਲੀ-ਜਨਤਾ ਸਰਕਾਰ ਨੇ ਜਦੋਂ ਢੀਂਡਸਾ ਸਾਹਿਬ ਟਰਾਂਸਪੋਰਟ ਮਨਿਸਟਰ ਸਨ ਤਾਂ ਮਿਊਂਸਪਲ ਕਾਰਪੋਰੇਸ਼ਨ ਜਲੰਧਰ, ਅੰਮ੍ਰਿਤਸਰ ਅਤੇ ਲੁਧਿਆਣਾ ਨੂੰ 60 ਟੁੱਟੀਆਂ ਹੋਈਆਂ ਬੱਸਾਂ ਦਿੱਤੀਆਂ ਸਨ ਅਤੇ ਬੱਸਾਂ ਚਲਦੀਆਂ ਵੀ ਨਹੀਂ ਸਨ । ਇਸ ਨਾਲ ਪੰਜਾਬ ਸਰਕਾਰ ਨੂੰ ਬਹੁਤ ਘਾਟਾ ਪਿਆ ਹੈ । ਕੀ ਵਿੱਤ ਮੰਤਰੀ ਸਾਹਿਬ ਹੁਣ ਉਨ੍ਹਾਂ ਨੂੰ ਪੁਰਾਣੀਆਂ ਬਸਾਂ ਵਾਪਿਸ ਦੇਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਬੱਸਾਂ ਵਾਪਿਸ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਗੌਰਮਿੰਟ ਨੇ ਕਾਰਪੋਰੇਸ਼ਨ ਨੂੰ ਬੱਸਾਂ ਦਿਤੀਆਂ ਹਨ ।

**ਸ੍ਰੀ ਸੰਤ ਰਾਮ ਸਿੰਗਲਾ** : ਸਪੀਕਰ ਸਾਹਿਬ, ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਵਿਚ ਰਸਤੇ ਬਹੁਤ ਤੰਗ ਹਨ । ਉਨ੍ਹਾਂ ਰਸਤਿਆਂ ਵਿਚ ਰਕਸ਼ਾ ਵੀ ਨਹੀਂ ਚਲ ਸਕਦਾ । ਕੀ ਵਿੱਤ ਮੰਤਰੀ ਸਾਹਿਬ ਉਥੇ ਮੈਟਾਡੋਰ ਜਾਂ ਮਿੰਨੀ ਬਸਾਂ ਚਲਾਉਣ ਦਾ ਪ੍ਰਬੰਧ ਕਰਨਗੇ ?

**ਸ੍ਰੀ ਸਪੀਕਰ** : ਇਸ ਸਵਾਲ ਦਾ ਜਵਾਬ ਕਿਸੇ ਹੋਰ ਸਵਾਲ ਦੇ ਜਵਾਬ ਵਿਚ ਦਿੱਤਾ ਜਾ ਚੁਕਾ ਹੈ । Next Question.

---

**Show-Cause Notice to the President, Municipal Committee, Phillaur**

***1149. Sardar Sarwan Singh Phillaur:** Will the Minister for Finance be pleased to state whether any show-cause notice was served on the President, Municipal Committee, Phillaur during the year 1981, if so. the date thereof alongwith the reason therefor ?

**Doctor Kewal Krishan :** Yes. A show-cause notice was issued to Shri Pritam Lal Nayyar, President, Municipal Committee, Phillaur, under section 22 of the Punjab Municipal Act, 1911, on 4th May, 1981. The reasons for the issue of the said show cause notice are as under:—

(i) Failure in the performance of the statutory duties in regard to the holding of the meeting of the Municipal Committee, Phillaur or adjournment of the meetings without any valid reasons and without taking any decision on important agenda items which action is against the spirit of the provisions of section 25 of the Municipal Act.

(ii) Misuse of powers thereby allegedly causing loss to the Municipal Committee.

**ਸਰਦਾਰ ਸਰਵਣ ਸਿੰਘ ਫਿਲੌਰ** : ਸਪੀਕਰ ਸਾਹਿਬ, ਜਿਹੜਾ ਮੈਮੋਰੈਂਡਮ ਪ੍ਰਧਾਨ ਦੇ ਖਿਲਾਫ ਸਰਕਾਰ ਨੂੰ ਦਿਤਾ ਗਿਆ ਸੀ ਔਰ ਜਿਸ ਬਾਰੇ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਉਸ ਤੋਂ ਬਿਨਾ

[ਸਰਦਾਰ ਸਰਵਣ ਸਿੰਘ ਫ਼ਿਲੌਰ]

ਹੋਰ ਵੀ ਕਈ ਉਸ ਦੇ ਖਿਲਾਫ ਸੰਗੀਨ ਦੋਸ਼ ਹਨ। ਇਨ੍ਹਾਂ ਦੀ ਉਥੇ ਕੋਈ ਮੈਜਾਰਿਟੀ ਨਹੀਂ ਹੈ। ਇਨ੍ਹਾਂ ਨੇ ਇਕਲਿਆਂ ਨੇ ਸਵਾ ਦੋ ਲੱਖ ਰੁਪਿਆ ਖਰਚ ਕੀਤਾ ਹੈ। ਰਾਅ ਮੈਨਿਓਰ 10 ਰੁਪਏ ਅਤੇ 15 ਰੁਪਏ ਟਰਾਲੀ ਦੇ ਹਿਸਾਬ ਨਾਲ ਇਨ੍ਹਾਂ ਨੇ ਵੇਚੀ ਹੈ। ਆਇਰਨ ਸਕ੍ਰੈਪ ਬਗੈਰ ਹਾਊਸ ਤੋਂ ਪਾਸ ਕਰਾਏ ਵੇਚਿਆ ਹੈ। ਇਸ ਤਰ੍ਹਾਂ ਕਰ ਕੇ ਉਥੇ ਬੜਾ ਵੱਡਾ ਘਪਲਾ ਹੋਇਆ ਹੈ। ਇਹ ਸਰਕਾਰ ਕਲੀਨ ਐਡਮਨਿਸਟਰੇਸ਼ਨ ਦਾ ਦਾਅਵਾ ਕਰਦੀ ਹੈ। ਕੀ ਇਹ ਇਸ ਨੂੰ ਮੁੱਖ ਰੱਖ ਕੇ ਪ੍ਰਧਾਨ ਦੇ ਖਿਲਾਫ ਹੋਰ ਕੋਈ ਐਕਸ਼ਨ ਲੈਣਗੇ ਤਾ ਕਿ ਮਿਉਂਸਪਲ ਕਮੇਟੀ ਦਾ ਕੋਈ ਨੁਕਸਾਨ ਨਾ ਹੋਵੇ ?

**ਮੰਤਰੀ** : ਪ੍ਰੈਜ਼ੀਡੈਂਟ ਦੇ ਖਿਲਾਫ ਐਲੀਗੇਸ਼ਨਜ਼ ਲਗ ਕੇ ਰਿਪਰਜ਼ੈਂਟੇਸ਼ਨ ਆਇਆ ਸੀ ਔਰ ਉਸ ਨੂੰ ਦੇਖ ਕੇ ਉਸ ਦੇ ਮੁਤਾਬਿਕ ਇਨ੍ਹਾਂ ਨੂੰ ਸ਼ੋ-ਕਾਜ਼ ਨੋਟਿਸ ਦਿੱਤਾ ਸੀ। ਸ਼ੋ-ਕਾਜ਼ ਨੋਟਿਸ ਦਾ ਜਵਾਬ ਇਨ ਡਿਟੇਲ ਆ ਗਿਆ ਹੈ, ਜਿਸ ਦੀ ਘੋਖ ਕੀਤੀ ਜਾ ਰਹੀ ਹੈ। ਘੋਖ ਕਰਨ ਉਪਰੰਤ ਇਸੇ ਮਹੀਨੇ, ਸਤੰਬਰ ਦੇ ਮਹੀਨੇ ਵਿਚ ਹੀ ਐਕਸ਼ਨ ਲਿਆ ਜਾਏਗਾ। ਜਿਹੜਾ ਇਨ੍ਹਾਂ ਨੇ ਆਇਰਨ ਸੁਕ੍ਰੈਪ ਦਾ ਇਸ਼ਾਰਾ ਕੀਤਾ ਹੈ, ਇਸ ਬਾਰੇ ਮੈਂ ਐਨੀ ਗਲ ਹੀ ਕਹਿਣਾ ਚਾਹੁੰਦਾ ਹਾਂ ਕਿ ਉਸ ਮਿਉਂਸਿ-ਪਲ ਕਮੇਟੀ ਦੀ ਕੋਈ ਆਪਣੀ ਐਸੀ ਫੈਕਟਰੀ ਨਹੀਂ ਹੈ। ਜੇਕਰ ਬਾਜ਼ਾਰ ਵਿਚ ਪਿਆ ਹੋਵੇ ਤਾਂ ਉਸ ਨੂੰ ਹਟਾਉਣ ਲਈ ਮਿਉਂਸਪਲ ਕਮੇਟੀ ਐਕਸ਼ਨ ਲੈ ਸਕਦੀ ਹੈ। ਅਗਰ ਕੋਈ ਐਸੀ ਗਲਤ ਗਲ ਸਾਡੇ ਨੋਟਿਸ ਵਿਚ ਆਏਗੀ ਤਾਂ ਜ਼ਰੂਰ ਐਕਸ਼ਨ ਲਿਆ ਜਾਏਗਾ।

**ਸਰਦਾਰ ਸਰਵਣ ਸਿੰਘ ਫਿਲੌਰ** : ਵਜ਼ੀਰ ਸਾਹਿਬ ਨੇ ਆਇਰਨ ਸਕ੍ਰੈਪ ਬਾਰੇ ਜੋ ਕਿਹਾ ਹੈ ਕਿ ਬਾਜ਼ਾਰ ਵਿਚੋਂ ਹਟਾਉਣਾ ਪੈਂਦਾ ਹੈ, ਮੈਂ ਇਹ ਕਹਿੰਦਾ ਹਾਂ ਕਿ ਇਹ ਉਨ੍ਹਾਂ ਨੇ ਵੇਚਿਆ ਹੈ। ਪ੍ਰਧਾਨ ਨੇ ਆਪਣੇ ਕਿਸੇ ਖਾਸ ਰਿਸ਼ਤੇਦਾਰਾਂ ਨੂੰ ਇਹ ਵੇਚਿਆ ਹੈ। ਇਸ ਤਰ੍ਹਾਂ ਕਰ ਕੇ ਬੜਾ ਘਪਲਾ ਹੋਇਆ ਹੈ। ਕੀ ਉਸ ਦੇ ਖਿਲਾਫ ਇਸ ਸਬੰਧ ਵਿਚ ਕੋਈ ਕਾਰਵਾਈ ਕੀਤੀ ਜਾਏਗੀ ? ਇਨ੍ਹਾਂ ਨੇ ਕਿਹਾ ਹੈ 4 ਮਈ, 1981 ਨੂੰ ਸ਼ੋ ਕਾਜ਼ ਨੋਟਿਸ ਦਿਤਾ ਗਿਆ ਸੀ। ਮੈਂ ਪੁਛਣਾ ਚਾਹੁੰਦਾ ਹਾਂ ਕਿ ਅੱਜ ਤੱਕ ਇਸ ਸ਼ੋ ਕਾਜ਼ ਨੋਟਿਸ ਬਾਰੇ ਕੀ ਕਾਰਵਾਈ ਕੀਤੀ ਗਈ ਹੈ ?

**ਮੰਤਰੀ** : ਮਿਉਂਸਪਲ ਐਕਟ ਦੇ ਮੁਤਾਬਿਕ ਅਗਰ ਕੋਈ ਚੀਜ਼ ਗੰਦ ਆਦਿ ਰਸਤੇ ਵਿਚ ਰੁਕਾਵਟ ਹੋਵੇ ਤਾਂ ਉਸ ਬਾਰੇ ਉਸ ਦੇ ਮਾਲਕ ਨੂੰ ਪਹਿਲਾਂ ਨੋਟਿਸ ਦਿੱਤਾ ਜਾਂਦਾ ਹੈ। ਜੇਕਰ ਉਹ ਨਾ ਹਟਾਵੇ ਤਾਂ ਫਿਰ ਮਿਉਂਸਪਲ ਕਮੇਟੀ ਉਸ ਨੂੰ ਆਪ ਹਟਾ ਦਿੰਦੀ ਹੈ। ਸ਼ੋ-ਕਾਜ਼ ਨੋਟਿਸ ਦਾ ਜਵਾਬ ਆਇਆ ਹੋਇਆ ਹੈ। ਉਸ ਦੀ ਘੋਖ ਕਰ ਰਹੇ ਹਾਂ ਅਤੇ ਇਸੇ ਮਹੀਨੇ ਵਿਚ ਹੀ ਐਕਸ਼ਨ ਲਿਆ ਜਾਏਗਾ।

---

**Municipal Committees without Primary Health Centres in the State**

***1031 Master Chand Singh** : Will the Minister for Health and Family Welfare be pleased to state the number of Municipal Committees in the State which are still without Primary Health Centres and the reasons therefor ?

**Shri Sardari Lal Kapur** : Primary Health Centres are opened in Community Development Blocks to serve the rural masses and not in Municipal areas.

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੰਦਿਆਂ ਹੋਇਆ ਕਿਹਾ ਹੈ ਕਿ "ਮੁਢਲੇ ਸਿਹਤ ਕੇਂਦਰ ਕਮਿਉਨਿਟੀ ਵਿਕਾਸ ਬਲਾਕਾਂ ਵਿਚ ਪੇਂਡੂ ਜਨਤਾ ਦੀ ਸੇਵਾ ਲਈ ਖੋਲ੍ਹੇ ਜਾਂਦੇ ਹਨ ਨਾ ਕਿ ਮਿਉਂਸਪਲ ਹਲਕਿਆਂ ਵਿਚ" । ਸਪੀਕਰ ਸਾਹਿਬ, ਸਵਾਲ ਮੇਰਾ ਇਹ ਸੀ ਕਿ ਕਿੰਨੀਆਂ ਮਿਉਂਸਪਲ ਕਮੇਟੀਆਂ ਅਜਿਹੀਆਂ ਹਨ ਜਿਥੇ ਪ੍ਰਾਇਮਰੀ ਹੈਲਥ ਸੈਂਟਰਜ਼ ਨਹੀਂ ਹਨ। ਸੰਗਰੂਰ ਵਿਚ ਭਦੌੜ ਵਿਖੇ ਅਜੇ ਤਕ ਪ੍ਰਾਇਮਰੀ ਹੈਲਥ ਸੈਂਟਰ ਨਹੀਂ ਹੈ। ਅਜਿਹੀਆਂ ਮਿਉਂਸਪਲ ਕਮੇਟੀਆਂ ਜਿਥੇ ਪਰਾਇਮਰੀ ਹੈਲਥ ਸੈਂਟਰਜ਼ ਨਾ ਹੋਣ ਉਥੇ ਲੋਕਾਂ ਦੀ ਸਿਹਤ ਦਾ ਕੀ ਹਾਲ ਹੋਏਗਾ ? ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਮਿਉਂਸਪਲ ਕਮੇਟੀ ਵਿਚ ਕਦੋਂ ਤਕ ਪਰਾਇਮਰੀ ਹੈਲਥ ਸੈਂਟਰ ਖੋਲ ਦਿੱਤਾ ਜਾਏਗਾ ?

**ਮੰਤਰੀ** : ਇਹ ਲਿਖ ਕੇ ਦੇ ਦੇਣ ਮੈਂ ਦੇਖ ਲਵਾਂਗਾ ।

**ਮਾਸਟਰ ਚੰਦ ਸਿੰਘ** : ਇਨ੍ਹਾਂ ਨੇ ਕਿਹਾ ਹੈ ਕਿ ਲਿਖ ਕੇ ਦੇ ਦਿਓ। ਸਵਾਲ ਇਹ ਹੈ ਕਿ ਮਿਉਂਸਪਲ ਕਮੇਟੀਆਂ ਵਿਚ ਪਰਾਇਮਰੀ ਹੈਲਥ ਸੈਂਟਰਜ਼ ਨਹੀਂ ਹਨ। ਇਸ ਬਾਰੇ ਮੈਂ ਸਪੈਸੇਫਿਕ ਤੌਰ ਤੇ ਦੱਸਿਆ ਹੈ । ਇਹ ਜਵਾਬ ਦੇਣ ਕਿ ਕਦੋਂ ਤੱਕ ਉਥੇ ਪਰਾਇਮਰੀ ਹੈਲਥ ਸੈਂਟਰ ਖੋਲ੍ਹ ਦੇਣਗੇ ?

**ਮੰਤਰੀ** : ਤੁਹਾਡਾ ਹੁਕਮ ਬਜਾਇਆ ਜਾਏਗਾ, ਮੈਂ ਨਾਂਹ ਨਹੀਂ ਕੀਤੀ, ਤੁਸੀਂ ਲਿਖ ਕੇ ਭੇਜ ਦਿਓ ।

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਇਹ ਮੇਰੇ ਹਲਕੇ ਵਿਚ ਕਈ ਵਾਰੀ ਗਏ ਹਨ। ਇਨ੍ਹਾਂ ਨੇ ਵਾਅਦਾ ਕੀਤਾ ਸੀ, ਭਾਵੇਂ ਜ਼ਬਾਨੀ ਵਾਅਦਾ ਕੀਤਾ ਸੀ ਕਿ ਮਿਉਂਸਪਲ ਕਮੇਟੀ, ਮੁਲਾਂਪੁਰ (ਦਾਖਾ) ਵਿਚ 25 ਬੈਡਜ਼ ਦਾ ਹਸਪਤਾਲ ਖੋਲ੍ਹਿਆ ਜਾਏਗਾ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਥੇ ਹਸਪਤਾਲ ਕਦੋਂ ਤਕ ਖੋਲ੍ਹ ਦਿੱਤਾ ਜਾਏਗਾ ?

**ਮੰਤਰੀ** : ਇੱਕ ਗੱਲ ਯਾਦ ਰਖੋ ਕਿ ਇਕ ਬਲਾਕ ਵਿਚ ਇਕ ਹਸਪਤਾਲ ਹੀ ਖੋਲ੍ਹਦੇ ਹਾਂ ।

**ਸਰਦਾਰ ਬਸੰਤ ਸਿੰਘ ਖਾਲਸਾ** : ਬਲਾਕ ਸੈਪਰੇਟ ਚੀਜ਼ ਹੈ ਔਰ ਮਿਉਂਸਪਲ ਕਮੇਟੀ ਵਖਰੀ ਚੀਜ਼ ਹੈ। ਇਹ ਨੋਟੀਫਾਈਡ ਏਰੀਆ ਹੈ ਅਤੇ ਜੀ. ਟੀ. ਰੋਡ ਤੇ ਹੈ। ਅਗਰ ਕੋਈ ਐਕਸੀਡੈਂਟ ਹੋ ਜਾਵੇ ਤਾਂ ਉਥੇ ਕੋਈ ਐਸਾ ਇੰਤਜ਼ਾਮ ਨਹੀਂ ਕਿ ਉਸ ਦਾ ਚੰਗਾ ਇਲਾਜ ਹੋ ਸਕੇ । ਇਸ ਲਈ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਥੇ ਜਲਦੀ ਹਸਪਤਾਲ ਖੋਲ੍ਹਣਗੇ ?

**ਮੰਤਰੀ** : ਇਸ ਲਈ ਨਵਾਂ ਨੋਟਿਸ ਦੇ ਦਿਓ, ਮੈਂ ਦੇਖ ਲਵਾਂਗਾ ।

---

## Construction of Buildng of Tehsil Headquarters at Fatehgarh Sahib

***914 Sardar Birdevinder Singh** : Will the Minister for Revenue be pleased to state whether the Government has sanctioned some amount for the construction of the building of the Tehsil head-quarters at Fatehgarh Sahib, District Patiala, if so, the date when the construction work is likely to be started ?

**ਸਰਦਾਰ ਬੇਅੰਤ ਸਿੰਘ** : ਹਾਂ ਜੀ, ਮੌਜੂਦਾ ਵਿੱਤੀ ਸਾਲ (1981-82) ਵਿਚ ਤਹਿਸੀਲ ਕੰਪਲੈਕਸ, ਫਤਿਹਗੜ੍ਹ ਸਾਹਿਬ ਦੀ ਉਸਾਰੀ ਲਈ 5.60 ਲੱਖ ਰੁਪਏ ਰੱਖੇ ਗਏ ਹਨ ਅਤੇ ਉਸਾਰੀ ਦਾ ਕੰਮ ਅਕਤੂਬਰ, 1981 ਵਿਚ ਸ਼ੁਰੂ ਹੋਣ ਦੀ ਸੰਭਾਵਨਾ ਹੈ।

**ਸਰਦਾਰ ਬੀਰ ਦਵਿੰਦਰ ਸਿੰਘ :** ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਤਹਿਸੀਲ ਕੰਪ-ਲੈਕਸ ਤੇ ਕੁਲ ਕਿੰਨਾ ਪੈਸਾ ਖਰਚ ਆਉਣਾ ਹੈ ਔਰ ਇਹ ਕਿੰਨੇ ਸਾਲਾਂ ਵਿਚ ਮੁਕੰਮਲ ਕਰਨ ਦਾ ਵਿਚਾਰ ਹੈ ?

**ਮੰਤਰੀ :** 14 ਲੱਖ 58 ਹਜ਼ਾਰ ਰੁਪਿਆ ਇਸ ਦੇ ਖਰਚ ਆਉਣਾ ਹੈ । ਜੋ ਇਨ੍ਹਾਂ ਨੇ ਕਿੰਨੇ ਸਾਲਾਂ ਵਿਚ ਇਹ ਕੰਮ ਮੁਕੰਮਲ ਹੋਣ ਵਾਲੀ ਗੱਲ ਕੀਤੀ ਹੈ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਪੀ. ਡਬਲਿਯੂ. ਡੀ. ਵਾਲਿਆਂ ਤੋਂ ਪੁੱਛ ਕੇ ਪਤਾ ਲਗ ਸਕਦਾ ਹੈ ।

**ਸਰਦਾਰ ਬੀਰਦਵਿੰਦਰ ਸਿੰਘ :** ਤਹਿਸੀਲ ਕੰਪਲੈਕਸ ਅਤੇ ਸਬ-ਡਵੀਜ਼ਨਲ ਹੈਡ-ਕੁਆਰਟਰਜ਼ ਦੋਵੇਂ ਇਕੱਠੀਆਂ ਗੱਲਾਂ ਹਨ ਔਰ ਇਹ ਇਕੋ ਥਾਂ ਤੇ ਬਣਨੀਆਂ ਹਨ। ਕੀ ਤਹਿਸੀਲ ਅਤੇ ਸਬ-ਡਵੀਜ਼ਨਲ ਹੈਡਕੁਆਰਟਰਜ਼ ਲਈ ਇਕੱਠੀਆਂ ਇਮਾਰਤਾਂ ਸ਼ੁਰੂ ਕੀਤੀਆਂ ਜਾਣਗੀਆਂ ?

**ਮੰਤਰੀ :** ਡਿਸਟ੍ਰਿਕਟਸ ਦੀ ਰੀ-ਆਰਗੇਨਾਈਜ਼ੇਸ਼ਨ ਪੈਂਡਿਗ ਹੈ, ਇਸ ਲਈ ਇਸ ਬਾਰੇ ਮੈਂ ਹਾਲੇ ਕੁਝ ਨਹੀਂ ਕਹਿ ਸਕਦਾ ਕਿ ਉਥੇ ਸਬ-ਡਵੀਜ਼ਨ ਬਣਨਾ ਹੈ ਜਾਂ ਨਹੀਂ ।

**ਸਰਦਾਰ ਬੀਰਦਵਿੰਦਰ ਸਿੰਘ :** ਸਬ-ਡਵੀਜ਼ਨ ਆਲਰੈਡੀ ਫਤਹਿਗੜ੍ਹ ਸਾਹਿਬ ਹੈ । ਮੈਂ ਤਾਂ ਜ਼ਿਲ੍ਹੇ ਦੀ ਮੰਗ ਕਰਦਾ ਸੀ ਪਰ ਵਜ਼ੀਰ ਸਾਹਿਬ ਦੇ ਜਵਾਬ ਤੋਂ ਲਗਦਾ ਹੈ ਕਿ ਉਥੇ ਸਬ-ਡਵੀਜ਼ਨ ਨੂੰ ਵੀ ਖਤਰਾ ਹੈ। ਕੀ ਇਨ੍ਹਾਂ ਨੇ ਉਥੇ ਸਬ-ਡਵੀਜ਼ਨ ਤੋੜ ਦੇਣਾ ਹੈ ; ਜੇਕਰ ਨਹੀਂ ਤੋੜਣਾ ਤਾਂ ਕੀ ਉਥੇ ਸਬ-ਡਵੀਜ਼ਨ ਹੈਡਕੁਆਰਟਰਜ਼ ਬਨਾਉਣਾ ਹੈ ?

**ਮੰਤਰੀ :** ਇਹ ਬੜੇ ਸਿਆਣੇ ਮੈਂਬਰ ਹਨ। ਜਿਹੜੀ ਚੀਜ਼ ਬਣ ਚੁੱਕੀ ਹੈ, ਉਸ ਨੂੰ ਤੋੜਨਾ ਨਹੀਂ ਹੈ। ਅਸੀਂ ਸੋਚ ਵਿਚਾਰ ਕੇ ਠੀਕ ਕੰਮ ਕਰਾਂਗੇ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1115**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ) ।

---

## Memorandum from the President, Punjab Unemployed Women Tailoring Teachers Association for Employment

*896. **Sardar Atma Singh** (Put by Sardar Dalip Singh Pandhi) : Will the Minister for Education be pleased to state—

(a). whether he received a letter dated 1st January 1981 from a Legislator forwarding therewith a memorandum from the President, Punjab Unemployed Women Tailoring Teachers Association for their employment and adjustment as Tailoring Teachresses, if so, the action so far taken thereon,

(b) the time by which the Unemployed Women Tailoring Teachresses are likely to be adjusted ;

(c) the district-wise number of posts of Tailoring Theachresses lying vacant as on the 31st December, 1980 in Government Schools and the steps being taken to fill up the same ?

**ਸਰਦਾਰ ਹਰਚਰਨ ਸਿੰਘ ਅਜਨਾਲਾ** : (ੳ) ਹਾਂ ਜੀ ।

(ਅ) ਬੇਰੁਜਗਾਰ ਮਹਿਲਾ ਸਿਲਾਈ ਟੀਚਰਾਂ ਨੂੰ ਨਿਯੁਕਤੀ ਲਈ ਆਸਾਮੀਆਂ ਉਪਲਬੱਧ ਹੋਣ ਤੇ ਵਿਚਾਰਿਆ ਜਾਵੇਗਾ ।

(ੲ) ਕੇਵਲ ਇਕ ਟੇਲਰਿੰਗ ਟੀਚਰ ਦੀ ਆਸਾਮੀ ਹੀ ਅੰਮ੍ਰਿਤਸਰ ਜ਼ਿਲੇ ਵਿਚ ਮਿਤੀ 31 ਦਸੰਬਰ, 1980 ਨੂੰ ਖਾਲੀ ਸੀ । ਇਹ ਜਲਦੀ ਹੀ ਭਰ ਜਾਵੇਗੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਨੂੰ ਇਕ ਵਿਧਾਇਕ ਵਲੋਂ ਮਿਤੀ 1 ਜਨਵਰੀ, 1981 ਨੂੰ ਇਕ ਪੱਤਰ ਪ੍ਰਾਪਤ ਹੋਇਆ । ਮੈਂ ਪੁਛਣਾ ਚਾਹੁੰਦਾ ਹਾਂ ਕਿ ਉਹ ਪੱਤਰ ਕੀ ਹੈ ? ਉਹ ਐਮ. ਐਲ. ਏ ਕਿਹੜੇ ਹਨ ? ਉਸ ਪੱਤਰ ਉਤੇ ਕੀ ਕਾਰਵਾਈ ਕੀਤੀ ਗਈ ਹੈ ? ਦੂਸਰਾ ਇਹ ਕਿ ਇਹ ਪੋਸਟ ਜਿਹੜੀ 31 ਦਸੰਬਰ, 1980 ਤੋਂ ਖਾਲੀ ਪਈ ਹੈ, ਇਸ ਨੂੰ ਕਦੋਂ ਤਕ ਪੁਰ ਕਰ ਦਿੱਤਾ ਜਾਵੇਗਾ ?

**ਮੰਤਰੀ** : ਐਡਹਾਕ ਐਪੁਆਇੰਟਮੈਂਟਸ ਬੰਦ ਹੋ ਗਈਆਂ ਹਨ । ਪਰ ਹੁਣ ਮੈਂ ਦੱਸਦਾ ਹਾਂ ਕਿ ਸ਼ਾਰਟ ਟਰਮ ਵੇਕੇਂਸੀਜ਼ ਭਰਨ ਦੀ ਇਜਾਜ਼ਤ ਦੇ ਦਿਤੀ ਹੈ, ਇਸ ਲਈ ਹੁਣ ਪੋਸਟ ਨੂੰ ਜਲਦੀ ਭਰ ਦਿਆਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਮੇਰਾ ਸਵਾਲ ਇਹ ਹੈ ਕਿ ਇਹ ਜਿਹੜੀ ਵਿਧਾਇਕ ਦੀ ਚਿੱਠੀ ਆਈ ਹੈ, ਉਸ ਵਿਚ ਕੀ ਲਿਖਿਆ ਹੈ ? ਉਸ ਵਿਚ ਕੀ ਸ਼ਿਕਾਇਤ ਕੀਤੀ ਗਈ ਹੈ ? ਇਹ ਇਕ ਪੋਸਟ ਹੈ ਇਸੇ ਲਈ ਇਹ ਕੋਈ ਐਡੀ ਵੱਡੀ ਗੱਲ ਨਹੀਂ ਹੈ । ਇਸ ਲਈ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਦੇ ਲਈ ਸ਼ਰਤ ਉਡਾਕੇ ਇਸ ਨੂੰ ਕਦੋਂ ਤਕ ਫਿੱਲ ਅੱਪ ਕਰ ਦੇਣਗੇ ? ਇਹ ਛੋਟੀ ਜਿਹੀ ਪੋਸਟ ਹੈ ਅਤੇ ਲੜਕੀਆਂ ਦੀ ਜ਼ਿੰਦਗੀ ਦਾ ਸਵਾਲ ਹੈ । ਇਸ ਲਈ ਇਸ ਪੋਸਟ ਨੂੰ ਕਦੋਂ ਤਕ ਪੁਰ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਤਾਂ ਖੁਸ਼ ਹੋਣਾ ਚਾਹੀਦਾ ਸੀ ਕਿ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਇਕ ਬਹੁਤ ਵਡੀ ਗੱਲ ਕੀਤੀ ਹੈ ਕਿ ਜਿਹੜੇ ਐਡਹਾਕ ਐਪੁਆਇੰਟੀਜ਼ ਸਨ ਉਨ੍ਹਾਂ ਨੂੰ ਵਿਦ ਵਨ ਸਟਰੋਕ ਆਫ਼ ਪੈਨ ਰੈਗੂਲਰ ਕਰ ਦਿਤਾ । ਇਸ ਲਈ ਇਨ੍ਹਾਂ ਨੂੰ ਨੁਕਤਾਚੀਨੀ, ਨਹੀਂ ਸੀ ਕਰਨੀ ਚਾਹੀਦੀ । ਬਾਕੀ ਮੈਂ ਸਪੱਸ਼ਟ ਸ਼ਬਦਾਂ ਵਿਚ ਦੱਸ ਚੁਕਾ ਹਾਂ ਕਿ ਜਲਦੀ ਤੋਂ ਜਲਦੀ ਇਹ ਆਸਾਮੀ ਭਰ ਦਿਤੀ ਜਾਵੇਗੀ । ਮੈਂ ਇਹ ਜ਼ਰੂਰ ਦੱਸਣਾ ਚਾਹੁੰਦਾ ਹਾਂ ਕਿ ਸੀਵਿੰਗ ਦੀ ਡਿਮਾਂਡ ਆਮ ਤੌਰ ਤੇ ਬਹੁਤ ਘੱਟ ਆਉਂਦੀ ਹੈ ਅਤੇ ਲੜਕੀਆਂ ਡਰਾਇੰਗ ਵੱਲ ਜ਼ਿਆਦਾ ਜਾਂਦੀਆਂ ਹਨ । ਇਹ ਇਕ ਪੋਸਟ ਖਾਲੀ ਹੈ, ਜਿਸ ਨੂੰ ਭਰਨ ਦੇ ਅਸੀਂ ਜਲਦੀ ਯਤਨ ਕਰਾਂਗੇ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1111**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ । )

---

**Winding up of PUNSUP Shops in the State**

***913. Sardar Birdevinder Singh** : Will the Chief Minister be pleased to state whether the Government proposes to wind up the PUNSUP shops

[Sardar Birdevinder Singh]
in the State; if so, the number of employees of different categories likely to be affected thereby ?

**ਸਰਦਾਰ ਦਰਬਾਰਾ ਸਿੰਘ :** ਹਾਂ ਜੀ, 303 ਸ਼ਾਪ ਸਹਾਇਕ ਗਰੇਡ-I ਅਤੇ 386 ਸ਼ਾਪ ਸਹਾਇਕ ਗਰੇਡ-II ਦੇ ਪ੍ਰਭਾਵਤ ਹੋਣ ਦੀ ਸੰਭਾਵਨਾ ਹੈ ।

**ਸਰਦਾਰ ਬੀਰਦਵਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਪਨਸਪ ਦੀਆਂ ਦੁਕਾਨਾਂ ਬੰਦ ਕਰਨੀਆਂ ਹਨ ਜਿਨ੍ਹਾਂ ਰਾਹੀਂ ਚੀਜ਼ਾਂ ਸਪਲਾਈ ਕੀਤੀਆਂ ਜਾਂਦੀਆਂ ਹਨ ਪਤਾ ਨਹੀਂ ਇਹ ਕੰਮ ਕਿਸੇ ਹੋਰ ਏਜੰਸੀ ਨੂੰ ਸੌਂਪਿਆ ਜਾਣਾ ਹੈ, ਇਸ ਲਈ ਕੀ ਇਹ ਜਿਹੜੇ ਇਨ੍ਹਾਂ ਪਨਸਪ ਦੀਆਂ ਦੁਕਾਨਾਂ ਦੇ 686 ਮੁਲਾਜ਼ਮ ਪ੍ਰਭਾਵਤ ਹੋਣਗੇ ਉਨ੍ਹਾਂ ਨੂੰ ਅਕਾਮੋਡੇਟ ਕਰਨ ਦੀ ਸੰਭਾਵਨਾ ਹੈ ?

**ਮੁੱਖ ਮੰਤਰੀ :** ਇਸ ਵੇਲੇ ਗੌਰਮਿੰਟ ਦੀ ਪਾਲਿਸੀ ਦੇ ਮੁਤਾਬਿਕ ਉਨ੍ਹਾਂ ਸਾਰੇ ਸੱਜਣਾਂ ਨੂੰ ਕਿਸੇ ਨਾ ਕਿਸੇ ਪਾਸੇ ਜਗ੍ਹਾ ਦਿਤੀ ਜਾਵੇਗੀ ਅਤੇ ਉਹ ਸਾਰੇ ਐਬਜ਼ਾਰਬ ਕੀਤੇ ਜਾਣਗੇ।

**ਸਰਦਾਰ ਬਸੰਤ ਸਿੰਘ ਖਾਲਸਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਪਨਸਪ ਦੇ ਰਾਹੀਂ ਜਿਹੜੀਆਂ ਚੀਜ਼ਾਂ ਪਿੰਡਾਂ ਵਿਚ ਦੇਣੀਆਂ ਹਨ, ਤੁਸੀਂ ਉਨ੍ਹਾਂ ਉਤੇ ਕੰਡੀਸ਼ਨ ਲਾ ਦਿਤੀ ਪੀਲੇ ਕਾਰਡਾਂ ਦੀ । ਸਪੀਕਰ ਸਾਹਿਬ, ਅੱਗੇ ਵੀ ਦੋ ਤਿੰਨ ਸਵਾਲਾਂ ਵਿਚ ਬੇਨਤੀ ਕੀਤੀ ਗਈ ਸੀ ਕਿ ਬਹੁਤ ਸਾਰੇ ਲੋਕ ਜਿਹੜੇ ਇਨ੍ਹਾਂ ਪੀਲੇ ਕਾਰਡਾਂ ਦੇ ਹੱਕਦਾਰ ਸਨ ਉਨ੍ਹਾਂ ਦੇ ਕਾਰਡ ਨਹੀਂ ਬਣੇ। ਇਹ ਜਿਹੜੇ ਕਹਿੰਦੇ ਹਨ ਕਿ ਅਸੀਂ ਨਵੇਂ ਕਾਰਡ ਬਣਾਉਣੇ ਹਨ ਮੇਰਾ ਖਿਆਲ ਹੈ ਕਿ ਉਸ ਵਿਚ ਕਾਨੂੰਨੀ ਅੜਚਣ ਆਵੇਗੀ ਜਿਸ ਕਾਰਨ ਤੁਸੀਂ ਸਰਵੇ ਦੁਬਾਰਾ ਨਹੀਂ ਕਰ ਸਕੋਗੇ ਅਤੇ ਜੇ ਸਰਵੇ ਕਰੋਗੇ ਤਾਂ ਘੱਟੋ ਘੱਟ ਡੇਢ ਸਾਲ ਹੋਰ ਲੰਘ ਜਾਵੇਗਾ । ਇਸ ਲਈ ਕੋਈ ਐਸਾ ਤਰੀਕਾ ਅਖਤਿਆਰ ਕਰਨਾ ਚਾਹੀਦਾ ਹੈ ਕਿ ਜਿਹੜੇ ਹਕਦਾਰ ਲੋਕ ਹਨ, ਉਨ੍ਹਾਂ ਨੂੰ ਪੀਲੇ ਕਾਰਡ ਮਿਲ ਜਾਣ ਅਤੇ ਜਿਹੜੇ ਹੱਕਦਾਰ ਨਹੀਂ ਹਨ ਅਤੇ ਉਨ੍ਹਾਂ ਦੇ ਕਾਰਡ ਬਣੇ ਹਨ ਉਨ੍ਹਾਂ ਦੀ ਤੁਰਤ ਇਨਕੁਆਇਰੀ ਕੀਤੀ ਜਾਵੇ। ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਪੀਲੇ ਕਾਰਡਾਂ ਦੇ ਹੱਕਦਾਰ ਹਨ ਉਨ੍ਹਾਂ ਨੂੰ ਇਹ ਪੀਲੇ ਕਾਰਡ ਕਦੋਂ ਤਕ ਦੇ ਦਿਉਗੇ ਤਾਕਿ ਪਨਸਪ ਦੀਆਂ ਦੁਕਾਨਾਂ ਦੇ ਰਾਹੀਂ ਉਨ੍ਹਾਂ ਨੂੰ ਚੀਜ਼ਾਂ ਮਿਲ ਸਕਣ ?

**ਮੁੱਖ ਮੰਤਰੀ :** ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਤਾਂ ਕੋਈ ਤੁਅੱਲਕ ਨਹੀਂ ਹੈ ਪਰ ਫਿਰ ਵੀ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਇਹ ਗਰੇਡ I ਅਤੇ ਗਰੇਡ II ਦੇ ਮੁਲਾਜ਼ਮ ਹਨ, ਉਨ੍ਹਾਂ ਨੂੰ ਕਿਸੇ ਨਾ ਕਿਸੇ ਜਗ੍ਹਾ ਦੇ ਉਤੇ ਅਸੀਂ ਐਬਜ਼ਾਰਬ ਕਰਨਾ ਹੈ। ਲੇਕਿਨ ਇਸ ਸਵਾਲ ਵਿਚੋਂ ਇਹ ਸਪਲੀਮੈਂਟਰੀ ਪੈਦਾ ਨਹੀਂ ਹੁੰਦਾ । ਪੀਲੇ ਕਾਰਡਾਂ ਦਾ ਸਵਾਲ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ। ਫਿਰ ਵੀ ਮੈਂਬਰ ਸਾਹਿਬ ਦੀ ਸੈਟਿਸਫੈਕਸ਼ਨ ਵਾਸਤੇ ਮੈਂ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਮੇਰੇ ਪਾਸ ਕੁਝ ਕੰਪਲੇਂਟਸ ਆਈਆਂ ਜਿਹੜੀਆਂ ਕਿ ਮੈਂਬਰ ਸਾਹਿਬਾਨ ਨੇ ਦਿਤੀਆਂ। ਅਸੀਂ ਇਸ ਬਾਰੇ ਇਸ ਤਰ੍ਹਾਂ ਕੀਤਾ ਹੈ ਕਿ ਵੇਲਫੇਅਰ ਡਿਪਾਰਟਮੈਂਟ ਵਾਲੇ ਉਥੇ ਜਾ ਕੇ ਆਪਣੇ ਤੌਰ ਤੇ ਦੇਖਣ ਕਿ ਉਨ੍ਹਾਂ ਜਗ੍ਹਾ ਦੇ ਉਤੇ ਕਿੰਨਿਆਂ ਨੂੰ ਗਲਤ ਕਾਰਡ ਮਿਲੇ ਹਨ। ਜੇ ਉਹ ਗਲਤ ਪਾਏ ਗਏ ਤਾਂ ਉਹ ਖਾਰਜ ਕੀਤੇ ਜਾਣਗੇ। ਬਾਕੀ ਜਿਥੋਂ ਤਕ ਬਾਕੀਆਂ ਦੇ ਨਵੇਂ ਕਾਰਡ ਬਣਾਉਣ ਦੀ ਗੱਲ ਹੈ ਉਸ ਬਾਰੇ ਇਸ ਤਰ੍ਹਾਂ ਹੈ ਕਿ ਐਜ਼ ਏ ਹੋਲ ਸਾਰੇ ਦੇਸ਼ ਵਿਚ ਕੋਈ ਨਵੀਂ ਸਕੀਮ ਸ਼ੁਰੂ ਕੀਤੀ ਜਾਵੇ ਤਾਂ ਉਹ ਠੀਕ ਨਹੀਂ । ਇਸ ਤਰ੍ਹਾਂ ਕੰਮ ਅੱਗੇ ਨਹੀਂ ਜਾਵੇਗਾ ਸਗੋਂ ਕੰਮ

ਖੜਾ ਹੋ ਜਾਵੇਗਾ । ਮੈਂ ਪਹਿਲਾਂ ਵੀ ਇਸ ਸੈਸ਼ਨ ਵਿਚ ਹਾਊਸ ਵਿਚ ਕਿਹਾ ਸੀ ਕਿ ਗਲਤ ਕਾਰਡ ਬਣਨ ਬਾਰੇ ਜੇ ਕੋਈ ਮੈਂਬਰ ਸਾਹਿਬ ਲਿਖਕੇ ਦੇਣਗੇ ਤਾਂ ਉਸ ਦੀ ਪੂਰੀ ਤਰ੍ਹਾਂ ਪੜਤਾਲ ਕੀਤੀ ਜਾਵੇਗੀ ਅਤੇ ਗਲਤ ਪਾਏ ਜਾਣ ਤੇ ਉਨ੍ਹਾਂ ਨੂੰ ਖਾਰਜ ਕੀਤਾ ਜਾਵੇਗਾ।

**ਮਾਸਟਰ ਚੰਦ ਸਿੰਘ** : ਇਹ ਜਿਹੜੀਆਂ ਪਨਸਪ ਦੀਆਂ ਦੁਕਾਨਾਂ ਬੰਦ ਕਰ ਦਿਤੀਆਂ ਹਨ ਇਸ ਨਾਲ ਡਿਸਟਰੀਬਿਉਸ਼ਨ ਸਿਸਟਮ ਤੇ ਅਸਰ ਪੈਣਾ ਹੈ । ਪਨਸਪ ਦੀਆਂ ਦੁਕਾਨਾਂ ਤੋਂ ਗਰੀਬਾਂ ਨੂੰ ਸਾਰਾ ਕੁਝ ਮਿਲਦਾ ਸੀ ਪਰ ਬੰਦ ਕਰਨ ਨਾਲ ਉਹ ਸਾਰਾ ਕੁਝ ਮਿਲਣਾ ਬੰਦ ਹੋ ਜਾਣਾ ਹੈ। ਦੂਸਰਾ ਇਹ ਕਿ ਪਿਛਲੇ ਸਮੇਂ ਕਿਸਾਨਾਂ ਤੋਂ 130 ਰੁਪਏ ਕੁਇੰਟਲ ਦੇ ਹਿਸਾਬ ਨਾਲ ਕਣਕ ਖਰੀਦੀ ਗਈ ਸੀ ਜਿਸ ਨੂੰ ਅੱਜ ਵਿਉਪਾਰੀ 260 ਰੁਪਏ ਦੇ ਹਿਸਾਬ ਨਾਲ ਬਾਹਿਰ ਭੇਜ ਰਹੇ ਹਨ । ਆਟਾ 155 ਰੁਪਏ ਦੇ ਹਿਸਾਬ ਨਾਲ ਦੇਣਾ ਸੀ ਪਰ ਪਨਸਪ ਦੀਆਂ ਦੁਕਾਨਾਂ ਬੰਦ ਹੋਣ ਨਾਲ ਉਹ ਗਰੀਬ ਲੋਕਾਂ ਨੂੰ ਨਹੀਂ ਮਿਲਣਾ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਦੁਕਾਨਾਂ ਬੰਦ ਕਰਨ ਦੀ ਬਜਾਏ ਇਹ ਦੁਕਾਨਾਂ ਜ਼ਿਆਦਾ ਖੋਲ੍ਹਣੀਆਂ ਚਾਹੀਦੀਆਂ ਹਨ ? ਇਹ ਬੰਦ ਕਿਉਂ ਕਰ ਰਹੇ ਹਨ ? ਕੀ ਇਹ ਇਸ ਕਿਸਮ ਦੀਆਂ ਜ਼ਿਆਦਾ ਦੁਕਾਨਾਂ ਖੋਲ੍ਹਣ ਦਾ ਇੰਤਜ਼ਾਮ ਕਰਨਗੇ ?

**ਮੁੱਖ ਮੰਤਰੀ** : ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ। ਬਾਕੀ ਮੈਂ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਇਹ ਸਿਸਟਮ ਪੰਚਾਇਤਾਂ ਜਾਂ ਉਨ੍ਹਾਂ ਦੇ ਨਾਮਨੀਜ਼ ਜਿਸ ਤਰ੍ਹਾਂ ਕੋਆਪਰੇਟਿਵ ਸੋਸਾਇਟੀਜ਼ ਦੇ ਰਾਹੀਂ ਇਹ ਵੰਡ ਪ੍ਰਣਾਲੀ ਕਰ ਰਹੇ ਹਾਂ। ਇਸ ਸਿਸਟਮ ਵਿੱਚ ਕੋਈ ਐਸੀ ਗਲ ਨਹੀਂ ਜਿਥੇ ਵੈਕੂਅਮ ਰਹੇ।

**ਸ੍ਰੀ ਗੁਰਦਿਆਲ ਸੈਣੀ** : ਇਹ ਸਰਕਾਰ ਨੇ ਬੜਾ ਸ਼ਲਾਘਾਯੋਗ ਕੰਮ ਕੀਤਾ ਹੈ ਜਿਹੜਾ ਸਾਰੇ ਪੰਜਾਬ ਵਿਚ, ਸ਼ਹਿਰਾਂ ਵਿਚ ਅਤੇ ਪਿੰਡਾਂ ਵਿਚ ਡਿਪੋ ਅਲਾਟ ਕੀਤੇ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਥੇ ਸ਼ਹਿਰਾਂ ਵਿਚ ਪਨਸਪ ਦੀਆਂ ਦੁਕਾਨਾਂ ਬੰਦ ਹੋਈਆਂ ਹਨ ਉਥੇ ਲੋਕਾਂ ਨੂੰ ਦੂਰੋਂ ਦੂਰੋਂ ਜਾ ਕੇ ਸਾਮਾਨ ਲਿਆਉਣਾ ਪੈਂਦਾ ਹੈ। ਇਸ ਲਈ ਕੀ ਉਥੇ ਨਵੇਂ ਡਿਪੋ ਅਲਾਟ ਕਰਨਗੇ ?

**ਮੁੱਖ ਮੰਤਰੀ**: ਜ਼ਰੂਰਤ ਦੇ ਮੁਤਾਬਿਕ ਸੋਚਿਆ ਜਾਵੇਗਾ ।

**ਮਾਸਟਰ ਬਾਬੂ ਸਿੰਘ** : ਕੀ ਇਹ ਦੱਸਣਗੇ ਕਿ ਸਾਡੀ ਸਰਕਾਰ ਦੇ ਚੀਫ਼ ਮਨਿਸਟਰ ਦਾ ਆਰਡਰ ਹੈ ਕਿ ਜਿਨ੍ਹਾਂ ਦੀ ਇਕ ਇਕ ਸਾਲ ਦੀ ਸਰਵਿਸ ਹੋ ਜਾਵੇ ਉਨ੍ਹਾਂ ਨੂੰ ਰੈਗੂਲਰ ਕਰਾਂਗੇ ? ਇਹ ਜਿਹੜੇ 686 ਮੁਲਾਜ਼ਮ ਹਨ ਇਹ 1976 ਦੇ ਲਗੇ ਹੋਏ ਹਨ, ਉਨ੍ਹਾਂ ਨੂੰ ਰੈਗੂਲਰ ਕਿਉਂ ਨਹੀਂ ਕੀਤਾ ਗਿਆ ? ਦੂਜਾ ਇਹ ਕਿ ਉਨ੍ਹਾਂ ਦੀ ਸਰਵਿਸ ਨੂੰ ਮੁੱਖ ਰਖ ਕੇ ਜਿਹੜੇ ਮਹਿਕਮੇ ਵਿਚ ਵੀ ਉਨ੍ਹਾਂ ਨੂੰ ਐਬਜ਼ਾਰਬ ਕਰਨਾ ਹੈ, ਕੀ ਉਨ੍ਹਾਂ ਦੀ ਜਿਹੜੀ ਪਿਛਲੀ ਚਾਰ-ਚਾਰ, ਪੰਜ-ਪੰਜ ਸਾਲ ਦੀ ਸਰਵਿਸ ਹੈ, ਉਹ ਕਾਊਂਟ ਹੋਵੇਗੀ ?

**ਮੁੱਖ ਮੰਤਰੀ** : ਸਵਾਲ ਇਹ ਸੀ ਕਿ ਉਹ ਵੇਹਲੇ ਹੋ ਗਏ, ਉਨ੍ਹਾਂ ਨੂੰ ਲਾਉਣਾ ਹੈ ਜਾਂ ਨਹੀਂ ਲਾਉਣਾ। ਅਸੀਂ ਕਹਿੰਦੇ ਹਾਂ ਕਿ ਲਾਉਣਾ ਹੈ। ਇਹ ਸਾਡੀ ਇਸ ਗਲ ਵਲ ਧਿਆਨ ਨਹੀਂ ਕਰਦੇ, ਇਹ ਅੱਗੇ ਜਾਂਦੇ ਹਨ। ਉਨ੍ਹਾਂ ਨੂੰ ਲਾਉਣ ਤਾਂ ਦਿਓ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 1157

**ਸ੍ਰੀ ਸਪੀਕਰ:** ਇਸ ਸਵਾਲ ਵਿਚ ਐਕਸਟੈਨਸ਼ਨ ਮੰਗੀ ਗਈ ਹੈ।

ਦਰਬਾਰਾ ਸਿੰਘ                ਅ. ਸ. ਪੱਤਰ ਨੰ: 4/34/81-1 ਓਸ (2)/1259,
ਮੁੱਖ ਮੰਤਰੀ, ਪੰਜਾਬ,
ਚੰਡੀਗੜ੍ਹ।

ਮਿਤੀ ਚੰਡੀਗੜ੍ਹ, 1 ਸਤੰਬਰ, 1981

ਪਿਆਰੇ ਮੈਹਰਾ ਜੀ,

ਮਿਤੀ 2 ਸਤੰਬਰ, 1981 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਦੇ ਚਿੰਨ੍ਹ ਅੰਕਿਤ ਪ੍ਰਸ਼ਨ ਨੰ: 1157 ਜੋ ਸ੍ਰੀ ਗੋਪਾਲ ਕ੍ਰਿਸ਼ਨ ਚਤਰਥ, ਐਮ ਐਲ. ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ। ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ: ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰ ਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿਤਾ ਜਾਵੇ ਅਤੇ ਇਹ ਪ੍ਰਸ਼ਨ 8 ਸਤੰਬਰ, 1981 ਮਿਤੀ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿੱਚ ਸ਼ਾਮਲ ਕੀਤਾ ਜਾਵੇ।

ਹਿਤੂ,

(ਸਹੀ) . . . .
(ਦਰਬਾਰਾ ਸਿੰਘ)

ਸ੍ਰੀ ਬ੍ਰਿਜ ਭੂਸ਼ਨ ਮਹਿਰਾ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

------

**Reservation of Plots for the Scheduled Castes etc. in Ranjitgarh**

***1148. Sardar Sarwan Singh Phillaur:** Will the Chief Minister be pleased to state—

(a) the percentage of plots being reserved for the Scheduled Castes and for those who are settled abroad, in Ranjitgarh Township being developed near Phillaur.

(b) whether any plots have also been reserved for those persons whose lands have been acquired for the aforesaid township ?

**ਸਰਦਾਰ ਸਰਵਣ ਸਿੰਘ ਫਿਲੌਰ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਤਕਰੀਬਨ ਇਕ ਸਾਲ ਹੋ ਗਿਆ ਹੈ ਇਸ ਨਗਰ ਦਾ ਪ੍ਰਾਈਮ

ਮਨਿਸਟਰ ਸਾਹਿਬ ਨੀਂਹ ਪੱਥਰ ਰੱਖ ਕੇ ਆਏ ਸਨ ਅਤੇ ਕਿਹਾ ਗਿਆ ਸੀ ਕਿ ਇਥੇ ਜਲਦੀ ਹੀ ਨਵਾਂ ਸ਼ਹਿਰ ਵਸਾਉਣਾ ਹੈ ਪਰ ਹੁਣ ਇਨ੍ਹਾਂ ਨੇ ਦਸਿਆ ਹੈ ਕਿ ਅਜੇ ਤਕ ਕੋਈ ਫੈਸਲਾ ਨਹੀਂ ਹੋਇਆ ਕਿ ਸ਼ਡਿਊਲਡ ਕਾਸਟਸ ਨੂੰ ਕਿੰਨੇ ਪਰਸੈਂਟ ਪਲਾਟ ਦੇਣੇ ਹਨ ਔਰ ਜਿੰਨੇ ਕਿਸਾਨਾਂ ਦੀ ਜ਼ਮੀਨ ਇਸ ਸ਼ਹਿਰ ਵਿਚ ਆਉਣੀ ਹੈ ਉਸ ਦੇ ਲਈ ਵੀ ਇਨ੍ਹਾਂ ਨੇ ਦਸਿਆ ਹੈ ਕਿ ਫੈਸਲਾ ਨਹੀਂ ਹੋਇਆ ਕਿ ਉਨ੍ਹਾਂ ਲਈ ਕੋਈ ਪਲਾਟ ਵਗੈਰਾ ਰਿਜ਼ਰਵ ਰਖਣੇ ਹਨ ਜਾਂ ਕੀ ਕਰਨਾ ਹੈ। ਪਿੱਛੇ ਜਿਹੇ ਹਾਊਸਿੰਗ ਬੋਰਡ ਦੇ ਕਮਿਸ਼ਨਰ ਸਾਹਿਬ ਦਾ ਪ੍ਰੈਸ ਵਿੱਚ ਇਕ ਬਿਆਨ ਆਇਆ ਸੀ ਕਿ ਜਿਹੜੇ ਫਾਰਨ ਵਿੱਚ ਭਾਰਤੀ ਵੱਸ ਰਹੇ ਹਨ ਉਨ੍ਹਾਂ ਲਈ 60% ਪਲਾਟ ਰਾਖਵੇਂ ਰਖਣੇ ਹਨ ਪਰ ਚੀਫ਼ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਅਜੇ ਕੋਈ ਫੈਸਲਾ ਨਹੀਂ ਹੋਇਆ। ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਕਮਿਸ਼ਨਰ ਸਾਹਿਬ ਨੇ ਜੋ ਪ੍ਰੈਸ ਵਿਚ ਬਿਆਨ ਦਿੱਤਾ ਹੈ ਉਹ ਇਨ੍ਹਾਂ ਨਾਲ ਸਲਾਹ ਕਰਕੇ ਦਿੱਤਾ ਹੈ ਜਾਂ ਆਪਣੀ ਮਰਜ਼ੀ ਨਾਲ ਹੀ ਸਟੇਟਮੈਂਟ ਦੇ ਦਿਤੀ ਹੈ? ਇਸ ਦੇ ਬਾਰੇ ਦੱਸ ਦੇਣ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਫਿਲੌਰ ਦੇ ਨੇੜੇ ਰਣਜੀਤਗੜ੍ਹ ਜਿਹੜਾ ਅਸੀਂ ਸ਼ਹਿਰ ਵਸਾਉਣਾ ਹੈ ਉਸ ਦੇ ਸਾਰੇ ਪਾਸਿਓਂ ਦੇਖਣ ਦੀ ਲੋੜ ਹੈ। ਦਰਿਆ ਦੇ ਦੋਨੋਂ ਤਰਫ ਜੋ ਪਹਿਲਾਂ ਕੰਮ ਕਰਨਾ ਹੈ ਉਹ ਸਾਰੇ ਦਾ ਸਾਰਾ ਇਰੀਗੇਸ਼ਨ ਡੀਪਾਰਟਮੈਂਟ ਦੇ ਪਾਸ ਹੈ ਅਤੇ ਜਿਸ ਦੇ ਉਤੇ ਐਪਰਾਕਸੀਮੇਟਲੀ 70 ਕਰੋੜ ਰੁਪਿਆ ਖਰਚ ਹੋਣਾ ਹੈ। ਦਰਿਆ ਦੇ ਪਾਣੀ ਨੂੰ ਰੋਕਣਾ ਹੈ ਔਰ ਉਥੇ ਝੀਲ ਵਾਲੇ ਪਾਸੇ ਨੂੰ ਪਕਾ ਕਰਨਾ ਹੈ ਤਾਕਿ ਪਾਣੀ ਕੋਈ ਨੁਕਸਾਨ ਨਾ ਕਰੇ, ਵਾਟਰ ਲਾਗਿੰਗ ਨਾ ਹੋ ਜਾਵੇ। ਇਸ ਲਈ ਇਨ੍ਹਾਂ ਸਾਰੇ ਪੱਖਾਂ ਨੂੰ ਦੇਖ ਕੇ ਹੀ ਸਾਰਾ ਕੁਝ ਹੋਣਾ ਹੈ। ਇਸ ਤਰ੍ਹਾਂ ਮੈਂ ਜ਼ਮੀਨ ਦੇ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਜ਼ਮੀਨ ਦੀ ਐਕੁਈਜ਼ੇਸ਼ਨ ਕਰਨੀ ਹੈ ਉਸ ਦੇ ਲਈ ਪਲੈਨ ਤਿਆਰ ਹੋ ਰਹੀ ਹੈ। ਮੈਂ ਆਪਣੇ ਅਫਸਰਾਂ ਨੂੰ ਕਿਹਾ ਹੈ ਕਿ ਇਕ ਮਹੀਨੇ ਵਿੱਚ ਜੇ ਕਿਸੇ ਨੂੰ ਕਨਸਲਟ ਕਰਨਾ ਹੈ ਤਾਂ ਕਰੋ ਔਰ ਜੇ ਆਊਟ-ਸਾਈਡ ਆਰਕੀਟੈਕਟ ਨੂੰ ਵੀ ਕਨਸਲਟ ਕਰਨਾ ਹੈ ਤਾਂ ਕਰਕੇ ਪਲੈਨ ਬਣਾਈ ਜਾਵੇ। ਜਿਹੜੇ ਪਲਾਟਸ ਬਣਾਉਣੇ ਹਨ ਉਸ ਦੇ ਵਿਚ ਅਸੀਂ ਸ਼ਡਿਊਲਡ ਕਾਸਟਸ ਨੂੰ, ਹਰੀਜਨਾਂ ਨੂੰ ਵੀ ਦੇਣੇ ਹਨ ਔਰ ਬਾਹਰਲੇ ਮੁਲਕਾਂ ਦੇ ਲੋਕ ਜੋ ਹਨ ਉਨ੍ਹਾਂ ਦੀਆਂ ਵੀ ਚਿੱਠੀਆਂ ਆ ਰਹੀਆਂ ਹਨ, ਸ਼ਾਇਦ ਇਨ੍ਹਾਂ ਨੂੰ ਇਸ ਗਲ ਦਾ ਨਾ ਪਤਾ ਹੋਵੇ, ਉਨ੍ਹਾਂ ਵਿੱਚ ਕਾਫੀ ਸ਼ਡਿਊਲਡ ਕਾਸਟਸ ਲੋਕ ਹਨ ਜੋ ਇਨ੍ਹਾਂ ਇਲਾਕਿਆਂ ਵਿਚੋਂ ਗਏ ਹਨ ਜਿਨ੍ਹਾਂ ਦੀ ਮੰਗ ਹੈ ਕਿ ਅਸੀਂ ਇਹ ਲੈਣਾ ਚਾਹੁੰਦੇ ਹਾਂ। ਇਸ ਗਲ ਦੇ ਲਈ ਮੈਂਬਰ ਸਾਹਿਬ ਨਿਸ਼ਚਿਤ ਰਹਿਣ, ਉਨ੍ਹਾਂ ਲੋਕਾਂ ਲਈ ਪ੍ਰੈਫਰੈਂਸ ਹੈ ਔਰ ਜੋ ਬਾਹਰੋਂ ਆ ਕੇ ਇਥੇ ਆਪਣੇ ਮਕਾਨ ਬਣਾ ਸਕਦੇ ਹਨ ਔਰ ਕਾਰਖਾਨਿਆਂ ਤੇ ਪੈਸਾ ਲਾ ਕੇ ਇਥੇ ਕੰਮ ਕਰ ਸਕਦੇ ਹਨ। ਉਨ੍ਹਾਂ ਸਾਰਿਆਂ ਨੂੰ ਅਸੀਂ ਕਿਹਾ ਹੈ ਕਿ ਜਿੰਨੇ ਵੀ ਬਣਾ ਸਕੋ ਉਸ ਦੇ ਲਈ ਕੋਸ਼ਿਸ਼ ਕਰੋ ਅਤੇ ਅੱਧੇ ਪਚੱਧੇ ਉਨ੍ਹਾਂ ਲੋਕਾਂ ਨੂੰ ਇਹ ਦਿੱਤੇ ਜਾਣਗੇ ਜੋ ਬਾਹਰਲੇ ਮੁਲਕਾਂ ਵਿੱਚ ਵੱਸੇ ਹੋਏ ਹਨ ਅਤੇ ਇਥੇ ਪੈਸਾ ਖਰਚ ਕਰ ਸਕਦੇ ਹਨ, ਪੈਸਾ ਲਗਾ ਸਕਦੇ ਹਨ।

**ਸਰਦਾਰ ਸਰਵਣ ਸਿੰਘ ਫਿਲੌਰ** : ਸਪੀਕਰ ਸਾਹਿਬ ਮੇਰਾ ਬੜਾ ਸਪੈਸੇਫਿਕ ਕੁਐਸਚਨ ਹੈ। ਮੈਂ ਚੀਫ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਪਰਸੈਂਟ ਦਾ ਫੈਸਲਾ ਹੋਇਆ ਹੈ ਕਿਉਂਕਿ ਪਿਛੇ ਜਿਹੇ ਹਾਊਸਿੰਗ ਬੋਰਡ ਦੇ ਕਮਿਸ਼ਨਰ ਸਾਹਿਬ ਦਾ ਪ੍ਰੈਸ ਵਿੱਚ ਇਕ ਸਟੇਟਮੈਂਟ ਆਇਆ ਹੈ ਕਿ 60% ਪਲਾਟ ਉਨ੍ਹਾਂ ਲੋਕਾਂ ਨੂੰ ਜੋ ਬਾਹਰਲੇ ਮੁਲਕਾਂ ਵਿੱਚ ਭਾਰਤੀ ਵਸਦੇ ਹਨ ਉਨ੍ਹਾਂ ਨੂੰ ਦੇਣੇ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਚੀਫ਼ ਮਨਿਸਟਰ ਸਾਹਿਬ ਤੋਂ ਕਿ ਕੀ ਇਹ ਗਲ ਠੀਕ ਹੈ?

**ਮੁੱਖ ਮੰਤਰੀ :** ਮੈਂ, ਸਪੀਕਰ ਸਾਹਿਬ, ਕਿਹਾ ਹੈ ਕਿ ਅੱਧੇ ਪਚੱਧੇ ਉਨ੍ਹਾਂ ਲੋਕਾਂ ਨੂੰ ਦਿੱਤੇ ਜਾਣਗੇ। ਮੇਰਾ ਖਿਆਲ ਹੈ ਕਿ ਮੈਂਬਰ ਸਾਹਿਬ ਨੇ ਮੇਰੀ ਗਲ ਨੂੰ ਸੁਣਿਆ ਨਹੀਂ ਔਰ ਇਨ੍ਹਾਂ ਦਾ ਧਿਆਨ ਉਸ ਵੇਲੇ ਕਿਧਰੇ ਹੋਰ ਹੋਣਾ ਹੈ। ਸਵਾਲ ਵਿਚ ਇਨ੍ਹਾਂ ਨੇ ਪਰਸੈਂਟੇਜ ਪੁੱਛੀ ਹੈ ਕਿ ਇਨ੍ਹਾਂ ਸ਼ਡਿਊਲਡ ਕਾਸਟਸ ਨੂੰ ਕਿੰਨੇ ਦੇਣੇ ਹਨ। ਮੈਂ ਕਿਹਾ ਹੈ ਕਿ ਇਸ ਗਲ ਦੇ ਬਾਰੇ ਕੋਈ ਫੈਸਲਾ ਨਹੀਂ ਹੋਇਆ ਪਰ ਨਾਲ ਹੀ ਮੈਂ ਇਹ ਕਹਿੰਦਾ ਹਾਂ ਕਿ ਜਿਹੜੇ ਮਕਾਨ ਅਸੀਂ ਦੇ ਰਹੇ ਹਾਂ, ਇਸ ਵੇਲੇ ਤਕਰੀਬਨ 10 ਹਜ਼ਾਰ ਮਕਾਨ ਬਣਾਇਆ ਹੈ, ਮੈਜਾਰਿਟੀ ਉਨ੍ਹਾਂ ਲੋਕਾਂ ਦੀ ਹੈ ਜਿਨ੍ਹਾਂ ਨੂੰ ਇਹ ਮਕਾਨ ਮਿਲੇ ਹਨ ਜਿਨ੍ਹਾਂ ਦੀ 3600 ਰੁਪਏ ਸਾਲਾਨਾ ਤੋਂ ਇਨਕਮ ਘੱਟ ਹੈ। ਅਸੀਂ ਉਨ੍ਹਾਂ ਨੂੰ ਦੇ ਰਹੇ ਹਾਂ ਜਿਨ੍ਹਾਂ ਨੂੰ ਇਹ ਪਰਸੈਂਟੇਜ ਵਿੱਚ ਨਹੀਂ ਗਿਣਦੇ। ਜਿਥੋਂ ਤਕ ਇਸ ਸ਼ਹਿਰ ਦਾ ਤੁਅੱਲਕ ਹੈ ਇਸ ਦੇ ਵਿਚ ਪਰਸੈਂਟੇਜ ਨਾਲੋਂ ਜ਼ਿਆਦਾ ਅਸੀਂ ਇਸ ਗਲ ਦਾ ਧਿਆਨ ਰਖਣਾ ਹੈ ਕਿ ਜਿੰਨੇ ਵੀ ਜ਼ਿਆਦਾ ਤੋਂ ਜ਼ਿਆਦਾ ਅਕਾਮੋਡੇਟ ਹੋ ਸਕਣ ਹੋਣ। ਅਲਾਟਮੈਂਟ ਤਾਂ ਹੋਣੀ ਨਹੀਂ ਇਥੇ ਤਾਂ ਉਹ ਆਉਣੇ ਹਨ ਜਿਨ੍ਹਾਂ ਨੇ ਕੰਮ ਕਰਨਾ ਹੈ ਔਰ ਅਸੀਂ ਵੱਧ ਤੋਂ ਵੱਧ ਉਨ੍ਹਾਂ ਨੂੰ ਅਕਾਮੋਡੇਟ ਕਰਨਾ ਹੈ।

**ਕਾਮਰੇਡ ਕੁਲਵੰਤ ਸਿੰਘ :** ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿਉਂਕਿ ਸਵਾਲ ਦਾ ਜਵਾਬ ਕਲੀਅਰ ਨਹੀਂ ਆਇਆ। ਰਾਤ ਫਿਲਮ ਵਿਚ ਵੀ ਦੱਸਿਆ ਹੈ ਇਨ੍ਹਾਂ ਨੇ ਕਿ 10 ਹਜ਼ਾਰ ਏਕੜ ਜ਼ਮੀਨ ਲੈਣੀ ਹੈ, ਸਵਾਲ ਇਹ ਹੈ ਕਿ ਜਿਨ੍ਹਾਂ ਲੋਕਾਂ ਦੀ ਇਹ ਜ਼ਮੀਨ ਲੈਣੀ ਹੈ ਉਨ੍ਹਾਂ ਨੂੰ ਵੀ ਇਹ ਦਿੱਤੇ ਜਾਣਗੇ ? ਨਾਲ ਲਗਦੇ ਪਿੰਡਾਂ ਵਿਚ ਵੀ ਹਰੀਜਨ ਵਸਦੇ ਹਨ, ਜਿਹੜੀ ਇਨ੍ਹਾਂ ਨੇ 10 ਹਜ਼ਾਰ ਮਕਾਨਾਂ ਦੀ ਗਲ ਕੀਤੀ ਹੈ ਉਹ ਤਾਂ ਸਾਰੇ ਪੰਜਾਬ ਵਿੱਚ ਬਣਾਨੇ ਹਨ, ਜਿਹੜੇ ਲੋਕ ਉਥੇ ਹਰੀਜਨ ਵਸਦੇ ਹਨ ਕੀ ਉਨ੍ਹਾਂ ਨੂੰ ਪਲਾਟ ਤੇ ਮਕਾਨ ਦੇਣੇ ਹਨ, ਜਾਂ ਨਹੀਂ ; ਇਹ ਚੀਫ ਮਨਿਸਟਰ ਸਾਹਿਬ ਦੱਸ ਦੇਣ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਕਿਧਰੇ ਸਾਂਝਾ ਸਵਾਲ ਬਣਾ ਲੈਂਦੇ ਤਾਂ ਚੰਗਾ ਸੀ ਪਰ ਜੋ ਉਨ੍ਹਾਂ ਨੇ ਪੁੱਛਿਆ ਹੈ ਉਹ ਬਿਲਕੁਲ ਇਨ੍ਹਾਂ ਤੋਂ ਡਿਫਰੈਂਟ ਹੈ। ਜੋ ਕਾਮਰੇਡ ਕੁਲਵੰਤ ਸਿੰਘ ਜੀ ਨੇ ਸਵਾਲ ਉਠਾਇਆ ਹੈ ਇਹ ਠੀਕ ਹੈ ਕਿ ਜਿਹੜੇ ਲੋਕ ਉਥੋਂ ਉਠਦੇ ਹਨ, ਜਿਨ੍ਹਾਂ ਦੇ ਘਰ ਉਥੋਂ ਐਜ਼ ਏ ਫੈਮਿਲੀ ਉਠਦੇ ਹਨ ਸਾਡੀ ਕੋਸ਼ਿਸ਼ ਹੈ ਕਿ ਉਨ੍ਹਾਂ ਨੂੰ ਅਕਾਮੋਡੇਟ ਕੀਤਾ ਜਾਵੇ ਅਤੇ ਜਿਨ੍ਹਾਂ ਲੋਕਾਂ ਦੀ ਜ਼ਮੀਨ ਲੈਣੀ ਹੈ ਉਨ੍ਹਾਂ ਨੂੰ ਐਕੁਈਜੇਸ਼ਨ ਤੋਂ ਬਾਅਦ ਰਿਜ਼ਨੇਬਲ ਪੇਮੈਂਟ ਕੀਤੀ ਜਾਵੇ। ਇਨ੍ਹਾਂ ਦੋਨਾਂ ਗੱਲਾਂ ਦਾ ਤੁਅੱਲਕ ਪਰਸੈਂਟੇਜ ਦੇ ਸਵਾਲ ਨਾਲ ਨਹੀਂ ਹੈ। ਜਿੰਨੇ ਉਥੇ ਲੋਕੀਂ ਬੈਠੇ ਹਨ ਉਨ੍ਹਾਂ ਨੂੰ ਅਕਾਮੋਡੇਟ ਕਰਨ ਦੀ ਗਲ ਹੈ ਉਹ ਅਸੀਂ ਕੋਸ਼ਿਸ਼ ਕਰਾਂਗੇ।

---

**Foundation Stone of Link Roads in Balachaur Block**

*887. **Master Dalip Chand:** Will the Chief Minister be pleased to to state whether it is a fact that foundation stones of link roads to villages Mulewal Kandi, Bothgarh to village Chuharpur, Kamalpur, Rattewal to Kalar and Mahipur in Balachaur Block were laid in 1973-74 by the then Minister; if so the time by which the said roads are likely to be constructed ?

**Sardar Darbara Singh :** (a) Yes please.

(b) Out of the above roads, the following are inter-links:

1. Road to Mallewal.

2. Link road Boothgarh to Chauharpur.

3. Link road Rattewal to Kaler.

4. Link road to Mahipur.

At this time there is an acute financial stringency and, therefore, the inter-links cannot be constructed during the current financial year, but shall be considered during the year 1982-83 according to their priority vis-a-vis other inter-links.

(c) Road to village Kamalpur is a first link but not earth-work has been done by the villages. The road shall be completed in 1982-83 if the villagers complete the earth-work now.

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਦਾ ਅਤਿ ਧੰਨਵਾਦੀ ਹਾਂ ਜਿਹੜਾ ਇਨ੍ਹਾਂ ਨੇ ਸਾਲ 1982-83 ਵਿਚ ਇਹ ਇੰਟਰ-ਲਿੰਕ ਸੜਕਾਂ ਬਣਾਉਣ ਲਈ ਕਿਹਾ ਹੈ ਪਰ ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪਿੰਡ ਕਮਾਲਪੁਰ ਤੇ ਪਿੰਡ ਮਾਹੀਪੁਰ ਵਿੱਚ ਹਾਲੀ ਤਕ ਕੋਈ ਸੜਕ ਨਹੀਂ ਹੈ ਅਤੇ ਉਥੇ ਅਰਥ ਵਰਕ ਕਮਪਲੀਟ ਹੋ ਚੁੱਕਿਆ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਸਾਲ ਇਨ੍ਹਾਂ ਦੋਨਾਂ ਪਿੰਡਾਂ ਨੂੰ ਪੱਕੀ ਸੜਕ ਦੇ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇ ਅਰਥ ਵਰਕ ਕਮਪਲੀਟ ਹੋ ਜਾਵੇਗਾ ਤਾਂ ਉਸ ਤੋਂ ਬਾਅਦ 1982 ਦੇ ਸ਼ੁਰੂ ਵਿਚ ਕੋਸ਼ਿਸ਼ ਕਰਾਂਗਾ ਕਿ ਉਸ ਨੂੰ ਪੂਰੀ ਤਰ੍ਹਾਂ ਪੱਕਿਆਂ ਕੀਤਾ ਜਾਵੇ।

---

**Repair to Approach Roads**

***1143. Sadar Sukhdev Singh Dhindsa** : Will the Chief Minister be pleased to state whether there is any scheme under the consideration of the Government to repair each of the approach roads in the State at least once within a period of three years ?

**ਸਰਦਾਰ ਦਰਬਾਰਾ ਸਿੰਘ** : ਨਹੀਂ ਜੀ। ਪਹੁੰਚ ਸੜਕਾਂ ਸਮੇਤ, ਰਾਜ ਦੀਆਂ ਸਾਰੀਆਂ ਸੜਕਾਂ ਦੀ ਜਿਥੇ ਵੀ ਲੋੜ ਹੁੰਦੀ ਹੈ, ਉਪਲਬਧ ਫੰਡਾਂ ਅਨੁਸਾਰ, ਜਿਥੋਂ ਤੱਕ ਮੁਨਾਸਿਬ ਹੁੰਦਾ ਹੈ, ਮੁਰੰਮਤ ਕਰਕੇ ਠੀਕ ਹਾਲਤ ਵਿਚ ਰੱਖਣ ਦੇ ਹਮੇਸ਼ਾਂ ਯਤਨ ਕੀਤੇ ਜਾਂਦੇ ਹਨ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਐਸਾ ਸਰਵੇ ਕਰਵਾਉਣ ਲਈ ਸਹਿਮਤ ਹੋਣਗੇ ਜਿਸ ਰਾਹੀਂ ਇਹ ਪਤਾ ਲਗ ਜਾਵੇ ਕਿ ਜਿਥੇ ਲਿੰਕ ਰੋਡਜ਼ ਬਣੀਆਂ ਹਨ, ਉਨ੍ਹਾਂ ਦੀ ਮੁਰੰਮਤ ਲਾਜ਼ਮੀ ਹੈ ਕਿਉਂਕਿ ਇਹ ਲਾਜ਼ਮੀ ਹੁੰਦਾ ਹੈ ਕਿ ਜਿਥੇ ਸਾਲ, ਦੋ ਸਾਲ ਸੜਕ ਬਣੀ ਨੂੰ ਹੋ ਜਾਣ ਉਥੇ ਸੈਕੰਡ ਕੋਟ ਕਰਨਾ ਜ਼ਰੂਰੀ ਹੁੰਦਾ ਹੈ, ਬਹੁਤ ਸਾਰੀਆਂ ਲਿੰਕ ਰੋਡਜ਼ ਐਸੀਆਂ ਹਨ ਜਿਹੜੀਆਂ ਇਕ ਵਾਰੀ ਬਣ ਗਈਆਂ ਉਸ ਦਾ ਮੁੜ ਕੇ ਕੋਈ ਪਤਾ ਹੀ ਨਹੀਂ ਕੀਤਾ ਗਿਆ ਕਿ ਉਸ ਦੀ ਕੀ ਹਾਲਤ ਹੈ। ਕੀ ਚੀਫ਼ ਮਨਿਸਟਰ ਸਾਹਿਬ ਕੋਈ ਸਰਵੇ ਕਰਵਾਕੇ ਪਤਾ ਕਰਾਉਣਗੇ ਅਤੇ ਜਿਹੜੀਆਂ ਟੁੱਟੀਆਂ ਹੋਈਆਂ ਸੜਕਾਂ ਹਨ ਉਨ੍ਹਾਂ ਨੂੰ ਕੁਝ ਪ੍ਰੈਫਰੈਂਸ ਦੇਣਗੇ ?

**ਮੁੱਖ ਮੰਤਰੀ** : ਜੋ ਨੀਤੀ ਨਿਰਧਾਰਤ ਕੀਤੀ ਹੈ ਸਭ ਤੋਂ ਪਹਿਲਾਂ ਅਸੀਂ ਉਹ ਫਸਟ ਲਿੰਕ ਰੋਡਜ਼ ਬਣਾਉਣੀਆਂ ਹਨ। ਮੈਂ ਪਿਛਲੀ ਵਾਰੀ ਵੀ ਅਰਜ਼ ਕੀਤੀ ਸੀ ਕਿ ਅਸੀਂ 4, 5 ਕਰੋੜ

[ਮੁੱਖ ਮੰਤਰੀ]

ਰੁਪਿਆ ਸਪੈਸ਼ਲ ਰਖਿਆ ਹੈ ਕਿ ਜਿਹੜੀਆਂ ਸੜਕਾਂ ਬਹੁਤ ਜ਼ਿਆਦਾ ਟੁੱਟੀਆਂ ਹੋਈਆਂ ਹਨ, ਉਨ੍ਹਾਂ ਨੂੰ ਪਰੈਫਰੈਂਸ ਦਿੱਤੀ ਜਾਵੇਗੀ। ਇਹ ਉਹ ਸੜਕਾਂ ਹੋਣਗੀਆਂ ਜਿਨ੍ਹਾਂ ਤੇ ਆਮਦ ਦਰਾਮਦ ਮੁਸ਼ਕਿਲ ਹੈ ਤਾਕਿ ਉਨ੍ਹਾਂ ਦੀ ਰਿਪੇਅਰ ਹੋ ਜਾਏ ਔਰ ਉਹ ਚਲਣ ਦੇ ਕਾਬਲ ਹੋ ਜਾਣ। ਇਸ ਲਿਹਾਜ਼ ਨਾਲ ਤਰਜੀਹ ਦਿੱਤੀ ਜਾਏਗੀ ਔਰ ਸੜਕਾਂ ਦੀ ਰਿਪੇਅਰ ਹੁੰਦੀ ਰਹੇਗੀ।

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਲਿੰਕ ਰੋਡਜ਼ ਦੀ ਸਕੀਮ ਚਾਲੂ ਹੋਈ ਸੀ ਅਤੇ ਜਿਨ੍ਹਾਂ ਪਿੰਡਾਂ ਵਾਲਿਆਂ ਨੇ ਸੜਕਾਂ ਤੇ ਮਿੱਟੀ ਆਪ ਪਾਈ ਸੀ ਜਾਂ 25% ਦਿੱਤਾ ਸੀ ਤਾਂ ਉਨ੍ਹਾਂ ਨੂੰ ਸੜਕਾਂ ਬਣਾਉਣ ਵਿਚ ਪਹਿਲ ਦਿੱਤੀ ਗਈ ਸੀ। ਕੀ ਸਰਕਾਰ ਇਸ ਤੇ ਵਿਚਾਰ ਕਰੇਗੀ ? ਜਿਹੜੀਆਂ ਸੜਕਾਂ ਟੁੱਟ ਗਈਆਂ ਹਨ ਅਗਰ ਉਸ ਪਿੰਡ ਦੀ ਪੰਚਾਇਤ ਮੱਦਦ ਕਰੇ ਤਾਂ ਕੀ ਸਰਕਾਰ ਉਨ੍ਹਾਂ ਨੂੰ ਰਿਪੇਅਰ ਵਾਸਤੇ ਪਹਿਲ ਦੇਵੇਗੀ ? ਕਿਉਂਕਿ ਸਰਕਾਰ ਕੋਲ ਫੰਡਜ਼ ਦੀ ਕਮੀ ਹੈ ਇਸ ਨਾਲ ਕੀ ਸਾਰੀਆਂ ਸੜਕਾਂ ਰਿਪੇਅਰ ਹੋ ਜਾਣਗੀਆਂ ?

**ਮੁੱਖ ਮੰਤਰੀ :** ਫਸਟ ਲਿੰਕ ਤੇ ਅਗਰ ਕੋਈ ਪਿੰਡ ਵਾਲੇ ਉਤਸਾਹਿਤ ਹੋ ਕੇ ਮਿੱਟੀ ਪਾਉਂਦੇ ਹਨ ਤਾਂ ਅਸੀਂ ਉਨ੍ਹਾਂ ਨੂੰ ਪਹਿਲ ਦੇ ਦਿਆਂਗੇ।

**ਕਾਮਰੇਡ ਸੋਹਣ ਸਿੰਘ :** ਸਪੀਕਰ ਸਾਹਿਬ, ਸਾਡਾ ਹਲਕਾ ਬੜਾ ਪਛੜਿਆ ਹੋਇਆ ਹੈ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਮੈਂ ਆਪਣੇ ਹਲਕੇ ਬਾਰੇ ਅਗੇ 3 ਸੁਆਲ ਦਿੱਤੇ ਹਨ ਜਿਨ੍ਹਾਂ ਦਾ ਅਜੇ ਤਕ ਕੋਈ ਜਵਾਬ ਨਹੀਂ ਆਇਆ। ਸੁਆਲ ਸੜਕਾਂ, ਹਸਪਤਾਲਾਂ ਅਤੇ ਸਕੂਲਾਂ ਬਾਰੇ ਸਨ ਕਿ ਉਨ੍ਹਾਂ ਦੀ ਕੋਈ ਡਿਵੈਲਪਮੈਂਟ ਨਹੀਂ ਹੋ ਰਹੀ। ਵੇਰਕਾ ਹਲਕਾ ਵਿਚ ਤਕਰੀਬਨ 10 ਸਾਲਾਂ ਤੋਂ ਇਕ ਸੜਕ ਤੇ ਇੱਟਾਂ ਵੱਟੇ ਪਏ ਹਨ ਅਤੇ ਲੋਕਾਂ ਦਾ ਲੰਘਣਾ ਔਖਾ ਹੋ ਰਿਹਾ ਹੈ ਉਹ ਕਹਿੰਦੇ ਹਨ ਕਿ ਸੜਕ ਨਹੀਂ ਬਣਾਉਣੀ ਤਾਂ ਇਹ ਵੀ ਚੁੱਕਾ ਲਵੋ। ਕੀ ਸਰਕਾਰ ਉਸ ਵਲ ਧਿਆਨ ਦੇ ਕੇ ਕੋਈ ਪ੍ਰਬੰਧ ਕਰੇਗੀ ?

**ਮੁੱਖ ਮੰਤਰੀ :** ਇਸ ਸੁਆਲ ਵਿਚੋਂ ਤਾਂ ਇਹ ਉਠਦਾ ਨਹੀਂ। ਮੈਂਬਰ ਸਾਹਿਬ ਨੇ ਆਪਣੇ ਹਲਕੇ ਦੀ ਗਲ ਕੀਤੀ ਹੈ ਉਹ ਵੀ ਵੇਖ ਲਵਾਂਗੇ।

**ਸ੍ਰੀ ਪਿਆਰਾ ਰਾਮ ਧੰਨੋਵਾਲੀਆ :** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨਾਲ ਸਾਡੀਆਂ ਬੜੀਆਂ ਮੀਟਿੰਗਾਂ ਹੋਈਆਂ ਹਨ। ਉਹ ਵੀ ਮਹਿਸੂਸ ਕਰਦੇ ਹਨ ਕਿ ਜਿਹੜੀਆਂ ਸੜਕਾਂ ਪਿਛਲੇ ਸਮੇਂ ਵਿਚ ਬਣੀਆਂ ਸਨ ਉਹ ਟੁੱਟ ਗਈਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸੜਕਾਂ ਜ਼ਿਲ੍ਹਾ ਪ੍ਰੀਸ਼ਦਾਂ, ਬਲਾਕ ਸੰਮਿਤੀਆਂ ਜਾਂ ਮਾਰਕਿਟ ਕਮੇਟੀਆਂ ਨੇ ਬਣਾਈਆਂ ਸਨ, ਕੀ ਉਨ੍ਹਾਂ ਨੂੰ ਪੀ. ਡਬਲਿਯੂ. ਡੀ. ਨੂੰ ਹੈਂਡ ਓਵਰ ਕਰਨ ਲਈ ਸੋਚਣਗੇ ? ਜੇਕਰ ਉਹ ਕਿਸੇ ਮਹਿਕਮੇ ਪਾਸ ਆ ਜਾਣਗੀਆਂ ਤਾਂ ਉਨ੍ਹਾਂ ਦੀ ਮੁਰੰਮਤ ਹੋ ਸਕੇਗੀ, ਕਿਉਂਕਿ ਜਿਨ੍ਹਾਂ ਅਦਾਰਿਆਂ ਨੇ ਉਹ ਸੜਕਾਂ ਬਣਾਈਆਂ ਸਨ ਉਨ੍ਹਾਂ ਕੋਲ ਰਿਪੇਅਰ ਲਈ ਕੋਈ ਫੰਡਜ਼ ਨਹੀਂ ਹਨ। ਕੀ ਇਹ ਪੀ. ਡਬਲਿਯੂ. ਡੀ. ਨੂੰ ਸੜਕਾਂ ਟਰਾਂਸਫਰ ਕਰਨਗੇ ?

**ਮੁੱਖ ਮੰਤਰੀ :** ਮੈਂ ਵਾਜ਼ੇਹ ਤੌਰ ਤੇ ਦਸਿਆ ਹੈ ਕਿ ਸਭ ਤੋਂ ਪਹਿਲਾਂ ਅਸੀਂ ਫਸਟ ਲਿੰਕ ਰੋਡਜ਼ ਬਣਾਉਣੀਆਂ ਹਨ। ਫਿਰ ਕਿਹੜੀ ਜ਼ਿਆਦਾ ਸੜਕ ਖਰਾਬ ਹੈ ਜਿਸ ਦੀ ਪਹਿਲਾਂ ਰਿਪੇਅਰ ਕਰਨੀ ਹੈ, ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਮੁੱਖ ਰਖਕੇ ਜਵਾਬ ਦਿੱਤਾ ਹੈ।

**ਸ੍ਰੀ ਰਾਮ ਲਾਲ ਚਿੱਟੀ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰਾ ਇਕ ਹਲਕਾ ਐਸਾ ਹੈ ਜਿਸ ਵਿਚ ਤਿੰਨ ਤਰ੍ਹਾਂ ਦੀਆਂ ਸੜਕਾਂ ਹਨ; ਬੜੀ ਮੇਹਰਬਾਨੀ ਹੈ ਸਾਡੀ ਸਰਕਾਰ ਦੀ ਕਿਉਂਕਿ ਪਿਛਲੀ ਬਾਦਲ ਸਾਹਿਬ ਦੀ ਸਰਕਾਰ ਵੇਲੇ ਜਿਹੜੀਆਂ ਸੜਕਾਂ ਟੁੱਟੀਆਂ ਪਈਆਂ ਸਨ ਰਿਪੇਅਰ ਨਹੀਂ ਸੀ ਕੀਤੀ, ਉਨ੍ਹਾਂ ਦੀ ਕਾਫੀ ਰਿਪੇਅਰ ਕੀਤੀ ਹੈ। ਜਲੰਧਰ ਵਿਚ ਪੀ. ਡਬਲਿਯੂ. ਡੀ. ਦੀਆਂ ਸੜਕਾਂ ਹਨ, ਉਹ ਆਪਣਾ ਟੋਟਾ ਠੀਕ ਕਰ ਦਿੰਦੇ ਹਨ ਅਤੇ ਕਾਰਪੋਰੇਸ਼ਨ ਦਾ ਛੱਡ ਦਿੰਦੇ ਹਨ। ਇਸੇ ਤਰ੍ਹਾਂ ਹੀ ਕਾਰਪੋਰੇਸ਼ਨ ਵਾਲੇ ਕਰਦੇ ਹਨ। ਕੁਝ ਸੜਕਾਂ ਮਾਰਕਿਟ ਕਮੇਟੀ ਦੀਆਂ ਹਨ ਉਨ੍ਹਾਂ ਦੀ ਕੋਈ ਰਿਪੇਅਰ ਨਹੀਂ ਹੁੰਦੀ ਉਹ ਸਾਰੀਆਂ ਟੁੱਟੀਆਂ ਪਈਆਂ ਹਨ। ਸ਼ਹਿਰ ਵਿਚ ਜਿਹੜੀਆਂ ਸੜਕਾਂ ਪੀ. ਡਬਲਿਯੂ. ਡੀ. ਦੀਆਂ ਹਨ, ਕੀ ਉਹ ਕਾਰਪੋਰੇਸ਼ਨ ਨੂੰ ਟਰਾਂਸਫਰ ਕਰ ਦੇਣਗੇ ਔਰ ਮਾਰਕਿਟ ਕਮੇਟੀ ਦੀਆਂ ਸੜਕਾਂ ਪੀ. ਡਬਲਿਯੂ. ਡੀ. ਨੂੰ ਟਰਾਂਸਫਰ ਕਰਨ ਨੂੰ ਤਿਆਰ ਹਨ ਤਾਂਕਿ ਉਨ੍ਹਾਂ ਦੀ ਰਿਪੇਅਰ ਹੋ ਸਕੇ ?

**ਮੁੱਖ ਮੰਤਰੀ** : ਜਿਹੜੀਆਂ ਸੜਕਾਂ ਵਿਦਇਨ ਕਾਰਪੋਰੇਸ਼ਨ ਦੀ ਲਿਮਿਟ ਵਿਚ ਹਨ ਉਹ ਅਸੀਂ ਕਾਰਪੋਰੇਸ਼ਨ ਨੂੰ ਟਰਾਂਸਫਰ ਕਰ ਦੇਣੀਆਂ ਹਨ ਤਾਂਕਿ ਉਹ ਆਪਣੇ ਤੌਰ ਤੇ ਉਨ੍ਹਾਂ ਦੀ ਰਿਪੇਅਰ ਕਰਨ।

---

**Financial Assistance to Freedom Fighters**

***928. Sardar Prem Singh Lalpura :** Will the Chief Minister be pleased to state—

(a) the number of freedom fighters who are at present receiving financial assistance from the State Government.

(b) the mode of payment of the financial asistance referred to in para (a) above;

(c) whether it is a fact that some freedom fighters are paid the amount of financial assistance quarterly and some are paid monthly; if so, their number category-wise, the reasons for adopting different procedures for both the categories and the objection, if any, in giving monthly assistance to those who are receiving quarterly assistance ?

**ਸਰਦਾਰ ਦਰਬਾਰਾ ਸਿੰਘ :**

(ੳ) 2672

(ਅ) ਮਨੀਆਰਡਰ/ਚੈਕ ਰਾਹੀਂ।

(ੲ) ਜੀ ਹਾਂ।

ਮਹੀਨੇ ਬਾਅਦ : 2, ਤ੍ਰੈ ਮਾਸਿਕ : 2670

ਉਕਤ ਦੋਨਾਂ ਵਿਅਕਤੀਆਂ ਨੂੰ ਸਪੈਸ਼ਲ ਕੇਸ ਦੇ ਤੌਰ ਤੇ ਮਾਲੀ ਸਹਾਇਤਾ ਮਹੀਨੇਵਾਰ ਭੇਜਣ ਦੇ ਹੁਕਮ ਕੀਤੇ ਗਏ ਹਨ। ਸਮੂਹ ਸੁਤੰਤਰਤਾ ਸੰਗਰਾਮੀਆਂ ਨੂੰ ਮਾਲੀ ਸਹਾਇਤਾ ਮਹੀਨੇਵਾਰ ਭੇਜਣ ਸਬੰਧੀ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ** : ਸਪੀਕਰ ਸਾਹਿਬ, ਜਵਾਬ ਵਿਚ ਕਿਹਾ ਗਿਆ ਹੈ ਕਿ 2672 ਵਿਚੋਂ 2670 ਨੂੰ ਪੈਨਸ਼ਨ ਕੁਆਰਟਰਲੀ ਦਿੱਤੀ ਜਾ ਰਹੀ ਹੈ ਅਤੇ ਸਿਰਫ ਦੋ ਐਸੇ ਹਨ ਜਿਨ੍ਹਾਂ ਨੂੰ ਮੰਥਲੀ ਦਿੱਤੀ ਜਾ ਰਹੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ 2670 ਹਨ ਕੀ ਇਨ੍ਹਾਂ ਨੂੰ ਵੀ ਮੰਥਲੀ ਪੈਨਸ਼ਨ ਦੇਣ ਨੂੰ ਤਿਆਰ ਹਨ ਔਰ ਜੇ ਤਿਆਰ ਹਨ ਤਾਂ ਕਦੋਂ ਤੋਂ ਚਾਲੂ ਕਰਨਗੇ ?

**ਮੁੱਖ ਮੰਤਰੀ** : ਅਰਜ਼ ਇਹ ਹੈ ਕਿ 2 ਨੂੰ ਸਪੈਸ਼ਲ ਇਸ ਕਰਕੇ ਮੰਥਲੀ ਪੈਨਸ਼ਨ ਦਿੱਤੀ ਜਾ ਰਹੀ ਹੈ ਕਿਉਂਕਿ ਉਨ੍ਹਾਂ ਦੀ ਕੰਡੀਸ਼ਨ ਐਸੀ ਹੈ ਕਿ ਅਗਰ ਮਹੀਨੇ ਵਿਚ ਉਨ੍ਹਾਂ ਨੂੰ ਕੁਝ ਨਾ ਮਿਲੇ ਤਾਂ ਉਨ੍ਹਾਂ ਪਾਸ ਹੋਰ ਕੋਈ ਜ਼ਰੀਆ ਨਹੀਂ। ਦੂਜਿਆਂ ਨੂੰ ਮਹੀਨਾਵਾਰ ਪੈਨਸ਼ਨ ਦੇਣ ਦੇ ਪ੍ਰਬੰਧ ਕਰ ਰਹੇ ਹਾਂ ਤਾਕਿ ਉਹ ਫਾਇਦਾ ਉਠਾ ਸਕਣ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ** : ਕੀ ਇਸ ਦੇ ਲਈ ਕੋਈ ਸਮਾਂ ਮੁਕੱਰਰ ਕਰੋਗੇ ?

**ਮੁੱਖ ਮੰਤਰੀ** : ਸਾਡੀ ਕੋਸ਼ਿਸ਼ ਹੈ ਕਿ ਇਸ ਸਾਲ ਦੇ ਵਿੱਚ ਵਿੱਚ ਕਰ ਦੇਈਏ।

### Deaths due to Traffic Accidents in the State

***1142. Sardar Sukhdev Singh Dhindsa** : Will the Chief Minister be pleased to state the month-wise and district-wise number of deaths which occurred as a result of traffic accidents during the current year upto 30th June, 1981 ?

**ਸਰਦਾਰ ਦਰਬਾਰਾ ਸਿੰਘ** : ਪੰਜਾਬ ਰਾਜ ਵਿਚ ਸੜਕੀ ਹਾਦਸਿਆਂ ਨਾਲ ਮਹੀਨਾ ਜਨਵਰੀ, 1981 ਤੋਂ ਲੈ ਕੇ ਮਹੀਨਾ ਜੂਨ, 1981 ਤੱਕ ਹੋਈਆਂ ਮੌਤਾਂ ਦਾ ਜ਼ਿਲ੍ਹਾ-ਵਾਰ ਅਤੇ ਮਾਹ-ਵਾਰ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

| ਜ਼ਿਲ੍ਹੇ ਦਾ ਨਾਂ | | ਜਨਵਰੀ, 1981 ਵਿੱਚ ਕੁੱਲ ਮੌਤਾਂ | ਫਰਵਰੀ, 1981 ਵਿੱਚ ਕੁੱਲ ਮੌਤਾਂ | ਮਾਰਚ, 1981 ਵਿੱਚ ਕੁੱਲ ਮੌਤਾਂ | ਅਪਰੈਲ, 1981 ਵਿੱਚ ਕੁੱਲ ਮੌਤਾਂ | ਮਈ, 1981 ਵਿੱਚ ਕੁੱਲ ਮੌਤਾਂ, | ਜੂਨ, 1981 ਵਿੱਚ ਕੁੱਲ, ਮੌਤਾਂ | ਕੁੱਲ ਜੋੜ |
|---|---|---|---|---|---|---|---|---|
| 1. ਜਲੰਧਰ | ... | 6 | 4 | 4 | 6 | 11 | 5 | 36 |
| 2. ਅੰਮ੍ਰਿਤਸਰ | ... | 3 | 1 | 6 | 5 | 5 | 7 | 27 |
| 3. ਗੁਰਦਾਸਪੁਰ | ... | 3 | 2 | 3 | 2 | .. | 2 | 12 |
| 4. ਕਪੂਰਥਲਾ | ... | .. | 2 | 4 | 1 | 2 | .. | 9 |
| 5. ਪਟਿਆਲਾ | ... | 6 | 6 | 9 | 5 | 14 | 9 | 49 |
| 6. ਲੁਧਿਆਣਾ | ... | 6 | 7 | 4 | 2 | 6 | 8 | 33 |
| 7. ਹੁਸ਼ਿਆਰਪੁਰ | | 2 | 1 | 9 | 3 | 4 | 2 | 21 |
| 8. ਸੰਗਰੂਰ | ... | 1 | 2 | 4 | 3 | 2 | 6 | 18 |
| 9. ਰੋਪੜ | ... | 2 | .. | 2 | 2 | 2 | 1 | 9 |
| 10. ਫਿਰੋਜ਼ਪੁਰ | ... | 3 | .. | 1 | .. | 1 | 1 | 6 |
| 11. ਫਰੀਦਕੋਟ | ... | 4 | .. | 3 | 3 | 3 | 2 | 15 |
| 12. ਬਠਿੰਡਾ | ... | 6 | 3 | .. | 4 | 1 | 3 | 17 |
| ਜੋੜ | ... | 42 | 28 | 49 | 36 | 51 | 46 | 252 |

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਐਕਸੀਡੈਂਟਸ ਨੂੰ ਰੋਕਣ ਲਈ ਸਰਕਾਰ ਨੇ ਕੀ ਕੀ ਨਵੇਂ ਉਪਾਅ ਕੀਤੇ ਹਨ ?

**ਮੁੱਖ ਮੰਤਰੀ** : ਅਰਜ਼ ਇਹ ਹੈ ਕਿ ਅਸੀਂ ਚੀਫ ਜਸਟਿਸ ਨੂੰ ਲਿਖਿਆ ਹੈ ਅਤੇ ਜ਼ਾਤੀ ਤੌਰ ਤੇ ਮਿਲ ਕੇ ਵੀ ਬੇਨਤੀ ਕੀਤੀ ਹੈ ਕਿ ਸਾਨੂੰ ਮੈਜਿਸਟਰੇਟ ਨਾਲ ਦੇਣ ਤਾਂ ਕਿ ਪੈਟਰੋਲਿੰਗ ਜ਼ਿਆਦਾ ਕੀਤੀ ਜਾਵੇ ਅਤੇ ਰੋਜ਼ ਦੀ ਰੋਜ਼ ਹੀ ਕੇਸਾਂ ਦਾ ਫੈਸਲਾ ਕੀਤਾ ਜਾਵੇ। ਇਸ ਦੇ ਨਾਲ ਨਾਲ ਜਿਹੜੇ ਸਾਡੇ ਅਫਸਰ ਡਿਊਟੀ ਤੇ ਹਨ, ਉਹ ਬਾਕਾਇਦਾ ਤੌਰ ਤੇ ਜਾ ਕੇ ਚੈਕਿੰਗ ਕਰਦੇ ਹਨ। ਸਿਰਫ ਦੋ ਹੀ ਤਰੀਕੇ ਹਨ ਇਕ ਤਾਂ ਪੈਟਰੋਲਿੰਗ ਜ਼ਿਆਦਾ ਕੀਤੀ ਜਾਵੇ ਦੂਸਰੇ ਕੇਸਿਜ਼ ਦਾ ਨਿਪਟਾਰਾ ਜਲਦੀ ਕੀਤਾ ਜਾਵੇ। ਇਹ ਦੋਨੋਂ ਗੱਲਾਂ ਹੋ ਰਹੀਆਂ ਹਨ ਬਾਕੀ ਸੜਕਾਂ ਦੀ ਦੇਖਭਾਲ ਵੀ ਕੀਤੀ ਜਾ ਰਹੀ ਹੈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਸਿਰਫ ਮੋਟਰ ਗੱਡੀਆਂ ਦੇ ਬਾਰੇ ਦਸਿਆ ਹੈ। ਮੈਂ ਕਹਿੰਦਾ ਹਾਂ ਕਿ ਇਕੱਲਾ ਡਰਾਈਵਰ ਦਾ ਕਸੂਰ ਨਹੀਂ ਹੁੰਦਾ ਕਈ ਦਫਾ ਸਾਈਕਲ ਵਾਲੇ ਦਾ ਅਤੇ ਪੈਦਲ ਤੁਰਨ ਵਾਲੇ ਦਾ ਵੀ ਕਸੂਰ ਹੁੰਦਾ ਹੈ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਨਤਾ ਨੂੰ ਟਰੈਫਿਕ ਰੂਲਜ਼ ਤੋਂ ਜਾਣੂ ਕਰਾਉਣ ਲਈ ਕੋਈ ਡਾਕੂਮੈਂਟਰੀ ਫਿਲਮਾਂ ਦਾ ਜਾਂ ਕਈ ਹੋਰ ਪ੍ਰਬੰਧ ਕਰਨਗੇ ?

**ਮੁੱਖ ਮੰਤਰੀ** : ਇਸ ਬਾਰੇ ਸਭ ਨੂੰ ਪਤਾ ਹੈ। ਕੋਈ ਮੌਤ ਦੇ ਮੂੰਹ ਵਿੱਚ ਨਹੀਂ ਜਾਣਾ ਚਾਹੁੰਦਾ। ਲੇਕਿਨ ਜਿਹੜੇ ਹੈਡ-ਆਨ ਕੁਲੀਜ਼ਨ ਹੁੰਦੇ ਹਨ, ਦੋਨੋਂ ਪਾਸੇ ਮੋਟਰ ਗੱਡੀਆਂ ਇੱਕ ਦੂਜੇ ਵਿੱਚ ਆ ਵਜਦੀਆਂ ਹਨ ਰਾਤ ਨੂੰ, ਸਵੇਰੇ ਪਤਾ ਲਗਦਾ ਹੈ ਕਿ ਜਾਂ ਤਾਂ ਉਹ ਮਰੇ ਪਏ ਹਨ ਜਾਂ ਦੋਨੋਂ ਟਰੱਕ ਜਾਂ ਮੋਟਰਾਂ ਇਕ ਦੂਜੇ ਵਿਚ ਵੜੀਆਂ ਪਈਆਂ ਹਨ। ਐਸੇ ਡਰਾਈਵਰ ਐਲਕੋਹਲਿਕ ਹੁੰਦੇ ਹਨ। ਰਾਤ ਨੂੰ ਅਲਕੋਹਲ ਕਾਰਣ ਜ਼ਿਆਦਾ ਐਕਸੀਡੈਂਟ ਹੁੰਦੇ ਹਨ। ਸਵਾਲ ਤਾਂ ਇਸ ਨੂੰ ਕੰਟਰੋਲ ਕਰਨ ਦਾ ਹੈ। ਜਿਹੜੇ ਡਰਾਈਵਰ ਹਨ ਉਹ ਗੱਡੀਆਂ ਠੀਕ ਢੰਗ ਨਾਲ ਚਲਾਉਣ, ਇਸ ਲਈ ਸਪੀਡੋਮੀਟਰ ਲਵਾਏ ਗਏ ਹਨ ਤਾਂ ਕਿ ਪਤਾ ਲੱਗ ਸਕੇ ਕਿ ਕਿਸ ਸਪੀਡ ਤੇ ਮੋਟਰ ਜਾ ਰਹੀ ਹੈ। ਇਸੇ ਤਰ੍ਹਾਂ ਇਹ ਵੀ ਚੈਕ ਕੀਤਾ ਜਾਂਦਾ ਹੈ ਕਿ ਅਲਕੋਹਲ ਦੇ ਨਸ਼ੇ ਵਿੱਚ ਤਾਂ ਡਰਾਈਵਰ ਨਹੀਂ ਹੈ ਇਹ ਮਈਯਰਜ਼ ਅਸੀਂ ਲਾਏ ਹਨ। ਇਹ ਠੀਕ ਹੈ ਕਿ ਉਨ੍ਹਾਂ ਦੀਆਂ ਫੋਟੋਜ਼ ਲੈ ਕੇ ਲੋਕਾਂ ਨੂੰ ਵਿਖਾਈਆਂ ਜਾਣ। ਇਹ ਅੱਛੀ ਪਰਪੋਜ਼ਲ ਹੈ।

---

## Deaths due to Rapes

***881. Sardar Dalip Singh Pandhi :** Will the Chief Minister be pleased to state whether any rapes, resulting in deaths were, committed in the State during the year 1980-81, if so, the number thereof district-wise ?

**ਸਰਦਾਰ ਦਰਬਾਰਾ ਸਿੰਘ : ਹਾਂ ਜੀ, ਮਿਤੀ 1 ਅਪ੍ਰੈਲ, 1980 ਤੋਂ ਲੈ ਕੇ 31 ਜਨਵਰੀ, 1981 ਤਕ ਦੇ ਸਮੇਂ ਦੇ ਦੌਰਾਨ ਰਾਜ ਵਿਚ ਜ਼ਬਰ-ਸਨਾ ਦੇ ਅਪਰਾਧ ਕਾਰਣ ਚਾਰ ਮੌਤਾਂ ਹੋਈਆਂ। ਇਨ੍ਹਾਂ ਵਿਚੋਂ 3 ਮੌਤਾਂ ਜ਼ਿਲ੍ਹਾ ਗੁਰਦਾਸਪੁਰ ਵਿਖੇ ਅਤੇ ਇਕ ਮੌਤ ਜ਼ਿਲ੍ਹਾ ਲੁਧਿਆਣਾ ਵਿਖੇ ਹੋਈ।**

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਪਿਛਲੀ ਵਾਰੀ ਸੀ. ਐਮ. ਸਾਹਿਬ ਨੇ ਕਿਹਾ ਸੀ ਕਿ ਇਸ ਚੀਜ਼ ਨੂੰ ਰੋਕਣ ਲਈ ਸਖਤ ਕਾਰਵਾਈ ਕੀਤੀ ਜਾਵੇਗੀ ਅਤੇ ਸਪੈਸ਼ਲ ਕੋਰਟਸ

[ਸਰਦਾਰ ਦਲੀਪ ਸਿੰਘ ਪਾਂਧੀ]

ਬਣਾਈਆਂ ਜਾਣਗੀਆਂ। ਮੈਂ ਕਹਿੰਦਾ ਹਾਂ ਕਿ ਇਹ ਜਿਹੜੇ 217 ਰੇਪ ਦੇ ਕੇਸਿਜ਼ ਹੋਏ ਹਨ ਇਨ੍ਹਾਂ ਵਿੱਚ ਪੁਲਿਸ ਅਫਸਰ ਵੀ ਸ਼ਾਮਲ ਹਨ। ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਚਾਰ ਮੌਤਾਂ ਹੋਈਆਂ ਹਨ, ਇਨ੍ਹਾਂ ਦੇ ਕਾਰਣ ਕੀ ਹਨ। ਇਸ ਦੇ ਵਿੱਚ ਕਿਹੜੇ ਬੰਦੇ ਇਨਵਾਲਵਡ ਹਨ ਅਤੇ ਇਸ ਤੇ ਕੀ ਕਾਰਵਾਈ ਕੀਤੀ ਗਈ ਹੈ ਅਤੇ ਅਗੇ ਤੋਂ ਇਸ ਦੀ ਰੋਕਥਾਮ ਲਈ ਕੀ ਪ੍ਰਬੰਧ ਕੀਤਾ ਜਾ ਰਿਹਾ ਹੈ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇੰਝ ਲਗਦਾ ਹੈ ਕਿ ਪਾਂਧੀ ਸਾਹਿਬ ਇਸ ਦੇ ਬਹੁਤ ਐਕਸਪਰਟ ਹਨ। ਕਿਸੇ ਨੂੰ ਪਤਾ ਨਹੀਂ ਕਿਸ ਨੇ ਕਿਸ ਵੇਲੇ ਰੇਪ ਕਰਨਾ ਹੈ। ਇਸ ਲਈ ਇਸ ਦਾ ਪ੍ਰਬੰਧ ਕੌਣ ਕਰੇ। ਇਹ ਕਿਸ ਤਰ੍ਹਾਂ ਪਤਾ ਲਗ ਸਕਦਾ ਹੈ ਕਿ ਕਿਸੇ ਬੰਦੇ ਦੀ ਨੀਯਤ ਕਿਸ ਵੇਲੇ ਖਰਾਬ ਹੋਣੀ ਹੈ। ਜਿਨ੍ਹਾਂ ਕੇਸਾਂ ਦਾ ਮੈਂ ਜ਼ਿਕਰ ਕੀਤਾ ਹੈ, ਉਸ ਦੇ ਵਿੱਚ ਜਿਹੜੇ ਬੰਦੇ ਇਨਵਾਲਵਡ ਸਨ ਉਨ੍ਹਾਂ ਤੇ ਅਸੀਂ ਕੇਸ ਪਾਏ ਹਨ ਅਤੇ ਫਾਲੋ ਅਪ ਕੀਤੇ ਹਨ। ਕਈ ਵਾਰੀ ਉਹ ਰਿਹਾਅ ਹੋ ਜਾਂਦੇ ਹਨ। ਕਈਆਂ ਨੂੰ ਸਜ਼ਾ ਮਿਲ ਜਾਂਦੀ ਹੈ। ਇਹ ਕੋਰਟ ਦਾ ਕੰਮ ਹੈ। ਸਾਡਾ ਕੰਮ ਤਾਂ ਇਹ ਹੈ ਕਿ ਜਿਸ ਵੇਲੇ ਅਪਰਾਧੀ ਸਾਡੇ ਕਾਬੂ ਆਵੇ, ਉਨ੍ਹਾਂ ਨੂੰ ਕੋਰਟ ਵਿਚ ਪੇਸ਼ ਕੀਤਾ ਜਾਵੇ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਇਨ੍ਹਾਂ ਨੇ ਚਾਰ ਕੇਸ ਦਸੇ ਹਨ। ਸਰਕਾਰ ਦੀਆਂ ਇਹ ਹਦਾਇਤਾਂ ਹਨ ਕਿ ਰੇਪ ਦੇ ਕੇਸਿਜ਼ ਦਰਜ ਨਾ ਕਰੋ, ਮੂੰਹ ਜ਼ਬਾਨੀ ਗਲ ਕਰਕੇ ਛੱਡ ਦਿਓ। ਇਨ੍ਹਾਂ 217 ਵਿਚੋਂ ਸੱਤ ਪੁਲਿਸ ਦੇ ਕਰਮਚਾਰੀ ਹਨ। ** **

**Chief Minister :** Mr. Speaker, these names should not come on the record.

**Mr. Speaker :** Mr. Pandhi, please do not mention the names. These stand expunged.

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਮੌਤਾਂ ਹੋਈਆਂ ਹਨ, ਇਨ੍ਹਾਂ ਦੇ ਵਿਚ ਕੌਣ ਕੌਣ ਮੁਲਜ਼ਮ ਹਨ ਅਤੇ ਕੋਰਟ ਦੇ ਵਿਚ ਇਹ ਕੇਸ ਕਿਸ ਕਿਸ ਸਟੇਜ ਤੇ ਹਨ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਵਾਲ ਤਾਂ ਕੁਝ ਹੁੰਦਾ ਹੈ ਪਰ ਇਹ ਹੋਰ ਨਵਾਂ ਸਵਾਲ ਖੜ੍ਹਾ ਕਰ ਲੈਂਦੇ ਹਨ। ਮੈਂ ਸਮਝਦਾ ਹਾਂ ਕਿ ਜਿਹੜੇ ਲਫਜ਼ ਇਨ੍ਹਾਂ ਨੇ ਕਹੇ ਸਨ ਉਹ ਹਜ਼ਫ਼ ਕਰ ਦਿੱਤੇ ਹੋਣਗੇ। ਇਹ ਗਲਤ ਰਿਮਾਰਕਸ ਕੀਤੇ ਗਏ ਹਨ।

**ਸ੍ਰੀ ਸਪੀਕਰ :** ਉਹ ਹਜ਼ਫ਼ ਹੋ ਗਏ ਹਨ ਜੀ।

**ਮੁੱਖ ਮੰਤਰੀ :** ਇਸ ਤਰ੍ਹਾਂ ਕਿਸੇ ਤੇ ਦੂਸ਼ਨ ਲਾਉਣੇ ਚੰਗੀ ਗਲ ਨਹੀਂ। ਇਨ੍ਹਾਂ ਨੇ ਪੁੱਛਿਆ ਹੈ ਕਿ ਇਹ ਕੇਸ ਕਿਸ ਪੁਜੀਸ਼ਨ ਵਿੱਚ ਹਨ। ਇੱਕ ਕੇਸ ਵਿਚ ਮੁਕੱਦਮਾ ਹਰਨਾਮ ਸਿੰਘ, ਪਿੰਡ ਹਰੀ-ਪੁਰ ਦੇ ਬਿਆਨ ਤੇ ਦਰਜ ਹੋਇਆ ਹੈ। ਉਸ ਦੀ ਪੁੱਤਰੀ ਸੀਤਾ, 8, 9 ਸਾਲ ਦੀ ਬਾਜ਼ਾਰੋਂ ਕੁਝ ਘਰੇਲੂ ਸਾਮਾਨ ਲੈਣ ਲਈ ਗਈ ਸੀ ਪਰ ਸ਼ਾਮ ਤਕ ਵਾਪਸ ਨਾ ਆਈ। ਇਹ ਸ਼ਿਕਾਇਤ ਹੈ।

**Expunged as ordered by the Chair.

ਇਸ ਕੇਸ ਵਿਚ ਮੁਕੱਦਮਾਂ ਪੇਸ਼ ਹੋਣ ਤੋਂ ਬਾਅਦ ਦੋਸ਼ੀ 26 ਮਈ, 1981 ਨੂੰ ਬਰੀ ਹੋ ਗਿਆ। ਇਸੇ ਤਰ੍ਹਾਂ ਦੂਜਾ ਕੇਸ ਗੁਰਦਾਸਪੁਰ ਦਾ ਹੈ। ਇਹ ਕੇਸ ਅਦਾਲਤ ਵਿਚ ਦਿੱਤਾ ਗਿਆ ਸੀ ਲੇਕਿਨ ਉਹ ਵੀ ਬਰੀ ਹੋ ਗਿਆ ਹੈ। ਇਕ ਮੁਕੱਦਮੇਂ ਵਿਚ ਦੋਸ਼ੀ ਨੂੰ ਸਜ਼ਾ ਹੋ ਗਈ ਹੈ। ਇੱਕ ਮੁਕੱਦਮਾ ਅਜੇ ਚਲ ਰਿਹਾ ਹੈ। 22 ਸਤੰਬਰ, 1981 ਨੂੰ ਉਸ ਦੀ ਤਾਰੀਖ ਹੈ।

**Providing of Audit Staff by the Co-operative Department for Auditing the Accounts of Co-operative Service Societies at Focal Points**

***1034. Master Chand Singh :** Will the Chief Minister be pleased to state whether any audit staff has been provided by the Co-operative Department for auditing the accounts of Co-operative Service Societies at the Focal Points in the State ; if so, the details thereof ?

**ਸਰਦਾਰ ਦਰਬਾਰਾ ਸਿੰਘ :** (ੳ) ਨਹੀਂ ਜੀ।

(ਅ) ਮਾਮਲਾ ਵਿਚਾਰ ਅਧੀਨ ਹੈ।

**ਮਾਸਟਰ ਚੰਦ ਸਿੰਘ :** ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਫੋਕਲ ਪੁਆਇੰਟਾਂ ਤੇ ਸਹਿਕਾਰੀ ਸੇਵਾ ਸਭਾਵਾਂ ਹਨ ਉਨ੍ਹਾਂ ਲੇਖਿਆਂ ਦੇ ਆਡਿਟ ਕਰਨ ਲਈ ਆਡਿਟ ਸਟਾਫ ਲਾਉਣ ਨਾਲ ਉਨ੍ਹਾਂ ਦੇ ਕੰਮ ਅਤੇ ਕਾਰਕਰਦਗੀ ਸਾਫ ਸਾਹਮਣੇ ਆ ਜਾਂਦੀ ਹੈ ਅਤੇ ਕੰਮ ਵਧੀਆ ਚਲ ਸਕਦਾ ਹੈ। ਇਹ ਸਟਾਫ ਨਾ ਲਾਉਣ ਦੇ ਕੀ ਕਾਰਨ ਹਨ ? ਇਹ ਕਹਿੰਦੇ ਹਨ ਕਿ ਇਹ ਵਿਚਾਰ ਅਧੀਨ ਹੈ। ਇਹ ਚੀਜ਼ ਕਦੋਂ ਤਕ ਫਾਈਨੇਲਾਈਜ਼ ਕਰ ਦੇਣਗੇ ?

**ਮੁੱਖ ਮੰਤਰੀ :** ਮੇਰਾ ਖਿਆਲ ਹੈ ਕਿ ਇਕ ਮਹੀਨੇ ਦੇ ਅੰਦਰ ਅੰਦਰ ਅਸੀਂ ਇਹ ਕਰ ਦਿਆਂਗੇ। ਜਿਹੜੇ ਬੰਦੇ ਲਾਉਣੇ ਹਨ ਉਨ੍ਹਾਂ ਦਾ ਸਾਰਾ ਖਰੜਾ ਅਸੀਂ ਤਿਆਰ ਕੀਤਾ ਹੈ।

**Excise Duty collected from the Vendors located in the Corporation areas of Amritsar, Ludhiana and Jullundur**

***905. Shri Gopal Krishan Chatrath :** Will the Chief Minister be pleased to state the amount of excise duty collected month-wise, during the year 1979-80 and 1980-81 from the vendors located in the areas of Municipal Corporations of Amritsar, Ludhiana and Jullundur separately and the quantity and the value of the liquor, supplied to the said vendors during the said period, yearwise and corporation area-wise ?

**Sardar Darbara Singh :** Three statements containing information regarding :—

(a) Excise duty collected from country liquor and I.M.F.L. sales,

(b) quantity of country liquor in proof litres and its value,

(c) quantity of I.M.F.L. in proof litres supplied to the vendors,

are laid on the table of the House.

As the sale prices of I.M.F.L. are not controlled the value of such liquor released to vendors is not available with the Department.

[Chief Minister]

STATEMENT NO. I

**Statement showing excise duty collected from country liquor and I.M.F.L. sale from the vendors of Municipal Corporation areas of Amritsar, Jullundur and Ludhiana**

| Name of Municipal Corporation | Month and Year | Kind of Liquor | Amount of duty collected |
|---|---|---|---|
| 1 | 2 | 3 | 4 |
| | | | Rs. |
| Amritsar .. | April, 1979 | Country Liquor and I.M.F.L. | 9,37,354·00 |
| | May, 1979 | | 9,58,746·00 |
| | June, 1979 | | 9,64,798·00 |
| | July, 1979 | | 9,65,961·00 |
| | August, 1979 | | 9,35,571·00 |
| | September, 1979 | | 10,44,252·00 |
| | October, 1979 | | 12,72,053·00 |
| | November, 1979 | | 10,87,425·00 |
| | December, 1979 | | 12,85,104·00 |
| | January, 1980 | | 13,57,012·00 |
| | February, 1980 | | 12,71,406·00 |
| | March, 1980 | | 10,62,926·00 |
| | Total 1979-80 | | 1,31,42,608·00 |
| Jullundur . | April, 1979 | Ditto | 14,33,564·00 |
| | May, 1979 | | 8,80,823·00 |
| | June, 1979 | | 11,36,864·00 |
| | July, 1979 | | 14,70,905·00 |
| | August, 1979 | | 6,34,476·00 |
| | September, 1979 | | 10,47,878·00 |
| | October, 1979 | | 12,89,043·00 |
| | November, 1979 | | 11,93,196·00 |
| | December, 1979 | | 13,38,763·00 |
| | January, 1980 | | 12,35,667·00 |
| | February, 1980 | | 17,41,556·00 |
| | March, 1980 | | 10,43,732·00 |
| | Total 1979-80 | .. | 1,44,46,467·00 |

| Name of Municipal Corporation | Month & Year | Kind of Liquor | Amount of duty collected |
|---|---|---|---|
| 1 | 2 | 3 | 4 |
| | | | Rs. |
| Ludhiana-I, II and III. | April, 1979 | Country Liquor and I.M.F.L. | 8,19,442 ·00 |
| | May, 1979 | | 7,05,773 ·00 |
| | June, 1979 | | 6,90,149 ·00 |
| | July, 1979 | | 7,86,375 ·00 |
| | August, 1979 | | 10,05,878 ·00 |
| | September, 1979 | | 9,84,582 ·00 |
| | October, 1979 | | 12,01,297 ·00 |
| | November, 1979 | | 9,65,116 ·00 |
| | December, 1979 | | 12,03,695 ·00 |
| | January, 1980 | | 13,45,429 ·00 |
| | February, 1980 | | 13,80,878 ·00 |
| | March, 1980 | | 11,81,912 ·00 |
| | Total 1979-80 | | 1,22,70,526 ·00 |
| | Grand Total 1979-80 | | 3,98,59,601 ·00 |
| Amritsar | April, 1980 | Ditto | 9,77,653 ·00 |
| | May, 1980 | | 9,39,928 ·00 |
| | June, 1980 | | 12,24,448 ·00 |
| | July, 1980 | | 17,13,965 ·00 |
| | August, 1980 | | 19,60,775 ·00 |
| | September, 1980 | | 23,47,900 ·00 |
| | October, 1980 | | 20,79,406 ·00 |
| | November, 1980 | | 17,94,676 ·00 |
| | December, 1980 | | 19,60,681 ·00 |
| | January, 1981 | | 19,42,095 ·00 |
| | February, 1981 | | 13,16,605 ·00 |
| | March, 1981 | | 15,42,233 ·00 |
| | Total 1980-81 | | 1,98,00,365 ·00 |

[Chief Minister]

| Name of Municipal Corporation | Month & Year | Kind of Liquor | Amount of duty collected |
|---|---|---|---|
| 1 | 2 | 3 | 4 |
| | | | Rs |
| Jullundur .. | April, 1980 | Country Liquor and I.M.F.L. | 12,29,484·00 |
| | May, 1980 | | 10,53,225·00 |
| | June, 1980 | | 15,28,265·00 |
| | July, 1980 | | 18,29,010·00 |
| | August, 1980 | | 25,82,895·00 |
| | September, 1980 | | 23,34,544·00 |
| | October, 1980 | | 21,73,260·00 |
| | November, 1980 | | 23,06,754·00 |
| | December, 1980 | | 26,63,577·00 |
| | January, 1981 | | 27,85,752·00 |
| | February, 1981 | | 16,44,763·00 |
| | March, 1981 | | 17,25.130·00 |
| | Total 1980-81 | | 2,38,56,659·00 |
| Ludhiana-I, II and III. | April, 1980 | Ditto | 11,51,837·00 |
| | May, 1980 | | 8,19,659·00 |
| | June, 1980 | | 11,45,555·00 |
| | July, 1980 | | 10,71,823·00 |
| | August, 1980 | | 13,19,695·00 |
| | September, 1980 | | 17,12,891·00 |
| | October, 1980 | | 20,69,529·00 |
| | November, 1980 | | 16,88,126·00 |
| | December, 1980 | | 17,17,978·00 |
| | January, 1981 | | 16,60,575·00 |
| | February, 1981 | | 14,88,982·00 |
| | March, 1981 | | 19,20,890·00 |
| | Total 1980-81 | | 1,77,67,540·00 |
| | Grand Total 1980-81 | | 6,14,24,564·00 |

## STATEMENT NO. II

**Statement showing quantity of country liquor in proof litres and its value**

| Year | Name of Municipal Corporation | Quantity of Country Liquor supplied in P.L. | Value of Country Liquor |
|---|---|---|---|
| 1 | 2 | 3 | 4 |
| | | | Rs. |
| 1979-80 .. | Amritsar | 6,78,722 | 23,03,502·00 |
| 1979-80 .. | Jullundur | 4,64,832 | 15,75,264·00 |
| 1979-80 .. | Ludhiana-I, II and III | 10,33,029 | 35,00,821·00 |
| | Total | 21,76,583 | 73,79,587·00 |
| 1980-81 .. | Amritsar | 8,18,629 | 35,12,525·00 |
| 1980-81 .. | Jullundur | 4,31,062 | 18,49,575·00 |
| 1980-81 .. | Ludhiana-I, II and III | 11,17,431 | 47,94,610·00 |
| | Total | 23,67,122 | 1,01,56,710·00 |

## STATEMENT NO. III

**Statement showing quantity of I.M.F.L. in proof litres supplied to the vendors**

| Year | Name of Municipal Corporation | Quantity of I.M.F.L. in P.L. |
|---|---|---|
| 1979-80 .. | Amritsar | 9,63,104 |
| 1979-80 .. | Jullundur | 6,72,121 |
| 1979-80 .. | Ludhiana-I, II and III | 5,01,877 |
| | Total | 21,37,102 |
| 1980-81 .. | Amritsar | 9,06,604 |
| 1980-81 .. | Jullundur | 11,34,449 |
| 1980-81 . | Ludhiana-I, II and III | 7,67,980 |
| | Total | 28,09,033 |

**ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ**: ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ, ਨੇ ਆਪਣੇ ਜਵਾਬ ਵਿੱਚ ਦੱਸਿਆ ਹੈ ਕਿ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣੇ ਵਿੱਚ 1979-80 ਵਿੱਚ 21,73,583 ਲਿਟਰ ਸ਼ਰਾਬ ਦੇਸੀ ਆਈ ਅਤੇ ਇਸ ਤੇ ਇੱਕ ਰੁਪਿਆ ਬੋਤਲ ਦੇ ਹਿਸਾਬ ਨਾਲ ਮਹਿਸੂਲ ਲਗਦਾ ਹੈ। ਇਸੇ ਤਰ੍ਹਾਂ ਇਸ ਸਾਲ ਵਿੱਚ 21,37,101 ਲਿਟਰ ਅੰਗਰੇਜ਼ੀ ਸ਼ਰਾਬ ਆਈ, ਇਸ ਤੇ ਚਾਰ ਰੁਪਿਆ ਫੀ ਬੋਤਲ ਮਹਿਸੂਲ ਲਗਦਾ ਹੈ। ਅਗਰ ਇਸ ਨੂੰ ਕੈਲਕੁਲੇਟ ਕੀਤਾ ਜਾਵੇ ਤਾਂ ਇਹ ਤਕਰੀਬਨ 1 ਕਰੋੜ 1 ਲੱਖ ਰੁਪਿਆ ਮਹਿਸੂਲ ਦਾ ਬਣਦਾ ਹੈ। ਇਸੇ ਤਰ੍ਹਾਂ 1980-81 ਵਿੱਚ ਦੇਸੀ ਸ਼ਰਾਬ ਇਨ੍ਹਾਂ ਤਿੰਨ ਸ਼ਹਿਰਾਂ ਵਿੱਚ 23,67,121 ਲਿਟਰ ਆਈ ਅਤੇ ਅੰਗਰੇਜ਼ੀ ਸ਼ਰਾਬ 28,09,033 ਲਿਟਰ ਆਈ। ਇਸਦਾ ਮਹਿਸੂਲ 23 ਲੱਖ ਅਤੇ 1 ਕਰੋੜ 12 ਲੱਖ ਬਣਦਾ ਹੈ ਅਤੇ ਟੋਟਲ 1 ਕਰੋੜ 35 ਲੱਖ ਬਣਦਾ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦੀ ਕੋਆਰਡੀਨੇਸ਼ਨ ਕਰਨ ਲਈ ਸਰਕਾਰ ਕੋਈ ਆਦੇਸ਼ ਕਰੇਗੀ। ਮੈਂ ਪਹਿਲਾਂ ਵੀ ਸਵਾਲ ਕੀਤਾ ਸੀ ਅਤੇ ਫਾਈਨਾਂਸ ਮਨਿਸਟਰ ਸਾਹਿਬ ਨੇ ਦਸਿਆ ਸੀ ਕਿ ਇਨ੍ਹਾਂ ਤਿੰਨਾਂ ਕਾਰਪੋਰੇਸ਼ਨਾਂ ਤੋਂ 75 ਲੱਖ, 70 ਲੱਖ ਅਤੇ 60 ਲੱਖ ਰੁਪਿਆ ਵਸੂਲ ਹੋਇਆ ਹੈ। ਕੀ ਇਹ ਕੋਈ ਕੋਆਰਡੀਨੇਸ਼ਨ ਕਰਨਗੇ ਕਿ ਇਤਨੀ ਸ਼ਰਾਬ ਉਥੇ ਗਈ ਹੈ ਔਰ ਇਤਨੇ ਅਮਾਊਂਟ ਦਾ ਮਹਿਸੂਲ ਵਸੂਲ ਕੀਤਾ ਗਿਆ ਹੈ ਜੇਕਰ ਮਹਿਸੂਲ ਪੂਰਾ ਵਸੂਲ ਨਹੀਂ ਕੀਤਾ ਗਿਆ ਤਾਂ ਕੀ ਇਹ ਇਨਕੁਆਇਰੀ ਕਰਕੇ ਮਹਿਸੂਲ ਵਸੂਲ ਕਰਨਗੇ ਔਰ ਜਿਹੜੇ ਕਸੂਰਵਾਰ ਹੋਣਗੇ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣਗੇ ?

**ਵਿੱਤ ਮੰਤਰੀ**: ਸੁਝਾਓ ਬੜਾ ਅੱਛਾ ਹੈ ਇਸ ਦੀ ਇਨਕੁਆਇਰੀ ਕੀਤੀ ਜਾਣੀ ਚਾਹੀਦੀ ਹੈ ਔਰ ਐਕਸ਼ਨ ਵੀ ਹੋਣਾ ਚਾਹੀਦਾ ਹੈ।

**ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿਉਂਕਿ ਸੇਲਜ਼ ਟੈਕਸ ਦਾ ਮਹਿਕਮਾ ਵੀ ਇਨ੍ਹਾਂ ਪਾਸ ਹੈ ਹੀ, ਕੀ ਇਹ ਇਨਕੁਆਇਰੀ ਕਰਾਉਣਗੇ ਕਿ ਕਿਤਨੇ ਕਰੋੜਾਂ ਰੁਪਏ ਦੀ ਸ਼ਰਾਬ ਆਈ ਹੈ ਔਰ ਕਿਤਨੇ ਰੁਪਏ ਉਸ ਤੇ ਸੇਲਜ਼ ਟੈਕਸ ਦੇ ਬਣਦੇ ਸਨ ਕੀ ਜਿਹੜਾ ਸੇਲਜ਼ ਟੈਕਸ ਰਹਿੰਦਾ ਹੈ ਉਸ ਦੀ ਵੀ ਵਸੂਲੀ ਕਰਨਗੇ ?

**ਮੁੱਖ ਮੰਤਰੀ**: ਹਾਂ ਜੀ, ਜ਼ਰੂਰ ਕਰਾਂਗੇ।

**ਸਰਦਾਰ ਪ੍ਰਿਥੀਪਾਲ ਸਿੰਘ**: ਸਪੀਕਰ ਸਾਹਿਬ, ਆਬਕਾਰੀ ਕਰ ਤਾਂ ਗੌਰਮਿੰਟ ਨੇ ਉਗਰਾਹੁਣਾ ਹੁੰਦਾ ਹੈ ਔਰ ਉਹ ਉਗਰਾ ਹੁੰਦੀ ਵੀ ਹੈ ਪਰ ਜਿਹੜੇ ਲੀਡਰ ਆਪਣਾ ਆਪਣਾ ਕਰ ਵਸੂਲ ਕਰਦੇ ਹਨ, ਕੀ ਉਨ੍ਹਾਂ ਦੀ ਵੀ ਇਨਕੁਆਇਰੀ ਸਰਕਾਰ ਕਰਵਾਏਗੀ ?

**ਸ੍ਰੀ ਸਪੀਕਰ**: ਇਹ ਸਵਾਲ ਨਾਲ ਰੈਲੇਵੈਂਟ ਨਹੀਂ ਹੈ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅਗਰ ਕੋਈ ਇਸ ਤਰ੍ਹਾਂ ਦੀ ਚੀਜ਼ ਲਿਖਤੀ ਰੂਪ ਵਿਚ ਮੇਰੇ ਪਾਸ ਆਵੇਗੀ ਤਾਂ ਮੈਂ ਉਸ ਦੀ ਇਨਕੁਆਇਰੀ ਕਰਾਵਾਂਗਾ।

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## Starting of Bus Service from Balachaur to Delhi

***888. Master Dalip Chand :** Will the Chief Minister be pleased to state whether there is any proposal under the consideration of the Government to start direct bus service from Balachaur to Delhi in the Morning ; if so, the time by which it is likely to be started ?

ਸਰਦਾਰ ਦਰਬਾਰਾ ਸਿੰਘ : ਨਹੀਂ ਜੀ । ਸਵਾਲ ਪੈਦਾ ਨਹੀਂ ਹੁੰਦਾ ।

## Jail Bharo Agitation

***880. Sardar Dalip Singh Pandhi :** Will the Chief Minister be pleased to state the details of persons arrested in District Patiala, during the Jail Bharo Agitation on January 2, 1981 ?

ਸਰਦਾਰ ਦਰਬਾਰਾ ਸਿੰਘ : ਕੋਈ ਨਹੀਂ ਜੀ ।

## Letter received from a Legislator regarding Jullundur Jail

***897. Sardar Atma Singh :** Will the Chief Minister be pleased to state whether he received any letter, dated 30th December, 1980 from a legislator regarding Jullundur Jail, if so, the details of the matters raised in that letter ; and the time by which action ; if any, is likely to be taken thereon ?

ਸਰਦਾਰ ਦਰਬਾਰਾ ਸਿੰਘ : ਜੀ ਹਾਂ । ਮਿਤੀ 30 ਦਸੰਬਰ, 1980 ਦੇ ਪੱਤਰ ਦੀ ਕਾਪੀ ਸਬਿਪੱਤਰਾਂ ਸਮੇਤ ਅਤੇ ਸਰਕਾਰ ਦੀ ਟਿਪੱਣੀ ਅਨੁਲਗ ਵਿਚ ਦਿੱਤੀ ਜਾਂਦੀ ਹੈ ।

## ANNEXURE

ਨਕਲ ਪੱਤਰ ਨੰ: 1121, ਮਿਤੀ 30 ਦਸਬਰ, 1980 ਵੱਲੋਂ ਸਰਦਾਰ ਆਤਮਾ ਸਿੰਘ, ਐਮ. ਐਲ. ਏ., ਸੇਵਾ ਵਿਖੇ, ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ, ਪੰਜਾਬ, ਚੰਡੀਗੜ੍ਹ ।

ਤੁਹਾਡੀ ਸੇਵਾ ਵਿਚ ਰੋਜ਼ਾਨਾ ਅੰਗਰੇਜ਼ੀ ਅਖਬਾਰ ਟ੍ਰਿਬਿਊਨ ਮਿਤੀ 29 ਦਸੰਬਰ, 1980 ਦੀ ਕਾਬਰ ਭੇਜ ਰਿਹਾ ਹਾਂ ਜਿਸ ਵਿਚ ਜ਼ਿਲ੍ਹਾ ਜੇਲ੍ਹ, ਜਲੰਧਰ ਸਬੰਧੀ ਵੇਰਵੇ ਸਹਿਤ ਲਿਖਿਆ ਗਿਆ ਹੈ ਕਿ ਇਸ ਜੇਲ੍ਹ ਦੇ ਅਧਿਕਾਰੀਆਂ ਵਲੋਂ ਸਰਕਾਰ ਵਲੋਂ ਬਣਾਏ ਗਏ ਨਿਯਮਾਂ ਦੀ ਕਿਵੇਂ ਜਾਣ ਬੁਝ ਕੇ ਉਲੰਘਣਾ ਕੀਤੀ ਜਾ ਰਹੀ ਹੈ ਜਿਸ ਦਾ ਅਸਰ ਕੈਦੀਆਂ ਲਈ ਮੰਦੀ ਰਿਹਾਇਸ਼, ਮਾੜੀ ਖੁਰਾਕ ਜੇਲ੍ਹ ਅੰਦਰ ਨਸ਼ੇ ਦੀ ਵਰਤੋਂ ਆਦਿਕ ਨੂੰ ਉਤਸ਼ਾਹ ਮਿਲਦਾ ਹੈ। ਪੰਜਾਬ ਸਰਕਾਰ ਜੇਲ੍ਹ ਮੈਨੂਅਲ ਵਿੱਚ ਸੋਧਾਂ ਕਰਨ ਲਈ ਕਮੇਟੀ ਬਣਾਈ ਸੀ ਅਤੇ ਵਿਚਾਰ ਸੀ ਕਿ ਜੇਲ੍ਹ ਮੈਨੂਅਲ ਵਿੱਚ ਸੋਧਾਂ ਕਰ ਕੇ ਇਸ ਨੂੰ ਮੌਜੂਦਾ ਹਾਲਾਤ ਦੇ ਮੁਤਾਬਿਕ ਬਣਾਇਆ ਜਾਵੇ। ਮਗਰ ਅਜੇ ਤਕ ਐਸਾ ਨਹੀਂ ਕੀਤਾ ਜਾ ਸਕਿਆ । ਮੈਂ ਆਪ ਜੀ ਨੂੰ ਬੇਨਤੀ ਕਰਾਂਗਾ ਕਿ ਨਾਲ ਨੱਥੀ ਅਖਬਾਰੀ ਕਾਤਰ ਦੀ ਚੰਗੀ ਤਰ੍ਹਾਂ ਘੋਖ ਕਰਵਾ ਕੇ ਜੇਲ੍ਹ ਨਿਯਮਾਂ ਵਿਚ ਜੋ ਬੇਨਿਯਮੀਆਂ ਕੀਤੀਆਂ ਜਾ ਰਹੀਆਂ ਹਨ, ਉਹ ਦੂਰ ਕੀਤੀਆਂ ਜਾਣ ਅਤੇ ਜੇਲ੍ਹ ਦੀ ਵਰਕਸ਼ਾਪ ਵਿਚ ਜੋ ਸਮਾਨ ਤਿਆਰ ਹੁੰਦਾ

[ਮੁੱਖ ਮੰਤਰੀ]

ਹੈ ਜਾਂ ਜੇਲ੍ਹ ਦੇ ਫਾਰਮ ਵਿਚ ਪੈਦਾ ਹੋਣ ਵਾਲੀਆਂ ਸਬਜ਼ੀਆਂ ਵਿਚ ਘਾਲਾ ਮਾਲਾ ਕੀਤਾ ਜਾਂਦਾ ਹੈ ਉਸ ਦੀ ਪੜਤਾਲ ਕਰਵਾ ਕੇ ਇਸ ਨੂੰ ਰੋਕਿਆ ਜਾ ਸਕੇ । ਮੈਂ ਆਪ ਜੀ ਦਾ ਧੰਨਵਾਦੀ ਹੋਵਾਂਗਾ ਜੇ ਇਸ ਮਾਮਲੇ ਸਬੰਧੀ ਕੀਤੀ ਗਈ ਕਾਰਵਾਈ ਤੋਂ ਮੈਨੂੰ ਵੀ ਜਾਣਕਾਰੀ ਦਿਤੀ ਜਾਵੇ ।

**CUTTING FROM THE DAILY TRIBUNE DATED 29TH DECEMBER, 1980**

OUR JAILS XI

**Gross Violation of Rules**

From D.N. Chaturvedi

**Jullundur :** Set up in 1869, the local jail lacks the facilities available in a modern prison. It accommodates 600 persons against its capacity for 387.

The barracks have iron bar doors which allow cold winds in.

It has a canteen but the food it offers is poor in quality. A visitor's comment was that even a dog would refuse to eat the biscuits sold at the canteen.

Interviews with prisoners involve a tedious procedure. People who often come from far-off places in the morning are asked to wait until noon. They are taken to a verandah separated by iron b rs from the prisoners enclosure. The sceene there is reminiscent of a fish market with people shouting at the top of their voices in order to be heard. No one can talk in confidence.

A bribe is said to be the "right way" for a private interview. Officially, the under trial prisoners are allowed to meet outsiders twice a week. The convicts can receive visitors once a week.

Drugs sre smuggled into the Jail. "If an inmate is an addict you cannot stop him from taking a drug" was an official comment.

There have been cases of jail break in the recent past. A prisoner convicted under the Excise Act escaped in August while working on the jail farm.

Mr. Rajinder Kumar Sugandha, a former jail visitor, alleges that the authorities do not follow the guidelines given in the Jail Manual. The rules do not allow them to take work from under trial prisoners but they are forced to do odd jobs.

Once an under trial prisoner complained to him that he was asked to sweep the floor The Headmaster of a School convicted of murder was not granted the facilities usuallys given to class B Prisoners.

The behaviour of the staff towards the inmates is said to be discriminatory. The toughs of members of the under world have a good time in the Jail.

A few officials use prisoners even for domestic work.

**At the workshop**

The Jail workshop produces low-quality goods and Government Departments ar forced to purchase them.

Vegetables grown to the Jail farm find their way to the houses of many officials.

Mr. S.K. Rampal, a retired Jail Superintendent and author of the story for "Do Aankhan Barah Haath" a film based on the life of a jailor, says that the Jail Manual should be amended and stress should be laid on re-formation rather than re-tribution.

———

**Points raised in Press Cutting of the Daily "The Tribune" dated 29th December, 1980 and Government comments thereon**

1. It is correct that the District Jail at Jullundur is very old and meant for 387 prisoners and larger number of prisoners have been housed there. Often requests are received from relatives of prisoners to house them in a jail near their homes. This has also resulted in crowding. There is a proposal to have a new jail with a capacity of 750 prisoners. It is difficult to make any structural changes in the existing jail.

2. The canteen is manned by prisoners themselves under supervision of a Welfare Officer. Biscuits served in the canteen are purchased in whole sale from dealers of Dalmia, Britania etc.

3. Interviews by relatives with prisoners are arranged in two shifts one in the morning and the second in the afternoon. The relatives are provided with benches where they can sit and talk to the prisoners across the single grating.

4. Efforts are made to prevent any smuggling of intoxicants etc. into the jail A search is conducted of every body entering the main gate of the jail i.e., of prisoners as well as officials.

5. In view of the recent trend of reformation of prisoners adopted, groups of them are sent out for work where security arrangements cannot be as tight as inside the jail. Despite efforts rare cases do occur of escapes from work sites outside the jail.

6. The rules require undertrial prisoners to keep the cell or compartment occupied by them clean. None is forced to do general cleaning work outside.

7. Eligibility for B Class is prescribed in the instructions which are enforced.

8. Training is given to prisoners in training-cum-production workshops . There is no doubt that with about 75 per cent of them coming from rural areas with agricultural background, their workmanship does not come up to commercial standards. Effort are, however, made to improve the efficieny of the prisoners in every way. Under the rules, jail staff can purchase vegetables from Jail farms, if surplus.

9. Regarding revision of Jail Manual, the first tentative draft has been prepared and in con sultation with the Law Department, it is being recast.

(ਇਸ ਸਮੇਂ ਕਈ ਮਾਨਯੋਗ ਮੈਂਬਰ ਖੜੇ ਸਨ । ਸ੍ਰੀ ਸਪੀਕਰ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਬੋਲਣ ਦੀ ਆਗਿਆ ਦਿਤੀ । )

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਅਜ 6 ਹਜ਼ਾਰ ਨਾਨ-ਗੌਰਮਿੰਟ ਕਾਲਜਿਜ਼ ਦੇ ਟੀਚਰਜ਼ ਬਾਹਰ ਬੈਠੇ ਹਨ ..........................

**ਸ੍ਰੀ ਸਪੀਕਰ :** ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਬੋਲਣ ਦੀ ਇਜਾਜ਼ਤ ਦਿਤੀ ਹੈ । Please sit down.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਅੱਜ ਇਥੇ ਪੰਜਾਬ ਅਸੰਬਲੀ ਤੋਂ ਬਾਹਰ ਇਕ ਤਾਂ ਹਜ਼ਾਰਾਂ ਵਪਾਰੀ ਆਏ ਹੋਏ ਹਨ । ਉਨ੍ਹਾਂ ਦਾ ਇਥੇ ਆਉਣ ਦਾ ਭਾਵ ਇਹ ਹੈ ਕਿ ਸਰਕਾਰ ਆਪਣਾ ਜੋ ਕਾਨੂੰਨ ਅਨਾਜ ਦੀ ਮੂਵਮੈਂਟ ਵਾਸਤੇ ਹੈ ਉਹ ਵਾਜ਼ੇਹ ਕਰੇ । ਸਰਕਾਰ ਵਜ਼ਾਹਤ ਨਾਲ ਦੱਸੇ ਕਿ ਉਸ ਦਾ ਇਸ ਬਾਰੇ ਕੀ ਕਾਨੂੰਨ ਹੈ । ਇਹ ਬੜੇ ਦੁਖ ਦੀ ਗੱਲ ਹੈ ਕਿ ਅਨਾਉਂਸਮੈਂਟਸ ਤਾਂ ਅਸੰਬਲੀ ਵਿਚ ਵੀ ਔਰ ਅਸੰਬਲੀ ਤੋਂ ਬਾਹਰ ਵੀ ਇਹ ਹੀ ਹੁੰਦੀਆਂ ਹਨ ਕਿ ਅਨਾਜ ਦੀ ਮੂਵਮੈਂਟ ਬਾਰੇ ਕੋਈ ਰੁਕਾਵਟ ਨਹੀਂ ਹੈ ਲੇਕਿਨ ਗੁਪਤ ਇਨਸਟਰਕਸ਼ਨਜ਼ ਇਹ ਹਨ ਕਿ ਨਾ ਵਪਾਰੀ ਤੇ ਨਾ ਕਿਸਾਨ ਆਪਣੇ ਅਨਾਜ ਨੂੰ ਬਾਹਰਲੀ ਕਿਸੇ ਸਟੇਟ ਵਿਚ ਲਿਜਾ ਸਕਦਾ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਹੈ । ਤਿੰਨ ਤਿੰਨ ਮਹੀਨੇ ਹੋ ਗਏ ਹਨ। ਪਤਾ ਲੱਗਿਆ ਹੈ ਕਿ ਸਟੇਟ ਦੇ ਵਪਾਰੀਆਂ ਦੇ ਲਾਈਸੈਂਸ ਕੈਂਸਲ ਕਰ ਦਿੱਤੇ ਗਏ ਹਨ । ਉਸ ਦਾ ਨਤੀਜਾ ਇਹ ਹੋਇਆ ਹੈ ਕਿ ਇਸ ਤਰ੍ਹਾਂ ਕਰਨ ਨਾਲ ਨਾ ਤਾਂ ਪਜਾਬ ਦੇ ਕਿਸਾਨ ਨੂੰ ਕੋਈ ਫਾਇਦਾ ਹੋਇਆ ਹੈ ਨਾ ਵਪਾਰੀ ਨੂੰ ਔਰ ਨਾ ਹੀ ਕਨਜ਼ਿਊਮਰ ਨੂੰ ਕੋਈ ਫਾਇਦਾ ਹੁੰਦਾ ਹੈ । ਇਸ ਲਈ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹ ਅਨਾਜ ਦੀ ਮੂਵਮੈਂਟ ਬਾਰੇ ਸਰਕਾਰ ਦੀ ਪਾਲਿਸੀ ਨੂੰ ਵਾਜ਼ੇਹ ਕਰਨ । ਜੇਕਰ ਨੀਤੀ ਹੈ ਕਿ ਅਨਾਜ ਦੀ ਮੂਵਮੈਂਟ ਤੇ ਕੋਈ ਰੋਕ ਨਹੀਂ ਹੈ ਤਾਂ ਫਿਰ ਜਿਨ੍ਹਾਂ ਅਫਸਰਾਂ ਨੇ ਗਲਤ ਕਦਮ ਉਠਾਏ ਹਨ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣ ਔਰ ਵਪਾਰੀਆਂ ਦੇ ਲਾਈਸੈਂਸ ਬਹਾਲ ਕਰਨ ।

ਸਪੀਕਰ ਸਾਹਿਬ, ਦੂਸਰੀ ਗੱਲ ਇਹ ਹੈ ਕਿ ਅੱਜ ਹਜ਼ਾਰਾਂ ਦੀ ਤਾਦਾਦ ਵਿਚ ਬਾਹਰ ਨਾਨ-ਗੌਰਮਿੰਟ ਕਾਲਿਜਿਜ਼ ਦੇ ਟੀਚਰਜ਼ ਆਏ ਹੋਏ ਹਨ । ਉਨ੍ਹਾਂ ਦੀਆਂ ਮੰਗਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਅੱਜ ਸਾਡੀ ਇਥੇ ਆਖੀਰਲੀ ਮੀਟਿੰਗ ਹੈ । ਉਂਝ ਤਾਂ ਮੁੱਖ ਮੰਤਰੀ ਸਾਹਿਬ ਕਦੇ ਆਪੋਜ਼ੀਸ਼ਨ ਨੂੰ ਬੁਲਾਂਦੇ ਨਹੀਂ ਹਨ, ਛੇ ਮਹੀਨੇ ਬਾਅਦ ਫਿਰ ਇਥੇ ਆ ਕੇ ਦਰਸ਼ਨ ਕਰਾਂਗੇ । (ਹਾਸਾ) ..............................

**ਮੁੱਖ ਮੰਤਰੀ** : ਵਨ ਵੇਅ ਨਾ ਗੱਲ ਕਰੋ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਬ, ਮੈਂ ਸਰਕਾਰ ਨੂੰ ਇਹ ਬੇਨਤੀ ਕਰਾਂਗਾ ਕਿ ਉਨ੍ਹਾਂ ਟੀਚਰਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਅੱਜ ਇਥੇ ਪ੍ਰਾਈਵੇਟਲੀ ਓਨਡ ਸਟੇਟ ਦੇ ਕਾਲਜ, ਜਿਨ੍ਹਾਂ ਵਿਚ ਕਿ ਸਾਡੇ 90% ਬੱਚੇ ਪੜ੍ਹਦੇ ਹਨ ਉਨ੍ਹਾਂ ਕਾਲਜਾਂ ਦੇ ਟੀਚਰਜ਼ ਅਸੈਂਬਲੀ ਤੋਂ ਬਾਹਰ ਧਰਨਾ ਮਾਰੀ ਬੈਠੇ ਹਨ । ਸਪੀਕਰ ਸਾਹਿਬ, ਇਨ੍ਹਾਂ ਟੀਚਰਜ਼ ਨੇ ਪਿਛਲੇ ਅੱਠ ਮਹੀਨਿਆਂ ਤੋਂ ਐਜੂਕੇਸ਼ਨ ਡਿਪਾਰਟਮੈਂਟ ਨੂੰ ਇੰਡੀਵੀਜੂਅਲ ਚਿੱਠੀਆਂ ਲਿਖੀਆਂ ਹਨ ਕਿ ਸਾਡੀਆਂ ਦੋ ਨਿਗੂਣੀਆਂ ਜਿਹੀਆਂ ਮੰਗਾਂ ਹਨ, ਉਨ੍ਹਾਂ ਨੂੰ ਸਰਕਾਰ ਮੰਨ ਲਵੇ ਪਰ ਸਰਕਾਰ ਨੇ ਉਨ੍ਹਾਂ ਦੀਆਂ ਚਿੱਠੀਆਂ ਦਾ ਜਵਾਬ ਵੀ ਨਹੀਂ ਦਿੱਤਾ । ਫਿਰ ਦੁਖੀ ਹੋ ਕੇ ਉਨ੍ਹਾਂ ਨੇ ਕਾਲੇ ਬਿੱਲੇ ਲਗਾਏ ਔਰ ਅੱਜ ਉਹ ਟੀਚਰਜ਼ ਚੰਡੀਗੜ੍ਹ ਆ ਕੇ ਬੈਠੇ ਹਨ। ਉਨ੍ਹਾਂ ਦੀਆਂ ਮੰਗਾਂ ਹਨ :—

(1) ਉਨ੍ਹਾਂ ਦੀ ਪਹਿਲੀ ਮੰਗ ਹੈ ਕਿ ਜੋ ਗੌਰਮਿੰਟ ਕਾਲਿਜਿਜ਼ ਦੇ ਪ੍ਰੋਫੈਸਰਜ਼ ਵਗੈਰਾ ਹਨ ਔਰ ਜਿਹੜਾ ਉਨ੍ਹਾਂ ਕਾਲਜਾਂ ਦਾ ਨਾਨ-ਟੀਚਿੰਗ ਸਟਾਫ ਹੈ ਉਨ੍ਹਾਂ ਦੇ ਅਲਾਊਂਸ ਨਾਲ ਇਨ੍ਹਾਂ ਦੇ ਅਲਾਊਂਸ ਨੂੰ ਪੈਰਿਟੀ ਦਿੱਤੀ ਜਾਵੇ ;

(2) ਫਿਜ਼ੀਕਲ ਐਜੂਕੇਸ਼ਨ ਟੀਚਰਜ਼ ਹਨ ਔਰ ਲਾਇਬ੍ਰੇਰੀਅਨ ਹਨ ਉਨ੍ਹਾਂ ਦੇ ਸੰਨ 1966 ਦੇ ਗਰੇਡ ਬਣੇ ਹੋਏ ਹਨ ਜਦ ਕਿ ਗੌਰਮਿੰਟ ਨੇ ਹੋਰ ਮੁਲਾਜ਼ਮਾਂ ਦੇ ਗਰੇਡਾਂ ਵਿਚ ਸੰਨ 1968 ਔਰ ਫਿਰ ਸੰਨ 1978 ਵਿਚ ਸੋਧ ਕੀਤੀ ਹੈ। ਉਨ੍ਹਾਂ ਦੇ ਗਰੇਡਾਂ ਵਿਚ ਕੋਈ ਸੋਧ ਨਹੀਂ ਕੀਤੀ ਗਈ। ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਚਾਹੀਦਾ ਸੀ ਕਿ ਘਟ ਤੋਂ ਘੱਟ ਉਨ੍ਹਾਂ ਦੀਆਂ ਚਿੱਠੀਆਂ ਦਾ ਜਵਾਬ ਤਾਂ ਦੇ ਦਿੰਦੇ । ਇਸ ਲਈ ਮੈਂ ਹੁਣ ਇਨ੍ਹਾਂ ਨੂੰ ਕਹਾਂਗਾ ਕਿ ਇਹ ਮੇਰੇ ਨਾਲ ਚੱਲਣ ਔਰ ਬਾਹਰ ਜਾ ਕੇ ਉਨ੍ਹਾਂ ਨੂੰ ਐਕਸਪਲੇਨ ਕਰਨ ਕਿ ਕੀ ਵਜ੍ਹਾ ਹੈ ਕਿ ਉਨ੍ਹਾਂ ਦੀਆਂ ਚਿੱਠੀਆਂ ਦੇ ਜਵਾਬ ਕਿਉਂ ਨਹੀਂ ਦੇ ਸਕੇ ?

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਇਕ ਐਡਜਰਨਮੈਂਟ ਮੋਸ਼ਨ ਨੰ: 14 ਦਿੱਤੀ ਸੀ ਜੀ। ਪੰਜਾਬ ਨੇ ਅਨਾਮਲੀ ਕਮੇਟੀ ਬਣਾਈ ਸੀ ਪੰਜਾਬ ਦੇ ਮੁਲਾਜ਼ਮਾਂ ਦੇ ਗਰੇਡਾਂ ਨੂੰ ਰੀਵਾਈਜ਼ ਕਰਨ ਵਾਸਤੇ। ਕਈਆਂ ਡਿਪਾਰਟਮੈਂਟਸ ਨੇ ਆਪਣੀਆਂ ਰਿਪੋਰਟਾਂ ਸਬਮਿੱਟ ਕਰ ਦਿਤੀਆਂ ਹਨ ਪਰ ਅਨਾਮਲੀ ਕਮੇਟੀ ਦੀ ਰਿਪੋਰਟ ਨਹੀਂ ਆਈ। ਸਪੀਕਰ ਸਾਹਿਬ, ਅੱਜ ਸਾਰੇ ਇੰਪਲਾਈਜ਼ ਵੇਖਦੇ ਹਨ ਕਿ ਕੀ ਕਾਰਣ ਹੈ ਕਿ ਇਸ ਤਰ੍ਹਾਂ ਦੇਰੀ ਕੀਤੀ ਜਾ ਰਹੀ ਹੈ। ਬਾਕੀ ਸਪੀਕਰ ਸਾਹਿਬ, ਬਾਹਰ ਲਾਇਬ੍ਰੇਰੀਅਨ ਬੈਠੇ ਹਨ, ਟੀਚਰਜ਼ ਬੈਠੇ ਹਨ ਉਨ੍ਹਾਂ ਦੀਆਂ ਮੰਗਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ..............

**Mr. Speaker** : I won't allow it.

**ਮਾਸਟਰ ਚੰਦ ਸਿੰਘ** : ਤੁਸੀਂ ਮੇਰੀ ਗੱਲ ਤਾਂ ਸੁਣੋ ਜੀ।

**ਸ੍ਰੀ ਸਪੀਕਰ** : ਮੈਂ ਤੁਹਾਡੀ ਗੱਲ ਸੁਣ ਲਈ ਹੈ, ਤੁਸੀਂ ਬੈਠੋ।

**ਸ੍ਰੀ ਰਾਮ ਲਾਲ ਚਿੱਟੀ** : ** ** **

**Mr. Speaker** . This is no point of order.

**ਸ੍ਰੀ ਰਾਮ ਲਾਲ ਚਿੱਟੀ** : ਸਪੀਕਰ ਸਾਹਿਬ, ਇਹ ਬਹੁਤ ਜ਼ਰੂਰੀ ਗੱਲ ਹੈ ਜੀ। ਇਸ ਵਿਚ ਜਲੰਧਰ, ਅੰਮ੍ਰਿਤਸਰ ਔਰ ਲੁਧਿਆਣਾ ਇਨਵਾਲਵਡ ਹਨ। .........

**ਸ੍ਰੀ ਸਪੀਕਰ** : ਤੁਹਾਡੇ ਪਾਸ ਬੜੇ ਮੌਕੇ ਸਨ। ਇਹ ਕੁਐਸਚਨ ਤੁਸੀਂ ਉਦੋਂ ਰੇਜ਼ ਕਰ ਸਕਦੇ ਸੀ। ਹੁਣ ਤੁਸੀਂ ਬੈਠ ਜਾਓ।

**ਸ੍ਰੀ ਗੁਰਦਿਆਲ ਸੈਣੀ** : ** ** **

**Mr. Speaker** This is no point of order.

**ਕਾਮਰੇਡ ਸੱਘੜ ਸਿੰਘ** : ** ** **

**Mr. Speaker.** This is no point of order.

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**ਸ੍ਰੀ ਸਪੀਕਰ** : ਮੈਂ ਇਹ ਅਲਾਓ ਨਹੀਂ ਕੀਤੀ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**ਸ੍ਰੀ ਸਪੀਕਰ** : ਮੈਂ ਤੁਹਾਨੂੰ ਅਲਾਓ ਨਹੀਂ ਕਰਦਾ। ਇਹ ਜੋ ਕੁਝ ਕਿਹਾ ਜਾ ਰਿਹਾ ਹੈ, ਇਹ ਐਕਸ ਪੰਜ ਕਰ ਦਿੱਤਾ ਜਾਵੇ।

**ਸਰਦਾਰ ਬੀਰ ਪਾਲ ਸਿੰਘ** : ** ** **

**ਸ੍ਰੀ ਸਪੀਕਰ** : ਇਹ ਕੋਈ ਪਆਇੰਟ ਆਫ਼ ਆਰਡਰ ਨਹੀਂ ਹੈ।

---

**Expunged as ordered by the Chair.

**Sardar Ravi Inder Singh:** Sir, I alongwith two other Hon'ble Members have given a Call Attention Notice No. 40 regarding the acquisition of land near the Secretariat complex. This is not a political matter. It is a matter to be judged in a cool mind. ਉਥੇ ਜਿਹੜੇ ਲੋਕ ਹਨ ਉਨ੍ਹਾਂ ਨੂੰ ਨੋਟਿਸ ਮਿਲੇ ਹਨ। The land has not yet been acquired ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਸਰਕਾਰ ਕੀ ਸੋਚ ਰਹੀ ਹੈ। ਪਰ ਤੁਸੀਂ ਇਹ ਲਿਖਿਆ ਹੈ ਕਿ it is not a matter of recent occurrence. ਫਿਰ ਤੁਸੀਂ ਮੈਨੂੰ ਦਸੋ ਇਸ ਤੋਂ ਇਲਾਵਾ ਸਾਡੇ ਕੋਲ ਕੀ ਫੋਰਮ ਹੈ, ਜਿਸ ਨਾਲ ਅਸੀਂ ਸਰਕਾਰ ਦਾ ਧਿਆਨ ਦਿਵਾ ਸਕੀਏ।

The land has not been acquired as yet. Why cannot the matter be discussed in the House ?

**ਸ੍ਰੀ ਸਪੀਕਰ :** ਤੁਸੀਂ ਇਹ ਐਪ੍ਰੋਪ੍ਰੀਏਸ਼ਨ ਬਿਲ ਤੇ ਡਿਸਕਸ ਕਰ ਸਕਦੇ ਸੀ।

**ਸਰਦਾਰ ਰਵੀਇੰਦਰ ਸਿਘ :** ** ** **

How can you contemplate that it is not a matter of recent public occurrence ?

The House has met after a period of six months and this is the earliest opportunity when I could raise this matter in the House. Only notices under section 4 have been issued and the land has not yet been acquired. I wanted to know what the Government is going to do to resettle the poor people of the area.

**Mr. Speaker :** What I have done, I have done correctly.

**ਸਰਦਾਰ ਰਵੀਇੰਦਰ ਸਿੰਘ :** ** ** **

**Mr. Speaker :** I do not allow you. Please sit down. I disallow it (ਇਸ ਵੇਲੇ ਹੋਰ ਵੀ ਬਹੁਤ ਸਾਰੇ ਮੈਂਬਰਜ਼ ਖੜੇ ਹੋਕੇ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ।)** **

ਇਹ ਜੋ ਕੁਝ ਕਿਹਾ ਜਾ ਰਿਹਾ ਹੈ ਇਹ ਰਿਕਾਰਡ ਨਾ ਕੀਤਾ ਜਾਵੇ।

ਸਰਦਾਰ ਗੁਰਬਚਨ ਸਿੰਘ ਜੀ, ਤੁਹਾਡਾ ਪੁਇੰਆਟ ਆਫ਼ ਆਰਡਰ ਕੀ ਹੈ। please sit down (ਵਿਘਨ)

**ਸਰਦਾਰ ਗੁਰਬਚਨ ਸਿੰਘ ਚੀਮਾ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਰਵੀ ਇੰਦਰ ਸਿੰਘ :** ਮੈਂ ਪੁਆਇੰਟ ਆਫ਼ ਆਰਡਰ ਤੇ ਖੜਾ ਨਹੀਂ ਸੀ ਹੋਇਆ, ਤੁਸੀਂ ਚੈਕ ਕਰ ਲਵੋ। ਤੁਸੀਂ ਰੂਲ ਨਹੀਂ ਵੇਖਦੇ। ਪਾਂਧੀ ਸਾਹਿਬ ਨੇ 9 ਕਾਲ ਅਟੈਨਸ਼ਨ ਮੋਸ਼ਨਾਂ ਦਿੱਤੀਆਂ ਸਨ, ਜਿਹੜੀਆਂ ਕਿ ਰਿਜੈਕਟ ਕੀਤੀਆਂ ਗਈਆਂ ਹਨ। ਕੋਈ ਵੀ ਕੁਐਸਚਨ

**Not recorded/Expunged as ordered by the Chair.

ਹੁੰਦਾ ਹੈ ਉਸ ਤੇ 2-3 ਸਪਲੀਮੈਂਟਰੀਜ਼ ਕਰਨ ਤੋਂ ਬਾਅਦ ਤੁਸੀਂ ਬੰਦ ਕਰਦੇ ਰਹਿੰਦੇ ਹੋ। ਰੂਲਜ਼ ਦੇ ਅਨੁਸਾਰ 5 ਸਪਲੀਮੈਂਟਰੀਜ ਹੋ ਸਕਦੇ ਹਨ। I was not on a point of order. You please check the record. I was only expressing the grievances of the public. I am making a complaint to you. It should be registered. It is the only forum where we can discuss our grievances in a cool mind because there is no other forum to whom we will address our grievances. You must give us hearing. I am only pleading for that. (*Interruption*)

**ਸ੍ਰੀ ਸਪੀਕਰ**: ਪਲੀਜ਼ ਮੈਨੂੰ ਜਵਾਬ ਦੇ ਲੈਣ ਦਿਓ। ਤੁਸੀਂ ਮੇਰੇ ਪਰੈਡੀਸੈਸਰ ਹੋ।....

**Sardar Ravi Inder Singh** : Sir, check up the record and see that ਕਿੰਨਾ ਕਿੰਨਾ ਟਾਈਮ ਕਾਂਗਰਸ ਦੇ ਮੈਂਬਰਾਂ ਨੂੰ ਦਿੱਤਾ ਜਾਂਦਾ ਰਿਹਾ ਹੈ। Please check it before you quote.

**ਸ੍ਰੀ ਸਪੀਕਰ** : ਇਕ ਘੰਟੇ ਦੇ ਕੁਐਸਚਨ ਆਵਰ ਵਿਚ 20 ਕੁਐਸਚਨਜ਼ ਡਿਸਪੋਜ਼ ਆਫ ਕਰਨੇ ਹੁੰਦੇ ਹਨ।

**Sardar Ravi Inder Singh** : ** ** **

**Mr. Speaker** : I do not allow you.

**Sardar Ravi Inder Singh** : ** ** **

**Finance Minister** : It is an aspersion on the Chair. It should be expunged.

**Sardar Ravi Inder Singh** : There is no question of aspersion. I have kept quiet for all the time.

**Mr. Speaker** : Please sit down. Chaudhri Jagjit Singh to please take up his Call Attention Notice.

## CALL ATTENTION NOTICES UNDER RULE 66

(Serial Nos. 30 and 31 consolidated)

**Chaudhri Jagjit Singh** : Sir, I beg to draw the attention of the Government towards a matter of urgent public importance, namely, the social boycott of Harijans in village Alike Chak, District Jullundur, where Dharamshala of Harijans has been forcibly occupied. Similarly the Harijan Dharmshala of village Ghug in district Jullundur has been forcibly

**Expunged as ordered by the Chair.

[Chaudhri Jagjit Singh]
occupied. Resultantly, panic, insecurity and resentment prevail among the Harijans of those areas.

The matter being of grave importance, the Minister concerned may please be asked to make a statement in the House.

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ) : ਸਪੀਕਰ ਸਾਹਿਬ, ਉਕਤ ਝਗੜੇ ਸਬੰਧੀ ਪੜਤਾਲ ਉਪਰੰਤ ਹਾਲਾਤ ਨਿਮਨ ਲਿਖਤ ਅਨੁਸਾਰ ਪਾਏ ਗਏ ਹਨ। ਪਿੰਡ ਘੁਗ ਵਿਖੇ ਇਕ ਜ਼ਮੀਨ ਦਾ ਟੁਕੜਾ ਹੈ ਜਿਹੜਾ ਕਿ ਪਿੰਡ ਦੀ ਪੰਚਾਇਤ ਨੇ ਗੁਰਦਵਾਰੇ ਵਾਸਤੇ ਰਖਿਆ ਹੋਇਆ ਸੀ। ਲਗ ਭਗ 5 ਸਾਲ ਪਹਿਲਾਂ ਹਰੀਜਨਾਂ ਅਤੇ ਜੱਟ-ਸਿਖਾਂ ਦੋਨਾਂ ਪਾਰਟੀਆਂ ਦੀ ਸਹਿਮਤੀ ਨਾਲ ਇਸ ਥਾਂ ਤੇ ਜੰਜ ਘਰ ਉਸਾਰਿਆ ਗਿਆ ਸੀ ਪਰ 3 ਮਹੀਨੇ ਹੋਏ ਕਿ ਪਿੰਡ ਦੀ ਜੱਟ ਸਿੱਖ ਬਰਾਦਰੀ ਨੇ ਇਸ ਜੰਜ ਘਰ ਵਿਚ ਗੁਰੂ ਗਰੰਥ ਸਾਹਿਬ ਸਥਾਪਤ ਕਰ ਦਿੱਤਾ ਪਰ ਕੁਝ ਪਤਵੰਤੇ ਅਤੇ ਨਾਲ ਦੇ ਪਿੰਡ ਦੇ ਲੋਕਾਂ ਨੇ ਸਥਾਨਕ ਸਿੱਖ ਜਾਤੀ ਨੂੰ ਜੰਜ ਘਰ ਵਿਚੋਂ ਗੁਰੂ ਗਰੰਥ ਸਾਹਿਬ ਦੀ ਬੀੜ ਨੂੰ ਉਠਾਉਣ ਵਾਸਤੇ ਕਿਹਾ ਅਤੇ ਉਨ੍ਹਾਂ ਨੇ ਇੰਜ ਕਰ ਦਿਤਾ, ਇਸ ਵਿਚਕਾਰ ਬਾਲਮੀਕ ਪਾਰਟੀ ਨੇ ਇਸ ਜੰਜ ਘਰ ਸਬੰਧੀ ਆਪਣੀ ਮਲਕੀਅਤ ਬਾਰੇ ਦਿਵਾਨੀ ਅਦਾਲਤ ਵਿਚ ਦਾਅਵਾ ਕਰ ਦਿੱਤਾ ਅਤੇ ਮਿਤੀ 17 ਅਗਸਤ, 1981 ਨੂੰ ਸਟੇਅ ਆਰਡਰ ਪ੍ਰਾਪਤ ਕਰ ਲਿਆ, ਉਸੀ ਦਿਨ ਜੱਟ ਸਿੱਖ ਪਾਰਟੀ ਨੇ ਮੁੜ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਉਥੇ ਸਥਾਪਤ ਕਰ ਦਿੱਤੀ। ਜਦੋਂ ਇਹ ਗੱਲ ਸਥਾਨਕ ਪੁਲਿਸ ਦੇ ਨੋਟਿਸ ਵਿਚ ਆਈ ਤਾਂ ਜੱਟ ਸਿੱਖ ਪਾਰਟੀ ਦੇ 5 ਵਿਅਕਤੀਆਂ ਵਿਰੁਧ ਅਧੀਨ ਧਾਰਾ 107/151 ਜਾ: ਫ: ਕਾਰਵਾਈ ਕੀਤੀ ਗਈ ਤਾਂ ਜੋ ਅਮਨ **ਅਮਾਨ** ਨੂੰ ਕਾਇਮ ਰਖਿਆ ਜਾਵੇ ਅਤੇ ਨਾਲ ਹੀ ਦੋਵਾਂ ਪਾਰਟੀਆਂ ਵਿਚਕਾਰ ਸਮਝੌਤਾ ਕਰਾਉਣ ਦੀ ਕੋਸ਼ਿਸ਼ ਕੀਤੀ ਗਈ।

ਮਿਤੀ 24 ਅਗਸਤ, 1981 ਨੂੰ ਸ੍ਰੀ ਸੁਰਜੀਤ ਸਿੰਘ, ਉਪ ਪੁਲਿਸ ਕਪਤਾਨ, ਮੌਕੇ ਤੇ ਪੁਜੇ ਅਤੇ ਦੋਨਾਂ ਪਾਰਟੀਆਂ ਦੇ ਪਤਵੰਤੇ ਸਜਣਾਂ ਦਾ ਇਕੱਠ ਕੀਤਾ ਅਤੇ ਉਨ੍ਹਾਂ ਦਾ ਆਪਸ ਵਿਚ ਸਮਝੌਤਾ ਕਰਵਾ ਦਿੱਤਾ ਗਿਆ. ਸਮਝੌਤੇ ਦੀਆਂ ਸ਼ਰਤਾਂ ਹੇਠ ਲਿਖੇ ਅਨੁਸਾਰ ਹਨ :—

1. ਜੱਟ ਸਿਖਾਂ ਦੀ ਪਾਰਟੀ ਜੰਜ ਘਰ ਲਈ ਇਸੇ ਕਿਸਮ ਦੀ ਇਮਾਰਤ ਇਸ ਥਾਂ ਦੇ ਪੱਛਮ ਵੱਲ ਬਣਾਏਗੀ ਜਿਥੇ ਕਿ ਇਸ ਮੰਤਵ ਲਈ ਯੋਗ ਥਾਂ ਹਰੀਜਨਾਂ ਦੀ ਧਰਮਸ਼ਾਲਾ ਵਾਸਤੇ ਰਾਖਵੀਂ ਹੈ।

2. ਇਮਾਰਤ ਦੀ ਉਸਾਰੀ ਦਾ ਕੰਮ ਮਿਤੀ 24 ਅਗਸਤ 1981 ਤੋਂ 20 ਦਿਨ ਦੇ ਅੰਦਰ-ਅੰਦਰ ਚਾਲੂ ਕੀਤਾ ਜਾਵੇਗਾ।

3. ਹਰੀਜਨਾਂ ਦੀ ਧਰਮਸ਼ਾਲਾ ਦੀ ਉਸਾਰੀ ਦਾ ਕੰਮ 3 ਮਹੀਨਿਆਂ ਦੇ ਵਿਚਕਾਰ ਮੁਕੰਮਲ ਕੀਤਾ ਜਾਵੇਗਾ।

4. ਜਦ ਤੱਕ ਨਵੀਂ ਇਮਾਰਤ ਨਹੀਂ ਉਸਾਰੀ ਜਾਂਦੀ ਹਰੀਜਨਾਂ ਨੂੰ ਉਕਤ ਜੰਜ ਘਰ ਆਪਣੇ ਵਿਆਹ ਸ਼ਾਦੀਆਂ ਵਾਸਤੇ ਇਸਤੇਮਾਲ ਕਰਨ ਦੀ ਛੁਟ ਹੋਵੇਗੀ ਅਤੇ ਉਸੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਉਸ ਥਾਂ ਤੋਂ ਹਟਾ ਕੇ ਕਿਸੇ ਹੋਰ ਥਾਂ ਤੇ ਸਥਾਪਤ ਕੀਤਾ ਜਾਵੇਗਾ।

5. ਜੇਕਰ ਜੱਟ-ਸਿੱਖ ਪਾਰਟੀ ਨੇ ਨਵੀਂ ਇਮਾਰਤ ਦੀ ਉਸਾਰੀ ਦਾ ਕੰਮ ਚਾਲੂ ਨਾ ਕੀਤਾ ਤਾਂ ਮੌਜੂਦਾ ਧਰਮਸ਼ਾਲਾ ਆਪਣੇ ਆਪ ਹੀ ਹਰੀਜਨਾਂ ਦੇ ਹਿੱਸੇ ਵਿਚ ਚਲੀ ਜਾਵੇਗੀ ।

ਉਕਤ ਸਮਝੌਤੇ ਕਾਰਨ ਹਰੀਜਨਾਂ ਅਤੇ ਜੱਟ-ਸਿਖਾਂ ਵਿਚਕਾਰ ਜਿਹੜਾ ਖਿਚਾਅ ਸੀ ਉਹ ਖਤਮ ਹੋ ਚੁਕਾ ਹੈ ਪਰ ਫਿਰ ਵੀ ਸਥਾਨਕ ਪੁਲਿਸ ਵਲੋਂ ਹਾਲਾਤ ਤੇ ਕੜੀ ਨਿਗਰਾਨੀ ਰਖੀ ਜਾ ਰਹੀ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡ ਅਲੀਕੇ ਚੱਕ ਵਿਚ ਹਰੀਜਨਾਂ ਦੀ ਧਰਮਸ਼ਾਲਾ ਸੀ ਉਥੇ ਲੋਕਲ ਅਕਾਲੀਆਂ ਨੇ ਗੁਰੂ ਗਰੰਥ ਸਾਹਿਬ ਦੀ ਬੀੜ੍ਹ ਦਾ ਪ੍ਰਕਾਸ਼ ਕਰ ਦਿੱਤਾ ਹੈ ਹੈ ਔਰ ਅਕਾਲੀਆਂ ਨੇ ਆਪਣਾ ਨਿਸ਼ਾਨ ਸਾਹਿਬ ਗਡ ਦਿੱਤਾ ਹੈ । ਮੈਂ ਇਸ ਗੱਲ ਨੂੰ ਸੀ. ਐਮ. ਸਾਹਿਬ ਦੇ ਨੋਟਿਸ ਵਿਚ ਲਿਆਂਦੀ ਸੀ ਕਿ ਇਸ ਅਲੀਕੇ ਚੱਕ ਪਿੰਡ ਵਿਚ ਅਕਾਲੀਆਂ ਨੇ ਗੁਰਦੁਆਰਾ ਬਣਾ ਦਿੱਤਾ ਹੈ ਔਰ ਇਥੇ ਹਰੀਜਨਾਂ ਦਾ ਸੋਸ਼ਲ ਬਾਈਕਾਟ ਕੀਤਾ ਜਾ ਰਿਹਾ ਹੈ ਅਤੇ ਹੁਣ 5 ਤਾਰੀਖ ਨੂੰ ਲੋਕਲ ਅਕਾਲੀਆਂ ਨੇ ਹਰੀਜਨਾਂ ਨੂੰ ਧਮਕੀ ਦਿੱਤੀ ਹੈ ਕਿ ਅਸੀਂ ਨਿਹੰਗਾਂ ਦਾ ਜੱਥਾ ਲਿਆ ਕੇ ਇਸ ਥਾਂ ਤੇ ਫੇਰ ਕਬਜ਼ਾ ਕਰਾਂਗੇ । ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਲਈ ਕੜੇ ਪ੍ਰਬੰਧ ਕੀਤੇ ਜਾਣ ਅਤੇ ਹਰੀਜਨਾਂ ਦੇ ਹੱਥਾਂ ਨੂੰ ਮਜ਼ਬੂਤ ਕੀਤਾ ਜਾਵੇ ਔਰ ਜਿਹੜੀ 5 ਤਾਰੀਖ ਨੂੰ ਦੁਬਾਰਾ ਗੁਰਦੁਆਰੇ ਤੇ ਕਬਜ਼ਾ ਕਰਨ ਦੀ ਹੈ ਇਸ ਦਾ ਪੁਲਿਸ ਵਲੋਂ ਚੰਗਾ ਇੰਤਜ਼ਾਮ ਕੀਤਾ ਜਾਵੇ । ਦੂਸਰਾ ਪਿੰਡ ਘੁਗ ਦੀ ਧਰਮਸ਼ਾਲਾ ਦੇ ਬਾਰੇ ਹੈ ਇਥੇ ਸਰਕਾਰ ਨੇ ਗ੍ਰਾਂਟ ਦੇ ਕੇ ਧਰਮਸ਼ਾਲਾ ਬਣਵਾਈ ਸੀ ਔਰ ਇਹ ਕਾਂਗਰਸ ਸਰਕਾਰ ਨੇ ਕੀਤਾ ਸੀ ਇਥੇ ਦੇ ਲੋਕਲ ਅਕਾਲੀਆਂ ਨੇ ਇਸ ਧਰਮਸ਼ਾਲਾ ਤੇ ਆਪਣਾ ਨਿਸ਼ਾਨ ਸਾਹਿਬ ਚੜ੍ਹਾ ਦਿੱਤਾ ਅਤੇ ਆਪਣੇ ਭਾਈ ਵਾਸਤੇ ਕਮਰਾ ਵੀ ਬਣਾ ਦਿੱਤਾ ਔਰ ਝਗੜਾ ਖੜ੍ਹਾ ਕਰ ਦਿੱਤਾ । ਹੁਣ ਡਿਸਟਰਿਕਟ ਐਡਮਨਿਸਟਰੇਸ਼ਨ ਨੇ ਬੜੀ ਸੂਝ ਬੂਝ ਦੇ ਨਾਲ ਇਸ ਮਸਲੇ ਨੂੰ ਨਿਪਟਾ ਦਿੱਤਾ ਹੈ ਅਤੇ ਦੋਨਾਂ ਪਾਰਟੀਆਂ ਦੇ ਵਿਚਕਾਰ ਸਮਝੌਤਾ ਕਰਵਾ ਦਿੱਤਾ ਔਰ ਸਰਕਾਰ ਹੁਣ ਇਸ ਸਮਝੌਤੇ ਨੂੰ ਸਿਰੇ ਚੜ੍ਹਾਏ ਔਰ ਅਗੋਂ ਤੋਂ ਇਸ ਤਰ੍ਹਾਂ ਦੇ ਅਕਾਲੀਆਂ ਵਲੋਂ ਕੀਤੇ ਜਾ ਰਹੇ ਧੱਕੇ ਬੰਦ ਕੀਤੇ ਜਾਣ ਅਤੇ ਥਾਂ ਥਾਂ ਤੇ ਨਿਸ਼ਾਨ ਸਾਹਿਬ ਗੱਡਣ ਦੀ ਇਜਾਜ਼ਤ ਨਾ ਦਿੱਤੀ ਜਾਵੇ । ਸਰਕਾਰ ਹਰੀਜਨਾਂ ਨੂੰ ਧਰਮਸ਼ਾਲਾ ਲਈ ਜ਼ਮੀਨ ਦਿੰਦੀ ਹੈ, ਗ੍ਰਾਂਟ ਦਿੰਦੀ ਹੈ, ਉਸਾਰੀ ਕਰਦੀ ਹੈ ਪਰ ਇਹ ਅਕਾਲੀ ਆਪਣਾ ਨਿਸ਼ਾਨ ਸਾਹਿਬ ਗਡ ਦਿੰਦੇ ਹਨ ਔਰ ਕਹਿੰਦੇ ਹਨ ਕਿ ਗੁਰੂ ਮਹਾਰਾਜ ਦੀ ਸਥਾਪਨਾ ਹੋ ਗਈ ਹੈ ਕੋਈ ਉਠਾ ਕੇ ਦਸੇ । ਕੀ ਸੀ. ਐਮ. ਸਾਹਿਬ ਇਸ ਸਮਝੌਤੇ ਨੂੰ ਟਾਈਮ ਸਿਰ ਲਾਗੂ ਕਰਵਾਉਣ ਦਾ ਆਸ਼ਵਾਸਨ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਦੂਸਰਾ ਮਾਮਲਾ ਪਿੰਡ ਘੁਗ ਦਾ ਸੀ । ਇਥੇ ਦੋਨਾਂ ਪਾਰਟੀਆਂ ਦੇ ਵਿਚਕਾਰ ਫੈਸਲਾ ਹੋ ਗਿਆ ਹੈ ਇਥੇ ਹਾਲਾਤ ਬੜੇ ਨਾਜ਼ੁਕ ਸਨ । ਇਸ ਮਾਮਲੇ ਨੂੰ ਪੁਲਿਸ ਨੇ ਅਤੇ ਡਿਸਟ੍ਰਿਕਟ ਐਡਮਨਿਸਟਰੇਸ਼ਨ ਨੇ ਸੂਝ ਬੂਝ ਦੇ ਨਾਲ ਨਿਪਟਾ ਦਿੱਤਾ ਹੈ ਔਰ ਇਸ ਢੰਗ ਦੇ ਨਾਲ ਨਿਪਟਾਇਆ ਹੈ ਤਾਕਿ ਕੋਈ ਵੀ ਪਾਰਟੀ ਜਜ਼ਬਾਤ ਵਿਚ ਨਾ ਪੈ ਸਕੇ ਅਤੇ ਸ਼ਰਤਾਂ ਲਗਾ ਕੇ ਦੋਨਾਂ ਪਾਰਟੀਆਂ ਦਾ ਸਮਝੌਤਾ ਹੋ ਗਿਆ ਹੈ । ਜਿਥੋਂ ਤਕ ਫੈਸਲੇ ਦਾ ਸਬੰਧ ਹੈ ਇਹ ਹਰਫ਼ ਹਰਫ ਪੂਰਾ ਕੀਤਾ ਜਾਵੇਗਾ । ਦੂਸਰੀ ਗਲ ਇਨ੍ਹਾਂ ਦੀ 5 ਤਾਰੀਖ ਨੂੰ ਅਕਾਲੀਆਂ ਵਲੋਂ ਦਿੱਤੀ ਗਈ ਧਮਕੀ ਬਾਰੇ ਸੀ ਕਿ 5 ਤਾਰੀਖ ਨੂੰ ਗੁਰਦੁਆਰੇ ਤੇ ਦੁਬਾਰਾ ਕਬਜ਼ਾ ਕੀਤਾ ਜਾਵੇਗਾ । ਭਾਵੇਂ ਕੋਈ ਵੀ ਪਾਰਟੀ ਹੋਵੇ ਚਾਹੇ ਇਧਰ ਦੀ ਹੋਵੇ ਚਾਹੇ ਉਧਰ ਦੀ ਪਾਰਟੀ ਹੋਵੇ ਕਿਸੇ

[ਮੁੱਖ ਮੰਤਰੀ]

ਨੂੰ ਨਜਾਇਜ਼ ਕਬਜ਼ਾ ਨਹੀਂ ਕਰਨ ਦਿੱਤਾ ਜਾਵੇਗਾ ਅਤੇ ਪੁਲਿਸ ਦਾ ਮੁਨਾਸਬ ਬੰਦੋਬਸਤ ਕੀਤਾ ਜਾਵੇਗਾ ।

(Serial No. 43)

**Comrade Raj Kumar :** Sir, I beg to draw the attention of the Government towards a matter of urgent public importance, namely, the wasteful daily expenditure of nearly a thousand rupees on running a Deluxe A.C. Coach between Chandigarh and Jullundur for the last two months. Hardly one or two paid passengers daily travel by this Coach. The very sight of this racing white elephant causes revulsion to those who desire application of State funds for useful social purposes. In view of the obviously collosal wastage of public money, a statement is immediately called forth from the Government in this House.

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਦਾ ਜਵਾਬ ਪੜ੍ਹਨ ਤੋਂ ਪਹਿਲਾਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸੇ ਹਾਊਸ ਵਿਚ ਪਿਛਲੀ ਵਾਰ ਕਾਫੀ ਜੋਸ਼ ਵਿਚ ਇਹ ਗੱਲ ਕਹੀ ਗਈ ਸੀ ਕਿ ਜਦੋਂ ਸਾਡੇ ਪੰਜਾਬੀ ਲੋਕ ਬਾਹਰਲੇ ਮੁਲਕਾਂ ਤੋਂ ਆਉਂਦੇ ਹਨ ਖਾਸ ਤੌਰ ਤੇ ਇੰਗਲੈਂਡ, ਕੈਨੇਡਾ, ਅਮਰੀਕਾ, ਜਰਮਨੀ, ਅਰਬ ਕੰਟਰੀਜ਼ ਤੋਂ ਉਨ੍ਹਾਂ ਨੂੰ ਆਪਣੇ ਘਰਾਂ ਵਿਚ ਪਹੁੰਚਣ ਦੇ ਵਕਤ ਕਾਫੀ ਦਿੱਕਤ ਆਉਂਦੀ ਹੈ ਔਰ ਉਥੋਂ ਪ੍ਰਾਈਵੇਟ ਟੈਕਸੀਆਂ ਵਾਲੇ ਜ਼ਿਆਦਾ ਪੈਸੇ ਚਾਰਜ ਕਰਦੇ ਹਨ ਇਸ ਲਈ ਇਸ ਦੀ ਰੋਕ ਥਾਮ ਕੀਤੀ ਜਾਵੇ ਔਰ ਇਸ ਦੀ ਰੋਕ ਥਾਮ ਲਈ ਏਅਰ ਕੰਡੀਸ਼ਨ ਬਸ ਚਲਣੀ ਚਾਹੀਦੀ ਹੈ ।

The Punjab Roadways has two Air-Conditioned buses which are meant for plying between the Palam Airport and Jullundur. This is an Inter-State route, a substantial part of which falls in Haryana. Inter-State agreement of the plying of these two Air-conditioned buses between the Palam Airport and Jullundur is under discussion with the Haryana authorities and pending that agreement, in order to keep the buses in running condition and to save the Air-conditioning plant and machinery from deterioration, the buses are temporarily being plied between Chandigarh and Jullundur alternately.

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਜਵਾਬ ਵਿਚ ਫੁਰਮਾਇਆ ਹੈ ਕਿ ਇਹ ਏ. ਸੀ. ਡੀਲੈਕਸ ਕੋਚ ਬੱਸ ਬਾਹਰ ਤੋਂ ਆਉਣ ਵਾਲਿਆਂ ਨੂੰ ਸਹੂਲਤਾਂ ਦੇਣ ਵਾਸਤੇ ਬਣਾਈ ਸੀ । ਦੋ ਇਸ ਤਰ੍ਹਾਂ ਦੀਆਂ ਬਸਾਂ ਬਣਾਈਆਂ ਗਈਆਂ ਸਨ । ਮੁੱਖ ਮੰਤਰੀ ਜੀ ਨੇ ਦਸਿਆ ਹੈ ਕਿ ਅਜੇ ਹਰਿਆਣਾ ਸਰਕਾਰ ਨਾਲ ਇਨ੍ਹਾਂ ਬਸਾਂ ਬਾਰੇ ਨੇਗੋਸ਼ੀਏਟ ਹੋ ਰਿਹਾ ਹੈ । ਸਪੀਕਰ ਸਾਹਿਬ, ਕੋਈ 1,000 ਰੁਪਿਆ ਰੋਜ਼ ਦਾ ਪੰਜਾਬ ਸਰਕਾਰ ਦਾ ਖਰਚ ਹੋ ਰਿਹਾ ਹੈ। ਇਹ 1,000 ਰੁਪਿਆ ਪੰਜਾਬ ਸਰਕਾਰ ਦਾ ਰੋਜ਼ ਜ਼ਾਇਆ ਜਾ ਰਿਹਾ ਹੈ। ਹਰਿਆਣਾ ਸਰਕਾਰ ਨਾਲ ਪਹਿਲਾਂ ਐਗਰੀਮੈਂਟ ਕਰਨਾ ਚਾਹੀਦਾ ਸੀ । 17 ਸਵਾਰੀਆਂ ਨੂੰ ਹਰਿਆਣਾ ਦੀ ਪੁਲਿਸ ਨੇ ਰੋਕ ਰਖਿਆ ਅਤੇ ਬੱਸ ਖੜ੍ਹੀ ਕਰ ਦਿੱਤੀ। 17 ਸਵਾਰੀਆਂ ਨੂੰ ਆਪਣੀ ਬੱਸ ਵਿਚ ਲੈ ਕੇ ਗਏ । ਇਹ ਪੰਜਾਬ ਸਰਕਾਰ ਦਾ ਕੀ ਪ੍ਰਬੰਧ ਹੈ; ਇਹ ਪੰਜਾਬ ਸਰਕਾਰ ਦੇ ਕਿਸ ਅਫਸਰ ਦੀ ਸਲਾਹ ਨਾਲ ਕੀਤਾ ਗਿਆ ਹੈ। ਇਹ 1,000 ਰੁਪਏ ਦਾ ਰੋਜ਼ ਦਾ ਨੁਕਸਾਨ ਹੋਰ ਕਿੰਤਨੀ ਦੇਰ ਤਕ ਪੰਜਾਬ ਸਰਕਾਰ ਦਾ ਹੁੰਦਾ ਰਹੇਗਾ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕੋਈ ਇਹੋ ਜਿਹੀ ਸਟੇਟਮੈਂਟ ਨਹੀਂ ਦੇਣਾ ਚਾਹੁੰਦਾ। ਹਰਿਆਣਾ ਸਾਡਾ ਗਵਾਂਢੀ ਸੂਬਾ ਹੈ। ਸਾਡਾ, ਸਪੀਕਰ ਸਾਹਿਬ, ਮੰਤਵ ਸੀ ਕਿ ਬਾਹਰ ਤੋਂ ਆਉਣ ਵਾਲੀਆਂ ਸਵਾਰੀਆਂ ਨੂੰ ਸਹੂਲਤ ਮਿਲੇ। ਸਾਡਾ ਹੋਰ ਕੋਈ ਮੰਤਵ ਨਹੀਂ ਸੀ। ਮੈਂ ਹਰਿਆਣਾ ਸਰਕਾਰ ਨੂੰ ਜ਼ਬਾਨੀ ਵੀ ਕਿਹਾ ਸੀ ਅਤੇ ਉਨ੍ਹਾਂ ਨੇ ਕਹਿ ਦ੍ਵਿੱਤਾ ਕਿ ਠੀਕ ਹੈ ਪਰ ਜਦੋਂ ਲਿਖਤੀ ਰੂਪ ਵਿਚ ਕਿਹਾ ਗਿਆਂ ਤਾਂ ਉਨ੍ਹਾਂ ਨੇ ਉਹੀ ਜਵਾਬ ਦਿੱਤਾ ਹੈ ਜੋ ਕਿ ਕਾਮਰੇਡ ਰਾਜ ਕੁਮਾਰ ਜੀ ਨੇ ਕਿਹਾ ਹੈ। ਅਸੀਂ ਹਰਿਆਣਾ ਸਰਕਾਰ ਨਾਲ ਕੋਈ ਝਗੜੇ ਵਿਚ ਨਹੀਂ ਪੈਣਾ ਚਾਹੁੰਦੇ। ਸਾਡੀ ਕੋਸ਼ਿਸ਼ ਹੈ ਕਿ ਝਗੜੇ ਤੋਂ ਬਗੈਰ ਹੀ ਇਸ ਕੇਸ ਨੂੰ ਨਿਪਟਾ ਲਿਆ ਜਾਵੇ। ਅਗਰ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਕਾਨਫੀਡੈਂਸ ਵਿਚ ਲੈਣਾ ਪਿਆ ਤਾਂ ਇਸ ਕੇਸ ਵਿਚ ਜ਼ਰੂਰ ਲਵਾਂਗੇ। ਆਮ ਤੌਰ ਤੇ ਲੋਕ ਡੀਲੈਕਸ ਜਾਂ ਆਮ ਬਸਾਂ ਤੇ ਸਫਰ ਕਰਦੇ ਹਨ। ਏ. ਸੀ. ਡੀਲੈਕਸ ਕੋਚ ਬੱਸ ਵਿਚ ਘੱਟ ਲੋਕ ਸਫਰ ਕਰਦੇ ਹਨ। ਇਸ ਲਈ ਇਤਨਾ ਘਾਟਾ ਪੰਜਾਬ ਸਰਕਾਰ ਬਰਦਾਸ਼ਤ ਨਹੀਂ ਕਰ ਸਕਦੀ। ਅੰਮ੍ਰਿਤਸਰ ਵਾਲੇ ਪਾਸੇ ਇਸ ਬੱਸ ਵਿਚ ਸਵਾਰੀ ਬਹੁਤ ਘੱਟ ਜਾਂਦੀ ਹੈ। ਸਪੀਕਰ ਸਾਹਿਬ, ਜਦੋਂ ਸਾਡਾ ਡਿਸੀਜ਼ਨ ਇਸ ਬਾਰੇ ਹੋ ਜਾਵੇਗਾ ਤਾਂ ਉਸ ਦੇ ਮੁਤਾਬਿਕ ਕਾਰਵਾਈ ਕਰਾਂਗੇ। (ਥੰਪਿੰਗ)।

---

## SECOND REPORT OF THE BUSINESS ADVISORY COMMITTEE

**Mr. Speaker :** I have to present the Second Report of the Business Advisory Committee. The report reads as under :—

After some discussion the Committee recommended that the following business be transacted at the sitting of the Vidhan Sabha to be held on Wednesday, the 2nd September 1981 at 9.00 A.M.

(i) Motion regarding adjournment of the House *sine die*.

(ii) Legislative Business.

(iii) Discussion on the official resolution in respect of implementation of the Family Welfare Programme in the State given notice of by the Health and Family Welfare Minister.

(iv) Motion for discussion of the matter regarding fixation of remunerative price of paddy and procurement policy regarding paddy given notice of by Shri Gopal Krishan Chatrath, Sardar Balwinder Singh Bhunder, Comrade Sarwan Singh Cheema and Comrade Kulwant Singh, M.L.As.

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that rule/those rules will stand suspended to that extent.

**Finance Minister** (Doctor Kewal Krishan) : Sir, I beg to move—

That this House agrees with the recommendations contained in the Second Report of the Business Advisory Committee.

**Mr. Speaker :** Motion moved—

That this House agrees with the recommendations contained in the Second Report of the Business Advisory Committee.

**Mr. Speaker :** Question is—

That this House agrees with the recommendations contained in the Second Report of the Business Advisory Committee.

*The Motion was carried*

## MOTION UNDER RULE 16

**Finance Minister (Doctor Kewal Krishan) :** Sir, I beg to move—

That the Vidhan Sabha (Assembly) at its rising this day shall stand adjourned *sine die*

**Mr. Speaker :** Motion moved—

That the Vidhan Sabha (Assembly) at its rising this day shall stand adjourned *sine die.*

**Mr. Speaker :** Question is—

That the Vidhan Sabha (Assembly) at its rising this day shall stand adjourned *sine die.*

*The Motion was carried*

## LEGISLATIVE BUSINESS

## RESOLUTION UNDER ARTICLE 213(2)(a) OF THE CONSTITUTION OF INDIA DISAPPROVING THE PUNJAB CO-OPERATIVE SOCIETIES (AMENDMENT) ORDINANCE, 1981 (PUNJAB ORDINANCE NO. 7 OF 1981)

## AND

## THE PUNJAB CO-OPERATIVE SOCIETIES (AMENDMENT) BILL, 1981

**Mr. Speaker :** There is a notice of resolution disapproving the Punjab Co-operative Societies (Amendment) Ordinance 1981 (Punjab Ordinance No. 7 of 1981) from Comrade Raj Kumar. He may please move his resolution.

**Comrade Raj Kumar :** Sir, I beg to move—

That this House disapproves the Punjab Co-operative Societies (Amendment) Ordinance, 1981 (Punjab Ordinance No. 7 of 1981).

**Mr. Speaker :** Motion moved—

That this House disapproves the Punjab Co-operative Societies (Amendment) Ordinance, 1981 (Punjab Ordinance No. 7 of 1981).

**Finance Minster (Doctor Kewal Krishan ):** Sir, I beg to introduce the Punjab Co-operative Societies (Amendment) Bill.

Sir, I also beg to move—

That the Punjab Co-operative Societies (Amendment) Bill be taken into consideration at once.

**Mr. Speaker :** Motion moved—

That the Punjab Co-operative Societies (Amendment) Bill be taken into consideration at once.

The practice in the past has been that the Resolution disapproving the Ordinance and the Bill seeking replacement of the Ordinance are discussed together though voting takes place on each item separately. If the House agrees, the Resolution disapproving the Ordinance and the Bill be discussed together.

**Voices :** Yes. Yes.

**Mr. Speaker :** Both the Motions will be discussed together.

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਸੰਗਰੂਰ) : ਸਪੀਕਰ ਸਾਹਿਬ, ਇਹ ਪੰਜਾਬ ਕੋਆਪਰੇਟਿਵ ਸੁਸਾਈਟੀਜ਼ (ਅਮੈਂਡਮੈਂਟ) ਬਿਲ, 1981 ਲਿਆਂਦਾ ਗਿਆ ਹੈ। ਇਸ ਬਿਲ ਦੀ ਮਨਸ਼ਾ ਕੇਵਲ ਇੱਕੋ ਹੈ। ਉਹ ਮਨਸ਼ਾ, ਸਪੀਕਰ ਸਾਹਿਬ, ਇਹ ਹੈ ਕਿ ਕੋਆਪਰੇਟਿਵ ਬੈਂਕ ਕਰਮਚਾਰੀਆਂ ਨਾਲ ਗੌਰਮਿੰਟ ਦਾ ਜੋ ਐਗਰੀਮੈਂਟ ਹੋਇਆ ਸੀ ਕਿ ਕਰਮਚਾਰੀਆਂ ਨੂੰ ਉਸ ਐਗਰੀਮੈਂਟ ਦੇ ਮੁਤਾਬਿਕ ਸਹੂਲਤਾਂ ਮਿਲਣੀਆਂ ਸਨ, ਉਹ ਸਹੂਲਤਾਂ ਹੁਣ ਇਹ ਬਿਲ ਪਾਸ ਹੋਣ ਨਾਲ ਨਹੀਂ ਮਿਲ ਸਕਣੀਆਂ। ਕੋਆਪਰੇਟਿਵ ਬੈਂਕ ਦੇ ਮੁਲਾਜ਼ਮਾਂ ਨੇ ਮਹੀਨਾ, ਡੇਢ ਮਹੀਨਾ ਆਪਣੀ ਸਟਰਾਈਕ ਚਲਾਈ। ਉਨ੍ਹਾਂ ਮੁਲਾਜ਼ਮਾਂ ਦੀ ਸਪੀਕਰ ਸਾਹਿਬ, ਮੰਗ ਸੀ ਕਿ ਜੋ ਪੰਜਾਬ ਸਰਕਾਰ ਨਾਲ ਐਗਰੀਮੈਂਟ ਹੋਇਆ ਹੈ, ਉਹ ਐਗਰੀਮੈਂਟ ਲਾਗੂ ਕੀਤਾ ਜਾਏ। ਉਹ ਐਗਰੀਮੈਂਟ, ਸਪੀਕਰ ਸਾਹਿਬ, ਲਾਗੂ ਨਹੀਂ ਹੋ ਸਕਿਆ। ਪੰਜਾਬ ਸਰਕਾਰ ਆਪਣੇ ਐਗਰੀਮੈਂਟ ਤੋਂ ਮੁੱਕਰ ਗਈ ਹੈ। ਇਸ ਲਈ ਪੰਜਾਬ ਕੋਆਪਰੇਟਿਵ ਸੋਸਾਈਟੀਜ਼ (ਅਮੈਂਡਮੈਂਟ) ਬਿਲ, 1981 ਲਿਆਂਦਾ ਗਿਆ ਹੈ। ਪੰਜਾਬ ਸਰਕਾਰ ਦਾ ਇਹੀ ਮਨਸ਼ਾ ਹੈ ਕਿ ਉਹ ਐਗਰੀਮੈਂਟ ਖਤਮ ਕੀਤਾ ਜਾਏ ਅਤੇ ਇਹ ਬਿਲ ਪਾਸ ਹੋਣ ਨਾਲ ਉਹ ਐਗਰੀਮੈਂਟ ਖਤਮ ਹੋ ਜਾਵੇਗਾ। ਡੀ.ਏ. ਜੋ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਨੂੰ ਮਿਲਦਾ ਹੈ ਉਹ ਡੀ. ਏ. ਇਨ੍ਹਾਂ ਮੁਲਾਜ਼ਮਾਂ ਨੂੰ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਤੋਂ ਵੱਧ ਨਹੀਂ ਮਿਲਣਾ ਚਾਹੀਦਾ ਹੈ। ਕੋਆਪਰੇਟਿਵ ਸੁਸਾਈਟੀਜ਼ ਦੇ ਮੁਲਾਜ਼ਮਾਂ ਨੂੰ ਡੀ. ਏ. ਪੰਜਾਬ ਸਰਕਾਰ ਦੇ ਬਰਾਬਰ ਮਿਲੇ ਤਾਂ ਪੰਜਾਬ ਕੋਆਪਰੇਟਿਵ ਸੁਸਾਈਟੀਜ਼ ਦੇ ਮਲਾਜ਼ਮਾਂ ਨੂੰ ਘਾਟਾ ਪੈਂਦਾ ਹੈ, ਇਸ ਕਰਕੇ ਉਨ੍ਹਾਂ ਮੁਲਾਜ਼ਮਾਂ ਨੇ ਹੜਤਾਲ ਕੀਤੀ। ਸਪੀਕਰ ਸਾਹਿਬ, ਹੜਤਾਲ ਦਾ ਘਾਟਾ ਸਿਰਫ ਕੋਆਪਰੇਟਿਵ ਬੈਂਕ ਨੂੰ ਹੀ ਨਹੀਂ ਪਿਆ ਬਲਕਿ ਇਹ ਘਾਟਾ ਪੰਜਾਬ ਦੇ ਕਿਸਾਨਾਂ ਨੂੰ ਪਿਆ ਹੈ। ਪੰਜਾਬ ਦੀ ਝੋਨੇ ਦੀ ਫਸਲ ਦਾ ਬਹੁਤ ਨੁਕਸਾਨ ਹੋਇਆ ਹੈ। ਪੰਜਾਬ ਨੂੰ ਇਹ ਘਾਟਾ ਲੱਖਾਂ ਵਿਚ ਨਹੀ ਬਲਕਿ, ਸਪੀਕਰ ਸਾਹਿਬ, ਅਰਬਾਂ ਵਿਚ ਪਿਆ ਹੈ। ਜੋ ਐਗਰੀਮੈਂਟ ਕੋਆਪਰੇਟਿਵ ਸੁਸਾਈਟੀਜ਼ ਦੇ ਮੁਲਾਜ਼ਮਾਂ ਨਾਲ ਪੰਜਾਬ ਸਰਕਾਰ ਦਾ ਹੋਇਆ ਹੈ, ਉਸ ਤੋਂ ਭੱਜ ਜਾਣਾ, ਸਪੀਕਰ ਸਾਹਿਬ, ਚੰਗੀ ਗਲ ਨਹੀਂ ਹੈ। ਇਨ੍ਹਾਂ ਕੋਆਪਰੇਟਿਵ ਸੁਸਾਈਟੀਜ਼ ਦੇ

[ਸਰਦਾਰ ਸੁਖਦੇਵ ਸਿੰਘ ਢੀਂਡਸਾ]

ਮੁਲਾਜ਼ਮਾਂ ਨੇ ਡੇਢ ਮਹੀਨਾ ਕੰਮ ਨਹੀਂ ਕੀਤਾ ਅਤੇ ਸਟਰਾਈਕ ਰਹੀ। ਇਸ ਨਾਲ ਪੰਜਾਬ ਦੇ ਗਰੀਬ ਕਿਸਾਨਾਂ ਦਾ ਬਹੁਤ ਨੁਕਸਾਨ ਹੋਇਆ ਹੈ। ਜੋ ਕਿਸਾਨ ਨੂੰ ਖਾਦ ਦੀ ਜ਼ਰੂਰਤ ਸੀ, ਝੋਨੇ ਦੀ ਬਿਜਾਈ ਹੋ ਰਹੀ ਸੀ ਪਰ ਬੈਂਕਾਂ ਨੇ ਕੋਈ ਪੈਸਾ ਨਹੀਂ ਦਿੱਤਾ। ਜਿਨ੍ਹਾਂ ਨੇ ਕੋਆਪਰੇਟਿਵ ਬੈਂਕਾਂ ਵਿਚ ਆਪਣੀ ਪੂੰਜੀ ਜਮ੍ਹਾਂ ਕਰਾਈ ਸੀ ਉਨ੍ਹਾਂ ਨੂੰ ਆਪਣੀ ਫਸਲ ਲਗਾਉਣ ਲਈ, ਆਪਣੇ ਬਚਿਆਂ ਦੀ ਸ਼ਾਦੀ ਕਰਨ ਲਈ ਉਨ੍ਹਾਂ ਨੂੰ ਆਪਣੇ ਪੈਸੇ ਕੋਆਪਰੇਟਿਵ ਬੈਂਕਾਂ ਵਿਚੋਂ ਮਹੀਨਾ ਸਵਾ ਮਹੀਨਾ ਨਹੀਂ ਮਿਲੇ। ਸਰਕਾਰੀ ਪੈਸੇ ਜੋ ਖਾਦ ਲਈ ਮਿਲਣੇ ਸਨ, ਉਹ ਵੀ ਇਨ੍ਹਾਂ ਨੂੰ ਨਹੀਂ ਮਿਲੇ। ਗਰੀਬ ਕਿਸਾਨ ਜਿਸ ਕੋਲ ਦਸ ਪੈਸੇ ਸੀ ਉਸ ਨੇ ਭਾਵੇਂ ਆਪਣੇ ਕੋਲੋਂ ਖਾਦ ਖਰੀਦ ਲਈ ਹੋਵੇ ਪਰ ਆਮ ਤੌਰ ਤੇ ਗਰੀਬ ਕਿਸਾਨਾਂ ਨੂੰ ਮੌਕੇ ਤੇ ਖਾਦ ਨਹੀਂ ਮਿਲੀ। ਐਡਾ ਵੱਡਾ ਨੁਕਸਾਨ ਹੋਣ ਤੋਂ ਬਾਅਦ ਇਹ ਅਮੈਂਡਮੈਂਟ ਲਿਆਂਦੀ ਹੈ। ਇਸ ਨਾਲ ਮੈਂ ਮਹਿਸੂਸ ਕਰਦਾ ਹੈ ਕਿ ਪੰਜਾਬ ਨੂੰ ਘਾਟਾ ਪਿਆ ਹੈ, ਐਡਾ ਵੱਡਾ ਨੁਕਸਾਨ ਹੋਇਆ ਹੈ ਔਰ ਪੰਜਾਬ ਦੀ ਕਿਸਾਨ ਕੋਆਪਰੇਟਿਵ ਮੂਵਮੈਂਟ ਨੂੰ ਬਹੁਤ ਨੁਕਸਾਨ ਹੋਇਆ ਹੈ ਔਰ ਇਸ ਨੂੰ ਸਟ ਪਈ ਹੈ। ਇਨ੍ਹਾਂ ਨੂੰ ਕੋਆਪਰੇਟਿਵ ਮੂਵਮੈਂਟ ਨੂੰ ਤਕੜਾ ਕਰਨ ਲਈ ਕੋਈ ਅਮੈਂਡਮੈਂਟ ਲਿਆਉਣੀ ਚਾਹੀਦੀ ਸੀ। ਸਰਦਾਰ ਦਰਬਾਰਾ ਸਿੰਘ ਜੀ ਜਦੋਂ ਚੀਫ ਮਨਿਸਟਰ ਬਣੇ ਸਨ ਤਾਂ ਉਦੋਂ ਉਨ੍ਹਾਂ ਨੇ ਕਿਹਾ ਸੀ ਕਿ ਕੋਆਪਰੇਟਿਵ ਮੂਵਮੈਂਟ ਵਿਚ ਤਬਦੀਲੀਆਂ ਲਿਆਉਣੀਆਂ ਹਨ ਪਰ ਇਨ੍ਹਾਂ ਨੇ ਤਾਂ ਕੋਆਪਰੇਟਿਵ ਮੂਵਮੈਂਟ ਫੇਲ੍ਹ ਕਰ ਦਿੱਤੀ ਹੈ। ਚੁਣੇ ਹੋਏ ਨੁਮਾਇੰਦਿਆਂ ਤੋਂ ਪਾਵਰਾਂ ਖੋਹ ਖੋਹ ਕੇ ਅਫਸਰਾਂ ਨੂੰ ਦਿਤੀਆਂ ਗਈਆਂ ਹਨ। ਇਸ ਦਾ ਨੁਕਸਾਨ ਇਹ ਹੋਇਆ ਹੈ ਕਿ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੀ ਕੋਈ ਸੋਅ ਨਹੀਂ ਹੈ। ਇਨ੍ਹਾਂ ਦੀ ਸੋਅ ਨਾ ਸੁਸਾਇਟੀ ਦੇ ਬੈਂਕਾਂ ਵਿਚ ਹੈ, ਨਾ ਲੈਂਡ ਮਾਰਟਗੇਜ ਬੈਂਕ ਵਿਚ ਹੈ। ਚਾਹੀਦਾ ਤਾਂ ਇਹ ਸੀ ਕਿ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਫੈਸਲੇ ਕਰਨੇ ਚਾਹੀਦੇ ਸਨ। ਪਰ ਕੋਈ ਅਜਿਹੀ ਅਮੈਂਡਮੈਂਟ ਨਹੀਂ ਲਿਆਂਦੀ ਜਿਸ ਨਾਲ ਕਿ ਕੋਆਪਰੇਟਿਵ ਮੂਵਮੈਂਟ ਨੂੰ ਤਕੜਿਆਂ ਕੀਤਾ ਜਾਂਦਾ। ਪਰ ਇਨ੍ਹਾਂ ਨੇ ਰਜਿਸਟਰਾਰ ਨੂੰ, ਡਿਪਟੀ ਰਜਿਸਟਰਾਰ ਨੂੰ ਐਨੀਆਂ ਪਾਵਰਜ਼ ਦੇ ਦਿਤੀਆਂ ਹਨ ਜਿਸ ਨਾਲ ਕਿ ਇਸ ਮੂਵਮੈਂਟ ਨੂੰ ਕਾਫੀ ਨੁਕਸਾਨ ਹੋਇਆ ਹੈ। ਕੋਈ ਆਦਮੀ ਚਾਰ ਪੰਜ ਲੱਖ ਰੁਪਿਆ ਖਾ ਗਿਆ ਹੈ ਔਰ ਉਸ ਦਾ ਦਸ ਸਾਲਾਂ ਤੋਂ ਕੇਸ ਚਲ ਰਿਹਾ ਹੈ। ਇਸ ਬਾਰੇ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਪੁੱਛਣ ਲਈ ਹੱਕ ਨਹੀਂ ਹੈ। ਇਹ ਲੋਕ ਬੋਰਡ ਦੀਆਂ ਮੀਟਿੰਗਾਂ ਵਿਚ ਤਾਂ ਆਉਂਦੇ ਹਨ ਪਰ ਇਨ੍ਹਾਂ ਕੋਲ ਅਧਿਕਾਰ ਕੋਈ ਨਹੀਂ ਹਨ। ਬੈਂਕ ਦੇ ਡਾਇਰੈਕਟਰ ਨੂੰ ਪਾਵਰਜ਼ ਹਨ ਕਿ ਉਹ ਆਪਣੇ ਚੇਅਰਮੈਨ ਨੂੰ, ਐਮ. ਡੀ. ਨੂੰ ਸੀਜ਼ ਕਰ ਸਕਦਾ ਹੈ। ਚਾਹੀਦਾ ਤਾਂ ਇਹ ਹੈ ਕਿ ਸਰਕਾਰ ਇਸ ਐਕਟ ਵਿਚ ਐਸੀ ਅਮੈਂਡਮੈਂਟ ਲਿਆਵੇ ਜਿਸ ਨਾਲ ਇਹ ਦੁਬਾਰਾ ਲੋਕਾਂ ਦੀ ਮੂਵਮੈਂਟ ਬਣ ਜਾਏ। ਮੁਲਾਜ਼ਮਾਂ ਨੂੰ ਡੀ. ਏ. ਦੇਣ ਨਾਲ ਜਿਹੜਾ ਥੋੜਾ ਬਹੁਤ ਨੁਕਸਾਨ ਹੋਣਾ ਸੀ ਉਸ ਨਾਲ ਥੋੜਾ ਜਿਹਾ ਸਟੇਟ ਐਕਸਚੇਕਰ ਤੇ ਅਸਰ ਪੈਣਾ ਸੀ। ਕੋਆਪਰੇਟਿਵ ਸੁਸਾਇਟੀਆਂ ਦੇ ਮੁਲਾਜ਼ਮਾਂ ਲਈ ਇਥੇ ਹਾਊਸ ਵਿਚ ਰੌਲਾ ਪਿਆ। ਐਡਜਰਨਮੈਂਟ ਮੋਸ਼ਨ ਆਈ ਪਰ ਤੁਸੀਂ ਰਿਜੈਕਟ ਕਰ ਦਿੱਤੀ। ਕਿੰਨੇ ਹਜ਼ਾਰਾਂ ਮੁਲਾਜ਼ਮ ਇਹ ਮੰਗ ਕਰ ਰਹੇ ਹਨ ਕਿ ਰੂਲਜ਼ ਬਣਾ ਦਿੱਤੇ ਜਾਣ ਔਰ ਉਨ੍ਹਾਂ ਦੀ ਸਰਵਿਸ ਪੱਕੀ ਹੋ ਜਾਵੇ। ਜਦੋਂ ਸੁਸਾਇਟੀ ਦਾ ਇੰਸਪੈਕਟਰ ਜਾਂ ਸਬ-ਇੰਸਪੈਕਟਰ ਆਪਣੇ ਆਪਣੇ ਹਿਸਾਬ ਨਾਲ ਕੰਮ ਕਰਦਾ ਹੈ ਤਾਂ ਉਸ ਨੂੰ ਬਦਲ ਦਿਤਾ ਜਾਂਦਾ ਹੈ। ਅਗਰ ਉਹ ਗਬਨ ਵਿਚ ਉਪਰਲਿਆਂ ਨਾਲ ਹਿੱਸੇਦਾਰ ਨਾ ਬਣੇ ਤਾਂ ਉਸਨੂੰ ਬਦਲ ਦਿੱਤਾ ਜਾਂਦਾ ਹੈ। ਪਰ ਸਰਕਾਰ ਨੇ ਇਨ੍ਹਾਂ ਦਾ ਨੁਕਸਾਨ ਕਰਨ ਤੋਂ ਬਾਅਦ ਇਹ ਅਮੈਂਡਮੈਂਟ ਲਿਆਂਦੀ ਹੈ ਕਿ ਮੁਲਾਜ਼ਮਾਂ ਦਾ ਡੀ. ਏ. ਬੰਦ ਕਰ ਦਿੱਤਾ ਜਾਏ ਜੇਕਰ ਕੋਈ ਪਹਿਲਾਂ ਇਨ੍ਹਾਂ ਨਾਲ ਐਗਰੀਮੈਂਟ ਹੋਇਆ ਹੈ ਤਾਂ ਉਹ ਬੰਦ ਕਰ ਦਿੱਤਾ ਜਾਏ। ਇਸ ਨਾਲ ਕੁਆਪਰੇਟਿਵ ਮੂਵਮੈਂਟ ਨੂੰ ਨੁਕਸਾਨ ਹੋਇਆ ਹੈ।

ਇਸ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਕਰਨ ਨਾਲ ਦਸ ਸਾਲ ਹੋਰ ਕੋਆਪਰੇਟਿਵ ਬੈਂਕ ਆਪਣੇ ਪੈਰਾਂ ਤੇ ਨਹੀਂ ਖੜੇ ਹੋ ਸਕਣਗੇ ਅਤੇ ਜਿੰਨਾਂ ਇਨ੍ਹਾਂ ਦਾ ਨੁਕਸਾਨ ਹੋਇਆ ਹੈ ਉਹ ਪੂਰਾ ਨਹੀਂ ਹੋ ਸਕੇਗਾ। ਅਮੈਂਡਮੈਂਟ ਲਿਆਉਣੀ ਚਾਹੀਦੀ ਸੀ ਕਿ ਇਲੈਕਟਿਡ ਨੁਮਾਇੰਦਿਆਂ ਕੋਲੋਂ ਜੋ ਪਾਵਰਜ਼ ਖੋਹੀਆਂ ਗਈਆਂ ਹਨ, ਉਹ ਦੁਬਾਰਾ ਉਨ੍ਹਾਂ ਨੂੰ ਦਿੱਤੀਆਂ ਜਾਣ। ਇਸ ਵੇਲੇ ਮੁੱਖ ਮੰਤਰੀ ਜੀ ਤਾਂ ਬੈਠੇ ਨਹੀਂ ਹਨ। ਇਸ ਲਈ ਮੈਂ ਐਫ. ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਕੋਈ ਸੁਸਾਇਟੀ ਬੈਂਕ ਨਾਲ ਲੈਣ ਦੇਣ ਨਾ ਕਰੇ ਉਸ ਨੂੰ ਵੋਟ ਲਈ ਹੱਕ ਨਹੀਂ ਦਿੰਦੇ ਹਨ। ਸੁਸਾਇਟੀ ਵਿਚ ਕੋਈ ਮੈਂਬਰ ਹੋਵੇ ਉਹ ਬੈਂਕ ਨਾਲ ਲੈਣ ਦੇਣ ਨਾ ਕਰੇ ਤਾਂ ਉਸ ਨੂੰ ਵੋਟ ਦਾ ਹੱਕ ਨਹੀਂ ਰਹਿੰਦਾ ਹੈ। ਉਸ ਨੂੰ ਮਜਬੂਰ ਕੀਤਾ ਜਾਂਦਾ ਹੈ ਕਿ ਉਹ ਲੋਨ ਲਵੇ ਨਹੀਂ ਤਾਂ ਵੋਟ ਦਾ ਹੱਕ ਉਸ ਤੋਂ ਖੋਹ ਲਿਆ ਜਾਂਦਾ ਹੈ। ਜਿੰਨੇ ਡੀਫਾਲਟਰਜ਼ ਮੈਂਬਰਜ਼ ਹਨ ਉਨ੍ਹਾਂ ਤੋਂ ਵੋਟ ਦਾ ਹੱਕ ਖੋਹ ਲਿਆ ਜਾਵੇ। ਪਰ ਹੁੰਦਾ ਇਹ ਹੈ ਕਿ ਜਿਹੜੇ ਲੈਣ ਦੇਣ ਨਹੀਂ ਕਰਦੇ ਉਨ੍ਹਾਂ ਤੋਂ ਵੋਟ ਦਾ ਹੱਕ ਖੋਹ ਲਿਆ ਜਾਂਦਾ ਹੈ। ਕਿਸੇ ਨੂੰ ਦੋ ਸਾਲ ਪੈਸੇ ਦੀ ਜ਼ਰੂਰਤ ਨਹੀਂ ਔਰ ਉਹ ਲੈਣ ਦੇਣ ਨਹੀਂ ਕਰਦਾ ਤਾਂ ਅਜਿਹੇ ਕੇਸਿਜ਼ ਵਿਚ ਉਨ੍ਹਾਂ ਦੇ ਹੱਕ ਬਹਾਲ ਕਰ ਦੇਣੇ ਚਾਹੀਦੇ ਹਨ। (ਘੰਟੀ) ਜਿਹੜੀ ਅਮੈਂਡਮੈਂਟ ਦੀ ਜ਼ਰੂਰਤ ਹੈ ਔਰ ਇਸ ਬਗੈਰ ਇਹ ਮੂਵਮੈਂਟ ਫੇਲ੍ਹ ਹੁੰਦੀ ਜਾ ਰਹੀ ਹੈ ਉਹ ਅਮੈਂਡਮੈਂਟ ਲਿਆਉਣੀ ਚਾਹੀਦੀ ਹੈ। ਮੈਂ ਉਮੀਦ ਕਰਦਾ ਹਾਂ ਕਿ ਅਗਰ ਹੁਣ ਕਿਸੇ ਕਾਰਣ ਇਹ ਅਜਿਹੀ ਅਮੈਂਡਮੈਂਟ ਨਹੀਂ ਲਿਆ ਸਕੇ ਤਾਂ ਅਗਲੇ ਸੈਸ਼ਨ ਵਿਚ ਜ਼ਰੂਰ ਇਹ ਲਿਆਉਣਗੇ। ਸਰਦਾਰ ਦਰਬਾਰਾ ਸਿੰਘ ਜੀ ਕੋਆਪਰੇਟਿਵ ਮੂਵਮੈਂਟ ਵਿਚ ਰਹੇ ਹਨ ਔਰ ਇਹ ਪੰਜਾਬ ਦੀ ਕੋਆਪਰੇਟਿਵ ਮੂਵਮੈਂਟ ਦੇ ਪ੍ਰਧਾਨ ਰਹੇ ਹਨ। ਇਨ੍ਹਾਂ ਨੂੰ ਪਤਾ ਹੈ ਕਿ ਘੱਟੋ ਘੱਟ ਜੋ ਵਾਅਦੇ ਇਨ੍ਹਾਂ ਨੇ ਕੀਤੇ ਸੀ, ਉਹ ਤਾਂ ਇਹ ਜ਼ਰੂਰ ਪੂਰੇ ਕਰਨਗੇ। ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਤੋਂ ਜੋ ਪਾਵਰਜ਼ ਖੋਹੀ ਜਾ ਚੁਕੀ ਹੈ ਉਹ ਦੁਬਾਰਾ ਉਨ੍ਹਾਂ ਦੇ ਹੱਥਾਂ ਵਿਚ ਪਾਵਰਜ਼ ਦੇਣੀ ਚਾਹੀਦੀ ਹੈ।

ਮੈਂ ਇਸ ਬਿਲ ਦੀ ਇਸ ਕਰਕੇ ਮੁਖਾਲਫਤ ਕਰਦਾ ਹਾਂ ਕਿ ਇਸ ਨਾਲ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ ਜੋ ਪੂਰਾ ਹੋਣਾ ਮੁਸ਼ਕਿਲ ਹੈ।

**ਕਾਮਰੇਡ ਰਾਜ ਕੁਮਾਰ** (ਧਾਰੀਵਾਲ) : ਸਪੀਕਰ ਸਾਹਿਬ, ਜਿਹੜੀ ਕੋਆਪਰੇਟਿਵ ਮੂਵਮੈਂਟ ਹੈ ਇਹ ਕੋਅਪਰੇਟਿਵਜ਼ ਦੀ ਬਜਾਏ ਗੌਰਮਿੰਟ ਦੀ ਬਣਦੀ ਜਾ ਰਹੀ ਹੈ। ਇਸ ਦਾ ਬਹੁਤ ਸਾਰਾ ਸਰਕਾਰੀ-ਕਰਨ ਹੋ ਰਿਹਾ ਹੈ। ਦੇਖਣ ਵਿਚ ਤਾਂ ਇਹ ਅਮੈਂਡਮੈਂਟ ਬੜੀ ਸਾਧਾਰਨ ਲਗਦੀ ਹੈ ਪਰ ਇਹ ਅਮੈਂਡਮੈਂਟ ਪਾਸ ਹੋਣ ਤੋਂ ਬਾਅਦ ਇਸ ਕੋਆਪਰੇਟਿਵ ਬੈਂਕਿੰਗ ਇੰਡਸਟਰੀਜ਼ ਵਿਚ ਖਲਬਲੀ ਮੱਚ ਜਾਏਗੀ ਜਿਹੜੀ ਕਿ ਇੰਡਸਟ੍ਰੀਅਲ ਪੀਸ ਲਿਆਉਣ ਵਿਚ ਬਹੁਤ ਮੁਸ਼ਕਿਲ ਹੋਏਗੀ। ਇਹ ਚੀਜ਼ ਉਠਾਈ ਗਈ ਸੀ ਕਿ ਬੈਂਕਾਂ ਵਿਚੋਂ ਜਿਥੋਂ ਮੁਲਾਜ਼ਮਾਂ ਨੂੰ ਤਨਖਾਹਾਂ ਮਿਲਦੀਆਂ ਹਨ ਇਨ੍ਹਾਂ ਦੇ ਵੇਜਿਜ਼ ਫਰੀਜ਼ ਕੀਤੇ ਜਾਣ ਇਨ੍ਹਾਂ ਦੇ ਬੋਨਸ ਫਰੀਜ਼ ਕੀਤੇ ਜਾਣ ਅਤੇ ਹੋਰ ਜਿਹੜੇ ਇਨ੍ਹਾਂ ਨੂੰ ਬੈਨੀਫਿਟਸ ਮਿਲਦੇ ਹਨ ਉਹ ਵੀ ਫਰੀਜ਼ ਕੀਤੇ ਜਾਣ। ਇਹ ਸੈਂਟਰਲ ਲੈਵਲ ਤੇ ਚੀਜ਼ ਉਠਾਈ ਸੀ ਪਰ ਉਥੋਂ ਗੌਰਮਿੰਟ ਨੂੰ ਇਹ ਚੀਜ਼ ਵਾਪਸ ਲੈਣੀ ਪਈ। ਜਿਹੜੀ ਗੱਲ ਸੈਂਟਰਲ ਗੌਰਮਿੰਟ ਨੇ ਬੈਂਕਾਂ ਦੇ ਮੁਲਾਜ਼ਮਾਂ ਲਈ ਮੁਨਾਸਿਬ ਨਹੀਂ ਸਮਝੀ ਕੀ ਹੁਣ ਪੰਜਾਬ ਸਰਕਾਰ ਐਂਟੀ ਲੇਬਰ, ਐਂਟੀ ਮੁਲਜ਼ਮ

[ਕਾਮਰੇਡ ਰਾਜ ਕੁਮਾਰ]

ਇਸ ਕਿਸਮ ਦੇ ਇਥੇ ਬਿਲ ਲਿਆਕੇ ਸੈਂਟਰ ਨੂੰ ਇਹ ਦਿਖਾਉਣਾ ਚਾਹੁੰਦੀ ਹੈ ਕਿ ਜੋ ਗਲ ਸੈਂਟਰ ਵਿਚ ਨਹੀਂ ਕਰ ਸਕਦੇ ਉਹ ਅਸੀਂ ਇਥੇ ਮੁਲਾਜ਼ਮਾਂ ਲਈ ਕਰਨ ਵਿਚ ਕਾਮਯਾਬ ਹੋ ਸਕਾਂਗੇ। ਮੈਂ ਨਹੀਂ ਸਮਝਦਾ ਕਿ ਇਸ ਲਾਈਟ ਡੀਮਾਂਸਟ੍ਰੇਸ਼ਨ ਨਾਲ ਕੋਈ ਫਾਇਦਾ ਹੋਏਗਾ। ਸ਼ਾਇਦ ਕੌਂਸਲ ਆਫ ਮਨਿਸਟਰਜ਼ ਨੂੰ, ਰੂਲਿੰਗ ਪਾਰਟੀ ਨੂੰ ਕੁਝ ਚਿਰ ਲਈ ਇਸ ਦਾ ਕੋਈ ਫਾਇਦਾ ਹੋਵੇ ਪਰ ਕੰਟਰੀ ਨੂੰ ਇਸ ਨਾਲ ਨੁਕਸਾਨ ਹੋਏਗਾ। ਢੀਂਡਸਾ ਸਾਹਿਬ ਨੇ ਠੀਕ ਕਿਹਾ ਹੈ ਕਿ ਜਿਥੇ ਧਿਆਨ ਦੇਣਾ ਚਾਹੀਦਾ ਹੈ ਉਥੇ ਇਹ ਦੇ ਨਹੀਂ ਰਹੇ ਹਨ। ਫਰਜ਼ ਕਰੋ ਮਨੇਜਮੈਂਟ ਔਰ ਮੁਲਾਜ਼ਮ ਬੈਠ ਕੇ ਕੋਈ ਸੈਟਲਮੈਂਟ ਕਰ ਲੈਂਦੇ ਹਨ ਪਰ ਗੌਰਮਿੰਟ ਇਸ ਕਿਸਮ ਦੀ ਅਮੈਂਡਮੈਂਟ ਲਿਆ ਕੇ ਇਹ ਕਰ ਦਿੰਦੀ ਹੈ ਕਿ ਜਿਹੜੀ ਸੈਟਲਮੈਂਟ ਦੋਵਾਂ ਧਿਰਾਂ ਨੂੰ ਸੂਟ ਕਰਦੀ ਹੈ ਇਨ ਦੀ ਇੰਟ੍ਰੈਸਟ ਆਫ ਇੰਡਸਟਰੀਅਲ ਪੀਸ ਇਹ ਸੈਟਲਮੈਂਟ ਲਾਗੂ ਨਹੀਂ ਹੋਣੀ ਚਾਹੀਦੀ ਬਲਕਿ ਲਾਗੂ ਉਹ ਚੀਜ਼ ਹੋਣੀ ਚਾਹੀਦੀ ਹੈ ਜੋ ਗੌਰਮਿੰਟ ਕਹੇ। ਇਹ ਬਿਲਕੁਲ ਕਲੀਅਰ ਕਟ ਗਲ ਹੈ ਕਿ ਇਹ ਸਰਕਾਰ ਕਹਿੰਦੀ ਹੈ ਕਿ ਕੋਆਪਰੇਟਿਵ ਮੂਵਮੈਂਟ ਨੂੰ ਮਾਰੋ।

**Mr. Speaker**: Please wind up.

**ਕਾਮਰੇਡ ਰਾਜ ਕੁਮਾਰ**: ਇਹ ਕਹਿੰਦੇ ਹਨ ਕਿ ਕੋਆਪਰੇਟਿਵ ਮੂਵਮੈਂਟ ਗੌਰਮਿੰਟ ਦੀ ਮਰਜ਼ੀ ਦੇ ਮੁਤਾਬਿਕ ਚੱਲੇ। Too much Governmentalisation of institutions is going to sound death knell of democracy.

ਇਹ ਰਸਤਾ ਇਨ੍ਹਾਂ ਵਾਸਤੇ ਬਹੁਤ ਫਾਇਦੇਮੰਦ ਨਹੀਂ ਹੋਣ ਲੱਗਾ। ਕੋਆਪ੍ਰੇਟਿਵ ਸੁਸਾਇਟੀਆਂ ਦੇ ਇੰਪਲਾਈਜ਼ ਦੀ ਤਰਫ ਇਨ੍ਹਾਂ ਦਾ ਐਟੀਚਿਊਡ ਇਸ ਤਰ੍ਹਾਂ ਹੈ ਕਿ ਉਥੋਂ ਆਦਮੀ ਕੱਢੇ ਗਏ ਹਨ। ਉਹ ਰਜਿਸਟਰਾਰ ਦੇ ਬਲੈਂਕਟ ਆਰਡਰ ਨਾਲ ਕੱਢੇ ਗਏ ਹਨ। ਜੇ ਉਨ੍ਹਾਂ ਨੂੰ ਬਲੈਂਕਟ ਆਰਡਰ ਨਾਲ ਕੱਢਿਆ ਗਿਆ ਹੈ ਤਾਂ ਉਨ੍ਹਾਂ ਨੂੰ ਵਾਪਸ ਲੈਣ ਵਾਸਤੇ ਵੀ ਬਲੈਂਕਟ ਆਰਡਰ ਜਾਰੀ ਕੀਤਾ ਜਾ ਸਕਦਾ ਹੈ। ਇਨ੍ਹਾਂ ਦੇ ਥੱਲੇ ਦੇ ਜਿਹੜੇ ਲੋਕ ਹਨ ਉਹ ਥੱਲੇ ਦੇ ਅਦਾਰੇ ਚੱਲਣ ਨਹੀਂ ਦੇਣਾ ਚਾਹੁੰਦੇ ਅਤੇ ਜਿਹੜੇ ਉਪਰਲੇ ਲੋਕ ਹਨ ਉਹ ਉਪਰਲੇ ਅਦਾਰਿਆਂ ਨੂੰ ਚੱਲਣ ਨਹੀਂ ਦੇਣਾ ਚਾਹੁੰਦੇ ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ ਇਹ ਇਕ ਛੁਪੇ ਹੋਏ ਤਰੀਕੇ ਨਾਲ ਕੋਆਪ੍ਰੇਟਿਵ ਮੂਵਮੈਂਟ ਨੂੰ ਫੇਲ੍ਹ ਕਰਨ ਵਾਸਤੇ ਲਿਆਂਦੀ ਗਈ ਹੈ ਅਤੇ ਕੋਆਪ੍ਰੇਟਿਵ ਵਿਚ ਚਲ ਰਹੇ ਝਗੜੇ ਨੂੰ ਪ੍ਰੋਵੋਕ ਕਰਨ ਵਾਸਤੇ ਲਿਆਂਦੀ ਗਈ ਹੈ। ਮੈਂ ਇਸ ਅਮੈਂਡਮੈਂਟ ਨੂੰ ਵੇਹੀਮੈਂਟਲੀ ਅਪੋਜ਼ ਕਰਦਾ ਹਾਂ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.): ਸਪੀਕਰ ਸਾਹਿਬ, ਇਹ ਜਿਹੜੀ ਸਰਕਾਰ ਵਲੋਂ ਅਮੈਂਡਮੈਂਟ ਲਿਆਂਦੀ ਗਈ ਹੈ, ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ ਕਿਉਂਕਿ ਪਹਿਲਾਂ ਉਨ੍ਹਾਂ ਦਾ ਸਰਕਾਰ ਨਾਲ 1973 ਵਿਚ ਜਿਹੜਾ ਐਗਰੀਮੈਂਟ ਹੋਇਆ ਸੀ ਜਿਸ ਨਾਲ ਡੀ. ਏ. ਨੂੰ ਪ੍ਰਾਈਸ ਇੰਡੈਕਸ ਨਾਲ ਲਿੰਕ ਕੀਤਾ ਸੀ, ਇਸ ਅਮੈਂਡਮੈਂਟ ਦੇ ਪਾਸ ਹੋ ਜਾਣ ਨਾਲ ਸਰਕਾਰ ਵਲੋਂ ਉਸ ਐਗਰੀਮੈਂਟ ਤੋਂ ਭੱਜਣ ਵਾਲੀ ਗੱਲ ਹੋਵੇਗੀ। ਲੋੜ ਤਾਂ ਇਸ ਗਲ ਦੀ ਸੀ ਕਿ ਕੋਆਪ੍ਰੇਟਿਵ ਮੂਵਮੈਂਟ ਨੂੰ ਤਕੜਾ ਕੀਤਾ ਜਾਵੇ ਪਰ ਇਸ ਸਰਕਾਰ ਨੇ ਤਾਂ ਹੱਦ ਕਰ ਦਿਤੀ ਅਤੇ ਉਸ ਨੂੰ ਇਹ ਢਹਿ ਢੇਰੀ ਕਰ ਰਹੀ ਹੈ। ਉਸ ਦੇ ਵਜੂਦ ਨੂੰ ਇਹ ਸਰਕਾਰ ਖਤਮ ਕਰ ਰਹੀ ਹੈ। ਪਿੱਛੇ ਕੋਆਪ੍ਰੇਟਿਵ ਸੁਸਾਇਟੀਆਂ ਦੇ ਸੈਕਟਰੀਆਂ ਨੇ ਕਿਹਾ ਕਿ ਕਾਮਨ ਕਾਡਰ ਕਰ ਦਿੱਤਾ ਜਾਵੇ ਅਤੇ ਸਰਵਿਸ ਦੀ ਸਿਕਿਉਰਿਟੀ ਦਿੱਤੀ ਜਾਵੇ। ਉਨ੍ਹਾਂ ਨੇ ਮੂਵਮੈਂਟ ਚਲਾਈ। ਇਸ ਤੇ ਉਨ੍ਹਾਂ 12-13 ਹਜ਼ਾਰ ਮੁਲਾਜ਼ਮਾਂ ਨੂੰ ਕੱਢ ਦਿੱਤਾ। ਇਹ ਸਰਕਾਰ ਇਸ ਤਰ੍ਹਾਂ ਦੇ ਕੰਮ ਕਰ ਰਹੀ ਹੈ। ਇਹ

ਕਹਿੰਦੇ ਹਨ ਕਿ ਅਸੀਂ ਗਲ ਬਾਤ ਲਈ ਤਿਆਰ ਹਾਂ। ਬੈਂਕਾਂ ਦੇ ਅਜੇ ਤਕ 70 ਬੰਦੇ ਬਹਾਲ ਨਹੀਂ ਕੀਤੇ ਜਾ ਰਹੇ। ਸਰਕਾਰ ਕਹਿੰਦੀ ਹੈ ਕਿ ਅਸੀਂ ਗੱਲ ਬਾਤ ਲਈ ਤਿਆਰ ਹਾਂ। ਜੇ ਗੱਲ ਬਾਤ ਕਰਨ ਲਈ ਤਿਆਰ ਹੋ ਤਾਂ ਉਨ੍ਹਾਂ ਨੂੰ ਬੁਲਾਕੇ ਗਲ ਬਾਤ ਕੀਤੀ ਜਾਵੇ। ਪਿਛੇ ਸੈਕਟਰੀ ਰੱਖੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲੇ ਸੈਕਟਰੀਆਂ ਨੂੰ ਕੱਢਕੇ ਦੂਜੇ ਕਿਉਂ ਰੱਖੇ ਗਏ। ਇਥੇ ਹੀ ਨਹੀਂ ਜਿਹੜੇ ਨਵੇਂ ਆਦਮੀ ਰਖੇ ਗਏ ਉਨ੍ਹਾਂ ਤੋਂ ਏ. ਆਰ./ਡੀ. ਆਰ. ਹੋਰਾਂ ਨੇ ਪੈਸੇ ਲੈ ਕੇ ਭਰਤੀ ਕੀਤੇ। ਜਿਹੜੇ ਕੰਮ ਕਰ ਰਹੇ ਸਨ, ਉਨ੍ਹਾਂ ਨੂੰ ਕੱਢ ਦਿਤਾ ਗਿਆ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਜਿਹੜੀਆਂ ਘਾਟਾਂ ਹਨ ਉਨ੍ਹਾਂ ਨੂੰ ਪੂਰਾ ਕਰਨ ਦੀ ਲੋੜ ਹੈ। ਮੁਲਾਜ਼ਮ ਕਹਿੰਦੇ ਹਨ ਕਿ ਸਾਡਾ ਡੀ. ਏ. ਵਧਾਓ, ਪਰ ਸਰਕਾਰ ਕਹਿੰਦੀ ਹੈ ਕਿ ਫਰੀਜ਼ ਕਰ ਦਿਆਂਗੇ। ਦੂਜੇ ਪਾਸੇ ਦੇਖ ਲਵੋ ਅਡੀਸ਼ਨਲ ਰਜਿਸਟਰਾਰ ਕਿੰਨੇ ਲਗੇ ਹੋਏ ਹਨ। ਫੌਜ ਇਕੱਠੀ ਕੀਤੀ ਹੋਈ ਹੈ। ਉਨ੍ਹਾਂ ਨੂੰ ਘੱਟ ਕੀਤਾ ਜਾਵੇ, ਇਸ ਤਰ੍ਹਾਂ ਖਰਚ ਬਚ ਸਕਦਾ ਹੈ। ਇਸ ਦੇ ਵਿਚ ਹੋਰ ਕਈ ਘਾਟਾਂ ਹਨ। ਕੋਆਪ੍ਰੇਟਿਵ ਵਿਚ ਬਹੁਤ ਸਾਰੇ ਘਪਲੇ ਹੁੰਦੇ ਹਨ। ਜਾਲ੍ਹੀ ਅੰਗੂਠੇ ਲਾ ਕੇ ਪੈਸੇ ਦਿੱਤੇ ਹਨ। ਇਮਾਨਦਾਰ ਆਦਮੀ ਰਹਿ ਜਾਂਦੇ ਹਨ। ਇਸ ਮਹਿਕਮੇਂ ਵਿਚ ਡਿਕਟੇਟਰਸ਼ਿਪ ਚਲ ਰਹੀ ਹੈ।

**ਸ੍ਰੀ ਸਪੀਕਰ :** ਤੁਸੀਂ ਵਾਈਂਡ ਅੱਪ ਕਰੋ।

**ਮਾਸਟਰ ਚੰਦ ਸਿੰਘ :** ਪਿਛੇ ਜਿਹੇ ਰੇਹ ਦੇ ਰੇਟ ਵੱਧ ਗਏ। ਤੁਹਾਨੂੰ ਪਤਾ ਹੋਣਾ ਹੈ ਕਿ ਇਸ ਫੈਸਲੇ ਨਾਲ ਕਈ ਆਦਮੀਆਂ ਨੇ ਲੱਖਾਂ ਰੁਪਏ ਕਮਾ ਲਏ। ਇਸ ਪਾਸੇ ਧਿਆਨ ਕਰਨਾ ਚਾਹੀਦਾ ਹੈ। ਇਸ ਮਹਿਕਮੇਂ ਵਿਚ ਜਿਹੜੀਆਂ ਤਰੁੱਟੀਆਂ ਹਨ ਉਧਰ ਧਿਆਨ ਕਰਨ ਦੀ ਲੋੜ ਹੈ। ਮੁਲਾਜ਼ਮਾਂ ਦੀਆਂ ਮੰਗਾਂ ਵਲ ਧਿਆਨ ਦਿੱਤਾ ਜਾਵੇ। ਇਹ ਅਮੈਂਡਮੈਂਟ ਲੋਕ ਮਾਰੂ ਹੈ ਇਹ ਡਿਕਟੇਟਰਸ਼ਿਪਵਾਲੀ ਅਮੈਂਡਮੈਂਟ ਹੈ ਇਹ ਅਮੈਂਡਮੈਂਟ ਡੈਮੋਕਰੇਸੀ ਦੇ ਖਿਲਾਫ ਹੈ, ਇਸ ਨੂੰ ਵਾਪਸ ਲੈਣਾ ਚਾਹੀਦਾ ਹੈ। ਮੈਂ ਇਸ ਦੀ ਵਿਰੋਧਤਾ ਕਰਦਾ ਹਾਂ।

**ਜੱਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ** (ਸੁਨਾਮ) : ਸਪੀਕਰ ਸਾਹਿਬ, ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ, ਇਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਆਪ੍ਰੇਟਿਵ ਦੇ ਜਿਹੜੇ ਮੁਲਾਜ਼ਮ ਹਨ ਉਨ੍ਹਾਂ ਨੂੰ ਕਮੱਰਸ਼ੀਅਲ ਬੈਂਕਾਂ ਨਾਲ ਜੋੜਿਆ ਜਾਵੇ। ਉਨ੍ਹਾਂ ਮੁਲਾਜ਼ਮਾਂ ਨੂੰ ਦੂਜੇ ਮੁਲਾਜ਼ਮਾਂ ਨਾਲ ਨਾ ਜੋੜਿਆ ਜਾਵੇ। ਮੈਂ ਬੇਨਤੀ ਕਰਾਂਗਾ ਕਿ ਡੈਮੋਕਰੈਟਿਕ ਢਾਂਚੇ ਨੂੰ ਖਤਮ ਨਾ ਕੀਤਾ ਜਾਵੇ। ਇਨ੍ਹਾਂ ਦਾ ਇਕ ਚੰਡੀਗੜ੍ਹ ਲੰਗੜਾ ਬੋਰਡ ਹੈ। ਉਸ ਦਾ ਇਕ ਚੇਅਰਮੈਨ ਰੱਖ ਲਿਆ ਅਤੇ ਇਕ ਮੈਂਬਰ ਰੱਖ ਲਿਆ। ਉਨ੍ਹਾਂ ਨੂੰ ਬਾਹਰ ਜਾਣ ਦੀ ਆਗਿਆ ਦੇ ਦਿੱਤੀ ਹੈ। ਪਿਛਲੀ ਸਰਕਾਰ ਨੇ ਇਸ ਬੋਰਡ ਨੂੰ ਤੋੜਿਆ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਭਾਵੇਂ ਅਕਾਲੀ ਪਾਰਟੀ ਦੀ ਸਰਕਾਰ ਹੋਵੇ ਜਾਂ ਕਾਂਗਰਸ ਪਾਰਟੀ ਦੀ ਸਰਕਾਰ ਹੋਵੇ ਜਿਸ ਨੇ ਵੀ ਇਸ ਨੂੰ ਤੋੜਿਆ ਮਾੜੀ ਗਲ ਕੀਤੀ। ਇਸ ਦੇ ਪੂਰੇ ਮੈਂਬਰ ਰੱਖੇ ਜਾਣ। (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਆਪ੍ਰੇਟਿਵ ਨੂੰ ਕਮੱਰਸ਼ੀਅਲ ਬੈਂਕਾਂ ਨਾਲ ਜੋੜਿਆ ਜਾਵੇ, ਇਸ ਨੂੰ ਸਰਕਾਰੀ ਅਦਾਰਿਆਂ ਨਾਲ ਨਾ ਜੋੜਿਆ ਜਾਵੇ। ਜਿਹੜੇ ਲੋਕਾਂ ਦੇ ਅਦਾਰੇ ਹਨ ਉਨ੍ਹਾਂ ਵਿਚੋਂ ਤਾਂ ਸਰਕਾਰ ਜਿਸ ਨੂੰ ਜਦੋਂ ਮਰਜ਼ੀ ਹੋਵੇ ਕਢੇ ਅਤੇ ਮੁਅੱਤਲ ਕਰ ਦਿੰਦੀ ਹੈ। ਕੋਈ ਸੁਣਵਾਈ ਨਹੀਂ ਹੁੰਦੀ। ਉਨ੍ਹਾਂ ਨੂੰ ਮਜ਼ਬੂਰ ਹੋ ਕੇ ਹਾਈਕੋਰਟ ਵਿਚ ਜਾਣਾ ਪੈਂਦਾ ਹੈ, ਜਦੋਂ ਸਾਰੇ ਅਦਾਰੇ ਜਵਾਬ ਦੇ ਦਿੰਦੇ ਹਨ। ਅਖੀਰ

[ਜ਼ੱਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ]

ਵਿਚ ਮੈਂ ਬੇਨਤੀ ਕਰਾਂਗਾ ਕਿ ਸਰਕਾਰ ਇਸ ਅਦਾਰੇ ਨੂੰ ਆਪਣੇ ਹੱਥ ਵਿਚ ਨਾ ਲਵੇ ਅਤੇ ਇਸ ਨੂੰ ਕਮਰਸ਼ੀਅਲ ਬੈਂਕਾਂ ਨਾਲ ਜੋੜਿਆ ਜਾਵੇ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ): ਸਪੀਕਰ ਸਾਹਿਬ, ਇਹ ਇਕ ਛੋਟੀ ਜਿਹੀ ਅਮੈਂਡਮੈਂਟ ਲਿਆਂਦੀ ਹੈ ਜਿਸ ਤੇ ਮੈਂਬਰਾਂ ਨੇ ਆਪਣੇ ਖਿਆਲਾਤ ਜ਼ਾਹਿਰ ਕੀਤੇ ਹਨ। ਇਹ ਇਕ ਛੋਟੀ ਜਿਹੀ ਅਮੈਂਡਮੈਂਟ ਸੀ ਕਿ ਕੋਆਪ੍ਰੇਟਿਵ ਬੈਂਕ ਦੇ ਮੁਲਾਜ਼ਮਾਂ ਨੂੰ ਡੀ ਏ. ਉਹੀ ਮਿਲੇ ਜਿਹੜਾ ਸਰਕਾਰੀ ਮੁਲਾਜ਼ਮਾਂ ਨੂੰ ਮਿਲਦਾ ਹੈ। ਹੋਰ ਇਸ ਵਿਚ ਕੋਈ ਐਸੀ ਗਲ ਨਹੀਂ ਹੈ। ਇਹ ਅਮੈਂਡਮੈਂਟ ਲਿਆਉਣ ਦੀ ਜ਼ਰੂਰਤ ਇਸ ਕਰਕੇ ਪਈ ਕਿ 1973 ਵਿਚ ਕੋਈ ਆਪਸ ਵਿਚ ਐਗਰੀਮੈਂਟ ਹੋਇਆ ਸੀ ਜਿਸ ਦੀ ਮਿਆਦ 1977 ਵਿਚ ਖਤਮ ਹੋ ਗਈ। 1977 ਤੋਂ ਬਾਅਦ ਉਸ ਐਗਰੀਮੈਂਟ ਨੂੰ ਜਾਰੀ ਰੱਖਣ ਵਾਸਤੇ ਇਪਲਾਈਜ਼ ਕਹਿੰਦੇ ਸਨ ਪਰ ਗੌਰਮਿੰਟ ਮਹਿਸੂਸ ਕਰਦੀ ਸੀ ਕਿ ਗੌਰਮਿੰਟ ਦੇ ਇੰਪ-ਲਾਈਜ਼ ਨੂੰ ਜੋ ਡੀ. ਏ. ਮਿਲਦਾ ਹੈ ਉਹੀ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ ਅਤੇ ਇਨਸਾਫ ਵੀ ਇਸ ਗਲ ਦੀ ਮੰਗ ਕਰਦਾ ਹੈ ਕਿ ਜੇ ਲੱਖਾਂ ਮੁਲਾਜ਼ਮਾਂ ਗੌਰਮਿੰਟ ਦੇ ਇਕ ਪੈਟਰਨ ਦੇ ਮੁਤਾਬਿਕ ਡੀ. ਏ. ਲੈਂਦੇ ਹਨ ਤਾਂ ਫਿਰ ਕੋਆਪ੍ਰੇਟਿਵ ਬੈਂਕ ਦੇ ਮੁਲਾਜ਼ਮ ਨੂੰ ਵੀ ਉਹੀ ਮਿਲਣਾ ਚਾਹੀਦਾ ਹੈ। ਜੇ ਪ੍ਰਾਈਸ ਇੰਡੈਕਸ 8 ਪੁਆਇੰਟ ਰਾਈਜ਼ ਕਰ ਜਾਵੇ ਤਾਂ ਉਸ ਦੇ ਮੁਤਾਬਿਕ ਏ. ਡੀ. ਏ. ਦੀ ਇਨਸਟਾਲ-ਮੈਂਟ ਦਿੰਦੇ ਹਾਂ ਪਰ ਉਦੋਂ 4 ਪੁਆਇੰਟ ਤੇ ਏ.ਡੀ.ਏ. ਦੀ ਕਿਸ਼ਤ ਦੇਣ ਦਾ ਫੈਸਲਾ ਹੋਇਆ ਸੀ। ਇਸ ਲਈ ਉਹ ਐਗਰੀਮੈਂਟ ਗੈਰ ਮੁਨਾਸਿਬ ਸੀ ਅਤੇ ਗਲਤ ਸੀ। ਇਸ ਗਲਤੀ ਨੂੰ ਦਰੁਸਤ ਕਰਨ ਵਾਸਤੇ ਇਹ ਛੋਟੀ ਜਿਹੀ ਅਮੈਂਡਮੈਂਟ ਲਿਆਂਦੀ ਹੈ। ਮੈਂ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਪਿਛੇ ਜੋ ਕੁਝ ਮਿਲ ਗਿਆ ਉਹ ਲੈ ਰਹੇ ਹਨ ਅਤੇ ਉਸ ਉਤੇ ਕੋਈ ਅਫੈਕਟ ਨਹੀਂ ਹੋਵੇਗਾ ਪਰ ਅੱਗੇ ਨੂੰ ਜਿਸ ਤਰ੍ਹਾਂ ਕੋਈ ਏ. ਡੀ. ਏ. ਦੀ ਕਿਸ਼ਤ ਮਿਲਦੀ ਹੈ ਤਾਂ ਉਹ 8 ਪੁਆਇੰਟਸ ਤੇ ਮਿਲੇਗੀ ਨਾ ਕਿ 4 ਪੁਆਇੰਟਸ ਤੇ ਮਿਲੇਗੀ। ਇਸ ਲਈ 4 ਪੁਆਇੰਟ ਤੇ ਵੱਧਣ ਦੀ ਗਲ ਅੱਜ ਤੋਂ ਖਤਮ ਹੋ ਗਈ ਹੈ।

ਇਥੇ ਢੀਂਡਸਾ ਜੀ ਨੇ ਸਟਰਾਈਕ ਦੀ ਗਲ ਕੀਤੀ। ਕੁਝ ਸਾਥੀਆਂ ਨੇ ਕਿਹਾ ਕਿ ਕੋਆਪ੍ਰੇਟਿਵ ਮੂਵਮੈਂਟ ਖਤਮ ਹੋ ਗਈ, ਬਹੁਤ ਸਾਰੀਆਂ ਪ੍ਰਾਬਲਮਜ਼ ਹਨ ਅਤੇ ਜ਼ਿਮੀਦਾਰਾਂ ਦਾ ਬਹੁਤ ਨੁਕਸਾਨ ਹੋਇਆ ਹੈ। ਸਪੀਕਰ ਸਾਹਿਬ, ਸਵਾ ਸਾਲ ਦੇ ਕਰੀਬ ਟਾਈਮ ਹੋ ਗਿਆ ਹੈ ਕੋਆਪ੍ਰੇਟਿਵ ਸੁਸਾਇਟੀਜ਼ ਐਕਟ ਦੇ ਮੁਤਾਬਿਕ ਅਸੀਂ ਚਲਦੇ ਆ ਰਹੇ ਹਾਂ। ਉਸ ਵਿਚ ਕਮੀਆਂ ਹਨ ਉਨ੍ਹਾਂ ਨੂੰ ਦੂਰ ਕਰਨ ਦੀ ਲੋੜ ਹੈ। ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਕੋਆਪ੍ਰੇਟਿਵ ਸੋਸਾਇਟੀਆਂ 10,942 ਸਨ, ਪਰ ਪਿਛਲੀ ਸਰਕਾਰ ਨੇ ਇਨ੍ਹਾਂ ਸੁਸਾਇਟੀਆਂ ਨੂੰ ਖਤਮ ਕਰਕੇ 2,780 ਸੋਸਾਇਟੀਆਂ ਬਣਾ ਦਿਤੀਆਂ ਸਨ। ਲੋਕ ਮਹਿਸੂਸ ਕਰਦੇ ਹਨ ਕਿ ਇਨ੍ਹਾਂ ਦੀ ਕਲੱਬਿੰਗ ਕਰਨ ਨਾਲ ਸਾਨੂੰ ਨੁਕਸਾਨ ਹੋਇਆ ਹੈ ਅਤੇ ਜੋ ਪਿੰਡਾਂ ਵਿਚ ਸਾਨੂੰ ਇਨ੍ਹਾਂ ਸੋਸਾਇਟੀਆਂ ਰਾਹੀਂ ਲੋਨ ਮਿਲਦਾ ਸੀ ਉਹ ਮਿਲਣਾ ਬੰਦ ਹੋ ਗਿਆ ਹੈ ਔਰ ਅਸੀਂ ਵੀ ਇਹ ਗਲ ਮਹਿਸੂਸ ਕਰਦੇ ਹਾਂ ਕਿ ਛੋਟੇ ਛੋਟੇ ਕਿਸਾਨਾਂ ਨੂੰ ਵਾਕਿਆਈ ਬੜੀ ਤਕਲੀਫ ਹੈ ਸਾਡੀ ਪੂਰੀ ਕੋਸ਼ਿਸ਼ ਹੈ ਕਿ ਜਲਦੀ ਤੋਂ ਜਲਦੀ ਲੋਕਾਂ ਨੂੰ ਹੋਰ ਸੋਸਾਇਟੀਆਂ ਦਿੱਤੀਆਂ ਜਾਣ। ਜਿਹੜੀਆਂ ਇਸ ਵੇਲੇ 2,780 ਸੋਸਾਇਟੀਆਂ ਹਨ, ਉਨ੍ਹਾਂ ਨੂੰ ਜੇ ਜ਼ਿਆਦਾ ਨਹੀਂ ਤਾਂ ਇਹ ਕਮ-ਅਜ਼-ਕਮ ਦੁਗ-ਣੀਆਂ ਜ਼ਰੂਰ ਹੋ ਜਾਣ ਤਾਕਿ ਪੰਜਾਬ ਦੇ ਵਿਚ ਕੋਆਪਰੇਟਿਵ ਮੂਵਮੈਂਟ ਜੋ ਹੈ ਉਹ ਚੰਗੀ ਤਰ੍ਹਾਂ

ਮਜ਼ਬੂਤ ਹੋਵੇ ਅਤੇ ਗਰੀਬ ਕਿਸਾਨ ਨੂੰ, ਗਰੀਬ ਦੁਕਾਨਦਾਰ ਨੂੰ ਇਨ੍ਹਾਂ ਤੋਂ ਕਰਜ਼ਾ ਮਿਲੇ, ਜਿਸ ਦੇ ਨਾਲ ਉਹ ਆਪਣੀ ਜ਼ਿੰਦਗੀ ਚੰਗੀ ਬਸਰ ਕਰ ਸਕਣ।

11—00 ਵਜੇ ਸਵੇਰੇ (ਇਸ ਵਕਤ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਸਟਰਾਈਕ ਦੇ ਬਾਰੇ ਜ਼ਿਕਰ ਜ਼ਰੂਰ ਕਰਨਾ ਚਾਹਾਂਗਾ। ਮੁਲਾਜ਼ਮਾਂ ਨੂੰ ਸਟਰਾਈਕ ਕਰਨ ਲਈ ਜ਼ਰੂਰ ਮੌਕਾ ਮਿਲਣਾ ਚਾਹੀਦਾ ਹੈ ਆਪਣੇ ਮੁਤਾਲਬੇ ਮੰਨਾਉਣ ਲਈ ਔਰ ਉਹ ਸਟਰਾਈਕ ਕਰਦੇ ਵੀ ਹਨ ਲੇਕਿਨ ਐਸੀ ਸਟਰਾਈਕ ਜਿਸ ਦੇ ਨਾਲ ਨੇਸ਼ਨ ਦਾ ਨੁਕਸਾਨ ਹੋਵੇ ਲੋਕਾਂ ਦਾ ਨੁਕਸਾਨ ਹੋਵੇ ਔਰ ਐਸੇ ਮੌਕੇ ਤੇ ਸਟਰਾਈਕ ਹੋਵੇ ਜਿਸ ਦੇ ਨਾਲ ਸਮਾਲ ਫਾਰਮਰਜ਼ ਨੂੰ, ਮਾਰਜਿਨਲ ਫਾਰਮਰਜ਼ ਨੂੰ ਨੁਕਸਾਨ ਹੋਵੇ ਕਿਉਂਕਿ ਕੋਆਪਰੇਟਿਵ ਸੋਸਾਇਟੀਜ਼ ਦਾ ਪਿੰਡਾਂ ਵਿਚ ਹੀ ਕੰਮ ਕੰਮ ਬਹੁਤ ਜ਼ਿਆਦਾ ਹੁੰਦਾ ਹੈ ਔਰ ਕਲਟੀਵੇਟਰਜ਼ ਨੂੰ, ਕਿਸਾਨ ਨੂੰ ਖਾਦ ਲੈਣ ਲਈ ਅਤੇ ਹੋਰ ਕੰਮ ਲਈ ਪੈਸੇ ਦੀ ਲੋੜ ਪੈਂਦੀ ਹੈ ਜਿਹੜਾ ਕਿ ਉਹ ਕੋਆਪਰੇਟਿਵ ਸੋਸਾਇਟੀਜ਼ ਰਾਹੀਂ ਵੀ ਲੈਂਦੇ ਹਨ, ਐਸੇ ਮੌਕੇ ਤੇ ਉਨ੍ਹਾਂ ਦੀ ਸਟਰਾਈਕ ਕਰਨੀ ਮੁਨਾਸਿਬ ਨਹੀਂ। ਉਸ ਮੌਕੇ ਤੇ ਜਦੋਂ ਕਿ ਫਸਲ ਪੱਕੀ ਹੋਈ ਹੋਵੇ ਔਰ ਕਟਾਈ ਕੀਤੀ ਜਾ ਰਹੀ ਹੋਵੇ ਅਤੇ ਘਰਾਂ ਵਿਚ ਜਦੋਂ ਦਾਣੇ ਆਉਂਦੇ ਹਨ ਉਸ ਮੌਕੇ ਤੇ ਕੁਝ ਵਸੂਲੀ ਹੁੰਦੀ ਹੈ ਅਤੇ ਕੁਝ ਅਗਲੀ ਫਸਲ ਵਾਸਤੇ ਲੋਕਾਂ ਨੇ, ਗਰੀਬ ਕਿਸਾਨਾਂ ਨੇ ਫਰਟੇਲਾਈਜ਼ਰ ਵਗੈਰਾ ਵੀ ਲੈਣਾ ਹੁੰਦਾ ਹੈ ਉਸ ਮੌਕੇ ਤੇ ਕੋਆਪਰੇਟਿਵ ਬੈਂਕਾਂ ਦਾ, ਕੋਆਪਰੇਟਿਵ ਸੋਸਾਇਟੀਆਂ ਦਾ ਸਟਰਾਈਕ ਕਰਨਾ ਪਿੱਠ ਵਿੱਚ ਛੁਰਾ ਘੋਪਣ ਵਾਲੀ ਗਲ ਹੈ, ਨਾ ਮੁਨਾਸਿਬ ਸਟਰਾਈਕ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਅਸੀਂ ਇਸ ਸਟਰਾਈਕ ਦਾ ਸਿਰਫ ਮੁਕਾਬਲਾ ਹੀ ਨਹੀਂ ਕੀਤਾ ਸਗੋਂ ਇਸ ਸਟਰਾਈਕ ਨੂੰ ਫੇਲ੍ਹ ਕੀਤਾ ਹੈ ਔਰ ਸਖਤੀ ਨਾਲ ਉਨ੍ਹਾਂ ਮੁਲਾਜ਼ਮਾਂ ਨਾਲ ਜਿਹੜੇ ਪੰਜਾਬ ਸਰਕਾਰ ਨੂੰ ਪ੍ਰੇਸ਼ਾਨ ਕਰਨਾ ਚਾਹੁੰਦੇ ਸਨ, ਕਿਸਾਨ ਨੂੰ, ਸਮਾਲ ਅਤੇ ਮਾਰਜਨਲ ਕਿਸਾਨ ਨੂੰ ਪ੍ਰੇਸ਼ਾਨ ਕਰਨਾ ਚਾਹੁੰਦੇ ਸਨ, ਕੋਆਪਰੇਟਿਵ ਲਹਿਰ ਨੂੰ ਫੇਲ੍ਹ ਕਰਨਾ ਚਾਹੁੰਦੇ ਸਨ, ਉਨ੍ਹਾਂ ਦਾ ਠੀਕ ਤਰ੍ਹਾਂ ਨਾਲ ਮੁਕਾਬਲਾ ਕੀਤਾ ਹੈ ਔਰ ਕਿਸੇ ਕਿਸਮ ਦਾ ਕਿਸੇ ਨੂੰ ਨੁਕਸਾਨ ਪਹੁੰਚਾਉਣ ਨਹੀਂ ਦਿੱਤਾ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਸਬੰਧ ਵਿਚ ਕੁਝ ਆਪ ਦੇ ਸਾਹਮਣੇ ਅੰਕੜੇ ਰਖਣੇ ਚਾਹਾਂਗਾ ਕਿ ਕੀ ਉਸ ਸਮੇਂ ਹੋਇਆ ਹੈ ਅਤੇ ਕਿਸ ਕਿਸ ਤਰ੍ਹਾਂ ਇਹ ਹੋਇਆ ਹੈ। ਉਸ ਵੇਲੇ, ਡਿਪਟੀ ਸਪੀਕਰ ਸਾਹਿਬ, ਕਰਜ਼ੇ ਦੀ ਵਸੂਲੀ ਦਾ ਬੜਾ ਭਾਰੀ ਮਾਮਲਾ ਸੀ ਕਿ ਕਰਜ਼ੇ ਦੀ ਵਸੂਲੀ ਕਿਸ ਤਰ੍ਹਾਂ ਕੀਤੀ ਜਾਵੇ ਕਿਉਂਕਿ ਲੋਕਾਂ ਵਲ ਜੋ ਕਰਜ਼ਾ ਸੀ ਉਹ ਬਹੁਤ ਜ਼ਿਆਦਾ ਸੀ ਔਰ ਉਹੀ ਟਾਈਮ ਸੀ ਵਸੂਲਣ ਦਾ ਅਤੇ ਇਹ ਵਸੂਲਣਾ ਬਹੁਤ ਜ਼ਰੂਰੀ ਸੀ। ਮੈਨੂੰ ਇਹ ਦੱਸਣ ਵਿਚ ਖੁਸ਼ੀ ਹੈ ਕਿ ਕਰਜ਼ੇ ਦੀ ਵਸੂਲੀ ਜੋ ਹੋਈ ਹੈ ਉਹ ਪਹਿਲਾਂ ਨਾਲੋਂ ਘੱਟ ਨਹੀਂ ਹੋਈ ਔਰ ਅਸੀਂ ਬਹੁਤ ਜ਼ਿਆਦਾ ਕਰਜ਼ੇ ਦੀ ਵਸੂਲੀ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, 265 ਕਰੋੜ ਦਾ ਕਰਜ਼ਾ ਸੀ ਔਰ ਇਸ ਰਕਮ ਵਿਚੋਂ ਅਸੀਂ 188 ਕਰੋੜ ਰੁਪਿਆ ਵਸੂਲ ਕੀਤਾ ਹੈ ; ਬਾਵਜੂਦ ਇਸ ਗਲ ਦੇ ਕਿ ਸਟਰਾਈਕ ਸੀ ਔਰ ਬਾਵਜੂਦ ਇਸ ਗਲ ਦੇ ਕਿ ਕੁੰਜੀਆਂ ਮੁਲਾਜ਼ਮ ਲੈ ਗਏ, ਰਜਿਸਟਰ ਚੁਕ ਕੇ ਲੈ ਗਏ ਔਰ ਹੋਰ ਸਾਰਾ ਰਿਕਾਰਡ ਲੈ ਗਏ ਪਰ ਪੰਜਾਬ ਸਰਕਾਰ ਨੇ ਕੋਸ਼ਿਸ਼ ਕਰ ਕੇ ਦੁਬਾਰਾ ਬੈਂਕਾਂ ਵਗੈਰਾ ਤੋਂ ਰਿਕਾਰਡ ਦਾ ਇੰਤਜ਼ਾਮ

[ ਵਿੱਤ ਮੰਤਰੀ ]

ਕਰਕੇ 188 ਕਰੋੜ ਰੁਪਏ ਦੀ ਵਸੂਲੀ ਕੀਤੀ ਹੈ ਔਰ ਇਸ ਦੇ ਨਾਲ ਮੈਨੂੰ ਇਹ ਵੀ ਦੱਸਣ ਵਿਚ ਖੁਸ਼ੀ ਹੁੰਦੀ ਹੈ ਕਿ ਪਿਛਲੇ ਸਾਲਾਂ ਨਾਲੋਂ ਅਸੀਂ ਕਿਸਾਨ ਨੂੰ ਫਰਟੇਲਾਈਜ਼ਰ ਵੀ ਜ਼ਿਆਦਾ ਦਿੱਤਾ ਹੈ, ਘੱਟ ਨਹੀਂ ਦਿੱਤਾ । ਇਥੇ ਕਿਹਾ ਗਿਆ ਹੈ ਕਿ ਕਿਸਾਨਾਂ ਨੂੰ ਫਰਟੇਲਾਈਜ਼ਰ ਘੱਟ ਦਿਤਾ ਗਿਆ ਹੈ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਬਾਵਜੂਦ ਇਨ੍ਹਾਂ ਹਾਲਾਤ ਦੇ ਅਸੀਂ ਪਿਛਲੇ ਸਾਲਾਂ ਨਾਲੋਂ ਕਿਸਾਨਾਂ ਨੂੰ ਫਰਟੇਲਾਈਜ਼ਰ ਜ਼ਿਆਦਾ ਦਿਤਾ ਹੈ। ਮੈਂ ਇਹ ਮਹਿਸੂਸ ਕਰਦਾ ਹਾਂ ਕਿ ਇਸ ਮੌਕੇ ਤੇ ਸਟਰਾਈਕ ਕਰ ਕੇ ਕਿਸਾਨ ਨੂੰ ਨੁਕਸਾਨ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਗਈ ਸੀ, ਉਨ੍ਹਾਂ ਦੀ ਪਿੱਠ ਵਿਚ ਛੁਰਾ ਘੋਪਣ ਵਾਲੀ ਗਲ ਕੀਤੀ ਗਈ ਸੀ ਜਿਹੜਾ ਕਿ ਅਸੀਂ ਸਮਝਦੇ ਹਾਂ ਕਿ ਬਹੁਤ ਬੁਰਾ ਕੀਤਾ ਹੈ ਔਰ ਮੈਂ ਇਹ ਵੀ ਸਮਝਦਾ ਹਾਂ ਕਿ ਪੰਜਾਬ ਦਾ ਕੋਈ ਵੀ ਕਿਸਾਨ, ਪੰਜਾਬ ਦਾ ਕੋਈ ਵੀ ਸ਼ਹਿਰੀ ਇਸ ਨੂੰ ਪਸੰਦ ਨਹੀਂ ਕਰੇਗਾ ਜਿਸ ਢੰਗ ਨਾਲ ਉਨ੍ਹਾਂ ਨੇ ਇਹ ਸਟਰਾਈਕ ਕੀਤੀ ਹੈ ਔਰ ਜਿਸ ਤਰ੍ਹਾਂ ਉਨ੍ਹਾਂ ਨੇ ਇਹ ਮੂਵਮੈਂਟ ਚਲਾਈ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਅਸੀਂ ਐਡਵਾਂਸਮੈਂਟ ਵੀ ਕੀਤੀ ਹੈ । ਇਹ (ਆਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ) ਕਹਿੰਦੇ ਹਨ ਕਿ ਅਸੀਂ ਕੋਆਪਰੇਟਿਵ ਮੂਵਮੈਂਟ ਨੂੰ ਫੇਲ੍ਹ ਕਰ ਰਹੇ ਹਾਂ ਅਤੇ ਕੋਈ ਐਡਵਾਂਸ ਨਹੀਂ ਦੇ ਰਹੇ ਪਰ, ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਲ 1977-78 ਵਿਚ ਟੋਟਲ ਐਡਵਾਂਸਮੈਂਟ 66.14 ਕਰੋੜ ਰੁਪਏ ਦੀ ਸੀ, 1978-79 ਵਿੱਚ 100.16 ਕਰੋੜ ਰੁਪਏ ਦੀ ਔਰ 1979-80 ਵਿਚ 154-17 ਕਰੋੜ ਦੀ ਸੀ ਔਰ 1980-81 ਵਿਚ, ਅਸੀਂ ਆ ਕੇ ਇਹ 220.49 ਕਰੋੜ ਰੁਪਏ ਦੀ ਐਡਵਾਂਸਮੈਂਟ ਕੀਤੀ ਹੈ ਔਰ ਇਸ ਸਾਲ ਦੇ ਵਿਚ ਡਿਪਟੀ ਸਪੀਕਰ ਸਾਹਿਬ, ਅਸੀਂ 250 ਕਰੋੜ ਰੁਪਿਆ ਕੋਆਪਰੇਟਿਵ ਮੂਵਮੈਂਟ ਦੇ ਰਾਹੀਂ ਐਡਵਾਂਸ ਕਰਕੇ ਲੋਕਾਂ ਤਕ ਪਹੁੰਚਾਵਾਂਗੇ । ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਸਮਾਲ ਅਤੇ ਮਾਰਜਿਨਲ ਫਾਰਮਰਜ਼ ਜਿਹੜੇ ਹਨ, ਉਨ੍ਹਾਂ ਦੀ ਕਿਸਮਤ ਬਦਲਣ ਲਈ, ਉਨ੍ਹਾਂ ਦੀ ਮੱਦਦ ਕਰਨ ਲਈ ਖਾਸ ਧਿਆਨ ਹੈ। ਸਾਲ 1977-78 ਵਿੱਚ, ਡਿਪਟੀ ਸਪੀਕਰ ਸਾਹਿਬ, 67 ਕਰੋੜ ਰੁਪਿਆ ਕਿਸਾਨਾਂ ਨੂੰ ਮਿਲਿਆ ਸੀ, 1978-79 ਵਿੱਚ 39 ਕਰੋੜ ਰੁਪਿਆ ਅਤੇ 1979-80 ਵਿੱਚ 66 ਕਰੋੜ ਰੁਪਿਆ ਮਿਲਿਆ ਸੀ । 1980-81 ਵਿੱਚ ਅਸੀਂ ਆ ਕੇ ਸਮਾਲ ਤੇ ਮਾਰਜਿਨਲ ਫਾਰਮਰਜ਼ ਨੂੰ 96 ਕਰੋੜ ਰੁਪਿਆ ਦਿੱਤਾ ਔਰ ਆਉਣ ਵਾਲੇ ਵਕਤ ਵਿਚ ਅਸੀਂ 120 ਕਰੋੜ ਰੁਪਿਆ ਉਨ੍ਹਾਂ ਨੂੰ ਦੇਵਾਂਗੇ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਇਹ ਕੁਆਪਰੇਟਿਵ ਲਹਿਰ ਮਰ ਨਹੀਂ ਸਕਦੀ ਭਾਵੇ ਕੋਈ ਇਸ ਨੂੰ ਕਿੰਨਾ ਵੀ ਮਾਰਨਾ ਚਾਹੇ। ਪੰਜਾਬ ਸਰਕਾਰ ਇਸ ਨੂੰ ਜ਼ਿੰਦਾ ਰਖੇਗੀ ਔਰ ਇਸ ਦੇ ਵਿੱਚ ਜਿਹੜੀਆਂ ਕਮੀਆਂ ਹਨ, ਜਿਹੜੀਆਂ ਕੋਆਪਰੇਟਿਵ ਐਕਟ ਦੇ ਵਿੱਚ ਰੁਕਾਵਟਾਂ ਹਨ ਜਾਂ ਕਲੱਬਿੰਗ ਜੋ ਪਿਛੇ ਕੀਤੀ ਗਈ ਸੀ, ਉਸ ਦੇ ਨਾਲ ਜੋ ਗਲਤੀਆਂ ਕੀਤੀਆਂ ਹਨ ਜਿਸ ਦਾ ਲੋਕਾਂ ਨੂੰ ਸਹੀ ਫਾਇਦਾ ਨਹੀਂ ਉਠਾਉਣ ਦਿੱਤਾ ਹੁਣ ਪੰਜਾਬ ਸਰਕਾਰ ਕੋਆਪਰੇਟਿਵ ਲਹਿਰ ਦਾ ਲੋਕਾਂ ਤਕ ਸਹੀ ਫਾਇਦਾ ਪਹੁੰਚਾਵੇਗੀ ਔਰ ਉਸ ਦੇ ਵਿੱਚ ਜੋ ਕਮੀਆਂ ਹਨ ਉਹ ਦਰੁਸਤ ਕਰੇਗੀ । ਪਿੰਡ ਪਿੰਡ ਵਿੱਚ ਕੋਆਪਰੇਟਿਵ ਸੋਸਾਇਟੀ ਬਣਾਉਣ ਦਾ ਸਾਡਾ ਖਿਆਲ ਹੈ, ਸਾਡਾ ਟੀਚਾ ਹੈ ਤਾਕਿ ਲੋਕ ਇਨ੍ਹਾਂ ਦਾ ਵੱਧ ਤੋਂ ਵੱਧ ਫਾਇਦਾ ਉਠਾ ਸਕਣ । ਅਸੀਂ ਨਹੀਂ ਚਾਹੁੰਦੇ ਕਿ ਛੋਟੇ ਛੋਟੇ ਕਿਸਾਨਾਂ ਨੂੰ, ਸਮਾਲ ਔਰ ਮਾਰਜਿਨਲ ਫਾਰਮਰਜ਼ ਨੂੰ ਜਿਹੜੇ ਦੁੱਖ ਹੁੰਦੇ ਹਨ, ਜਿਹੜੀਆਂ ਤਕਲੀਫਾਂ ਹੁੰਦੀਆਂ ਹਨ, ਜਿਹੜੀਆਂ ਪ੍ਰੇਸ਼ਾਨੀਆਂ ਹੁੰਦੀਆਂ ਹਨ, ਉਹ ਹੋਣ ਅਤੇ ਅਸੀਂ ਉਨ੍ਹਾਂ ਦੇ ਦੁਖਾਂ ਨੂੰ, ਤਕਲੀਫਾਂ ਨੂੰ, ਪ੍ਰੇਸ਼ਾਨੀਆਂ ਨੂੰ ਘੱਟ ਕਰਨ ਲਈ ਉਪਰਾਲੇ ਕਰਾਂਗੇ । ਜਿਥੋਂ ਤਕ ਇਸ ਦੇ ਇਮਪਲਾਈਜ਼ ਦੀਆਂ ਪ੍ਰੇਸ਼ਾਨੀਆਂ ਔਰ ਤਕਲੀਫਾਂ ਦਾ ਸਬੰਧ ਹੈ, ਉਸ ਦੇ ਲਈ ਗੌਰਮਿੰਟ ਦਾ ਦਰਵਾਜ਼ਾ ਹਰ ਵੇਲੇ ਖੁਲ੍ਹਾ ਹੈ ਔਰ ਉਨ੍ਹਾਂ ਦੀ ਕੋਈ ਵੀ ਜਾਇਜ਼ ਤਕਲੀਫ ਹੋਵੇ ਉਹ

ਸੁਣਨ ਲਈ ਪੰਜਾਬ ਸਰਕਾਰ ਤਿਆਰ ਹੈ ਲੇਕਿਨ ਕੋਈ ਵੀ ਐਸਾ ਤਰੀਕਾ ਜਿਸ ਦੇ ਨਾਲ ਪ੍ਰਾਪਰਟੀ ਨੂੰ ਨੁਕਸਾਨ ਹੋਵੇ, ਨੇਸ਼ਨ ਦਾ ਨੁਕਸਾਨ ਹੋਵੇ, ਪੰਜਾਬ ਦਾ ਨੁਕਸਾਨ ਹੋਵੇ ਉਹ ਕੋਈ ਵੀ ਗੱਲ ਪੰਜਾਬ ਸਰਕਾਰ ਬਰਦਾਸ਼ਤ ਨਹੀਂ ਕਰੇਗੀ। ਡਿਪਟੀ ਸਪੀਕਰ ਸਾਹਿਬ, ਕੋਆਪ੍ਰੇਟਿਵ ਸੋਸਾਇਟੀਜ਼ ਦੇ ਸੈਕਟਰੀਜ਼ ਦਾ ਮੁਤਾਲਬਾ ਨਾ-ਵਾਜਿਬ ਸੀ। ਉਨ੍ਹਾਂ ਨੂੰ ਹਰ ਸੋਸਾਇਟੀ ਆਪਣੇ ਮੀਨਜ਼ ਦੇ ਮੁਤਾਬਿਕ ਤਨਖਾਹ ਦਿੰਦੀ ਹੈ। ਉਨ੍ਹਾਂ ਦਾ ਕਾਡਰ ਪ੍ਰੋਵਿੰਸ਼ੇਲਾਈਜ਼ਡ ਕਾਡਰ ਹੋਵੇ ਐਸਾ ਮੁਮਕਿਨ ਨਹੀਂ ਸੀ ਕਿਉਂਕਿ ਕਈ ਹੋਰ ਪ੍ਰੋਵਿੰਸ਼ਿਲਾਈਜ਼ਡ ਕਾਡਰ ਹਨ ਇਨ੍ਹਾਂ ਨੂੰ ਕਰਨ ਨਾਲ ਔਕੜਾਂ ਹੋਣਗੀਆਂ। ਕੋਆਪਰੇਟਿਵ ਅਦਾਰਾ ਤਾਂ ਇਕ ਐਸਾ ਅਦਾਰਾ ਹੈ ਜਿਸ ਵਿਚ ਦੇਖ ਰੇਖ ਪੰਜਾਬ ਸਰਕਾਰ ਦੀ ਜ਼ਰੂਰ ਹੁੰਦੀ ਹੈ ਲੇਕਿਨ ਆਪਣੇ ਤੌਰ ਤੇ ਕੋਆਪਰੇਟਿਵ ਲਹਿਰ ਜੋ ਹੈ ਉਸ ਦੇ ਵਿਚ ਕੁਝ ਲੋਕ ਚੁਣੇ ਹੋਏ ਹਨ ਜੋ ਉਸ ਨੂੰ ਚਲਾਉਂਦੇ ਹਨ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਜਿਨ੍ਹਾਂ ਨੂੰ ਕੋਈ ਜਾਇਜ਼ ਤਕਲੀਫ ਹੈ, ਦੁਖ ਹੈ ਉਨ੍ਹਾਂ ਦੀ ਗਲ ਸੁਣਨ ਵਾਸਤੇ ਹਰ ਵੇਲੇ ਤਿਆਰ ਹਾਂ ਲੇਕਿਨ ਅਗਰ ਉਨ੍ਹਾਂ ਦੀ ਕੋਈ ਗਲਤ ਡੀਮਾਂਡ ਹੋਵੇ, ਕੋਈ ਐਸੀ ਗਲ ਹੋਵੇ ਜਿਹੜੀ ਪੰਜਾਬ ਦੇ ਹਿੱਤ ਵਿੱਚ ਨਾ ਹੋਵੇ ਉਸ ਨੂੰ ਪੰਜਾਬ ਸਰਕਾਰ ਮੰਨਣ ਲਈ ਤਿਆਰ ਨਹੀਂ। ਇਹ ਅਮੈਂਡਮੈਂਟ ਜੋ ਹੈ, ਡਿਪਟੀ ਸਪੀਕਰ ਸਾਹਿਬ, ਇਹ ਦੂਸਰੇ ਮੁਲਾਜ਼ਮਾਂ ਦੇ ਬਰਾਬਰ ਇਨ੍ਹਾਂ ਨੂੰ ਡੀ. ਏ. ਦੇਣ ਦੇ ਵਾਸਤੇ ਹੈ। ਕਾਮਰੇਡ ਸਾਹਿਬ ਨੇ ਇਥੇ ਕਿਹਾ ਹੈ ਕਿ ਇਸ ਦੇ ਨਾਲ ਉਨ੍ਹਾਂ ਨੂੰ ਬਹੁਤ ਨੁਕਸਾਨ ਪਹੁੰਚੇਗਾ, ਬਹੁਤ ਹਰਜਾ ਹੋਵੇਗਾ। ਮੈਂ ਇਕ ਗਲ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਆ ਅਸੀਂ ਸਮਾਜਵਾਦ ਲਿਆਉਣਾ ਹੈ ਜਾਂ ਨਹੀਂ ? ਕਿਆ ਅਸੀਂ ਅਮੀਰ ਗਰੀਬ ਦੇ ਫਰਕ ਨੂੰ ਮਿਟਾਉਣਾ ਹੈ, ਜਾਂ ਨਹੀਂ ? ਅਗਰ ਅਮੀਰ ਗਰੀਬ ਦੇ ਫਰਕ ਨੂੰ ਮਿਟਾਉਣਾ ਹੈ, ਸਮਾਜਵਾਦ ਲਿਆਉਣਾ ਹੈ ਤਾਂ ਸਾਨੂੰ ਬਰਾਬਰੀ ਵਲ ਆਉਣਾ ਪਵੇਗਾ। ਇਹ ਨਹੀਂ ਹੋਣਾ ਕਿ ਇਕ ਆਦਮੀ ਤਾਂ 10 ਹਜ਼ਾਰ ਰੁਪਏ ਤਨਖਾਹ ਲਵੇ ਔਰ ਇਕ ਆਦਮੀ ਚਾਰ ਪੰਜ ਸੌ ਰੁਪਏ ਤਨਖਾਹ ਲਵੇ। ਇਸ ਫਰਕ ਨੂੰ ਘਟਾਉਣਾ ਪਵੇਗਾ ਔਰ ਇਹ ਇਸ ਫਰਕ ਨੂੰ ਘਟਾਉਣ ਵਾਸਤੇ, ਅਮੀਰ ਗਰੀਬ ਦੇ ਫਰਕ ਨੂੰ ਘਟਾਉਣ ਵਾਸਤੇ ਹੀ ਕੀਤਾ ਜਾ ਰਿਹਾ ਹੈ। ਇਕ ਨੂੰ ਤਾਂ, ਡਿਪਟੀ ਸਪੀਕਰ ਸਾਹਿਬ, ਚਾਰ ਪੁਆਇੰਟ ਤੇ ਡੀ. ਏ. ਦਿੱਤਾ ਜਾਵੇ ਅਤੇ ਦੂਸਰਾ ਅੱਠ ਪੁਆਇੰਟ ਤੇ ਡੀ. ਏ. ਲਵੇ ਇਹ ਠੀਕ ਨਹੀਂ ਹੈ। ਅਸੀਂ ਤਾਂ ਬਰਾਬਰ ਕੀਤਾ ਹੈ। ਪੰਜਾਬ ਸਰਕਾਰ ਦੇ ਮੁਲਾਜ਼ਮ ਜਿਸ ਕਾਇਦੇ ਕਾਨੂੰਨ ਨਾਲ ਡੀ. ਏ. ਲੈਂਦੇ ਹਨ ਇਹ ਸਾਡੇ ਬੈਂਕਾਂ ਦੇ ਮੁਲਾਜ਼ਮ ਵੀ ਉਸੇ ਤਰ੍ਹਾਂ ਪ੍ਰਾਪਤ ਕਰਨ। ਇਹ ਵੀ ਅਗੇ ਤੋਂ ਕੀਤਾ ਹੈ ਅਤੇ ਪਿਛਲਾ ਜਿਹੜਾ ਇਹ ਲੈ ਚੁਕੇ ਹਨ ਉਸ ਤੇ ਸਾਨੂੰ ਕੋਈ ਇਤਰਾਜ਼ ਨਹੀਂ।

**ਕਾਮਰੇਡ ਰਾਜ ਕੁਮਾਰ :** ਐਫ. ਐਮ. ਸਾਹਿਬ ਨੇ ਕਿਹਾ ਸੀ ਕਿ ਮੈਨੂੰ ਇਸ ਗਲ ਦਾ ਜਵਾਬ ਦੇ ਦੇਣ। ਮੈਨੂੰ ਇਜਾਜ਼ਤ ਦਿਓ ਮੈਂ ਇਨ੍ਹਾਂ ਦਾ ਜਵਾਬ ਦੇ ਦਿਆਂ।

**ਸ਼੍ਰੀ ਡਿਪਟੀ ਸਪੀਕਰ :** ਕਾਮਰੇਡ ਜੀ, ਤੁਸੀਂ ਤਸ਼ਰੀਫ ਰਖੋ।

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਕੋਆਪਰੇਟਿਵ ਮੂਵਮੈਂਟ ਦੇ ਤਹਿਤ ਜਿਹੜੇ ਸ਼ਡਿਊਲਡ ਕਾਸਟਸ ਲੋਕ ਹਨ, ਉਨ੍ਹਾਂ ਨੂੰ ਕਰਜ਼ੇ ਨਹੀਂ ਮਿਲਦੇ ਔਰ ਕੱਮਰਸ਼ਿਅਲ ਬੈਂਕ ਵੀ

[ਸਰਦਾਰ ਦਲੀਪ ਸਿੰਘ ਪਾਂਧੀ]

ਉਨ੍ਹਾਂ ਨੂੰ ਕਰਜ਼ੇ ਦੇਣ ਲਈ ਤਿਆਰ ਨਹੀਂ ਹਨ। ਕੀ ਸਰਕਾਰ ਕੋਈ ਐਸਾ ਪ੍ਰਬੰਧ ਕਰੇਗੀ ਕਿ ਜਿਹੜੇ ਸ਼ਡਿਊਲਡ ਕਾਸਟਸ ਐਗਰੀਕਲਚਰ ਨਾਲ ਸਬੰਧ ਰਖਦੇ ਹਨ ਉਨ੍ਹਾਂ ਨੂੰ ਕਰਜ਼ੇ ਦਿਤੇ ਜਾਇਆ ਕਰਨਗੇ ਤਾ ਕਿ ਉਨ੍ਹਾਂ ਦੀ ਕੁਝ ਮਦਦ ਹੋ ਸਕੇ ?

**ਵਿੱਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਸ਼ਡਿਊਲਡ ਕਾਸਟਸ ਨਾਲ ਕੋਈ ਵਿਤਕਰਾ ਨਹੀਂ ਹੁੰਦਾ। ਕਈ ਮੈਂਬਰਜ਼ ਵੀ ਸ਼ਡਿਊਲਡ ਕਾਸਟਸ ਹਨ। ਬਹੁਤ ਸਾਰੀਆਂ ਸਕੀਮਾਂ ਸ਼ਡਿਊਲਡ ਕਾਸਟਸ ਲਈ ਹਨ, ਪਾਂਧੀ ਸਾਹਿਬ ਨੂੰ ਇਸ ਬਾਰੇ ਕੋਈ ਚਿੰਤਾ ਨਹੀਂ ਕਰਨੀ ਚਾਹੀਦੀ। ਪੰਜਾਬ ਸਰਕਾਰ ਸ਼ਡਿਊਲਡ ਕਾਸਟਸ ਨਾਲ ਖਾਸ ਹਮਦਰਦੀ ਹੀ ਨਹੀਂ ਰਖਦੀ ਬਲਕਿ ਉਨ੍ਹਾਂ ਨੂੰ ਉਪਰ ਉਠਾਉਣ ਵਾਸਤੇ ਹਰ ਯਤਨ ਕਰੇਗੀ।

**Mr. Deputy Speaker :** Question is—

That this House disapproves the Punjab Cooperative Societies (Amendment) Ordinance 1981 (Punjab Ordinance No. 7 of 1981)

*The motion was lost.*

**Mr. Deputy Speaker :** Question is—

That the Punjab Co-operative Societies (Amendment) Bill be taken into consideration at once.

*The motion was carried.*

**Mr. Deputy Speaker :** Now the House will proceed to consider the Bill Clause by Clause.

**Clause 2**

**Mr. Deputy Speaker :** Question is—

That Clause 2 stand part of the Bill.

*The motion was carried.*

**Clause 3**

**Mr. Deputy Speaker :** Question is—

That Clause 3 stand part of the Bill.

*The motion was carried.*

**Clause 1**

**Mr. Deputy Speaker :** Question is—

That Clause 1 stand part of the Bill.

*The motion was carried.*

## TITLE

**Mr. Deputy Speaker** : Question is—

That Title be the title of the Bill.

*The motion was carried.*

**Finance Minister** (Doctor Kewal Krishan) : Sir, I beg to move—

That the Punjab Co-operative Societies (Amendment) Bill be passed.

**Mr. Deputy Speaker** : Motion moved—

That the Punjab Co-operative Societies (Amendment) Bill be passed.

**Mr. Deputy Speaker** : Question is—

That the Punjab Co-operative Societies (Amendment) Bill be passed.

*The motion was carried.*

---

## OFFICIAL RESOLUTION IN RESPECT OF IMPLEMENTATION OF THE FAMILY WELFARE PROGRAMME IN THE STATE

**Mr. Deputy Speaker** : Health and Family Welfare Minister to please move the Resolution.

**Health and Family Welfare Minister** (Shri Sardari Lal Kapur) : Sir, I beg to move—

"In view of the seriousness of the situation created by the population explosion in the State, as indicated in the Census figures of 1981 and to effectively control it, this House recommends to the Government—

(1) to affirm its total commitment to the Family Welfare Programme and determination to take vigorous and speedy steps for the implementation of the Programme, with willing participation of the people of the State so as to achieve the targets set forth in the National Population Policy by the year 2000 A. D. or even earlier if possible. The targets fixed are :

(i) Birth rate of 21 per thousand population.

(ii) Death rate of 9 per thousand population.

(iii) Infant mortality rate of 60 per thousand live-birth.

(iv) 60 per cent of eligible couples to be covered by Family Planning.

(2) to involve Workers of all Political Parties, Voluntary Organisation Social Workers and other influential persons to co-operate with the Health and Family Welfare Department to effectively implement the targets, as laid down in the 'National Population Policy.

(3) That the existing organisations at the State level, District level and Block level should be fully utilised to monitor and supervise very closely the implementation of the Family Welfare Programme.

(4) to promote general community involvement in the said Programme."

**Mr. Deputy Speaker** : Motion moved—

"In view of the seriousness of the situation created by the population explosion in the State, as indicated in the Census figures of 1981 and to effectively control it, this House recommends to the Government

(1) to affirm its total commitment to the Family welfare Programme and determination to take vigorous and speedy steps for the implementation of the Programme, with willing participation of the people of the State, so as to achieve the targets set forth in the National Population Policy by the year 2000 A.D. or even earlier if possible. The targets fixed are :—

(i) Birth rate of 21 per thousand population.

(ii) Death rate of 9 per thousand population.

(iii) Infant mortality rate of 60 per thousand live-birth.

(iv) 60 per cent of eligible couples to be covered by Family Planning.

(2) to involve Workers of all Political Parties, Voluntary Organisations, Social Workers and other influential persons to cooperate with the Health and Family Welfare Department to effectively implement the targets, as laid down in the 'National Population Policy.'

(3) that the existing organisations at the State Level, District level and Block level should be fully utilised to monitory and supervise very closely the implementation of the Family Welfare Programme.

(4) to promote general community involvement in the said Programme."

ਸ੍ਰੀ ਵਿਨੋਦ ਕੁਮਾਰ ਸ਼ਰਮਾ ਵਲੋਂ ਅਮੈਂਡਮੈਂਟ ਆਈ ਹੈ ਉਹ ਮੂਵ ਕਰਨ ।

**ਸ੍ਰੀ ਵਿਨੋਦ ਕੁਮਾਰ ਸ਼ਰਮਾਂ** (ਬਨੂੜ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਰੈਜ਼ੋਲਿਊਸ਼ਨ ਵਿਚ ਅਮੈਂਡਮੈਂਟ ਲਿਆਉਣੀ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਕਿ ਬਹੁਤ ਦੇਰ ਤੋਂ ਬਾਅਦ ਇਸ ਕੰਮ ਨੂੰ ਫਿਰ ਚਾਲੂ ਕੀਤਾ ਜਾ ਰਿਹਾ ਹੈ। ਮੇਰੀ ਅਮੈਂਡਮੈਂਟ ਇਹ ਹੈ ।

Sir, I beg to move—

(1) In part 1, line 6, *for* "2000 A.D." *substitute* "1991 A.D."

(2) After part 4, the following new part be added :—

"5. to make efforts to control the birth rate so as to achieve zero growth rate by "2000 A.D."

ਡਿਪਟੀ ਸਪੀਕਰ ਸਾਹਿਬ, ਮੈਂ ਇਸ ਅਮੈਂਡਮੈਂਟ ਰਾਹੀਂ ਕੁਝ ਗਲਾਂ ਇਸ ਹਾਊਸ ਦੇ ਸਾਹਮਣੇ ਲਿਆਉਣਾ ਚਾਹੁੰਦਾ ਹਾਂ । 1947 ਵਿਚ ਜਦੋਂ ਸਾਡਾ ਦੇਸ਼ ਆਜ਼ਾਦ ਹੋਇਆ ਉਦੋਂ ਸਾਡੇ ਦੇਸ਼ ਦੀ ਪਾਪੂਲੇਸ਼ਨ 37 ਕਰੋੜ ਦੇ ਕਰੀਬ ਸੀ, ਜਿਹੜੀ ਅੱਜ ਵੱਧ ਕੇ 68 ਕਰੋੜ ਹੋ ਚੁਕੀ ਹੈ । ਇਹ ਪਿਛਲੇ 33 ਸਾਲਾਂ ਦੇ ਵਿਚ ਐਨੀ ਹੋਈ ਹੈ । ਕਾਂਗਰਸ ਰਾਜ ਦੇ ਤਹਿਤ ਜੋ ਦੇਸ਼ ਨੇ ਤਰੱਕੀ ਕੀਤੀ, ਪੰਜਾਬ ਦੇ ਵਿਚ ਜੋ ਤਰੱਕੀ ਹੋਈ, ਉਸ ਦੇ ਇੰਨੇ ਚੰਗੇ ਸਿੱਟੇ ਲੋਕਾਂ ਦੇ ਸਾਹਮਣੇ ਨਹੀਂ ਆ ਸਕੇ ਕਿਉਂਕਿ ਦੇਸ਼ ਵਿਚ ਵੱਧ ਰਹੀ ਆਬਾਦੀ ਨੂੰ ਨਹੀਂ ਰੋਕ ਸਕੇ। 1977 ਤੋਂ ਪਹਿਲਾਂ ਸਵਰਗੀਏ ਸੰਜੇ ਗਾਂਧੀ ਜੀ ਨੇ ਬੜੇ ਜ਼ੋਰ ਨਾਲ ਸਾਰੇ ਦੇਸ਼ ਵਿਚ ਫੈਮਿਲੀ ਪਲਾਨਿੰਗ ਦਾ ਪਰੋਗਰਾਮ ਚਲਾਇਆ ਸੀ ਅਤੇ ਬੜੇ ਅੱਛੇ ਸਿੱਟੇ ਨਿਕਲਣੇ ਸੀ । ਪਰ ਉਸ ਦੇ ਰਿਜ਼ਲਟ ਸਾਡੇ ਸਾਹਮਣੇ ਨਹੀਂ ਆ ਸਕੇ, ਕਿਉਂਕਿ ਫੈਮਿਲੀ ਪਲਾਨਿੰਗ ਦਾ ਜਿਹੜਾ ਪਰੋਗਰਾਮ ਅਸੀਂ ਅੱਜ ਸ਼ੁਰੂ ਕਰਾਂਗੇ

ਉਸ ਦੇ ਸਿੱਟੇ ਸਾਡੇ ਸਾਹਮਣੇ 20 ਸਾਲ ਬਾਅਦ ਆਉਣਗੇ । 1977 ਦੀਆਂ ਚੋਣਾਂ ਵਿਚ ਆਪੋਜ਼ੀਸ਼ਨ ਪਾਰਟੀਆਂ ਨੇ ਜਿਨ੍ਹਾਂ ਦੀ ਸਰਕਾਰ ਬਣੀ ਸੀ, ਇਸ ਅਹਿਮ ਮਸਲੇ ਨੂੰ ਜਿਹੜੇ ਲੋਕ ਭਲਾਈ ਵਾਸਤੇ ਕੰਮ ਹੋ ਰਿਹਾ ਸੀ, ਇਸ ਨੂੰ ਕੰਡੈਮ ਕੀਤਾ । ਉਹ ਲੋਕੀਂ ਜਿਹੜੇ ਕਹਿੰਦੇ ਸਨ ਕਿ ਫੈਮਿਲੀ ਪਲਾਨਿੰਗ ਰਾਹੀਂ ਲੋਕਾਂ ਨੂੰ ਨੁਕਸਾਨ ਪਹੁੰਚਿਆ ਹੈ, ਮੈਂ ਕਹਿੰਦਾ ਹਾਂ ਕਿ ਉਹ ਆਪਣੇ ਦਿਲ ਤੋਂ ਪੁਛ ਕੇ ਵੇਖਣ ਤਾਂ ਉਹ ਇਸ ਗਲ ਤੋਂ ਇਨਕਾਰ ਨਹੀਂ ਕਰ ਸਕਦੇ ਕਿ ਦੇਸ਼ ਦੀ ਤਰੱਕੀ ਲਈ ਜ਼ਰੂਰੀ ਹੈ ਕਿ ਪਾਪੂਲੇਸ਼ਨ ਗਰੋਥ ਨੂੰ ਰੋਕਿਆ ਜਾਵੇ ਅਤੇ ਇਸ ਨੂੰ ਜ਼ੀਰੋ ਰੇਟ ਤੇ ਲਿਆਂਦਾ ਜਾਵੇ । ਪਤਾ ਨਹੀਂ ਛੋਟੇ ਮੋਟੇ ਫਾਇਦਿਆਂ ਵਾਸਤੇ ਜਾਂ ਸਰਕਾਰ ਵਿਚ ਆਉਣ ਵਾਸਤੇ ਲੋਕਾਂ ਨੂੰ ਗੁੰਮਰਾਹ ਕਰਦੇ ਰਹੇ ਅਤੇ ਜੋ ਅਪੋਜ਼ੀਸਨ ਪਾਰਟੀਆਂ ਨੇ 1977 ਵਿੱਚ ਰੋਲ ਅਦਾ ਕੀਤਾ, ਉਸ ਨੂੰ ਇਤਿਹਾਸ ਕਦੇ ਵੀ ਮੁਆਫ ਨਹੀਂ ਕਰੇਗਾ ਕਿਉਂਕਿ 1977 ਤੋਂ 1980 ਤਕ ਫੈਮਿਲੀ ਪਲਾਨਿੰਗ ਜਿਸ ਦਾ ਨਾਂ ਕੇਂਦਰੀ ਸਿਹਤ ਮੰਤਰੀ ਨੇ ਬਦਲ ਕੇ ਫੈਮਿਲੀ ਵੈਲਫੇਅਰ ਰਖ ਦਿਤਾ ਸੀ, ਪਤਾ ਨਹੀਂ ਇਸ ਦੇ ਪਿਛੇ ਉਨ੍ਹਾਂ ਦੀ ਕੀ ਭਾਵਨਾ ਸੀ, ਲੇਕਿਨ ਇਹ ਨਾਂ ਦੇਣ ਦੇ ਬਾਵਜੂਦ ਜੋ ਦੇਸ਼ ਵਿੱਚ ਫੈਮਿਲੀ ਪਲਾਨਿੰਗ ਦੀ ਲਹਿਰ ਚਲੀ ਸੀ, ਉਸ ਨੂੰ ਇਨ੍ਹਾਂ ਨੇ ਬੰਦ ਕਰ ਦਿਤਾ । 1977 ਤੋਂ 1980 ਤਕ ਦੇਸ਼ ਵਿੱਚ ਫੈਮਿਲੀ ਪਲਾਨਿੰਗ ਰਾਹੀਂ ਬਰਥ ਕੰਟਰੋਲ ਦਾ ਜਿਹੜਾ ਕੰਮ ਹੋ ਰਿਹਾ ਸੀ, ਉਹ ਬੰਦ ਹੋ ਗਿਆ । ਅੱਜ ਸਾਡੀ ਪੰਜਾਬ ਸਰਕਾਰ ਨੇ ਨੈਸ਼ਨਲ ਪਾਲਿਸੀ ਨੂੰ ਮੱਦੇ ਨਜ਼ਰ ਰਖਦੇ ਹੋਏ ਇਸ ਪ੍ਰੋਗਰਾਮ ਨੂੰ ਇੰਪਲੀਮੈਂਟ ਕਰਨ ਲਈ ਇਕ ਰੈਜ਼ੋਲਿਊਸ਼ਨ ਲਿਆਂਦਾ ਹੈ। ਮੈਂ ਇਸ ਰੈਜ਼ੋਲਿਊਸ਼ਨ ਵਿੱਚ ਅਮੈਂਡਮੈਂਟਾਂ ਦਿੱਤੀਆਂ ਹਨ । ਜਦੋਂ ਇਸ ਗਲ ਨੂੰ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਅਤੇ ਮੰਨਦੇ ਹਾਂ ਅਤੇ ਮੇਰਾ ਖਿਆਲ ਹੈ ਕਿ ਅੱਜ ਦੇ ਹਾਲਾਤ ਨੂੰ ਮਦੇ ਨਜ਼ਰ ਰਖਦੇ ਹੋਏ ਇਸ ਹਾਊਸ ਵਿਚ ਜਿਤਨੇ ਆਨਰੇਬਲ ਮੈਂਬਰ ਬੈਠੇ ਹਨ ਚਾਹੇ ਉਹ ਆਪੋਜ਼ੀਸ਼ਨ ਬੈਂਚਾਂ ਤੇ ਬੈਠੇ ਹਨ ਅਤੇ ਚਾਹੇ ਟ੍ਰੈਜ਼ਰੀ ਬੈਂਚਾਂ ਤੇ ਬੈਠੇ ਹਨ, ਉਹ ਇਸ ਗਲ ਨੂੰ ਮੰਨਣਗੇ ਕਿ ਇਹ ਰੈਜ਼ੋਲਿਊਸ਼ਨ ਸਾਡੇ ਦੇਸ਼ ਦੀ ਤਰੱਕੀ ਵਾਸਤੇ ਬਹੁਤ ਅਹਿਮੀਅਤ ਰਖਦਾ ਹੈ ਅਤੇ ਇਸ ਨੂੰ ਯੂਨਾਨੀਮਸਲੀ ਪਾਸ ਕਰਨ ਵਿਚ ਸਾਡੀ ਮਦਦ ਕਰਨਗੇ ।

ਡਿਪਟੀ ਸਪੀਕਰ ਸਾਹਿਬ, ਮੈਂ ਇਸ ਦੇ ਬਾਰੇ ਦੋ ਤਿੰਨ ਗਲਾਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ । ਇਥੇ ਕਿਹਾ ਗਿਆ ਹੈ ਕਿ 2000 ਏ. ਡੀ. ਤਕ ਅਸੀਂ 21 ਪਰ ਥਾਊਜ਼ੰਡ ਬਰਥ ਰੇਟ ਲਿਆਉਣਾ ਹੈ । ਇਹ ਬਹੁਤ ਲੰਮਾ ਅਰਸਾ ਹੈ । ਸਾਨੂੰ ਇਹ ਟੀਚਾ 1991 ਏ. ਡੀ. ਤਕ ਰਖਣਾ ਚਾਹੀਦਾ ਹੈ। ਸਾਨੂੰ ਪਤਾ ਹੈ ਕਿ ਜੇ ਅੱਜ ਕੋਈ ਇਸ ਮਾਮਲੇ ਵਿਚ ਕਦਮ ਚੁਕਾਂਗੇ ਤਾਂ ਉਸ ਦੇ ਸਿਟੇ 20 ਸਾਲਾਂ ਬਾਅਦ ਨਿਕਲਣਗੇ। ਇਸ ਗਲ ਨੂੰ ਮੱਦੇ ਨਜ਼ਰ ਰਖਦੇ ਹੋਏ ਕਿ ਆਉਣ ਵਾਲੀ ਨਸਲਾਂ ਸਾਨੂੰ ਮੁਆਫ ਨਹੀਂ ਕਰਨਗੀਆਂ ਅਗਰ ਅਸੀਂ ਇਸ ਪਾਸੇ ਕਦਮ ਨਾ ਚੁਕੇ ਕਿਉਂਕਿ ਜਿਹੜੀ ਜ਼ਮੀਨ ਅਸੀਂ ਹੁਣ ਕਾਸ਼ਤ ਲਈ ਵਰਤ ਰਹੇ ਹਾਂ ਉਸ ਦੀ ਬੜੀ ਘਾਟ ਹੋ ਜਾਵੇਗੀ । ਅਜ ਤਾਂ ਅਸੀਂ ਪੰਜ ਏਕੜ ਜ਼ਮੀਨ ਹਰ ਕਿਸਾਨ ਨੂੰ ਦੇਣ ਲਈ ਕਹਿਦੇ ਹਾਂ । ਅਗਰ 2000 ਏ. ਡੀ. ਤਕ ਇਸ ਨੂੰ ਕੰਟਰੋਲ ਨਾ ਕੀਤਾ ਗਿਆ ਤਾਂ ਹੋ ਸਕਦਾ ਹੈ ਕਿ ਹਿੰਦੁਸਤਾਨ ਦੀ ਪਾਪੂਲੇਸ਼ਨ 1000 ਕਰੋੜ ਦੇ ਕਰੀਬ ਹੋ ਜਾਵੇ ਅਤੇ ਲੋਕਾਂ ਨੂੰ ਕਾਸ਼ਤ ਕਰਨ ਲਈ ਇਕ ਏਕੜ ਵੀ ਜ਼ਮੀਨ ਨਾ ਮਿਲੇ । ਇਕੋ ਕਿਆਸ ਪੈਦਾ ਹੋ ਜਾਣਗੇ ਅਤੇ ਦੇਸ਼ ਨੂੰ ਖਤਰਾ ਪੈਦਾ ਹੋ ਜਾਵੇਗਾ । ਸ਼ਾਇਦ ਐਸਾ ਖਤਰਾ ਐਟਮ ਬੰਬ ਤੋਂ ਵੀ ਸਾਡੇ ਦੇਸ਼ ਨੂੰ ਨਾ ਹੋਵੇ । ਮੇਰੀ ਇਹ ਗੁਜ਼ਾਰਿਸ਼ ਹੈ ਕਿ ਇਹ ਅਮੈਂਡਮੈਂਟ ਮੰਨਕੇ ਇਹ ਟੀਚਾ 2000 ਏ. ਡੀ. ਦੀ ਥਾਂ 1991 ਤਕ ਪੂਰਾ ਕਰਨ ਦਾ ਪ੍ਰੋਗਰਾਮ ਬਣਾਉਣ । ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਜਿਸ ਤਰ੍ਹਾਂ ਇਸ ਦੇਸ਼ ਵਿਚ ਪੰਜਾਬ ਹਰ ਖੇਤਰ ਵਿਚ ਅੱਗੇ ਨਿਕਲਿਆ ਹੈ, ਚਾਹੇ ਉਹ ਖੇਤੀ ਬਾੜੀ ਦੇ ਉਤਪਾਦਨ ਦਾ ਖੇਤਰ ਹੈ, ਚਾਹੇ ਪਰ ਕੈਪੀਟਾ ਇਨਕਮ ਦਾ ਖੇਤਰ ਹੈ,

[ਸ਼੍ਰੀ ਵਿਨੋਦ ਕੁਮਾਰ ਸ਼ਰਮਾ]

ਇਸੇ ਤਰ੍ਹਾਂ ਇਸ ਮਾਮਲੇ ਵਿੱਚ ਵੀ ਇਹ ਸੂਬਾ ਅਗੇ ਨਿਕਲੇ ਕਿਉਂਕਿ ਪੰਜਾਬ ਦੇ ਲੋਕ ਬਹੁਤ ਮਿਹਨਤੀ ਹਨ ਅਤੇ ਇਸ ਪਾਸੇ ਧਿਆਨ ਦਿੰਦੇ ਹਨ। ਉਨ੍ਹਾਂ ਦੇ ਵਿਚ ਦੇਸ਼ ਪਿਆਰ ਦਾ ਜਜ਼ਬਾ ਬਹੁਤ ਹੈ। ਮੇਰਾ ਖਿਆਲ ਹੈ ਕਿ 2000 ਏ. ਡੀ. ਤਕ ਸਾਨੂੰ ਬਰਥ ਰੇਟ ਕੰਟਰੋਲ ਕਰ ਕੇ ਜ਼ੀਰੋ ਰੇਟ ਤੇ ਲਿਆਉਣਾ ਚਾਹੀਦਾ ਹੈ ਤਾਂ ਕਿ ਸਾਡੀ ਉੱਨਤੀ ਹੋਰ ਚੰਗੀ ਤਰ੍ਹਾਂ ਹੋ ਸਕੇ। ਮੈਂ ਸਰਕਾਰ ਨੂੰ ਕਹਿਣਾ ਚਾਹਾਂਗਾ ਕਿ ਸਾਰਿਆਂ ਅਦਾਰਿਆਂ ਨੂੰ ਇਸ ਵਿੱਚ ਸ਼ਾਮਲ ਕੀਤਾ ਜਾਵੇ। ਮੈਂ ਕਹਿੰਦਾ ਹਾਂ ਕਿ ਲੋਕਾਂ ਵਿਚ ਕਾਨਫੀਡੈਂਸ ਕਰੀਏਟ ਕਰਨਾ ਚਾਹੀਦਾ ਹੈ। ਲੇਕਿਨ ਇਕ ਸਾਡੇ ਕੇਂਦਰੀ ਮੰਤਰੀ ਨੇ 5000 ਰੁਪਏ ਦਾ ਇਨਾਮ ਅਨਾਊਂਸ ਕੀਤਾ ਸੀ ਕਿ ਅਗਰ ਕਿਸੇ ਨਾਲ ਫੈਮਿਲੀ ਪਲਾਨਿੰਗ ਪ੍ਰੋਗਰਾਮ ਦੇ ਅਧੀਨ ਕਾਂਗਰਸ ਸਰਕਾਰ ਦੇ ਰਾਜ ਵਿਚ ਜ਼ਿਆਦਤੀ ਕੀਤੀ ਗਈ ਹੈ ਤਾਂ ਉਸ ਨੂੰ 5,000 ਰੁਪਏ ਦਾ ਇਨਾਮ ਦੇਵਾਂਗੇ ਜਾਂ ਇਹ ਮੁਆਵਜ਼ੇ ਦੇ ਰੂਪ ਵਿਚ ਦੇਵਾਂਗੇ। ਮੇਰਾ ਖਿਆਲ ਹੈ ਕਿ ਪੰਜਾਬ ਵਿਚੋਂ ਕੋਈ ਵੀ ਕੇਸ ਕੇਂਦਰ ਦੀ ਸਰਕਾਰ ਕੋਲ ਨਹੀਂ ਜਾ ਸਕਿਆ ਜਿਸ ਵਿੱਚ ਕਿਸੇ ਨਾਲ ਜ਼ਿਆਦਤੀ ਹੋਈ ਹੋਵੇ ਫੈਮਿਲੀ ਪਲਾਨਿੰਗ ਦੇ ਨਾਂ ਉਤੇ। ਮੈਂ ਨਹੀਂ ਕਹਿੰਦਾ ਕਿ ਕਿਸੇ ਤਰ੍ਹਾਂ ਦੀ ਜ਼ਿਆਦਤੀ ਇਸ ਪ੍ਰੋਗਰਾਮ ਦੇ ਅਧੀਨ ਕਰਨੀ ਚਾਹੀਦੀ ਹੈ। ਸਾਨੂੰ ਲੋਕਾਂ ਵਿਚ ਅਵੇਕਨਿੰਗ ਲਿਆਉਣੀ ਚਾਹੀਦੀ ਹੈ। ਲੇਕਿਨ ਕੀ ਅਸੀਂ ਫੈਮਿਲੀ ਪਲਾਨਿੰਗ ਦੀਆਂ ਫੈਸਿਲਟੀਜ਼ ਲੋਕਾਂ ਨੂੰ ਦਿੰਦੇ ਹਾਂ। ਇਹ ਬੜਾ ਅਹਿਮ ਅਤੇ ਜ਼ਰੂਰੀ ਮਸਲਾ ਹੈ। ਗਲਾਂ ਬਾਤਾਂ ਨਾਲ ਫੈਮਿਲੀ ਪਲਾਨਿੰਗ ਨਹੀਂ ਹੋ ਸਕਦੀ। ਅਸੀਂ ਬੜੀ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਪਿੰਡਾਂ ਵਿਚ ਰਹਿਣ ਵਾਲੇ ਲੋਕਾਂ ਨੂੰ ਐਨੀ ਐਜੂਕੇਸ਼ਨ ਨਹੀਂ ਮਿਲੀ ਕਿ ਉਹ ਖੁਦ ਜਾ ਕੇ ਡਿਸਪੈਂਸਰੀ ਜਾਂ ਕੈਮਿਸਟ ਦੀ ਦੁਕਾਨ ਤੋਂ ਫੈਮਿਲੀ ਪਲਾਨਿੰਗ ਲਈ ਜ਼ਰੂਰੀ ਚੀਜ਼ਾਂ ਖਰੀਦ ਸਕਣ। ਉਨ੍ਹਾਂ ਵਿਚ ਇਤਨੀ ਜਾਗ੍ਰਿਤੀ ਨਹੀਂ ਕਿ ਉਹ ਆਪ ਜਾ ਕੇ ਆਪਣੀ ਮੁਸ਼ਕਲ ਡਾਕਟਰ ਨੂੰ ਦਸ ਸਕਣ। ਜਿਤਨੀ ਦੇਰ ਸਰਕਾਰ ਪੂਰੇ ਕਾਨਫੀਡੈਂਸ ਨਾਲ ਲੋਕਾਂ ਨੂੰ ਉਹ ਫੈਸਿਲਟੀਜ਼ ਨਹੀਂ ਪਹੁੰਚਾ ਸਕਦੀ ਜਿਨ੍ਹਾਂ ਦੀ ਫੈਮਿਲੀ ਪਲਾਨਿੰਗ ਵਾਸਤੇ ਜ਼ਰੂਰਤ ਹੈ ਉਤਨੀ ਦੇਰ ਤਕ ਮੈਂ ਨਹੀਂ ਸਮਝਦਾ ਕਿ ਸਾਡਾ ਪ੍ਰੋਗਰਾਮ ਕਾਮਯਾਬ ਹੋ ਸਕਦਾ ਹੈ। ਜਿਸ ਤਰ੍ਹਾਂ ਪਿੰਡਾਂ ਵਿਚੋਂ ਮਲੇਰੀਆ ਦੂਰ ਕਰਨ ਵਾਸਤੇ, ਪਾਣੀ ਸਾਫ ਕਰਨ ਵਾਸਤੇ ਵਾਰ ਫੁਟਿੰਗ ਤੇ ਡਰਾਈਵ ਸ਼ੁਰੂ ਕੀਤਾ ਗਿਆ ਸੀ ਜਿਸ ਤਰ੍ਹਾਂ ਚੇਚਕ ਦੀ ਬਿਮਾਰੀ ਨੂੰ ਖਤਮ ਕਰਨ ਵਾਸਤੇ ਡਰਾਈਵ ਸ਼ੁਰੂ ਕੀਤਾ ਗਿਆ ਸੀ ਉਸੇ ਤਰ੍ਹਾਂ ਸਰਕਾਰ ਨੂੰ ਇਹ ਤਹੱਈਆ ਕਰ ਲੈਣਾ ਚਾਹੀਦਾ ਹੈ ਕਿ ਜਿਹੜੀਆਂ ਦਵਾਈਆਂ ਅਤੇ ਹੋਰ ਸਾਧਨ ਫੈਮਿਲੀ ਨੂੰ ਕੰਟਰੋਲ ਕਰਨ ਵਾਸਤੇ ਚਾਹੀਦੇ ਹਨ ਉਹ ਲੋਕਾਂ ਨੂੰ ਘਰ ਵਿਚ ਹੀ ਮਿਲਣ, ਉਨ੍ਹਾਂ ਦੇ ਦਰਵਾਜ਼ੇ ਤੇ ਪਹੁੰਚਣ ਉਨ੍ਹਾਂ ਨੂੰ ਇਸ ਵਿੱਚ ਸ਼ਰਮ ਮਹਿਸੂਸ ਨਾ ਹੋਵੇ। ਸਰਕਾਰ ਨੂੰ ਸਟੈਪਸ ਲੈਣੇ ਚਾਹੀਦੇ ਹਨ ਕਿ ਜਿਥੇ ਡਿਸਪੈਂਸਰੀਆਂ ਹੋਣ, ਉਥੋਂ ਦੇ ਡਾਕਟਰਾਂ ਦਾ ਫਰਜ਼ ਹੈ ਕਿ ਉਹ ਹਰੇਕ ਦੇ ਦਰਵਾਜ਼ੇ ਤੇ ਜਾ ਕੇ ਲਿਟਰੇਚਰ ਪਹੁੰਚਾਉਣ ਅਤੇ ਲੋਕਾਂ ਨੂੰ ਵੱਡੀ ਫੈਮਿਲੀ ਦੇ ਨੁਕਸਾਨ ਅਤੇ ਛੋਟੀ ਫੈਮਿਲੀ ਦੇ ਦੇਸ਼ ਨੂੰ ਅਤੇ ਉਸ ਨੂੰ ਕੀ ਫਾਇਦੇ ਹਨ, ਉਹ ਦੱਸਣ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਔਰ ਇਸ ਅਮੈਂਡਮੈਂਟ ਨਾਲ ਇਸ ਰੈਜ਼ੋਲਿਊਸ਼ਨ ਦਾ ਸਮਰਥਨ ਕਰਦਾ ਹਾਂ।

**Mr. Deputy Speaker** : Motion moved—

(1) In part 1, line 6, *for* "2000 A.D." *substitute* "1991 A.D."

(2) After part 4, the following new part be added :—

"5. to make efforts to control the birth rate so as to achieve zero growth rate by 2000 A.D."

**ਕਾਮਰੇਡ ਰਾਜ ਕੁਮਾਰ (ਧਾਰੀਵਾਲ)** : ਡਿਪਟੀ ਸਪੀਕਰ ਸਾਹਿਬ, ਇਹ ਮਸਲਾ ਹਿੰਦੁਸਤਾਨ ਵਿੱਚ ਬਾਕੀ ਦੁਨੀਆਂ ਦੇ ਦੇਸ਼ਾਂ ਦੀ ਤਰ੍ਹਾਂ ਬਹੁਤ ਗੰਭੀਰ ਸ਼ਕਲ ਅਖਤਿਆਰ ਕਰ ਗਿਆ ਹੈ। ਲੇਕਿਨ

ਹਿੰਦੁਸਤਾਨ ਦੁਨੀਆਂ ਦੇ ਉਨ੍ਹਾਂ ਮੁਲਕਾਂ ਵਿਚੋਂ ਹੈ ਜਿਥੇ ਫੈਮਿਲੀ ਵੈਲਫੇਅਰ ਦਾ ਪ੍ਰੋਗਰਾਮ ਹਿੰਦੁਸਤਾਨ ਦੀ ਆਜ਼ਾਦੀ ਦੀ ਤਹਿਰੀਕ ਨਾਲ ਸ਼ੁਰੂ ਹੋਇਆ ਸੀ । ਮੈਨੂੰ ਯਾਦ ਹੈ ਅਤੇ ਜਿਹੜੇ ਆਜ਼ਾਦੀ ਦੇ ਤਹਿਰੀਕ ਦੇ ਸਟੂਡੈਂਟਸ ਹਨ ਉਨ੍ਹਾਂ ਨੂੰ ਵੀ ਪਤਾ ਹੈ ਕਿ ਕਮਲਾ ਦੇਵੀ ਚਟੋਪਾਧੀਆ ਨੇ ਸਾਰੀ ਆਜ਼ਾਦੀ ਦੀ ਲੜਾਈ ਵਿੱਚ ਹਿਸਾ ਲਿਆ। ਇਸੇ ਤਰ੍ਹਾਂ ਡਾਕਟਰ ਭਾਰਵੇ ਅਤੇ ਡਾਕਟਰ ਪਿੱਲੇ ਬੰਬਈ ਵਿੱਚ 1923 ਤੋਂ ਲੈ ਕੇ 1931 ਤਕ ਇਸ ਤਹਿਰੀਕ ਨੂੰ ਬੜੇ ਤਕੜੇ ਰੂਪ ਵਿਚ ਚਲਾਉਂਦੇ ਰਹੇ । ਇਸ ਤਹਿਰੀਕ ਦੀ ਉਦੋਂ ਵੀ ਮੁਖਾਲਫਤ ਹੋਈ ਸੀ। ਲੇਕਿਨ ਇਹ ਤਹਿਰੀਕ ਸਾਡੇ ਮੁਲਕ ਦੀ ਆਜ਼ਾਦੀ ਦੀ ਤਹਿਰੀਕ ਦਾ ਇਕ ਅੰਗ ਰਹੀ ਹੈ । ਬਦਕਿਸਮਤੀ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਜਦੋਂ ਇਹੋ ਜਿਹੇ ਮਾਮਲੇ ਤੇ ਮੁਲਕ ਵਿੱਚ ਵਰਤਮਾਨ ਪਰੀਸਥਿਤਿਆਂ ਨੂੰ ਧਿਆਨ ਵਿਚ ਰਖੇ ਬਗੈਰ ਉਨ੍ਹਾਂ ਨੂੰ ਹੱਲ ਕਰਨ ਦਾ ਯਤਨ ਕੀਤਾ ਗਿਆ। ਪਹਿਲਾਂ ਵੀ ਔਕੜਾਂ ਆਉਂਦੀਆਂ ਸਨ । ਹੁਣ ਵੀ ਆਉਂਦੀਆਂ ਹਨ। ਸਾਡੇ ਮੁਲਕ ਦੇ ਸਮਾਜ ਵਿਚ ਕਈ ਕਿਸਮ ਦੀਆਂ ਫਾਰਮੇਸ਼ਨਜ਼ ਬਣ ਗਈਆਂ ਹਨ। ਇਸ ਕਰ ਕੇ ਇਸ ਮਾਮਲੇ ਨੂੰ ਕਿਸ ਤਰੀਕੇ ਨਾਲ ਚਲਾਇਆ ਜਾਵੇ ਕਿ ਇਸ ਦੀ ਅਹਿਮੀਅਤ ਦਾ ਵੀ ਪੂਰਾ ਧਿਆਨ ਰਹੇ। ਇਹ ਬੜਾ ਵੱਡਾ ਸਵਾਲ ਹੈ । ਜਦੋਂ ਤਕ ਸਾਡੀ ਚੌਥੀ ਪਲਾਨ ਬਣੀ, ਮੈਂ, ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਸਾਡਾ ਇਸ ਮਾਮਲੇ ਪ੍ਰਤੀ ਰਵਈਆ ਲਗ ਭਗ ਇਸੇ ਤਰ੍ਹਾਂ ਰਿਹਾ ਜਿਵੇਂ ਕਿਸੇ ਨਵੇਂ ਮਮਲੇ ਨੂੰ ਛੇੜਨ ਦਾ ਹੋਵੇ। ਬਿਲਕੁਲ ਇਸ ਤਰ੍ਹਾਂ ਦਾ ਰਵਈਆ ਇਥੇ ਰਿਹਾ ਹੈ । ਅਸਲ ਵਿਚ ਮੋੜ ਉਦੋਂ ਆਇਆ ਜਦੋਂ ਯੂਰਪ ਵਿੱਚ ਬੁਕਰਸਟ ਸ਼ਹਿਰ ਵਿੱਚ ਇੱਕ ਕਾਨਫਰੰਸ 1974 ਵਿੱਚ ਹੋਈ। ਉਦੋਂ ਇਸ ਪ੍ਰਾਬਲਮ ਨੂੰ ਬੜੇ ਵਡੇ ਤੌਰ ਤੇ ਦੁਨੀਆਂ ਦੇ ਸਾਹਮਣੇ ਰਖਿਆ ਗਿਆ ਅਤੇ ਇਸ ਪ੍ਰੋਗਰਾਮ ਨੂੰ ਸਾਰੀ ਦੁਨੀਆਂ ਵਿੱਚ ਅਪਣਾਇਆ ਗਿਆ। ਬਦਕਿਸਮਤੀ ਇਹ ਹੈ ਕਿ ਸਾਡੀ ਆਪਣੀ ਗੌਰਮਿੰਟ ਨੇ ਇਸ ਮਾਮਲੇ ਨੂੰ ਜਿਥੇ ਸੰਜੀਦਗੀ ਨਾਲ ਫੜਿਆ ਔਰ ਫੜਨਾ ਜ਼ਰੂਰੀ ਵੀ ਸੀ, ਲੇਕਿਨ ਜਿਨ੍ਹਾਂ ਲੋਕਾਂ ਦੇ ਹਵਾਲੇ ਕਰ ਦਿੱਤਾ ਇਸ ਪ੍ਰੋਗਰਾਮ ਨੂੰ ਅਮਲੀ ਸ਼ਕਲ ਦੇਣ ਲਈ ਉਨ੍ਹਾਂ ਲੋਕਾਂ ਨੇ ਇਸ ਦਾ ਹੁਲੀਆ ਵਿਗਾੜ ਕੇ ਰੱਖ ਦਿਤਾ । ਫੈਮਿਲੀ ਵੈਲਫੇਅਰ ਦੇ ਪ੍ਰੋਗਰਾਮ ਨੂੰ ਲੋਕਾਂ ਦਾ ਜੀਵਨ ਬੇਹਤਰ ਕਰਨ ਵਾਸਤੇ, ਉਨ੍ਹਾਂ ਦਾ ਜੀਵਨ ਮਿਆਰ ਰੇਜ਼ ਕਰਨ ਵਾਸਤੇ ਅਤੇ ਸਵੱਛ ਬਣਾਉਣ ਦੀ ਥਾਂ ਉਨ੍ਹਾਂ ਨੇ ਲੋਕਾਂ ਨੂੰ ਖੱਸੀ ਕਰਨ ਦੇ ਪ੍ਰੋਗਰਾਮ ਉਥੇ ਲਿਆ ਕੇ ਖੜਾ ਕਰ ਦਿੱਤਾ । ਉਹ ਵੀ ਕਿਸ ਤਰੀਕੇ ਨਾਲ। ਇਸ ਮਾਮਲੇ ਵਿੱਚ ਦੇਸ਼ ਦੀਆਂ ਵਰਤਮਾਨ ਪਰਿਸਥਿਤੀਆਂ ਨੂੰ ਨਜ਼ਰ ਅੰਦਾਜ਼ ਕੀਤਾ ਗਿਆ ਅਤੇ ਨੁਕਸਾਨ ਉਠਾਇਆ ਗਿਆ। ਅੱਜ ਵੀ ਜਦੋਂ ਅਸੀਂ ਆਪਣੀ ਬਜ਼ੁਰਗ ਮਾਤਾ ਨੂੰ ਪ੍ਰਣਾਮ ਕਰਦੇ ਹਾਂ ਤਾਂ ਉਹ ਅਸੀਸ ਦਿੰਦੀ ਹੈ । ਪੁੱਤਰ, ਦੂਧੋਂ ਨਹਾਓ ਤੇ ਪੂਤੋਂ ਫਲੋ । ਇਸ ਮੁਲਕ ਦੇ ਅੰਦਰ ਜਦੋਂ ਇਸ ਅਵਸਥਾ ਵਿਚ ਇਹ ਪ੍ਰੋਗਰਾਮ ਚਲਾਇਆ ਜਾਵੇ ਔਰ ਇਸ ਨੂੰ ਇੰਪਲੀਮੈਂਟ ਕਰਨ ਲਈ ਡਿਊਟੀ ਸਾਡੇ ਪੁਲਿਸ ਸਟੇਸ਼ਨ ਦੇ ਐਸ. ਐਚ. ਓ. ਨੂੰ ਦਿਤੀ ਜਾਵੇ, ਨਾਇਬ ਤਹਿਸੀਲਦਾਰ ਨੂੰ ਦਿੱਤੀ ਜਾਵੇ ਤਾਂ ਕੀ ਹਾਲ ਹੋ ਸਕਦਾ ਹੈ। ਅਫਸਰਾਂ ਦੀਆਂ ਮੰਥਲੀ ਮੀਟਿੰਗਾਂ ਵਿਚ ਪਟਵਾਰੀਆਂ, ਨਾਇਬ ਤਹਿਸੀਲਦਾਰਾਂ ਅਤੇ ਐਸ. ਐਚ. ਓਜ਼ ਨੂੰ ਕੋਟੇ ਵੰਡ ਦਿੱਤੇ ਜਾਣ। ਪੁਲਿਸ ਵਾਲੇ ਤਾਂ ਸਿਵਾਏ ਪੁਲਿਸ ਮੈਥਡਜ਼ ਦੇ ਹੋਰ ਕੋਈ ਮੈਥਡ ਇਸਤੇਮਾਲ ਨਹੀਂ ਕਰ ਸਕਦੇ ਹਾਲਾਂ ਕਿ ਇਹ ਸੋਫਿਸਟੀਕੇਟਿਡ ਮਾਮਲਾ ਬਹੁਤ ਹੀ ਨਾਜ਼ੁਕ ਢੰਗ ਨਾਲ ਅਕਲ ਨਾਲ ਹੱਲ ਕਰਨ ਵਾਲਾ ਸੀ, ਇਹ ਮਾਮਲਾ ਉਨ੍ਹਾਂ ਨੇ ਪੁਲਿਸ ਦੇ ਹਵਾਲੇ ਕਰ ਦਿਤਾ ।

ਡਿਪਟੀ ਸਪੀਕਰ ਸਾਹਿਬ, ਮੈਂ ਵੀ ਚਾਹੁੰਦਾ ਹਾਂ ਪਰ ਇਹ ਜਿਹੜਾ ਚਰਚਾ ਚੱਲਿਆ ਸੀ ਉਹ ਸਾਰੇ ਦਾ ਸਾਰਾ ਗਲਤ ਸੀ । ਮੇਰੇ ਵੀਰ ਵਿਨੋਦ ਸ਼ਰਮਾ ਜੀ ਨੇ ਵੀ ਦੱਸਿਆ ਹੈ ਔਰ ਮੈਂ ਵੀ ਕਹਿੰਦਾ ਹਾਂ ਕਿ ਜੇਕਰ ਇਹ ਸੰਜੀਦਾ ਮਸਲਾ, ਐਡਮਨਿਸਟਰੇਟਿਵ ਢੰਗ ਨਾਲ ਹੱਲ ਕਰਨ ਦੀ ਕੋਸ਼ਿਸ਼ ਕੀਤੀ ਗਈ, ਜੇਕਰ ਪਹਿਲਾਂ ਵਾਂਗ ਹੀ ਇਹ ਮਸਲਾ ਹੱਲ ਕਰਨ ਦਾ ਯਤਨ ਕੀਤਾ ਗਿਆ

[ਕਾਮਰੇਡ ਰਾਜ ਕੁਮਾਰ]

ਤਾਂ ਉਸ ਦੇ ਬੜੇ ਭਿਆਨਕ ਨਤੀਜੇ ਨਿਕਲ ਸਕਦੇ ਹਨ। ਇਸ ਰੈਜ਼ੋਲਿਊਸ਼ਨ ਵਿਚ ਜਿਹੜੇ ਟਾਰ-ਗੇਟਸ ਰੱਖੇ ਹਨ ਪਰ ਜਿਹੜੇ 'ਨੈਸ਼ਨਲ ਪਾਪੂਲੇਸ਼ਨ ਪ੍ਰੋਗਰਾਮ' ਬਾਰੇ ਨੈਸ਼ਨਲ ਕਾਨਫਰੰਸ ਹੋਈ ਸੀ, ਉਸ ਵਿਚ ਸ਼੍ਰੀਮਤੀ ਇੰਦਰਾ ਗਾਂਧੀ ਨੇ ਤਕਰੀਰ ਕੀਤੀ ਸੀ ਔਰ ਕਿਹਾ ਸੀ ਕਿ ਇਹ ਸਾਡੇ ਫੈਮਿਲੀ ਪਲਾਨਿੰਗ ਦੇ ਨਿਸ਼ਾਨੇ ਹਨ। ਪਰ ਮੈਂ ਕਹਿੰਦਾ ਹਾਂ ਕਿ ਇਹ ਨਿਸ਼ਾਨੇ ਉਹ ਨਹੀਂ ਹਨ। ਇਹ ਤਾਂ ਉਹ ਨਿਸ਼ਾਨੇ ਹਨ, ਜਿਨ੍ਹਾਂ ਨੂੰ ਕਿ ਅਸੀਂ ਚੌਥੀ ਪਲਾਨ ਵਿਚ ਮੁਕੰਮਲ ਕਰਨਾ ਸੀ। ਜਿਹੜਾ 21 ਪਰ ਥਾਊਜ਼ੈਂਡ ਪਿਛੇ ਬਰਥ ਰੇਟ ਕਰਨਾ ਹੈ, ਡੈਥ ਰੇਟ 9 ਪਰ ਥਾਊਜ਼ੈਂਡ ਕਰਨਾ ਹੈ ਔਰ ਇਨਫੈਂਟ ਮਾਰਟੈਲਿਟੀ ਰੇਟ 60 ਪਰ ਥਾਊਜ਼ੈਂਡ ਕਰਨਾ ਹੈ, ਇਹ ਨਿਸ਼ਾਨੇ ਤਾਂ ਪਹਿਲਾਂ ਦੇ ਹਨ। ਪਰ ਅਸੀਂ ਪੂਰੇ ਨਹੀਂ ਕਰ ਸਕੇ ਜਿਸ ਦਾ ਨਤੀਜਾ ਇਹ ਹੋਇਆ ਹੈ ਕਿ ਅਸੀਂ ਬਰਥ ਰੇਟ ਵਿਚ ਵਰਲਡ ਦੇ ਦੂਜੇ ਨੰਬਰ ਤੇ ਹਾਂ। ਪਹਿਲੇ ਨੰਬਰ ਤੇ ਇਕ ਕੰਟਰੀ ਕੀਮਾ ਹੈ। ਉਸ ਦਾ ਬਰਥ ਰੇਟ 54 ਹੈ। ਹਿੰਦੁਸਤਾਨ ਦਾ ਪਹਿਲਾਂ 36 ਸੀ ਪਰ ਹੁਣ ਇਹ 39 ਤਕ ਪਹੁੰਚ ਗਿਆ ਹੈ। ਸੋ, ਹੁਣ ਇਹ ਕਾਫੀ ਵੱਡੀ ਪ੍ਰਾਬਲਮ ਬਣ ਗਈ ਹੈ। ਜਿਹੜੇ ਨਿਸ਼ਾਨੇ ਫੋਰਥ ਪਲਾਨ ਵਿਚ ਪੂਰੇ ਕਰਨ ਦਾ ਸੀ, ਉਹ ਅੱਜ ਵੀ ਉਸੇ ਤਰ੍ਹਾਂ ਹੀ ਹਨ। ਡੈਥ ਰੇਟ ਨੂੰ 9 ਪਰ ਥਾਊਜ਼ੈਂਡ ਤੇ ਲਿਆਉਣਾ ਹੈ, ਇਨਫੈਂਟ ਮਾਰਟੈਲਿਟੀ ਨੂੰ 125 ਤੋਂ 60 ਤੇ ਲਿਆਉਣਾ ਹੈ, ਬਰਥ ਰੇਟ ਨੂੰ 39 ਤੋਂ 21 ਤੇ ਲਿਆਉਣਾ ਹੈ। ਡਿਪਟੀ ਸਪੀਕਰ ਸਾਹਿਬ, ਜੇਕਰ ਚੌਥੀ ਪਲਾਨ ਤਕ ਸਾਡੇ ਨਿਸ਼ਾਨੇ ਕਾਮਯਾਬ ਨਹੀਂ ਹੋਏ ਤਾਂ ਹੁਣ ਵੀ ਬੜੇ ਹੀ ਤਕੜੇ ਯਤਨ ਕੀਤਿਆਂ ਬਗੈਰ ਇਹ ਨਿਸ਼ਾਨੇ ਪੂਰੇ ਨਹੀਂ ਹੋ ਸਕਣਗੇ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਕ ਕੌਮੀ ਪਾਪੂਲੇਸ਼ਨ ਪਾਲਿਸੀ ਇਖਤਿਆਰ ਕਰਨੀ ਚਾਹੀਦੀ ਹੈ। ਇਸ ਦੇ ਬਾਰੇ ਮੈਂ ਇਕ ਰਾਜ ਸਿੰਘ ਦਾ ਆਰਟੀਕਲ ਹੈ, ਉਸ ਵਿਚੋਂ ਦੋ ਚਾਰ ਲਾਈਨਾਂ ਪੜ੍ਹ ਕੇ ਸੁਣਾਉਂਦਾ ਹਾਂ :--

> "In the absence of a genuine population policy which intends to take active steps to relate population changes to issues such as migration, urbanisation manpower requirements, employment, education, social security and health services, any policy in this field was merely confined to what can be called a birth control policy."

ਇਸ ਵਿਚ ਇਨ੍ਹਾਂ ਚਾਰ ਪੰਜ ਗੱਲਾਂ ਦਾ ਜ਼ਿਕਰ ਕੀਤਾ ਹੈ ਪਰ ਅਗਰ ਇਸ ਦੇ ਨਾਲ ਪਾਪੂਲੇਸ਼ਨ ਪਾਲਿਸੀ ਕੁਨੈਕਟਿਡ ਨਹੀਂ ਹੈ ਤਾਂ ਇਹ ਇਕ ਐਸਟੈਬਲਿਸ਼ਡ ਗੱਲ ਹੈ ਕਿ ਬੰਦਿਆਂ ਨੂੰ ਸਟੈਰੇਲਾਈਜ਼ ਕਰਨ ਦੇ ਵਾਸਤੇ ਹੀ ਇਹ ਹੋਵੇਗਾ। ਫਿਰ ਨਤੀਜੇ ਉਹ ਹੀ ਨਿਕਲਣਗੇ ਜੋ ਪਹਿਲਾਂ ਨਿਕਲੇ ਹਨ ਔਰ ਜੋ ਅਸੀਂ ਚੌਥੀ ਪਲਾਨ ਦੇ ਨਿਸ਼ਾਨੇ ਅਜ ਵੀ ਲਈ ਬੈਠੇ ਹਾਂ। ਮੈਂ ਕਹਾਂਗਾ ਕਿ ਜਿਹੜੀ ਪਾਲਿਸੀ ਸਰਕਾਰ ਨੇ ਇਸ ਸਬੰਧ ਵਿਚ ਬਣਾਈ ਹੈ ਉਸ ਨੂੰ ਵੇਖ ਲੈਣਾ ਚਾਹੀਦਾ ਹੈ ਕਿ ਆਇਆ ਪਹਿਲੀ ਔਰ ਹੁਣ ਦੀ ਪਾਲਿਸੀ ਵਿਚ ਕੁਝ ਫਰਕ ਹੈ। ਇਸ ਰੈਜ਼ੋਲਿਊਸ਼ਨ ਵਿਚ ਡਿਸ-ਇਨਸੈਂਟਿਵਜ਼ ਦਾ ਜ਼ਿਕਰ ਹੈ ਪਰ ਇਨਸੈਂਟਿਵਜ਼ ਦਾ ਜ਼ਿਕਰ ਨਹੀਂ ਹੈ। ਮੈਂ ਕਹਾਂਗਾ ਕਿ ਪਹਿਲੀ ਪਾਲਿਸੀ ਵਿਚ ਵੀ ਇਹੋ ਹੀ ਗੱਲ ਸੀ। ਮਿਸਾਲ ਦੇ ਤੌਰ ਤੇ ਜਿਹੜੀ ਪਾਲਿਸੀ ਸੰਨ 1976 ਦੇ ਵਿਚ ਸੀ, ਉਸ ਦੇ ਬਾਰੇ ਮੈਂ ਰਾਜ ਸਿੰਘ ਦੇ ਆਰਟੀਕਲ ਵਿਚੋਂ ਕੁਝ ਲਾਈਨਾਂ ਪੜ੍ਹ ਕੇ ਦੱਸਦਾ ਹਾਂ :--

> "Another population control policy was formulated in April, 1976 in the wake of the declaration of internal emergency. This included setting aside a percentage of Central assistance to State plans specifically against the performance in family planning, freezing of the representation in the Central and State Legislatures on the basis of 1971 census for the next 25 years, raising the age of marriage to 18 for girls, and 21 for boys, higher graded monetary compensation, higher priority for girls, education up to middle level and to child nutrition. For the first time the Union Government allowed some States which felt that facilities available with them were adequate to meet the requirements for compulsory sterilisation to exercise their legislative powers. But in the process of passing the legislation as also in the

actual implementation of compulsory sterilisation severe distortions of over assertion were observed".

ਡਿਪਟੀ ਸਪੀਕਰ ਸਾਹਿਬ, ਇਹ ਬਹੁਤ ਹੀ ਧਿਆਨ ਦੇਣ ਦੀ ਗੱਲ ਹੈ। ਜਿਥੋਂ ਤਕ ਤਾਂ ਇਨਸੈਂਟਿਵ ਦੇਣ ਦਾ ਤੁਅੱਲਕ ਹੈ ਇਸ ਬਾਰੇ ਤਾਂ ਇਨ੍ਹਾਂ ਨੇ ਸਰਕਾਰ ਦੀ ਪਿਛਲੀ ਪਾਲਿਸੀ ਵੱਲ ਧਿਆਨ ਨਹੀਂ ਦਿਤਾ। ਮਿਸਾਲ ਦੇ ਤੌਰ ਤੇ ਸਰਵਿਸਿਜ਼ ਵਿਚ ਪਾਬੰਦੀ ਲਗਾ ਦਿਓ। ਪਿਛੇ ਇਸ ਤਰ੍ਹਾਂ ਦੀਆਂ ਪਾਬੰਦੀਆਂ ਵਾਲੇ ਪਾਸੇ ਜ਼ੋਰ ਰਿਹਾ ਹੈ। ਪਿਛਲੀ ਪਾਲਿਸੀ ਦੇ ਉਸ ਆਸਪੈਕਟ ਨੂੰ ਮੈਂ ਨਹੀਂ ਕਹਿੰਦਾ ਕਿ ਕਿਸੇ ਹੱਦ ਤਕ ਵੀ ਰੱਖਣੀ ਨਹੀਂ ਚਾਹੀਦੀ ਲੇਕਿਨ ਮੈਂ ਇਹ ਕਹਿੰਦਾ ਹਾਂ ਕਿ ਇਨਸੈਂਟਿਵ ਦਾ ਪ੍ਰਿੰਸੀਪਲ ਜਿਹੜਾ ਆਲਰੇਡੀ ਹੈ ਉਸ ਵੱਲ ਧਿਆਨ ਦੇਣ ਦੀ ਨਿਹਾਇਤ ਲੋੜ ਹੈ ਅਤੇ ਜਿਹੜੀ ਪਿਛੇ ਡਿਸਟਾਰਸ਼ਨ ਹੋਈ ਹੈ ਉਹ ਇਸ ਕਰ ਕੇ ਹੀ ਹੋਈ ਹੈ ਕਿ ਇਹ ਪਾਲਿਸੀ ਬਿਊਰੋਕ੍ਰੇਸੀ ਦੇ ਹਵਾਲੇ ਕਰ ਦਿਤੀ ਗਈ ਸੀ। ਇਸ ਲਈ ਸਰਕਾਰ ਨੂੰ ਹੁਣ ਸਾਵਧਾਨ ਰਹਿਣਾ ਚਾਹੀਦਾ ਹੈ। ਇਕ ਖਿਆਲ ਹੈ ਕਿ ਵਰਲਡ ਆਰਗੇਨਾਈਜ਼ੇਸ਼ਨਜ਼ ਦੀ ਮਦਦ ਵੀ ਲੈਣੀ ਚਾਹੀਦੀ ਹੈ। ਮੈਂ ਕਹਿੰਦਾ ਹਾਂ ਕਿ ਸਾਡੇ ਸੂਬੇ ਦੀਆਂ ਜਿਤਨੀਆਂ ਵੀ ਵਾਲੰਟਰੀ ਆਰਗੇਨਾਈਜ਼ੇਸ਼ਨਜ਼ ਹਨ ਅਤੇ ਜਿਹੜੀਆਂ ਪੁਲੀਟੀਕਲ ਪਾਰਟੀਜ਼ ਹਨ ਉਨ੍ਹਾਂ ਦੀ ਮਦਦ ਲੈਣੀ ਨਿਹਾਇਤ ਜ਼ਰੂਰੀ ਹੈ। ਮੈਂ ਇਹ ਵੀ ਕਹਾਂਗਾ ਕਿ ਜੋ ਤਰੀਕੇ ਐਮਰਜੈਂਸੀ ਵਿਚ ਵਰਤੇ ਗਏ, ਉਹ ਨਹੀਂ ਵਰਤੇ ਜਾਣੇ ਚਾਹੀਦੇ। ਮੇਰੀ ਬੇਨਤੀ ਹੈ ਕਿ ਮਨਿਸਟਰ ਸਾਹਿਬ ਦੀ ਜੋ ਖ਼ਾਹਿਸ਼ ਹੈ ਕਿ ਇਹ ਪ੍ਰੋਗਰਾਮ ਠੀਕ ਤਰੀਕੇ ਨਾਲ ਚੱਲੇ ਉਸ ਦੇ ਵਾਸਤੇ ਉਹ ਉਤਨੀ ਹੀ ਬੇਹਤਰੀ ਨਾਲ ਇਸ ਪ੍ਰੋਗਰਾਮ ਨੂੰ ਇੰਪਲੀਮੈਂਟ ਕਰਨ ਦੇ ਤਰੀਕੇ ਤੇ ਗੌਰ ਕਰਨ ਜਿਸ ਨਾਲ ਇਸ ਤੇ ਅਮਲ ਠੀਕ ਢੰਗ ਨਾਲ ਹੋ ਸਕੇ ਅਤੇ ਉਸ ਦੇ ਠੀਕ ਨਤੀਜੇ ਨਿਕਲ ਸਕਣ। ਉਸ ਦੇ ਵਾਸਤੇ ਮੇਰੀ ਪ੍ਰੋਪੋਜ਼ਲ ਇਹ ਹੋਵੇਗੀ ਕਿ ਪੰਜਾਬ ਦੀਆਂ ਪੁਲੀਟੀਕਲ ਪਾਰਟੀਆਂ ਦੀ ਇਸ ਵਿਚ ਕਨਸਲਟੇਸ਼ਨ ਹੋਵੇ। ਕਿਉਂਕਿ ਹਰ ਇਕ ਸਟੇਟ ਵਿਚ ਉਥੇ ਦੇ ਹਾਲਾਤ ਦੇ ਮੁਤਾਬਿਕ ਹੀ ਇਹ ਪ੍ਰੋਗਰਾਮ ਚਲ ਸਕਦਾ ਹੈ। ਰਾਜਿਸਥਾਨ ਵਿਚ ਉਨ੍ਹਾਂ ਦੇ ਹਾਲਾਤ ਦੇ ਮੁਤਾਬਿਕ ਪ੍ਰੋਗਰਾਮ ਚਲੇਗਾ, ਯੂ. ਪੀ. ਵਿਚ ਉਥੋਂ ਦੇ ਮਾਹੌਲ ਦੇ ਮੁਤਾਬਿਕ ਚੱਲੇਗਾ। ਹਿੰਦੁਸਤਾਨ ਵਿਚ ਅਗਰ ਘੱਟ ਤੋਂ ਘੱਟ ਇਸ ਸਕੀਮ ਹੇਠ ਕਵਰ ਹੋਏ ਹਨ ਤਾਂ ਉਸ ਇਲਾਕੇ ਦੇ ਲੋਕ ਹੋਏ ਹਨ ਜਿਥੋਂ ਕਿ ਸ੍ਰੀਮਤੀ ਇੰਦਰਾ ਗਾਂਧੀ ਜੀ ਆਏ ਹਨ। ਮੈਂ ਕਹਿੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਪੰਜਾਬ ਵਿਚ ਫੈਮਿਲੀ ਪਲਾਨਿੰਗ ਲਈ ਅਨੁਕੂਲ ਪ੍ਰਸਥਿਤੀ ਹੈ ਅਤੇ ਜੇਕਰ ਵਾਲੰਟਰੀ ਆਰਗੇਨਾਈਜ਼ੇਸ਼ਨਜ਼ ਦੀ, ਪੁਲੀਟੀਕਲ ਪਾਰਟੀਜ਼ ਦੀ ਕਨਸਲਟੇਸ਼ਨ ਨਾਲ ਇਹ ਪ੍ਰੋਗਰਾਮ ਚਲਾਇਆ ਜਾਵੇ ਤਾਂ ਇਹ ਕਾਮ-ਯਾਬ ਹੋਵੇਗਾ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਰੈਜ਼ੋਲਿਊਸ਼ਨ ਵਿਚ ਜੋ ਭਾਵਨਾ ਹੈ, ਉਸ ਨੂੰ ਸਾਹਮਣੇ ਰੱਖਦਾ ਹੋਇਆ ਇਸ ਦਾ ਸਮਰਥਨ ਕਰਦਾ ਹਾਂ।

**ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ (ਸੁਨਾਮ):** ਡਿਪਟੀ ਸਪੀਕਰ ਸਾਹਿਬ, ਫੈਮਿਲੀ ਪਲੈਨਿੰਗ ਬਾਰੇ ਸਾਡੇ ਸਾਹਮਣੇ ਰੈਜ਼ੋਲਿਊਸ਼ਨ ਆਇਆ ਹੈ। ਇਸ ਬਾਰੇ ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਆਪਣੇ ਮਾਨਯੋਗ ਮੰਤਰੀ ਤੇ ਬਹੁਤ ਤਰਸ ਜਿਹਾ ਆ ਰਿਹਾ ਹੈ ਕਿਉਂਕਿ ਇਹ ਸਾਡੇ ਬਜ਼ੁਰਗ ਹਨ। ਪਿਛਲੀ ਵਾਰੀ ਜਦੋਂ ਸਰਕਾਰ ਨੇ ਇਹ ਪਰੋਗਰਾਮ ਸ਼ੁਰੂ ਕੀਤਾ ਤਾਂ ਰਸਾਲਿਆਂ ਵਿਚ ਤੇ ਅਖ਼ਬਾਰਾਂ ਵਿਚ ਅਸੀਂ ਵੀ ਵੇਖਦੇ ਰਹੇ ਹਾਂ, ਤੁਸੀਂ ਵੀ, ਡਿਪਟੀ ਸਪੀਕਰ ਸਾਹਿਬ, ਵੇਖਦੇ ਰਹੇ ਹੋ ਕਿ ਉਨ੍ਹਾਂ ਵਿਚ ਉਨ੍ਹਾਂ ਲੋਕਾਂ ਦੀਆਂ ਫੋਟੋ ਛਾਪੀਆਂ ਹੁੰਦੀਆਂ ਸਨ ਜਿਨ੍ਹਾਂ ਨੂੰ ਫੈਮਿਲੀ ਪਲਾਨਿੰਗ ਬਾਰੇ ਕੁਝ ਪਤਾ ਹੀ ਨਹੀਂ ਸੀ। ਮਿਸਾਲ ਦੇ ਤੌਰ ਤੇ ਵਿਨੋਬਾ ਭਾਵੇ ਦੀ ਫੋਟੋ ਛਾਪ ਦਿੱਤੀ, ਕਿਰਪਲਾਨੀ ਦੀ ਫੋਟੋ ਛਾਪ ਦਿੱਤੀ, ਜਿਨ੍ਹਾਂ ਵਿਚਾਰਿਆਂ ਨੂੰ ਫੈਮਿਲੀ ਪਲੈਨਿੰਗ ਬਾਰੇ ਪਤਾ ਹੀ ਨਹੀਂ ਸੀ।

**ਸ੍ਰੀ ਡਿਪਟੀ ਸਪੀਕਰ**: ਜਿਹੜੇ ਵਿਅਕਤੀ ਇਥੇ ਹਾਜ਼ਰ ਨਹੀਂ ਹਨ, ਉਨ੍ਹਾਂ ਦਾ ਨਾਮ ਨਾ ਲਵੋ।

ਆਵਾਜ਼: ਉਹ ਮਹਾਨ ਹਸਤੀਆਂ ਹਨ।

**ਜੱਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ**: ਠੀਕ ਹੈ, ਡਿਪਟੀ ਸਪੀਕਰ ਸਾਹਿਬ, ਮੈਂ ਵੀ ਉਨ੍ਹਾਂ ਦਾ ਆਦਰ ਕਰਦਾ ਹਾਂ, ਉਹ ਮਹਾਨ ਹਸਤੀਆਂ ਹਨ ਪਰ ਮੈਂ ਤਾਂ ਕਹਿੰਦਾ ਹਾਂ ਕਿ ਇਸ ਪਰੋਗਰਾਮ ਨੂੰ ਚੰਗੇ ਢੰਗ ਨਾਲ ਚਲਾਉਣਾ ਚਾਹੀਦਾ ਹੈ। ਉਸ ਵੇਲੇ ਪਹਿਲੀ ਗਲ ਤਾਂ ਇਹ ਸੀ ਕਿ ਐਮਰਜੈਂਸੀ ਦੇਸ਼ ਵਿਚ ਲੱਗੀ ਹੋਈ ਸੀ, ਦੂਸਰੀ ਗੱਲ ਇਹ ਹੈ ਕਿ ਉਸ ਵੇਲੇ ਕੱਤਕ ਦੇ ਮਹੀਨੇ ਐਸ. ਡੀ. ਐਮ. ਸਾਹਿਬ ਚਾਰ ਵਜੇ ਤੜਕੇ ਪਿੰਡਾਂ ਦੇ ਲੋਕਾਂ ਦੇ ਘਰਾਂ ਤੇ ਛਾਪਾ ਮਾਰਦੇ ਸਨ ਔਰ ਲੋਕ ਭੱਜ ਕੇ ਖੇਤਾਂ ਵਿਚ ਵੜ ਜਾਂਦੇ ਸਨ। ਉਸ ਨਾਲ ਲੋਕਾਂ ਵਿਚ ਫੈਮਿਲੀ ਪਲੈਨਿੰਗ ਇਕ ਹਊਆ ਬਣ ਗਿਆ ਸੀ। ਜਿਥੇ ਇਹ ਫੈਮਿਲੀ ਪਲੈਨਿੰਗ ਦਾ ਹਊਆ ਪੈ ਗਿਆ ਉਥੇ ਲੋਕ ਡਰ ਦੇ ਮਾਰੇ ਭਜ ਜਾਇਆ ਕਰਨਗੇ ਔਰ ਖੇਤਾਂ ਵਿਚ ਲੁਕ ਜਾਇਆ ਕਰਨਗੇ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਜਿਨ੍ਹਾਂ ਨੂੰ ਹਾਲੇ ਫੈਮਿਲੀ ਪਲੈਨਿੰਗ ਦੇ ਬਾਰੇ ਪਤਾ ਹੀ ਨਹੀਂ ਹੈ ਉਨ੍ਹਾਂ ਤੇ ਜ਼ਬਰਦਸਤੀ ਇਹ ਲਾਗੂ ਨਹੀਂ ਕਰਨੀ ਚਾਹੀਦੀ। ਪਹਿਲੇ ਉਨ੍ਹਾਂ ਨੂੰ ਕਿਸੇ ਨਾ ਕਿਸੇ ਤਰ੍ਹਾਂ ਦੱਸਣਾ ਚਾਹੀਦਾ ਹੈ। ਜਿਹੜੇ ਤਾਂ ਇਸ ਤੋਂ ਜਾਣੂ ਹਨ, ਚਾਹੇ ਉਹ ਸਰਦਾਰ ਹਨ, ਹਿੰਦੂ ਹਨ ਜਾਂ ਕੋਈ ਹੋਰ ਹਨ, ਉਹ ਤਾਂ ਇਸ ਗਲ ਨੂੰ ਮੰਨਦੇ ਹਨ ਪਰ ਜਿਨ੍ਹਾਂ ਨੂੰ ਪਤਾ ਹੀ ਨਹੀਂ ਫੈਮਿਲੀ ਪਲੈਨਿੰਗ ਕੀ ਹੁੰਦੀ ਹੈ, ਇਸ ਦਾ ਕੀ ਫਾਇਦਾ ਹੈ ਉਨ੍ਹਾਂ ਨੂੰ ਕਹਿ ਦਿੱਤਾ ਜਾਵੇ ਕਿ ਤੈਨੂੰ ਹੁਕਮ ਹੋ ਗਿਆ ਹੈ ਤੂੰ ਚਲ ਤੇਰਾ ਆਪਰੇਸ਼ਨ ਕਰਨਾ ਹੈ। ਇਸ ਤਰ੍ਹਾਂ ਨਾਲ ਉਹ ਲੋਕ ਨਹੀਂ ਮੰਨ ਸਕਦੇ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਇਸ ਨੂੰ ਚੰਗੇ ਢੰਗ ਨਾਲ ਲੋਕਾਂ ਵਿਚ ਸਮਝਾਇਆ ਜਾਵੇ ਤਾਂ ਲੋਕ ਇਸ ਵਿਚ ਰੁਕਾਵਟ ਨਹੀਂ ਬਣਨਗੇ। ਸਾਡੇ ਪੰਜਾਬ ਦੇ ਲੋਕ ਧਰਮ ਨੂੰ ਮੰਨਦੇ ਹਨ। ਜੇਕਰ ਇਸ ਦਾ ਪਰਚਾਰ ਉਨ੍ਹਾਂ ਦੇ ਜਲਸੇ, ਜਲੂਸਾਂ ਅਤੇ ਦਿਵਾਨਾਂ ਵਿਚ ਕੀਤਾ ਜਾਵੇ ਤਾਂ ਲੋਕ ਇਸ ਨੂੰ ਚੰਗੀ ਤਰ੍ਹਾਂ ਸਮਝਣਗੇ ਔਰ ਇਸ ਪਾਸੇ ਤੁਰਨਗੇ। ਇਸ ਲਈ ਮੇਰੀ ਬੇਨਤੀ ਹੈ ਕਿ ਸਾਨੂੰ ਇਸ ਪਾਸੇ ਸੋਚਣਾ ਚਾਹੀਦਾ ਹੈ। ਅੱਜ ਜਿਹੜਾ ਪਿੰਡਾਂ ਵਿਚ ਜ਼ਿਮੀਂਦਾਰ ਹੈ, ਉਹ ਵੀ ਕਈ ਵਾਰ ਇਸ ਪਾਸੇ ਸੋਚਦਾ ਹੈ ਕਿਉਂਕਿ ਜਿਹੜੀ ਜਾਇਦਾਦ ਹੈ ਉਹ 30 ਸਟੈਂਡਰਡ ਏਕੜ ਤੋਂ ਘੱਟ ਕੇ 3 ਕਿੱਲੇ ਤਕ ਆ ਗਈ ਹੈ। ਇਸ ਲਈ ਜ਼ਿਮੀਂਦਾਰ ਵੀ ਇਸ ਪਾਸੇ ਸੋਚਣ ਲਗ ਪਿਆ ਹੈ। ਪਰ ਹੁਣ ਥੋੜ੍ਹਾ ਜਿਹਾ ਉਸ ਨੂੰ ਚੰਗੇ ਢੰਗ ਨਾਲ ਸਮਝਾਉਣ ਦੀ ਲੋੜ ਹੈ। ਇਸ ਮਾਮਲੇ ਵਿਚ ਜ਼ੋਰ ਜ਼ਬਰਦਸਤੀ ਨਹੀਂ ਕਰਨੀ ਚਾਹੀਦੀ ਹੈ ਜਿਵੇਂ ਕਿ ਪਿਛੇ ਹੁੰਦੀ ਰਹੀ ਹੈ। ਪਿਛੇ ਕਈ ਵਾਰ ਤਾਂ ਇਸ ਤਰ੍ਹਾਂ ਹੋਇਆ, ਮੈਂ ਤੁਹਾਨੂੰ ਦੱਸਦਾ ਹਾਂ ਕਿ ਸਾਡੇ ਸੰਗਰੂਰ ਦਾ ਇਕ ਬੰਦਾ ਸੀ ਜਿਹੜਾ ਗੁਰਦੁਆਰੇ ਵਿਚ ਰਹਿੰਦਾ ਸੀ ਅਤੇ ਉਥੇ ਹੀ ਰੋਟੀ ਖਾਇਆ ਕਰਦਾ ਸੀ। ਉਸ ਦੀ ਸ਼ਾਦੀ ਵੀ ਨਹੀਂ ਸੀ ਹੋਈ ਪਰ ਇਹ ਪੁਲਿਸ ਵਾਲੇ ਉਸ ਨੂੰ ਫੜ ਕੇ ਲੈ ਗਏ ਅਤੇ ਉਸ ਦਾ ਆਪ੍ਰੇਸ਼ਨ ਕਰ ਦਿੱਤਾ। ਮੈਂ ਇਹ ਸਾਬਤ ਕਰ ਸਕਦਾ ਹਾਂ। ਸੋ ਇਸ ਤਰ੍ਹਾਂ ਦੇ ਜਿਹੜੇ ਕੰਮ ਹਨ, ਉਹ ਨਹੀਂ ਹੋਣੇ ਚਾਹੀਦੇ। ਪਿਛੇ ਇਹ ਹੁੰਦਾ ਰਿਹਾ ਹੈ ਕਿ ਸਵੇਰੇ ਹੀ ਐਸ. ਪੀ. ਆਪਣੀ ਗਾਰਦ ਨੂੰ ਨਾਲ ਲੈ ਕੇ ਪਿੰਡ ਵਿਚ ਪਹੁੰਚ ਜਾਂਦਾ ਸੀ ਅਤੇ ਲੋਕਾਂ ਨੂੰ ਆਪਰੇਸ਼ਨ ਕਰਾਉਣ ਵਾਸਤੇ ਘਰੋਂ ਹੀ ਫੜਨ ਦੀ ਕੋਸ਼ਿਸ਼ ਕਰਦੇ ਸੀ। ਇਨ੍ਹਾਂ ਹਾਲਾਤ ਵਿਚ ਲੋਕੀ ਉਨ੍ਹਾਂ ਦੀਆਂ ਜੀਪਾਂ ਉਤੇ ਇੱਟਾਂ ਵੀ ਮਾਰਦੇ ਸਨ ਅਤੇ ਗੰਡਾਸੇ ਲੈ ਕੇ ਬਾਹਰ ਆ ਜਾਂਦੇ ਸਨ। ਇਹ ਗਲਾਂ ਨਹੀਂ ਹੋਣੀਆਂ ਚਾਹੀਦੀਆਂ। ਬੜੀ ਨਿਮਰਤਾ ਨਾਲ ਉਨ੍ਹਾਂ ਨੂੰ ਸਮਝਾਉਣਾ ਚਾਹੀਦਾ ਹੈ। ਸਾਡੇ ਲੀਡਰ ਬਾਦਲ ਸਾਹਿਬ ਨੇ ਕਿਹਾ ਹੈ ਕਿ ਜਿਹੜੀਆਂ ਸਰਕਾਰ ਦੀਆਂ ਚੰਗੀਆਂ ਸਕੀਮਾਂ ਹੋਣਗੀਆਂ ਉਸ ਲਈ ਅਸੀਂ ਸਰਕਾਰ ਦਾ ਸਾਥ ਦਿਆਂਗੇ ਪਰ ਜਿਹੜੀਆਂ ਗਲਤ ਗਲਾਂ ਹੋਣਗੀਆਂ ਉਸ ਲਈ ਅਸੀਂ ਵਿਰੋਧਤਾ ਕਰਾਂਗੇ। ਸਾਡਾ ਫਰਜ਼ ਹੈ ਕਿ ਅਸੀਂ ਉਨ੍ਹਾਂ ਦੀ ਵਿਰੋਧਤਾ ਕਰੀਏ। ਇਸ ਲਈ ਮੈਂ ਅੰਤ ਵਿਚ ਫਿਰ ਇਹੀ ਕਹਿੰਦਾ ਹਾਂ ਕਿ ਲੋਕਾਂ ਨੂੰ ਚੰਗੇ ਢੰਗ ਨਾਲ ਇਹ ਸਮਝਾਉਣਾ ਚਾਹੀਦਾ ਹੈ। ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਬੈਠਦਾ ਹਾਂ।

**ਸਰਦਾਰ ਬੀਰਦਵਿੰਦਰ ਸਿੰਘ** : ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਹੜਾ ਵੀ ਮੈਂਬਰ ਰੇਜ਼ੋਲਿਉਸ਼ਨ ਤੇ ਬੋਲੇ ਉਸ ਨੂੰ ਪਹਿਲੇ ਇਹ ਸਪੈਸੀਫਿਕਲੀ ਦੱਸਣਾ ਚਾਹੀਦਾ ਹੈ ਕਿ ਮੈਂ ਇਸ ਦੀ ਪਰੋੜ੍ਹਤਾ ਕਰਦਾ ਹਾਂ ਜਾਂ ਵਿਰੋਧਤਾ ਕਰਦਾ ਹਾਂ। ਜੱਥੇਦਾਰ ਗੁਰਬਚਨ ਸਿੰਘ ਜੀ ਨੇ ਤਕਰੀਰ ਤਾਂ ਜਿਹੜੀ ਕੀਤੀ ਹੈ ਉਹ ਵਿਰੋਧਤਾ ਵਾਲੀ ਕੀਤੀ ਹੈ ਪਰ ਇਹ ਕਿਤੇ ਨਹੀਂ ਕਿਹਾ ਕਿ ਮੈਂ ਇਸ ਦੀ ਵਿਰੋਧਤਾ ਕਰਦਾ ਹਾਂ।

**ਪ੍ਰੋਫੈਸਰ ਬਲਵੰਤ ਸਿੰਘ** (ਰਾਜਪੁਰਾ): ਡਿਪਟੀ ਸਪੀਕਰ ਸਾਹਿਬ, ਇਸ ਰੈਜ਼ੋਲਿਊਸ਼ਨ ਤੇ ਬੋਲਣ ਤੋਂ ਪਹਿਲਾਂ ਮੈਂ ਇਹ ਬੇਨਤੀ ਜ਼ਰੂਰ ਕਰਾਂਗਾ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਹੈ, ਇਹ ਇਕ ਨੈਸ਼ਨਲ ਪ੍ਰਾਬਲਮ ਹੈ। ਇਸ ਨੂੰ ਬੜੀ ਸੰਜੀਦਗੀ ਨਾਲ ਸੋਚਿਆ ਜਾਣਾ ਚਾਹੀਦਾ ਹੈ ਔਰ ਇਸ ਨੂੰ ਹੱਲ ਕਰਨ ਵਾਸਤੇ ਬੜੀ ਸੰਜੀਦਗੀ ਨਾਲ ਉਪਰਾਲੇ ਕੀਤੇ ਜਾਣੇ ਚਾਹੀਦੇ ਹਨ। ਜੇਕਰ ਸਿਰਫ਼ ਇਹ ਕਹਿ ਦਿੱਤਾ ਜਾਵੇ ਕਿ ਅਬਾਦੀ ਦਾ ਵਧਣਾ ਬੇਰੁਜ਼ਗਾਰੀ ਦਾ ਕਾਰਨ ਹੈ ਜਾਂ ਇਹ ਹੀ ਸਾਰੇ ਦੁੱਖਾਂ ਦਾ ਕਾਰਨ ਹੈ ਤਾਂ ਮੈਂ ਇਸ ਨਾਲ ਮੁਤਫਿਕ ਨਹੀਂ ਹਾਂ। ਕਿਉਂਕਿ ਜੇ ਅਸੀਂ ਹੋਰ ਮੁਲਕਾਂ ਵਲ ਵੇਖੀਏ ਤਾਂ ਇਹ ਪਤਾ ਲਗਦਾ ਹੈ ਕਿ ਕਈ ਐਸੇ ਮੁਲਕ ਹਨ ਜਿਥੇ ਅਬਾਦੀ ਬਹੁਤ ਥੋੜ੍ਹੀ ਹੈ ਪਰ ਫਿਰ ਵੀ ਬੇਰੁਜ਼ਗਾਰੀ ਹੈ ਔਰ ਕਈ ਐਸੇ ਮੁਲਕ ਹਨ ਜਿਥੇ ਇਲਾਕਾ ਵੀ ਜ਼ਿਆਦਾ ਹੈ ਅਤੇ ਅਬਾਦੀ ਵੀ ਜ਼ਿਆਦਾ ਹੈ ਪਰ ਬੇਰੁਜ਼ਗਾਰੀ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਹ ਸਾਰਾ ਕੁਝ ਸਰਕਾਰ ਦੀਆਂ ਪਾਲਿਸੀਜ਼ ਦਾ ਨਤੀਜਾ ਹੈ। ਬਾਕੀ ਜਿਥੋਂ ਤਕ ਫੈਮਿਲੀ ਪਲਾਨਿੰਗ ਦਾ ਸਾਡੇ ਦੇਸ਼ ਵਿਚ ਤੁਅੱਲਕ ਹੈ, ਇਸ ਲਈ ਮੇਰੇ ਤੋਂ ਪਹਿਲਾਂ ਮੇਰੇ ਕਈ ਸਾਥੀਆਂ ਨੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਔਰ ਜੋ ਪਿਛੇ ਫੈਮਿਲੀ ਪਲਾਨਿੰਗ ਲਈ ਕੰਮ ਕੀਤੇ ਗਏ ਉਸ ਦਾ ਜੋ ਨਤੀਜਾ ਹੋਇਆ ਉਹ ਸਭ ਨੂੰ ਪਤਾ ਹੈ। ਵਡੇ ਵਡੇ ਜਾਗੀਰਦਾਰਾਂ ਨੂੰ ਉਸ ਵੇਲੇ ਵੀ ਕੁਝ ਨਹੀਂ ਕਿਹਾ ਗਿਆ ਪਰ ਜਿਹੜੇ ਛੋਟੇ ਗਰੀਬ ਆਦਮੀ ਸਨ, ਜਿਥੇ ਹਰੀਜਨਾਂ ਦੀਆਂ ਬਸਤੀਆਂ ਸਨ ਉਥੋਂ ਉਨ੍ਹਾਂ ਲੋਕਾਂ ਨੂੰ ਫੜ ਫੜ ਕੇ ਲੈ ਗਏ ਅਤੇ ਆਪ੍ਰੇਸ਼ਨ ਕਰਦੇ ਰਹੇ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਤਰੀਕਾ ਅਪਣਾਇਆ ਸੀ, ਉਹ ਇਕ ਤਾਨਾਸ਼ਾਹੀ ਵਾਲਾ ਤਰੀਕਾ ਸੀ। ਸਾਡੀ ਕੋਸ਼ਿਸ਼ ਇਹ ਹੋਣੀ ਚਾਹੀਦੀ ਹੈ ਕਿ ਪਰਸੂਏਸ਼ਨ ਨਾਲ ਲੋਕਾਂ ਨੂੰ ਇਸ ਪਾਸੇ ਲਾਇਆ ਜਾਵੇ। ਇਸ ਲਈ 2-3 ਗਲਾਂ ਦਾ ਕਰਨਾ ਬਹੁਤ ਜ਼ਰੂਰੀ ਹੈ। ਪਹਿਲੀ ਗਲ ਤਾਂ ਇਹ ਹੈ ਕਿ ਜਿਹੜੀ ਸਾਡੀ ਐਜੂਕੇਸ਼ਨ ਹੈ ਉਸ ਦਾ ਇਹ ਇਕ ਭਾਗ ਬਣਾਇਆ ਜਾਵੇ। ਉਸ ਵਿਚ ਫੈਮਿਲੀ ਪਲੈਨਿੰਗ ਦੇ ਡਿਵਾਈ-ਸਿਜ਼ ਦਸੇ ਜਾਣ ਔਰ ਇਹ ਜਿਹੜੇ ਸਾਧਨ ਹੋਣ ਇਹ ਆਮ ਅਵੇਲੇਬਲ ਹੋਣੇ ਚਾਹੀਦੇ ਹਨ। ਦੂਜਾ ਲੋਕਾਂ ਨੂੰ ਇਨਸੈਂਟਿਵ ਦਿੱਤਾ ਜਾਣਾ ਚਾਹੀਦਾ ਹੈ। ਇਸ ਸਬੰਧ ਵਿਚ ਮੈਂ ਚਾਈਨਾ ਦੀ ਮਿਸਾਲ ਦਿੰਦਾ ਹਾਂ ਕਿ ਚਾਈਨਾ ਵਿਚ ਬਰਥ ਰੇਟ ਇਸ ਵੇਲੇ 22 ਪਰ ਥਾਊਜ਼ੈਂਡ ਤਕ ਆ ਗਿਆ ਹੈ ਜਦ ਕਿ ਸਾਡੇ ਦੇਸ਼ ਵਿਚ 39 ਤਾਂ ਨਹੀਂ 37 ਪਰ ਥਾਊਜ਼ੈਂਡ ਹੋ ਗਿਆ ਹੈ। ਅਸੀਂ ਵੀ ਇਸ ਨੂੰ 22 ਤਕ ਲਿਆ ਸਕਦੇ ਹਾਂ ਔਰ 22 ਤੋਂ ਵੀ ਥਲੇ ਜ਼ੀਰੋ ਤਕ ਵੀ ਜਾ ਸਕਦੇ ਹਾਂ ਜੇਕਰ ਲੋਕਾਂ ਨੂੰ ਇਸ ਵਾਸਤੇ ਇਨਸੈਂਟਿਵ ਦਿੱਤੇ ਜਾਣ। ਚਾਈਨਾ ਵਿਚ ਲੋਕਾਂ ਨੂੰ ਇਸ ਲਈ ਇਨਸੈਂਟਿਵ ਦਿੱਤੇ ਜਾਂਦੇ ਹਨ। ਜਿਸ ਦਾ ਇਕ ਬੱਚਾ ਹੁੰਦਾ ਹੈ ਉਸ ਨੂੰ 18 ਸਾਲ ਦੀ ਉਮਰ ਤਕ ਫਰੀ ਐਜੂਕੇਸ਼ਨ ਦਿੱਤੀ ਜਾਂਦੀ ਹੈ। ਜੇ ਸਰਕਾਰ ਇਸ ਤਰ੍ਹਾਂ ਇਥੇ ਫਰੀ ਐਜੂਕੇਸ਼ਨ ਦੇਵੇ ਤਾਂ ਇਹ ਬਰਥ ਰੇਟ ਕਾਫ਼ੀ ਘੱਟ ਸਕਦਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਜਿਸ ਦਾ ਇਕ ਬੱਚਾ ਹੋਵੇ ਉਸ ਨੂੰ ਜਾਬ ਦੀ ਗਾਰੰਟੀ ਦੇਵੇ, ਰੇਜ਼ੀਡੈਂਸ਼ੀਅਲ ਪਲਾਟਸ ਵਿਚ ਉਸ ਨੂੰ ਪਰੈਫਰੈਂਸ ਮਿਲੇ। ਇਸ ਤਰ੍ਹਾਂ ਦੇ ਇਨਸੈਂਟਿਵ ਦੇਣ ਨਾਲ ਲੋਕ ਆਪਣੇ ਆਪ ਇਸ ਪਾਸੇ ਨੂੰ ਲਗ ਜਾਣਗੇ। ਫਿਰ ਚਾਈਨਾ ਦੇ ਵਿਚ ਜਿਹੜੀ ਸ਼ਾਦੀ ਦੀ ਉਮਰ ਹੈ ਉਹ ਵੀ 27 ਔਰ 25 ਸਾਲ ਰਖੀ ਹੈ। ਮੇਲ ਵਾਸਤੇ 27 ਸਾਲ ਔਰ ਫੀਮੇਲ ਵਾਸਤੇ 25 ਸਾਲ ਇਹ ਸ਼ਾਦੀ ਦੀ ਉਮਰ ਹੋਣੀ ਚਾਹੀਦੀ ਹੈ।

**ਸ੍ਰੀ ਡਿਪਟੀ ਸਪੀਕਰ :** ਟਾਈਮ ਕਾਫ਼ੀ ਹੋ ਚੁੱਕਾ ਹੈ ਤੁਸੀਂ ਹੁਣ ਇਕ ਮਿੰਟ ਵਿਚ ਹੀ ਖਤਮ ਕਰ ਦਿਓ ।

**ਪ੍ਰੋਫੈਸਰ ਬਲਵੰਤ ਸਿੰਘ:** ਡਿਪਟੀ ਸਪੀਕਰ ਸਾਹਿਬ, ਬਸ ਮੈਂ ਖਤਮ ਹੀ ਕਰਨ ਵਾਲਾ ਹਾਂ। ਇਸ ਪ੍ਰੋਗਰਾਮ ਦੇ ਵਿਚ ਲੋਕਾਂ ਨੂੰ ਇਨਸੈਂਟਿਵ ਦੇਣ ਦੀ ਗੱਲ ਹੈ। ਅਸੀਂ ਇਸ ਪ੍ਰੋਗਰਾਮ ਨੂੰ ਬਲਾਕ, ਤਹਿਸੀਲ, ਡਿਸਟ੍ਰਿਕਟ ਅਤੇ ਸਟੇਟ ਲੈਵਲਾਂ ਤੇ ਆਲ ਪਾਰਟੀ ਨਿਗਰਾਨ ਕਮੇਟੀਆਂ ਬਣਾ ਕੇ ਚਲਾਈਏ ਔਰ ਇਸ ਨੂੰ ਕਾਮਯਾਬ ਕਰੀਏ ਔਰ ਕੋਟਾ ਫਿਕਸ ਕਰਨ ਵਾਲੀ ਗਲ ਨਹੀਂ ਹੋਣੀ ਚਾਹੀਦੀ। ਇਹ ਨਾ ਹੋਵੇ ਕਿ ਸੀਮਿੰਟ ਲੈਣਾ ਹੋਵੇ ਤਾਂ ਕਹਿਣ ਨੱਸਬੰਦੀ ਕਰਵਾ ਕੇ ਆਓ, ਕੋਟਾ ਦੇਣਾ ਹੋਵੇ ਤਾਂ, ਇਸ ਤਰ੍ਹਾਂ ਤੁਸੀਂ ਇਸ ਪ੍ਰੋਗਰਾਮ ਨੂੰ ਜ਼ਬਰਦਸਤੀ ਨਾਲ ਨਾ ਚਲਾਓ ਬਲਕਿ ਲੋਕਾਂ ਨੂੰ ਸਮਝਾ ਬੁਝਾ ਕੇ ਪਿਆਰ ਨਾਲ ਇਸ ਨੂੰ ਅਪਨਾਉਣ ਲਈ ਕਹਿਣ ਅਤੇ ਜਿਨ੍ਹਾਂ ਦੇ ਘਰਾਂ ਵਿਚ 4-5 ਬੱਚੇ ਹਨ, ਉਨ੍ਹਾਂ ਲੋਕਾਂ ਨੂੰ ਐਜੂਕੇਟ ਕਰਨ ਲਈ ਡਾਕਟਰਾਂ ਦੀਆਂ ਡਿਊਟੀਆਂ ਲਗਾਉਣੀਆਂ ਚਾਹੀਦੀਆਂ ਹਨ ਅਤੇ ਇਸ ਫੈਮਿਲੀ ਪਲੈਨਿੰਗ ਪਰੋਗਰਾਮ ਨੂੰ ਅਪਨਾਉਣ ਦੇ ਫਾਇਦੇ ਦੱਸਣੇ ਚਾਹੀਦੇ ਹਨ ਅਤੇ ਨੁਕਸਾਨਾਂ ਬਾਰੇ ਜਾਣੂ ਕਰਵਾਉਣਾ ਚਾਹੀਦਾ ਹੈ। ਇਹ ਸਾਰਾ ਕੁਝ ਤਾਂ ਹੀ ਹੋ ਸਕਦਾ ਹੈ ਜੇਕਰ ਤੁਸੀਂ ਲੋਕਾਂ ਨੂੰ ਇਨਸੈਂਟਿਵ ਦਿਓ ਔਰ ਇਸ ਦੇ ਨਾਲ ਬਰਥ ਰੇਟ ਘੱਟ ਜਾਵੇਗਾ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਬੇਨਤੀ ਕਰਦਾ ਹਾਂ ਕਿ ਇਸ ਪ੍ਰਸਤਾਵ ਨੂੰ ਪਾਸ ਕਰ ਦਿੱਤਾ ਜਾਵੇ।

**ਸਰਦਾਰ ਜਗਦੇਵ ਸਿੰਘ ਜੱਸੋਵਾਲ** (ਰਾਏਕੋਟ): ਡਿਪਟੀ ਸਪੀਕਰ ਸਾਹਿਬ, ਇਹ ਪ੍ਰਸਤਾਵ ਸਾਡੇ ਹੈਲਥ ਮਨਿਸਟਰ ਸਾਹਿਬ ਇਸ ਹਾਊਸ ਵਿਚ ਲਿਆਏ ਹਨ ਔਰ ਸਾਰੀ ਪਾਰਟੀਆਂ ਦੇ ਮੈਂਬਰਾਂ ਨੇ ਇਸ ਦਾ ਸਮਰਥਨ ਕੀਤਾ ਹੈ। ਸਾਨੂੰ ਸਾਰਿਆਂ ਨੂੰ ਪਤਾ ਹੀ ਹੈ ਕਿ ਪਰਿਵਾਰ ਵੱਡਾ ਹੋਣ ਦੇ ਕਾਰਣ ਸਾਡੇ ਘਰਾਂ ਦੇ ਵਿਚ ਕਿੰਨੀਆਂ ਮੁਸ਼ਕਲਾਂ ਪੈਦਾ ਹੁੰਦੀਆਂ ਹਨ ਅਤੇ ਇਸ ਗੱਲ ਦਾ ਸਾਨੂੰ ਕਾਫ਼ੀ ਤਜ਼ਰਬਾ ਹੋ ਚੁਕਾ ਹੈ। ਦੁਨੀਆਂ ਦੇ ਵਿਚੋਂ ਵੱਡੀ ਆਬਾਦੀ ਵਾਲੇ ਮੁਲਕਾਂ ਵਿਚੋਂ ਸਾਡਾ ਵੀ ਇਕ ਮੁਲਕ ਹੈ। ਦੁਨੀਆਂ ਦੇ ਵਿਚ ਦੂਜੇ ਨੰਬਰ ਤੇ ਆਬਾਦੀ ਦੇ ਲਿਹਾਜ਼ ਨਾਲ ਵੱਡਾ ਹੈ ਔਰ ਇਹ ਆਬਾਦੀ ਨੂੰ ਘਟਾਉਣ ਦੇ ਕੁਦਰਤੀ ਕਾਰਣ ਬਹੁਤ ਘੱਟ ਹਨ ਜਿਵੇਂ ਕਿ ਜੰਗ ਲਗ ਜਾਵੇ ਜਾਂ ਕੋਈ ਭਿਆਨਕ ਬਿਮਾਰੀ ਫੈਲ ਜਾਵੇ ਜਾਂ ਫੇਰ ਭੁਚਾਲ ਆ ਜਾਵੇ। ਇਹ ਕੁਦਰਤੀ ਆਫਤਾਂ ਮਨੁਖੀ ਆਬਾਦੀ ਨੂੰ ਘਟਾਉਣ ਦੇ ਰੂਪ ਵਿਚ ਇਕ ਕਰੋਪ ਹੈ। ਔਰ ਅੱਜ ਕੱਲ ਹਰ ਭਿਆਨਕ ਬਿਮਾਰੀ ਦਾ ਇਲਾਜ ਸਾਡੇ ਵਿਗਿਆਨੀਆਂ ਨੇ ਨਿਕਾਲ ਲਿਆ ਹੈ ਅਤੇ ਇਨ੍ਹਾਂ ਤੇ ਕਾਬੂ ਪਾ ਲਿਆ ਹੈ। ਸਾਡੀ ਸਟੇਟ ਵਿਚ ਕੋਈ ਪਹਾੜੀ ਇਲਾਕਾ ਨਹੀਂ ਹੈ ਜਿਥੇ ਭੁਚਾਲ ਆ ਸਕਦਾ ਹੋਵੇ ਔਰ ਮੈਦਾਨੀ ਇਲਾਕੇ ਵਿਚ ਭੁਚਾਲ ਘੱਟ ਆਉਂਦੇ ਹਨ। ਇਸ ਆਬਾਦੀ ਵਧਣ ਦੇ ਦੋ ਕਾਰਣ ਹਨ; ਇਕ ਸਾਡੇ ਮੁਲਕ ਵਿਚ ਅਨਪੜ੍ਹਤਾ ਹੈ ਅਤੇ ਦੂਜੇ ਇਸ ਦੇ ਰੀਪਰਕਸ਼ਨ ਤੋਂ ਲੋਕ ਜਾਣੂ ਨਹੀਂ ਹਨ। ਮੈਨੂੰ ਪਤਾ ਹੈ ਕਿ ਪਿੰਡਾਂ ਦੇ ਵਿਚ ਆਮ ਗੱਲ ਹੈ ਕਿ ਅਗਰ ਆਦਮੀ ਪੜ੍ਹਿਆ ਲਿਖਿਆ ਹੈ ਤੇ ਔਰਤ ਅਨਪੜ੍ਹ ਹੈ। ਉਹ ਇਹ ਸੋਚਦੀ ਹੈ ਕਿ ਜਿੰਨੇ ਮੇਰੇ ਜ਼ਿਆਦਾ ਬੱਚੇ ਹੋਣਗੇ ਉਤਨਾ ਮੇਰਾ ਇਥੇ ਪੱਕਾ ਵਸੇਬਾ ਹੋਵੇਗਾ ਔਰ ਇਸ ਹੋੜ ਵਿਚ ਉਹ ਮੱਲੋ ਮੱਲੀ ਜ਼ਿਆਦਾ ਬੱਚੇ ਕਰ ਲੈਂਦੇ ਹਨ ਔਰ ਜਿਸ ਦੇ ਕਾਰਣ ਸਾਡੇ ਲੋਕਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਪਰੇ-ਸ਼ਾਨੀਆਂ ਅਤੇ ਕਠਨਾਈਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਸ ਪਰੋਗਰਾਮ ਨੂੰ ਲਾਗੂ ਕਰਨ ਲਈ ਸਾਨੂੰ ਸਾਰੇ ਮੈਂਬਰਾਂ ਨੂੰ ਪਹਿਲਾਂ ਆਪ ਅੱਗੇ ਆਉਣਾ ਚਾਹੀਦਾ ਹੈ ਅਤੇ ਦਿਲੋ ਜਾਨ ਦੇ ਨਾਲ ਅਤੇ ਇਕ ਜ਼ਬਾਨ ਦੇ ਨਾਲ ਇਸ ਨੂੰ ਅਮਲ ਵਿਚ ਲਿਆਉਣਾ ਚਾਹੀਦਾ ਹੈ ਅਤੇ ਲੋਕਾਂ ਵਿਚ ਇਸ ਦਾ ਪ੍ਰਚਾਰ ਕਰਨਾ ਚਾਹੀਦਾ ਹੈ। ਸਮੁੱਚੇ ਤੌਰ ਤੇ ਇਸ ਪਰੋਗਰਾਮ ਨੂੰ ਨੈਸ਼ਨਲ ਮੂਵਮੈਂਟ ਦੇ ਤੌਰ ਤੇ ਸਾਰੀਆਂ ਪਾਰਟੀਆਂ ਨੂੰ ਲਾਗੂ ਕਰਨਾ ਚਾਹੀਦਾ ਹੈ। ਇਥੇ ਡਰ ਦਾ ਜ਼ਿਕਰ ਕੀਤਾ ਗਿਆ ਹੈ ਕਿ ਕੁਝ ਲੋਕਾਂ ਨੇ ਓਵਰ ਐਂਥੀਜ਼ੀਆਸ ਹੋ ਕੇ ਇਸ

ਨੂੰ ਲਾਗੂ ਕੀਤਾ ਅਤੇ ਕੁਝ ਅਧਿਕਾਰੀਆਂ ਨੇ ਜ਼ਬਰਦਸਤੀ ਵੀ ਵਿਖਾਈ ਸੀ ਔਰ ਉਨ੍ਹਾਂ ਨੇ ਇਸ ਨੈਸ਼ਨਲ ਮੂਵਮੈਂਟ ਨੂੰ ਗਲਤ ਰੰਗ ਦੇ ਦਿੱਤਾ ਅਤੇ ਸਰਕਾਰ ਨੂੰ ਬਦਨਾਮ ਕਰ ਦਿੱਤਾ; ਜਿਵੇਂ ਕਿਹਾ ਗਿਆ ਹੈ ਕਿ–

"ਰਕੀਬੋਂ ਨੇ ਰਿਪੋਰਟ ਲਿਖਾਈ ਹੈ ਜਾ ਜਾ ਕੇ ਥਾਣੇ ਮੇਂ,
ਕਿ ਅਕਬਰ ਨਾਮ ਲੇਤਾ ਹੈ ਖੁਦਾ ਕਾ ਇਸ ਜ਼ਮਾਨੇ ਮੇਂ।"

ਸੋ ਕਹਿਣ ਦਾ ਮਤਲਬ ਹੈ ਕਿ ਇਹ ਇਕ ਚੰਗੀ ਲਹਿਰ ਸੀ, ਜਿਸ ਨੂੰ ਆਪੋਜ਼ੀਸ਼ਨ ਨੇ ਬਦਨਾਮ ਕੀਤਾ ਔਰ ਜ਼ਰੂਰਤ ਇਸ ਗੱਲ ਦੀ ਹੈ ਕਿ ਇਸ ਨੂੰ ਲੋਕਾਂ ਦੇ ਵਿਚ ਲਿਆਂਦਾ ਜਾਵੇ ਅਤੇ ਲੋਕਾਂ ਦੇ ਵਿਚ ਇਸ ਦਾ ਪ੍ਰਚਾਰ ਕੀਤਾ ਜਾਵੇ ਅਤੇ ਲੋਕਾਂ ਨੂੰ ਸਮਝਾ ਬੁਝਾ ਕੇ ਲੋਕਾਂ ਦੇ ਦਿਲਾਂ ਵਿਚ ਇਹ ਧਾਰਨਾ ਪੈਦਾ ਕੀਤੀ ਜਾਵੇ। ਇਸ ਪ੍ਰੋਗਰਾਮ ਨੂੰ ਲਾਗੂ ਕਰਨ ਲਈ ਇਨਸੈਂਟਿਵ ਦੇਣਾ ਚਾਹੀਦਾ ਹੈ ਜਿਸ ਤਰ੍ਹਾਂ ਫੈਮਿਲੀ ਆਪਰੇਸ਼ਨ ਕਰਾਉਣ ਵਾਲੇ ਦੇ 4-5 ਦਿਨ ਖਰਾਬ ਹੋ ਜਾਂਦੇ ਹਨ ਔਰ ਜਿਹੜਾ ਉਸ ਦਾ ਆਮਦਨੀ ਦਾ ਜ਼ਰੀਆ ਹੁੰਦਾ ਹੈ ਉਹ ਰੁਕ ਜਾਂਦਾ ਹੈ ਔਰ ਸਰਕਾਰ ਵਲੋਂ ਬਹੁਤ ਘੱਟ ਰਕਮ ਦਿੱਤੀ ਜਾਂਦੀ ਹੈ ਔਰ ਅੱਜ ਕੱਲ 15 ਰੁਪਏ ਉਸ ਦੀ ਦਿਹਾੜੀ ਖਰਾਬ ਹੁੰਦੀ ਹੈ ਜਿਸ ਕਰਕੇ ਲੋਕ ਸੋਚਦੇ ਹਨ। ਇਸ ਲਈ ਇਨਸੈਂਟਿਵ ਦੀ ਰਕਮ ਨੂੰ ਵਧਾ ਦੇਣਾ ਚਾਹੀਦਾ ਹੈ। ਲੋਕਾਂ ਵਿਚ ਇਸ ਫੈਮਿਲੀ ਪਲੈਨਿੰਗ ਦੇ ਪ੍ਰੋਗਰਾਮ ਦਾ ਜੋ ਲਾਭ ਅਤੇ ਨੁਕਸਾਨ ਹੈ ਉਸ ਬਾਰੇ ਉਨ੍ਹਾਂ ਨੂੰ ਡਾਕਟਰਾਂ ਰਾਹੀਂ ਜਾਣ ਕਰਵਾਉਣਾ ਚਾਹੀਦਾ ਹੈ ਅਤੇ ਸਾਨੂੰ ਸਾਰਿਆਂ ਨੂੰ ਮਿਲ ਕੇ ਇਸ ਨੂੰ ਲਾਗੂ ਕਰਨਾ ਚਾਹੀਦਾ ਹੈ ਅਤੇ ਕਾਮਯਾਬ ਬਣਾਉਣਾ ਚਾਹੀਦਾ ਹੈ। ਇਸ ਦੇ ਬਰਥ ਰੇਟ ਨੂੰ ਘਟਾਉਣਾ ਚਾਹੀਦਾ ਹੈ ਅਤੇ ਡੈਥ ਰੇਟ ਪਹਿਲੇ ਹੀ ਬਹੁਤ ਘੱਟ ਹੈ:

11.57 ਪੂਰਵ ਦੁਪਹਿਰ | (ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਆਬਾਦੀ ਦੇ ਵੱਧਣ ਦੇ ਨਾਲ ਸਾਡੇ ਡਿਵੈਲਪਮੈਂਟ ਦੇ ਕੰਮਾਂ ਤੇ ਅਸਰ ਪੈਂਦਾ ਹੈ ਕਿਉਂਕਿ ਅਸੀਂ ਡਿਵੈਲਪਮੈਂਟ ਕਰਦੇ ਹਾਂ ਉਧਰ ਆਬਾਦੀ ਵੀ ਉਸ ਨਾਲੋਂ ਜ਼ਿਆਦਾ ਵੱਧ ਜਾਂਦੀ ਹੈ। ਇਸ ਲਈ ਉਸਾਰੀ ਦੇ ਕੰਮਾਂ ਲਈ ਆਬਾਦੀ ਨੂੰ ਵਧਾਉਣ ਤੋਂ ਰੋਕਣਾ ਬੜਾ ਜ਼ਰੂਰੀ ਹੋ ਗਿਆ ਹੈ। ਸਾਨੂੰ ਸਾਰਿਆਂ ਨੂੰ ਇਸ ਦੀ ਪ੍ਰੋੜ੍ਹਤਾ ਕਰਨੀ ਚਾਹੀਦੀ ਹੈ ਔਰ ਇਸ ਬਿਲ ਨੂੰ ਪਾਸ ਕਰ ਦੇਣਾ ਚਾਹੀਦਾ ਹੈ ਅਤੇ ਸੰਕਲਪ ਕਰਨਾ ਚਾਹੀਦਾ ਹੈ। ਅਸਲ ਵਿਚ ਸਾਡਾ ਧਰਮ ਯੁੱਧ ਇਹੋ ਹੀ ਧਰਮ ਯੁੱਧ ਹੈ। ਸਾਡੇ ਮੁਲਕ ਵਿਚ ਇਸ ਲਹਿਰ ਨੂੰ ਤੇਜ਼ ਕਰਨ ਦੀ ਲੋੜ ਹੈ ਔਰ ਹਾਊਸ ਦੇ ਸਾਰੇ ਮੈਂਬਰਾਂ ਨੂੰ ਪ੍ਰਣ ਕਰਨਾ ਚਾਹੀਦਾ ਹੈ ਕਿ ਇਸ ਲਹਿਰ ਨੂੰ ਕਾਮਯਾਬ ਕਰਨਾ ਹੈ ਅਤੇ ਚੈਲੇਂਜ ਦੇ ਤੌਰ ਤੇ ਆਪਣੇ ਆਪ ਨੂੰ ਅਗੇ ਪੇਸ਼ ਕਰਨਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਮਨਿਸਟਰ ਸਾਹਿਬ ਨੂੰ ਮੁਬਾਰਿਕਬਾਦ ਦਿੰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ।

**ਸਰਦਾਰ ਬੀਰਦਵਿੰਦਰ ਸਿੰਘ** (ਸਰਹਿੰਦ): ਸਪੀਕਰ ਸਾਹਿਬ, ਮੈਂ ਇਸ ਦੇ ਵਿਚ 1—2 ਸੁਜੈਸ਼ਨਾਂ ਦੇਣੀਆਂ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਕਿ ਜਿਸ ਤਰੀਕੇ ਨਾਲ ਫੈਮਿਲੀ ਪਲੈਨਿੰਗ ਪ੍ਰੋਗਰਾਮ

[ਸਰਦਾਰ ਬੀਰਦਵਿੰਦਰ ਸਿੰਘ]

ਨੂੰ ਪਿਛੇ ਲਾਗੂ ਕੀਤਾ ਗਿਆ ਸੀ ਉਸ ਤਰੀਕੇ ਨਾਲ ਨਾ ਲਾਗੂ ਕਰਕੇ ਬਲਕਿ ਲੋਕਾਂ ਨੂੰ ਸਮਝਾ ਬੁਝਾ ਕੇ ਇਸ ਪਰੋਗਰਾਮ ਨੂੰ ਲਾਗੂ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਪਿਛੇ ਜਿਹੇ ਜਿਹੜੀਆਂ ਘਟਨਾਵਾਂ ਵਾਪਰੀਆਂ ਹਨ ਉਸ ਤੋਂ ਪਤਾ ਲਗਦਾ ਹੈ ਕਿ ਫੈਮਿਲੀ ਪਲੈਨਿੰਗ ਨੂੰ ਟੈਰੱਰ ਦੇ ਤੌਰ ਤੇ ਖੜਾ ਕੀਤਾ ਗਿਆ ਸੀ। ਮਰਕਜ਼ ਵਿਚ ਪਿਛੇ ਜਿਹੇ ਜਿਹੜੀ ਜਨਤਾ ਦੀ ਸਰਕਾਰ ਸੀ, ਉਨ੍ਹਾਂ ਨੇ ਫੈਮਿਲੀ ਪਲੈਨਿੰਗ ਨੂੰ ਬਦਨਾਮ ਕੀਤਾ ਹੈ। ਉਨ੍ਹਾਂ ਨੇ ਹੈਲਥ ਐਂਡ ਫੈਮਿਲੀ ਪਲੈਨਿੰਗ ਦਾ ਨਾਂ ਬਦਲ ਕੇ ਹੈਲਥ ਐਂਡ ਫੈਮਿਲੀ ਵੈਲਫੇਅਰ ਰੱਖ ਦਿਤਾ ਹੈ। ਮੈਂ, ਸਪੀਕਰ ਸਾਹਿਬ, ਸਮਝਦਾ ਹਾਂ ਕਿ ਨਾਮ ਬਦਲਣ ਦੀ ਕੋਈ ਜ਼ਰੂਰਤ ਨਹੀਂ ਸੀ। ਡਿਸਆਨੈਸਟੀ ਕਰਕੇ ਨਾਮ ਦੀ ਤਬਦੀਲੀ ਕੀਤੀ ਗਈ ਹੈ। ਸਪੀਕਰ ਸਾਹਿਬ, ਪੁਰਾਣਾ ਨਾਮ ਰੱਖਣ ਨਾਲ ਕੋਈ ਆਪੱਤੀ ਨਹੀਂ ਆਉਂਦੀ ਹੈ। ਇਸ ਲਈ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਹੈਲਥ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਹੈਲਥ ਐਂਡ ਫੈਮਿਲੀ ਵੈਲਫੇਅਰ ਦੀ ਥਾਂ ਪੁਰਾਣਾ ਨਾਂ ਹੈਲਥ ਐਂਡ ਫੈਮਿਲੀ ਪਲੈਨਿੰਗ ਰਖਿਆ ਜਾਏ। ਸਰਕਾਰ ਨੂੰ ਆਪਣੇ ਤਰੀਕੇ ਦੇ ਨਾਲ ਕੰਮ ਕਰਨਾ ਚਾਹੀਦਾ ਹੈ।

"ਅਕਲ ਆਇਰ ਸੇ, ਬਸ ਬਨਾ ਲੇਤੀ ਹੈ,
ਇਸ਼ਕ ਮੈਂ ਨਾ ਮੂਲਾ ਨਾਂ ਕਾਜ਼ੀ।"

ਸਪੀਕਰ ਸਾਹਿਬ, ਸਾਨੂੰ ਆਪਣੇ ਤਰੀਕੇ ਦੇ ਨਾਲ ਅਗੇ ਚਲਣਾ ਚਾਹੀਦਾ ਹੈ। ਕਾਮਰੇਡ ਰਾਜ ਕੁਮਾਰ ਜੀ ਨੇ ਅਤੇ ਪ੍ਰੋਫੈਸਰ ਬਲਵੰਤ ਸਿੰਘ ਜੀ ਨੇ ਚਾਈਨਾ ਦਾ ਜ਼ਿਕਰ ਕੀਤਾ ਹੈ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ।

**ਸਰਦਾਰ ਬੀਰਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਵਾਈਂਡ ਅੱਪ ਕਰਦਾ ਹਾਂ। ਚਾਈਨਾ ਦੀਆਂ ਆਪਣੀਆਂ ਪ੍ਰਸਥਿਤੀਆਂ ਹਨ। ਉਨ੍ਹਾਂ ਦੀਆਂ ਸਾਡੇ ਨਾਲੋਂ ਵੱਖਰੀਆਂ ਪ੍ਰਾਬਲਮਜ਼ ਹਨ। ਸਾਨੂੰ, ਸਪੀਕਰ ਸਾਹਿਬ, ਫੈਮਿਲੀ ਵੈਲਫੇਅਰ ਪ੍ਰੋਗਰਾਮ ਲਈ ਕੋਈ ਲੈਜਿਸਲੇਸ਼ਨ ਲਿਆਉਣਾ ਚਾਹੀਦਾ ਹੈ। ਸਾਨੂੰ ਲੋਕਾਂ ਨੂੰ ਫਿਲਮਾਂ ਵਿਖਾ ਕੇ ਫੈਮਿਲੀ ਪਲੈਨਿੰਗ ਲਈ ਪ੍ਰੇਰਨਾ ਦੇਣੀ ਚਾਹੀਦੀ ਹੈ। ਅਨ-ਪੜ੍ਹਤਾ ਅਤੇ ਗਰੀਬੀ ਕਾਰਨ ਵੀ, ਸਪੀਕਰ ਸਾਹਿਬ, ਆਬਾਦੀ ਜ਼ਿਆਦਾ ਹੋਣ ਦਾ ਇੱਕ ਕਾਰਨ ਹੈ। ਇਥੇ ਕਿਹਾ ਗਿਆ ਹੈ ਕਿ ਗਰੀਬਾਂ ਨਾਲ ਜ਼ਬਰਦਸਤੀ ਹੋਈ ਹੈ, ਪਰ ਗਰੀਬਾਂ ਨਾਲ ਫੈਮਿਲੀ ਪਲੈ-ਨਿੰਗ ਸਬੰਧੀ ਕੋਈ ਜ਼ਬਰਦਸਤੀ ਨਹੀਂ ਹੋਈ। ਗਰੀਬਾਂ ਦੀਆਂ ਜ਼ਿਆਦਾ ਪ੍ਰਾਬਲਮਜ਼ ਹਨ। ਉਨ੍ਹਾਂ ਨੂੰ ਰਹਿਣ ਲਈ ਮਕਾਨ ਚਾਹੀਦਾ ਹੈ ਅਤੇ ਪਹਿਨਣ ਲਈ ਗਰੀਬ ਨੂੰ ਕਪੜਾ ਚਾਹੀਦਾ ਹੈ ਅਤੇ ਖਾਣ ਲਈ ਰੋਟੀ ਚਾਹੀਦੀ ਹੈ। ਉਹ ਗਰੀਬ 15, 15 ਬੱਚੇ ਨਾਲ ਲਈ ਫਿਰਨ ਤਾਂ ਠੀਕ ਨਹੀਂ ਹੈ। ਉਨ੍ਹਾਂ ਗਰੀਬਾਂ ਵਿਚ ਜਾਗ੍ਰਤੀ ਲਿਆਉਣ ਦੀ ਲੋੜ ਹੈ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਸੋਸ਼ਲ ਲੈਜਿਸਲੇਸ਼ਨ ਫੈਮਿਲੀ ਵੈਲਫੇਅਰ ਪ੍ਰੋਗਰਾਮ ਲਈ ਲਿਆਂਦਾ ਜਾਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਰੈਜ਼ੋਲਿਊਸ਼ਨ ਦੀ ਪ੍ਰੋੜ੍ਹਤਾ ਕਰਦਾ ਹੋਇਆ ਬੈਠਦਾ ਹਾਂ।

**ਸਿਹਤ ਮੰਤਰੀ (ਸ੍ਰੀ ਸਰਦਾਰੀ ਲਾਲ ਕਪੂਰ)** : ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਹਾਊਸ ਵਿਚ ਪੇਸ਼ ਕੀਤਾ ਗਿਆ ਹੈ, ਉਹ ਬਿਲਕੁਲ ਅੱਜ ਕੱਲ ਦੇ ਹਾਲਾਤ ਦੇ ਮੁਤਾਬਿਕ ਹੈ, ਕਿਉਂਕਿ ਸਾਰੇ ਹਿੰਦੁਸਤਾਨ ਵਿਚ ਅਤੇ ਖਾਸ ਕਰਕੇ ਪੰਜਾਬ ਵਿਚ ਜਿਥੇ ਆਬਾਦੀ ਬਹੁਤ ਵੱਧ ਗਈ। ਸਪੀਕਰ ਸਾਹਿਬ, ਪੰਜਾਬ ਦੇ ਲੋਕ ਬਹੁਤ ਮਿਹਨਤੀ ਅਤੇ ਬਹਾਦਰ ਹਨ। ਮੈਂ ਇਸ ਲਈ

ਸਮਝਦਾ ਹਾਂ ਕਿ ਪੰਜਾਬ ਨੂੰ ਅਧਿਕਾਰ ਹੈ ਕਿ ਪੰਜਾਬੀਆਂ ਦੀ ਸਿਹਤ ਅੱਛੀ ਹੋਵੇ ਅਤੇ ਉਨ੍ਹਾਂ ਦੇ ਘਰਾਂ ਵਿਚ ਬੱਚਿਆਂ ਦੀ ਸਿਹਤ ਅੱਛੀ ਹੋਵੇ। ਸਪੀਕਰ ਸਾਹਿਬ, 1971 ਵਿਚ ਪੰਜਾਬ ਦੀ 1 ਕਰੋੜ 35 ਲੱਖ ਆਬਾਦੀ ਸੀ। ਹੁਣ ਪੰਜਾਬ ਦੀ 1 ਕਰੋੜ 66 ਲੱਖ ਆਬਾਦੀ ਹੋ ਗਈ ਹੈ। ਇਹ ਪੰਜਾਬ ਦੀ ਆਬਾਦੀ ਵਧਣ ਨਾਲ ਪੰਜਾਬ ਦੀ ਡਿਵੈਲਪਮੈਂਟ ਵਿਚ ਫਰਕ ਪੈਂਦਾ ਹੈ। ਪੰਜਾਬ ਵਿਚ ਸਕੂਲ ਅਤੇ ਕਾਲਜ ਖੋਲ੍ਹਣ ਵਿਚ ਕਮੀ ਹੁੰਦੀ ਹੈ। ਬੱਚਿਆਂ ਨੂੰ ਠੀਕ ਤਾਲੀਮ ਨਹੀਂ ਮਿਲ ਸਕੇਗੀ। ਜਿਨ੍ਹਾਂ ਦੇਵੀਆਂ ਨੂੰ ਬੱਚੇ ਮਿਲਦੇ ਹਨ, ਉਨ੍ਹਾਂ ਦੀ ਸਿਹਤ ਵੀ ਠੀਕ ਨਹੀਂ ਰਹਿੰਦੀ। ਜ਼ਿਆਦਾ ਬੱਚੇ ਹੋਣ ਨਾਲ ਬੱਚਿਆਂ ਦੀ ਸਿਹਤ ਵੀ ਠੀਕ ਨਹੀਂ ਰਹਿ ਸਕਦੀ। ਇਸ ਕਰਕੇ ਜਿਹੜਾ ਕਾਮਰੇਡ ਰਾਜ ਕੁਮਾਰ ਜੀ ਨੇ ਅਤੇ ਹੋਰ ਦੋਸਤਾਂ ਨੇ ਕਿਹਾ ਹੈ, ਉਨ੍ਹਾਂ ਨੂੰ ਮੈਂ ਯਕੀਨ ਦਿਵਾਉਂਦਾ ਹਾਂ ਕਿ ਕਿਸੇ ਨਾਲ ਆਪਰੇਸ਼ਨ ਕਰਨ ਵਿਚ ਜ਼ਬਰਦਸਤੀ ਨਹੀਂ ਕੀਤੀ ਜਾਵੇਗੀ। ਜਿਹੜਾ ਵੀ ਆਪਰੇਸ਼ਨ ਕੀਤਾ ਗਿਆ ਹੈ, ਉਹ ਉਨ੍ਹਾਂ ਦੀ ਮਰਜ਼ੀ ਦੇ ਨਾਲ ਕੀਤਾ ਗਿਆ ਹੈ। ਸਪੀਕਰ ਸਾਹਿਬ, 1973-74 ਵਿਚ 60,000 ਦਾ ਟਾਰਗੇਟ ਸੀ। 1974-75 ਵਿਚ 38,000 ਦਾ ਟਾਰਗੇਟ ਸੀ। 1975-76 ਵਿਚ 46,000 ਦਾ ਟਾਰਗੇਟ ਸੀ। 1976-77 ਵਿਚ 46 500 ਦਾ ਟਾਰਗੇਟ ਸੀ। 1977-78 ਵਿਚ 53,000 ਦਾ ਟਾਰਗੇਟ ਸੀ ਅਤੇ 1978-79 ਵਿਚ 91,000 ਦਾ ਟਾਰਗੇਟ ਸੀ। ਜਿਹੜਾ ਦੱਸਿਆ ਜਾਂਦਾ ਹੈ ਕਿ ਲੋਕਾਂ ਨਾਲ ਜ਼ਬਰਦਸਤੀ ਕੀਤੀ ਗਈ ਹੈ, ਇਹ ਠੀਕ ਨਹੀਂ ਹੈ। ਸਪੀਕਰ ਸਾਹਿਬ, ਕਿਸੇ ਨਾਲ ਜ਼ਬਰਦਸਤੀ ਨਹੀਂ ਕੀਤੀ ਗਈ। ਮੈਂ ਸਮਝਦਾ ਹਾਂ ਕਿ ਸਵਰਗੀਏ ਸੰਜੇ ਗਾਂਧੀ ਦਾ ਫੈਮਿਲੀ ਵੈਲਫੇਅਰ ਦਾ ਪ੍ਰੋਗਰਾਮ ਦੇਸ਼ ਦੇ ਭਲੇ ਲਈ ਸੀ ਔਰ ਇਸ ਪ੍ਰੋਗਰਾਮ ਨਾਲ ਦੇਸ਼ ਦਾ ਭਲਾ ਹੋਇਆ ਹੈ। 1979-80 ਵਿਚ 65,000 ਦਾ ਟਾਰਗੇਟ ਸੀ ਅਤੇ 1980-81 ਵਿਚ 65700 ਦਾ ਟਾਰਗੇਟ ਸੀ। ਅਸੀਂ ਜਿਹੜਾ ਟਾਰਗੇਟ ਸੀ, ਉਹ ਪੂਰਾ ਕੀਤਾ ਹੈ। ਪਿਛੇ, ਸਪੀਕਰ ਸਾਹਿਬ, ਜਿਹੜੇ ਤਿੰਨ ਮਹੀਨੇ ਗੁਜ਼ਰੇ ਹਨ, ਉਹ ਟਾਰਗੇਟ ਨਾਲੋਂ ਵੀ 11% ਜ਼ਿਆਦਾ ਆਪਰੇਸ਼ਨ ਕੀਤੇ ਗਏ ਹਨ। ਅਗਲੇ ਆਉਣ ਵਾਲੇ ਸਮੇਂ ਵਿਚ ਵੀ ਅਸੀਂ ਸੈਂਟ ਪਰਸੈਂਟ ਆਪਣਾ ਟਾਰ-ਗੇਟ ਪੂਰਾ ਕਰਾਂਗੇ। ਫੈਮਿਲੀ ਵੈਲਫੇਅਰ ਪਰੋਗਰਾਮ ਜਿਹੜਾ ਬਹੁਤ ਜ਼ਰੂਰੀ ਹੈ ਉਹ ਪ੍ਰੋਗਰਾਮ ਸਾਰੀਆਂ ਪਾਰਟੀਆਂ ਦੀ ਮੱਦਦ ਨਾਲ ਚਲਾਵਾਂਗੇ। ਸਾਰੀਆਂ ਪਾਰਟੀਆਂ ਨੇ ਇਸ ਰੈਜ਼ੋਲਿਊਸ਼ਨ ਦੀ, ਸਪੀਕਰ ਸਾਹਿਬ, ਸਪੋਰਟ ਕੀਤੀ ਹੈ। ਇਸ ਸਿਲਸਿਲੇ ਵਿਚ ਅਸੀਂ ਸਾਰੀਆਂ ਪਾਰਟੀਆਂ ਦੀ ਅਤੇ ਧਾਰਮਿਕ ਆਰਗੇਨਾਈਜ਼ੇਸ਼ਨਜ਼ ਦੀ ਅਤੇ ਹੋਰ ਆਰਗੇਨਾਈਜ਼ੇਸ਼ਨਜ਼ ਦੀ ਮੱਦਦ ਹਾਸਲ ਕਰਾਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਟਾਰਗੇਟ ਆਪਰੇਸ਼ਨ ਦਾ ਪੂਰਾ ਕਰਾਂਗੇ। ਕੀ ਇਹ ਟਾਰਗੇਟ ਕੁਆਰੇ ਰੱਖ ਕੇ ਪੂਰਾ ਕਰਨਗੇ ?

**ਸਿਹਤ ਮੰਤਰੀ:** ਇਸ ਗੱਲ ਬਾਰੇ ਤੁਸੀਂ ਸਰਦਾਰ ਦਲੀਪ ਸਿੰਘ ਪਾਂਧੀ ਜੀ ਕੋਲੋਂ ਪੁੱਛ ਲਵੋ। (ਹਾਸਾ) ਅਸੀਂ, ਸਪੀਕਰ ਸਾਹਿਬ, ਵਾਲੰਟਰੀ ਜੋ ਕਹੇਗਾ, ਉਸਦਾ ਆਪਰੇਸ਼ਨ ਕਰਾਂਗੇ। ਕਿਸੇ ਨਾਲ ਕੋਈ ਜ਼ਬਰਦਸਤੀ ਨਹੀਂ ਕਰਾਂਗੇ। ਅਸੀਂ ਰੇਡੀਓ ਟੈਲੀਵੀਜ਼ਨ ਅਤੇ ਪੈਂਫਲੇਟਸ ਰਾਹੀਂ ਫੈਮਿਲੀ ਵੈਲਫੇਅਰ ਦਾ ਪਰਚਾਰ ਸ਼ੁਰੂ ਕੀਤਾ ਹੈ। ਇਸ ਪਰਚਾਰ ਸਦਕੇ ਹੀ ਅਸੀਂ ਲੋਕਾਂ ਦੇ ਵਾਲੰਟਰੀ ਆਪਰੇਸ਼ਨ ਕਰ ਰਹੇ ਹਾਂ। ਅਸੀਂ ਅਪੀਲਜ਼ ਰਾਹੀਂ ਫੈਮਿਲੀ ਪਲੈਨਿੰਗ ਕਰਾਂਗੇ। ਸਾਡੀ ਕੋਸ਼ਿਸ਼ ਹੈ ਕਿ ਆਬਾਦੀ ਘੱਟ ਹੋਵੇ ਅਤੇ ਮੌਤਾਂ ਘੱਟ ਹੋਣ। ਆਬਾਦੀ ਪੰਜਾਬ ਦੀ ਕਿਸੇ ਤਰ੍ਹਾਂ ਘੱਟ ਜਾਏ ਅਤੇ ਹਰ ਇੱਕ ਫੈਮਿਲੀ ਦੇ ਚਾਰ ਪੰਜ ਬੱਚੇ ਨਹੀਂ ਹੋਣੇ ਚਾਹੀਦੇ ਬਲਕਿ ਦੋ ਹੀ ਹਰ ਫੈਮਿਲੀ ਵਿਚ ਬੱਚੇ ਹੋਣ ਅਤੇ ਉਨ੍ਹਾਂ ਦੋਨਾਂ ਬੱਚਿਆਂ ਦੀ ਸਿਹਤ ਠੀਕ ਰਹੇ। ਬੱਚੇ ਥੋੜ੍ਹੇ ਹੋਣੇ ਚਾਹੀਦੇ ਹਨ। ਬੱਚੇ

[ਸਿਹਤ ਮੰਤਰੀ]

ਥੋੜ੍ਹੇ ਹੋਣ ਨਾਲ ਹੀ ਦੇਸ਼ ਦਾ ਔਰ ਪੰਜਾਬ ਦਾ ਭਲਾ ਹੋਏਗਾ ਔਰ ਪੰਜਾਬ ਤਰੱਕੀ ਕਰ ਸਕੇਗਾ। ਜਿਸ ਤਰ੍ਹਾਂ ਨਾਲ ਹੋਰ ਸਾਰੇ ਪ੍ਰੋਗਰਾਮ ਲਏ ਜਾ ਰਹੇ ਹਨ ਇਹ ਪ੍ਰੋਗਰਾਮ ਤਾਂ ਕਾਮਯਾਬ ਹੋਣਗੇ ਜੇਕਰ ਪਾਪੂਲੇਸ਼ਨ ਘਟੇਗੀ। ਪੰਜਾਬ ਦੀ ਪਾਪੂਲੇਸ਼ਨ ਕੰਟ੍ਰੋਲ ਵਿਚ ਰਹੇ। ਮੈਂ ਪ੍ਰਾਰਥਨਾ ਕਰਾਂਗਾ ਕਿ ਅਸੀਂ ਰਲ ਮਿਲ ਕੇ ਇਸ ਨੂੰ ਚਲਾਈਏ। ਇਸ ਨੂੰ ਯੂਨੈਨੀਮਸਲੀ ਪਾਸ ਕਰਨਾ ਚਾਹੀਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਇੱਕ ਕਲੇਰੀਫਿਕੇਸ਼ਨ ਲੈਣਾ ਚਾਹੁੰਦਾ ਹਾਂ। ਇੱਕ ਲੜਕੀ ਰਾਮ ਮੂਰਤੀ ਜੋ ਕਿ ਸ਼ਡਿਊਲਡ ਕਾਸਟ ਹੈ ਰਾਜਿੰਦਰਾ ਹਸਪਤਾਲ, ਪਟਿਆਲਾ ਵਿਚ ਨਾਕਾਰਾ ਹੋਈ ਪਈ ਹੈ। ਇਸ ਦਾ ਕਿਸੇ ਨੇ ਧਿਆਨ ਨਹੀਂ ਕੀਤਾ। ਦੂਜੇ ਜਿਨ੍ਹਾਂ ਇਸਤਰੀਆਂ ਦੇ ਬੱਚੇ ਨਹੀਂ ਹੁੰਦੇ ਉਨ੍ਹਾਂ ਦਾ ਸਰਕਾਰ ਕੀ ਪਰਬੰਧ ਕਰ ਰਹੀ ਹੈ, ਇਸ ਬਾਰੇ ਦੱਸਿਆ ਜਾਏ। ਇਨ੍ਹਾਂ ਦਾ ਵੀ ਕੋਈ ਇੰਤਜ਼ਾਮ ਕਰਨਾ ਚਾਹੀਦਾ ਹੈ।

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿਘ): ਮੈਂ ਸਿਰਫ ਐਨੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਬਹੁਤ ਮਹੱਤਵਪੂਰਣ ਮਤਾ ਹੈ ਔਰ ਇਸ ਮਤੇ ਨੂੰ ਬਹੁਤ ਸੀਰੀਅਸਨੈਸ ਨਾਲ ਲਿਆਂਦਾ ਗਿਆ ਹੈ। ਆਪੋਜ਼ੀਸ਼ਨ ਵੀ ਇਸ ਮਤੇ ਨਾਲ ਸਹਿਮਤ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਿਸੇ ਕੰਟਰੀ ਦੀ ਜਿਤਨੀ ਪ੍ਰੋਗਰੈਸ ਰੀਟਾਰਡ ਹੁੰਦੀ ਹੈ ਉਹ ਇਸੇ ਕਰਕੇ ਹੁੰਦੀ ਹੈ ਕਿ ਉਥੇ ਪਾਪੂਲੇਸ਼ਨ ਜ਼ਿਆਦਾ ਹੈ ਔਰ ਇਸ ਲਈ ਅਮਰੀਕਾ ਨੂੰ ਵੀ ਅੱਜ ਇਸ ਪਾਸੇ ਧਿਆਨ ਦੇਣ ਦੀ ਲੋੜ ਪੈ ਗਈ ਹੈ। ਪਾਪੂਲੇਸ਼ਨ ਕੰਟਰੋਲ ਕਰਨ ਨਾਲ ਪ੍ਰੋਡੱਕਸ਼ਨ ਜੋ ਫੀਲਡ ਵਿਚ ਹੁੰਦੀ ਹੈ ਜਾਂ ਫੈਕਟਰੀ ਵਿਚ ਹੁੰਦੀ ਹੈ। ਉਸ ਦਾ ਲਾਭ ਠੀਕ ਤਰ੍ਹਾਂ ਨਾਲ ਪਹੁੰਚ ਸਕਦਾ ਹੈ, ਲੋਕਾਂ ਦਾ ਸਟੈਂਡਰਡ ਆਫ ਲਾਈਫ ਉੱਚਾ ਕੀਤਾ ਜਾ ਸਕਦਾ ਹੈ ਔਰ ਲੋਕਾਂ ਨੂੰ ਇਕਨਾਮੀਕਲੀ ਫਿਟ ਕੀਤਾ ਜਾ ਸਕਦਾ ਹੈ। ਜੇਕਰ ਪਾਪੂਲੇਸ਼ਨ ਇਨਕਰੀਜ਼ਡ ਰਹੇ ਤਾਂ ਪ੍ਰੋਡਕਸ਼ਨ ਦੀ ਜ਼ਿਆਦਾ ਕਨਜ਼ੰਪਸ਼ਨ ਹੋਏਗੀ, ਇਸ ਲਈ ਇਹ ਨਿਹਾਇਤ ਜ਼ਰੂਰੀ ਹੈ ਕਿ ਪਾਪੂਲੇਸ਼ਨ ਤੇ ਕੰਟਰੋਲ ਕੀਤਾ ਜਾਏ। ਇਸ ਲਈ ਅਸੀਂ ਕਈ ਸਾਧਨ ਜੁਟਾਏ ਹਨ ਜਿਸ ਵਿਚੋਂ ਪਰਚਾਰ ਵੀ ਇੱਕ ਸਾਧਨ ਹੈ। ਇਸ ਲਈ ਇਨਸੈਂਟਿਵ ਦੇਣਾ ਵੀ ਇਸ ਦਾ ਇੱਕ ਹਿੱਸਾ ਹੈ। ਇਸ ਦੇ ਨਾਲ ਹੀ ਐਡਮਨਿਸਟਰੇਟਿਵ ਕੰਟਰੋਲ ਵੀ ਇਸ ਦਾ ਇੱਕ ਹਿੱਸਾ ਹੈ। ਅੱਗੇ ਜਿਹੜਾ ਸ੍ਰੀਮਤੀ ਇੰਦਰਾ ਗਾਂਧੀ ਵੇਲੇ ਇਸ ਨੂੰ ਮਿਸ-ਅੰਡਰਸਟੈਂਡ ਕੀਤਾ ਗਿਆ ਉਹ ਗਲਤ ਬਾਤ ਸੀ। ਜੋ 1978-79 ਦੇ ਟਾਰਗੇਟ ਦੀ ਫਿਗਰ ਹੈ ਉਹ 91,000 ਹੈ। ਸਰਕਾਰ ਦਾ ਫਰਜ਼ ਹੈ ਕਿ ਲੋਕਾਂ ਦੇ ਫਾਇਦੇ ਲਈ ਉਹ ਅਜਿਹੇ ਕੰਮ ਜ਼ਰੂਰ ਕਰੇ ਔਰ ਅੱਗੇ ਨੂੰ ਵੀ ਇਸ ਕੰਮ ਨੂੰ ਕੰਟੀਨਿਊ ਕੀਤਾ ਜਾਏ। ਮੈਨੂੰ ਇੱਕ ਦੋ ਅਤੇ ਤਿੰਨ ਥਾਂਵਾਂ ਦਾ ਪਤਾ ਹੈ ਜਿੱਥੇ ਇਹ ਕੰਟੀਨਿਊ ਕਰਦਾ ਹੈ ਔਰ ਇਨਸੈਂਟਿਵਜ਼ ਦਿਤੇ ਹਨ ਲੇਕਿਨ ਡਿਸ-ਇਨਸੈਂਟਿਵ ਦੇਕੇ ਵੀ ਇਹ ਕੰਮ ਬਾਹਰਲੇ ਮੁਲਕਾਂ ਵਿਚ ਕੀਤਾ ਜਾ ਰਿਹਾ ਹੈ ਤਾਂ ਕਿ ਉਹ ਪਾਪੂਲੇਸ਼ਨ ਤੇ ਕੰਟਰੋਲ ਕਰ ਸਕਣ। ਸਾਡੇ ਦੇਸ਼ ਵਿਚ ਇਸ ਤਰ੍ਹਾਂ ਡਿਸ-ਇਨਸੈਂਟਿਵ ਵਾਲਾ ਕੰਮ ਨਹੀਂ ਹੋ ਰਿਹਾ। ਪ੍ਰਾਈਸ ਇੰਡੈਕਸ ਦੀ ਜੋ ਇਥੇ ਹਾਈਕ ਹੈ, ਉਹ ਇਕੱਲੇ ਸਾਡੇ ਕੰਟਰੀ ਵਿਚ ਹੀ ਨਹੀਂ ਬਲਕਿ ਹੋਰ ਦੇਸ਼ਾਂ ਵਿਚ ਵੀ ਇਸ ਤਰ੍ਹਾਂ ਹੀ ਹੈ। ਪਾਪੂਲੇਸ਼ਨ ਬਹੁਤ ਇਨਕਰੀਜ਼ ਹੋ ਗਈ ਹੈ ਔਰ ਇਸ ਨੂੰ ਕੰਟਰੋਲ ਕਰਨਾ ਬਹੁਤ ਮੁਸ਼ਕਿਲ ਹੋ ਗਿਆ ਹੈ। ਮੈਂ ਆਪੋਜ਼ੀਸ਼ਨ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਸ ਮਤੇ ਦੀ ਪਰੋੜ੍ਹਤਾ ਕੀਤੀ ਹੈ। ਇਹ ਇਕ ਐਸਾ ਮਤਾ ਹੈ ਜਿਸ ਲਈ ਸਾਡੇ ਪ੍ਰਾਈਮ-ਮਨਿਸਟਰ ਸਾਹਿਬਾ ਖਾਸ ਤੌਰ ਤੇ ਹਿੱਸੇਦਾਰ ਬਣੇ ਹੋਏ ਹਨ, ਇਸ ਨੂੰ ਸਿਰੇ ਚੜ੍ਹਾਉਣਾ ਚਾਹੀਦਾ ਹੈ (ਥੰਪਿੰਗ) ਇਸ ਪਰੋਗਰਾਮ ਨੂੰ ਸਾਰਿਆਂ ਨੂੰ ਮਿਲ-ਮਿਲਾਕੇ ਸਿਰੇ ਚੜ੍ਹਾਉਣਾ ਚਾਹੀਦਾ ਹੈ। ਜਿਹੜਾ ਤੌਖਲਾ ਮੈਂ ਪ੍ਰਗਟ ਕਰਨਾ ਚਾਹੁੰਦਾ ਹਾਂ ਉਹ ਇਹ ਹੈ

ਕਿ ਬਾਹਰ ਜਾਕੇ ਸਾਡੇ ਲੋਕਾਂ ਨੂੰ ਇਹ ਨਹੀਂ ਕਹਿਣਾ ਚਾਹੀਦਾ ਕਿ ਸਾਡੀ ਪਾਪੂਲੇਸ਼ਨ ਘਟ ਕੀਤੀ ਜਾ ਰਹੀ ਹੈ ਔਰ ਇਸ ਨੂੰ ਵਧਾਉਣਾ ਚਾਹੀਦਾ ਹੈ। ਇਸ ਰੁਚੀ ਨੂੰ ਰੋਕਣਾ ਚਾਹੀਦਾ ਹੈ। ਇੱਕ ਦੋ ਬੱਚੇ ਜਿਸ ਦੇ ਪਾਸ ਹਨ ਉਨ੍ਹਾਂ ਦੀ ਸੰਭਾਲ ਵੀ ਬਹੁਤ ਮੁਸ਼ਕਿਲ ਹੈ। ਜਿਥੇ ਬੱਚੇ ਜ਼ਿਆਦਾ ਹੋਣਗੇ ਉਹ ਖਾਨਦਾਨ ਇਕਨਾਮੀਕਲੀ ਅੱਛਾ ਨਹੀਂ ਰਹਿ ਸਕਦਾ।

ਇਨ੍ਹਾਂ ਸ਼ਬਦਾਂ ਨਾਲ ਮੈਂ ਇਹ ਬੇਨਤੀ ਕਰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਨਾ ਚਾਹੀਦਾ ਹੈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਮੈਂ ਇਕ ਕਲੈਰੀਫੀਕੇਸ਼ਨ ਲੈਣਾ ਚਾਹੁੰਦਾ ਹਾਂ। ਤਲਾਕ ਲਈ ਕੋਈ ਇਨਸੈਂਟਿਵ ਰੱਖਣਾ ਚਾਹੀਦਾ ਹੈ।

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ): ਜੇ ਇਸ ਗਲ ਲਈ ਇਨ੍ਹਾਂ ਨੂੰ ਇਨਸੈਂਟਿਵ ਲੈਣ ਦੀ ਲੋੜ ਹੈ ਤਾਂ ਇਹ ਲੈ ਲੈਣ।

**ਸਰਦਾਰ ਦਲੀਪ ਸਿੰਘ ਪਾਂਧੀ**: ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਸ ਲਈ ਐਕਟ ਬਣਾਉਣ ਨੂੰ ਤਿਆਰ ਹੈ?

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ**: ਇਹ ਅੱਛਾ ਰੈਜ਼ੋਲਿਊਸ਼ਨ ਹੈ ਅਸੀਂ ਇਸ ਦੀ ਪ੍ਰੌੜ੍ਹਤਾ ਕਰਦੇ ਹਾਂ ਔਰ ਇਹ ਹੋਣਾ ਵੀ ਚਾਹੀਦਾ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਦਾਰ ਦਰਬਾਰਾ ਸਿੰਘ ਨੂੰ ਕਹਾਂਗਾ ਕਿ ਜੋ ਸਬੰਧਤ ਡਾਕਟਰਜ਼ ਹਨ ਉਹ ਟਾਰਗੇਟਸ ਪੂਰੇ ਕਰਨ ਵਾਸਤੇ ਕੇਸਿਜ਼ ਕਰਦੇ ਹਨ। ਉਨ੍ਹਾਂ ਤੇ ਇਸ ਲਈ ਨਿਗਾਹ ਰੱਖਣ ਦੀ ਲੋੜ ਹੈ। ਕਪੂਰ ਸਾਹਿਬ ਵਰਗੇ ਵੱਡੀ ਉਮਰ ਦੇ ਆਦਮੀਆਂ ਨੂੰ ਰਜਿਸਟਰ ਵਿਚ ਦਿਖਾ ਦਿੰਦੇ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਰੇ ਕੇਸਿਜ਼ ਪਰਸੂਏਸ਼ਨ ਨਾਲ ਹੋਣੇ ਚਾਹੀਦੇ ਹਨ।

**ਸਰਦਾਰ ਦਲੀਪ ਸਿੰਘ ਪਾਂਧੀ**: ਐਕਟ ਬਣਾਕੇ ਕਾਨੂੰਨ ਦੀ ਸ਼ਕਲ ਦੇ ਰਹੇ ਹੋ, ਕੀ ਅਜਿਹੀ ਕੋਈ ਪ੍ਰੋਪੋਜ਼ਲ ਹੈ ?

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ): ਇਹ ਦੋਵੇਂ ਕੰਟ੍ਰਾਡਿਕਟਰੀ ਗੱਲਾਂ ਹਨ । ਇੱਕ ਪਾਸੇ ਤਾਂ ਮਜੀਠਾ ਸਾਹਿਬ ਨੇ ਕਿਹਾ ਹੈ ਕਿ ਪਰਸੂਏਸ਼ਨ ਨਾਲ ਕੰਮ ਕਰਨਾ ਚਾਹੀਦਾ ਹੈ ਔਰ ਦੂਜੇ ਪਾਸੇ ਪਾਂਧੀ ਸਾਹਿਬ ਕਹਿੰਦੇ ਹਨ ਕਿ ਐਕਟ ਬਣਾਉਣਾ ਚਾਹੀਦਾ ਹੈ। ਐਕਟ ਬਣਾਉਣ ਨਾਲ ਲੋਕਾਂ ਤੇ ਪਰੈਸ਼ਰ ਆਏਗਾ ।

**ਸਰਦਾਰ ਦਲੀਪ ਸਿੰਘ ਪਾਂਧੀ**: ਜੇ ਮੈਂ ਐਕਟ ਤਿਆਰ ਕਰਕੇ ਦੇ ਦੇਵਾਂ ਤਾਂ ਕੀ ਤੁਸੀਂ ਉਸ ਨੂੰ ਮੰਨੋਗੇ ?

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ): ਕਿਸੇ ਤੇ ਪਰੈਸ਼ਰ ਪਾਇਆ ਜਾਏ, ਇਹ ਠੀਕ ਨਹੀਂ ਹੈ। ਪ੍ਰੈਸ਼ਰ ਪਾਕੇ ਫਿਗਰ ਕੁਲੈਕਟ ਕੀਤੀ ਜਾਏ, ਇਸ ਤਰ੍ਹਾਂ ਕਰਨ ਨਾਲ ਸਾਡਾ ਪਰਪਜ਼ ਹੱਲ ਨਹੀਂ ਹੋਵੇਗਾ। ਅਗਰ ਕਿਸੇ ਡਾਕਟਰ ਨੇ ਫਿਗਰ ਇਨਫਲੇਟ ਕਰਨ ਦੀ ਕੋਸ਼ਿਸ਼ ਕੀਤੀ ਹੈ ਤਾਂ ਉਸ ਦੇ ਖਿਲਾਫ ਐਕਸ਼ਨ ਲਿਆ ਜਾਏਗਾ। ਅਸੀਂ ਇਹ ਕੰਮ ਪਰਸੂਏਸ਼ਨ ਨਾਲ, ਇਨਸੈਂਟਿਵਜ਼ ਦੇ ਕੇ ਔਰ ਪਰਚਾਰ ਰਾਹੀਂ ਕਰਨਾ ਚਾਹੁੰਦੇ ਹਾਂ।

**ਸ੍ਰੀ ਸਪੀਕਰ**: ਵਿਨੋਦ ਸ਼ਰਮਾ ਦੀ ਅਮੈਂਡਮੈਂਟ ਆਈ ਹੈ।

**ਵਿੱਤ ਮੰਤਰੀ :** (ਡਾਕਟਰ ਕੇਵਲ ਕ੍ਰਿਸ਼ਨ): ਬਰਥ ਰੇਟ ਦੀ ਬਜਾਏ ਗਰੋਥ ਰੇਟ ਹੋਣਾ ਚਾਹੀਦਾ ਹੈ। ਜ਼ੀਰੋ ਰੇਟ ਤਾਂ ਹੋ ਨਹੀਂ ਸਕਦਾ।

**ਸ੍ਰੀ ਸਪੀਕਰ :** ਇਨ੍ਹਾਂ ਨੇ ਆਪ ਹੀ ਅਮੈਂਡ ਕਰ ਦਿੱਤਾ ਹੈ। ਵਿਨੋਦ ਸ਼ਰਮਾ ਜੀ ਕੀ ਤੁਸੀਂ ਆਪਣੀ ਪਹਿਲੀ ਅਮੈਂਡਮੈਂਟ ਵਿਦਡਰਾਅ ਕਰਦੇ ਹੋ ?

**Shri Vinod Sharma :** Sir, I withdraw my first amendment.

**Mr. Speaker :** Has the Hon. Member leave of the House to withdraw his first amendment ?

(Voices : Yes, Yes.)

*The amendment was, by leave, withdrawn.*

**Mr. Speaker :** Now I put his second amendment to the vote of the House.

**Mr. Speaker :** Question is—

That after part 4, the following new part be added :—

"5. to make efforts to control the birth rate so as to achieve zero growth rate by "2000 A.D."

*The motion was carried.*

**Mr. Speaker :** Now I put the amended Resolution to the vote of the House.

**Mr. Speaker :** Question is—

"In view of the seriousness of the situation created by the population explosion in the State, as indicated in the Census figures of 1981 and to effectively control it this House recommends to the Government:

(3) to affirm its total commitment to the Family Welfare Programme and determination to take vigorous and speedy steps for the implementation of the Programme, with willing participation of the people of the State. so as to acheive the targets set forth in the National Population Policy by the year 2000 A.D. or even earlier, if possible. The targets fixed are :—

(i) Birth rate of 21 per thousand population.

(ii) Death rate of 9 per thousand population.

(iii) Infant mortality rate of 60 per thousand live-birth.

(iv) 60 per cent of eligible couples to be covered by Family Planning,

(2) to involve Workers of all Political Parties, Voluntary Organisations, Social Workers and other influential persons to cooperate with the Health and Family Welfare Department to effectively implement the targets as laid down in the 'National Population Policy'.

(3) that the existing organisations at the State Level, District level and Block should be fully utilised to monitor and supervise very closely the implementation of the Family Welfare programme.

(4) to promote general community involvement in the said Programme.

(5) to make efforts to control the birth rate so as to achieve zerogrowth rate by "2000 A.D.'

*The motion was carried.*

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** (ਬਟਾਲਾ): ਸਪੀਕਰ ਸਾਹਿਬ, ਸ਼ੁਰੂ ਕਰਨ ਤੋਂ ਪਹਿਲੇ ਮੈਂ ਅਰਜ਼ ਕਰਾਂਗਾ ਕਿ ਟਾਈਮ ਵੰਡ ਦਿਓ ਤਾਂ ਕਿ ਅਸੀਂ ਉਸੇ ਹਿਸਾਬ ਨਾਲ ਬੋਲੀਏ। ਇਸ ਲਈ ਟਾਈਮ ਅਲਾਟ ਕਰ ਦਿਓ।

**ਸ੍ਰੀ ਸਪੀਕਰ**: ਵਿਦ ਦੀ ਪਲੇਯਰ ਆਫ ਦੀ ਹਾਊਸ ਮੈਂ ਅਰਜ਼ ਕਰਾਂਗਾ ਕਿ ਹਾਊਸ ਸਵਾ ਇਕ ਵਜੇ ਸਾਈਨੇ ਡਾਈ ਐਡਜਰਨ ਕਰ ਦਿੱਤਾ ਜਾਵੇ।

**ਆਵਾਜ਼ਾਂ**: ਠੀਕ ਹੈ ਜੀ। ਠੀਕ ਹੈ ਜੀ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ਸਪੀਕਰ ਸਾਹਿਬ, ਅੱਜ ਸਾਨੂੰ ਲੰਚ ਦੇ ਕਾਰਡ ਆਏ ਹਨ, ਲੰਚ ਲਈ ਅਸੀਂ ਲੇਟ ਨਹੀਂ ਹੋ ਸਕਦੇ। ਇਸ ਲਈ ਤੁਸੀਂ ਹਰ ਇਕ ਪਾਰਟੀ ਦੇ ਇਕ ਇਕ ਬੁਲਾਰੇ ਦਾ ਟਾਈਮ ਫਿਕਸ ਕਰ ਦਿਓ, ਭਾਵੇਂ ਪੰਜ ਪੰਜ, ਮਿੰਟ ਕਰੋ।

**ਸ੍ਰੀ ਸਪੀਕਰ**: ਠੀਕ ਹੈ।

-----

## DISCUSSION ON JOINT MOTION *RE.* REMUNERATIVE PRICE OF PADDY

**Shri Gopal Krishan Chatrath** : Sir, I beg to move—

"That the matter regarding the fixation of remunerative price of paddy and procurement policy regardng paddy be taken into consideration."

ਸਪੀਕਰ ਸਾਹਿਬ, ਮੈਂ ਇਸ ਰੈਜ਼ੋਲਿਊਸ਼ਨ ਨੂੰ ਮੂਵ ਕਰਦਾ ਹੋਇਆ ਮਹਿਸੂਸ ਕਰਦਾ ਹਾਂ ਕਿ ਕਿਸਾਨ ਨੂੰ ਰੈਮੂਨਰੇਟਿਵ ਪ੍ਰਾਈਸ ਦੇਣੀ ਹੈ। ਉਸ ਦੇ ਨਾਲ ਨਾਲ ਪ੍ਰੋਕਿਉਰਮੈਂਟ ਏਜੰਸੀਆਂ ਨੂੰ ਹੋਰ ਐਫੀਸ਼ੇਂਟ ਕਰਨਾ ਹੈ ਔਰ ਪਾਲਿਸੀ ਰੀਓਰੀਐਂਟਿਡ ਕਰਨਾ ਬਹੁਤ ਜ਼ਰੂਰੀ ਹੈ। ਅੱਜ ਦੇ ਹਾਲਾਤ ਦੇ ਮੁਤਾਬਿਕ ਮੈਨੂੰ ਇਹ ਕਹਿੰਦੇ ਹੋਏ ਬਹੁਤ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਜਦੋਂ ਦੀ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਆਈ ਹੈ ਉਸ ਨੇ ਕਿਸਾਨ ਨੂੰ ਵੇਰੀਅਸ ਪਰੋਡਕਸ਼ਨਜ਼ ਦੇ ਲਈ ਰੈਮੂਨਰੇਟਿਵ ਪ੍ਰਾਈਸ ਦੇਣ ਦੇ ਯਤਨ ਕੀਤੇ ਹਨ।

12.21 ਬਾਦ ਦੁਪਹਿਰ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਆਪਣੇ ਤੌਰ ਤੇ ਅਤੇ ਸੈਂਟਰ ਦੀ ਗੌਰਮਿੰਟ ਨਾਲ ਮਿਲ ਕੇ ਯਤਨ ਕੀਤੇ ਹਨ। ਜਦ ਕਾਂਗਰਸ ਸਰਕਾਰ ਪਾਵਰ ਵਿਚ ਆਈ ਤਾਂ ਪਹਿਲਾਂ ਪੈਡੀ ਦਾ 95 ਰੁਪਏ ਕੁਇੰਟਲ ਦਾ ਭਾਅ ਸੀ। ਫਿਰ 105 ਰੁਪਏ ਕੁਇੰਟਲ ਦਾ ਭਾਅ ਹੋ ਗਿਆ। ਹੁਣ ਏ.ਪੀ.ਸੀ ਨੇ 115 ਰੁਪਏ ਕੁਇੰਟਲ ਦਾ ਭਾਅ ਰਿਕੁਮੈਂਡ ਕੀਤਾ ਹੈ। ਕੁੱਝ ਡੀਜ਼ਲ ਮਹਿੰਗਾ ਹੋ ਗਿਆ ਅਤੇ ਕੁਝ ਖਾਦ ਦੀਆਂ ਪ੍ਰਾਈਸਿਜ਼ ਰਾਈਜ਼ ਕਰ ਗਈਆਂ ਇਹ ਸਾਰਾ ਕੁਝ ਪਾ ਕੇ ਹੁਣ 115 ਰੁਪਏ ਕੁਇੰਟਲ ਪ੍ਰਾਈਸ ਰਿਕੁਮੈਂਡ ਕੀਤੀ ਹੈ। ਇਸ ਬਾਰੇ ਪੰਜਾਬ ਸਰਕਾਰ ਨੂੰ, ਹਰਿਆਣਾ ਸਰਕਾਰ ਨੂੰ ਅਤੇ ਹੋਰ ਦੂਜੇ ਸੂਬਿਆਂ ਦੀਆਂ ਸਰਕਾਰਾਂ ਨੂੰ ਵੀ ਕਿਹਾ ਕਿ ਤੁਸੀਂ ਆਪਣੇ ਕੁਮੈਂਟਸ ਭੇਜੋ। ਸਾਡੇ ਚੀਫ ਮਨਿਸਟਰ ਸਾਹਿਬ ਨੇ ਉਸੇ ਵੇਲੇ ਇਮੀਜੀਏਟਲੀ ਆਪਣੀ ਸਾਰੀ ਕੈਬਨਿਟ ਦੇ ਨਾਲ, ਐਗਰੀਕਲਚਰਲ ਯੂਨੀਵਰਸਿਟੀ ਦੇ ਨਾਲ ਸਲਾਹ ਮਸ਼ਵਰਾ ਕਰਕੇ ਆਪਣੇ ਕੁਮੈਂਟਸ ਭੇਜੇ ਹਨ। ਜਦ ਗੌਰਮਿੰਟ ਆਫ ਇੰਡੀਆਂ ਪ੍ਰਾਈਸ ਬਾਰੇ ਕੰਸਿਡਰ ਕਰੇਗੀ ਤਾਂ ਇਨ੍ਹਾਂ ਕੁਮੈਂਟਸ ਨੂੰ ਧਿਆਨ ਵਿਚ ਰਖੇਗੀ ਅਤੇ ਆਰਗੂਮੈਂਟਸ ਨੂੰ ਝੁਠਲਾਇਆ ਨਹੀਂ ਜਾ ਸਕਦਾ। ਪੰਜਾਬ ਸਰਕਾਰ ਚਾਹੁੰਦੀ ਹੈ ਕਿ

[ਸ੍ਰੀ ਗੋਪਾਲ ਕ੍ਰਿਸ਼ਨ ਚਤਰਥ]

ਕਿਸਾਨ ਨੂੰ ਪ੍ਰੋਕਿਉਰਮੈਂਟ ਪ੍ਰਾਈਸ ਠੀਕ ਮਿਲੇ। ਸਾਨੂੰ ਕੋਈ ਬੇਸਿਕ ਫਾਰਮੂਲਾ ਤਹਿ ਕਰਨਾ ਪਵੇਗਾ। ਇਹ ਨਹੀਂ ਕਿ ਕਦੇ ਅਸੀਂ ਕਹੀਏ ਕਿ 170 ਰੁਪਏ ਪ੍ਰਤੀ ਕੁਇੰਟਲ ਪ੍ਰਾਈਸ ਹੋਣੀ ਚਾਹੀਦੀ ਹੈ ਅਤੇ ਕਦੇ ਕਹੀਏ ਕਿ 190 ਰੁਪਏ ਪ੍ਰਤੀ ਕੁਇੰਟਲ ਪ੍ਰਾਈਸ ਹੋਣੀ ਚਾਹੀਦੀ ਹੈ । ਕੋਈ ਬੇਸਿਕ ਫਾਰਮੂਲਾ ਤਹਿ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਨਹੀਂ ਕਿ ਜੇ ਕਾਂਗਰਸ ਦੀ ਸਰਕਾਰ ਗੰਨੇ ਦੀ ਪ੍ਰਾਈਸ 18 ਰੁਪਏ ਕੁਇੰਟਲ ਫਿਕਸ ਕਰਦੀ ਹੈ ਤਾਂ ਅਕਾਲੀ ਪਾਰਟੀ ਵਾਲੇ ਕਹਿਣ ਕਿ 20 ਰੁਪਏ ਕੁਇੰਟਲ ਫਿਕਸ ਕਰੋ। ਜੇ ਗੌਰਮਿੰਟ ਨੇ 25 ਰੁਪਏ ਕੁਇੰਟਲ ਫਿਕਸ ਕੀਤੀ ਹੈ ਤਾਂ ਇਹ ਕਹਿਣ ਕਿ 32 ਰੁਪਏ ਕੁਇੰਟਲ ਫਿਕਸ ਕਰੋ, ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ । ਇਕ ਬੇਸਿਕ ਫਾਰਮੂਲਾ ਬਣਾਇਆ ਜਾਵੇ। ਮੈਂ ਪਿਛਲੀ ਵਾਰੀ ਵੀ ਵ੍ਹੀਟ ਦੀ ਗੱਲ ਕੀਤੀ ਸੀ। ਮੈਂ ਕਿਹਾ ਸੀ ਕਿ ਕਾਸਟ ਆਫ ਪਰੋਡਕਸ਼ਨ ਫਾਰਮੂਲੇ ਨੂੰ ਰੇਮੂਨਰੇਟਿਵ ਪ੍ਰਾਈਸ ਨਹੀਂ ਕਿਹਾ ਜਾ ਸਕਦਾ। ਅਸੀਂ ਕਹਿ ਸਕਦੇ ਹਾਂ ਕਿ Cost of production formula is a sort of an assurance to the farmers that he will get not less than what he has spent.

ਕਿਸਾਨ ਨੇ ਚੀਜ਼ਾਂ ਵੇਚਣੀਆਂ ਵੀ ਹੁੰਦੀਆਂ ਹਨ ਅਤੇ ਖਰੀਦਣੀਆਂ ਵੀ ਹੁੰਦੀਆਂ ਹਨ। ਇਸ ਲਈ ਇਹ ਫਾਰਮੂਲਾ ਜਿਹੜਾ ਹੈ ਇਸ ਨੂੰ ਉਸ ਦੀ ਕਾਸਟ ਆਫ ਲਿਵਿੰਗ ਨਾਲ ਲਿੰਕ ਕਰਨਾ ਚਾਹੀਦਾ ਹੈ। ਕਿਸਾਨ ਸਿਰਫ ਪੈਡੀ ਹੀ ਨਹੀਂ ਵੇਚਦਾ, ਉਹ ਕਣਕ ਵੀ ਵੇਚਦਾ ਹੈ ਅਤੇ ਹੋਰ ਵੀ ਕਈ ਕਿਸਮ ਦੀਆਂ ਚੀਜ਼ਾਂ ਉਹ ਪਰੋਡਿਊਸ ਕਰਦਾ ਅਤੇ ਵੇਚਦਾ ਹੈ। ਉਹ ਕਮਰਸ਼ੀਅਲ ਕਰਾਪਸ ਵੀ ਵੇਚਦਾ ਹੈ। ਫਿਰ ਜਿਹੜੀਆਂ ਉਹ ਚੀਜ਼ਾਂ ਲੈਂਦਾ ਹੈ ਉਹ ਬਹੁਤ ਮਹਿੰਗੀ ਕੀਮਤ ਤੇ ਲੈਣੀਆਂ ਪੈਂਦੀਆਂ ਹਨ। ਇਸ ਲਈ ਪ੍ਰਾਈਸ ਰਾਈਜ਼ ਨੂੰ ਧਿਆਨ ਵਿਚ ਰੱਖਕੇ ਉਸ ਦੀ ਪਰੋਡਿਊਸ ਦੀ ਪ੍ਰਾਈਸ ਮਿਲਣੀ ਚਾਹੀਦੀ ਹੈ। ਕਿਸਾਨ ਇਕ ਪਾਸੇ ਪਰੋਡਿਊਸਰ ਹੈ ਉਸੇ ਤਰ੍ਹਾਂ ਇੰਡਸਟਰੀਅਲਿਸਟ ਵੀ ਪਰੋਡਿਊਸਰ ਹੈ। ਇੰਡਸਟਰੀਅਲਿਸਟ ਦੀ ਕਾਸਟ ਆਫ ਸੇਲ ਜਿਸ ਲਿਹਾਜ਼ ਨਾਲ ਵੱਧ ਹੁੰਦੀ ਹੈ ਉਸ ਹਿਸਾਬ ਨਾਲ ਐਗੀਰੀਕਲਚਰਿਸਟ ਦੀ ਪਰੋਡਿਊਸ ਦੀ ਕੀਮਤ ਨਹੀਂ ਵੱਧਦੀ । ਇਸ ਚੀਜ਼ ਨੂੰ ਮੁੱਖ ਰੱਖਕੇ ਕਿਸਾਨ ਦੀ ਪਰੋਡਿਊਸ ਦੀ ਕੀਮਤ ਵੱਧ ਮਿਲਣੀ ਚਾਹੀਦੀ ਹੈ। ਜਿਥੋਂ ਤੱਕ ਪਰੋਕਿਉਰਮੈਂਟ ਦੀ ਗੱਲ ਹੈ 1975-76 ਵਿਚ ਪੈਡੀ ਦੀ 81% ਪਰੋਕਿਉਰਮੈਂਟ ਹੋਈ ਅਤੇ ਉਦੋਂ ਪ੍ਰਾਈਵੇਟ ਮਿਲਰਜ਼ ਖਰੀਦਦੇ ਸਨ। ਇਹ ਜਿਹੜੇ ਸਾਡੇ ਸਾਥੀ ਆਪੋਜ਼ੀਸ਼ਨ ਵਿਚ ਬੈਠੇ ਹਨ ਇਨ੍ਹਾਂ ਨੇ ਇਕ ਸਾਲ ਕੋਸ਼ਿਸ਼ ਕੀਤੀ ਅਤੇ ਇਹ ਮਾਰਕਿਟ ਵਿਚ ਦਾਖਲ ਹੋਏ । ਇਨ੍ਹਾਂ ਨੇ ਐਫ. ਸੀ. ਆਈ ਦੇ ਬੀਹਾਫ ਤੇ ਪਰਚੇਜ਼ ਕੀਤੀ ਜਿਹੜੀ ਕਿ ਬੜੀ ਨਾਮੀਨਲ ਸੀ। 1979-80 ਵਿਚ ਉਨ੍ਹਾਂ ਨੇ ਕਦਮ ਅੱਗੇ ਵਧਾਇਆ। (ਵਿਘਨ) 1975-76 ਵਿਚ ਪ੍ਰਾਈਵੇਟ ਮਿਲਰਜ਼ ਨੇ 81% ਪਰਚੇਜ਼ ਕੀਤੀ ਪਰ ਹੁਣ ਜਦ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਆਈ ਤਾਂ Now the private miller is purchasing hardly 41 per cent and the rest is being purchased by the government.

ਗੌਰਮਿੰਟ ਏਜੰਸੀ ਦਾ ਹੋਣਾ ਬਹੁਤ ਜ਼ਰੂਰੀ ਹੈ। ਅੱਜ ਵੀ ਗੌਰਮਿੰਟ ਏਜੰਸੀ-ਖਰੀਦਦੀ ਹੈ ਤਾਂ ਸਾਨੂੰ ਉਸ ਦੀ ਪਰੋਕਿਉਰਮੈਂਟ ਦੀ ਕਾਸਟ, ਡਿਪਟੀ ਸਪੀਕਰ ਸਾਹਿਬ, ਬਹੁਤ ਪੈਂਦੀ ਹੈ। ਇਹ ਜਿਹੜੀ ਐਨੀ ਕਾਸਟ ਪੈਂਦੀ ਹੈ ਅਗਰ ਇਸ ਨੂੰ ਕਿਸੇ ਤਰ੍ਹਾਂ ਕੱਟ ਕਰ ਦਿੱਤਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਬਹੁਤ ਸਾਰਾ ਪੈਸਾ ਬਚ ਸਕਦਾ ਹੈ ਜੋ ਕਿ ਕਿਸਾਨਾਂ ਦੀ ਬਿਹਤਰੀ ਵਾਸਤੇ ਵਰਤਿਆ ਜਾ ਸਕਦਾ ਹੈ। ਮੁੱਖ ਮੰਤਰੀ, ਸਰਦਾਰ ਦਰਬਾਰਾ ਸਿੰਘ ਨੇ ਇਕ ਲਿਮਟ ਫਿਕਸ ਕਰ ਦਿਤੀ ਕਿ ਜੇ 2%

ਤੋਂ ਸ਼ਾਰਟੇਜ ਘਟੀ ਤਾਂ ਮੈਂ ਉਸ ਅਫ਼ਸਰ ਕੋਲੋਂ ਵਸੂਲੀ ਕਰ ਲੈਣੀ ਹੈ। ਇਹ ਬਹੁਤ ਸ਼ਲਾਘਾਯੋਗ ਕਦਮ ਸੀ। ਲੇਕਿਨ ਇਸ ਦੇ ਬਾਵਜੂਦ ਵੀ ਅਸੀਂ ਮੰਡੀਆਂ ਵਿਚੋਂ ਪੈਡੀ ਪਰਚੇਜ਼ ਕਰਕੇ ਪਹਿਲਾਂ ਗੋਡਾਊਨ ਲੈ ਜਾਂਦੇ ਹਾਂ ਅਤੇ ਫਿਰ ਮਿੱਲਰਜ਼ ਨੂੰ ਦਿੰਦੇ ਹਾਂ। ਮੇਰੀ ਰਾਏ ਹੈ ਕਿ ਚੀਫ਼ ਮਨਿਸਟਰ ਸਾਹਿਬ ਇਸ ਗੱਲ ਦਾ ਯਤਨ ਕਰਨ ਕਿ ਜਦੋਂ ਅਸੀਂ ਪਰਚੇਜ਼ ਕਰਦੇ ਹਾਂ ਤਾਂ ਉਸ ਬਾਰੇ ਮਿੱਲਰਜ਼ ਨਾਲ ਅਰੇਂਜਮੈਂਟ ਕਰਕੇ ਇਸ ਤਰ੍ਹਾਂ ਕਰ ਲੈਣ ਕਿ ਖਰੀਦਕੇ ਸਿੱਧੀ ਹੀ ਉਨ੍ਹਾਂ ਮਿੱਲਰਜ਼ ਪਾਸ ਚਲੀ ਜਾਵੇ। ਇਸ ਤਰ੍ਹਾਂ ਗੌਰਮਿੰਟ ਦਾ ਖਰਚ ਬਚ ਸਕਦਾ ਹੈ ਕਿਉਂਕਿ ਪਰਚੇਜ਼ ਕਰਕੇ ਗੋਡਾਊਨ ਜਾਂ ਸਟੋਰ ਵਿਚ ਭੇਜਦੇ ਹਾਂ ਅਤੇ ਫਿਰ ਮਿਲਰਜ਼ ਨੂੰ ਦਿੰਦੇ ਹਾਂ। ਇਸ ਲਈ ਐਸ. ਇੰਤਜ਼ਾਮ ਹੋਣਾ ਚਾਹੀਦਾ ਹੈ ਕਿ ਪਰਚੇਜ ਕਰਕੇ ਸਿੱਧੀ ਉਨ੍ਹਾਂ ਪਾਸ ਚਲੀ ਜਾਵੇ।

ਮੈਂ ਪੰਜਾਬ ਗੌਰਮਿੰਟ ਨੂੰ ਬੇਨਤੀ ਕਰਾਂਗਾ ਕਿ ਗੌਰਮਿੰਟ ਆਫ ਇੰਡੀਆ ਨੂੰ ਰਿਕੂਮੈਂਡ ਕਰੇ ਕਿ ਕਿਸਾਨ ਨੂੰ ਰੈਮੂਨਰੇਟਿਵ ਪ੍ਰਾਈਸ ਦਿਤੀ ਜਾਵੇ ਅਤੇ ਨਾਲ ਦੀ ਨਾਲ ਪਰੋਕਿਊਰਮੈਂਟ ਦੀ ਏਜੰਸੀ ਨੂੰ ਮੋਰ ਐਫੀਸ਼ੈਂਟ ਕੀਤਾ ਜਾਵੇ। ਗੌਰਮਿੰਟ ਮਾਰਕਿਟ ਵਿਚ ਐਂਟਰ ਹੋਵੇ ਤਾਕਿ ਕਿਸਾਨ ਨੂੰ ਐਕਸਪਲਾਇਟ ਨਾ ਕੀਤਾ ਜਾਵੇ। ਪਰਚੇਜ਼ ਕਰਨ ਉਪਰੰਤ ਇਮੀਜੀਏਟਲੀ ਸਿੱਧਾ ਮਾਲ ਮਿਲਰਜ਼ ਪਾਸ ਭੇਜਿਆ ਜਾਵੇ। ਇਸ ਤਰ੍ਹਾਂ ਸਾਰਾ ਖਰਚਾ ਘਟ ਜਾਵੇਗਾ।

**Mr. Deputy Speaker:** Motion moved—

"That the matter regarding the fixation of remunerative price of paddy and procurement policy regarding paddy be taken into consideration."

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਇਹ ਜਿਹੜੀ ਮੋਸ਼ਨ ਪੈਡੀ ਦੀ ਪ੍ਰਾਈਸ ਬਾਰੇ ਹਾਊਸ ਵਿਚ ਆਈ ਹੈ, ਉਸ ਬਾਰੇ ਮੈਂ ਇਥੋਂ ਸ਼ੁਰੂ ਕਰਨਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੇਸ਼ ਹੋਵੇ ਜੋ ਖੇਤੀ ਪ੍ਰਧਾਨ ਦੇਸ਼ ਹੋਏ ਲੇਕਿਨ ਉਸ ਦੇਸ਼ ਦੀ ਹਾਲਤ ਇਹ ਹੋਵੇ ਕਿ ਅੱਜ ਉਸ ਦੇ ਲਈ ਅਨਾਜ ਬਾਹਰਲੇ ਮੁਲਕਾਂ ਤੋਂ ਮੰਗਵਾਉਣਾ ਪਵੇ ਤਾਂ ਉਸ ਨੂੰ ਖੇਤੀ ਪ੍ਰਧਾਨ ਦੇਸ਼ ਹੁਣ ਨਹੀਂ ਕਹਿ ਸਕਦੇ। ਇਸ ਦੇ, ਡਿਪਟੀ ਸਪੀਕਰ ਸਾਹਿਬ, ਜੋ ਕਾਰਨ ਹਨ ਉਹ ਤੁਹਾਡੇ ਸਾਹਮਣੇ ਹਨ ਕਿ ਇਸ ਤਰ੍ਹਾਂ ਦੇ ਹਾਲਾਤ ਕਿਉਂ ਪੈਦਾ ਹੋ ਰਹੇ ਹਨ ? ਉਸ ਦਾ ਇਕ ਕਾਰਨ ਇਹ ਵੀ ਹੈ ਕਿ ਕਿਸਾਨ ਨੂੰ ਲਾਹੇਵੰਦ ਭਾਅ ਨਹੀਂ ਮਿਲ ਰਿਹਾ ਅਤੇ ਮੰਡੀਆਂ ਵਿਚ ਮਾਲ ਪਹੁੰਚਾਉਣ ਲਈ ਕੋਈ ਸਹੂਲਤਾਂ ਨਹੀਂ ਦਿਤੀਆਂ ਜਾ ਰਹੀਆਂ। ਇਨ੍ਹਾਂ ਚੀਜ਼ਾਂ ਬਾਰੇ ਮੈਂ ਆਪਣੇ ਕੁਝ ਹਿਸਾਬ ਨਾਲ ਦੱਸਣਾ ਚਾਹੁੰਦਾ ਹਾਂ ਜੋ ਸਾਡੀ ਸੈਂਟਰਲ ਫੂਡ ਗਰੇਨਜ਼ ਸਟਾਕ ਸੀ ਉਹ ਨਵੰਬਰ, 1978 ਵਿੱਚ 17.2 ਮਿਲੀਅਨ ਸੀ, 1979 ਵਿਚ ਜਦੋਂ ਅਕਾਲੀ ਜਨਤਾ ਦੀ ਸਰਕਾਰ ਸੀ ਉਦੋਂ ਇਹ 17.5 ਮਿਲੀਅਨ ਸੀ ਔਰ ਫਿਰ ਸਤੰਬਰ, 1980 ਵਿਚ ਇਹ 12.3 ਮਿਲੀਅਨ ਹੋਇਆ ਅਤੇ ਜੁਲਾਈ 1981 ਵਿਚ ਹੁਣ ਇਹ 13.5 ਮਿਲੀਅਨ ਹੋ ਗਿਆ ਅਤੇ ਹੁਣ ਜਿਹੜਾ ਹੈ ਇਹ ਇਸ ਤੋਂ ਘੱਟ ਹੋਣਾ ਹੈ ਅਤੇ ਸ਼ਾਇਦ 11.5 ਮਿਲੀਅਨ ਤੋਂ ਵੀ ਥੱਲੇ ਆ ਗਿਆ ਹੈ। ਇਹ ਫਿਗਰਜ਼ ਮੈਂ ਕਿਉਂ ਦਿਤੀਆਂ ਹਨ ? ਇਹ ਫਿਗਰਜ਼ ਮੈਂ, ਡਿਪਟੀ ਸਪੀਕਰ ਸਾਹਿਬ, ਇਸ ਕਰਕੇ ਦਿਤੀਆਂ ਹਨ ਕਿ ਸਾਡੀਆਂ ਮੰਡੀਆਂ ਵਿਚ ਗਲੱਟ ਆ ਜਾਂਦੀ ਹੈ ਪਰ ਹਿੰਦੁਸਤਾਨ ਦਾ ਫੂਡਗਰੇਨ ਸਟਾਕ ਜੋ ਇਸ ਵੇਲੇ ਹੈ, ਉਹ ਘੱਟਦਾ ਜਾ ਰਿਹਾ ਹੈ। ਕਿਸੇ ਵੇਲੇ ਇਹ ਕਿਹਾ ਜਾਂਦਾ ਸੀ ਕਿ ਇਥੇ ਬੰਪਰ ਕਰਾਪ ਹੋਈ ਹੈ। ਇਹ ਮਈ ਵਿੱਚ ਕਿਹਾ ਗਿਆ ਕਿ ਬੰਪਰ ਕਰਾਪ ਹੋਈ ਹੈ, ਪਰ ਜੂਨ ਵਿੱਚ 240 ਕਰੋੜ ਰੁਪਏ ਦੀ ਕਣਕ ਬਾਹਰਲੇ ਮੁਲਕਾਂ ਤੋਂ ਖਰੀਦਣੀ ਸ਼ੁਰੂ ਕਰ ਦਿਤੀ। ਮੈਂ ਇਹ ਫਿਗਰਜ਼ ਇਸ ਕਰਕੇ ਦਿੱਤੀਆਂ ਹਨ ਕਿ ਅੱਜ ਫਿਰ ਫੂਡ ਦਾ ਸੰਕਟ ਹਿੰਦੁਸਤਾਨ ਵਿੱਚ ਆ ਰਿਹਾ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਹੈ ਔਰ ਗਰੀਬ ਲੋਕਾਂ ਨੂੰ ਅਨਾਜ ਨਹੀਂ ਮਿਲਣਾ, ਉਨ੍ਹਾਂ ਨੂੰ ਅਨਾਜ ਮਿਲਣਾ ਮੁਸ਼ਕਲ ਹੋ ਜਾਵੇਗਾ। ਇਨ੍ਹਾਂ ਚੀਜ਼ਾਂ ਨੂੰ ਹੱਲ ਕਰਨ ਵਾਸਤੇ ਇਕੋ ਇਕ ਤਰੀਕਾ ਹੈ ਕਿ ਕਿਸਾਨ ਨੂੰ ਅਨਾਜ ਦੇ ਠੀਕ ਭਾਅ ਦਿੱਤੇ ਜਾਣ। ਫਿਰ, ਡਿਪਟੀ ਸਪੀਕਰ ਸਾਹਿਬ, ਇਕੱਲਾ ਇਕੋ ਇਹੀ ਕਾਰਨ ਨਹੀਂ ਕਿਸਾਨ ਨੂੰ ਠੀਕ ਭਾਅ ਨਾ ਦੇਣਾ, ਹੋਰ ਵੀ ਕਈ ਗੱਲਾਂ ਹਨ। ਇਥੇ ਇਕ ਰੈਜ਼ੋਲਿਊਸ਼ਨ ਆਇਆ ਅਤੇ ਉਸ ਦੇ ਵਿੱਚ ਇਹ ਪੁਆਇੰਟ ਅਰਾਈਜ਼ ਹੋਇਆ ਕਿ ਸੈਂਟਰ ਨੂੰ ਹੋਰ ਕਈ ਸਟੇਟਾਂ ਤੋਂ ਰੇਟਸ ਮੰਗਣ ਦੀ ਮੰਗ ਆਈ ਹੈ ਪਰ ਪੰਜਾਬ ਦੀ ਕੋਈ ਮੰਗ ਨਹੀਂ ਆਈ। ਇਹ ਕਿਸੇ ਕੋਈ ਛੋਟੇ ਮੋਟੇ ਅਖਬਾਰ ਵਿਚ ਖ਼ਬਰ ਨਹੀਂ ਆਈ ਬਲਕਿ ਬੜੇ ਪ੍ਰਸਿਧ ਅਖ਼ਬਾਰ ਵਿੱਚ ਨਿਊਜ਼ ਆਈ। ਜਦੋਂ ਅਸੀਂ ਗੱਲ ਕੀਤੀ ਤਾਂ ਸੀ. ਐਮ. ਸਾਹਿਬ ਕਹਿੰਦੇ ਸੀ ਕਿ ਅਪੋਜ਼ੀਸ਼ਨ ਵਾਲੇ ** ਬੋਲਦੇ ਹਨ।

ਮੁੱਖ ਮੰਤਰੀ: ਮੈਂ ** ** ਲਫਜ਼ ਨਹੀਂ ਸੀ ਵਰਤਿਆ।

**ਸ੍ਰੀ ਡਿਪਟੀ ਸਪੀਕਰ:** ਇਹ ਲਫ਼ਜ਼ ** ਐਕਸਪੰਜ ਕੀਤਾ ਜਾਏ।

ਸਰਦਾਰ ਬਲਵਿੰਦਰ ਸਿੰਘ ਭੂੰਦੜ: ਚਲੋ ਇਹ ਲਫਜ਼ ਐਕਸਪੰਜ ਕੀਤਾ ਜਾਏ। ਸਹੀ ਲਫ਼ਜ਼ ਨਾ ਸਹੀ ਗਲਤ ਲਫਜ਼ ਕਹਿ ਲਓ। ਸੀ. ਐਮ. ਸਾਹਿਬ ਕਹਿੰਦੇ ਸੀ ਕਿ ਅਪੋਜ਼ੀਸ਼ਨ ਵਾਲੇ ਗਲਤ ਬੋਲਦੇ ਹਨ। ਇਹ ਜਿਹੜੀ ਨਿਊਜ਼ ਸੀ ਇਹ ਟ੍ਰੀਬਿਊਨ ਅਖ਼ਬਾਰ ਦੀ ਸੀ ਕਿਸੇ ਛੋਟੀ ਜਿਹੀ ਅਖਬਾਰ ਦੀ ਨਿਊਜ਼ ਨਹੀਂ ਸੀ। ਇਕੱਲਾ ਇਹੀ ਕੋਟ ਨਹੀਂ ਕੀਤਾ ਉਸ ਨੇ ਕਿਹਾ ਕਿ ਪਤਾ ਨਹੀਂ ਚੁੱਪ ਕਿਉਂ ਹਨ। ਮੇਰਾ ਖਿਆਲ ਹੈ ਕਿ ਕਿ ਚੁੱਪ ਇਸ ਕਰਕੇ ਹੋਣੇ ਹਨ ਕਿ ਪਹਿਲਾਂ ਵ੍ਹੀਟ ਦਾ ਭਾਅ ਇਨ੍ਹਾਂ ਨੇ 160 ਜਾਂ 165 ਰੁਪਏ ਕੁਇੰਟਲ ਮੰਗਿਆ ਔਰ ਮਿਲਿਆ 130 ਰੁਪਏ ਕੁਇੰਟਲ। ਹੁਣ ਇਨ੍ਹਾਂ ਨੂੰ ਸ਼ਾਇਦ ਇਸ ਗੱਲ ਦੀ ਸ਼ਰਮ ਆਉਂਦੀ ਹੈ ਕਿ ਜੇ ਅਸੀਂ ਭਾਅ ਇਹ ਮੰਗਿਆ ਅਤੇ ਸੈਂਟਰ ਦੀ ਸਰਕਾਰ ਨੇ ਉਸ ਤੋਂ ਘੱਟ ਭਾਅ ਦਿੱਤਾ ਤਾਂ ਅਸੀਂ ਪੰਜਾਬ ਦੇ ਲੋਕਾਂ ਨੂੰ ਕੀ ਦੱਸਾਂਗੇ ਕਿ ਅਸੀਂ ਕੀ ਭਾਅ ਲਿਆ ਕੇ ਦਿੱਤਾ ਹੈ। ਇਸ ਲਈ ਇਹ ਚੁੱਪ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਚੁੱਪ ਨਹੀਂ ਰਹਿਣਾ ਚਾਹੀਦਾ। ਇਨ੍ਹਾਂ ਨੂੰ ਪੰਜਾਬ ਦੇ ਕਿਸਾਨ ਨੂੰ ਪੈਡੀ ਦਾ ਠੀਕ ਭਾਅ ਦੁਆਉਣਾ ਚਾਹੀਦਾ ਹੈ। ਭਾਵੇਂ ਸੀ. ਐਮ. ਸਾਹਿਬ ਕਹਿੰਦੇ ਹਨ ਕਿ ਅਸੀਂ ਚਿਠੀ ਲਿਖੀ ਹੈ ਪਰ ਡਿਪਟੀ ਸਪੀਕਰ ਸਾਹਿਬ, ਕੀ ਇਹ ਕੋਈ ਚਿੱਠੀ ਵਾਲੀ ਗੱਲ ਹੈ ? ਹੋਰ ਪੰਜ ਸਟੇਟਾਂ ਨੇ ਜਦ ਇਸ ਦਾ ਭਾਅ ਮੰਗਿਆ ਹੈ ਪਰ ਸਾਡੇ ਵੱਲੋਂ ਕੋਈ ਇਸ ਦੀ ਮੰਗ ਨਹੀਂ। ਸਾਡੇ ਵੱਲੋਂ ਕੋਈ ਕੇਸ ਨਹੀਂ ਪੇਸ਼ ਹੋਇਆ। ਡਿਪਟੀ ਸਪੀਕਰ ਸਾਹਿਬ, ਦੇਸ਼ ਅਨਾਜ ਵੱਲੋਂ ਭੁੱਖਾ ਮਰ ਰਿਹਾ ਹੋਵੇ ਔਰ 60% ਅਨਾਜ ਅਸੀਂ ਦਿੰਦੇ ਹਾਂ, ਉਨ੍ਹਾਂ ਤੋਂ ਮੰਗਦੇ ਨਹੀਂ ਦਾਣੇ ਦਿੰਦੇ ਹਾਂ ਤਾਂ ਜਿਹੜਾ ਮਾਲ ਦੇਣ ਜਾਂਦਾ ਹੈ ਉਸ ਦਾ ਉਸ ਨੂੰ ਵਾਜਿਬ ਭਾਅ ਤਾਂ ਮੰਗਣਾ ਚਾਹੀਦਾ ਹੈ ਪਰ ਇਨ੍ਹਾਂ ਨੂੰ ਭਾਅ ਮੰਗਣ ਵਿੱਚ ਵੀ ਸੰਗ ਆਉਂਦੀ ਹੈ। ਮਹਾਰਾਸ਼ਟਰਾ ਸਰਕਾਰ ਵੱਲੋਂ ਇਸ ਦਾ ਰੇਟ 176 ਰੁਪਏ ਕੁਇੰਟਲ ਮੰਗਿਆ ਹੈ, ਮੱਧ ਪ੍ਰਦੇਸ਼ ਵੱਲੋਂ 150 ਰੁਪਏ ਕੁਇੰਟਲ ਮੰਗਿਆ ਹੈ ਪਰ ਪੰਜਾਬ ਨੇ 120 ਰੁਪਏ ਕੁਇੰਟਲ ਮੰਗ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਸਟ ਆਫ ਪ੍ਰੋਡਕਸ਼ਨ ਜੋ ਪੈਡੀ ਦੀ ਹੈ ਉਸ ਦੇ ਬਾਰੇ ਇਕਨਾਮਿਕ ਟਾਈਮਜ਼ ਨੇ ਫਿਗਰਜ਼ ਦੇ ਕੇ ਦੱਸਿਆ ਹੈ ਕਿ ਕਾਸਟ ਆਫ ਪ੍ਰੋਡਕਸ਼ਨ ਸਾਊਥ ਦੇ ਸੂਬਿਆਂ ਨਾਲੋਂ ਇਥੇ ਪੰਜਾਬ ਅਤੇ ਹਰਿਆਣੇ ਵਿੱਚ ਡੱਬਲ ਹੁੰਦੀ ਹੈ। ਪਹਿਲਾਂ ਇਹੀ ਵਿਚਾਰ ਸਭ ਦਾ ਸੀ ਕਿ ਪੰਜਾਬ ਦੀ ਜ਼ਮੀਨ ਪੈਡੀ ਕਰਾਪਸ ਦੇ ਲਈ ਫਿਟ ਨਹੀਂ ਹੈ, ਜਿਥੇ ਲੋਕਾਂ ਦਾ ਪਹਿਲਾਂ ਇਹ ਖਿਆਲ ਸੀ ਕਿ ਰਾਈਸ ਦੇ ਫਿਟ ਨਹੀਂ ਇਹ ਜ਼ਮੀਨ ਉਥੇ ਪੰਜਾਬ ਦੇ ਲੋਕਾਂ ਨੇ ਆਪਣੀ ਮਿਹਨਤ ਕਰਕੇ, ਇਨ ਪੁਟਸ ਨਾਲ ਜਾਂ ਹੋਰ ਸਾਧਨਾਂ ਨਾਲ ਕਾਬਲ ਇਸ ਜ਼ਮੀਨ ਨੂੰ ਬਣਾਇਆ ਕਿ ਇਥੇ ਝੋਨਾ ਪੈਦਾ ਹੋਵੇ, ਇਥੇ ਵੱਧ ਅਨਾਜ ਪੈਦਾ ਹੋਵੇ ਅਤੇ ਦੇਸ਼ ਦੇ ਵਿੱਚ ਅੰਨ ਦੀ ਜੋ ਪ੍ਰਾਬਲਮ ਸੀ, ਉਸ ਨੂੰ ਹੱਲ ਕੀਤਾ। ਕਿਸੇ ਵੇਲੇ ਤਾਂ ਦੇਸ਼ ਅੰਨ ਦੇ ਮਾਮਲੇ ਵਿੱਚ ਬਾਹਰੋਂ ਅਨਾਜ

**Expunged as ordered by the Chair.

ਮੰਗਵਾਉਂਦਾ ਸੀ ਅਤੇ ਇਹ ਹਾਲਤ ਸੀ ਕਿ ਅਸੀਂ ਭੁਖਿਆਂ ਨੰਗਿਆਂ ਵਾਂਗ ਬਾਹਰਲੇ ਮੁਲਕਾਂ ਤੋਂ ਮੰਗਦੇ ਸੀ ਪਰ ਕਿਥੇ ਪੰਜਾਬ ਨੂੰ ਫੂਡ ਬਾਸਕਿਟ ਲੋਕੀਂ ਕਹਿਣ ਲਗ ਪਏ। ਫਿਰ ਅਸੀਂ ਇਸ ਪੈਡੀ ਦੇ ਲਈ 120 ਰੁਪਏ ਕੁਇੰਟਲ ਮੰਗੀਏ ਜਿਥੇ ਇਤਨੀ ਮਹਿਨਤ ਕਰਕੇ ਪੈਦਾ ਕੀਤੀ ਜਾਂਦੀ ਹੋਵੇ ਤਾਂ ਦਸੋ ਉਸ ਦਾ ਕੀ ਇਲਾਜ ਹੈ ? ਮਹਾਰਾਸ਼ਟਰ ਨੇ ਇਸ ਦਾ ਰੇਟ 176 ਰੁਪਏ ਕੁਇੰਟਲ ਕਿਉਂ ਕਿਹਾ ? ਮਹਾ-ਰਾਸ਼ਟਰਾ ਸਰਕਾਰ ਨੇ ਇਤਨਾ ਰੇਟ ਮੰਗਣ ਦੇ ਰੀਜ਼ਨਜ਼ ਦਿੱਤੇ। ਅਸੀਂ ਤਾਂ ਇਥੇ ਦੇ ਰੀਜ਼ਨਜ਼ ਦੀ ਕੀ ਗਲ ਕਰ ਸਕਦੇ ਹਾਂ ਕਿ ਕੀ ਦਿੱਤੇ ਹਨ ਜਦੋਂ ਕਿ ਸਾਡਾ ਕੇਸ ਹੀ ਪੇਸ਼ ਨਹੀਂ ਹੋਇਆ ਤਾਂ ਮੈਂ ਰੀਜ਼ਨਜ਼ ਦੀ ਕੀ ਗੱਲ ਕਰਾਂ। ਮਹਾਰਾਸ਼ਟਰ ਸਰਕਾਰ ਨੇ ਕਿਹਾ ਕਿ ਅਸਾਡਾ 142 ਰੁਪਏ ਕੁਇੰਟਲ ਕਾਸਟ ਆਫ ਪ੍ਰੋਡਕਸ਼ਨ ਹੈ ਅੌਰ ਫਿਰ ਉਨ੍ਹਾਂ ਨੇ ਨਾਲ ਕਿਹਾ ਕਿ ਇਸ ਦੇ ਨਾਲ ਹੀ ਮੰਡੀਆਂ ਦੇ ਵਿੱਚ ਆਉਣ ਜਾਣ ਦਾ ਖਰਚਾ ਪੈਂਦਾ ਹੈ, ਟਰਾਂਸਪੋਰਟ ਦਾ ਖਰਚਾ ਵੀ ਪੈਂਦਾ ਹੈ ਅਤੇ 12.5% ਅਸੀਂ ਪ੍ਰਾਫਿਟ ਮੰਗਿਆ ਹੈ। ਨਾ ਕੋਈ ਸਾਡੀ ਸਰਕਾਰ ਨੇ ਪ੍ਰਾਫਿਟ ਮੰਗਿਆ ਹੈ, ਨਾ ਕੋਈ ਮਾਰਕੀਟਿੰਗ ਪ੍ਰਾਬਲਮ ਦੀ ਗੱਲ ਕੀਤੀ ਹੈ ਨਾ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਕਿਸਾਨ ਜੇ ਕੋਈ ਯੂਰੀਆ ਦਾ ਥੈਲਾ ਲੈਣ ਜਾਂਦਾ ਹੈ ਜਾਂ ਤੇਲ ਲੈਣ ਜਾਂਦਾ ਹੈ ਤਾਂ ਉਸ ਦੇ ਲਿਆਉਣ ਵਿੱਚ ਉਸ ਦਾ ਖਰਚਾ ਪੈਂਦਾ ਹੈ। ਐਸੀ ਕੋਈ ਵੀ ਗਲ ਨਹੀਂ ਕੀਤੀ। ਅੱਜ, ਡਿਪਟੀ ਸਪੀਕਰ ਸਾਹਿਬ, ਇਕ ਵਪਾਰੀ ਜੇ ਇਕ ਕਮੀਜ਼ ਵੀ ਜਰਮਨ ਨੂੰ ਵੇਚਦਾ ਹੈ ਤਾਂ ਉਸ ਦੇ ਲਈ ਐਸ.ਟੀ.ਸੀ ਨਾਲ ਗੱਲ ਬਾਤ ਕਰਨ ਲਈ ਜਦੋਂ ਜਾਂਦਾ ਹੈ ਤਾਂ ਪੰਜ ਸਟਾਰ ਹੋਟਲ ਵਿੱਚ ਠਹਿਰਦਾ ਹੈ, ਕਾਰ ਵਿੱਚ ਉਥੇ ਜਾਂਦਾ ਹੈ ਅਤੇ ਕਾਰ ਵਿੱਚ ਪੈਟਰੋਲ ਖਰਚਣ ਦਾ ਖਰਚ ਗਿਣਦਾ ਹੈ, ਸਾਰੇ ਖਰਚੇ ਵਿੱਚ ਪਾ ਕੇ ਕਹਿੰਦਾ ਹੈ ਕਿ ਮੈਂ ਇਤਨੇ ਰੁਪਏ ਦੀ ਕਮੀਜ਼ ਦੇਣੀ ਹੈ ਅਤੇ ਫਿਰ ਇਤਨਾ ਮੇਰਾ ਪ੍ਰਾਫਿਟ ਹੋਵੇਗਾ। ਉਹ ਸਾਰੇ ਆਪਣੇ ਲਗਰੀਜ਼ ਦੇ ਖਰਚੇ ਪਾ ਕੇ ਉਸ ਉਤੇ ਫਿਰ ਪ੍ਰਾਫਿਟ ਮੰਗਦਾ ਹੈ ਲੇਕਿਨ ਸਾਡੀ ਇਹ ਬਦਕਿਸਮਤੀ ਹੈ ਕਿ ਪੰਜਾਬ ਦੇ ਕਿਸਾਨ ਦਾ ਪ੍ਰਾਫਿਟ ਕਿਧਰੇ ਵੀ ਕੋਈ ਸ਼ਾਮਲ ਨਹੀਂ। ਡਿਪਟੀ ਸਪੀਕਰ ਸਾਹਿਬ, ਮਹਾਰਾਸ਼ਟਰ ਸਰਕਾਰ ਨੇ 176 ਰੁਪਏ ਕੁਇੰਟਲ ਰੇਟ ਮੰਗਿਆ ਹੈ ਉਸ ਦੇ ਮੁਤਾਬਿਕ ਪੰਜਾਬ ਦਾ ਰੇਟ ਜ਼ਿਆਦਾ ਹੋਣਾ ਚਾਹੀਦਾ ਹੈ। ਮੈਂ ਡੀਟੇਲ ਵਿੱਚ ਕੋਟ ਨਹੀਂ ਕਰ ਸਕਾਂਗਾ ਕਿਉਂਕਿ ਟਾਈਮ ਦੀ ਮਜਬੂਰੀ ਹੈ ਲੇਕਿਨ ਇਤਨਾ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਕਾਸਟ ਆਫ ਪ੍ਰੋਡਕਸ਼ਨ ਦੇ ਅੰਕੜੇ ਆਏ ਹਨ ਉਨ੍ਹਾਂ ਦੇ ਅਧਾਰ ਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਊਥ ਨਾਲੋਂ ਇਥੇ ਦੁਗਣੀ ਕਾਸਟ ਆਫ ਪ੍ਰੋਡਕਸ਼ਨ ਹੈ ਤਾਂ ਮਹਾਰਾਸ਼ਟਰ ਨੇ ਅਗਰ ਕਾਸਟ ਆਫ ਪ੍ਰੋਡਕਸ਼ਨ ਆਪਣੀ 142 ਰੁਪਏ ਕੁਇੰਟਲ ਦੱਸੀ ਹੈ ਤਾਂ ਉਸ ਹਿਸਾਬ ਨਾਲ ਇਥੇ 284 ਰੁਪਏ ਕੁਇੰਟਲ ਕਾਸਟ ਆਫ ਪ੍ਰੋਡਕਸ਼ਨ ਬਣਦੀ ਹੈ। ਪਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ 120 ਰੁਪਏ ਕੁਇੰਟਲ ਦੇ ਹਿਸਾਬ ਨਾਲ ਮੰਗੇ ਹਨ। ਚਲੋ ਨਾ ਮੈਂ 284 ਰੁਪਏ ਦੀ ਗੱਲ ਕਰਦਾ ਹਾਂ ਅਤੇ ਨਾ ਕੋਈ ਹੋਰ, ਮੈਂ ਠੀਕ ਰੀਜ਼ਨੇਬਲ ਗੱਲ ਕਰਨਾ ਚਾਹੁੰਦਾ ਹਾਂ ਕਿ ਸਾਨੂੰ ਘਟੋ ਘਟ ਇਸ ਦਾ ਰੇਟ 150 ਰੁਪਏ ਕੁਇੰਟਲ ਮਿਲਣਾ ਚਾਹੀਦਾ ਹੈ ਤਾਂ ਕਿ ਪੈਦਾ ਕਰਨ ਵਾਲੇ ਦੇਸ਼ ਦਾ ਢਿਡ ਭਰਦੇ ਰਹਿਣ ਨਹੀਂ ਤਾਂ ਉਹ ਵੀ ਮਰ ਜਾਵੇਗਾ ਅਤੇ ਦੇਸ਼ ਵੀ ਮਰ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਥੇ ਕਾਸਟ ਆਫ ਪ੍ਰੋਡਕਸ਼ਨ ਕਿਉਂ ਵੱਧ ਹੈ ? ਇਕੱਲੀ ਇਹੀ ਗਲ ਨਹੀਂ ਕਿ ਇਥੇ ਦੀ ਜ਼ਮੀਨ ਇਸ ਦੇ ਫਿਟ ਨਹੀਂ ਸਗੋਂ ਇਸ ਦੇ ਨਾਲ ਇਹ ਵੀ ਕਹਿੰਦਾ ਹਾਂ ਕਿ ਇਥੇ ਬਿਜਲੀ ਦੇ ਰੇਟ ਜੋ ਹਨ ਸੋ ਹਨ ਬਿਜਲੀ ਮਿਲਦੀ ਨਹੀਂ। ਸਾਡੇ ਪੰਜਾਬ ਵਿੱਚ ਬਿਜਲੀ ਦਾ ਬਹੁਤ ਬੁਰਾ ਹਾਲ ਹੈ। ਟ੍ਰੀਬਿਊਨ ਦੇ ਮੁਤਾਬਿਕ ਪਾਵਰ ਦੀ ਪਿਕਚਰ ਗਲੂਮੀ ਹੈ। ਨਾ ਭਾਖੜੇ ਡੈਮ ਵਿਚ ਪਾਣੀ ਹੈ ਨਾ ਕੋਈ ਥਰਮਲ ਪਲਾਂਟ ਚਲਦਾ ਹੈ ਅਤੇ ਨਾ ਥਰਮਲ ਪਲਾਂਟ ਚਲਾਉਣ ਲਈ ਇਨ੍ਹਾਂ ਪਾਸ ਕੋਲਾ ਹੈ। ਸਵਾ ਲੱਖ ਟਨ ਪਰ ਮੰਥ ਕੋਲਾ ਲਗਦਾ ਹੈ ਪਰ 60-70 ਹਜ਼ਾਰ ਟਨ ਕੋਲਾ ਸਿਰਫ ਮਿਲਦਾ ਹੈ ਅਤੇ ਬਾਕੀ ਦੀ ਸ਼ਾਰਟੇਜ ਹੈ। ਜੋ ਬਿਜਲੀ ਦੀ ਸ਼ਾਰਟੇਜ ਹੈ ਉਸ ਦੇ ਬਾਰੇ ਮੈਂ, ਡਿਪਟੀ ਸਪੀਕਰ ਸਾਹਿਬ, ਆਪ ਦੇ ਸਾਹਮਣੇ ਅੰਕੜੇ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਰਖਣਾ ਚਾਹੁੰਦਾ ਹਾਂ ਕਿ ਜੂਨ ਵਿੱਚ 3.1 ਕਰੋੜ ਯੂਨਿਟ ਪਰ ਮੰਥ ਦੀ ਸ਼ਾਰਟੇਜ਼ ਹੈ ਅਤੇ ਇਸ ਤਰ੍ਹਾਂ ਜੁਲਾਈ ਵਿਚ 4.7 ਕਰੋੜ ਯੂਨਿਟ ਪਰ ਮੰਨਥ ਸ਼ਾਰਟੇਜ਼ ਹੈ। ਕਾਰਨ ਕੀ ਹੈ ? ਕਾਰਨ ਇਹ ਹੈ ਕਿ ਥਰਮਲ ਪਲਾਂਟ ਚਲਾਉਣ ਵਾਸਤੇ ਕੋਲਾ ਨਹੀਂ ਮਿਲਦਾ, ਅੱਵਲ ਤਾਂ ਲੋੜੀਂਦਾ ਕੋਲਾ ਮਿਲਦਾ ਨਹੀਂ, ਜੇ ਮਿਲਦਾ ਹੈ ਤਾਂ ਉਹ ਕੋਲਾ ਠੀਕ ਨਹੀਂ ਮਿਲਦਾ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਬਿਜਲੀ ਦੇ ਸਬੰਧ ਵਿਚ ਇੰਜਨੀਅਰਜ਼ ਦੀ ਲੋੜ ਪੈਂਦੀ ਹੈ। ਸਾਡੇ ਪਾਸ ਬੜੇ ਬੜੇ ਕਾਬਲ ਪੜੇ ਲਿਖੇ ਇੰਜਨੀਅਰਜ਼ ਹਨ, ਇੰਜਨੀਅਰਜ਼ ਬਣਨਾ ਬੜੀ ਵੱਡੀ ਗਲ ਹੈ, ਕੋਈ ਮਾਮੂਲੀ ਜਿਹੀ ਗੱਲ ਨਹੀਂ। ਜਿਹੜਾ ਸਾਡਾ ਬਿਜਲੀ ਬੋਰਡ ਹੈ ਉਸ ਦੇ ਵਿੱਚ ਆਈ.ਏ.ਐਸ. ਅਫਸਰ ਭੇਜੇ ਜਾਂਦੇ ਹਨ। ਮੈਂ ਇਹ ਨਹੀਂ ਕਹਿੰਦਾ ਕਿ ਆਈ.ਏ.ਐਸ. ਅਫਸਰ ਕਾਬਲ ਨਹੀਂ ਹੁੰਦੇ ਪਰ ਉਨ੍ਹਾਂ ਦੀ ਕਾਬਲੀਅਤ ਆਪਣੇ ਥਾਂ ਤੇ ਹੈ। ਜਿਹੜਾ ਬੰਦਾ ਜਿਸ ਗਲ ਵਿੱਚ ਕਾਬਲ ਹੋਵੇ ਉਸ ਨੂੰ ਉਸ ਥਾਂ ਤੇ ਹੀ ਲਾਉਣਾ ਚਾਹੀਦਾ ਹੈ। ਜਿਸ ਨੇ ਕਾਨੂੰਨ ਦਾ ਕੋਰਸ ਕੀਤਾ ਹੈ ਉਹ ਕਾਨੂੰਨ ਵਿੱਚ ਐਕਸਪਰਟ ਹੋਵੇਗਾ, ਜਿਸ ਨੇ ਇੰਜਨੀਅਰਿੰਗ ਦਾ ਕੋਰਸ ਕੀਤਾ ਹੈ, ਉਹ ਇੰਜਨੀਅਰਿੰਗ ਵਿੱਚ ਕਾਬਲ ਹੋਵੇਗਾ ਔਰ ਜਿਹੜੇ ਐਡਮਨਿਸਟਰੇਟਿਵ ਸਾਈਡ ਤੇ ਹਨ ਉਹ ਐਡਮਨਿਸਟਰੇਸ਼ਨ ਚਲਾਉਣ ਵਿੱਚ ਕਾਬਲ ਹੋਣਗੇ। ਜਿਹੜਾ ਜਿਸ ਪਾਸੇ ਹੋਵੇਗਾ ਉਸੇ ਵਿਚ ਹੀ ਉਹ ਕਾਬਲ ਹੋ ਸਕਦਾ ਹੈ, ਪਰ ਇਕ ਆਦਮੀ ਆਲ ਰਾਊਂਡ ਕਾਬਲ ਨਹੀਂ ਹੋ ਸਕਦਾ ਮੈਂ ਨਹੀਂ ਕਹਿੰਦਾ ਕਿ ਉਥੇ ਆਈ.ਏ.ਐਸ. ਬੋਰਡ ਵਿੱਚ ਨਾ ਲਓ, ਜਿੰਨੇ ਆਈ. ਏ. ਐਸ. ਦੀ ਉਥੇ ਲੋੜ ਹੈ ਉਤਨੇ ਲਾਏ ਜਾਣ ਪਰ ਇਹ ਨਹੀਂ ਕਿ ਸਾਰੇ ਹੀ ਆਈ.ਏ.ਐਸ. ਉਥੇ ਲਗਾ ਦਿਓ। ਜਿਹੜੀ ਇੰਜਨੀਅਰਜ਼ ਦੀ ਜਾਬ ਹੈ, ਉਹ ਉਨ੍ਹਾਂ ਨੂੰ ਲਾ ਕੇ ਕੰਮ ਕਰਨ ਦਿਉ। ਮੇਰਾ ਖਿਆਲ ਹੈ ਕਿ ਜੇ ਇੰਜਨੀਅਰਜ਼ ਬੋਰਡ ਵਿਚ ਜ਼ਿਆਦਾ ਲਾਏ ਜਾਣ ਤਾਂ ਜ਼ਿਆਦਾ ਚੰਗਾ ਹੈ, ਕਿਉਂਕਿ ਉਹ ਆਪਣੀ ਕਾਬਲੀਅਤ ਦਾ ਇਜ਼ਹਾਰ ਕਰ ਸਕਣਗੇ। ਬਿਜਲੀ ਬੋਰਡ ਵਿੱਚ ਇੰਜਨੀਅਰਜ਼ ਘੱਟ ਹੋਣ ਕਾਰਨ ਹੀ ਸਾਡੀ ਜੋ ਪਾਵਰ ਪਿਕਚਰ ਹੈ, ਉਹ ਗਲੂਮੀ ਨਜ਼ਰ ਆਉਂਦੀ ਹੈ। ਇਸ ਲਈ ਇਸ ਗੱਲ ਵਲ ਵੀ ਧਿਆਨ ਦਿੱਤਾ ਜਾਵੇ।

ਡਿਪਟੀ ਸਪੀਕਰ ਸਾਹਿਬ, ਟ੍ਰੈਕਟਰਜ਼ ਦੀਆਂ ਕੀਮਤਾਂ ਦੇਖੀਆਂ ਜਾਣ, ਬਿਜਲੀ ਦੀਆਂ ਕੀਮਤਾਂ ਦੇਖੀਆਂ ਜਾਣ ਔਰ ਖਾਦ ਦੀਆਂ ਕੀਮਤਾਂ ਦੇਖੀਆਂ ਜਾਣ ਕਿ ਕਿਥੇ ਚਲੀਆਂ ਗਈਆਂ ਹਨ। ਸਾਨੂੰ ਇਹਨਾਂ ਸਾਰੀਆਂ ਚੀਜ਼ਾਂ ਨੂੰ ਦੇਖਦੇ ਹੋਏ ਜੋ ਪੈਡੀ ਦਾ ਰੇਟ ਮੈਂ ਮੰਗਿਆ ਹੈ ਉਹ ਸਾਨੂੰ ਜ਼ਰੂਰ ਮਿਲਣਾ ਚਾਹੀਦਾ ਹੈ। ਮੇਰੇ ਇਕ ਸਾਥੀ ਨੇ ਇਥੇ ਕਿਹਾ ਸੀ ਔਰ ਸ਼ਾਇਦ ਚੀਫ ਮਨਿਸਟਰ ਸਾਹਿਬ ਵੀ ਇਹੀ ਕਹਿਣ ਕਿ ਇਹ ਠੀਕ ਨਹੀਂ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਆਪਣੇ ਫਿਗਰਜ਼ ਹਨ ਕਿ ਬਿਜਲੀ ਦਾ ਭਾਅ, ਖਾਦ ਦਾ ਭਾਅ ਜਾਂ ਕੋਲੇ ਦਾ ਭਾਅ ਜਾਂ ਹੋਰ ਦੂਸਰੀਆਂ ਚੀਜ਼ਾਂ ਦਾ ਜੋ ਭਾਅ ਵਧਿਆ ਹੈ, ਅਸਾਂ 200 ਕਰੋੜ ਰੁਪਇਆ ਪੰਜਾਬ ਦੇ ਲੋਕਾਂ ਨੂੰ ਵੱਧ ਭਾਅ ਕਰਕੇ ਲੈ ਕੇ ਦਿਵਾਇਆ ਹੈ। ਯਾਨੀ 51 ਕਰੋੜ ਰੁਪਏ ਵੱਧ ਕਰੇ ਗਏ। ਮੈਂ ਫਿਗਰਜ਼ ਵਿਚ ਨਹੀਂ ਜਾਣਾ ਚਾਹੁੰਦਾ। ਅੱਜ ਪੈਡੀ ਦੇ ਰੇਟ ਵੱਧੇ ਹਨ, ਇਹ ਕਹਿੰਦੇ ਹਨ। ਮੈਂ ਦਸਦਾ ਹਾਂ ਕਿ ਜਦੋਂ ਅਸੀਂ ਛੱਡ ਕੇ ਗਏ ਸੀ ਤਾਂ ਪੈਡੀ ਦੇ ਰੇਟ 105 ਰੁਪਏ ਕੁਇੰਟਲ ਸੀ ਅਤੇ ਇਨ੍ਹਾਂ ਨੇ ਫਿਰ 115 ਰੁਪਏ ਕੁਇੰਟਲ ਕੀਤਾ ਅਤੇ ਹੁਣ 120 ਰੁਪਏ ਕੁਇੰਟਲ ਕਰਿ ਰਹੇ ਹਨ ਯਾਨੀ 15 ਪੈਸੇ ਇਕ ਕਿਲੋ ਮਗਰ ਵਾਧਾ। ਇਸ ਦੇ ਨਾਲ ਦੂਸਰੀਆਂ ਚੀਜ਼ਾਂ ਲੈ ਲਵੋ। ਅਸੀਂ ਖਾਦ ਦਾ ਰੇਟ 140 ਰੁਪਏ ਕੁਇੰਟਲ ਛੱਡ ਗਏ ਸੀ। ਪਰ ਅੱਜ 240 ਰੁਪਏ ਕੁਇੰਟਲ ਹੈ ਯਾਨੀ 100 ਪੈਸੇ ਇਕ ਕਿਲੋ ਮਗਰ ਵੱਧ ਗਿਆ। ਡੀ.ਏ.ਪੀ. 210 ਰੁਪਏ ਕਵਿੰਟਲ ਸੀ ਅੱਜ 360 ਰੁਪਏ ਕੁਇੰਟਲ ਹੈ ਯਾਨੀ 150 ਪੈਸੇ ਇਕ ਕਿਲੋ ਮਗਰ ਵੱਧ ਗਿਆ। ਡੀਜ਼ਲ ਅਸੀਂ 1.64 ਰੁਪਏ ਪਰ ਲਿਟਰ ਛੱਡ ਗਏ ਸੀ ਪਰ ਹੁਣ 3.01 ਰੁਪਏ ਪ੍ਰਤੀ ਲਿਟਰ

ਹੋ ਗਿਆ ਹੈ ਅਤੇ ਮੈਂ ਤਾਂ ਕਹਿੰਦਾ ਹਾਂ ਕਿ ਹਾਊਂਡ ਫਿਗਰਜ਼ ਹੀ ਕਰ ਦੇਣੀਆਂ ਸਨ। ਇਨ੍ਹਾਂ ਤੋਂ ਉਮੀਦ ਹੈ ਕਿ ਇਹ ਵੀ ਹੁਣ 3.50 ਰੁਪਏ ਕਰ ਦੇਣਗੇ, ਪ੍ਰੋਡਕਸ਼ਨ ਵਿਚ ਵਾਧਾ 15 ਪੈਸੇ ਹੁੰਦਾ ਹੈ ਅਤੇ ਇਨਪੁਟਸ ਵਿਚ ਕਿਤੇ 150 ਪੈਸੇ ਕਿਲੋ ਮਗਰ ਕਿਤੇ 100 ਪੈਸੇ ਵਾਧਾ ਹੁੰਦਾ ਹੈ। ਇਸ ਹਿਸਾਬ ਨਾਲ ਮੈਨੂੰ ਤਾਂ ਕੋਈ ਚੀਜ਼ ਸਮਝ ਨਹੀਂ ਆਉਂਦੀ ਕਿ ਇਸ ਸਰਕਾਰ ਦਾ ਸਿਸਟਮ ਕੀ ਹੈ ਅਤੇ ਕੀ ਵਿਚਾਰ ਹੈ ਕਿਸਾਨ ਨੂੰ ਜਿੰਦਾ ਰੱਖਣ ਦਾ? ਇਹ ਤਾਂ ਮੈਂ ਉਹ ਚੀਜ਼ਾਂ ਦਸੀਆਂ ਹਨ ਜਿਹੜੀਆਂ ਕਿਸਾਨ ਨੇ ਆਪਣੀ ਖੇਤੀ ਵਾਸਤੇ ਇਸਤੇਮਾਲ ਕਰਨੀਆਂ ਹਨ। ਇਹ ਤਾਂ ਉਸ ਦੀ ਇਨਪੁਟਸ ਦੇ ਰੇਟ ਵੱਧੇ ਹਨ, ਪਰ ਮੈਂ ਕਹਿੰਦਾ ਹਾਂ ਕਿ ਕੀ ਉਹ ਕਪੜਾ ਨਹੀਂ ਪਾਉਂਦਾ, ਰੋਟੀ ਨਹੀਂ ਖਾਂਦਾ ਜਾਂ ਦਵਾਈਆਂ ਨਹੀਂ ਵਰਤਦਾ ਜਾਂ ਟ੍ਰੈਕਟਰ ਨਹੀਂ ਲੈਂਦਾ, ਕਿਹੜੀ ਚੀਜ਼ ਹੈ ਜਿਸ ਦੀ ਉਹ ਵਰਤੋਂ ਨਹੀਂ ਕਰਦਾ, ਇਨ੍ਹਾਂ ਸਾਰੀਆਂ ਚੀਜ਼ਾਂ ਦੇ ਰੇਟ ਬਹੁਤ ਵਧੇ ਹਨ। ਜੇ ਕਰ ਮੈਂ ਇਕੱਲੀ ਇਕੱਲੀ ਆਈਟਮ ਦੇ ਰੇਟ ਗਿਣਵਾਉਣ ਲਗਾਂ ਤਾਂ 400% ਚੀਜ਼ਾਂ ਦੇ ਭਾਅ ਵੱਧ ਗਏ ਹਨ। ਸ਼ੂਗਰ ਅਸੀਂ 2.60 ਪੈਸੇ ਕਿਲੋ ਛੱਡ ਗਏ ਸੀ ਫਿਰ ਇਹ 12 ਰੁਪਏ ਕਿਲੋ ਵਿਕਦੀ ਰਹੀ ਅਤੇ ਹੁਣ ਵੀ 8 ਰੁਪਏ ਕਿਲੋ ਵਿਕ ਰਹੀ ਹੈ। ਗੁੜ 90 ਪੈਸੇ ਕਿਲੋ ਛੱਡ ਕੇ ਗਏ ਸੀ ਅਤੇ ਹੁਣ 4 ਰੁਪਏ ਕਿਲੋ ਵਿਕ ਰਿਹਾ ਹੈ, ਦਾਲਾਂ 4 ਰੁਪਏ ਤੋਂ 6 ਰੁਪਏ ਕਿਲੋ ਹੋ ਗਈਆਂ ਹਨ। ਇਹ ਸਾਰੀਆਂ ਮਿਲਾ ਲਵੋ ਤਾਂ ਪਤਾ ਚਲੇਗਾ ਕਿ ਫਿਗਰਜ਼ ਕਿਥੇ ਖੜਦੀਆਂ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਤੁਸੀਂ ਪੈਡੀ ਦੇ ਭਾਅ ਠੀਕ ਮੰਗੋ। ਮੈਨੂੰ ਬੜਾ ਦੁਖ ਆਉਂਦਾ ਹੈ ਕਿ ਇਕ ਦੁਸ਼ਮਨ ਮੁਲਕ ਅਮਰੀਕਾ ਕੋਲੋਂ, ਮੈਂ ਨਾਂ ਨਹੀਂ ਲੈਂਦਾ, ਜਾ ਕੇ ਕਣਕ ਮੰਗੋ। ਉਨ੍ਹਾਂ ਦੇ ਆਪਣੇ ਇੰਟਰਸਟ ਹਨ, ਉਹ ਲੋਕ ਸਾਨੂੰ ਐਕਸਪਲਾਇਟ ਕਰਦੇ ਹਨ। ਚਲੋ ਕਣਕ ਤਾਂ ਮਿਲ ਗਈ, ਤੇਲ ਵੀ ਮਿਲ ਜਾਏਗਾ ਪਰ ਪੈਡੀ ਕਿਤੋਂ ਨਹੀਂ ਮਿਲਣੀ ਕਿਉਂ ਕਿ ਕਿਸੇ ਕੋਲ ਵੀ ਇਸ ਬਾਰੇ ਬਫਰ ਸਟੌਕ ਨਹੀਂ ਇਸ ਦੇ ਨਾਲ ਇਹ ਵੀ ਮੈਂ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਬੈਂਕਾਂ ਦਾ ਸੂਦ ਅਸੀਂ 10% ਛੱਡ ਗਏ ਸੀ ਅੱਜ 12% ਹੋ ਗਿਆ ਹੈ ਯਾਨੀ 2.50 ਰੁਪਏ ਪ੍ਰਤੀ ਸੈਂਕੜਾ ਵੱਧ ਗਿਆ ਹੈ। ਕਿਹੜੀ ਕਿਹੜੀ ਫਿਗਰਜ਼ ਮੈਂ ਇਨ੍ਹਾਂ ਨੂੰ ਦੱਸਾਂ। ਮੈਂ ਇਤਨਾ ਕਹਿ ਸਕਦਾ ਹਾਂ ਕਿ ਹਰ ਲਿਹਾਜ਼ ਨਾਲ ਖਰਚੇ ਵੱਧ ਰਹੇ ਹਨ, ਇਸ ਲਈ ਅਗਰ ਕਿਸਾਨ ਨੂੰ ਠੀਕ ਰੇਟ ਨਾ ਮਿਲਿਆ ਤਾਂ ਕਿਸਾਨ ਮਾਰਿਆ ਜਾਏਗਾ। ਇਸ ਦੇ ਨਾਲ ਹੀ ਪ੍ਰੋਕਿਉਰਮੈਂਟ ਦੀ ਗੱਲ ਹੈ। ਕਿਸਾਨ ਮੰਡੀ ਵਿਚ ਮਾਲ ਲੈ ਕੇ ਜਾਂਦਾ ਹੈ, ਉਸ ਨੂੰ ਬੜੀ ਹੈਰਾਨੀ ਹੁੰਦੀ ਹੈ। 4, 4, ਦਿਨ ਮੰਡੀਆਂ ਵਿਚ ਰੁਲਦਾ ਰਹਿੰਦਾ ਹੈ। ਮੁਆਇਸ਼-ਚਰ ਸਾਡੇ ਵੇਲੇ 22% ਸੀ, ਇਨ੍ਹਾਂ ਨੇ 20% ਕਰ ਦਿਤੀ ਹੈ, ਗਰੇਨ ਦੀ ਸਾਡੇ ਵੇਲੇ ਡਰਾਈਏਜ 10% ਸੀ, ਹੁਣ 5% ਕਰ ਦਿਤੀ ਹੈ। ਇਸ ਤੋਂ ਇਲਾਵਾ ਇਨਸਪੈਕਟਰ ਰਾਜ ਹੋ ਰਿਹਾ ਹੈ, ਕੋਈ ਪੁਛਦਾ ਨਹੀਂ। ਉਹ ਕਿਸਾਨ ਐਸੇ ਹਾਲਾਤ ਵਿਚ ਦੁਖੀ ਹੋਕੇ ਇਸ ਨੂੰ ਲਾਹਨਤ ਸਮਝ ਕੇ ਗਲੋਂ ਲਾਹ ਕੇ ਆ ਜਾਂਦਾ ਹੈ। ਮੇਰੇ ਕਹਿਣ ਦਾ ਮਤਲਬ ਹੈ ਕਿ ਇਕੱਲਾ ਰੇਟ ਹੀ ਨਹੀਂ ਮਾਰਕਿਟ ਦਾ ਵੀ ਅੱਛਾ ਪ੍ਰਬੰਧ ਹੋਣਾ ਚਾਹੀਦਾ ਹੈ। ਸਾਡੇ ਦੇਸ਼ ਵਿਚ ਇਸ ਚੀਜ਼ ਦੀ ਜਿਹੜੀ ਪ੍ਰਾਬਲਮ ਹੈ, ਇਹ ਇਕੱਲੀ ਪੰਜਾਬ ਦੀ ਹੀ ਹਾਲਤ ਹੈ ਨਾ ਕਿ ਮਹਾਰਾਸ਼ਟਰਾ ਰਾਜਾਂ ਕੇਰਲਾ ਆਦਿ ਦੀ ਕਿਉਂਕਿ ਉਨ੍ਹਾਂ ਸੂਬਿਆਂ ਦੀ ਇਹ ਹਾਲਤ ਹੈ ਕਿ ਅਗਰ 130 ਰੁਪਏ ਪ੍ਰਤੀ ਕੁਇੰਟਲ ਭਾਅ ਮੁਕਰਰ ਹੁੰਦਾ ਹੈ ਤਾਂ ਉਨ੍ਹਾਂ ਦੀਆਂ ਮੰਡੀਆਂ ਵਿਚ ਉਹ ਮਾਲ 180 ਰੁਪਏ ਕੁਇੰਟਲ ਵਿਕਦਾ ਹੈ, ਪਰ ਸਾਡੇ 125 ਰੁਪਏ ਕੁਇੰਟਲ ਵਿਕਦਾ ਹੈ। ਕਹਿਣ ਦਾ ਮਤਲਬ ਇਹ ਹੈ ਕਿ ਜੋ ਰੇਟ ਫਿਕਸ ਕੀਤਾ ਜਾਂਦਾ ਹੈ, ਉਸ ਤੋਂ ਡਉਨ ਰੇਟ ਜਾਂਦਾ ਹੈ ਅਤੇ ਦੂਸਰੇ ਸੂਬਿਆਂ ਵਿਚ ਜ਼ਿਆਦਾ ਜਾਂਦਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਚੀਜ਼ ਬਾਰੇ ਪੰਜਾਬ ਅਤੇ ਹਰਿਆਣਾ ਨਾਲ ਅਲਹਿਦਾ ਗੱਲ ਕਰਨੀ ਚਾਹੀਦੀ ਹੈ। ਜਦੋਂ ਪ੍ਰਾਈਮ ਮਨਿਸਟਰ ਸਾਹਿਬਾ ਚੰਡੀਗੜ੍ਹ ਪਹੁੰਚਦੀ ਹੈ ਤਾਂ ਕਦੇ ਉਸ ਨੇ ਆ ਕੇ ਨਹੀਂ ਪੁਛਿਆ ਕਿ ਪੰਜਾਬ ਦੇ ਜੱਟ ਲਈ ਦਸੋ ਤੁਸੀਂ ਕੀ ਚਾਹੁੰਦੇ ਹੋ। ਉਨ੍ਹਾਂ ਨੇ ਕਦੇ ਨਹੀਂ ਕਿਹਾ ਕਿ ਤੁਸੀਂ ਖੁਸ਼ ਹੋ ਕੇ ਪੈਸੇ ਲਵੋ ਅਤੇ ਖੁਸ਼ ਹੋ ਕੇ ਅਨਾਜ ਪੈਦਾ ਕਰੋ। ਮੈਂ ਕਹਿੰਦਾ ਹਾਂ ਕਿ ਇਹ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਕਿਉਂ ਅਮੈਰਿਕਾ ਵਿਚ ਜਾਂਦੇ ਹਨ, ਇਥੇ ਕਿਉਂ ਨਹੀਂ ਕਿਸਾਨ ਨਾਲ ਗੱਲ ਕਰਦੇ। ਕਿਉਂ ਨਹੀਂ ਫਰਟੇਲਾਈਜ਼ਰ ਦੇ ਰੇਟ ਠੀਕ ਕਰਦੇ ? ਇਹ ਜੋ ਕਾਰਨ ਹੈ, ਜਾਂ ਝੋਨਾਂ ਹੈ, ਉਸਦੇ ਭਾਅ ਘਟਾਉਣ ਮਗਰ ਰਹਿੰਦੇ ਹਨ ਤਾਂ ਕਿ ਕਿਸਾਨ ਉਪਰ ਨਾ ਉਠ ਜਾਵੇ। ਇਹ ਸਾਡੀ ਬਦਕਿਸਮਤੀ ਹੈ। ਇਹ ਗਲ ਠੀਕ ਨਹੀਂ। ਇਕ ਚੋਟੀ ਦੇ ਪੇਪਰ ਨੇ ਪ੍ਰੋਡਿਊਸ ਬਾਰੇ ਲਿਖਿਆ ਹੈ :

"India is perhaps the only country in the world that has law to punish the people who produce more."

ਇਹ ਫਾਰਮੂਲਾ ਸਾਡੇ ਪੰਜਾਬ ਤੇ ਅਪਲਾਈ ਕੀਤਾ ਹੈ। ਜੇ ਕਰ ਇਹ ਫਾਰਮੂਲਾ ਪੰਜਾਬ ਤੇ ਅਪਲਾਈ ਕਰੋਗੇ ਤਾਂ ਇਕੱਲਾ/ਪੰਜਾਬ ਹੀ ਨਹੀਂ ਸਗੋਂ ਸਾਰੇ ਹਿੰਦੁਸਤਾਨ ਦੇ ਲੋਕ ਬਰਬਾਦ ਹੋਣਗੇ। ਮੈਂ ਕਹਿੰਦਾ ਹਾਂ ਕਿ ਆਲ ਇੰਡੀਆਂ ਲੈਵਲ ਤੇ ਇਕ ਜ਼ੋਨ ਹੋਣਾ ਚਾਹੀਦਾ ਹੈ, ਇਸ ਦੇ ਨਾਲ ਅਨਾਜ ਦਾ ਤੋੜਾ ਨਹੀਂ ਹੋਣਾ। ਕੰਨਜ਼ਿਊਮਰ ਵੀ ਖੁਸ਼ ਰਹੇਗਾ ਅਤੇ ਪ੍ਰੋਡਿਊਸਰ ਵੀ ਖੁਸ਼ ਰਹੇਗਾ। ਸਾਡੇ ਵਿਤ ਮਨਿਸਟਰ ਸਾਹਿਬ ਨੇ ਜ਼ਬਾਨੀ ਕਹਿ ਦਿਤਾ ਕਿ ਅਸੀਂ ਕਿਸੇ ਤੇ ਕੋਈ ਰਿਸਟਰਿਕਸ਼ਨ ਨਹੀਂ ਲਾਈ। ਕਟਨਲ ਬੰਦ ਲੱਗਾ ਸੀ, ਇਸ ਕਰਕੇ ਰਿਸਟ੍ਰਿਕਸ਼ਨ ਲਾਈ ਸੀ। ਮੈਂ ਪੁੱਛਦਾ ਹਾਂ ਕਿ ਕੀ ਕਟਨਲ ਬੰਦ ਨੂੰ ਰੋਕਣ ਵਾਸਤੇ ਪੁਲਸ ਚਾਹੀਦੀ ਸੀ ? ਇਸ ਲਈ ਕੋਈ ਟੈਕਨੀਕਲ ਜਾਂ ਮਾਹਰ ਬੰਦੇ ਜਾਣੇ ਚਹੀਦੇ ਸਨ। ਜੇ ਕਰ ਜ਼ੋਨ ਇਕ ਰਹੇ ਤਾਂ ਖਾਣ ਵਾਲੇ ਨੂੰ ਵੀ ਅਤੇ ਦੇਣ ਵਾਲੇ ਨੂੰ ਵੀ ਫਾਇਦਾ ਹੁੰਦਾ ਹੈ। ਬੰਬਈ ਵਿਚ 300 ਰੁਪਏ ਕੁਇੰਟਲ ਕਣਕ ਦਾ ਰੇਟ ਹੈ ਅਤੇ ਵੇਚਣ ਵਾਲਾ 130 ਰੁਪਏ ਕੁਇੰਟਲ ਵਿਚ ਵੇਚਦਾ ਹੈ ਇਹ ਜਿਹੜਾ ਬਾਕੀ ਦਾ ਹੈ ਇਹ ਕੌਣ ਲਿਜਾ ਰਿਹ ਹੈ ਇਹ ਬਿਜ਼ਨਸਮੈਨ ਲਿਜਾ ਰਿਹਾ ਹੈ। ਇਨ੍ਹਾਂ ਨੇ ਹੁਸੀਨਾਂ ਨੂੰ ਪਰਮਿਟ ਦੇ ਦਿਤੇ। ਕਰੋੜਾਂ ਰੁਪਏ ਦੀ ਸਮਗੱਲਿੰਗ ਹੋਈ। ਅਜ ਵੀ ਤਪਾ ਮਾਨਸਾ ਦੇ ਚੰਦ ਉਚ ਕੋਟੀ ਦੇ ਨੇਤਾਵਾਂ ਨੇ ਕਈ ਟਰੱਕ ਕੱਢਾ ਦਿਤੇ, ਪਰ ਪੰਜਾਬ ਦੇ ਬਾਕੀ ਸਾਰੇ ਵਪਾਰੀਆਂ ਦੇ ਪਰਮਟ ਕੈਂਸਲ ਕਰ ਦਿਤੇ (ਘੰਟੀ) ਬਾਕੀ ਵਪਾਰੀਆਂ ਨਾਲ ਧੱਕਾ ਹੋ ਰਿਹਾ ਹੈ ਉਹ ਇਹ ਕੰਮ ਨਹੀਂ ਕਰ ਸਕਦੇ। ਇਹ ਕਨਜ਼ਿਊਮਰ ਨਾਲ ਅਤੇ ਪੋਡਿਊਸਰ ਨਾਲ ਧੱਕਾ ਕਰ ਰਹੇ ਹਨ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੀਤੀਆਂ ਨੂੰ ਦਰੁਸਤ ਕਰੋ ਤਾਂ ਕਿ ਲੋਕਾਂ ਦਾ ਭਲਾ ਹੋ ਸਕੇ। ਇਸ ਚੀਜ਼ ਨੂੰ ਹਰ ਤਰ੍ਹਾਂ ਲਾਹੇਵੰਦ ਬਣਾਉਣ ਵਾਸਤੇ ਯੂਨੀਵਰਸਿਟੀ ਨੂੰ ਹਦਾ-ਇਤ ਕਰੋ ਕਿ ਅੱਛੀ ਰਿਸਰਚ ਹੋਵੇ। ਉਥੇ ਵੀ ਬਿਜਲੀ ਬੋਰਡ ਦੀ ਤਰ੍ਹਾਂ, ਇਸ ਤਰ੍ਹਾਂ ਉਥੇ ਇੰਜੀ-ਨੀਅਰਜ਼ ਨਾਲ ਹੋ ਰਿਹਾ ਹੈ, ਉਸੇ ਤਰ੍ਹਾਂ ਯੂਨੀਵਰਸਿਟੀ ਵਿਚ ਵੀ ਆਈ. ਏ. ਐਸ. ਭਰੀ ਜਾਂਦੇ ਹਨ। ਇਹ ਗੱਲਾਂ ਠੀਕ ਨਹੀਂ। ਯੂਨੀਵਰਸਿਟੀ ਪੈਡੀ ਲਈ ਕੋਈ ਅਛੇ ਬੀਜ ਖੋਜੇ ਅਤੇ ਵੱਧ ਤੋਂ ਵੱਧ ਉਹ ਬੀਜ ਲੋਕਾਂ ਨੂੰ ਮਿਲਣ। ਇਥੋਂ ਡੇਢ ਰੁਪਏ ਕਿਲੋ ਅਤੇ 2.40 ਰੁਪਏ ਕਿਲੋ ਚਾਵਲ ਲੈ ਕੇ ਬਾਹਰਲੇ ਮੁਲਕਾਂ ਵਿਚ 10, 12 ਰੁਪਏ ਕਿਲੋ ਚਾਵਲ ਵਿਕ ਰਿਹਾ ਹੈ। ਇਹ ਮੀਡੀਅਮ ਬਾਸਮਤੀ ਚਾਵਲ ਦੀ ਗੱਲ ਹੈ ਔਰ ਜਿਹੜੀ ਫਾਈਨ ਬਾਸਮਤੀ ਹੈ, ਉਹ 20 ਰੁਪਏ ਕਿਲੋ ਵਿਕ ਰਹੀ ਹੈ। ਸਾਡਾ ਹਿੱਸਾ ਹਿੰਦੁਸਤਾਨ ਦੀ ਬਾਸਕਟ ਵਿਚ 60% ਜ਼ਾਂਦਾ ਹੈ, ਇਹ ਜਿਹੜਾ 10 ਰੁਪਏ ਤੋਂ 20 ਰੁਪਏ ਕਿਲੋ ਚਾਵਲ ਜਾ ਰਿਹਾ ਹੈ, ਇਸ ਦਾ ਮਤਲਬ ਹੈ ਕਿ ਸਾਡੇ ਪੰਜਾਬ ਦੇ ਕਿਸਾਨ ਨਾਲ ਧੱਕਾ ਹੋ ਰਿਹਾ ਹੈ। ਇਸ ਲਈ ਸਾਡੀ ਪਾਰਟੀ ਨੇ ਠੀਕ ਰੈਜ਼ੋਲਿਊਸ਼ਨ ਅਡਾਪਟ ਕੀਤਾ ਹੈ ਕਿ ਸਾਨੂੰ ਮੋਰ ਪਾਵਰਜ਼ ਦਿਓ। ਅਗਰ ਪੰਜਾਬ ਜ਼ਿਆਦਾ ਪੋਡਿਊਸ ਕਰਦਾ ਹੈ ਤਾਂ ਗਲੱਟ ਆ ਜਾਂਦਾ ਹੈ ਔਰ ਪ੍ਰੋਡਿਊਸ ਕੋਈ ਚੁਕਦਾ ਨਹੀਂ ਹੈ ਜੇ ਪ੍ਰੋਡਿਊਸ ਘੱਟ ਹੁੰਦੀ ਹੈ ਤਾਂ ਠੂਠਾ ਬਾਹਰ ਲਈ ਫਿਰਦੇ ਹੁੰਦੇ ਹਨ। ਮੈਂ ਕਹਿੰਦਾ ਹਾਂ ਕਿ ਜਦੋਂ ਵੀ ਦਿੱਲੀ ਵਿਚ ਗਲ ਕਰੋ ਤਾਂ 150 ਰੁਪਏ ਕੁਇੰਟਲ ਫਿਕਸ ਕਰਾਓ। ਜੇਕਰ ਅਸੀਂ 150 ਰੁਪਏ ਕੁਇੰਟਲ ਦੀ ਮੰਗ ਕਰਦੇ ਹਾਂ ਤਾਂ ਦਿਲੀ ਵਾਲੇ ਕਹਿੰਦੇ ਹਨ ਕਿ ਲੋਕਾਂ

ਨੂੰ ਕੀ ਦਵਾਈਏ । ਕੀ ਇਹ ਵੀ ਸਾਡੀ ਜ਼ਿਮੇਵਾਰੀ ਹੈ ? ਪੈਦਾ ਕਰਨ ਦੀ ਵੀ ਸਾਡੀ ਜ਼ਿੰਮੇਵਾਰੀ ਹੈ। ਇਸ ਦਾ ਹਲ ਵੀ ਮੈਂ ਦਸ ਦਿੰਦਾ ਹਾਂ । ਇਹ ਜਿਹੜਾ ਸੋ ਕਾਲਡ ਸਰਵੇ ਕਰਾਇਆ ਹੈ ਅਤੇ ਪੀਲੇ ਕਾਰਡ ਇਸ਼ੂ ਕੀਤੇ ਗਏ ਹਨ, ਇਨ੍ਹਾਂ ਨੂੰ ਸਬਸੀਡਾਈਜ਼ਡ ਰੇਟਸ ਤੇ ਦਿਓ, ਕਿਹੜਾ ਮਿਡਲ ਤਬਕਾ ਹੈ ਉਸ ਨੂੰ ਫਿਕਸਡ ਪ੍ਰਾਈਸ ਤੇ ਦਿਓ ਔਰ ਜਿਹੜਾ ਅਮੀਰ ਹੈ ਉਹ ਛਣਕਾ ਕੇ ਮੰਡੀ ਵਿਚੋਂ ਲਵੇ । ਜੇਕਰ ਪੰਜਾਬ ਵਿਚ ਪ੍ਰੋਡਿਊਸ ਦਾ ਗਲੱਟ ਆ ਜਾਂਦਾ ਹੈ ਤਾਂ ਉਹ ਉਥੇ ਸੜ ਜਾਂਦਾ ਹੈ । ਰੇਲਵੇ ਲਾਈਨ ਮੰਗੀ ਉਹ ਨਹੀਂ ਮਿਲੀ, ਬਿਜਲੀ ਵਾਸਤੇ ਕੋਲਾ ਨਹੀਂ ਮਿਲਦਾ ਕੋਈ ਡੈਮ ਨਹੀਂ ਮਿਲਦਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਦੀ ਕੀਮਤ ਤੇ ਇਹ ਭਾਅ ਥਲੇ ਨਾ ਲਿਆਂਦੇ ਜਾਣ । ਮੰਡੀ ਦੇ ਵਿਚ ਪਰਕਿਊਰਮੈਂਟ ਸਿਸਟਮ ਨੂੰ ਬੈਟਰ ਬਣਾਇਆ ਜਾਵੇ । ਕਿਸਾਨ ਨੂੰ ਲਾਹੇਵੰਦ ਭਾਅ ਦਿੱਤੇ ਜਾਣ । ਘਟ ਤੋਂ ਘਟ 150 ਰੁਪਏ ਕੁਇੰਟਲ ਇਹ ਫਿਗਰਜ਼ ਦੇ ਹਿਸਾਬ ਨਾਲ ਬਣਦਾ ਹੈ। ਇਹ ਕਿਸਾਨ ਨੂੰ ਦਿੱਤਾ ਜਾਵੇ। ਕਿਸਾਨ ਦੀ ਕਾਸਟ ਤੇ ਭਾਅ ਥਲੇ ਨਾ ਲਿਆਂਦਾ ਜਾਵੇ । ਚੰਗੇ ਸੀਡ, ਬਿਜਲੀ ਅਤੇ ਪਾਣੀ ਅਤੇ ਹੋਰ ਲੋੜੀਂਦੀਆਂ ਚੀਜ਼ਾਂ ਠੀਕ ਭਾਅ ਤੇ ਕਿਸਾਨ ਨੂੰ ਦਿੱਤੀਆਂ ਜਾਣ । ਰਿਸਰਚ ਕਰਾਈ ਜਾਵੇ ਅਤੇ ਐਸੀ ਮਸ਼ੀਨਰੀ ਕਿਸਾਨ ਲਈ ਤਿਆਰ ਕੀਤੀ ਜਾਵੇ ਜਿਹੜੀ ਉਸ ਨੂੰ ਸਸਤੀ ਮਿਲੇ ਅਤੇ ਉਸ ਤੇ ਖਰਚਾ ਵੀ ਘੱਟ ਆਵੇ ਤਾਂ ਕਿ ਪੰਜਾਬ ਦਾ ਕਿਸਾਨ ਹਿੰਦੁਸਤਾਨ ਦੇ ਲੋਕਾਂ ਦਾ ਢਿੱਡ ਭਰ ਸਕੇ ਅਤੇ ਜਿਹੜੇ ਮੁਲਕ ਸਾਨੂੰ ਐਕਸਪਲਾਇਟ ਕਰਦੇ ਹਨ ਉਨ੍ਹਾਂ ਤੋਂ ਦੇਸ਼ ਨੂੰ ਬਚਾਇਆ ਜਾ ਸਕੇ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਕਾਮਰੇਡ ਕੁਲਵੰਤ ਸਿੰਘ** (ਆਦਮਪੁਰ): ਅੱਜ, ਡਿਪਟੀ ਸਪੀਕਰ ਸਾਹਿਬ, ਪੈਡੀ ਦੀ ਪ੍ਰਾਈਸ ਤੇ ਵਿਚਾਰ ਹੋ ਰਿਹਾ ਹੈ। ਬਦਕਿਸਮਤੀ ਇਹ ਹੈ ਕਿ ਪੰਜਾਬ ਦੇ ਵਿੱਚ ਝੋਨੇ ਦੀ ਫਸਲ ਪੱਕ ਕੇ ਤਿਆਰ ਹੋ ਕੇ ਮੰਡੀਆਂ ਵਿਚ ਆਉਣ ਵਾਲੀ ਹੈ ਪਰ ਅਜੇ ਤੱਕ ਇਹ ਐਲਾਨ ਨਹੀਂ ਹੋਇਆ ਕਿ ਇਹ ਕਿਸ ਭਾਅ ਤੇ ਵਿਕੇਗੀ। ਮੈਂ ਤੁਹਾਡੇ ਧਿਆਨ ਵਿੱਚ ਇਹ ਗਲ ਦਿਵਾਉਣੀ ਚਾਹੁੰਦਾ ਹਾਂ ਕਿ ਪੰਜਾਬ ਦਾ ਕਿਸਾਨ ਲੁਟਿਆ ਜਾ ਰਿਹਾ ਹੈ। ਮੈਂ ਪਿਛਲੇ ਸਾਲ ਵੀ ਚੀਫ ਮਨਿਸਟਰ ਸਾਹਿਬ ਨੂੰ ਕਿਹਾ ਸੀ ਪਰ ਉਨ੍ਹਾਂ ਨੇ ਉਦੋਂ ਵੀ ਧਿਆਨ ਨਹੀਂ ਦਿੱਤਾ ਸੀ। ਹੁਣ ਫਿਰ ਕਹਿੰਦਾ ਹਾਂ ਕਿ ਜਿਤਨਾ ਚਿਰ ਕਿਸਾਨ ਨੂੰ ਉਸਦੀ ਜਿਣਸ ਦਾ ਲਾਹੇਵੰਦ ਭਾਅ ਨਹੀਂ ਮਿਲਦਾ ਉਨਾ ਚਿਰ ਕਿਸਾਨ ਦੀ ਇਕਾਨੋਮੀ ਠੀਕ ਨਹੀਂ ਹੋ ਸਕਦੀ ਅਤੇ ਨਾ ਹੀ ਪੈਦਾਵਾਰ ਵੱਧ ਸਕਦੀ ਹੈ । ਚਤਰਥ ਸਾਹਿਬ ਨੇ ਕਿਹਾ ਸੀ ਕਿ ਗੰਨੇ ਦਾ ਭਾਅ ਵੱਧ ਮਿਲਿਆ ਹੈ। ਉਨ੍ਹਾਂ ਨੇ ਹੋਰ ਵੀ ਕਈ ਗੱਲਾਂ ਕਹੀਆਂ ਲੇਕਿਨ, ਡਿਪਟੀ ਸਪੀਕਰ ਸਾਹਿਬ, ਗੰਨੇ ਦਾ ਭਾਅ ਲਾਹੇਵੰਦ ਮਿਲਣ ਦਾ ਨਤੀਜਾ ਹੈ ਕਿ ਇਸ ਸਾਲ ਪਿਛਲੇ ਸਾਲ ਨਾਲੋਂ ਗੰਨੇ ਦੀ ਫਸਲ ਡਿਊਢੀ ਹੋਣੀ ਹੈ ਅਤੇ ਇਸ ਤਰ੍ਹਾਂ ਪੰਜਾਬ ਦੀਆਂ ਗੰਨੇ ਦੀਆਂ ਮਿਲਾਂ ਖੜੀਆਂ ਨਹੀਂ ਰਹਿਣਗੀਆਂ। ਦੂਜੇ ਪਾਸੇ ਝੋਨੇ ਦੀ ਫਸਲ ਦਾ ਕੀ ਹਾਲ ਹੈ ? ਮੈਂ ਪਿਛਲੇ ਸਾਲ ਕਿਹਾ ਸੀ। ਇਹ ਆਪ ਮੰਨਦੇ ਹਨ ਕਿ ਪੰਜਾਬ ਵਿੱਚ ਸਾਰੇ ਹਿੰਦੁਸਤਾਨ ਦੇ ਸੂਬਿਆਂ ਨਾਲੋਂ ਵੱਧ ਖਾਦ ਦੀ ਖਪਤ ਹੁੰਦੀ ਹੈ, ਹਿੰਦੁਸਤਾਨ ਦੇ ਸਾਰੇ ਸੂਬਿਆਂ ਨਾਲੋਂ ਵੱਧ ਡੀਜ਼ਲ ਇਥੇ ਲਗਦਾ ਹੈ। ਲੇਕਿਨ ਬਦਕਿਸਮਤੀ ਇਹ ਹੈ ਕਿ ਇਨ੍ਹਾਂ ਦੋਨਾਂ ਚੀਜ਼ਾਂ ਦੀਆਂ ਕੀਮਤਾਂ ਪਿਛਲੇ

*Expunged as ordered by the Chair.

[ਕਮਰੇਡ ਕੁਲਵੰਤ ਸਿੰਘ]

ਸਾਲਾਂ ਨਾਲੋਂ ਦੁਗਣੀਆਂ ਹੋ ਗਈਆਂ ਹਨ ਜਿਸ ਦੇ ਕਾਰਣ ਹੀ ਕਣਕ ਦੀ ਪ੍ਰੋਡਕਸ਼ਨ ਘੱਟ ਗਈ। ਇਹ ਕਹਿੰਦੇ ਹਨ ਕਿ ਇਸ ਦੀ ਪ੍ਰੋਕਿਉਰਮੈਂਟ ਘੱਟ ਹੋਈ ਹੈ, ਲੇਕਿਨ ਇਹ ਗਲ ਮੰਨਣੀ ਪਵੇਗੀ ਕਿ ਪੈਦਾਵਾਰ ਘੱਟ ਗਈ ਹੈ। ਇਸ ਤਰ੍ਹਾਂ ਝੋਨੇ ਦੀ ਪੈਦਾਵਾਰ ਵੀ ਘੱਟ ਜਾਵੇਗੀ। ਐਤਕੀਂ ਇਨ੍ਹਾਂ ਨੂੰ ਕਣਕ ਬਾਹਰੋਂ ਮੰਗਵਾਉਣੀ ਪਈ ਹੈ। ਇਹੀ ਹਾਲਤ ਰਹੀ ਤਾਂ ਝੋਨਾ ਵੀ ਬਾਹਰੋਂ ਮੰਗਵਾਉਣਾ ਪਵੇਗਾ ਕਿਉਂਕਿ ਬਦਕਿਸਮਤੀ ਹੈ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਦੀ ਕਿ ਮੀਂਹ ਨਹੀਂ ਪਿਆ। ਬਿਜਲੀ ਅੱਗੇ ਹੀ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਖੇਤਾਂ ਦੇ ਕੋਲ ਦੀ ਲੰਘਦੇ ਹੋ। ਤੁਹਾਨੂੰ ਪਤਾ ਹੈ ਕਿ ਜੇ ਖਾਦ ਮਹਿੰਗੀ ਹੋਵੇ ਤਾਂ ਪੂਰੀ ਕਿਸਾਨ ਨਹੀਂ ਪਾ ਸਕਦਾ। ਅਗਰ ਜ਼ਮੀਨ ਵਿੱਚ ਖਾਦ ਘੱਟ ਪਵੇ ਤਾਂ ਜ਼ਮੀਨ ਦੀ ਸ਼ਕਤੀ ਘਟ ਜਾਵੇਗੀ। ਅਗਰ ਅਸੀਂ ਪਹਿਲਾਂ ਪੰਜ ਬੋਰੀਆਂ ਖਾਦ ਦੀਆਂ ਪਾਉਂਦੇ ਸੀ ਤਾਂ ਹੁਣ 6 ਬੋਰੀਆਂ ਪਾਵਾਂਗੇ ਤਾਂ ਹੀ ਪੈਦਾਵਾਰ ਪੂਰੀ ਹੋਵੇਗੀ। ਅਗਰ ਪੰਜ ਦੀ ਥਾਂ ਚਾਰ ਬੋਰੀਆਂ ਪਾਵਾਂਗੇ ਤਾਂ ਪੈਦਾਵਾਰ ਵਧਣ ਦੀ ਥਾਂ ਘਟ ਜਾਵੇਗੀ। ਕਾਮਰੇਡ ਦਰਸ਼ਨ ਸਿੰਘ ਹੋਰਾਂ ਨੇ ਦਸਿਆ ਹੈ ਕਿ ਝੋਨੇ ਦੀ ਫਸਲ ਨੂੰ ਝੁਲਸ ਦੀ ਬਿਮਾਰੀ ਪਈ ਹੈ। ਅੰਮ੍ਰਿਤਸਰ ਦੇ ਬਹੁਤ ਸਾਰੇ ਹਿੱਸੇ ਵਿਚ ਝੋਨੇ ਦੀ ਫਸਲ ਇਸ ਬਿਮਾਰੀ ਦਾ ਸ਼ਿਕਾਰ ਹੋ ਗਈ ਹੈ। ਪਿਛਲੇ ਸਾਲ ਵੀ ਉਨ੍ਹਾਂ ਦੀ ਫਸਲ ਮਰ ਗਈ ਸੀ। ਇਕ ਪਾਸੇ ਫਸਲਾਂ ਪਕ ਗਈਆਂ ਹਨ ਅਤੇ ਮੰਡੀਆਂ ਵਿਚ ਆਉਣ ਵਾਲੀਆਂ ਹਨ। ਪਿਛਲੇ ਸਾਲ ਡਿਪਟੀ ਸਪੀਕਰ ਸਾਹਿਬ, ਝੋਨਾ 15 ਸਤੰਬਰ ਨੂੰ ਮੰਡੀ ਵਿਚ ਆ ਗਿਆ ਸੀ ਪਰ ਖਰੀਦਣ ਵਾਲਾ ਕੋਈ ਨਹੀਂ ਸੀ। ਗੁਰਦਾਸਪੁਰ ਅਤੇ ਅੰਮ੍ਰਿਤਸਰ ਵਿਚ ਝੋਨਾ 65, 70 ਰੁਪਏ ਕੁਇੰਟਲ ਦੇ ਭਾਅ ਖਰੀਦ ਲਿਆ ਗਿਆ। ਲੋਕੀਂ ਪਿਟੇ। ਸਰਦਾਰ ਦਰਬਾਰਾ ਸਿੰਘ ਨੇ ਕਿਹਾ ਕਿ ਪਰਚੀਆਂ ਸੰਭਾਲ ਕੇ ਰਖ ਲਓ, ਜਿਤਨਾ ਭਾਅ ਨਿਕਲੇਗਾ, ਉਤਨੇ ਪੈਸੇ ਦਿੱਤੇ ਜਾਣਗੇ। ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਅਜ ਤਕ ਲੋਕ ਉਹ ਪਰਚੀਆਂ ਲੈ ਕੇ ਫਿਰਦੇ ਹਨ, ਪਰ ਉਨ੍ਹਾਂ ਨੂੰ ਉਹ ਪੈਸੇ ਨਹੀਂ ਦਿੱਤੇ ਗਏ। ਚਾਰ ਅਕਤੂਬਰ ਨੂੰ ਪਿਛਲੇ ਸਾਲ ਜਲੰਧਰ ਵਿਚ ਸਰਦਾਰ ਦਰਬਾਰਾ ਸਿੰਘ ਨੂੰ ਲੋਕਾਂ ਨੇ ਕਿਹਾ ਸੀ ਕਿ ਐਲਾਨ ਕਰੋ। ਉਹ ਉਸ ਵੇਲੇ ਮੰਡੀਆਂ ਵਿਚ ਗਏ। ਚਾਰ ਅਕਤੂਬਰ ਨੂੰ ਝੋਨੇ ਦੀਆਂ ਢੇਰੀਆਂ ਮੰਡੀਆਂ ਵਿਚ ਪਈਆਂ ਸਨ। ਉਸ ਦਿਨ ਇਨ੍ਹਾਂ ਨੇ ਕਿਹਾ ਸੀ ਜਲੰਧਰ ਦੀ ਮੰਡੀ ਵਿਚ ਕਿ 101 ਰੁਪਏ ਭਾਅ ਲਗੇਗਾ। ਲੇਕਿਨ ਬਾਅਦ ਵਿਚ 7 ਅਕਤੂਬਰ ਨੂੰ ਐਲਾਨ ਹੋਇਆ ਸੀ। ਮੈਨੂੰ ਖਤਰਾ ਹੈ ਕਿ ਹੁਣ ਵੀ ਐਲਾਨ ਨਹੀਂ ਹੋਣਾ। ਫਸਲ ਆ ਗਈ ਹੈ। ਜਿਹੜਾ ਗਰੀਬ ਆਦਮੀ ਹੈ, ਜਿਸ ਨੇ ਪਹਿਲਾਂ ਝੋਨਾ ਬੀਜਿਆ ਹੈ, ਇਕ ਤਾਂ ਉਸਨੂੰ ਸੋਕੇ ਨੇ ਮਾਰਿਆ ਹੈ, ਹੁਣ ਦੂਜੇ ਪਾਸੇ ਜਦੋਂ ਉਹ ਫਸਲ ਵਢ ਕੇ ਮੰਡੀਆਂ ਵਿਚ ਲਿਆਵੇਗਾ ਤਾਂ ਕਿਸੇ ਨੇ ਉਸਦਾ ਝੋਨਾ ਪੁੱਛਣਾ ਨਹੀਂ। ਸ਼ੈਲਰਾਂ ਵਾਲਿਆਂ ਨੇ ਕਿਸਾਨਾਂ ਨੂੰ ਲੁੱਟ ਲੈਣਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਦੀ ਗਿਆਤ ਵਿਚ ਤੁਹਾਡੇ ਰਾਹੀਂ ਇਹ ਗਲ ਲਿਆਵਾਂਗਾ ਕਿ ਇਸ ਵੇਲੇ ਇਨ੍ਹਾਂ ਕੋਲ ਪੁਰਾਣਾ ਝੋਨਾ ਪਿਆ ਹੈ। ਅਫ਼ਸਰ ਰਲ ਕੇ ਵੰਡੀ ਜਾਂਦੇ ਹਨ। ਐਫ. ਸੀ. ਆਈ. ਵਾਲੇ ਜਿਹੜੀ ਲੁੱਟ ਕਰਦੇ ਹਨ ਉਸਦਾ ਕੋਈ ਖਿਆਲ ਨਹੀਂ ਕਰਦਾ। ਉਨ੍ਹਾਂ ਨੂੰ ਨਾ ਕੋਈ ਪੁੱਛਣ ਵਾਲਾ ਹੈ। ਹਰ ਸਾਲ ਸੈਂਟਰ ਦੇ ਖਜ਼ਾਨੇ ਵਿਚੋਂ ਅਰਬਾਂ ਰੁਪਿਆ ਕੱਢ ਕੇ ਐਫ.ਸੀ.ਆਈ. ਨੂੰ ਦਿੱਤਾ ਜਾਂਦਾ ਹੈ। ਇਕ ਆਦਮੀ ਗਡੇ ਤੇ ਖੁਲ੍ਹਾ ਝੋਨਾ ਲੱਦ ਕੇ ਜਾ ਰਿਹਾ ਸੀ। ਮੈਂ ਉਸਨੂੰ ਪੁੱਛਿਆ ਕਿ ਕਿਥੋਂ ਆਇਆ ਹੈ। ਉਸ ਨੇ ਕਿਹਾ ਕਿ ਦੁਬਾਈ ਤੋਂ ਆਇਆ ਹਾਂ। ਲੋਕ ਫਕ ਦੇ ਬਹਾਨੇ ਝੋਨੇ ਦੇ ਗੱਡੇ ਭਰ ਲਿਆਉਂਦੇ ਹਨ। ਇਸ ਬਹਾਨੇ ਉਹ ਸਰਕਾਰੀ ਮਾਲ ਵੰਡ ਕੇ ਛਕੀ ਜਾਂਦੇ ਹਨ। ਅਜ ਕੀ ਹਾਲਤ ਹੈ? ਸ਼ੈਲਰ ਵਾਲੇ 105, 107 ਰੁਪਏ ਕੁਇੰਟਲ ਦੇ ਭਾਅ ਝੋਨਾ ਲੈ ਕੇ 135 ਰੁਪਏ ਕੁਇੰਟਲ ਦੇ ਭਾਅ ਵੇਚੀ ਜਾਂਦੇ ਹਨ ਕਿਉਂਕਿ ਐਕਸਪੋਰਟ ਕਰਨ ਕਰਕੇ ਉਸ ਦਾ ਭਾਅ

ਵਧ ਗਿਆ ਹੈ। ਜਿਸ ਤਰ੍ਹਾਂ ਭੂੰਦੜ ਸਾਹਿਬ ਨੇ ਦਸਿਆ ਹੈ ਕਿ 8, 10 ਰੁਪਏ ਕਿਲੋ ਚਾਵਲ ਵਿਕ-ਦਾ ਹੈ ਮੈਂ ਕਹਿੰਦਾ ਹਾਂ ਕਿ 8, 10 ਰੁਪਏ ਨਾ ਵੀ ਵਿਕਦਾ ਹੋਵੇ, ਚਾਰ ਰੁਪਏ ਤਾਂ ਜ਼ਰੂਰ ਵਿਕਦਾ ਹੈ। ਇਹ ਇਸ ਭਾਅ ਸਾਰੇ ਹਿੰਦੁਸਤਾਨ ਵਿਚ ਵਿਕਦਾ ਹੈ। ਜਦੋਂ ਪੰਜਾਬ ਸਰਕਾਰ ਕਿਸਾਨ ਕੋਲੋਂ 105 ਰੁਪਏ ਕੁਇੰਟਲ ਝੋਨਾ ਲੈ ਗਈ ਸੀ, 105 ਰੁਪਏ ਤਾਂ ਕਹਿਣ ਨੂੰ ਸੀ ਦਰਅਸਲ 101 ਜਾਂ 102 ਰੁਪਏ ਕੁਇੰਟਲ ਦੇ ਭਾਅ ਤੇ ਕਿਸਾਨ ਕੋਲੋਂ ਝੋਨਾ ਲਿਆ ਗਿਆ, ਤਾਂ ਫਿਰ ਖਾਣ ਵਾਲੇ ਨੂੰ ਇਹ ਕਿਉਂ ਮਹਿੰਗਾ ਮਿਲੇ। ਅਜ ਹਿੰਦੁਸਤਾਨ ਵਿਚ ਚਾਵਲ-ਚਾਰ ਰੁਪਏ ਕਿਲੋ ਦੇ ਹਿਸਾਬ ਨਾਲ ਵਿਕਦਾ ਹੈ ਬਜਾਏ ਖਾਣ ਵਾਲੇ ਨੂੰ 2 ਰੁਪਏ ਕਿਲੋ ਦੇ ਮਿਲਣ ਦੇ। ਇਨ੍ਹਾਂ ਸ਼ੈਲਰਾਂ ਵਾਲਿਆਂ ਨੇ ਲੁੱਟ ਪਾਈ ਹੋਈ ਹੈ। ਮੈਂ ਇਸ ਲਈ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿਚ ਇਹ ਗਲ ਲਿਆਂਵਾਂਗਾ ਕਿ ਜਦੋਂ ਤਕ ਅਨਾਜ ਦਾ ਥੋਕ ਵਪਾਰ ਹਿੰਦੁਸਤਾਨ ਦੀ ਸਰਕਾਰ, ਪੰਜਾਬ ਦੀ ਸਰਕਾਰ ਆਪਣੇ ਹੱਥ ਵਿਚ ਨਹੀਂ ਲੈਂਦੀ ਉਤਨਾਂ ਚਿਰ ਪ੍ਰਡਿਊਸਰ ਵੀ ਲੁਟਿਆ ਜਾਵੇਗਾ ਅਤੇ ਖਾਣ ਵਾਲਾ ਵੀ ਲੁੱਟਿਆ ਜਾਵੇਗਾ। ਹਾਲਤ ਤੁਹਾਡੇ ਸਾਹਮਣੇ ਹੈ। 105 ਰੁਪਏ ਕੁਇੰਟਲ ਦੇ ਭਾਅ ਲੈ ਕੇ ਚਾਰ ਰੁਪਏ ਕਿਲੋ ਚਾਵਲ ਹਿੰਦੁਸਤਾਨ ਦੇ ਵਿਚ ਵਿਕ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਸਾਊਥ ਵਾਲੇ ਕਹਿੰਦੇ ਹਨ ਕਿ ਝੋਨੇ ਦਾ ਭਾਅ ਸਾਡੀ ਕਾਸਟ ਆਫ ਪ੍ਰੋਡਕਸ਼ਨ ਦੇ ਮੁਤਾਬਿਕ 140 ਰੁਪਏ ਕੁਇੰਟਲ ਤੋਂ ਵਧ ਦੇਣਾ ਚਾਹੀਦਾ ਹੈ। ਪਿਛਲੇ ਸਾਲ ਸਾਊਥ ਵਾਲਿਆਂ ਨੇ ਵਧ ਪ੍ਰਾਈਸ ਦਿੱਤੀ। ਕੇਰਲਾ ਵਾਲਿਆਂ ਨੇ 120 ਰੁਪਏ ਕੁਇੰਟਲ ਪ੍ਰਾਈਸ ਦਿੱਤੀ। ਤਾਮਿਲ ਨਾਡੂ ਵਲਿਆਂ ਨੇ ਬੋਨਸ ਕਿਸਾਨ ਨੂੰ ਦਿੱਤਾ ਸੀ। ਦੂਸਰਿਆਂ ਸੂਬਿਆਂ ਨੇ ਵੀ ਬੋਨਸ ਦਿੱਤਾ ਸੀ (ਘੰਟੀ) ਅੱਗੇ ਜਦੋਂ ਅਸੀਂ ਕਣਕ ਦਾ ਭਾਅ ਵਧਾਉਣ ਲਈ ਕਹਿੰਦੇ ਸਾਂ ਤਾਂ ਇਹ ਕਹਿੰਦੇ ਸਨ ਕਿ ਸਾਊਥ ਵਾਲੇ ਕਹਿੰਦੇ ਹਨ ਕਿ ਕਣਕ ਦਾ ਭਾਅ ਨਹੀਂ ਵਧਣਾ ਚਾਹੀਦਾ। ਹੁਣ ਤਾਂ ਝੋਨੇ ਦੀ ਪ੍ਰਾਈਸ ਵਧਾਉਣ ਬਾਰੇ ਸਾਊਥ ਵਾਲੇ ਕਹਿ ਰਹੇ ਹਨ। ਇਸ ਲਈ ਮੈਂ ਕਹਾਂਗਾ ਕਿ ਪੰਜਾਬ ਦੇ ਕਿਸਾਨ ਨੂੰ ਰੇਮੂਨਰੇ-ਟਿਵ ਪ੍ਰਾਈਸ ਲੈ ਕੇ ਦੇਣਾ ਪੰਜਾਬ ਸਰਕਾਰ ਦਾ ਫਰਜ਼ ਬਣਦਾ ਹੈ। ਪੰਜਾਬ ਦੇ ਕਿਸਾਨ ਨੂੰ ਝੋਨੇ ਦਾ ਲਾਹੇਵੰਦ ਭਾਅ ਲੈ ਕੇ ਦਿੱਤਾ ਜਾਵੇ ਤਾਂ ਕਿ ਉਹ ਜ਼ਿੰਦਾ ਰਹਿ ਸਕੇ ਕਿਉਂਕਿ ਇਕ ਪਾਸੇ ਤਾਂ ਕੁਦਰਤ ਨੇ ਫਸਲਾਂ ਤਬਾਹ ਕਰ ਦਿੱਤੀਆਂ, ਦੂਜੇ ਪਾਸੇ ਜਦੋਂ ਜਿਨਸ ਮੰਡੀਆਂ ਵਿਚ ਪਹੁੰਚਣੀ ਹੈ ਤਾਂ ਉਸਨੂੰ ਮੰਡੀਆਂ ਵਿਚ ਲੁੱਟਿਆ ਜਾਣਾ ਹੈ। ਸਰਕਾਰ ਨੇ ਅਜੇ ਤਕ ਪ੍ਰਾਈਸ ਦਾ ਫੈਸਲਾ ਨਹੀਂ ਕੀਤਾ। ਫਿਰ ਮੰਡੀਆਂ ਵੰਡੀਆਂ ਜਾਣਗੀਆਂ ਕਿ ਫਲਾਣੀ ਮੰਡੀ ਵਿਚ ਐਫ. ਸੀ. ਆਈ. ਨੇ ਖਰੀਦ ਕਰਨੀ ਹੈ ਅਤੇ ਫਲਾਣੀ ਵਿਚ ਪੰਜਾਬ ਸਰਕਾਰ ਦੀ ਏਜੰਸੀ ਨੇ ਖਰੀਦ ਕਰਨੀ ਹੈ। ਇਨਸਪੈਕਟਰਾਂ ਨੇ ਇਥੇ ਹਿਸੇ ਲੈਣੇ ਸ਼ੁਰੂ ਕਰ ਦੇਣੇ ਹਨ। 20, 30 ਹਜ਼ਾਰ ਰੁਪਏ ਨੂੰ ਮੰਡੀ ਵਿਕਣੀ ਹੈ। ਇਸ ਲਈ ਮੈਨੂੰ ** ਦਾ ਲਫਜ਼ ਵਰਤਣਾ ਪੈਣਾ ਹੈ। ਇਹ ** ਬੰਦ ਕਰੋ।

**ਸ਼੍ਰੀ ਰਾਮ ਲਾਲ ਚਿੱਟੀ**: ਇਹ ਲਫਜ਼ ਅੱਛਾ ਨਹੀਂ ਹੈ।

**ਸ਼੍ਰੀ ਡਿਪਟੀ ਸਪੀਕਰ**: ਇਹ ਐਕਸਪੰਜ ਕੀਤਾ ਜਾਂਦਾ ਹੈ।

**ਕਾਮਰੇਡ ਕੁਲਵੰਤ ਸਿੰਘ**: ਹੁਣ ਜਦੋਂ ਤਕ ਸਰਕਾਰ ਨੇ ਇਸ ਦੀ ਪ੍ਰਾਈਸ ਦਾ ਐਲਾਨ ਕਰਨਾ ਹੈ ਤਦ ਤੱਕ ਮਾੜਾ ਕਿਸਾਨ ਲੁਟਿਆ ਜਾਣਾ ਹੈ। ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਝੋਨੇ ਦਾ ਭਾਅ ਜੋ ਕਿਸਾਨ ਨੂੰ ਦੇਣਾ ਹੈ ਉਸ ਦੇ ਬਾਰੇ ਛੇਤੀ ਤੋਂ ਛੇਤੀ ਐਲਾਨ ਕਰ ਦੇਣ ਅਤੇ ਛੇਤੀ ਛੇਤੀ ਐਫ.ਸੀ.ਆਈ. ਵਾਲੇ ਅਤੇ ਪੰਜਾਬ ਸਰਕਾਰ ਦੀਆਂ ਏਜੰਸੀਆਂ ਮਿਲਕੇ ਮੰਡੀਆਂ ਵਿਚੋਂ ਝੋਨਾ ਖਰੀਦਣ। ਸ਼ੈਲਰਾਂ ਵਾਲਿਆਂ ਨੂੰ ਨਾ ਖਰੀਦਣ ਦਿੱਤਾ ਜਾਵੇ। ਇਹ

**Expunged as ordered by the Chair.

[ਕਾਮਰੇਡ ਕੁਲਵੰਤ ਸਿੰਘ]

ਠੀਕ ਹੈ ਕਿ ਤੁਸੀਂ ਸ਼ੈਲਿੰਗ ਕਰਾਉਣੀ ਹੈ। ਉਨ੍ਹਾਂ ਕੋਲੋਂ ਜੀ ਸਦਕੇ ਸ਼ੈਲਿੰਗ ਕਰਾਓ, ਪਰ ਉਨ੍ਹਾਂ ਨੂੰ ਠੀਕ ਰੇਟ ਦਿਓ । ਕਿਉਂਕਿ ਅਜ ਚੌਲ ਔਰ ਉਸਦੀ ਉਤਲੀ ਛਿਲ ਤੋਂ ਲੈ ਕੇ ਝੋਨੇ ਦੀ ਹਰ ਇਕ ਚੀਜ਼ ਵਿਕਦੀ ਹੈ, ਇਸ ਲਈ ਇਸ ਪਾਸੇ ਖਾਸ ਧਿਆਨ ਦਿੱਤਾ ਜਾਵੇ।

ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਤਨੀ ਬੇਨਤੀ ਕਰਨੀ ਹੈ ਕਿ ਪਿਛਲੇ ਸਾਲ 105 ਰੁਪਏ ਕੁਇੰਟਲ ਭਾਅ ਦਾ ਐਲਾਨ ਹੋ ਗਿਆ ਸੀ ਔਰ ਮੈਂ ਇਹ ਚੈਲੰਜ ਕਰ ਸਕਦਾ ਹਾਂ ਕਿ ਕਿਸਾਨ ਨੂੰ 101 ਰੁਪਏ ਕੁਇੰਟਲ ਤੋਂ ਜ਼ਿਆਦਾ ਭਾਅ ਨਹੀਂ ਮਿਲਿਆ। ਕਈਆਂ ਨੂੰ 100 ਰੁਪਏ ਕੁਇੰਟਲ ਦਾ ਭਾਅ ਹੀ ਮਿਲਿਆ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਵਾਰੀ ਵੀ ਇਨਸਪੈਕਟਰ ਦੇ ਹਥ ਮਜ਼ਬੂਤ ਨਾ ਕੀਤੇ ਜਾਣ, ਮੰਡੀਆਂ ਵਿਚ ਕਿਸਾਨ ਦੀ ਹਮਦਰਦੀ ਕੀਤੀ ਜਾਵੇ ਤਾਕਿ ਪੰਜਾਬ ਦਾ ਕਿਸਾਨ ਜਿਹੜਾ ਕਿ ਅੱਜ ਕਰੋੜਾਂ ਰੁਪਏ ਦਾ ਕਰਜ਼ਾਈ ਹੈ, ਉਹ ਆਪਣੇ ਪੈਰਾਂ ਤੇ ਖੜਾ ਹੋ ਸਕੇ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰਮਹਿਲ) : ਡਿਪਟੀ ਸਪੀਕਰ ਸਹਿਬ, ਜਿਹੜਾ ਮਤਾ ਸਾਂਝੇ ਤੌਰ ਤੇ ਇਥੇ ਆਇਆ ਹੈ, ਮੈਂ ਇਸ ਦੇ ਸਬੰਧ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਕਿਸੇ ਵੀ ਜਿਣਸ ਦੇ ਭਾਅ ਦਾ ਫੈਸਲਾ ਕੀਤਾ ਜਾਂਦਾ ਹੈ ਤਾਂ ਉਹ ਲੇਟ ਕੀਤਾ ਜਾਂਦਾ ਹੈ । ਗੰਨੇ ਦਾ ਹੋਵੇ, ਕਣਕ ਦਾ ਹੋਵੇ, ਝੋਨੇ ਦਾ ਹੋਵੇ ਕਦੇ ਵੀ ਭਾਅ ਦਾ ਫੈਸਲਾ ਪਹਿਲਾਂ ਨਹੀਂ ਕੀਤਾ ਜਾਂਦਾ। ਮੈਂ ਸਮਝਦਾ ਹਾਂ ਕਿ ਜਦੋਂ ਫਸਲ ਬੀਜੀ ਜਾਂਦੀ ਹੈ, ਉਸ ਦੀ ਕੀਮਤ ਦਾ ਐਲਾਨ ਉਦੋਂ ਹੀ ਹੋਣਾ ਚਾਹੀਦਾ ਹੈ ਤਾਕਿ ਕਿਸਾਨ ਇਹ ਵੇਖ ਸਕੇ ਕਿ ਇਹ ਜਿਣਸ ਬੀਜ ਕੇ ਮੈਨੂੰ ਪੁੱਗੇਗੀ ਜਾਂ ਨਹੀਂ। ਝੋਨਾ ਹੁਣ ਜਗਾਹ ਜਗਾਹ ਆ ਰਿਹਾ ਹੈ । ਅੰਮ੍ਰਿਤਸਰ, ਗੁਰਦਾਸਪੁਰ ਦੀਆਂ ਮੰਡੀਆਂ ਵਿਚ ਇਹ ਆਉਣਾ ਸ਼ੁਰੂ ਹੋ ਗਿਆ ਹੈ । (ਹਾਸਾ) ਮਹਾਰਾਜ, ਸਵਾਮੀ ਜੀ (ਖੇਤੀਬਾੜੀ ਮੰਤਰੀ ਨੂੰ ਸੰਬੋਧਨ ਕਰਦੇ ਹੋਏ) ਤੁਸੀਂ ਜਾ ਕੇ ਵੇਖੋ ਤਾਂ ਸਹੀ। ਜੇਕਰ ਅਜ ਨਹੀਂ ਆਇਆ ਤਾਂ ਹਫ਼ਤੇ ਤਕ ਤਾਂ ਜ਼ਰੂਰ ਆ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਦੋਂ ਅਸੀਂ ਫਸਲ ਬੀਜਦੇ ਹਾਂ ਉਦੋਂ ਹੀ ਉਸ ਦੀ ਕੀਮਤ ਦਾ ਐਲਾਨ ਹੋਣਾ ਚਾਹੀਦਾ ਹੈ । ਮੈਂ ਬਾਕੀ ਗੱਲਾਂ ਤੋਂ ਪਹਿਲਾਂ ਇਕ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਇਸ ਮਤੇ ਵਿਚ ਇਹ ਮਦ ਪਾਉਣੀ ਚਾਹੀਦੀ ਹੈ ਕਿ ਇਸ ਤਾਰੀਖ ਤਕ ਸੈਂਟਰਲ ਗੌਰਮਿੰਟ ਪੰਜਾਬ ਦੇ ਕਿਸਾਨ ਲਈ ਲਾਹੇਵੰਦ ਭਾਅ ਦਾ ਐਲਾਨ ਕਰੇ। ਅਸੀਂ ਲਾਹੇਵੰਦ ਭਾਅ ਦੀ ਮੰਗ ਕਰ ਰਹੇ ਹਾਂ । ਇਹ ਠੀਕ ਹੈ ਕਿ ਸਾਡਾ ਗਰੀਬ ਮੁਲਕ ਹੈ, ਇਸ ਵਿਚ ਸਾਰਿਆਂ ਲੋਕਾਂ ਦਾ ਧਿਆਨ ਰਖਣਾ ਹੁੰਦਾ ਹੈ । ਇਥੇ 176 ਰੁਪਏ ਪਰ ਕੁਇੰਟਲ ਦੇ ਭਾਅ ਦੀਆਂ ਗਲਾਂ ਹੁੰਦੀਆਂ ਰਹੀਆਂ ਹਨ । ਮੈਂ ਕਹਿੰਦਾ ਹਾਂ ਕਿ ਦੂਸਰੇ ਪਾਸੇ ਵੀ ਵੇਖਣਾ ਚਾਹੀਦਾ ਹੈ। ਪਰ ਮੈਂ ਇਹ ਕਹਾਂਗਾ ਕਿ ਮੌਜੂਦਾ ਰੇਟ ਕਿਸਾਨ ਨੂੰ ਨਹੀਂ ਪੁਗ ਸਕੇਗਾ ਕਿਉਂਕਿ ਖਾਦ ਦੀਆਂ ਕੀਮਤਾਂ, ਟਰੈਕਟਰਾਂ ਦੀਆਂ ਕੀਮਤਾਂ, ਬਿਜਲੀ ਦੇ ਰੇਟ, ਸੀਮਿੰਟ ਦੇ ਰੇਟ ਬਹੁਤ ਵੱਧ ਗਏ ਹਨ । ਸੀਮਿੰਟ ਤਾਂ ਮਿਲ ਹੀ ਨਹੀਂ ਰਿਹਾ। ਕਿਸਾਨ ਨੂੰ ਜੋ ਜੋ ਚੀਜ਼ਾਂ ਚਾਹੀਦੀਆਂ ਹਨ, ਉਨ੍ਹਾਂ ਸਾਰੀਆਂ ਦੀਆਂ ਸਾਰੀਆਂ ਚੀਜ਼ਾਂ ਦੀਆਂ ਕੀਮਤਾਂ ਵੱਧ ਗਈਆਂ ਹਨ ਔਰ ਉਸ ਦੇ ਉਲਟ ਜਿਹੜੀਆਂ ਚੀਜ਼ਾਂ ਕਿਸਾਨ ਨੇ ਵੇਚਣੀਆਂ ਹੁੰਦੀਆਂ ਹਨ, ਉਨ੍ਹਾਂ ਦੀਆਂ ਕੀਮਤਾਂ ਨੂੰ ਥੱਲੇ ਸੁਟਿਆ ਗਿਆ ਹੈ । ਇਸ ਲਈ ਅਸੀਂ ਸਾਰੇ ਇਕਠੇ ਹੋ ਕੇ ਇਹ ਮੰਗ ਕਰਦੇ ਹਾਂ ਕਿ ਕਿਸਾਨ ਨੂੰ ਲਾਹੇਵੰਦ ਭਾਅ ਦਿੱਤਾ ਜਾਵੇ ਪਰ ਮੈਨੂੰ ਖਦਸ਼ਾ ਹੈ ਕਿ ਸੈਂਟਰਲ ਗੌਰਮਿੰਟ ਕੋਲੋਂ ਜਿਤਨਾ ਰੇਟ ਤੁਸੀਂ ਮੰਗ ਰਹੇ ਹੋ ਉਤਨਾ ਨਹੀਂ ਦੇਵੇਗੀ । (ਸ੍ਰੀ ਰਾਮ ਲਾਲ ਚਿੱਟੀ ਵਲੋਂ ਵਿਘਨ) ਚਿੱਟੀ ਸਾਹਿਬ, ਤੁਸੀਂ ਮੇਰਾ ਖਿਆਲ ਹੈ ਕਿ ਕਦੇ ਝੋਨੇ ਦੀ ਕਿਆਰੀ ਵੀ ਨਹੀਂ ਲਾਈ ਹੋਣੀ,

ਤੁਹਾਨੂੰ ਇਸ ਦਾ ਕੀ ਪਤਾ ਹੈ । (ਹਾਸਾ) ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਸੈਂਟਰਲ ਗੌਰਮਿੰਟ ਤੋਂ ਅਸੀਂ ਲਾਹੇਵੰਦ ਭਾਅ ਮੰਗ ਰਹੇ ਹਾਂ ਪਰ ਉਨ੍ਹਾਂ ਨਹੀਂ ਦੇਣਾ । ਮੈਂ ਪੰਜਾਬ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਸੈਂਟਰਲ ਗੌਰਮਿੰਟ ਇਹ ਮੰਗ ਨਹੀਂ ਮੰਨਦੀ ਤਾਂ ਕਿ ਤੁਸੀਂ ਫਿਰ ਕਿਸਾਨ ਨੂੰ ਪੰਜਾਬ ਦੇ ਕਿਸਾਨ ਨੂੰ ਕੋਈ ਬੋਨਸ ਦੇਵੋਗੇ। ਇਸ ਬਾਰੇ ਸਰਕਾਰ ਵੱਲੋਂ ਐਲਾਨ ਹੋਣਾ ਚਾਹੀਦਾ ਹੈ ਕਿ ਜਿਤਨਾ ਰੇਟ ਅਸੀਂ ਮੰਗ ਰਹੇ ਹਾਂ ਸੈਂਟਰਲ ਗੌਰਮਿੰਟ ਜੇਕਰ ਉਹ ਰੇਟ ਨਾ ਦੇਵੇ ਤਾਂ ਪੰਜਾਬ ਸਰਕਾਰ ਆਪਣੇ ਕਿਸਾਨਾਂ ਨੂੰ ਝੋਨੇ ਦੀ ਸੇਲ ਤੇ ਬੋਨਸ ਦੇਵੇਗੀ । ਕਿਸੇ ਤਰ੍ਹਾਂ ਵੀ ਕਰੋ ਕਿਸਾਨ ਦਾ ਘਰ ਪੂਰਾ ਹੋਣਾ ਚਾਹੀਦਾ ਹੈ। ਮੈਂ ਬੰਗਾਲ ਸਰਕਾਰ ਦੀ ਗੱਲ ਕਰਨੀ ਚਾਹੁੰਦਾ ਹਾਂ। ਪਿਛਲੀ ਵਾਰੀ ਉਸ ਨੇ ਪੰਜ ਰੁਪਏ ਮੰਡੀ ਵਿਚ ਝੋਨਾ ਛੱਡਣ ਲਈ, ਮੰਡੀ ਦਾ ਕਿਰਾਇਆ ਦੇਣ ਲਈ ਦਿੱਤੇ ਸਨ । ਇਸ ਸਾਲ ਪੰਜਾਬ ਵਿਚ ਫਸਲ ਨੂੰ ਸੋਕਾ ਪਿਆ ਹੋਇਆ ਹੈ, ਔੜ ਲੱਗੀ ਹੋਈ ਹੈ, ਬਾਰਸ਼ ਹੋਈ ਨਹੀਂ ਹੈ, ਔਰ ਕਿਸਾਨ ਸੱਪਾਂ ਦੀਆਂ ਸਿਰੀਆਂ ਮਿੱਧਦਾ ਸਾਰੀ ਸਾਰੀ ਰਾਤ ਬਿਜਲੀ ਨੂੰ ਉਡੀਕਦਾ ਰਹਿੰਦਾ ਹੈ। ਫਿਰ ਝੁਲਸੇ ਦੀ ਬਿਮਾਰੀ ਪੈ ਰਹੀ ਹੈ । ਇਸ ਵੇਲੇ ਮੈਨੂੰ ਡਰ ਹੈ ਕਿ ਕਿਸ਼ਾਨ ਦਾ ਦੋਹਰਾ ਨੁਕਸਾਨ ਹੋਵੇਗਾ । ਉਸ ਦੀ ਫਸਲ ਮਾਰੀ ਜਾਵੇਗੀ ਔਰ ਜਦੋਂ ਉਹ ਵਿਚਾਰਾ ਬਚੀ ਖੁਚੀ ਫਸਲ ਮੰਡੀ ਵਿਚ ਲਿਆਵੇਗਾ ਤਾਂ ਉਸ ਨੂੰ ਰੇਟ ਠੀਕ ਨਹੀਂ ਦਿੱਤਾ ਜਾਵੇਗਾ । ਉਸ ਦੀ ਫਸਲ ਦੇ ਦਾਣੇ ਚੁੱਕ ਚੁੱਕ ਕੇ ਵੇਖੇ ਜਾਣਗੇ ਕਿਉਂਕਿ ਉਸ ਨੂੰ ਝੁਲਸੇ ਦਾ ਰੋਗ ਲੱਗ ਗਿਆ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਮੰਡੀ ਵਿਚ ਖਰੀਦ ਦਾ ਪ੍ਰਬੰਧ ਵੀ ਠੀਕ ਹੋਣਾ ਚਾਹੀਦਾ ਹੈ। ਇਨਸਪੈਕਟਰ ਕਿਸਾਨ ਦੀਆਂ ਬੋਰੀਆਂ ਤੇ ਆਣ ਕੇ ਖੜ ਜਾਂਦੇ ਹਨ ਤੇ ਕਦੇ ਕਹਿੰਦੇ ਹਨ ਕਿ ਇਸ ਵਿਚ 28% ਮੁਐਸ਼ਚਰ ਹੈ, ਇਸ ਵਿਚ ਇਹ 22% ਮੁਐਸਚਰ ਹੈ, ਇਸ ਵਿਚ 20% ਮੁਐਸਚਰ ਹੈ । ਪਰ ਮੈਂ ਡਿਪਟੀ ਸਪੀਕਰ ਸਾਹਿਬ, ਕਹਿੰਦਾ ਹਾਂ ਕਿ ਕੋਈ ਵੀ ਝੋਨਾ ਨਹੀਂ ਹੋ ਸਕਦਾ ਜਿਸ ਵਿਚ ਗਿੱਲ ਨਾ ਹੋਵੇ । ਪਿਛਲੇ ਸਾਲ ਦਾ ਖਰੀਦਿਆ ਹੋਇਆ ਝੋਨਾ ਹੁਣ ਵੀ ਵੇਖੋ ਤਾਂ ਉਸ ਵਿਚ ਵੀ ਗਿੱਲ ਨਿਕਲੇਗੀ । ਪਰ ਉਸ ਗਿਲ ਦੇ ਸਵਾਲ ਨੂੰ ਇਸ ਤਰ੍ਹਾਂ ਲਿਆ ਜਾਂਦਾ ਹੈ ਕਿ ਕਈ ਕਈ ਦਿਨ ਕਿਸਾਨਾਂ ਨੂੰ ਵਿਰਾਨ ਕੀਤਾ ਜਾਂਦਾ ਹੈ ਔਰ ਉਸ ਨੂੰ ਮਜਬੂਰ ਕੀਤਾ ਜਾਂਦਾ ਹੈ ਕਿ ਉਹ ਸ਼ੈਲਰਾਂ ਵਾਲਿਆਂ ਨੂੰ ਝੋਨਾ ਵੇਚਣ ਡਿਪਟੀ ਸਪੀਕਰ ਸਾਹਿਬ ਜਿਤਨਾ ਚਿਰ ਤਕ ਜਿਹੜੀਆਂ ਏਜੰਸੀਆਂ ਝੋਨਾ ਖਰੀਦ ਦੀਆਂ ਹਨ ਉਨ੍ਹਾਂ ਨਾਲ ਪੰਜੀ ਦੱਸੀ ਫਿਕਸ ਨਹੀਂ ਕੀਤੀ ਜਾਂਦੀ ਉਤਨਾਂ ਚਿਰ ਤਕ ਕਿਸਾਨ ਦੀ ਫਸਲ ਦਾ ਭਾਅ ਠੀਕ ਨਹੀਂ ਲਗਦਾ ।

**ਸ੍ਰੀ ਡਿਪਟੀ ਸਪੀਕਰ** : ਵਾਇੰਡ ਅਪ ਕਰੋ ਜੀ ।

**ਕਾਮਰੇਡ ਸਰਵਣ** ਸਿੰਘ **ਚੀਮਾ** : ਠੀਕ ਹੈ ਡਿਪਟੀ ਸਪੀਕਰ ਸਾਹਿਬ, ਕਣਕ ਦੇ ਰੇਟ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਕਿ ਕਣਕ ਦਾ ਰੇਟ ਪੂਰਾ ਨਹੀਂ ਦਿੱਤਾ ਗਿਆ। ਨਤੀਜਾ ਇਹ ਹੋਇਆ ਕਿ ਕੇਂਦਰੀ ਪੂਲ ਵਿਚ ਪ੍ਰੈਸ਼ਰ ਪਾ ਕੇ ਕਿਹਾ ਗਿਆ ਕਿ ਇਤਨੀ ਕਣਕ ਜ਼ਰੂਰ ਆਵੇ ਪਰ ਉਹ ਟੀਚਾ ਸਰਕਾਰ ਦਾ ਪੂਰਾ ਨਾ ਹੋਇਆ । ਕਿਉਂ ਨਹੀਂ ਹੋਇਆ ? ਇਸ ਕਰ ਕੇ ਨਹੀਂ ਹੋਇਆ ਕਿਉਂਕਿ ਕਿਸਾਨ ਨੂੰ ਲਾਹੇਵੰਦ ਰੇਟ ਨਹੀਂ ਦਿਤਾ ਗਿਆ ਸੀ । ਡਿਪਟੀ ਸਪੀਕਰ ਸਾਹਿਬ ਇਸ ਤਰ੍ਹਾਂ ਹੀ ਜੇਕਰ ਕਿਸਾਨ ਨੂੰ ਝੋਨੇ ਦਾ ਠੀਕ ਰੇਟ ਨਾ ਦਿੱਤਾ ਗਿਆ ਉਸ ਵੱਲ ਸਮੇਂ-ਸਿਰ ਧਿਆਨ ਨਾ ਦਿੱਤਾ ਗਿਆ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਇਸ ਦੇ ਵਾਸਤੇ ਟੀਚਾ ਮਿਥਿਆ ਹੋਇਆ ਹੈ ਉਹ ਵੀ ਪੂਰਾ ਨਹੀਂ ਹੋ ਸਕੇਗਾ ।

